# ਸਿੱਖ ਇਤਿਹਾਸ

(ਭਾਗ ਤੀਜਾ)

## ਜੀਵਨ ਬ੍ਰਿਤਾਂਤ ਛੇਵੀਂ ਪਾਤਸ਼ਾਹੀ ਤੋਂ ਲੈਕੇ ਭਗਤ ਸਾਹਿਬਾਨ ਤੱਕ


ਮੈਕਸ ਆਰਥਰ ਮੈਕਾਲਿਫ

(ਅਨੁਵਾਦਕ : ਡਾ: ਗੁਰਚਰਨ ਸਿੰਘ ਔਲਖ)



ਲਾਹੌਰ ਬੁੱਕ ਸ਼ਾਪ

2-ਲਾਜਪਤ ਰਾਏ ਮਾਰਕੀਟ, ਲੁਧਿਆਣਾ

**The Sikh Ithas (Sikh Religion)**

*by*

**Max Arthur Macauliffe**

*Translated by* **Dr. Gurcharan Singh Aulakh**

2014

ਮੁੱਲ : 500 ਰੁਪਏ/-

ਪ੍ਰਕਾਸ਼ਕ : ਲਾਹੌਰ ਬੁੱਕਸ
2-ਲਾਜਪਤ ਰਾਏ ਮਾਰਕਿਟ,
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ
Ph. : 0161-2740738, 6540738
FAX - 91-161-2740738
email :- info@lahorepublishers.com
website:- www.lahorepublishers.com

Printed in India

ਛਾਪਕ : ਆਰ. ਕੇ. ਆਫਸੈੱਟ, ਦਿੱਲੀ

# ਤਤਕਰਾ

## ਅੰਤਮ ਤੇ ਦਸਮ ਗੁਰੂ, ਗੋਬਿੰਦ ਸਿੰਘ ਦਾ ਜੀਵਨ

ੴ ਸਤਿਗੁਰ ਪ੍ਰਸਾਦਿ॥

# ਭਾਗ ਤੀਜਾ

# *ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਜੀਵਨ-ਕਥਾ*

## ਕਾਂਡ—1

ਹਰਿਗੋਬਿੰਦ ਜੀ ਦਾ ਜਨਮ : (ਗੁਰੂ ਹਰਿਗੋਬਿੰਦ ਦਾ ਮੁੱਢਲਾ ਜੀਵਨ ਉਹਨਾਂ ਦੇ ਪਿਤਾ ਗੁਰੂ ਅਰਜਨ ਦੇਵ ਜੀ ਦੀ ਜੀਵਨ ਕਹਾਣੀ 'ਚ ਦਿੱਤਾ ਜਾ ਚੁੱਕਾ ਹੈ। ਹਰਿਗੋਬਿੰਦ ਸਾਹਿਬ ਜੀ ਦਾ ਜਨਮ ਹਾੜ ਮਹੀਨੇ ਦੀ 21 ਤਾਰੀਖ਼ ਸੰਮਤ 1652 ਬਿਕਰਮੀ (1595 ਈ:) ਨੂੰ ਵਡਾਲੀ (ਜ਼ਿਲ੍ਹਾ ਅੰਮ੍ਰਿਤਸਰ) ਵਿੱਚ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਸ਼ੁਭ ਮੌਕੇ ਤੇ ਹੇਠ ਲਿਖਿਆ ਸ਼ਬਦ ਉਚਾਰਿਆ :—

*ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੇ ਮਨਿ ਬਹੁਤੁ ਬਿਗਾਸੁ॥੧॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥*

*(ਆਸਾ ਮਹਲਾ ੫, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਪੰ: ੩੯੬)*

ਗੁਰੂ ਹਰਿਗੋਬਿੰਦ ਦੇ ਜਨਮ ਦਾ ਪ੍ਰਿਥੀਏ ਤੇ ਕਰਮੋ ਨੂੰ ਬਹੁਤ ਸਾੜਾ ਹੋਇਆ। ਅਗਲੇ ਦਿਨ ਹੀ ਕਰਮੋ ਨੇ ਆਪਣੇ ਘਰਾਣੇ ਦੀ ਇੱਕ ਬੁੱਢੀ ਦਾਈ ਨੂੰ ਹਰਿਗੋਬਿੰਦ ਨੂੰ ਜ਼ਹਿਰ ਦੇਣ ਲਈ ਵਡਾਲੀ ਭੇਜਿਆ। ਇਸ ਕਾਰਜ ਲਈ ਉਸ ਨੂੰ ਕੁਝ ਰਕਮ ਤੇ ਦੁਸ਼ਾਲਾ ਵੀ ਦਿੱਤਾ ਗਿਆ। ਪ੍ਰੰਤੂ ਉਹ ਆਪਣੇ ਕਾਰੇ ਵਿੱਚ ਅਸਫਲ ਰਹੀ। ਉਸਨੇ ਆਪਣੇ ਥਣਾਂ ਨੂੰ ਜ਼ਹਿਰ ਲਾ ਕੇ ਬਾਲ ਹਰਿਗੋਬਿੰਦ ਨੂੰ ਦੁੱਧ ਚੁੰਘਾਉਣ ਦਾ ਯਤਨ ਕੀਤਾ। ਹਰਿਗੋਬਿੰਦ ਨੇ ਥਣਾਂ ਨੂੰ ਮੂੰਹ ਨਾ ਲਾਇਆ ਸਗੋਂ ਦਾਈ ਜ਼ਹਿਰ ਦੇ ਅਸਰ ਕਾਰਨ ਗਸ਼ ਖਾਕੇ ਡਿੱਗ ਪਈ। ਬਾਲਕ ਨੂੰ ਮਰਵਾਉਣ ਲਈ ਪ੍ਰਿਥੀਏ ਦੀ ਸਾਜਸ਼ ਦੀ ਕਹਾਣੀ ਘਰ-ਘਰ ਖਿੱਲਰ ਗਈ। ਗੁਰੂ ਜੀ ਨੇ ਬਾਲਕ ਦੀ ਸਲਾਮਤੀ ਤੇ ਇਹ ਸ਼ਬਦ ਉਚਾਰਿਆ :

*ਗੁਰ ਪੂਰੇ ਰਾਖਿਆ ਦੇ ਹਾਥ॥ ਪ੍ਰਗਟੁ ਭਇਆ ਜਨ ਕਾ ਪਰਤਾਪੁ॥*

*(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ: ੩੯੬)*

ਇਸ ਉਪ੍ਰੰਤ ਪ੍ਰਿਥੀਏ ਦੀ ਪਤਨੀ ਕਰਮੋ ਨੇ ਇੱਕ ਸਪੇਰੇ ਨੂੰ ਬੁਲਾਕੇ ਫਨੀਅਰ ਸੱਪ ਲੜਾਕੇ ਮਾਰਨ ਦੀ ਸਾਜ਼ਿਸ਼ ਘੜੀ। ਜਦ ਸੱਪ ਵਿਹੜੇ ਵਿੱਚ ਸੁੱਟਿਆ ਗਿਆ ਤਾਂ ਬਾਲ ਨੇ ਉਸ ਨੂੰ ਹੱਥ 'ਚ ਘੁੱਟਕੇ ਹੀ ਮਾਰ ਦਿੱਤਾ। ਜਦ ਹਰਿਗੋਬਿੰਦ ਦੋ ਸਾਲ ਦੇ ਹੋਏ ਤਾਂ ਵਡਾਲੀ ਛੱਡਕੇ ਸ੍ਰੀ ਗੁਰੂ ਅਰਜਨ ਦੇਵ ਜੀ, ਲੋਕਾਂ ਦੀ ਬੇਨਤੀ ਮੰਨਕੇ, ਅੰਮ੍ਰਿਤਸਰ ਆ ਕੇ ਰਹਿਣ ਲੱਗੇ। ਅੰਮ੍ਰਿਤਸਰ ਵਿੱਚ ਹਰਿਗੋਬਿੰਦ ਨੂੰ ਸੀਤਲਾ ਨਿਕਲ ਆਈ। ਪ੍ਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਿੰਦੂਆਂ ਦੇ ਵਿਸ਼ਵਾਸਾਂ ਦਾ ਖੰਡਨ ਕਰਨ ਲਈ ਸਕੰਧ ਪੁਰਾਣ ਅਨੁਸਾਰ

ਸੀਤਲਾ ਦੇਵੀ ਸੰਬੰਧੀ ਸ਼ਲੋਕ ਪੜ੍ਹਣ ਦੀ ਥਾਂ ਇੱਕ ਅਕਾਲ ਪੁਰਖ ਦੀ ਟੇਕ ਰੱਖੀ। ਬੀਮਾਰੀ ਦੇ ਨੌਵੇਂ ਦਿਨ ਸਾਹਿਬਜ਼ਾਦਾ ਠੀਕ ਹੋ ਗਿਆ ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਣ ਕੀਤਾ :

*ਨੇਤ੍ਰ ਪਰਗਾਸੁ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ॥ ਰਹਾਉ॥*
*ਸੀਤਲਾ ਤੇ ਰਖਿਆ ਬਿਹਾਰੀ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥*
*ਨਾਨਕ ਨਾਮੁ ਜਪੈ ਸੋ ਜੀਵੈ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ॥*

*(ਗਉੜੀ ਮਹਲਾ ੫ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਪੰ: ੨੦੦)*

ਪ੍ਰਿਥੀਏ ਵੱਲੋਂ ਫਿਰ ਇੱਕ ਹੋਰ ਸਾਜ਼ਿਸ਼ ਘੜੀ ਗਈ। ਇੱਕ ਬ੍ਰਾਹਮਣ ਰਾਹੀਂ ਬਾਲਕ ਹਰਿਗੋਬਿੰਦ ਨੂੰ ਦੁੱਧ 'ਚ ਜ਼ਹਿਰ ਮਿਲਾਕੇ ਦੇਣ ਦੀ ਕੋਸ਼ਿਸ਼ ਕੀਤੀ ਗਈ। ਪ੍ਰੰਤੂ ਬਾਲਕ ਨੇ ਦੁੱਧ ਨੂੰ ਮੂੰਹ ਨਾ ਲਾਇਆ। ਉਹ ਦੁੱਧ ਕੁੱਤੇ ਨੂੰ ਦਿੱਤਾ ਗਿਆ ਤਾਂ ਉਹ ਤੁਰੰਤ ਹੀ ਮਰ ਗਿਆ। ਜਦੋਂ ਬ੍ਰਾਹਮਣ ਦੀ ਸਾਜ਼ਿਸ਼ ਦਾ ਪਾਜ ਉਹਦੇ ਸਾਹਮਣੇ ਹੀ ਖੁਲ੍ਹ ਗਿਆ ਤਾਂ ਉਸ ਨੂੰ ਸੂਲ ਹੋ ਗਿਆ ਤੇ ਉਹ ਵੀ ਮਰ ਗਿਆ। ਇਹ ਘਟਨਾ ਦਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੇਠ ਲਿਖੇ ਸ਼ਬਦ ਰਾਹੀਂ ਉੱਚਾਰਣ ਕੀਤਾ :

*ਲੇਪੁ ਨ ਲਾਗੋ ਤਿਲ ਕਾ ਮੂਲਿ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥੧॥*
*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥ ਪਾਪੀ ਮੂਆ ਗੁਰ ਪਰਤਾਪਿ॥੧॥*
*ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ॥*
*ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥੪॥*

*(ਭੈਰਉ ਮਹਲਾ ੫, ਆਦਿ ਗ੍ਰੰਥ ਪੰ: ੧੧੩)*

ਜਦੋਂ ਸਭ ਸਾਜ਼ਿਸ਼ਾਂ ਅਸਫਲ ਹੋ ਗਈਆਂ ਤਾਂ ਪਿਰਥੀਏ ਨੇ ਅਕਬਰ ਦੇ ਦਰਬਾਰ ਪਹੁੰਚ ਕੀਤੀ ਪਰ ਕੋਈ ਲਾਭ ਨਾ ਹੋਇਆ।

**ਬਚਪਨ ਤੇ ਵਿਦਿਆ**—ਜਦੋਂ ਹਰਿਗੋਬਿੰਦ ਜੀ ਵਿਦਿਆ ਪ੍ਰਾਪਤੀ ਦੀ ਯੋਗ ਅਵਸਥਾ ਨੂੰ ਪਹੁੰਚੇ ਤਾਂ ਹਰਮੰਦਿਰ ਸਾਹਿਬ ਵਿੱਚ ਅਰਦਾਸ ਕਰਕੇ ਵਿਦਿਆ ਦੇਣ ਦਾ ਕਾਰਜ ਭਾਈ ਬੁੱਢਾ ਜੀ ਨੂੰ ਸੌਂਪ ਦਿੱਤਾ ਗਿਆ। ਥੋੜ੍ਹੇ ਦਿਨਾਂ ਵਿੱਚ ਹੀ ਉਹਨਾਂ ਨੇ ਅੱਖਰ ਸਿੱਖ ਲਏ ਤੇ ਗੁਰਬਾਣੀ ਪੜ੍ਹਣ ਲੱਗ ਪਏ। ਉਸ ਪਿੱਛੋਂ ਉਹਨਾਂ ਨੂੰ ਸ਼ਸਤਰ ਚਲਾਉਣੇ, ਘੋੜ ਸਵਾਰੀ ਕਰਨੀ, ਹਿਕਮਤ ਤੇ ਰਸ਼ਾਇਣ ਵਿਦਿਆ ਆਦਿ ਸਿਖਾਈਆਂ ਗਈਆਂ।

**ਹਰਿਗੋਬਿੰਦ ਦਾ ਵਿਆਹ**—ਜਦੋਂ ਵਿਆਹ ਦੇ ਯੋਗ ਉਮਰ ਹੋਈ ਤਾਂ ਲਾਹੌਰ ਦੇ ਰਹਿਣ ਵਾਲੇ ਤੇ ਮੁਗਲ ਦਰਬਾਰ ਦੇ ਦੀਵਾਨ ਚੰਦੂ ਸ਼ਾਹ ਦੀ ਲੜਕੀ ਦਾ ਨਾਤਾ ਪਰੋਹਤ ਅਤੇ ਨਾਈ ਲੈਕੇ ਅੰਮ੍ਰਿਤਸਰ ਆਏ। ਜਦ ਉਹਨਾਂ ਨੇ ਚੰਦੂ ਨੂੰ ਦੱਸਿਆ ਤਾਂ ਉਹ ਆਪਣੀ ਪਦਵੀ ਤੇ ਧਨ ਦੇ ਅਭਿਮਾਨ ਵਿੱਚ ਗੁਰੂ ਜੀ ਬਾਰੇ ਬੋਲ ਕੁਬੋਲ ਕਰਨ ਲੱਗ ਪਿਆ। ਉਹਨਾਂ ਬਹੁਤ ਸਮਝਾਇਆ ਪਰ ਕੋਈ ਅਸਰ ਨਾ ਹੋਇਆ। ਜਦੋਂ ਸਿੱਖਾਂ ਦੇ ਕੰਨੀਂ ਇਹ ਗੱਲ ਪਈ ਕਿ ਚੰਦੂ ਨੇ ਗੁਰੂ ਜੀ ਬਾਰੇ ਕੁਬਚਨ ਬੋਲੇ ਹਨ ਤਾਂ ਉਹਨਾਂ ਗੁਰੂ ਜੀ ਨੂੰ ਖ਼ਬਰ ਕਰ ਦਿੱਤੀ।

ਉਧਰ ਚੰਦੂ ਦੇ ਪਰੋਹਤ ਤੇ ਨਾਈ ਕੁੜਮਾਈ ਦੀ ਰਸਮ ਪੂਰੀ ਕਰਨ ਲਈ ਅੰਮ੍ਰਿਤਸਰ ਪਹੁੰਚ ਚੁੱਕੇ ਸਨ। ਚੰਦੂ ਭਾਵੇਂ ਇਹ ਰਿਸ਼ਤਾ ਦਿਲੋਂ ਕਰਨਾ ਨਹੀਂ ਚਾਹੁੰਦਾ ਸੀ ਪਰ ਉਹ ਆਪਣੀ ਇਸਤਰੀ ਦੇ ਜ਼ੋਰ ਦੇਣ ਤੇ ਸਹਿਮਤ ਹੋ ਗਿਆ ਸੀ। ਜਦੋਂ ਦਿੱਲੀ ਦੇ ਸਿੱਖਾਂ ਵੱਲੋਂ

ਭੇਜੀ ਪੱਤ੍ਰਕਾ ਅਰਦਾਸੀਆਂ ਲੈਕੇ ਅੰਮ੍ਰਿਤਸਰ ਪਹੁੰਚਿਆ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਗਤ ਦੀ ਸਲਾਹ ਮੰਨ ਕੇ ਪਰੋਹਤ ਤੇ ਨਾਈ ਨੂੰ ਚੰਦੂ ਦੇ ਕਹੇ ਸ਼ਬਦ ਸੁਣਾਕੇ ਸ਼ਗਨ ਮੋੜ ਦਿੱਤਾ ਅਤੇ ਕਿਹਾ ਕਿ ਚੁਬਾਰੇ ਦੀ ਇੱਟ ਨੂੰ ਮੋਰੀ ਵਿੱਚ ਨਹੀਂ ਲਾਉਣਾ ਚਾਹੀਦਾ। ਪਰੋਹਤ ਤੇ ਨਾਈ ਇਹ ਸੁਣਕੇ ਅਵਾਕ ਰਹਿ ਗਏ।

ਉਸ ਸਮੇਂ ਡੱਲਾ ਨਿਵਾਸੀ ਭਾਈ ਪਾਰੋ ਦੇ ਪੋਤਰਾ ਨਰਾਇਣ ਦਾਸ ਨੇ ਆਪਣੀ ਲੜਕੀ ਦਾ ਨਾਤਾ ਕਰ ਦਿੱਤਾ। ਜਿਸ ਦਿਨ ਚੰਦੂ ਨੇ ਵਿਆਹ ਦਾ ਸ਼ਗਨ ਭੇਜਿਆ ਸੀ, ਉਸੇ ਦਿਨ ਭਾਵ ਮਘਰ ਸੁਦੀ ਸਪਤਮੀ ਦੇ ਦਿਨ ਨਾਰਾਇਣ ਦਾਸ ਦੀ ਲੜਕੀ ਦੀ ਕੁੜਮਾਈ ਹਰਿਗੋਬਿੰਦ ਨਾਲ ਕਰ ਦਿੱਤੀ ਗਈ।

ਇੱਕ ਹੋਰ ਹਰੀ ਚੰਦ ਨਾਮੇ ਸਿੱਖ ਨੇ ਵੀ ਕਿਹਾ ਕਿ ਉਸਨੇ ਵੀ ਆਪਣੀ ਪੁੱਤਰੀ ਸਾਹਿਬਜ਼ਾਦੇ ਨੂੰ ਵਿਆਹ ਦੇਣ ਦਾ ਦਿਲ 'ਚ ਪ੍ਰਣ ਕੀਤਾ ਹੋਇਆ ਹੈ । ਭਾਵੇਂ ਗੁਰੂ ਜੀ ਦੂਜਾ ਵਿਆਹ ਪਰਵਾਨ ਕਰਨਾ ਨਹੀਂ ਚਾਹੁੰਦੇ ਸੀ, ਪ੍ਰੰਤੂ ਸਿਦਕੀ ਸਿੱਖ ਦੀ ਬੇਨਤੀ ਵੀ ਮੋੜ ਨਹੀਂ ਸਕਦੇ ਸਨ। ਇਹ ਦੋਵੇਂ ਰਿਸ਼ਤੇ ਚੰਦੂ ਦੇ ਪਰੋਹਤ ਅਤੇ ਨਾਈ ਦੇ ਸਾਹਮਣੇ ਹੋਏ। ਉਹ ਨਿਰਾਸ ਤੇ ਝੁਰਦੇ ਹੋਏ ਆਪਣੇ ਮਾਲਕ ਚੰਦੂ ਪਾਸ ਚਲੇ ਗਏ। ਇਸਨੂੰ ਚੰਦੂ ਨੇ ਅਪਮਾਣ ਸਮਝਣਾ ਹੀ ਸੀ, ਭਾਵੇਂ ਗਲਤੀ ਉਸਦੀ ਹੀ ਸੀ। ਉਹ ਗੁੱਸੇ ਵਿੱਚ ਗੁਰੂ ਜੀ ਦੇ ਲਹੂ ਦਾ ਪਿਆਸਾ ਹੋ ਗਿਆ ਤੇ ਗੁਰੂ ਅਰਜਨ ਦੇਵ ਜੀ ਦੇ ਨਾਲ ਈਰਖਾ ਕਰਨ ਵਾਲੇ ਪ੍ਰਿਥੀਏ ਤੇ ਉਹਦੇ ਸਹਿਯੋਗੀਆਂ ਦੀ ਢਾਣੀ ਵਿੱਚ ਸ਼ਾਮਿਲ ਹੋ ਗਿਆ।

ਹਰਿਗੋਬਿੰਦ ਜੀ ਦਾ ਵਿਆਹ ਮਾਘ ਸੁਦੀ ਸਪਤਮੀ ਸੰਮਤ 1661 ਬਿਕਰਮੀ ਨੂੰ ਨਰਾਇਣ ਦਾਸ ਦੀ ਲੜਕੀ ਨਾਲ ਹੋਇਆ। ਇਸ ਵਿਆਹ ਵਿੱਚ ਪ੍ਰਿਥੀਆ ਸ਼ਾਮਿਲ ਨਾ ਹੋਇਆ।

ਪ੍ਰਿਥੀਆ ਗੁਰੂ ਜੀ ਦਾ ਵਿਰੋਧ ਤਾਂ ਕਰਦਾ ਹੀ ਸੀ। ਆਦਿ ਗ੍ਰੰਥ ਦੀ ਰਚਨਾ ਉਪ੍ਰੰਤ ਬ੍ਰਾਹਮਣ ਤੇ ਕਾਜ਼ੀ ਵੀ ਗੁਰੂ ਜੀ ਵਿਰੁੱਧ ਅਕਬਰ ਪਾਸ ਝੂਠੀਆਂ ਸ਼ਿਕਾਇਤਾਂ ਕਰਨ ਲੱਗੇ। ਪ੍ਰੰਤੂ ਜਦੋਂ ਬਾਦਸ਼ਾਹ ਨੂੰ ਭਾਈ ਗੁਰਦਾਸ ਨੇ ਗੁਰੂ ਗ੍ਰੰਥ ਸਾਹਿਬ ਵਿੱਚੋਂ ਕੁਝ ਪੰਨੇ ਪੜ੍ਹਕੇ ਸੁਣਾਏ ਤਾਂ ਅਕਬਰ ਦੀ ਤਸੱਲੀ ਹੋਈ ਤੇ ਚੁਗਲਾਂ ਨੂੰ ਮੂੰਹ ਦੀ ਖਾਣੀ ਪਈ।

ਜਦੋਂ 1605 ਈ. ਵਿੱਚ ਅਕਬਰ ਮਰ ਗਿਆ ਤੇ ਕੱਟੜਪੰਥੀਆਂ ਦੀ ਹਮਾਇਤ ਨਾਲ ਗੱਦੀ ਤੇ ਨੂਰ-ਉਦ-ਦੀਨ ਜਹਾਂਗੀਰ ਬੈਠਾ ਤਾਂ ਗੁਰੂ ਜੀ ਦੇ ਸਭ ਵਿਰੋਧੀ ਉਹਦੇ ਕੰਨ ਭਰਨ ਲੱਗੇ। ਖੁਸਰੋ ਦੇ ਵਿਦ੍ਰੋਹ ਕਰਨ ਅਤੇ ਉਸਦੇ ਗੁਰੂ ਸਾਹਿਬ ਕੋਲ ਆਉਣ ਨਾਲ ਜਹਾਂਗੀਰ ਦੇ ਦਰਬਾਰ 'ਚ ਬੈਠੇ ਚੰਦੂ ਤੇ ਗੁਰੂ ਜੀ ਦੇ ਵੱਡੇ ਭਰਾ ਪ੍ਰਿਥੀਏ ਨੂੰ ਸੁਨਹਿਰੀ ਮੌਕਾ ਹੱਥ ਲੱਗਾ। ਜਹਾਂਗੀਰ ਪੰਜਾਬ ਵੱਲ ਆਇਆ। ਚੰਦੂ ਵੀ ਨਾਲ ਹੀ ਸੀ।

ਉਸ ਸਮੇਂ ਸੁਲਬੀ ਖ਼ਾਂ ਗੁਰੂ ਜੀ ਵਿਰੁੱਧ ਭੇਜਿਆ ਗਿਆ ਪਰ ਕੁਝ ਪਠਾਨਾਂ ਨੇ ਉਸ ਨੂੰ ਰਾਹ ਵਿੱਚ ਹੀ ਮਾਰ ਦਿੱਤਾ। ਅਸਲ ਵਿੱਚ ਇਹ ਪਠਾਨ ਸੁਲਬੀ ਖ਼ਾਂ ਦੇ ਚਾਚੇ ਸੁਲਹੀ ਖ਼ਾਂ ਪਾਸ ਨੌਕਰ ਸਨ। ਉਹਨਾਂ ਨੇ ਉਸ ਤੋਂ ਪੈਸੇ ਲੈਣੇ ਸਨ। ਯਾਦ ਰਹੇ ਸੁਲਹੀ ਖ਼ਾਂ ਪ੍ਰਿਥੀਏ ਦੇ ਕਹਿਣ ਤੇ ਗੁਰੂ ਜੀ ਵਿਰੁੱਧ ਚੜ੍ਹ ਆਇਆ ਸੀ ਪਰ ਭੱਠੇ 'ਚ ਡਿੱਗ ਕੇ ਮਰ ਗਿਆ ਸੀ। ਇਸ ਤਰ੍ਹਾਂ ਪ੍ਰਿਥੀਏ ਹੁਰਾਂ ਦੀਆਂ ਸਭ ਸਾਜ਼ਿਸ਼ਾਂ ਅਸਫਲ ਹੋ ਗਈਆਂ ਸਨ। ਪ੍ਰੰਤੂ ਖੁਸਰੋ ਦੇ ਵਿਦ੍ਰੋਹ ਦਾ ਚੰਦੂ ਆਦਿ ਨੇ ਲਾਭ ਉਠਾਇਆ ਤੇ ਗੁਰੂ ਅਰਜਨ ਦੇਵ ਜੀ ਨੂੰ ਉਹਦਾ

ਹਿਮਾਇਤੀ ਦੱਸਿਆ। ਜਹਾਂਗੀਰ ਪਹਿਲਾਂ ਹੀ ਕੱਟੜ-ਪੰਥੀਆਂ ਦੇ ਪ੍ਰਭਾਵ ਹੇਠ ਆ ਚੁੱਕਿਆ ਸੀ। ਉਸਨੇ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਬੁਲਾਕੇ ਕੈਦ ਕਰ ਲਿਆ ਤੇ ਤਸੀਹੇ ਦੇਕੇ ਮਰਵਾ ਦਿੱਤਾ।

## ਹਰਿਗੋਬਿੰਦ ਸਾਹਿਬ ਜੀ ਨੂੰ ਗੁਰਗੱਦੀ ਦਾ ਤਿਲਕ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਾਹੌਰ ਜਾਣ ਤੋਂ ਪਹਿਲਾਂ ਆਪਣੇ ਸਪੁੱਤਰ ਹਰਿਗੋਬਿੰਦ ਸਾਹਿਬ ਨੂੰ ਮਰਿਆਦਾ ਅਨੁਸਾਰ ਗੱਦੀ ਤੇ ਬਿਠਾਇਆ ਤੇ ਸਮੇਂ ਅਨੁਕੂਲ ਉਨ੍ਹਾਂ ਨੂੰ ਉਪਦੇਸ਼ ਦਿੱਤਾ। ਜਦੋਂ ਉਹ ਲਾਹੌਰ ਵਿੱਚ ਜੋਤੀ ਜੋਤ ਸਮਾਏ ਤਾਂ ਉਸ ਤੋਂ ਪਹਿਲਾਂ ਸਿੱਖਾਂ ਨੂੰ ਇਹ ਉਪਦੇਸ਼ ਦਿੱਤਾ : 'ਸਾਡੇ ਸਪੁੱਤਰ ਸ੍ਰੀ ਹਰਿਗੋਬਿੰਦ ਪਾਸ ਜਾਓ ਅਤੇ ਸਾਡੇ ਵੱਲੋਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਧੀਰਜ ਦਿਉ। ਉਨ੍ਹਾਂ ਨੂੰ ਕਹਿਣਾ ਕਿ ਸ਼ੋਕ ਨਾ ਕਰਨ ਤੇ ਨਾ ਹੀ ਕਮਜ਼ੋਰਾਂ ਵਾਂਗ ਰੋਣ ਪਿੱਟਣ, ਸਗੋਂ ਅਕਾਲ ਪੁਰਖ ਦੇ ਗੁਣ ਗਾਉਣ।

--"ਸ੍ਰੀ ਹਰਿਗੋਬਿੰਦ ਜੀ ਪੂਰੀ ਤਰ੍ਹਾਂ ਸੱਨਧਬਧ ਹੋਕੇ ਤਖ਼ਤ ਪਰ ਬੈਠਣ ਅਤੇ ਪੂਰੇ ਬਲ ਨਾਲ ਆਪਣੀ ਸੈਨਾ ਰੱਖਣ।") ਇਹਨਾਂ ਬ੍ਰੈਕਟਾਂ ਵਿੱਚ ਦਿੱਤਾ ਵੇਰਵਾ ਪਾਠਕਾਂ ਹਿੱਤ ਅਨੁਵਾਦਕ ਵੱਲੋਂ ਸੰਖੇਪ ਰੂਪ 'ਚ ਗੁਰੂ ਹਰਿਗੋਬਿੰਦ ਦੇ ਬਚਪਨ ਬਾਰੇ ਦਿੱਤਾ ਗਿਆ ਹੈ।

ਪਿਤਾ ਗੁਰੂ ਦੇ ਅਕਾਲ ਚਲਾਣੇ ਪਿਛੋਂ ਉਹਨਾਂ ਸ੍ਰੀ ਅੰਮ੍ਰਿਤਸਰ ਵਿੱਚ ਭਾਈ ਬੁੱਢਾ ਜੀ ਤੋਂ ਗ੍ਰੰਥ ਸਾਹਿਬ ਦਾ ਪਾਠ ਰਖਵਾ ਕੇ ਭੋਗ ਪਾਇਆ। ਕੀਰਤਨੀਏ ਸਿੱਖਾਂ ਨੇ ਗੁਰਬਾਣੀ ਦੇ ਸ਼ਬਦਾਂ ਦਾ ਭਜਨ ਕੀਰਤਨ ਕੀਤਾ। ਗ੍ਰੰਥ ਸਾਹਿਬ ਦੇ ਪਾਠ ਤੇ ਕੀਰਤਨ ਦਾ ਪ੍ਰਵਾਹ ਦਸ ਦਿਨ ਚੱਲਿਆ।

ਜਦੋਂ ਸਭ ਰਸਮਾਂ ਪੂਰੀਆਂ ਹੋ ਗਈਆਂ ਤਾਂ ਭਾਈ ਬੁੱਢਾ ਨੇ ਗੁਰੂ ਹਰਿਗੋਬਿੰਦ ਨੂੰ ਨਵੇਂ ਵਸਤਰ ਪਹਿਨਾਏ ਤੇ ਉਹਨਾਂ ਅੱਗੇ ਉਸਨੇ ਊਨੀ ਧਾਗੇ ਦੀ ਬਣੀ ਹੋਈ 'ਸੇਲੀ' ਰੱਖੀ ਜੋ ਪਹਿਲੇ ਗੁਰੂ ਸਾਹਿਬਾਨ ਦਸਤਾਰ ਉਦਾਲੇ ਵਲ੍ਹੇਟਦੇ ਰਹੇ ਸਨ ਜਾਂ ਗੱਲ ਵਿੱਚ ਹਾਰ ਵਾਂਗ ਪਹਿਨਦੇ ਸਨ। ਇਹ ਵੀ ਉਹਨਾਂ ਦੀ ਗੁਰਿਆਈ ਦਾ ਇੱਕ ਚਿੰਨ੍ਹ ਜਾਂ ਉਪਕਰਣ ਹੁੰਦਾ ਸੀ।

ਗੁਰੂ ਹਰਿਗੋਬਿੰਦ ਨੇ ਹੁਕਮ ਕੀਤਾ ਕਿ 'ਸੇਲੀ' ਨੂੰ 'ਤੋਸ਼ਾ-ਖ਼ਾਨੇ' ਵਿੱਚ ਸੰਭਾਲ ਦਿੱਤਾ ਜਾਵੇ ਕਿਉਂਕਿ ਸਿੱਖਾਂ ਦੀ ਬਦਲੀ ਹੋਈ ਰਾਜਸੀ ਸਥਿਤੀ ਕਾਰਨ, ਇਹ ਹੁਣ ਅਨੁਕੂਲ ਨਹੀਂ ਰਹੀ। ਉਹਨਾਂ ਭਾਈ ਬੁੱਢੇ ਨੂੰ ਕਿਹਾ, "ਮੇਰੀ ਕੋਸ਼ਿਸ਼ ਤੁਹਾਡੀ ਭਵਿੱਖਬਾਣੀ ਪੂਰੀ ਕਰਨ ਲਈ ਹੋਵੇਗੀ। ਮੇਰੀ ਸੇਲੀ ਕਮਰਬੰਦ ਵਿੱਚ ਲਟਕਦੀ ਤਲਵਾਰ ਹੋਵੇਗੀ ਤੇ ਦਸਤਾਰ ਉਪਰ ਮੈਂ ਕਲਗੀ ਸਜਾਂਵਾਂਗਾ।" ਫਿਰ ਉਹਨਾਂ ਨੇ ਆਪਣੇ ਸ਼ਾਸਤਰ ਮੰਗਵਾਏ ਤੇ ਸੈਨਿਕ ਸ਼ੈਲੀ ਵਿੱਚ ਪਹਿਨ ਲਏ ਤੇ ਜਿਵੇਂ ਸਿੱਖ ਇਤਿਹਾਸਕਾਰ ਨੇ ਲਿਖਿਆ ਹੈ "ਉਹਨਾਂ ਦਾ ਤੇਜ ਪ੍ਰਤਾਪ ਸੂਰਜ ਵਾਂਗ ਚਮਕ ਉੱਠਿਆ।"

ਫਿਰ ਗੁਰੂ ਹਰਿਗੋਬਿੰਦ ਸਾਹਿਬ ਨੇ ਰਿਵਾਜ ਅਨੁਸਾਰ ਸਭ ਸਿੱਖਾਂ ਨੂੰ ਤੇ ਅੰਮ੍ਰਿਤਸਰ ਦੇ ਵਾਸੀਆਂ ਨੂੰ ਮੌਕੇ ਦੀ ਸ਼ੋਭਾ ਲਈ ਲੰਗਰ ਤੇ ਬੁਲਾਇਆ। ਸਭ ਆਏ ਮਹਿਮਾਨਾਂ ਲਈ ਵੱਡੀ ਮਾਤ੍ਰਾ ਵਿੱਚ ਕੜਾਹ ਪ੍ਰਸਾਦਿ ਦਰਬਾਰ ਵਿੱਚ ਭੇਟ ਕੀਤਾ ਗਿਆ। ਉਸ ਸਮੇਂ ਭਾਈ ਬੁੱਢਾ ਜੀ ਸਜੀ ਹੋਈ ਸੰਗਤ ਵਿੱਚ ਗ੍ਰੰਥ ਸਾਹਿਬ ਦਾ ਪਾਠ ਕਰ ਰਹੇ ਸਨ ਤੇ ਭਾਈ ਗੁਰਦਾਸ ਪਵਿੱਤਰ ਗ੍ਰੰਥ ਉਪਰ ਸ਼ਾਨਦਾਰ ਚੌਰੀ ਝੁਲਾ ਰਹੇ ਸਨ। ਭੋਗ ਦੀ ਸਮਾਪਤੀ ਤੇ ਸਭ ਸੰਗਤ ਨੇ ਮੱਥਾ ਟੇਕਿਆ। ਰਾਗੀ ਸਿੰਘਾਂ ਨੇ ਗੁਰਬਾਣੀ ਦਾ ਗਾਇਨ ਕੀਤਾ। 'ਸੱਦ'

ਦਾ ਪਾਠ ਕੀਤਾ ਗਿਆ ਤੇ ਅਰਦਾਸ ਕੀਤੀ ਗਈ। ਇਸ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਭਵਿੱਖ 'ਚ ਸਿੱਖਾਂ ਦੀ ਅਗਵਾਈ ਲਈ ਅੰਤਮ ਸੰਸਕਾਰ ਸਮੇਂ ਨਿਬਾਹੀਆਂ ਜਾਣ ਵਾਲੀਆਂ ਰੀਤਾਂ ਬਾਰੇ ਆਦੇਸ਼ ਤੇ ਹਿਦਾਇਤਾਂ ਸਮਝਾਈਆਂ ਤੇ ਦ੍ਰਿੜ ਕਰਾਈਆਂ। ਉਹਨਾਂ ਨੇ ਕਿਹਾ : "ਜਦੋਂ ਸਿੱਖ ਚਲਾਣਾ ਕਰ ਜਾਏ ਤਾਂ ਉਹਦੇ ਲਈ ਹਿੰਦੂਆਂ ਵਾਲੇ ਅੰਤਿਮ ਸੰਸਕਾਰ ਨਾ ਕੀਤੇ ਜਾਣ। ਪਵਿੱਤਰ ਕੜਾਹ ਪ੍ਰਸਾਦ ਬਣਾਕੇ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ ਰੱਖਕੇ ਅਰਦਾਸ ਕਰਕੇ ਸੰਗਤ ਵਿੱਚ ਵਰਤਾ ਦਿੱਤਾ ਜਾਵੇ ਜਿਵੇਂ ਕਿ ਅਸਾਂ ਹੁਣ ਆਪਣੇ ਪਿਤਾ ਦੇ ਜੋਤੀ ਜੋਤ ਸਮਾਉਣ ਉਪ੍ਰੰਤ ਕੀਤਾ ਹੈ। ਇਸ ਢੰਗ ਨਾਲ ਹੀ ਮ੍ਰਿਤਕ ਨੂੰ ਸੱਚ ਖੰਡ ਦੇ ਮਾਰਗ ਤੇ ਜਾਣ ਲਈ ਸਹਾਇਤਾ ਮਿਲਦੀ ਹੈ।"

ਇਸ ਸਮੇਂ ਗੁਰੂ ਹਰਿਗੋਬਿੰਦ ਦੇ ਗੱਦੀ ਉੱਪਰ ਬਿਰਾਜਮਾਨ ਹੋਣ ਦੇ ਢੰਗ ਤੇ ਉਹਦੇ ਚੇਲਿਆਂ ਦਾ ਇੱਕ ਵਰਗ ਅਸਤੁੰਸ਼ਟ ਹੋ ਗਿਆ । ਮਸੰਦ, ਜੋ ਸਿੱਖ ਸੰਗਤ ਤੋਂ ਭੇਟਾ ਤੇ ਦਸਵੰਧ ਉਗ੍ਰਾਂਹਦੇ ਸਨ, ਤੇ ਇੰਝ ਕਰਦੇ ਕਰਦੇ ਭ੍ਰਿਸ਼ਟ ਤੇ ਬੇਈਮਾਨ ਹੋ ਗਏ ਸਨ, ਉਹ ਆਪਣੇ ਮੰਦੇ ਕੰਮਾਂ ਕਰਕੇ ਭੈ-ਭੀਤ ਹੋ ਗਏ। ਉਹਨਾਂ ਨੇ ਗੁਰੂ ਜੀ ਦੀ ਮਾਤਾ ਕੋਲ ਬੇਨਤੀ ਕਰਦਿਆਂ ਕਿਹਾ : "ਮੁਗ਼ਲਾਂ ਦੀ ਹਕੂਮਤ ਹੈ। ਸਾਡੀ ਰਾਖੀ ਤੇ ਅਗਵਾਈ ਲਈ ਕੋਈ ਪ੍ਰੌਢ ਸ਼ਖਸੀਅਤ ਨਹੀਂ ਹੈ। ਗੁਰੂ ਅਜੇ ਬਾਲਕ ਹੈ। ਚੰਦੂ ਸਾਡਾ ਦੁਸ਼ਮਣ ਹੈ। ਗੁਰੂ ਨੇ ਤਲਵਾਰਾਂ ਪਹਿਨ ਲਈਆਂ ਹਨ ਪ੍ਰੰਤੂ ਫ਼ਕੀਰਾਂ ਲਈ ਸੈਨਿਕਾਂ ਦੀ ਅਗਵਾਈ ਖ਼ਤਰੇ ਤੋਂ ਖ਼ਾਲੀ ਨਹੀਂ। ਪੂਰਬਲੇ ਪੰਜ ਗੁਰੂ ਸਾਹਿਬਾਨ ਨੇ ਕਦੇ ਸ਼ਸਤਰ ਨਹੀਂ ਵਰਤੇ। ਜੇ ਜਹਾਂਗੀਰ ਨੂੰ ਸਾਡੇ ਗੁਰੂ ਦੇ ਕਾਰਜਾਂ ਦੀ ਜਾਣਕਾਰੀ ਮਿਲੀ ਤਾਂ ਉਹ ਗੁੱਸੇ 'ਚ ਆ ਜਾਵੇਗਾ, ਅਸੀਂ ਫਿਰ ਕਿੱਥੇ ਸਿਰ ਲੁਕਾਂਵਾਂਗੇ ?" ਗੁਰੂ ਜੀ ਦੀ ਮਾਤਾ ਨੇ ਕਿਹਾ, "ਘਬਰਾਹਟ ਦੀ ਕੋਈ ਲੋੜ ਨਹੀਂ। ਗੁਰੂ ਨਾਨਕ ਦਾ ਹੱਥ ਮੇਰੇ ਪੁੱਤਰ ਦੇ ਸਿਰ ਤੇ ਹੈ। ਗੁਰੂ ਹਾਜ਼ਰ-ਨਾਜ਼ਰ ਹੈ। ਭਾਈ ਬੁੱਢਾ ਦੇ ਇਹ ਸ਼ਬਦ ਕਿ ਗੁਰੂ ਮੀਰੀ ਤੇ ਪੀਰੀ ਦਾ ਮਾਲਕ ਹੋਵੇਗਾ, ਤੇ ਦੋ ਤਲਵਾਰਾਂ ਪਹਿਨੇਗਾ, ਪੂਰੇ ਹੋਣਗੇ।" ਭਾਵੇਂ ਮਸੰਦਾਂ ਸਾਹਵੇਂ ਗੁਰੂ ਜੀ ਦੀ ਮਾਤਾ ਨੇ ਨਿਡਰਤਾ ਨਾਲ ਗੱਲ ਕੀਤੀ, ਪ੍ਰੰਤੂ ਉਸਨੇ ਬਾਲ ਗੁਰੂ ਨੂੰ ਵੀ ਸਮਝਾਇਆ ਤੇ ਕਿਹਾ, "ਪੁੱਤਰ, ਸਾਡੇ ਕੋਲ ਨਾ ਤਾਂ ਕੋਈ ਖ਼ਜ਼ਾਨਾ ਹੈ, ਨਾ ਸਰਕਾਰੀ ਆਮਦਨ, ਨਾ ਜ਼ਮੀਨ ਜਾਇਦਾਦ ਤੇ ਨਾ ਹੀ ਸੈਨਾ। ਜੇ ਤੁਸੀਂ ਆਪਣੇ ਪਿਤਾ ਤੇ ਦਾਦੇ ਦੇ ਮਾਰਗ ਤੇ ਚੱਲੋਗੇ ਤਾਂ ਖੁਸ਼ ਰਹੋਗੇ। ਗੁਰੂ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿੱਚ ਉੱਤਰ ਦਿੱਤਾ :

*ਅੰਤਰਜਾਮੀ ਪੁਰਖੁ ਸੁਜਾਣ। ਏਕ ਟੇਕ ਏਕੋ ਆਧਾਰੁ॥*

*(ਰਾਗ ਭੈਰਉ ਮਹਲਾ ੫, ਆਦਿ ਗ੍ਰੰਥ, ੧੧੪੦)*

ਤੇ ਨਾਲ ਹੀ ਮਾਤਾ ਜੀ ਨੂੰ ਕਿਹਾ ਕਿ ਕੋਈ ਫ਼ਿਕਰ ਨਾ ਕਰੋ। ਸਭ ਕੁਝ ਪ੍ਰਮਾਤਮਾ ਦੀ ਰਜ਼ਾ ਅਨੁਸਾਰ ਹੀ ਹੋਵੇਗਾ।

ਗੁਰੂ ਜੀ ਨੇ ਮਸੰਦਾਂ ਨੂੰ ਹੁਕਮਨਾਮੇ ਭੇਜ ਦਿੱਤੇ ਤੇ ਲਿਖਿਆ ਕਿ ਜੋ ਰੁਪਏ ਦੀ ਥਾਂ ਤੇ ਭੇਟਾ ਦੇ ਤੌਰ ਤੇ ਸ਼ਸਤਰ ਤੇ ਘੋੜੇ ਲਿਆਉਣਗੇ, ਉਹ ਗੁਰੂ ਦੀ ਖ਼ੁਸ਼ੀ ਪ੍ਰਾਪਤ ਕਰਨਗੇ। ਹਾੜ ਸੁਦੀ ਪੰਜਵੀਂ, ਸੰਮਤ 1663 ਨੂੰ ਉਹਨਾਂ ਤਖ਼ਤ ਅਕਾਲ ਬੁੰਗਾ ਦੀ ਨੀਂਹ ਰੱਖੀ। ਜਦੋਂ ਇਹਦੀ ਪੱਕੀ ਚਿਣਾਈ ਹੋ ਗਈ ਤਾਂ ਗੁਰੂ ਜੀ ਉਸ ਤਖ਼ਤ ਉਪਰ ਸੁਸ਼ੋਭਤ ਹੋ ਗਏ। ਇਹ ਸਵਰਨ ਮੰਦਰ ਨੂੰ ਜਾਣ ਵਾਲਾ ਲਾਂਘਾ ਹੈ ਜਿਸ ਉੱਪਰ ਅਕਾਲੀ ਬੈਠਦੇ ਹਨ ਤੇ ਜਿੱਥੇ ਗੁਰੂ ਸਾਹਿਬਾਨ ਦੇ ਸ਼ਸਤਰ ਸੰਭਾਲ ਕੇ ਰੱਖੇ ਹੋਏ ਹਨ।

ਭਾਈ ਬੁੱਢਾ ਜੀ ਨੇ ਵੀ ਗੁਰੂ ਜੀ ਨੂੰ ਸੈਨਿਕ ਸੰਜੋਆਂ 'ਚ ਵੇਖਕੇ ਸਮਝਾਇਆ ਬੁਝਾਇਆ। ਗੁਰੂ ਜੀ ਨੇ ਉੱਤਰ ਦਿੱਤਾ, "ਤੁਹਾਡੀ ਬਦੌਲਤ ਹੀ ਮੇਰਾ ਜਨਮ ਹੋਇਆ, ਤੁਹਾਡੀ ਅਸ਼ੀਰਵਾਦ ਦੀ ਪੂਰਤੀ ਲਈ ਹੀ ਮੈਂ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਹਨ। ਗੁਰੂ ਘਰ ਵਿੱਚ ਧਰਮ ਤੇ ਸੰਸਾਰੀ ਸੁੱਖਾਂ ਦਾ ਮੇਲ ਹੋਵੇਗਾ-ਦੇਗ਼ ਗ਼ਰੀਬਾਂ ਤੇ ਲੋੜਵੰਦਾਂ ਨੂੰ ਭੋਜਣ ਲਈ ਤੇ ਤੇਗ਼ ਜ਼ਾਲਮਾਂ ਦਾ ਨਾਸ਼ ਕਰਨ ਲਈ।"

ਅਨੇਕਾਂ ਯੋਧੇ ਤੇ ਪਹਿਲਵਾਨ ਗੁਰੂ ਜੀ ਦੀ ਪ੍ਰਸਿੱਧੀ ਸੁਣਕੇ ਨੌਕਰੀ ਲਈ ਆਏ। ਉਹਨਾਂ ਨੇ ਯੁੱਧ ਲਈ ਤਤਪਰ 52 ਯੋਧਿਆਂ ਨੂੰ ਆਪਣੇ ਅੰਗ-ਰੱਖਿਅਕ ਭਰਤੀ ਕਰ ਲਿਆ। ਇਹ ਉਹਨਾਂ ਦੀ ਭਵਿੱਖ ਦੀ ਸੈਨਾ ਦਾ ਆਰੰਭ ਸੀ। ਫਿਰ ਮਾਝੇ ਤੇ ਮਾਲਵੇ ਵਿੱਚੋਂ 500 ਜੁਆਨ ਭਰਤੀ ਹੋਣ ਲਈ ਆਏ। (ਰਾਵੀ ਤੇ ਬਿਆਸ ਦਰਿਆ ਵਿਚਲੇ ਦੁਆਬੇ ਨੂੰ ਮਾਝਾ ਕਿਹਾ ਜਾਂਦਾ ਸੀ, ਮਾਲਵਾ ਪੰਜਾਬ ਦਾ ਉਹ ਭਾਗ ਹੈ ਜਿਸ ਵਿੱਚ ਪਟਿਆਲਾ, ਨਾਭਾ, ਜੀਂਦ, ਫਰੀਦਕੋਟ ਦੀਆਂ ਰਿਆਸਤਾਂ ਤੇ ਅੰਗਰੇਜ਼ੀ ਰਾਜ ਵੇਲੇ ਦੇ ਜ਼ਿਲ੍ਹਾ ਫਿਰੋਜਪੁਰ ਤੇ ਲੁਧਿਆਣਾ ਆਉਂਦੇ ਸਨ)। ਉਹਨਾਂ ਯੋਧਿਆਂ ਨੇ ਕਿਹਾ ਕਿ ਉਹਨਾਂ ਕੋਲ ਗੁਰੂ ਜੀ ਅੱਗੇ ਆਪਣੇ ਜੀਵਨ ਭੇਟਾ ਕਰਨ ਤੋਂ ਬਿਨਾਂ ਹੋਰ ਕੁਛ ਨਹੀਂ ਹੈ ; ਤਨਖ਼ਾਹ ਦੇ ਰੂਪ ਵਿੱਚ ਉਹਨਾਂ ਨੂੰ ਧਰਮ-ਸਿੱਖਿਆ (ਨਾਮਦਾਨ) ਹੀ ਚਾਹੀਦੀ ਹੈ ਤੇ ਉਹਨਾਂ ਗੁਰੂ ਜੀ ਦੀ ਸੇਵਾ ਵਿੱਚ ਜਾਨ ਲੇਖੇ ਲਾ ਦੇਣ ਦਾ ਨਿਸ਼ਚਾ ਪ੍ਰਗਟ ਕੀਤਾ। ਗੁਰੂ ਜੀ ਨੇ ਹਰ ਇੱਕ ਨੂੰ ਇੱਕ-ਇੱਕ ਘੋੜਾ ਤੇ ਯੁੱਧ ਸ਼ਸਤਰ ਦਿੱਤਾ ਤੇ ਖੁਸ਼ੀ-ਖੁਸ਼ੀ ਆਪਣੀ ਫ਼ੌਜ ਵਿੱਚ ਭਰਤੀ ਕਰ ਲਿਆ। ਇੱਕ ਸੌ ਦੇ ਪੰਜ ਜਥੇ ਬਣਾਕੇ ਭਾਈ ਬਿਧੀ ਚੰਦ, ਪਿਰਾਣਾ, ਜੇਠਾ, ਪੈੜਾ ਤੇ ਲੰਘਾਹਾ ਨੂੰ ਉਹਨਾਂ ਦੇ ਨੇਤਾ ਥਾਪ ਦਿੱਤਾ।

ਉਸ ਤੋਂ ਪਿਛੋਂ ਅਨੇਕਾਂ ਬੇਰੁਜ਼ਗਾਰ ਤੇ ਮਿਹਨਤ ਮਜ਼ਦੂਰੀ ਤੋਂ ਭੱਜਣ ਵਾਲੇ ਵੀ ਵਹੀਰਾਂ ਘੱਤਕੇ ਗੁਰੂ ਜੀ ਦੇ ਝੰਡੇ ਹੇਠ ਆ ਇਕੱਠੇ ਹੋਏ। ਲੋਕ ਹੈਰਾਨ ਹੋ ਰਹੇ ਸਨ ਕਿ ਉਹ ਇਸ ਤਰ੍ਹਾਂ ਦੀ ਸੈਨਾ ਕਿਵੇਂ ਰੱਖ ਸਕੇਗਾ ਤੇ ਭੋਜਣ ਕਿਵੇਂ ਦੇਵੇਗਾ। ਗੁਰੂ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਉਚਾਰਿਆ :

*ਸੈਲ ਪਥਰ ਮਹਿ ਜੰਤ ਉਪਾਏ ਤਾ ਕਿ ਰਿਜਕੁ ਆਗੈ ਕਰਿ ਧਰਿਆ॥*

-----------------------------------

*ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ।*

*(ਗੂਜਰੀ ਮਹਲਾ ੫, ਆਦਿ ਗ੍ਰੰਥ, ਪੰ: ੪੯੫)*

ਗੁਰੂ ਜੀ ਨੇ ਬਾਣੀ ਵਿਚੋਂ ਅਜਿਹੇ ਸ਼ਬਦ ਉਚਾਰਕੇ ਤੇ ਆਪਣੀ ਆਸਤਿਕਤਾ ਤੇ ਉੱਚ ਚਰਿੱਤਰ ਦੇ ਬਲ ਨਾਲ ਚਿੰਤਾਵਾਨ ਵਿਅਕਤੀਆਂ ਦੇ ਮਨ ਵਿਚੋਂ ਭੈਅ ਦੂਰ ਕਰ ਦਿੱਤਾ। ਥੋੜ੍ਹੇ ਹੀ ਸਮੇਂ ਵਿੱਚ ਤਨਖ਼ਾਹਦਾਰ ਮੁਲਾਜ਼ਮਾਂ ਤੋਂ ਬਿਨਾਂ, ਸੈਂਕੜੇ ਜੱਥੇ ਦੋ ਵੇਲੇ ਦੇ ਲੰਗਰ ਤੇ ਛੇ ਮਹੀਨੇ ਪਿਛੋਂ ਇੱਕ ਪੁਸ਼ਾਕ ਲਈ ਗੁਰੂ ਜੀ ਉਦਾਲੇ ਆ ਜੁੜੇ।

ਗੁਰੂ ਹਰਿਗੋਬਿੰਦ ਸਾਹਿਬ ਪਹਿਲੇ ਗੁਰੂ ਸਨ ਜਿਹਨਾਂ ਬਕਾਇਦਾ ਸ਼ਿਕਾਰ ਖੇਡਣ ਵੱਲ ਧਿਆਨ ਦਿੱਤਾ। ਉਹ ਦਿਨ ਚੜ੍ਹਨ ਤੋਂ ਪਹਿਲਾਂ ਉੱਠਦੇ, ਇਸ਼ਨਾਨ ਕਰਦੇ ਤੇ ਪੁਸ਼ਾਕਾਂ ਪਹਿਨਕੇ ਪੂਰੀ ਤਰ੍ਹਾਂ ਸ਼ਸਤਰ-ਬੱਧ ਹੋ ਕੇ ਹਰਿਮੰਦਰ ਉਪਾਸ਼ਨਾ ਲਈ ਜਾਂਦੇ। ਉਹ ਜਪੁਜੀ ਤੇ ਆਸਾ ਦੀ ਵਾਰ ਦਾ ਪਾਠ ਸੁਣਦੇ। ਫਿਰ ਉਹ ਸੰਗਤ ਨੂੰ ਉਪਦੇਸ ਦਿੰਦੇ।

ਗੁਰੂ ਜੀ ਦੇ ਉਪਦੇਸ਼ ਦੇਣ ਪਿਛੋਂ ਅਨੰਦ ਸਾਹਿਬ ਦਾ ਪਾਠ ਹੁੰਦਾ ਤੇ ਫਿਰ ਅਰਦਾਸ ਕੀਤੀ ਜਾਂਦੀ। ਇਸ ਪਿਛੋਂ ਸਭ ਲੰਗਰ ਛਕਦੇ ਜੋ ਬਿਨਾਂ ਵਿਤਕਰੇ ਪੰਗਤ ਵਿੱਚ ਬੈਠਕੇ

ਗੁਰੂ ਜੀ ਦੇ ਸੈਨਕਾਂ ਤੇ ਪੈਰੋਕਾਰਾਂ ਨੂੰ ਵਰਤਾਇਆ ਜਾਂਦਾ। ਉਸ ਪਿਛੋਂ ਗੁਰੂ ਜੀ ਘੰਟੇ ਭਰ ਲਈ ਵਿਸ਼ਰਾਮ ਕਰਦੇ ਤੇ ਫਿਰ ਸ਼ਿਕਾਰ ਜਾਣ ਲਈ ਤਿਆਰ ਹੁੰਦੇ। ਉਹ ਆਪਣੇ ਨਾਲ ਜੰਗਲ ਦੀ ਹਾਂਢ ਕਰਨ ਵਾਲੇ, ਸ਼ਿਕਾਰੀ ਕੁੱਤੇ, ਪਾਲਤੂ ਚੀਤੇ ਤੇ ਸਭ ਪ੍ਰਕਾਰ ਦੇ ਬਾਜ਼ ਲੈਕੇ ਨਿਕਲ ਤੁਰਦੇ ਤੇ ਲੰਮਾ ਪੈਂਡਾ ਮਾਰਕੇ ਦੂਸਰੇ ਪਾਸੋਂ ਤੋਂ ਹੋਕੇ ਮੁੜਦੇ।

ਇੱਕ ਵਾਰ ਇੱਕ ਹਿੰਦੂ ਸਾਧੂ ਨੇ ਗੁਰੂ ਜੀ ਵੱਲੋਂ ਜਾਨਵਰਾਂ ਦਾ ਸ਼ਿਕਾਰ ਕਰਨ ਦੇ ਵਿਵਹਾਰ ਪ੍ਰਤੀ ਘ੍ਰਿਣਾ ਪ੍ਰਗਟ ਕੀਤੀ। ਗੁਰੂ ਜੀ ਨੇ ਗੁਰੂ ਨਾਨਕ ਬਾਣੀ 'ਚੋਂ ਮਾਸ ਬਾਰੇ ਤੁਕਾਂ ਦਾ ਹਵਾਲਾ ਦਿੱਤਾ। ਇਸ ਤੇ ਉਸ ਸਾਧੂ ਨੇ ਨਿੰਦਾ ਦੇ ਬਚਣ ਬੋਲਣ ਤੇ ਖਿਮਾਂ ਮੰਗੀ ਤੇ ਪਛਤਾਵਾ ਪ੍ਰਗਟ ਕੀਤਾ।

ਲੌਂਢੇ ਪਹਿਰ ਗੁਰੂ ਜੀ ਤਖ਼ਤ ਤੇ ਬੈਠਦੇ ਤੇ ਉਪਾਸ਼ਕਾਂ ਤੇ ਦਰਸ਼ਨ ਅਭਿਲਾਸ਼ੀਆਂ ਨੂੰ ਮਿਲਦੇ। ਭੱਟ ਗੁਰਬਾਣੀ ਦਾ ਗਾਇਣ ਕਰਦੇ ਤੇ ਘੁਸਮੁਸੇ ਸਮੇਂ ਸੋਦਰੁ ਦਾ ਪਾਠ ਵੀ ਕਰਦੇ। ਫਿਰ ਸਭ ਹੱਥ ਜੋੜਕੇ ਪ੍ਰਮਾਤਮਾ ਅੱਗੇ ਅਰਦਾਸ ਕਰਦੇ। ਇਸ ਕਾਰਜ ਪਿਛੋਂ ਸੰਗੀਤ ਦੇ ਸਾਜ਼ ਵਜਾਏ ਜਾਂਦੇ ਤੇ ਫਿਰ ਸੰਗਤ ਗੁਰੂ ਜੀ ਨੂੰ ਪ੍ਰਣਾਮ ਕਰਕੇ ਰਾਤ ਦੇ ਲੰਗਰ ਦੇ ਅਹਾਰ ਲਈ ਸਥਗਿਤ ਹੋ ਜਾਂਦੀ।

ਫਿਰ ਭਜਨ ਚੌਕੀ ਹੁੰਦੀ ਜਿਸ ਵਿੱਚ ਕਲਿਆਣ ਤੇ ਕਾਨੜਾ ਦੇ ਸ਼ਬਦਾਂ ਦਾ ਗਾਇਣ ਕੀਤਾ ਜਾਂਦਾ। ਉਸ ਪਿਛੋਂ ਡਾਢੀ ਅਬਦੁੱਲਾ ਬੀਰ ਰਸੀ ਵਾਰਾਂ ਗਾ ਕੇ ਸਿੱਖਾਂ ਨੂੰ ਬਹਾਦਰਾਂ ਦੇ ਕਾਰਨਾਮੇ ਸੁਣਾਕੇ ਉਤਸ਼ਾਹ ਜਗਾਉਂਦਾ ਤੇ ਸਿੱਖਾਂ ਦੇ ਮਨ ਵਿੱਚੋਂ ਕਾਇਰਤਾ ਦੇ ਭਾਵਾਂ ਦਾ ਨਾਸ਼ ਕਰਦਾ।

ਆਖ਼ੀਰ ਤੇ 'ਕੀਰਤਨ ਸੋਹਿਲਾ' ਦਾ ਪਾਠ ਹੁੰਦਾ ਤੇ ਉਸ ਪਿਛੋਂ ਗੁਰੂ ਜੀ ਸੌਣ ਵਾਲੇ ਕਮਰੇ ਵਿੱਚ ਚਲੇ ਜਾਂਦੇ। ਸੌਣ ਤੋਂ ਪਹਿਲਾਂ ਉਹ ਆਪਣੀ ਮਾਤਾ ਨੂੰ ਉਹਦੇ ਪੈਰਾਂ ਤੇ ਸਿਰ ਧਰਕੇ ਸਤਿਕਾਰ ਵਜੋਂ ਪ੍ਰਣਾਮ ਕਰਦੇ ਤੇ ਉਹ ਵੀ ਗਲਵਕੜੀ ਪਾਕੇ ਅਸੀਸ ਦਿੰਦੀ। ਗੁਰੂ ਜੀ ਬੜੇ ਚਾਅ ਨਾਲ ਗੁਰੂ ਨਾਨਕ ਦੀ ਬਾਣੀ ਖ਼ਾਸ ਕਰਕੇ ਹੇਠ ਲਿਖੇ ਮਾਰੂ ਸੋਲਹੇ ਦੇ ਸ਼ਬਦ ਦਾ ਉਚਾਰਨ ਕਰਿਆ ਕ੍ਰਦੇ ਸਨ :

*ਆਪੇ ਕਰਤਾ ਪੁਰਖੁ ਬਿਧਾਤਾ॥ ਜਿਨਿ ਆਪੇ ਆਪਿ ਉਪਾਇ ਪਛਾਤਾ॥*
*ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ॥੧॥*
*ਆਪੇ ਨੇੜੈ ਨਾਹੀ ਦੂਰੇ॥ ਬੂਝਹਿ ਗੁਰਮੁਖਿ ਸੇ ਜਨ ਪੂਰੇ॥*
*ਤਿਨ ਕੀ ਸੰਗਤਿ ਅਹਿਨਿਸ ਲਾਹਾ ਗੁਰ ਸੰਗਤਿ ਏਹ ਵਡਾਈ ਹੈ॥੨॥*
*ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ। ਹਰਿ ਗੁਣ ਗਾਵਹਿ ਰਸਨ ਰਸੇਰੇ॥*
*ਉਸਤਤਿ ਕਰਹਿ ਪਰਹਿ ਦੁਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ॥੩॥*
*ਓਇ ਜਾਗਤ ਰਹਹਿ ਨ ਸੂਤੇ ਦੀਸਹਿ॥ ਸੰਗਤਿ ਕੁਲ ਤਾਰੇ ਸਾਚੁ ਪਰੀਸਹਿ॥*
*ਕਲਿਮਲ ਮੈਲੁ ਨਾਹੀ ਤੇ ਨਿਰਮਲ ਓਇ ਰਹਹਿ ਭਗਤਿ ਲਿਵ ਲਾਈ ਹੇ॥੪॥*
*ਬੂਝਹਿ ਹਰਿ ਜਨ ਸਤਿਗੁਰ ਬਾਣੀ। ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ॥*
*ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ॥੫॥*
*ਛੋਡਹੁ ਪ੍ਰਾਣੀ ਕੂੜ ਕਬਾੜਾ॥ ਕੂੜੁ ਮਾਰੇ ਕਾਲੁ ਉਛਾਹਾੜਾ।*
*ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ॥੬॥*

ਛੋਡਹਿ ਨਿੰਦਾ ਤਾਤਿ ਪਰਾਈ। ਪੜਿ ਪੜਿ ਦਝਹਿ ਸਾਤਿ ਨ ਆਈ॥
ਮਿਲਿ ਸਤ ਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ॥੭॥
ਛੋਡਹੁ ਕਾਮ ਕ੍ਰੋਧ ਬੁਰਿਆਈ॥ ਹਉਮੈ ਧੰਧੁ ਛੋਡਹੁ ਲੰਪਟਾਈ॥
ਸਤਿਗੁਰ ਸਰਣਿ ਪਰਹੁ ਤਾਂ ਉਬਰਹ ਇਉ ਤਰੀਐ ਭਵਜਲੁ ਭਾਈ ਹੇ॥੮॥
ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ॥
ਭੜਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨੁਮਖਿ ਤਾਈ ਹੇ॥੯॥
ਗੁਰਪਹਿ ਮੁਕਤਿ ਦਾਨੁ ਦੇ ਭਾਣੈ॥ ਜਿਨਿ ਪਾਇਆ ਸੋਈ ਬਿਧਿ ਜਾਣੈ॥
ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ॥੧੦॥
ਗੁਰ ਬਿਨ ਉਰਝਿ ਮਰਹਿ ਬੇਕਾਰਾ॥ ਜਮੁ ਸਿਰਿ ਮਾਰੇ ਕਰੇ ਖੁਆਰਾ॥
ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ॥੧੧॥
ਬੋਲਹੁ ਸਾਚੁ ਪਛਾਣਹੁ ਅੰਦਰਿ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ॥
ਬਿਘਨੁ ਨਾਹੀਂ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ॥੧੨॥
ਦੇਹੀ ਅੰਦਰਿ ਨਾਮੁ ਨਿਵਾਸੀ॥ ਆਪੇ ਕਰਤਾ ਹੈ ਅਬਿਨਾਸੀ॥
ਨਾ ਜੀਓ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ॥੧੩॥
ਓਹ ਨਿਰਮਲੁ ਹੈ ਨਾਹੀ ਅੰਧਿਆਰਾ। ਓਹੁ ਆਪੇ ਤਖਤਿ ਬਹੈ ਸਚਿਆਰਾ॥
ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ॥੧੪॥
ਗੁਰ ਕੇ ਸੇਵਕ ਸਤਿਗੁਰ ਪਿਆਰੇ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ॥
ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ॥੧੫॥
ਆਪਿ ਤਰੈ ਜਨ ਪਿਤਰਾ ਤਾਰੇ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ॥
ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ॥੧੬॥

(ਆਦਿ ਗ੍ਰੰਥ ਪੰ: ੧੦੨੫-੨੬)

# ਕਾਂਡ—2

ਸਿੱਖ ਇਤਿਹਾਸ ਦੇ ਲੇਖਕਾਂ ਅਨੁਸਾਰ ਗੁਰੂ ਜੀ ਦੇ ਉਪਦੇਸ਼ ਸਾਵਨ ਦੇ ਮੀਂਹ ਵਾਂਗ ਸਨ ਜਿਸ ਨਾਲ ਸਿੱਖ ਇਸ ਤਰ੍ਹਾਂ ਖੇੜੇ 'ਚ ਆਉਂਦੇ ਸਨ ਜਿਵੇਂ ਪਾਣੀ ਲਈ ਤਰਸਦੇ ਧਾਨ ਦੇ ਖੇਤ। ਸਿੱਖਾਂ ਦੇ ਮਨ ਤਾਂ ਇੰਝ ਟਹਿਕ ਉਠਦੇ ਜਿਵੇਂ ਰੁੱਤ ਅਨੁਸਾਰ ਸਬਜ਼ੀ, ਪਰ ਚੰਦੂ ਦਾ ਮਨ ਇੰਝ ਚੁਰੜ ਮੁਰੜ ਹੋ ਗਿਆ ਜਿਵੇਂ ਵਰਖਾ ਰੁੱਤ 'ਚ ਅੱਕ ਤੇ ਜੁਆਂਹੇ ਦਾ ਬੁਰਾ ਹਾਲ ਹੋ ਜਾਂਦਾ ਹੈ। ਚੰਦੂ ਦੀ ਲੜਕੀ ਅਜੇ ਵੀ ਕੁਆਰੀ ਬੈਠੀ ਸੀ। ਚਾਣਕ-ਨੀਤੀ ਵਿੱਚ ਲਿਖਿਆ ਹੈ ਕਿ "ਤਿੰਨ ਕਿਸਮ ਦੇ ਲੋਕਾਂ ਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ— ਕਰਜ਼ਦਾਰ ਨੂੰ, ਕੁਆਰੀ ਕੁੜੀ ਦੇ ਪਿਓ ਨੂੰ ਤੇ ਦੁਸ਼ਮਣ ਤੋਂ ਭੈ-ਭੀਤ ਵਿਅਕਤੀ ਨੂੰ।"

ਚੰਦੂ ਤੇ ਗੁਰੂ ਹਰਿਗੋਬਿੰਦ : ਚੰਦੂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵਿੱਚ ਸਹਾਇਕ ਸੀ । ਉਸ ਨੂੰ ਆਪਣੇ ਗੁਨਾਹਾਂ ਦਾ ਕਫਾਰਾ ਕਰਨਾ ਪੈਣਾ ਸੀ, ਉਸਦੀ ਧੀ ਕੁਆਰੀ ਬੈਠੀ ਸੀ ਤੇ ਉਹ ਗੁਰੂ ਹਰਿਗੋਬਿੰਦ ਜੀ ਦੀ ਵੱਧ ਰਹੀ ਸੈਨਿਕ ਤਾਕਤ ਤੋਂ ਭੈ-ਭੀਤ ਸੀ। ਚੰਦੂ ਦੀਆਂ ਖ਼ਾਹਿਸ਼ਾਂ, ਗ਼ਰੀਬ ਆਦਮੀ ਦੀਆਂ ਇੱਛਾਵਾਂ ਵਾਂਗ ਪੂਰੀਆਂ ਨਾ ਹੋਈਆਂ। ਇੱਕ ਦਿਨ ਉਹ ਆਪਣੀ ਇਸਤਰੀ ਕੋਲ ਡੀਂਗਾਂ ਮਾਰ ਰਿਹਾ ਸੀ ਕਿ 'ਜੇ, ਉਹ ਮੂੰਹੋਂ ਕਹੇ ਤਾਂ ਗੁਰੂ ਹਰਿਗੋਬਿੰਦ ਨੂੰ ਉਹਦੇ ਪਿਤਾ ਕੋਲ ਭੇਜ ਸਕਦਾ ਹੈ।' ਉਸਨੇ ਉੱਤਰ ਵਿੱਚ ਕਿਹਾ, "ਮੇਰੇ ਸੁਆਮੀ, ਦਰੱਖਤ ਨੂੰ ਫਲ ਤਾਂ ਰੁੱਤ ਅਨੁਸਾਰ ਹੀ ਲੱਗਦੇ ਹਨ, ਮੈਨੂੰ ਡਰ ਹੈ ਕਿ ਨੌਜੁਆਨ ਗੁਰੂ ਨੇ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਦੀ ਪ੍ਰਤਿਗਿਆ ਕੀਤੀ ਹੋਈ ਹੈ। ਰੱਬ ਸਾਡੀ ਰੱਖਿਆ ਕਰੇ। ਬਾਦਸ਼ਾਹਾਂ ਦਾ ਕੀ ਭਰੋਸਾ ਹੈ ? ਪਲਾਂ ਵਿੱਚ ਹੀ ਉਹ ਇੰਝ ਅੱਖਾਂ ਫੇਰ ਜਾਂਦੇ ਹਨ ਜਿਵੇਂ ਉਹ ਜਾਣਦੇ ਹੀ ਨਹੀਂ ਹੁੰਦੇ। ਗੁਰੂ ਅਰਜਨ ਨਾਲ ਦੁਸ਼ਮਣੀ ਕਰਕੇ ਅਸਾਂ ਕੀ ਖੱਟਿਆ ? ਸਾਡੀ ਕੁੜੀ ਅਜੇ ਵੀ ਕੁਆਰੀ ਬੈਠੀ ਹੈ ਤੇ ਤੁਹਾਨੂੰ ਡਰ ਖਾਈ ਜਾ ਰਿਹਾ ਹੈ। ਚੰਗਾ ਹੋਵੇ ਜੇ ਗੁਰੂ ਨਾਲ ਸਾਡੀ ਸੁਲਹ ਹੋ ਜਾਵੇ।"

ਇਸ ਪਿਛੋਂ ਚੰਦੂ ਨੇ ਗੁਰੂ ਜੀ ਨੂੰ ਪੱਤਰ ਲਿਖਿਆ, "ਮੇਰੀ ਪੁੱਤਰੀ ਸੁਸ਼ੀਲ ਹੈ। ਉਸ ਨੂੰ ਆਪਣੀ ਦਾਸੀ ਬਣਾ ਲਓ। ਤੁਸੀਂ ਗੁਰੂ ਹੋ ਤੇ ਮੈਂ ਸ਼ਹਿਨਸ਼ਾਹ ਦਾ ਵਜ਼ੀਰ। ਵੱਡੇ ਬੰਦੇ ਨਾਲ ਸੰਬੰਧ ਜੋੜਕੇ ਆਦਮੀ ਦੀ ਇੱਜ਼ਤ ਵੱਧਦੀ ਹੈ। ਜੇ ਤੁਸੀਂ ਮੇਰਾ ਕਿਹਾ ਮੰਨੋਗੇ, ਇਸ ਨਾਲ ਤੁਹਾਨੂੰ ਬਹੁਤ ਲਾਭ ਹੋਵੇਗਾ। ਹੁਣ, ਤੁਸੀਂ ਇਹ ਨਹੀਂ ਸਮਝਦੇ ਪਰ ਮਗਰੋਂ ਮਹਿਸੂਸ ਕਰੋਗੇ। ਪਹਿਲਾਂ ਤੁਹਾਡੇ ਪਿਤਾ ਦੇ ਸਿੱਖ ਮੈਨੂੰ ਕੁੱਤਾ ਆਖਦੇ ਸਨ, ਇਸ ਨਾਲ ਉਹਨਾਂ ਨੂੰ ਤਾਂ ਕੋਈ ਹਾਨੀ ਨਹੀਂ ਹੋਈ, ਪਰ ਤੁਹਾਡੇ ਪਿਤਾ ਨੂੰ ਹੀ ਕਸ਼ਟ ਝੱਲਣੇ ਪਏ। ਮੈਂ ਹੁਣ ਪਿਛਲੀ ਦੁਸ਼ਮਣੀ ਭੁਲਾ ਦਿੱਤੀ ਹੈ ਪਰ ਜੇ ਤੁਸੀਂ ਮੇਰੇ ਕਹੇ ਸ਼ਬਦਾਂ ਵੱਲ ਧਿਆਨ ਨਾ ਦਿੱਤਾ ਤਾਂ ਮੈਂ ਤੁਹਾਡੇ ਨਾਲ ਵੀ ਉਵੇਂ ਹੀ ਕਰਾਂਗਾ, ਜਿਵੇਂ ਤੁਹਾਡੇ ਪਿਤਾ ਨਾਲ ਕੀਤਾ ਸੀ।"

ਪੱਤਰ ਪੜ੍ਹਕੇ ਗੁਰੂ ਜੀ ਨੂੰ ਪਿਤਾ ਵੱਲੋਂ ਝੱਲੇ ਕਸ਼ਟ ਤੇ ਅਪਮਾਨ ਨਵੇਂ ਸਿਰਿਓਂ ਯਾਦ ਆਏ ਤੇ ਮਨ ਨੂੰ ਦੁੱਖੀ ਕਰਨ ਲੱਗੇ। ਉਹਨਾਂ ਨੇ ਉੱਤਰ ਵਿੱਚ ਲਿਖਿਆ : 'ਜੋ ਕੁਝ ਸਿੱਖਾਂ ਕਿਹਾ ਸੀ, ਸੱਚ ਹੈ। ਤੂੰ ਹੁਣ ਵੀ ਕੁਬਚਨ ਬੋਲ ਰਿਹਾ ਹੈਂ। ਤੈਨੂੰ ਸੱਚ ਮੁੱਚ ਆਪਣੇ ਕੁਕਰਮਾਂ ਦੀ ਸਜ਼ਾ ਮਿਲੇਗੀ। ਜੋ ਤਸੀਹੇ ਤੂੰ ਮੇਰੇ ਪਿਤਾ ਜਿਹੇ ਲੋਕ-ਸੇਵਕ ਤੇ ਸ਼ਾਂਤੀ ਪਸੰਦ ਗੁਰੂ ਨੂੰ ਦਿੱਤੇ ਹਨ, ਸਮੇਂ ਸਿਰ ਉਹਨਾਂ ਦਾ ਤੈਨੂੰ ਬਦਲਾ ਚੁਕਾਉਣਾ ਪਊ। ਤੈਨੂੰ ਮਿੱਟੀ ਵਿੱਚ ਰੋਲਿਆ ਜਾਏਗਾ ਤੇ ਚੰਡਾਲ ਤੇਰੇ ਛਿੱਤਰ ਮਾਰਕੇ ਤੈਨੂੰ ਅਪਮਾਨਿਤ ਕਰਨਗੇ।' ਗੁਰੂ ਰਾਮਦਾਸ ਜੀ ਨੇ 'ਗਉੜੀ ਦੀ ਵਾਰ' ਵਿੱਚ ਕਿਹਾ ਹੈ :

*ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਤਿਸਕਾ ਗਇਆ॥*
*ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ॥*
*ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ॥*
*ਕਿਆ ਓਹੁ ਖਟੇ ਕਿਆ ਉਹੁ ਖਾਵੈ ਜਿਸ ਅੰਦਰਿ ਸਹਸਾ ਦੁਖੁ ਪਇਆ।*

*(ਆਦਿ ਗ੍ਰੰਥ ਪੰ: ੩੦੭)*

ਮੈਂ ਤਾਂ ਆਪਣੇ ਪਿਤਾ ਦੇ ਹੁਕਮ ਤੇ ਚਲ ਰਿਹਾ ਹਾਂ ਤੇ ਉਹਨਾਂ ਦੇ ਸਦਾ ਸੱਚਾ ਹੋਣ ਵਾਲੇ ਸ਼ਬਦਾਂ ਦਾ ਹੀ ਮੈਨੂੰ ਭਰੋਸਾ ਹੈ। ਉਹਨਾਂ ਕਿਹਾ ਹੈ :

*ਸਦਾ ਸਦਾ ਜਪੀਐ ਪ੍ਰਭ ਨਾਮ।*
*ਜਰਾ ਜਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ॥*

*(ਆਦਿ ਗ੍ਰੰਥ ਪੰ: ੮੨੪)*

ਜਿਹੜਾ ਤੂੰ ਇਹ ਲਿਖਿਆ ਹੈ ਕਿ ਵਿਆਹ ਸੰਬੰਧਾਂ ਨਾਲ ਮੇਰਾ ਮਾਨ ਵਧੇਗਾ ਤੇ ਮੇਰੇ ਹਿੱਤ ਵਿੱਚ ਹੋਵੇਗਾ, ਇਹਦਾ ਉੱਤਰ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ 'ਚ ਇੰਝ ਹੈ :

*ਦੀਨੁ ਛਡਾਇ ਦੁਨੀ ਜੋ ਲਾਏ॥ ਦੁਹੀ ਸਰਾਈ ਖੁਨਾਮੀ ਕਹਾਏ॥੧॥*
*ਜੋ ਤਿਸੁ ਭਾਵੈ ਸੋ ਪਰਵਾਣੁ। ਆਪਣੀ ਕੁਦਰਤਿ ਆਪੇ ਜਾਣੁ॥੧॥ ਰਹਾਉ।*

*(ਆਦਿ ਗ੍ਰੰਥ ਪੰ: ੭੪੨-੪੩)*

ਚੰਦੂ ਦਾ ਸੇਵਕ ਜਦੋਂ ਗੁਰੂ ਜੀ ਦਾ ਉੱਤਰ ਲੈਕੇ ਆਪਣੇ ਮਾਲਕ ਕੋਲ ਗਿਆ ਤਾਂ ਉਸਨੇ ਗੁਰੂ ਜੀ ਸ਼ਕਤੀ ਤੇ ਧਨ ਦਾ ਵਿਸਥਾਰ ਦੱਸਕੇ ਉਹਦੇ ਮਨ ਵਿੱਚ ਹੋਰ ਵੀ ਜਲਣ ਪੈਦਾ ਕਰ ਦਿੱਤੀ। ਨੌਕਰ ਨੇ ਕਿਹਾ, 'ਉਸਦੀ ਠਾਠ ਪਹਿਲੇ ਗੁਰੂਆਂ ਨਾਲੋਂ ਦੁਗਣੀ ਨਹੀਂ ਸਗੋਂ ਚੌਗੁਣੀ ਹੈ। ਉਸਦੇ ਪੂਰਵਜ ਤਾਂ ਪਲੰਘਾਂ ਤੇ ਬੈਠਦੇ ਸਨ, ਇਹ ਤਾਂ ਤਖ਼ਤ ਤੇ ਬਿਰਾਜਮਾਨ ਹੁੰਦਾ ਹੈ। ਉਹ ਸ਼ਸਤਰਧਾਰੀ ਹੋਕੇ ਆਪਣੇ ਆਪ ਨੂੰ ਬਾਦਸ਼ਾਹ ਕਹਿੰਦਾ ਹੈ, ਬਾਦਸ਼ਾਹ ਵਾਂਗ ਤੁਹਫੇ ਤੇ ਭੇਟਾ ਲੈਂਦਾ ਹੈ, ਇੱਕ ਹਜ਼ਾਰ ਨੌਜੁਆਨਾਂ ਦੀ ਸੈਨਾ ਰੱਖੀ ਹੋਈ ਹੈ ਤੇ ਕਿਸੇ ਦਾ ਭੈਅ ਨਹੀਂ ਮੰਨਦਾ।'

ਚੰਦੂ ਨੇ ਇਹ ਸਾਰੇ ਹਾਲਾਤ ਤੇ ਗੁਰੂ ਜੀ ਦੇ ਪੱਤਰ ਦੇ ਤੱਤ ਜਹਾਂਗੀਰ ਨੂੰ ਪਹੁੰਚਾ ਦੇਣ ਦਾ ਮੌਕਾ ਲੱਭ ਪਿਆ। ਉਸਨੇ ਆਪਣੇ ਕੋਲੋਂ ਵੀ ਲਿਖਿਆ : "ਬਾਦਸ਼ਾਹ ਸਲਾਮਤ ਨੇ ਵਰਤਮਾਨ ਗੁਰੂ ਦੇ ਪਿਤਾ ਨੂੰ ਲਾਹੌਰ ਬੁਲਾਇਆ ਸੀ ਤੇ ਮੇਰੇ ਹਵਾਲੇ ਕਰ ਦਿੱਤਾ ਸੀ। ਵਰਤਮਾਨ ਗੁਰੂ ਨੇ ਆਪਣੇ ਪਿਤਾ ਦੀ ਮੌਤ ਦਾ ਆਪ ਤੋਂ ਬਦਲਾ ਲੈਣ ਦੀ ਪ੍ਰਤਿਗਿਆ ਕੀਤੀ ਹੋਈ ਹੈ। ਉਹਦੀਆਂ ਕਾਰਵਾਈਆਂ ਤੋਂ ਵਿਦ੍ਰੋਹ ਦਾ ਖ਼ਤਰਾ ਹੈ। ਜੇ ਆਪ ਹੁਕਮ ਕਰੋ

ਤਾਂ ਮੈਂ ਉਸ ਦੀਆਂ ਗਤੀਵਧੀਆਂ ਤੇ ਨਿਗਾਹ ਰੱਖਾਂ। ਜਾਂ ਫਿਰ ਤੁਸੀਂ ਉਸ ਨੂੰ ਬੁਲਾਕੇ ਝਾੜ ਝੰਬ ਕਰੋ। ਉਹ ਬਹੁਤ ਘੁਮੰਡੀ ਹੋ ਗਿਆ ਹੈ। ਤਖ਼ਤ ਸ਼ਾਹਾਂ ਲਈ ਹੁੰਦੇ ਹਨ ਨਾ ਕਿ ਫ਼ਕੀਰਾਂ ਲਈ।"

**ਗੁਰੂ ਜੀ ਦਾ ਬਾਦਸ਼ਾਹ ਵੱਲੋਂ ਬੁਲਾਏ ਜਾਣਾ**—ਸਮਰਾਟ ਨੇ ਵਜ਼ੀਰ ਖ਼ਾਂ ਤੇ ਕਿੰਦ ਬੇਗ ਗੁਰੂ ਨੂੰ ਬੁਲਾਉਣ ਲਈ ਭੇਜੇ। ਵਜ਼ੀਰ ਖ਼ਾਂ ਜੋ ਤਨੋ-ਮਨੋ ਗੁਰੂ ਦਾ ਸਿੱਖ ਸੀ, ਬਾਦਸ਼ਾਹ ਦੇ ਤੌਰ ਤਰੀਕੇ ਵੇਖਕੇ ਤੇ ਉਹਦੇ ਮਨੋਰਥ ਦਾ ਅਨੁਮਾਨ ਲਾਕੇ, ਗੁਰੂ ਜੀ ਦੇ ਪੱਖ ਦੀ ਵਕਾਲਤ ਕਰਨ ਲੱਗ ਪਿਆ। ਉਸਨੇ ਕਿਹਾ, "ਮੈਂ ਹਰ ਥਾਂ ਉਸਦੀ ਸਿਫ਼ਤ ਸਲਾਹ ਸੁਣੀ ਹੈ। ਉਹ ਇੱਕ ਅੱਲਾਹ ਦਾ ਪੁਜਾਰੀ ਹੈ। ਭਾਵੇਂ ਉਹ ਜੁਆਨੀ ਦੀ ਉਮਰ 'ਚ ਹੈ ਪਰ ਉਹ ਸਿਆਣਪ, ਯੋਗਤਾ ਤੇ ਮਨੁੱਖਤਾ ਦੀ ਪਰਖ ਵਿੱਚ ਪ੍ਰੌਢ ਹੈ ਤੇ ਉਸਨੇ ਆਪਣੀ ਉੱਚੀ ਪਦਵੀ ਦੇ ਕਾਰਜ, ਯੋਗਤਾ ਤੇ ਸੁਚੱਜਤਾ ਨਾਲ ਨਿਬਾਹੁਣੇ ਸ਼ੁਰੂ ਕੀਤੇ ਹਨ।" ਸਮਰਾਟ ਨੇ ਵਜ਼ੀਰ ਖ਼ਾਂ ਦੇ ਸ਼ਬਦਾਂ ਤੇ ਆਪਣੀ ਨਾਪਸੰਦਗੀ ਲੁਕਾਉਂਦਿਆਂ ਇਹ ਹੁਕਮ ਕਰ ਦਿੱਤਾ ਕਿ ਉਹ ਅੰਮ੍ਰਿਤਸਰ ਜਾਣ ਤੇ ਗੁਰੂ ਹਰਿਗੋਬਿੰਦ ਨੂੰ ਦਿੱਲੀ ਆਉਣ ਦਾ ਸੱਦਾ ਦੇ ਆਉਣ।

ਅੰਮ੍ਰਿਤਸਰ ਲਈ ਤੁਰਨ ਤੋਂ ਪਹਿਲਾਂ ਵਜ਼ੀਰ ਖ਼ਾਂ ਨੇ ਸਮਰਾਟ ਨੂੰ ਇੱਕ ਹੋਰ ਬੇਨਤੀ ਕਰਦਿਆਂ ਕਿਹਾ, "ਬਾਦਸ਼ਾਹ ਸਲਾਮਤ ਮੇਰੀ ਪ੍ਰਾਰਥਨਾ ਹੈ ਕਿ ਗੁਰੂ ਦੇ ਕਿਸੇ ਵੀ ਦੋਖੀ ਨਾਲ ਕੋਈ ਗੱਲ ਬਾਤ ਨਾ ਕੀਤੀ ਜਾਵੇ। ਨਾ ਹੀ ਗੁਰੂ ਦੀ ਨਿੰਦਿਆ ਚੁਗ਼ਲੀ ਸੁਣੀ ਜਾਵੇ। ਗੁਰੂ ਨੂੰ ਬਾਦਸ਼ਾਹੀ ਦੀ ਕੋਈ ਇੱਛਾ ਨਹੀਂ ਹੈ। ਉਸਦਾ ਧਨ ਤਾਂ ਪ੍ਰਮਾਤਮਾ ਦੇ ਨਾਮ ਜਪਣ ਨਾਲ ਵੀ ਵੱਧ ਰਿਹਾ ਹੈ। ਜਦੋਂ ਉਹਨਾਂ ਨੇ ਇੱਥੇ ਪਹੁੰਚ ਕੇ ਦਰਸ਼ਨ ਦਿੱਤੇ ਤਾਂ ਆਪ ਨੂੰ ਖੁਸ਼ੀ ਹੋਵੇਗੀ।"

ਜਦੋਂ ਗੁਰੂ ਜੀ ਨੇ ਵਜ਼ੀਰ ਖ਼ਾਂ ਦੇ ਮੂੰਹੋਂ ਬਾਦਸ਼ਾਹ ਦਾ ਹੁਕਮ ਸੁਣਿਆ, ਤਾਂ ਉਸ ਕਿਹਾ, "ਪਹਿਲਾਂ ਸ਼ਹਿਨਸ਼ਾਹ ਨੇ ਮੇਰੇ ਪਿਤਾ ਨੂੰ ਲਾਹੌਰ ਬੁਲਾ ਭੇਜਿਆ ਸੀ ਤੇ ਵੇਖੋ ਫਿਰ ਕਿਹੀ ਸੇਵਾ ਕੀਤੀ ਸੀ। ਮੇਰੇ ਪਿਤਾ ਦੀ ਮੌਤ ਹੋਇਆਂ ਛੇ ਸਾਲ ਲੰਘ ਗਏ ਹਨ, ਪਰ ਅੱਜ ਤੱਕ ਬਾਦਸ਼ਾਹ ਨੇ ਹਾਨੀ-ਪੂਰਤੀ ਵਜੋਂ ਕੀ ਕੀਤਾ ਹੈ ? ਅਜਿਹੇ ਹਾਕਮ ਦੀ ਪਰਜਾ ਕਿਵੇਂ ਖੁਸ਼ ਰਹਿ ਸਕਦੀ ਹੈ ?" ਕਿੰਦ ਬੇਗ ਨੇ ਉੱਤਰ ਦਿੱਤਾ, "ਗੁਰੂ ਜੀ, ਸ਼ਹਿਨਸ਼ਾਹ ਇਸ ਵਿੱਚ ਬੇਵੱਸ ਸੀ। ਗੁਰੂ ਅਰਜਨ ਨੇ ਆਪ ਹੀ ਸਾਰਾ ਭਾਣਾ ਵਰਤਾਇਆ ਸੀ, ਜੇ ਉਹ ਚਾਹੁੰਦੇ ਤਾਂ ਉਹ ਆਪਣੀ ਦੈਵੀ ਸ਼ਕਤੀ ਨਾਲ ਇਹ ਹੋਣੀ ਵਾਪਰਣ ਤੋਂ ਰੋਕ ਸਕਦੇ ਸਨ। ਤੁਹਾਡਾ ਵੀ ਕਸੂਰ ਹੈ ਕਿ ਚੰਦੂ ਨੂੰ ਅਜੇ ਤੱਕ ਕੋਈ ਸਜ਼ਾ ਨਹੀਂ ਦਿੱਤੀ ਗਈ। ਉਸਨੇ ਹੁਣ ਫਿਰ ਬਾਦਸ਼ਾਹ ਨੂੰ ਇਤਲਾਹ ਭੇਜੀ ਹੈ ਕਿ ਤੁਸੀਂ ਆਪਣੇ ਲਈ ਤਖ਼ਤ ਬਣਾਇਆ ਹੈ, ਫ਼ੌਜ ਰੱਖੀ ਹੋਈ ਹੈ ਤੇ ਸ਼ਾਹੀ ਫ਼ੌਜਾਂ ਨਾਲ ਟੱਕਰ ਲੈਣ ਦੀ ਤਿਆਰੀ ਕਰ ਰਹੇ ਹੋ।" ਗੁਰੂ ਜੀ ਨੇ ਉੱਤਰ ਦਿੱਤਾ, "ਸ਼ਹਿਨਸ਼ਾਹ ਅੱਗੇ ਮੇਰੇ ਪਿਤਾ ਵੱਲੋਂ ਕਰਾਮਾਤਾਂ ਵਖਾਉਣੀਆਂ ਅਨੁਚਿੱਤ ਹੁੰਦੀਆਂ, ਭੈੜਾ ਆਦਮੀ ਆਪ ਹੀ ਆਪਣੇ ਕੁਕਰਮਾਂ ਦਾ ਫਲ ਭੋਗਦਾ ਹੈ। ਮੈਂ ਬਾਦਸ਼ਾਹ ਦੇ ਸੰਦੇਸ਼ ਦਾ ਕਲ ਉੱਤਰ ਦਿਆਂਗਾ।"

ਜਦ ਤੀਸਰੇ ਪਹਿਰ ਸਿੱਖ ਸੰਗਤ ਜੁੜੀ ਤਾਂ ਇਸ ਗੱਲ ਤੇ ਵਿਚਾਰ ਹੋਈ ਕਿ ਗੁਰੂ ਜੀ ਵੱਲੋਂ ਸ਼ਹਿਨਸ਼ਾਹ ਨੂੰ ਮਿਲਣ ਲਈ ਜਾਣਾ ਚਾਹੀਦਾ ਹੈ ਜਾਂ ਨਹੀਂ। ਭਾਈ ਬੁੱਢਾ ਤੇ ਭਾਈ ਸਾਲ੍ਹੋ ਨੇ ਜਾਣ ਦੀ ਸਲਾਹ ਦਿੱਤੀ। ਹੋਰਨਾਂ ਸਿੱਖਾਂ ਨੇ ਇਸਦੇ ਉਲਟ ਸਲਾਹ ਦਿੱਤੀ ਕਿ ਗੁਰੂ

ਜੀ ਕੋਈ ਬਹਾਨਾ ਬਣਾ ਲੈਣ ਤੇ ਸ਼ਹਿਨਸ਼ਾਹ ਤੋਂ ਦੂਰ ਹੀ ਰਹਿਣ। ਇਸ ਸਮੱਸਿਆ ਨੂੰ ਸੁਲਝਾਉਣ ਲਈ ਗੁਰੂ ਜੀ ਆਪਣੀ ਮਾਤਾ ਗੰਗਾ ਜੀ ਕੋਲ ਗਏ। ਜਦ ਉਸਨੇ ਬਾਦਸ਼ਾਹ ਦੇ ਬੁਲਾਵੇ ਬਾਰੇ ਸੁਣਿਆ ਤਾਂ ਉਹ ਚੁੱਪ ਰਹੀ। ਫਿਰ ਉਸਨੇ ਸਲਾਹ ਮਸ਼ਵਰੇ ਲਈ ਭਾਈ ਸਾਲ੍ਹੋ, ਭਾਈ ਜੇਠਾ ਤੇ ਹੋਰਨਾਂ ਨੂੰ ਬੁਲਾਇਆ ਤੇ ਫਿਰ ਇਹ ਨਿਰਣਾ ਲਿਆ, "ਸ਼ਹਿਨਸ਼ਾਹ ਨੇ ਪਹਿਲਾਂ ਹੀ ਸਾਨੂੰ ਨੁਕਸਾਨ ਪਹੁੰਚਾ ਕੇ ਸ਼ੰਕਾ ਪੈਦਾ ਕੀਤਾ ਹੋਇਆ ਹੈ। ਗੁਰੂ ਅਰਜਨ ਜੀ ਉਸ ਕੋਲ ਗਏ ਤੇ ਫਿਰ ਜ਼ਿੰਦਾ ਨਾ ਮੁੜੇ। ਹੁਣ ਤੱਕ ਅਸੀਂ ਸਾਰੀ ਸਥਿਤੀ ਤੇ ਪਛਤਾ ਰਹੇ ਹਾਂ। ਗੁਰੂ ਜੀ ਦੀ ਥਾਂ ਵਿਸ਼ਵਾਸ ਯੋਗ ਸਿੱਖਾਂ ਨੂੰ ਸ਼ਹਿਨਸ਼ਾਹ ਕੋਲ ਭੇਜਿਆ ਜਾਵੇ। ਜੇ ਉਹ ਆਪ ਇੱਥੇ ਆਵੇਗਾ ਤਾਂ ਅਸੀਂ ਸਭ ਉਸ ਨਾਲ ਟੱਕਰ ਲੈਣ ਲਈ ਤਿਆਰ ਹਾਂ। ਗੁਰੂ ਅਰਜਨ ਦੀ ਮੌਤ ਦਾ ਬਦਲਾ ਲੈਣ ਲਈ ਸਿੱਖ ਜਾਨਾਂ ਕੁਰਬਾਨ ਕਰ ਦੇਣ ਲਈ ਤਿਆਰ ਹਨ। ਅਸੀਂ ਜੰਗਲੀ ਜੀਵਨ ਨੂੰ ਤਰਜੀਹ ਦਿਆਂਗੇ। ਸ਼ਹਿਨਸ਼ਾਹ ਦੀ ਸੈਨਾ ਲਈ ਸਾਡੇ ਤੱਕ ਪਹੁੰਚ ਸਕਣਾ ਮੁਸ਼ਕਲ ਹੋਵੇਗਾ। ਸ਼ਹਿਨਸ਼ਾਹ ਕਾਲਾ ਨਾਗ ਹੁੰਦੇ ਹਨ। ਉਹਨਾਂ ਦੇ ਨੇੜੇ ਰਹਿਕੇ ਤਾਂ ਆਦਮੀ ਸਦਾ ਡਰ ਤੇ ਸੰਦੇਹ ਨਾਲ ਘਿਰਿਆ ਰਹਿੰਦਾ ਹੈ। ਜੇ ਸ਼ਹਿਨਸ਼ਾਹ ਸਾਡੇ ਨਿਰਣੈ ਤੇ ਨਾਖੁਸ਼ ਹੋਵੇ ਤਾਂ ਲੜਾਈ ਤੋਂ ਬਿਨਾਂ ਕੋਈ ਚਾਰਾ ਨਹੀਂ।" ਮਾਤਾ ਗੰਗਾ ਨੇ ਇਸ ਤੇ ਕਿਹਾ, "ਮੇਰੀ ਜ਼ਿੰਦਗੀ ਦੀਆਂ ਖ਼ੁਸ਼ੀਆਂ ਤਾਂ ਮੇਰੇ ਪਤੀ ਦੇ ਵਿਛੋੜੇ ਨਾਲ ਹੀ ਖ਼ਤਮ ਹੋ ਗਈਆਂ ਸਨ। ਜੇ ਮੇਰਾ ਪੁੱਤਰ ਵੀ ਮੈਨੂੰ ਛੱਡ ਗਿਆ ਤਾਂ ਮੈਂ ਜ਼ਿੰਦਾ ਨਹੀਂ ਰਹਿ ਸਕਾਂਗੀ।"

ਬਾਦਸ਼ਾਹ ਦੇ ਦੂਤਾਂ ਨੇ ਗੁਰੂ ਜੀ ਨੂੰ ਕਿਹਾ ਕਿ ਉਹ ਬਾਦਸ਼ਾਹ ਕੋਲ ਪਹੁੰਚ ਕੇ ਚੰਦੂ ਦੀ ਸ਼ਿਕਾਇਤ ਕਰਨ ਤੇ ਸਾਰੇ ਮਾਮਲੇ ਦੀ ਪੜਤਾਲ ਕਰਾਉਣ ਲਈ ਕਹਿਣ। ਵਿਚਾਰ ਕਰਨ ਉਪ੍ਰੰਤ ਗੁਰੂ ਜੀ ਨੇ ਬਾਦਸ਼ਾਹ ਕੋਲ ਜਾਣ ਦਾ ਨਿਰਣਾ ਕਰ ਲਿਆ। ਦੂਤ ਬੜੇ ਖ਼ੁਸ਼ ਹੋਏ। ਵਜ਼ੀਰ ਖ਼ਾਂ ਨੇ ਗੁਰੂ ਜੀ ਨੂੰ ਇਸ ਤੱਥ ਤੋਂ ਜਾਣੂ ਕਰਵਾਇਆ ਕਿ ਉਹਨਾਂ ਦੇ ਪਿਤਾ ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਜਲੋਧਰ ਦੇ ਰੋਗ ਤੋਂ ਮੁਕਤ ਕਰਕੇ ਜ਼ਿੰਦਗੀ ਬਖ਼ਸ਼ੀ ਸੀ। ਉਸਨੇ ਇਹ ਵਿਸ਼ਵਾਸ ਦੁਆਇਆ ਕਿ ਉਹ ਗੁਰੂ ਜੀ ਦਾ ਸੇਵਕ ਹੈ ਤੇ ਉਹਦੇ ਦੁਸ਼ਮਣਾਂ ਦੀ ਬਰਬਾਦੀ ਚਾਹੁੰਦਾ ਹੈ। ਗੁਰੂ ਜੀ ਨੇ 'ਗਉੜੀ ਕੀ ਵਾਰ' 'ਚੋਂ ਗੁਰੂ ਰਾਮਦਾਸ ਜੀ ਦਾ ਸਲੋਕ ਉਚਾਰਿਆ :

*ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ॥*
*ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ॥*

*(ਆਦਿ ਗ੍ਰੰਥ ਪੰ: ੩੦੩)*

ਗੁਰੂ ਜੀ ਨੇ ਇਹ ਵੀ ਕਿਹਾ ਕਿ ਰੱਬ ਹੀ ਨਿੰਦਕਾਂ ਦਾ ਲੇਖਾ ਜੋਖਾ ਕਰੇਗਾ। ਉਹ ਆਪਣਾ ਕੀਤਾ ਪਾਉਣਗੇ। ਉਸਦਾ ਧਿਆਨ ਧਰੋ ਤੇ ਕਿਸੇ ਦੀ ਬੁਰਾਈ ਨ ਸੋਚੋ। ਫਿਰ ਉਹਨਾਂ ਨੇ ਆਪਣੇ ਪਿਤਾ ਦੀ ਬਾਣੀ 'ਚੋਂ ਸ਼ਬਦ ਉਚਾਰਿਆ :

*ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ॥*
*ਬੁਰਾ ਭਲਾ ਕਹੁ ਕਿਸ ਕੌ ਕਹੀਐ ਸਗਲੇ ਜੀਆ ਤੁਮ੍ਹਾਰੇ॥ ੧॥ ਰਹਾਉ।*
*ਤੇਰੀ ਟੇਕ ਤੇਰਾ ਆਧਾਰ ਹਾਥ ਦੇਇ ਤੂੰ ਰਾਖਹਿ॥*
*ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸੁ ਕਉ ਬਿਪੁ ਨ ਕੋਊ ਭਾਖੈ॥੨॥*

*(ਆਦਿ ਗ੍ਰੰਥ ਪੰ: ੩੮੩)*

ਇਸ ਪਿਛੋਂ ਗੁਰੂ ਜੀ ਨੇ ਸਫਰ ਲਈ ਤਿਆਰੀ ਕੀਤੀ। ਭਾਈ ਬੁੱਢਾ ਜੀ ਨੂੰ ਹਰ-ਮੰਦਰਿ ਸੰਬੰਧੀ ਲੌਕਿਕ ਕਾਰਜ ਸੌਂਪ ਦਿੱਤੇ ਤੇ ਧਰਮ ਕਰਮ ਦੇ ਕਾਰਜ ਭਾਈ ਗੁਰਦਾਸ ਦੇ

ਸਪੁਰਦ ਕੀਤੇ। ਗੁਰੂ ਜੀ ਦੀ ਮਾਤਾ ਨੇ ਜਾਣ ਲਈ ਗੁਰੂ ਦੀ ਦ੍ਰਿੜਤਾ ਵੇਖਕੇ ਪਿਆਰ ਭਰੇ ਸ਼ਬਦਾਂ ਨਾਲ ਸੰਬੋਧਿਤ ਕੀਤਾ ਤੇ ਉਹਦੀ ਸੁਰੱਖਿਆ ਲਈ ਅਰਦਾਸ ਕੀਤੀ ਤੇ ਆਪਣੇ ਪਤੀ ਗੁਰੂ ਅਰਜਨ ਦੇਵ ਦੀ ਬਾਣੀ 'ਚੋਂ ਇਹ ਸ਼ਬਦ ਉਚਾਰਿਆ :

*ਹਰਿ ਕਾ ਨਾਮੁ ਰਿਦੈ ਨਿਤ ਧਿਆਈ॥ ਸੰਗੀ ਸਾਥੀ ਸਗਲ ਤਰਾਂਈ॥੧॥*
*ਗੁਰੁ ਮੇਰੈ ਸੰਗ ਸਦਾ ਹੈ ਨਾਲੈ॥ ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ॥ ਰਹਾਉ॥*
*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥੨॥*

*(ਆਦਿ ਗ੍ਰੰਥ, ਪੰ: ੩੯੪)*

ਗੁਰੂ ਜੀ ਦੋ ਮਾਘ 1669 (ਈਸਵੀ ਸਨ 1612) ਨੂੰ ਸੋਮਵਾਰ ਵਾਲੇ ਦਿਨ ਦਿੱਲੀ ਲਈ ਤੁਰ ਪਏ। ਸਫ਼ਰ ਦੇ ਪਹਿਲੇ ਪੜਾਅ ਤੋਂ, ਨਾਲ ਜਾ ਰਹੇ ਸਿੱਖਾਂ ਨੂੰ ਵਾਪਸ ਭੇਜਦਿਆਂ ਉਹਨਾਂ ਇਹ ਆਦੇਸ਼ ਦਿੱਤੇ : 'ਹਰਮੰਦਰਿ ਵਿਸ਼ੇਸ਼ ਤੌਰ ਤੇ ਅਕਾਲ ਪੁਰਖ ਦੀ ਅਰਾਧਨਾ ਲਈ ਹੈ, ਇਸਦਾ ਉਸ ਤਰ੍ਹਾਂ ਸਨਮਾਨ ਕੀਤਾ ਜਾਵੇ। ਇਸ ਨੂੰ ਮਨੁੱਖ ਵੱਲੋਂ ਕਿਸੇ ਤਰ੍ਹਾਂ ਵੀ ਅਸ਼ੁੱਧਤਾ ਨਾਲ ਅਪਵਿੱਤਰ ਨਾ ਕੀਤਾ ਜਾਵੇ। ਜੂਆ, ਸ਼ਰਾਬ, ਇਸਤਰੀਆਂ ਨਾਲ ਹਾਸਾ ਠੱਠਾ ਜਾਂ ਨਿੰਦਿਆ ਆਦਿ ਦੀ ਉੱਥੇ ਬਿਲਕੁਲ ਆਗਿਆ ਨਹੀਂ ਹੈ। ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਕੋਈ ਚੋਰੀ ਨਾ ਕਰੇ, ਝੂਠ ਨਾ ਬੋਲੇ, ਤੰਬਾਕੂ ਨਾ ਪੀਵੇ, ਜਾਂ ਝਗੜਾ ਨਾ ਕਰੇ। ਸਿੱਖਾਂ, ਸਾਧੂਆਂ, ਅਤਿਥੀਆਂ ਪਰਦੇਸੀਆਂ, ਗਰੀਬ ਤੇ ਬੇਸਹਾਰਾ ਲੋਕਾਂ ਦੀ ਸਿੱਖਾਂ ਵੱਲੋਂ ਪਿਆਰ ਨਾਲ ਆਓ ਭਗਤ ਕੀਤੀ ਜਾਵੇ। ਮੇਰੇ ਸਿੱਖ ਨਿਮ੍ਰਤਾ 'ਚ ਰਹਿਣਾ, ਪ੍ਰਭੂ ਦਾ ਸਿਮਰਨ ਕਰਨ, ਧਰਮ ਦੀ ਪਾਲਣਾ ਕਰਨ, ਗੁਰਬਾਣੀ ਪੜ੍ਹਨ ਸਭ ਹੁਕਮਾਂ ਦੀ ਪਾਲਣਾ ਕਰਨ।' ਉੱਥੋਂ ਅੱਗੇ ਗੁਰੂ ਜੀ ਨੇ 300 ਅੰਗ-ਰੱਖਿਅਕਾਂ ਨਾਲ ਦਿੱਲੀ ਲਈ ਯਾਤਰਾ ਜਾਰੀ ਰੱਖੀ।

ਜਦ ਗੁਰੂ ਜੀ ਜਮਨਾ ਦਰਿਆ ਕਿਨਾਰੇ ਪਹੁੰਚੇ ਤਾਂ ਉਹਨਾਂ ਮਜਨੂੰ ਦੇ ਟਿੱਲੇ ਦੇ ਨੇੜੇ ਫੁੱਲਾਂ ਦੀ ਬਗੀਚੀ 'ਚ ਡੇਰਾ ਲਾ ਲਿਆ। ਵਜ਼ੀਰ ਖ਼ਾਂ ਤੇ ਕਿੰਦ ਬੇਗ ਨੂੰ ਬਾਦਸ਼ਾਹ ਕੋਲ ਗੁਰੂ ਜੀ ਦੇ ਪਹੁੰਚ ਜਾਣ ਦੀ, ਇਤਲਾਹ ਦੇਣ ਲਈ ਵਿਦਾ ਕਰ ਦਿੱਤਾ। ਵਜ਼ੀਰ ਖ਼ਾਂ ਨੇ ਗੁਰੂ ਜੀ ਦੀ ਪੁਰ ਉਮੀਦ ਹੋਕੇ ਬੜੀ ਪ੍ਰਸੰਸਾ ਕੀਤੀ ਤਾਂ ਕਿ ਦਰਬਾਰ ਵਿੱਚ ਗੁਰੂ ਜੀ ਦਾ ਦੋਸਤਾਨਾ ਸੁਆਗਤ ਹੋਵੇ। ਦਿੱਲੀ ਵਿੱਚੋਂ ਸਿੱਖਾਂ ਦੇ ਸਮੂਹ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਗੁਰੂ ਜੀ ਦੇ ਆਉਣ ਤੇ ਉਹਨਾਂ ਨੂੰ ਗੁਰੂ ਅਰਜਨ ਦੇਵ ਜੀ ਦਾ ਜੋਤੀ ਜੋਤ ਸਮਾਉਣਾ ਯਾਦ ਆਇਆ ਤੇ ਉਹ ਅਫ਼ਸੋਸ ਕਰਨ ਲੱਗੇ। ਗੁਰੂ ਜੀ ਨੇ ਆਪਣੇ ਪਿਤਾ ਦੀ ਬਾਣੀ ਉਚਾਰ ਕੇ ਉਹਨਾਂ ਨੂੰ ਧੀਰਜ ਦਿੱਤੀ :

*ਭਾਗਠੜੇ ਹਰਿ ਸੰਤ ਤੁਮ੍ਹਾਰੇ ਜਿਨ ਘਰਿ ਧਨੁ ਹਰਿ ਨਾਮਾ॥*
*ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥੧॥*
*ਮੇਰੇ ਰਾਮ ਹਰਿ ਜਨਕੇ ਹਉ ਬਲਿ ਜਾਈ।*
*ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥੧॥ ਰਹਾਉ।*
*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*

*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥*
*ਸਦਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥*
*ਸਚਾ ਸੁਖੁ ਸਚੀ ਵਡਿਆਈ ਜਿਸਕੇ ਸੇ ਤਿਨਿ ਜਾਤੇ॥੩॥*
*ਪਖਾ ਫੇਰੀ ਪਾਣੀ ਢੋਵਾ ਹਰਿ ਜਨਕੇ ਪੀਸਣੁ ਪੀਸਿ ਕਮਾਵਾ॥*
*ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥੪॥*

*(ਆਦਿ ਗ੍ਰੰਥ, ਪੰ: ੭੪੮-੯*

ਗੁਰੂ ਜੀ ਨੇ ਸਿੱਖਾਂ ਦੇ ਸਭ ਸ਼ੰਕੇ ਨਵਿਰਤ ਕਰ ਦਿੱਤੇ। ਗੁਰੂ ਜੀ ਦੇ ਉਪਦੇਸ਼ ਨਾਲ ਉਹਨਾਂ ਦੇ ਮਨ 'ਚੋਂ ਅਗਿਆਨਤਾ ਦੀ ਧੁੰਦ ਛਟ ਗਈ, ਸਭ ਚਾਨਣ ਹੋ ਗਿਆ ਤੇ ਦੈਵੀ ਗਿਆਨ ਨਾਲ ਮਨ ਭਰਪੂਰ ਹੋ ਗਿਆ।

ਬਾਦਸ਼ਾਹ ਨੇ ਵਿਖਾਵੇ ਦੇ ਤੌਰ ਤੇ ਤਾਂ ਗੁਰੂ ਜੀ ਦਾ ਬੜੇ ਸਤਿਕਾਰ ਨਾਲ ਸੁਆਗਤ ਕੀਤਾ। ਗੁਰੂ ਜੀ ਨੂੰ ਯੁਵਾ ਅਵਸਥਾ ਵਿੱਚ ਗੁਰਗੱਦੀ ਤੇ ਬਿਰਾਜਮਾਨ ਹੋਇਆਂ ਵੇਖਕੇ ਉਸਨੇ ਉਸਦਾ ਪ੍ਰਮਾਤਮਾ ਪ੍ਰਤੀ ਗਿਆਨ ਪਰਖਣ ਲਈ ਸੁਆਲ ਪੁੱਛਿਆ :

"ਹਿੰਦੂ ਜੋ ਰਾਮ, ਨਾਰਾਇਣ, ਪਾਰਬ੍ਰਹਮ ਤੇ ਪ੍ਰਮੇਸ਼ਰ ਦੀ ਪੂਜਾ ਕਰਦੇ ਹਨ ਤੇ ਮੁਸਲਮਾਨ ਜੋ ਰਹਿਮਾਨ ਅੱਲਾਹ ਦੀ ਇਬਾਦਤ ਕਰਦੇ ਹਨ ਦੋਵਾਂ ਵਿੱਚ ਬੁਨਿਆਦੀ ਅੰਤਰ ਕੀ ਹੈ ?" ਗੁਰੂ ਜੀ ਨੇ ਇਸਦਾ ਉੱਤਰ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਉਚਾਰਨ ਕਰਕੇ ਦਿੱਤਾ :

*ਕਾਰਨ ਕਰਨ ਕਰੀਮ॥ ਸਰਬ ਪ੍ਰਤਿਪਾਲ ਰਹੀਮ॥*
*ਅਲਹ ਅਲਖ ਅਪਾਰ॥ ਖੁਦਿ ਖੁਦਾਇ ਵਡ ਬੇਸੁਮਾਰ॥*
*ਓੁਂ ਨਮੋ ਭਗਵੰਤ ਗੁਸਾਈ। ਖਾਲਕੁ ਰਵਿ ਰਹਿਆ ਸਰਬ ਠਾਈ॥ ਰਹਾਉ॥*
*ਜਗੰਨਾਥ ਜਗਜੀਵਨ ਮਾਧੋ॥ ਭਉ ਭੰਜਨ ਰਿਦ ਮਾਹਿ ਅਰਾਧੋ॥*
*ਰਿਖੀਕੇਸ਼ ਗੋਪਾਲ ਗੋੁਵਿੰਦ॥ ਪੂਰਨ ਸਰਬਤ੍ਰ ਮੁਕੰਦ॥੨॥*
*ਮਿਹਰਵਾਨ ਮਉਲਾ ਤੂਹੀ ਏਕ॥ ਪੀਰ ਪੈਕਾਂਬਰ ਸੇਖ॥*
*ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ॥੩॥*
*ਨਾਰਾਇਣ ਨਰਹਰ ਦਇਆਲ॥ ਅਤ ਰਾਮ ਘਟ ਘਟ ਆਧਾਰ॥*
*ਬਾਸੁਦੇਵ ਬਸਤ ਸਭ ਠਾਇ॥ ਲੀਲਾ ਕਿਛੁ ਲਖੀ ਨ ਜਾਇ॥੪॥*
*ਮਿਹਰ ਦਇਆ ਕਰਿ ਕਰਨੈਹਾਰ॥ ਭਗਤਿ ਬੰਦਗੀ ਦੇਹਿ ਸਿਰਜਣਹਾਰ॥*
*ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ॥੫॥*

*(ਆਦਿ ਗ੍ਰੰਥ ਪੰ: ੮੯੬-੭)*

ਫਿਰ ਬਾਦਸ਼ਾਹ ਨੇ ਗੁਰੂ ਜੀ ਨੂੰ ਸੰਸਾਰ ਦੇ ਪ੍ਰਬੰਧ ਦੀ ਵਿਆਖਿਆ ਕਰਨ ਲਈ ਆਖਿਆ। ਗੁਰੂ ਜੀ ਦਾ ਉੱਤਰ ਸੀ, "ਜਿਸਨੇ ਇਸਨੂੰ ਸਾਜਿਆ ਹੈ ਤੇ ਜੋ ਇਸਦੀ ਰੱਖਿਆ ਕਰ ਰਿਹਾ ਹੈ, ਉਹੋ ਹੀ ਇਸਦਾ ਸੰਘਾਰ ਕਰੇਗਾ। ਅਣਗਿਣਤ ਜਾਨਵਰ ਜੋ ਦ੍ਰਿਸ਼ਟ ਅਤੇ ਅਦ੍ਰਿਸ਼ਟ ਹਨ, ਜੋ ਪ੍ਰਮਾਤਮਾ ਨੇ ਉਪਜਾਏ ਹਨ, ਫਿਰ ਉਸੇ ਵਿੱਚ ਸਮਾ ਜਾਣਗੇ। ਅਭਿਮਾਨ ਕਾਰਨ

ਸਭ ਹੀ ਦੁੱਖ ਪਾਉਂਦੇ ਹਨ, ਪਰ ਜਦੋਂ ਪੁਰਸ਼ ਦਾ ਸੱਚੇ ਗੁਰੂ ਨਾਲ ਮਿਲਾਪ ਹੁੰਦਾ ਹੈ ਤੇ ਉਹ ਸੰਤਾਂ ਦੀ ਸੰਗਤਿ ਮਾਣਦਾ ਹੈ ਤਾਂ ਉਸ ਨੂੰ ਮੁਕਤੀ ਪ੍ਰਾਪਤ ਹੁੰਦੀ ਹੈ।"

ਇਸਤੇ ਬਾਦਸ਼ਾਹ ਨੇ ਪੁੱਛਿਆ ਕਿ ਵਿਅਕਤੀ ਦੁਨੀਆਂ ਦੇ ਸੰਪਰਕ 'ਚ ਆਕੇ ਕਿਵੇਂ ਆਪਣਾ ਮਨ ਸ਼ੁੱਧ ਤੇ ਪਵਿੱਤਰ ਰੱਖ ਸਕਦਾ ਹੈ। ਤਦ ਗੁਰੂ ਜੀ ਨੇ ਆਪਣਾ ਉੱਤਰ ਗੁਰੂ ਅਮਰਦਾਸ ਜੀ ਦਾ ਸ਼ਬਦ ਉਚਾਰਣ ਕਰਕੇ ਦਿੱਤਾ :—

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*
*ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ॥ ੧॥*
*ਜਪਿ ਮਨ ਮੇਰੇ ਤੂੰ ਏਕੋ ਨਾਮੁ॥*
*ਸਤਿਗੁਰਿ ਦੀਆ ਮੋਕਉ ਏਹੁ ਨਿਧਾਨੁ॥੧॥ ਰਹਾਉ॥*
*ਸਿਧਾਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥*
*ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥੨॥*
*ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥*
*ਸਤਿਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥*
*ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ॥*
*ਮਮਤਾ ਕੀ ਮਲੁ ਉਤਰੈ ਇਹੁ ਮਨਾ ਹਛਾ ਹੋਇ॥੪॥*

*(ਵਡਹੰਸਾ ਮਹਲਾ ੩, ਆਦਿ ਗ੍ਰੰਥ ਪੰ: ੫੫੮)*

ਫਿਰ ਬਾਦਸ਼ਾਹ ਨੇ ਪੁੱਛਿਆ, "ਗੁਰੂ ਜੀ ਇਹ ਦੱਸੋ ਕਿ ਹਿੰਦੂਆਂ ਤੇ ਮੁਸਲਮਾਨਾਂ 'ਚੋਂ ਕਿਹੜੇ ਵਧੇਰੇ ਪਵਿੱਤਰ ਹਨ। ਕੀੜੇ ਤੋਂ ਲੈਕੇ ਹਾਥੀ ਤੱਕ ਸਭ ਜਾਨਵਰਾਂ ਵਿੱਚ ਚਾਰੇ ਤੱਤ ਵਿਆਪਤ ਹਨ, ਫਿਰ ਉਹਨਾਂ ਦੇ ਪ੍ਰਕਾਸ਼, ਗਿਆਨ ਤੇ ਸਮਝ ਵਿੱਚ ਭਿੰਨਤਾ ਕਿਉਂ ਹੈ?" "ਗੁਰੂ ਜੀ ਨੇ ਭਗਤ ਕਬੀਰ ਦੇ ਸ਼ਬਦ ਰਾਹੀਂ ਉੱਤਰ ਦਿੱਤਾ" :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਦੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ, ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ ਰਹਾਊ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੇ॥*
*ਨਾ ਕੁਛ ਪੋਚ ਮਾਟੀ ਕੇ ਭਾਂਡੇ ਨ ਕਛੁ ਪੋਚ ਕੁੰਭਾਰੇ॥੨॥*
*ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥੩॥*
*ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥*
*ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨ ਡੀਠਾ॥੪॥*

*(ਬਿਭਾਸ ਪ੍ਰਭਾਤੀ, ਆਦਿ ਗ੍ਰੰਥ, ਪੰ: ੧੩੪੯-੧੩੫੦)*

ਸਮਰਾਟ ਨੇ ਇਹਨਾਂ ਸ਼ਬਦਾਂ ਤੇ ਗੁਰੂ ਜੀ ਵੱਲੋਂ ਆਪਣੇ ਸਿਧਾਂਤਾਂ ਦੀ ਵਿਆਖਿਆ ਵਿੱਚ ਬੜੀ ਦਿਲਚਸਪੀ ਦਿਖਾਈ ਤੇ ਗੁਰੂ ਜੀ ਤੋਂ ਵਿਦਾ ਲੈਣ ਤੋਂ ਪਹਿਲਾਂ ਗੁਰੂ ਜੀ ਦੇ ਮੂੰਹੋਂ ਬਾਦਸ਼ਾਹ ਦੇ ਕਰਤੱਵਾਂ ਤੇ ਵਿਸ਼ੇਸ਼ਤਾਵਾਂ ਬਾਰੇ ਵਿਚਾਰ ਸੁਣਨ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਨੇ ਕਿਹਾ, "ਚੰਗਾ ਬਾਦਸ਼ਾਹ ਸਦਾ ਹੀ ਲੋਕ-ਹਿਤੈਸ਼ੀ ਹੋਣਾ ਚਾਹੀਦਾ ਹੈ। ਉਹ ਕਿਸੇ ਵੀ ਪੁਰਸ਼ ਨੂੰ ਦੁੱਖ ਵਿੱਚ ਵੇਖਣਾ ਸਹਿਣ ਨਹੀਂ ਕਰ ਸਕਦਾ ਤੇ ਦੁੱਖ ਦੂਰ ਕਰਨ ਲਈ ਮਨ, ਤਨ ਅਤੇ ਧਨ ਨਾਲ ਯਤਨ ਕਰਦਾ ਹੈ। ਜੇ ਉਹ ਵੇਖਦਾ ਹੈ ਕਿ ਕਿਸੇ ਕੋਲ ਖਾਣ ਲਈ ਭੋਜਨ ਨਹੀਂ ਜਾਂ ਰਹਿਣ ਲਈ ਘਰ ਨਹੀਂ ਤਾਂ ਉਹ ਉਹਦੀਆਂ ਲੋੜਾਂ ਪੂਰੀਆਂ ਕਰਦਾ ਹੈ। ਉਹ ਗਰੀਬਾਂ ਨੂੰ ਕੰਮ ਦਿੰਦਾ ਹੈ, ਜਿਵੇਂ ਢੱਠੇ ਖੂਹ ਨੂੰ ਜਾਂ ਪੁਲ ਨੂੰ ਉਸਾਰਨ ਦਾ ਕੰਮ, ਉੱਘੜ-ਦੁੱਘੜੇ ਰਾਹ ਨੂੰ ਪੱਧਰਾ ਕਰਨ ਜਾਂ ਸੜਕ ਕਿਨਾਰੇ ਦਰੱਖਤ ਲਾਉਣ ਦਾ ਕੰਮ ਦਿੰਦਾ ਹੈ।" ਇਸ ਉਪ੍ਰੰਤ ਗੁਰੂ ਜੀ ਸਮਰਾਟ ਕੋਲੋਂ ਵਿਦਾ ਲੈ ਕੇ ਚਲੇ ਗਏ।

# ਕਾਂਡ—3

**ਗੁਰੂ ਜੀ ਨੇ ਜਹਾਂਗੀਰ ਦੀ ਜਾਨ ਬਚਾਉਣੀ**--ਬਾਦਸ਼ਾਹ ਨੇ ਸੁਣਿਆ ਹੋਇਆ ਸੀ ਕਿ ਗੁਰੂ ਜੀ ਨੂੰ ਸ਼ਿਕਾਰ ਖੇਡਣ ਦਾ ਬਹੁਤ ਸ਼ੌਕ ਹੈ। ਇੱਕ ਦਿਨ ਉਸਨੇ ਗੁਰੂ ਜੀ ਨੂੰ ਸ਼ਿਕਾਰ ਖੇਡਣ ਲਈ ਨਾਲ ਜਾਣ ਲਈ ਬੇਨਤੀ ਕੀਤੀ। ਜਦੋਂ ਜੰਗਲ ਵਿੱਚ ਗਏ ਤਾਂ ਇੱਕ ਸ਼ੇਰ ਆ ਨਿਕਲਿਆ ਤੇ ਬਾਦਸ਼ਾਹ ਵੱਲ ਝਪਟਿਆ। ਹਾਥੀ ਤੇ ਘੋੜੇ ਡਰ ਗਏ ਤੇ ਢੋਲਚੀ ਜੋ ਨਾਲ ਸਨ ਭੈਭੀਤ ਹੋਏ ਚੀਕਣ-ਚਿਲਾਉਣ ਲੱਗੇ। ਗੋਲੀਆਂ ਛੱਡੀਆਂ ਗਈਆਂ ਤੇ ਤੀਰ ਚਲਾਏ ਗਏ, ਪਰ ਉਹ ਸਭ ਸ਼ੇਰ ਦੇ ਆਸੇ-ਪਾਸੇ ਲੰਘ ਗਏ। ਡਰ ਦੇ ਮਾਰੇ ਸਾਹ-ਸਤ ਹੀਣ ਹੋਏ ਬਾਦਸ਼ਾਹ ਨੇ ਗੁਰੂ ਜੀ ਨੂੰ ਸਹਾਇਤਾ ਲਈ ਪੁਕਾਰਿਆ। ਗੁਰੂ ਜੀ ਘੋੜੇ ਤੋਂ ਉਤਰੇ, ਢਾਲ ਤੇ ਤਲਵਾਰ ਲੈਕੇ ਸ਼ੇਰ ਤੇ ਸਮਰਾਟ ਦੇ ਵਿਚਕਾਰ ਫੁਰਤੀ ਨਾਲ ਆ ਗਏ। ਸ਼ੇਰ ਜਿਉਂ ਹੀ ਝਪਟਾ ਮਾਰਨ ਲਈ ਉਛਲਣ ਲੱਗਾ, ਗੁਰੂ ਜੀ ਨੇ ਤਲਵਾਰ ਦਾ ਐਸਾ ਵਾਰ ਕੀਤਾ ਕਿ ਉਹ ਬੇਜਾਨ ਹੋਕੇ ਧਰਤੀ ਤੇ ਡਿੱਗ ਪਿਆ। ਬਾਦਸ਼ਾਹ ਨੇ ਕਿਸਮਤ ਦਾ ਸ਼ੁਕਰ ਕੀਤਾ ਤੇ ਗੁਰੂ ਜੀ ਨੇ ਉਸ ਨੂੰ ਸ਼ੇਰ ਦੇ ਮੂੰਹ ਤੋਂ ਬਚਾ ਲਿਆ ਹੈ।

**ਚੰਦੂ ਦੀ ਸਾਜਿਸ਼ ਤੇ ਗੁਰੂ ਜੀ ਦਾ ਗਵਾਲੀਅਰ ਦੇ ਕਿਲੇ 'ਚ ਜਾਣਾ**—ਜਦ ਬਾਦਸ਼ਾਹ ਆਗਰਾ ਜਾਣ ਲਈ ਤਿਆਰ ਹੋਇਆ ਤਾਂ ਉਸ ਨੇ ਗੁਰੂ ਜੀ ਨੂੰ ਨਾਲ ਜਾਣ ਲਈ ਬੇਨਤੀ ਕੀਤੀ। ਵਾਰ-ਵਾਰ ਕਹਿਣ ਕਾਰਨ ਗੁਰੂ ਜੀ ਨੇ ਹਾਂ ਕਰ ਦਿੱਤੀ। ਜਦ ਉਹ ਰਾਹ ਵਿੱਚ ਸ਼ਿਕਾਰ ਖੇਡ ਰਹੇ ਸਨ ਤਾਂ ਬਾਦਸ਼ਾਹ ਨੇ ਮੌਕਾ ਵੇਖਕੇ ਗੁਰੂ ਜੀ ਨੂੰ ਦੱਸਿਆ ਕਿ ਲੋਕ ਉਸ ਵਿਰੁੱਧ ਕੀ ਕਹਿ ਰਹੇ ਸਨ—'ਗੁਰੂ ਜੀ ਮੇਰੇ ਮੰਤਰੀ ਤੇ ਦਰਬਾਰੀ ਮੈਨੂੰ ਦਸਦੇ ਹਨ ਕਿ ਭਾਵੇਂ ਤੁਹਾਡਾ ਸੱਚਮੁੱਚ ਹੀ ਦੁਨਿਆਵੀ ਕਾਰ-ਵਿਹਾਰ ਨਾਲ ਕੋਈ ਸੰਬੰਧ ਨਹੀਂ ਹੋਣਾ ਚਾਹੀਦਾ, ਤੁਸੀਂ ਫਿਰ ਵੀ ਆਪਣੇ ਆਪ ਨੂੰ ਦੁਨੀਆਂ ਦਾ ਸੱਚਾ ਪਾਤਸ਼ਾਹ ਆਖਦੇ ਹੋ ਤੇ ਤੁਹਾਡੇ ਸਿੱਖ ਮੈਨੂੰ ਜੋ ਕਿ ਸ਼ਾਹੀ ਵੰਸ਼ 'ਚੋਂ ਹਾਂ 'ਤੇ ਅਨੇਕ ਪ੍ਰਦੇਸ਼ਾਂ ਦਾ ਸੁਆਮੀ ਹਾਂ ਤੇ ਪ੍ਰਜਾ ਦਾ ਪਾਲਣਹਾਰਾ ਹਾਂ ਝੂਠਾ ਬਾਦਸ਼ਾਹ ਕਹਿੰਦੇ ਹਨ। ਕੀ ਇਹ ਸੱਚ ਹੈ ? ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਮੈਂ ਕਦੇ ਵੀ ਕਿਸੇ ਨੂੰ ਨਹੀਂ ਕਿਹਾ ਕਿ ਉਹ ਮੈਨੂੰ ਸੱਚਾ ਪਾਤਸ਼ਾਹ ਕਹੇ ਪਰ ਜਿਥੇ ਲੋਕਾਂ ਵਿੱਚ ਆਪਸੀ ਪਿਆਰ ਹੋਵੇ ਉੱਥੇ ਕਿਸੇ ਉਚੇਚ ਦੀ ਲੋੜ ਨਹੀਂ ਰਹਿੰਦੀ ਤੇ ਵਿਅਕਤੀ ਨਾਲ ਜਿਹੋ ਜਿਹਾ ਵਰਤ-ਵਿਹਾਰ ਕੀਤਾ ਜਾਂਦਾ ਹੈ ਉਹੋ ਜਿਹਾ ਉਹ ਦੂਸਰਿਆਂ ਨਾਲ ਕਰਦਾ ਹੈ, ਮੈਂ ਆਪਣੇ ਸਿੱਖਾਂ ਨੂੰ ਉਤਨਾ ਪਿਆਰ ਦਿੰਦਾ ਹਾਂ ਜਿਤਨਾ ਉਹ ਪ੍ਰੇਮ ਮੇਰੇ ਨਾਲ ਕਰਦੇ ਹਨ। ਗੁਰੂ ਨਾਨਕ ਦੇਵ ਜੀ ਅਨੁਸਾਰ ਅਕਾਲ ਪੁਰਖ ਹੀ ਕੇਵਲ ਇੱਕੋ ਇੱਕ ਸਹਿਨਸ਼ਾਹ ਹੈ। ਉਹਨਾਂ ਨੇ 'ਜਪੁਜੀ' ਵਿੱਚ ਕਿਹਾ ਹੈ :

*ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥*

*(ਆਦਿ ਗ੍ਰੰਥ, ਪੰ: ੬ )*

ਬਾਦਸ਼ਾਹ ਨੇ ਸੁਣਿਆ ਪਰ ਉਹਦੀ ਤਸੱਲੀ ਨ ਹੋਈ ਤੇ ਉਹ ਅਤੇ ਗੁਰੂ ਜੀ ਆਪਣੇ-ਆਪਣੇ ਤੰਬੂਆਂ 'ਚ ਚਲੇ ਗਏ।

ਲੌਢੇ ਪਹਿਰ ਇੱਕ ਘਾਹੀ, ਗੁਰੂ ਜੀ ਦੀ ਆਮਦ ਸੁਣਕੇ, ਦਰਸ਼ਨਾਂ ਦੀ ਇੱਛਾ ਨਾਲ ਆਇਆ। ਉਹਦੇ ਪੁੱਛਣ ਤੇ ਕਿਸੇ ਨੇ ਗਲਤੀ ਨਾਲ ਗੁਰੂ ਜੀ ਦੀ ਥਾਂ ਤੇ ਬਾਦਸ਼ਾਹ ਸਮਝਕੇ ਕਿਹਾ ਕਿ ਉਹ 'ਉਸ ਦਰੱਖਤ ਥੱਲੇ ਆਰਾਮ ਕਰ ਰਹੇ ਹਨ।' ਘਾਹੀ ਨਮਸਕਾਰ ਕਰਨ ਲਈ ਗਿਆ। ਕੋਲ ਭੇਟਾ ਲਈ ਕੇਵਲ ਦੋ ਪੈਸੇ ਸਨ। ਉਸਨੇ ਉਹ ਜੇਬ 'ਚੋਂ ਕੱਢੇ, ਬਾਦਸ਼ਾਹ ਅੱਗੇ ਰੱਖੇ ਤੇ ਫਿਰ ਇਸ ਤਰ੍ਹਾਂ ਸੰਬੋਧਿਤ ਹੋਇਆ : "ਹੇ ਸੱਚੇ ਪਾਤਸ਼ਾਹ, ਧਰਤੀ ਦੇ ਸਭ ਬਾਦਸ਼ਾਹ ਝੂਠੇ ਹਨ। ਤੁਹਾਡਾ ਰਾਜ ਜੁਗੋ ਜੁਗ ਅਟੱਲ ਹੈ। ਆਖ਼ਰੀ ਘੜੀ ਵਿੱਚ ਮੇਰੀ ਰੱਖਿਆ ਕਰਨੀ ਤੇ ਮੈਨੂੰ ਨਰਕਾਂ 'ਚੋਂ ਬਚਾ ਲੈਣਾ। ਮੈਂ ਆਪ ਜੀ ਦਾ ਗਰੀਬ ਸਿੱਖ ਹਾਂ। ਤੁਹਾਡੀ ਬਾਦਸ਼ਾਹੀ ਸੱਚੀ ਤੇ ਰੱਖਿਆ ਕਰਨ ਦੇ ਸਮਰੱਥ ਹੈ।" ਤਦ ਬਾਦਸ਼ਾਹ ਨੇ ਆਪਣੇ ਦਰਬਾਰੀਆਂ ਨੂੰ ਕਿਹਾ, "ਮੈਂ ਤਾਂ ਆਪਣਾ ਬਚਾ ਆਪ ਨਹੀਂ ਕਰ ਸਕਦਾ, ਮੈਂ ਇਸ ਆਦਮੀ ਦੀ ਕਿਵੇਂ ਰੱਖਿਆ ਕਰ ਸਕਦਾ ਹਾਂ, ਜਿਸ ਤਰ੍ਹਾਂ ਦੀ ਉਹਦੀ ਇੱਛਾ ਹੈ?" ਬਾਦਸ਼ਾਹ ਨੂੰ ਚੰਗੀ ਤਰ੍ਹਾਂ ਸਮਝ ਆ ਗਈ ਕਿ ਗੁਰੂ ਜੀ ਕੋਲ ਤਾਂ ਕੋਈ ਸਮਾਂ ਹੀ ਨਹੀਂ ਸੀ ਕਿ ਉਹ ਪ੍ਰਾਰਥਕ ਨੂੰ ਇਹ ਪ੍ਰੇਰਨਾ ਦੇ ਸਕਦਾ ਕਿ ਉਹ ਉਸ ਨੂੰ ਸੱਚਾ ਪਾਤਸ਼ਾਹ ਕਹੇ। ਫਿਰ ਉਸਨੇ ਘਾਹੀ ਨੂੰ ਕਿਹਾ, "ਮੈਂ ਤਾਂ ਝੂਠਾ ਬਾਦਸ਼ਾਹ ਹਾਂ।" ਫਿਰ ਗੁਰੂ ਵੱਲ ਇਸ਼ਾਰਾ ਕਰਦਿਆਂ ਉਸ ਕਿਹਾ ਕਿ "ਉਧਰ ਹੈ ਸੱਚਾ ਪਾਤਸ਼ਾਹ।" ਘਾਹੀ ਨੇ ਆਪਣੇ ਦੋ ਪੈਸੇ ਉਠਾਏ ਤੇ ਗੁਰੂ ਜੀ ਵੱਲ ਦੌੜਿਆ ਗਿਆ। ਗੁਰੂ ਜੀ ਉਸ ਨੂੰ ਪਿਆਰ ਨਾਲ ਮਿਲੇ ਤੇ ਇਹ ਉਪਦੇਸ਼ ਦਿੱਤਾ : "ਭਾਈ, ਪ੍ਰਮਾਤਮਾ ਦਾ ਧਿਆਨ ਧਰੋ। ਈਮਾਨਦਾਰੀ ਵਾਲਾ ਜੀਵਨ ਜੀਉ, ਗੁਆਂਢੀ ਦੀ ਇਸਤਰੀ ਤੇ ਦੌਲਤ ਵੱਲ ਮੈਲੀ ਨਜ਼ਰ ਨ ਰੱਖੋ। ਦੁਖੀਆਂ ਨਾਲ ਹਮਦਰਦੀ ਕਰੋ। ਗੁਰੂ ਦੀ ਆਗਿਆ ਦਾ ਪਾਲਣਾ ਕਰੋ। ਤੁਸੀਂ ਇਸ ਸੰਸਾਰ ਵਿੱਚ ਸੁੱਖੀ ਤੇ ਅਗਲੇ ਵਿੱਚ ਸੁਹੇਲੇ ਰਹੋਗੇ।"

ਜਦੋਂ ਸਮਰਾਟ ਤੇ ਗੁਰੂ ਜੀ ਉਚਿਤ ਸਮੇਂ ਤੇ ਆਗਰਾ ਪਹੁੰਚੇ ਤਾਂ ਗੁਰੂ ਜੀ ਦਾ ਬੜੀਆਂ ਖੁਸ਼ੀਆਂ ਨਾਲ ਲੋਕਾਂ ਵੱਲੋਂ ਸੁਆਗਤ ਕੀਤਾ ਗਿਆ। ਚੰਦੂ ਮਨ ਵਿੱਚ ਸੋਚਣ ਲੱਗਾ ; "ਜਦੋਂ ਹੀ ਮੌਕਾ ਮਿਲਿਆ, ਗੁਰੂ ਮੇਰੇ ਤੋਂ ਜ਼ਰੂਰ ਬਦਲਾ ਲਵੇਗਾ। ਮੇਰਾ ਤਾਂ ਹੀ ਬਚਾ ਹੋ ਸਕਦਾ ਹੈ ਜੇ ਮੈਂ ਕਿਸੇ ਢੰਗ ਨਾਲ ਉਸ ਨੂੰ ਕੈਦ ਕਰਾਉਣ ਵਿੱਚ ਸਫਲ ਹੋ ਜਾਵਾਂ। ਤੇ ਇਸ ਮੰਤਵ ਲਈ ਮੈਨੂੰ ਆਪਣੀਆਂ ਸਾਰੀਆਂ ਕੋਸ਼ਿਸ਼ਾਂ ਤੇ ਬੁੱਧੀ ਲਾ ਦੇਣੀ ਚਾਹੀਦੀ ਹੈ।"

ਬਾਦਸ਼ਾਹ ਆਗਰੇ ਵਿੱਚ ਸਖ਼ਤ ਬਿਮਾਰ ਹੋ ਗਿਆ ਤੇ ਸੋਚਣ ਲੱਗਾ ਕਿ ਕਦੋਂ ਉਹ ਸ਼ੁਭ ਘੜੀ ਆਵੇ ਜਦੋਂ ਉਹ ਰਾਜ਼ੀ ਹੋਕੇ ਤਖ਼ਤ ਤੇ ਬਿਰਾਜਮਾਨ ਹੋਵੇ। ਕਿਹਾ ਜਾਂਦਾ ਹੈ ਕਿ ਭਾਵੇਂ ਉਹ ਮੁਸਲਮਾਨ ਸੀ ਫਿਰ ਵੀ ਉਸਨੇ ਇੱਕ ਹਿੰਦੂ ਜੋਤਸ਼ੀ ਤੋਂ ਇਸ ਬਾਰੇ ਸਲਾਹ ਲਈ। ਉਂਝ ਜੋਤਸ਼ੀ ਤੋਂ ਪੁੱਛਣਾ ਬਾਦਸ਼ਾਹ ਲਈ ਅਸੁਭਾਵਿਕ ਵੀ ਨਹੀਂ ਸੀ ਕਿਉਂਕਿ ਉਹਦੀ ਮਾਂ ਹਿੰਦੂ ਰਾਜਕੁਮਾਰੀ ਸੀ ਤੇ ਉਸਦੀ ਇੱਕ ਪਤਨੀ ਵੀ ਹਿੰਦੂ ਧਰਮ ਦੀ ਸੀ। ਚੰਦੂ ਚੋਰੀ-ਚੋਰੀ ਜੋਤਸ਼ੀ ਨੂੰ ਮਿਲਿਆ ਤੇ ਉਸ ਨੂੰ ਦੱਸਿਆ ਕਿ ਕਿਵੇਂ ਗੁਰੂ ਜੀ ਦੇ ਪਿਤਾ ਨੇ ਉਹਦੀ ਧੀ ਦਾ ਰਿਸ਼ਤਾ ਠੁਕਰਾ ਦਿੱਤਾ ਸੀ ਜਿਸਦੇ ਫਲਸਰੂਪ ਉਸਦੀ ਧੀ ਉਹਦੇ ਘਰ ਤਿਰਸਕਾਰੀ ਹੋਈ ਰੁਲ ਰਹੀ ਹੈ ਤੇ ਉਸਦਾ ਰਿਸ਼ਤਾ ਲੈਣ ਨੂੰ ਕੋਈ ਤਿਆਰ ਨਹੀਂ ਹੈ। ਧੀ

ਦੇ ਕੁਆਰੇ ਰਹਿਣ ਕਾਰਨ ਨਾ ਉਸ ਨੂੰ ਭੁੱਖ ਲੱਗਦੀ ਹੈ ਨਾ ਹੀ ਨੀਂਦ ਆਉਂਦੀ ਹੈ। ਚੰਦੂ ਨੇ ਜੋਤਸ਼ੀ ਨੂੰ ਇੱਕ ਵੱਡੀ ਰਕਮ ਰਿਸ਼ਵਤ ਵਜੋਂ ਦਿੱਤੀ ਤਾਂ ਜੋ ਉਹ ਅਜਿਹਾ ਢੰਗ ਤਰੀਕਾ ਲੱਭੇ ਤੇ ਸਾਜ਼ਿਸ਼ ਘੜੇ ਜਿਸ ਨਾਲ ਗੁਰੂ ਲਈ ਉਸ ਨੂੰ ਕੋਈ ਹਾਨੀ ਪਹੁੰਚਾਉਣੀ ਸੰਭਵ ਨਾ ਹੋ ਸਕੇ।

ਜਦ ਅਗਲੇ ਦਿਨ ਜੋਤਸ਼ੀ ਬਾਦਸ਼ਾਹ ਸਾਹਮਣੇ ਹਾਜ਼ਰ ਹੋਇਆ ਤਾਂ ਉਸਨੇ ਕਿਹਾ, "ਬਾਦਸ਼ਾਹ ਸਲਾਮਤ ਉਪਰ ਸਾਢੇ 5 ਸਾਲ ਤੋ ਸਾੜਸਤੀ ਚੱਲ ਰਹੀ ਹੈ ਤੇ ਅਜੇ ਆਪ ਨੂੰ ਢਾਈ ਸਾਲ ਹੋਰ ਖ਼ਤਰਾ ਹੈ। ਸ਼ਨੀ ਬੜਾ ਸ਼ਕਤੀਵਾਨ ਹੈ ਤੇ ਉਹਦੀ ਕਰੋਪੀ ਆਪ ਉੱਪਰ ਹੈ। ਉਹ ਆਪਣਾ ਕਰੋਪ ਤੁਹਾਡੇ ਤੇ ਇੱਕ ਵਾਰ ਹੋਰ ਨਾਜ਼ਲ ਕਰੇਗਾ। ਤੁਸੀਂ ਭਾਵੇਂ ਆਪਣੇ ਵਜ਼ਨ ਦੇ ਬਰਾਬਰ ਸੋਨਾ ਖ਼ੈਰਾਤ ਵਜੋਂ 'ਤੁਲਾਦਾਨ' ਦੇ ਰੂਪ ਵਿੱਚ ਦੇ ਦਿੱਤਾ ਹੈ ਤੇ ਹੋਰ ਵੀ ਅਣਗਿਣਤ ਬਲੀਆਂ ਦਿੱਤੀਆਂ ਹਨ ਪਰ ਇੱਕ ਕੰਮ ਅਜੇ ਕਰਨ ਵਾਲਾ ਰਹਿੰਦਾ ਹੈ। ਤੁਹਾਡੇ ਭਲੇ ਵਿੱਚ ਹੋਵੇਗਾ ਜੇ ਕੋਈ ਸੰਤਪੁਰਸ਼ ਆਪ ਲਈ ਗਵਾਲੀਅਰ ਦੇ ਕਿਲ੍ਹੇ ਵਿੱਚ ਤਪ ਕਰੇ, ਤੁਹਾਡੀ ਸਿਹਤਯਾਬੀ ਲਈ ਦੁਆ ਕਰੇ ਤਾਂ ਜੋ ਤੁਸੀਂ ਗ੍ਰਹਿਆਂ ਦੇ ਮਾੜੇ ਪ੍ਰਭਾਵਾਂ ਤੋਂ ਮੁਕਤੀ ਪਾ ਸਕੋ। ਜੇ ਅਜਿਹਾ ਨਾ ਕੀਤਾ ਗਿਆ ਤਾਂ ਤੁਹਾਡੇ ਜੀਵਨ ਨੂੰ ਗੰਭੀਰ ਖ਼ਤਰਾ ਹੋਵੇਗਾ।"

ਬਾਦਸ਼ਾਹ ਭੈਭੀਤ ਹੋ ਗਿਆ ਤੇ ਮੰਤਰੀਆਂ ਦੀ ਸਲਾਹ ਪੁੱਛੀ। ਚੰਦੂ ਨੇ ਉਹਨਾਂ ਨੂੰ ਪਹਿਲਾਂ ਹੀ ਗੰਢ ਲਿਆ ਹੋਇਆ ਸੀ। ਉਹਨਾਂ ਨੇ ਜੋਤਸ਼ੀ ਦੀ ਸਲਾਹ ਦੀ ਪ੍ਰੋੜ੍ਹਤਾ ਕੀਤੀ ਤੇ ਇਹ ਸੁਝਾਅ ਦਿੱਤਾ ਕਿ ਗੁਰੂ ਹਰਿਗੋਬਿੰਦ ਜੋ ਸ਼ਾਹੀ ਕੈਂਪ ਵਿੱਚ ਹੀ ਹੈ, ਉਹਨਾਂ ਨੂੰ ਜੋਤਸ਼ੀ ਦੀ ਸਲਾਹ ਤੇ ਤਾੜਨਾ ਨੂੰ ਧਿਆਨ 'ਚ ਰੱਖਕੇ ਕਿਲ੍ਹੇ ਵਿੱਚ ਭੇਜ ਦਿੱਤਾ ਜਾਵੇ। ਇਹ ਸਲਾਹ ਬਾਦਸ਼ਾਹ ਦੀ ਰੁਚੀ ਅਨੁਸਾਰ ਹੀ ਸੀ।

ਜਦੋਂ ਗੁਰੂ ਜੀ ਨੂੰ ਬਾਦਸ਼ਾਹ ਨੇ ਆਪਣਾ ਫ਼ੈਸਲਾ ਸੁਣਾਇਆ, ਤਾਂ ਉਹ ਝੱਟ ਸਹਿਮਤ ਹੋ ਗਏ। ਨਿਰਣਾ ਕਰਨ ਪਿੱਛੋਂ ਗੁਰੂ ਜੀ ਨੇ ਹੁਕਮ ਕੀਤਾ ਕਿ ਉਸ ਦੀਆਂ ਫ਼ੌਜਾਂ ਅਤੇ ਕੈਂਪ ਜਿਸ ਥਾਂ ਉੱਤੇ ਹੈ, ਉੱਥੇ ਹੀ ਰਹੇ। ਅਗਲੀ ਸਵੇਰ ਉਹ ਆਪਣੇ ਪੰਜ ਸਿੱਖਾਂ ਨੂੰ ਨਾਲ ਲੈਕੇ ਬਾਦਸ਼ਾਹ ਦਾ ਹੁਕਮ ਮੰਨਣ ਹਿਤ ਉਥੋਂ ਚਲੇ ਗਏ। ਵਿਦਾਇਗੀ ਸਮੇਂ ਉਹਨਾਂ ਸੈਨਾ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਉਹ ਪਾਪੀ ਚੰਦੂ ਨੂੰ ਪਾਪ ਕਰਨ ਲਈ ਤੇ ਮੌਜਾਂ ਕਰਨ ਲਈ ਖੁਲ੍ਹਾ ਛੱਡ ਰਹੇ ਹਨ। ਗੁਰੂ ਜੀ ਦਾ ਉੱਤਰ ਸੀ : 'ਅਜੇ ਸਮਾਂ ਨਹੀਂ ਆਇਆ। ਪ੍ਰਮਾਤਮਾ ਦੀ ਜਦੋਂ ਇੱਛਾ ਹੋਈ ਸਭ ਕਾਰਜ ਪੂਰੇ ਹੋਣਗੇ। ਸਹਿਜ ਪੱਕੇ ਸੋ ਮਿੱਠਾ ਹੋਏ।'

ਜਦੋਂ ਕਿਲ੍ਹੇ ਵਿੱਚ ਪਤਾ ਲੱਗਾ ਕਿ ਗੁਰੂ ਜੀ ਆ ਰਹੇ ਹਨ ਤਾਂ ਉਥੇ ਖ਼ੁਸ਼ੀ ਦੀ ਲਹਿਰ ਦੌੜ ਗਈ। ਉਥੇ ਬਹੁਤ ਸਾਰੇ ਰਾਜੇ ਕੈਦ ਸਨ ਜਿਹਨਾਂ ਦੇ ਤਖ਼ਤ ਤਾਜ ਤੇ ਰਾਜ ਜਹਾਂਗੀਰ ਨੇ ਖੋਹ ਲਏ ਸਨ ਤੇ ਉਹ ਹੁਣ ਦੁਰਬਲ ਹੋ ਗਏ ਸਨ, ਮੈਲੇ ਕੁਚੈਲੇ ਵਸਤਰਾਂ ਨਾਲ ਗੰਦਗੀ ਭਰੇ ਮਾਹੌਲ ਵਿੱਚ ਨੀਚ ਪਹਿਰੇਦਾਰਾਂ ਅਧੀਨ ਅਭਾਗਾ ਜੀਵਨ ਜਿਊਣ ਲਈ ਮਜਬੂਰ ਸਨ। ਉਹਨਾਂ ਦਾ ਵਿਸ਼ਵਾਸ ਸੀ ਕਿ ਗੁਰੂ ਜੀ ਦੀ ਮਦਾਖਲਤ ਨਾਲ ਉਹ ਆਜ਼ਾਦ ਹੋ ਜਾਣਗੇ ਤੇ ਆਪਣੇ ਪਰਿਵਾਰਾਂ ਤੇ ਰਿਆਸਤਾਂ ਵਿੱਚ ਜਾ ਸਕਣਗੇ। ਕਿਲ੍ਹੇ ਦਾ ਗਵਰਨਰ ਹਰੀ ਦਾਸ ਵੀ ਖ਼ੁਸ਼ ਸੀ। ਉਹ ਗੁਰੂ ਜੀ ਦੇ ਦਰਸ਼ਨ ਕਰਨ ਦਾ ਅਭਿਲਾਸ਼ੀ ਸੀ ਪ੍ਰੰਤੂ ਸਰਕਾਰੀ ਨੌਕਰੀ ਦੀ ਜ਼ਿੰਮੇਂਵਾਰੀ ਕਾਰਨ ਉਹ ਇਸ ਮੰਤਵ ਲਈ ਨੌਕਰੀ ਤੋਂ ਗ਼ੈਰ-

ਹਾਜ਼ਰ ਨਹੀਂ ਹੋ ਸਕਦਾ ਸੀ। ਉਹ ਹੁਣ ਗੁਰੂ ਜੀ ਦੇ ਦਰਸ਼ਨਾਂ ਲਈ ਗਿਆ, ਗੁਰੂ ਜੀ ਨੂੰ ਉਸ ਨੇ ਡੰਡੌਤ ਕੀਤੀ ਤੇ ਗੁਰੂ ਜੀ ਦੀ ਚਰਨ-ਧੂੜ ਆਪਣੇ ਸਿਰ ਤੇ ਸਰੀਰ ਨੂੰ ਲਾਈ। ਗੁਰੂ ਜੀ ਨੇ ਪਹਿਲਾ ਕੰਮ ਇਹ ਕੀਤਾ ਕਿ ਸਭ ਕੈਦੀ ਰਾਜਿਆਂ ਲਈ ਸਾਫ਼ ਪੁਸ਼ਾਕਾਂ ਤੇ ਵਧੀਆ ਭੋਜਨ ਦਾ ਪ੍ਰਬੰਧ ਕਰਵਾਇਆ। ਉਹਨਾਂ ਨੇ ਪਹਿਲਾਂ ਨਰਕ ਬਣੇ ਕੈਦਖਾਨੇ ਨੂੰ ਇੱਕ ਸਵਰਗ ਬਣਾਉਣ ਦਾ ਯਤਨ ਕੀਤਾ।

ਚੰਦੂ ਨੇ ਹਰੀ ਦਾਸ ਨੂੰ ਲਿਖਿਆ—"ਤੂੰ ਤੇ ਮੈਂ ਬਾਦਸ਼ਾਹ ਦੇ ਸੇਵਕ ਹਾਂ। ਮੈਂ ਤੇਰੀ ਕਈ ਢੰਗਾਂ ਨਾਲ ਸਹਾਇਤਾ ਕਰਾਂਗਾ ਤੇ ਤੇਰੇ ਲਈ 5000 ਰੁਪਏ ਸਾਲਾਨਾ ਆਮਦਨੀ ਦਾ ਪ੍ਰਬੰਧ ਕਰਾਂਗਾ ਜੇ ਤੂੰ ਗੁਰੂ ਨੂੰ ਖ਼ਤਮ ਕਰਨ ਦਾ ਰਾਹ ਲੱਭ ਲਵੇਂ ਜੋ ਹੁਣ ਤੇਰੇ ਕਬਜ਼ੇ ਵਿੱਚ ਹੈ। ਮੈਨੂੰ ਤੇਰੇ ਤੇ ਭਰੋਸਾ ਹੈ ਇਸੇ ਲਈ ਮੈਂ ਬਾਦਸ਼ਾਹ ਨੂੰ ਪ੍ਰੇਰ ਕੇ ਇਸ ਕਿਲ੍ਹੇ ਵਿੱਚ ਗੁਰੂ ਨੂੰ ਭੇਜਿਆ ਹੈ। ਹੁਣ ਤੂੰ ਮੇਰੀ ਇੱਛਾ ਤੋਂ ਜਾਣੂ ਹੋ ਗਿਆ ਹੈਂ, ਤੂੰ ਉਸੇ ਤਰ੍ਹਾਂ ਅਮਲ ਕਰੀਂ ਜਿਵੇਂ ਤੈਨੂੰ ਚੰਗਾ ਲੱਗੇ, ਪਰ ਜੇ ਤੂੰ ਮੇਰੇ ਤੇ ਇਹ ਮਿਹਰਬਾਨੀ ਕਰੇਂ ਜਿਵੇਂ ਕਿ ਮੈਂ ਚਾਹੁੰਦਾ ਹਾਂ ਤਾਂ ਮੈਂ ਤੇਰਾ ਅਹਿਸਾਨ ਕਦੀ ਨਹੀਂ ਭੁਲਾਵਾਂਗਾ। ਹੁਣ ਮੈਂ ਤੇਰੇ ਹੀ ਆਸਰੇ ਹਾਂ।" ਪੱਤਰ ਮਿਲਣ ਤੇ ਹਰੀ ਦਾਸ ਨੇ ਉਹ ਖ਼ਤ ਜਾਣਕਾਰੀ ਲਈ ਗੁਰੂ ਜੀ ਦੀ ਭੇਟਾ ਕਰ ਦਿੱਤਾ।

ਗੁਰੂ ਜੀ ਨੇ ਕੋਈ ਭੋਜਨ ਨ ਛਕਿਆ—ਉਹਨਾਂ ਦਾ ਖਾਣਾ ਲੋੜਵੰਦ ਕੈਦੀਆਂ ਵਿੱਚ ਵੰਡ ਦਿੱਤਾ ਜਾਂਦਾ ਸੀ। ਜੋ ਸਿੱਖ ਗੁਰੂ ਜੀ ਦੇ ਨਾਲ ਸਨ, ਉਹਨਾਂ ਨੇ ਬੇਨਤੀ ਕੀਤੀ, "ਤੁਸੀਂ ਕੁਝ ਵੀ ਛਕਦੇ ਨਹੀਂ ਤੇ ਅਸੀਂ ਆਪਣੇ ਢਿੱਡ ਭਰ ਲੈਂਦੇ ਹਾਂ। ਅਸੀਂ ਆਪਣੇ ਆਪ ਨੂੰ ਲਾਅਨਤਾਂ ਪਾਉਂਦੇ ਹਾਂ ਕਿਉਂ ਜੋ ਤੁਸੀਂ ਭੁੱਖੇ ਰਹਿੰਦੇ ਹੋ ਤੇ ਅਸੀਂ ਰੱਜਕੇ ਖਾ ਲੈਂਦੇ ਹਾਂ। ਕ੍ਰਿਪਾ ਕਰਕੇ ਦੱਸੋ ਕਿ ਆਪ ਅਜਿਹਾ ਕਿਉਂ ਕਰਦੇ ਹੋ ?" ਗੁਰੂ ਜੀ ਦਾ ਉੱਤਰ ਸੀ, 'ਜੇ ਤੁਸੀਂ ਕਿਰਤ ਕਰਕੇ ਮੇਰੇ ਲਈ ਭੋਜਨ ਲਿਆਉ ਤਾਂ ਮੈਂ ਛਕ ਲਵਾਂਗਾ।' ਗੁਰੂ ਜੀ ਦੇ ਸਿੱਖ ਅਗਲੇ ਦਿਨ ਠਠਿਆਰ ਦੀ ਦੁਕਾਨ ਤੇ ਗਏ ਤੇ ਸਾਰਾ ਦਿਨ ਹਥੌੜੇ ਨਾਲ ਤਾਂਬਾ ਕੁੱਟਦੇ ਰਹੇ। ਇਸ ਤਰ੍ਹਾਂ ਕੀਤੀ ਕਮਾਈ ਨਾਲ ਉਹਨਾਂ ਗੁਰੂ ਜੀ ਦੇ ਭੋਜਨ ਲਈ ਰਾਸ਼ਨ ਖਰੀਦਿਆ ਤੇ ਗੁਰੂ ਜੀ ਨੇ ਉਹ ਭੋਜਨ ਅੰਮ੍ਰਿਤ ਸਮਝਕੇ ਛਕਿਆ। ਰਾਜਿਆਂ ਨੇ ਪ੍ਰਾਰਥਨਾ ਕੀਤੀ ਕਿ ਗੁਰੂ ਸਦਾ ਉਹਨਾਂ ਨਾਲ ਰਹੇ ਤੇ ਬਾਦਸ਼ਾਹ ਗਵਰਨਰ ਨੂੰ ਹੁਕਮ ਦੇਵੇ ਤੇ ਉਹ ਗੁਰੂ ਜੀ ਨਾਲ ਵਧੀਆ ਵਿਹਾਰ ਕਰੇ ਤੇ ਉਸ ਨਾਲ ਕੋਈ ਸਖਤੀ ਨ ਵਰਤੇ।

ਚੰਦੂ ਨੇ ਫਿਰ ਗਵਰਨਰ ਨੂੰ ਲਿਖਿਆ, "ਮੇਰੇ ਮਿੱਤਰ ਹਰੀ ਦਾਸ ਮੈਂ ਗੁਰੂ ਲਈ ਜ਼ਹਿਰੀਲਾ ਚੋਲਾ ਭੇਜਦਾ ਹਾਂ। ਜੋ ਉਸ ਨੂੰ ਪਹਿਨੇਗਾ, ਉਹ ਤੱਤ-ਫੱਟ ਮਰ ਜਾਏਗਾ। ਉਸ ਨੂੰ ਕਹਿ ਦੇਵੀਂ ਕਿ ਬਾਦਸ਼ਾਹ ਨੇ ਭੇਜਿਆ ਹੈ। ਜੇ ਉਹ ਇਸਨੂੰ ਨਾ ਪਹਿਨੇ ਤਾਂ ਜਿਵੇਂ ਸੰਭਵ ਹੋਵੇ ਇਸ ਨੂੰ ਬਿਲੇ ਲਾ ਦੇਵੀਂ। ਮੈਨੂੰ ਦੱਸਣਾ ਕਿ ਤੂੰ ਇੰਝ ਕਰਨ ਵਿੱਚ ਕਿਥੋਂ ਤੱਕ ਸਫਲ ਹੋਇਆ ਹੈ, ਤਾਂ ਜੋ ਮੈਂ ਆਪ ਦਾ ਧੰਨਵਾਦ ਕਰ ਸਕਾਂ। ਅਜਿਹਾ ਮੌਕਾ ਫੇਰ ਹੱਥ ਨਹੀਂ ਆਏਗਾ।" ਹਰੀ ਦਾਸ ਨੇ ਪਹਿਲਾਂ ਵਾਂਗ ਹੀ ਇਹ ਖ਼ਤ ਤੇ ਜ਼ਹਿਰੀਲਾ ਚੋਲਾ ਗੁਰੂ ਮੂਹਰੇ ਰੱਖ ਦਿੱਤੇ। ਇਹ ਵੇਖਕੇ ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦਾ ਇਹ ਸ਼ਬਦ ਉਚਾਰਿਆ:

*ਨਿੰਦਕੁ ਐਸੇ ਹੀ ਝਰਿ ਪਰੀਐ। ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤੀ ਗਿਰੀਐ॥ ਰਹਾਉ॥*

*ਜਉ ਦੇਖੈ ਛਿਦ੍ਰ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ।*

*ਆਠ ਪਹਰ ਚਿਤਵੈ ਨਹੀਂ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ॥੧॥*
*ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ॥*
*ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ॥੨॥*
*(ਮਹਲਾ ੫ ਆਦਿ ਗ੍ਰੰਥ, ਪੰ: ੮੨੩)*

ਗੁਰੂ ਜੀ ਦੀ ਮਾਤਾ ਇਹ ਜਾਣਕੇ ਚਿੰਤਾਤੁਰ ਹੋ ਗਈ ਕਿ ਕਾਫ਼ੀ ਸਮਾਂ ਬੀਤਣ ਤੇ ਵੀ ਉਹ ਵਾਪਸ ਨਹੀਂ ਆਏ ਤਦ ਉਸਨੇ ਭਾਈ ਬੁੱਢਾ ਜੀ ਨੂੰ ਪਤਾ ਲੈਣ ਭੇਜਿਆ। ਭਾਈ ਬੁੱਢਾ ਨੇ ਗੁਰੂ ਜੀ ਦੀ ਕੋਠੜੀ ਵਿੱਚ ਵੜਦਿਆਂ ਹੀ ਕਿਹਾ, "ਸ਼ੇਰ ਨੂੰ ਮਾਰਕੇ ਬਾਦਸ਼ਾਹ ਦੀ ਜਾਨ ਬਚਾਉਣ ਦਾ ਇਹ ਚੰਗਾ ਸਿਲਾ ਹੈ ? ਆਪ ਦੀ ਮਾਤਾ ਤੇ ਸਿੱਖਾਂ ਦੀ ਨਿਗਾਹ ਆਪ ਤੇ ਲੱਗੀ ਹੋਈ ਹੈ । ਰਾਤ-ਦਿਨ ਉਹ ਆਪ ਦੀ ਉਡੀਕ ਕਰ ਰਹੇ ਹਨ। ਜੇ ਤੁਸੀਂ ਚਾਹੋ ਤਾਂ ਏਥੋਂ ਨਿਕਲ ਕੇ ਜਾ ਵੀ ਸਕਦੇ ਹੋ। ਸਿੱਖ ਜੋ ਆਪ ਦੇ ਦਰਸ਼ਨਾਂ ਲਈ ਲੰਮੇ ਪੈਂਡੇ ਮਾਰਕੇ ਤੇ ਔਕੜਾਂ ਝੱਲਕੇ ਆਉਂਦੇ ਹਨ, ਦੁੱਖੀ ਹੋਕੇ ਨਿਰਾਸ ਮੁੜ ਜਾਂਦੇ ਹਨ। ਗੁਰੂ ਜੀ ਨੇ ਆਪਣੀ ਮਾਤਾ ਤੇ ਸਿੱਖਾਂ ਨੂੰ ਧੀਰਜ ਧਰਾਉਂਦਾ ਪੱਤਰ ਲਿਖਕੇ ਕਿਹਾ ਕਿ ਉਹ ਛੇਤੀ ਹੀ ਉਹਨਾਂ ਪਾਸ ਆ ਜਾਣਗੇ। ਉਹਨਾਂ ਕਿਹਾ ਕਿ ਉਹ ਕਿਲੇ ਵਿੱਚ ਖੁਸ਼ ਹਨ ਜਿੱਥੇ ਉਹ ਸੰਸਾਰੀ ਲੋਕਾਂ ਦੇ ਦਖ਼ਲ ਤੋਂ ਬਿਨਾਂ ਨਾਮ ਜਪਦੇ ਹਨ ਕਿਉਂ ਜੋ ਇੱਥੇ ਸਦਾ ਹੀ ਨਿੱਕੀਆਂ-ਨਿੱਕੀਆਂ ਇੱਛਾਵਾਂ ਖ਼ਾਤਰ ਲਿਲਕੜੀਆਂ ਕੱਢਣ ਵਾਲੇ ਨਹੀਂ ਹਨ। ਉਹਨਾਂ ਨੇ ਇਹ ਵੀ ਕਿਹਾ ਕਿ ਸਾਥੀ ਕੈਦੀ ਉਸ ਨਾਲ ਖੁਸ਼ ਹਨ ਤੇ ਉਹ ਕੈਦੀਆਂ ਨਾਲ ਖੁਸ਼ ਹਨ। ਉਹਨਾਂ ਨੇ ਭਾਈ ਬੁੱਢਾ ਨੂੰ ਹਦਾਇਤ ਕੀਤੀ ਕਿ ਵਾਪਸੀ ਸਫਰ ਤੇ ਦਿੱਲੀ ਉਹਨਾਂ ਦੇ ਡੇਰੇ ਤੇ ਜਾ ਕੇ ਉਸ ਦੀ ਸੁਰੱਖਿਆ ਦਾ ਪ੍ਰਬੰਧ ਕਰੇ ਤੇ ਘੋੜੇ ਚਰਾਵੇ ਕਿਉਂ ਜੋ ਓਥੇ ਵਧੀਆ ਚਰਾਂਦ ਹੈ।

ਭਾਈ ਜੇਠਾ ਦਿੱਲੀ ਗੁਰੂ ਜੀ ਦੀ ਰਿਹਾਈ ਦੇ ਮਨੋਰਥ ਨਾਲ ਗਿਆ। ਉਹ ਬਾਦਸ਼ਾਹ ਨੂੰ ਸ਼ਾਂਤੀ ਤੇ ਧੀਰਜ ਦੇਣ ਵਿੱਚ ਸਫਲ ਹੋ ਗਿਆ ਜਿਸ ਨੂੰ ਭੈਭੀਤ ਕਰਨ ਵਾਲੇ ਸੁਪਨੇ ਆਉਂਦੇ ਸਨ। ਗੁਰੂ ਜੀ ਨੇ ਵਿਚਾਰ ਪ੍ਰਗਟਾਇਆ ਕਿ ਜੇਠਾ ਆਪਣੇ ਕਾਰਨਾਮੇ ਤੇ ਅਭਿਮਾਨੀ ਹੋ ਗਿਆ ਹੈ। ਉਸਦਾ ਹੰਕਾਰ ਤੋੜਨ ਲਈ ਉਹਨਾਂ ਨੇ ਜੇਠਾ ਨੂੰ ਘੜਾ ਦੇਕੇ ਜਮਨਾ 'ਚੋਂ ਪਾਣੀ ਲਿਆਉਣ ਲਈ ਭੇਜਿਆ। ਜਦੋਂ ਜੇਠਾ ਘੜਾ ਪਾਣੀ ਨਾਲ ਭਰਕੇ ਲੈ ਆਇਆ ਤਾਂ ਗੁਰੂ ਨੇ ਹੁਕਮ ਕੀਤਾ ਕਿ ਉਹ ਮੋੜ ਕੇ ਲੈ ਜਾਵੇ ਤੇ ਜਿਥੋਂ ਲਿਆਂਦਾ ਸੀ ਓਥੇ ਹੀ ਪਲਟਾ ਆਵੇ। ਜੇਠੇ ਨੇ ਆਗਿਆ ਦਾ ਪਾਲਣ ਕੀਤਾ। ਗੁਰੂ ਜੀ ਨੇ ਫਿਰ ਕਿਹਾ, "ਜਦੋਂ ਤੂੰ ਦਰਿਆ 'ਚੋਂ ਘੜਾ ਭਰਿਆ ਸੀ, ਕੀ ਦਰਿਆ ਚੋਂ ਪਾਣੀ ਘੱਟ ਗਿਆ ਸੀ ਤੇ ਜਦੋਂ ਤੂੰ ਪਾਣੀ ਦਰਿਆ 'ਚ ਮੁੜ ਡੋਲ੍ਹ ਦਿੱਤਾ ਤਾਂ ਕੀ ਦਰਿਆ 'ਚ ਪਾਣੀ ਜ਼ਿਆਦਾ ਜਾਪਦਾ ਸੀ ?" ਜੇਠੇ ਨੇ ਉੱਤਰ ਦਿੱਤਾ, 'ਨਹੀਂ, ਇੱਕ ਘੜਾ ਦਰਿਆ ਦੇ ਮੁਕਾਬਲੇ ਕੀ ਹੈ?' ਫਿਰ ਗੁਰੂ ਜੀ ਨੇ ਕਿਹਾ, "ਗੁਰੂ ਸਾਗਰ ਵਾਂਗ ਹੈ, ਤੇ ਤੂੰ ਘੜੇ ਵਾਂਗ; ਫਿਰ ਤੂੰ ਬਾਦਸ਼ਾਹ ਦੇ ਸੰਬੰਧ ਵਿੱਚ ਕਰਾਮਾਤੀ ਸ਼ਕਤੀ ਦਾ ਵਿਖਾਵਾ ਕਿਉਂ ਕੀਤਾ ? ਮੈਨੂੰ ਅਜਿਹੀ ਚਤੁਰਾਈ ਨਹੀਂ ਭਾਉਂਦੀ ।" ਭਾਈ ਜੇਠੇ ਨੇ ਵਿਸ਼ਾ ਬਦਲਦੇ ਕਿਹਾ, "ਸੱਚੇ ਪਾਤਸ਼ਾਹ, ਆਪ ਜੀ ਦੇ ਸਾਰੇ ਸਿੱਖ ਦੁੱਖੀ ਹਨ ਤੇ ਮਾਤਾ ਜੀ ਆਪ ਦੀ ਗ਼ੈਰ-ਹਾਜ਼ਰੀ ਕਾਰਨ ਬੜੇ ਪ੍ਰੇਸ਼ਾਨ ਹਨ। ਆਪ ਮੇਰੇ ਨਾਲ ਨਾਰਾਜ਼ ਹੋ ਜਦੋਂ ਕਿ ਮੈਂ ਆਪ ਦੇ ਪਹਿਲਾਂ ਦੇ ਉਪਦੇਸ ਦੀ ਹੀ ਪਾਲਣਾ ਕਰ ਰਿਹਾ ਹਾਂ ਜਿਸ ਵਿੱਚ ਤੁਸਾਂ ਕਿਹਾ ਹੈ ਕਿ ਜਿਥੋਂ ਤੱਕ ਸੰਭਵ ਹੋਵੇ

ਦੂਸਰਿਆਂ ਦਾ ਭਲਾ ਕਰੋ। ਤੇ ਉਸੇ ਕਥਨ ਦੀ ਯਾਦ ਦਿਲਾਉਣ ਦਾ ਸਾਹਸ ਕਰਦਿਆਂ ਮੈਂ ਆਪ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਤੁਸੀਂ ਅੰਮ੍ਰਿਤਸਰ ਪਰਤ ਕੇ ਮਾਤਾ ਤੇ ਸਿੱਖਾਂ ਨੂੰ ਖੁਸ਼ੀ ਬਖ਼ਸ਼ੋ। ਗੁਰੂ ਜੀ ਨੇ ਉੱਤਰ ਵਿੱਚ ਹੇਠ ਲਿਖੇ ਸ਼ਬਦ ਦਾ ਉਚਾਰਣ ਕੀਤਾ :

*ਹੋਵੈ ਸੋਈ ਭਲ ਮਾਨੁ ॥ ਆਪਨਾ ਤਜਿ ਅਭਿਮਾਨੁ ॥*
*ਦਿਨੁ ਰੈਨਿ ਸਦਾ ਗੁਨ ਗਾਉ ॥ ਪੂਰਨ ਏਹੀ ਸੁਆਉ ॥੧॥ ਰਹਾਉ ॥*
*ਆਨੰਦ ਕਰਿ ਸੰਤ ਹਰਿ ਜਪਿ ॥*
*ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧॥*
*ਏਕ ਕੀ ਕਰਿ ਆਸਿ ਭੀਤਰਿ ॥ ਨਿਰਮਲ ਜਪੁ ਨਾਮੁ ਹਰਿ ਹਰਿ ॥*
*ਗੁਰ ਕੇ ਚਰਨ ਨਮਸਕਾਰਿ ॥ ਭਵਜਲੁ ਉਤਰਹਿ ਪਾਰਿ ॥੨॥*
*ਦੇਵਨਹਾਰ ਦਾਤਾਰ। ਅੰਤੁ ਨ ਪਾਰਾਵਾਰ।*
*ਜਾ ਕੈ ਘਰਿ ਸਰਬ ਨਿਸਾਨ। ਰਾਖਨਹਾਰ ਨਿਦਾਨ ॥੩॥*
*ਨਾਨਕ ਪਾਇਆ ਏਹੁ ਨਿਧਾਨ ॥ ਹਰੇ ਹਰਿ ਨਿਰਮਲ ਨਾਮ ॥*
*ਜੋ ਜਪੈ ਤਿਸ ਕੀ ਗਤਿ ਹੋਇ ॥ ਨਾਨਕ ਕਰਮ ਪਰਾਪਤਿ ਹੋਇ ॥੪॥*

*(ਰਾਮਕਲੀ ਮਹਲਾ ੫, ਆਦਿ ਗ੍ਰੰਥ. ਪੰ: ੮੯੫)*

**ਬੰਦੀ ਛੋੜ ਬਾਬਾ**—ਜਦੋਂ ਵਜ਼ੀਰ ਖ਼ਾਂ ਵਲੋਂ ਗੁਰੂ ਜੀ ਦੇ ਪੱਖ ਵਿੱਚ ਬਾਦਸ਼ਾਹ ਨੇ ਵਿਚਾਰ ਸੁਣੇ ਜਿਸ ਦੀ ਨੇਕੀ ਤੇ ਪਵਿੱਤਰਤਾ ਦਾ ਹਰ ਕੋਈ ਵਰਣਨ ਕਰਦਾ ਸੀ, ਤਾਂ ਬਾਦਸ਼ਾਹ ਨੇ ਗੁਰੂ ਜੀ ਨੂੰ ਉਹਨਾਂ ਕੋਲ ਲਿਆਉਣ ਲਈ ਕਿਹਾ। ਇਹ ਸੁਣਕੇ ਕੈਦੀ ਰਾਜੇ ਬੜੇ ਪ੍ਰੇਸ਼ਾਨ ਹੋਏ । ਉਹਨਾਂ ਨੂੰ ਡਰ ਸੀ ਕਿ ਹੁਣ ਉਹਨਾਂ ਕੋਲੋਂ ਗੁਰੂ ਚਲੇ ਜਾਣਗੇ ਜਿਹਨਾਂ ਨੇ ਉਹਨਾਂ ਨੂੰ ਦੁੱਖ ਵਿੱਚ ਵੀ ਹੌਸਲਾ ਦਿੱਤਾ ਹੈ ਤੇ ਹੁਣ ਉਹਨਾਂ ਨੂੰ ਧੀਰਜ ਦੇਣ ਵਾਲਾ, ਆਤਮਕ ਸ਼ਾਂਤੀ ਦੇਣ ਵਾਲਾ ਕੋਈ ਨਹੀਂ ਹੋਵੇਗਾ। ਗੁਰੂ ਜੀ ਨੇ ਉਹਨਾਂ ਨੂੰ ਧਰਵਾਸ ਦਿੱਤਾ ਤੇ ਵਚਨ ਦਿੱਤਾ ਕਿ ਉਹ ਉਹਨਾਂ ਨੂੰ ਮੁਕਤੀ ਦਿਵਾਉਣ ਤੋਂ ਬਿਨਾਂ ਨਹੀਂ ਜਾਣਗੇ।

ਜਦੋਂ ਵਜ਼ੀਰ ਖ਼ਾਂ ਦਿੱਲੀ ਮੁੜਿਆ ਤੇ ਉਸਨੇ ਆਪਣੇ ਮਿਸ਼ਨ ਦੀ ਸੂਚਨਾ ਬਾਦਸ਼ਾਹ ਨੂੰ ਦਿੱਤੀ ਤੇ ਕਿਹਾ ਕਿ ਗੁਰੂ ਜੀ ਦੀ ਇੱਛਾ ਹੈ ਕਿ ਰਾਜੇ ਵੀ ਰਿਹਾ ਕੀਤੇ ਜਾਣ। ਬਾਦਸ਼ਾਹ ਨੇ ਉੱਤਰ ਵਿੱਚ ਕਿਹਾ ਕਿ ਗਵਾਲੀਅਰ ਦੇ ਕਿਲ੍ਹੇ ਵਿੱਚ ਰਾਜੇ ਲੱਖਾਂ ਰੁਪੈ ਮਾਮਲਾ ਨਾ ਦੇਣ ਕਰਕੇ ਜ਼ਮਾਨਤ ਵਜੋਂ ਬੰਦੀ ਬਣਾਏ ਗਏ ਹਨ। 'ਜੇ ਮੈਂ ਉਹਨਾਂ ਨੂੰ ਛੱਡ ਵੀ ਦਿਆਂ ਤਾਂ ਇਹ ਵੀ ਖ਼ਤਰਾ ਹੈ ਕਿ ਉਹ ਮੇਰੇ ਸਾਮਰਾਜ ਵਿੱਚ ਵਿਦ੍ਰੋਹ ਭੜਕਾ ਦੇਣਗੇ।' ਇਸ ਤੇ ਕੈਦੀ ਰਾਜਿਆਂ ਦੇ ਮਿੱਤਰਾਂ ਤੇ ਸਨੇਹੀਆਂ ਨੇ ਕਿਹਾ ਕਿ ਉਹਨਾਂ ਨੂੰ ਹੋਰ ਕੈਦ ਕਰੀ ਰੱਖਣਾ ਅਣ-ਅਵੱਸ਼ਕ ਹੈ। ਉਹਨਾਂ ਦੇ ਹੌਸਲੇ ਇਤਨੇ ਡਿੱਗ ਚੁੱਕੇ ਹਨ ਕਿ ਉਹ ਬਾਦਸ਼ਾਹ ਸਲਾਮਤ ਦੇ ਰਾਜ ਦੀ ਸ਼ਾਂਤੀ ਭੰਗ ਨਹੀਂ ਕਰ ਸਕਣਗੇ। ਬਾਦਸ਼ਾਹ ਨੇ ਇਸ ਉੱਪਰ ਤੇ ਵਜ਼ੀਰ ਖ਼ਾਂ ਦੀਆਂ ਦਲੀਲਾਂ ਤੇ ਗੁਰੂ ਜੀ ਦੀ ਰਿਹਾਈ ਲਈ ਵਿਚਾਰ ਕਰਕੇ ਆਖਿਆ, "ਮੈਂ ਗੁਰੂ ਜੀ ਦੀ ਇਹ ਇੱਛਾ ਮੰਨਣ ਲਈ ਤਿਆਰ ਹਾਂ ਕਿ ਰਾਜਿਆਂ ਨੂੰ ਹੋਰ ਬੰਦੀਖਾਨੇ 'ਚ ਨਾ ਰੱਖਿਆ ਜਾਵੇ ਤੇ ਮੈਂ ਉਹਨਾਂ ਦੇ ਚੰਗੇ ਆਚਰਨ ਦੀ ਜ਼ਮਾਨਤ ਵਜੋਂ ਮੈਂ ਉਹਨਾਂ ਦੇ ਹੀ ਸਪੁਰਦ ਕਰਦਾ ਹਾਂ।' ਵਜ਼ੀਰ ਖ਼ਾਂ ਇਹ ਹੁਕਮ ਲੈਕੇ ਗਵਾਲੀਅਰ ਮੁੜ

ਗਿਆ। ਗੁਰੂ ਜੀ ਉਠ ਖੜੇ ਹੋਏ ਤੇ ਵਜ਼ੀਰ ਖ਼ਾਂ ਤੇ ਹਰੀ ਦਾਸ ਨੂੰ ਨਾਲ ਲੈਕੇ ਰਾਜਿਆਂ ਦੀ ਬੰਦ—ਖ਼ਲਾਸ ਕਰ ਦਿੱਤੀ। ਰਾਜਿਆਂ ਨੇ ਗੁਰੂ ਜੀ ਨੰ ਸੰਬੋਧਿਤ ਹੁੰਦਿਆਂ ਕਿਹਾ, "ਸੱਚੇ ਪਾਤਿਸ਼ਾਹ ਆਪ ਨੇ ਸਾਡੀਆਂ ਦੁਨੀਆਵੀਂ ਬੇੜੀਆਂ ਤੇ ਕੱਟ ਦਿੱਤੀਆਂ ਹਨ, ਸਾਡੀ ਬੇਨਤੀ ਹੈ ਕਿ ਆਤਮਕ ਬੇੜੀਆਂ ਵੀ ਕੱਟ ਦਿਉ।" ਉਹਨਾਂ ਨੇ ਗੁਰੂ ਜੀ ਦੇ ਚੋਲੇ ਦੀਆਂ ਤਨਾਵਾਂ ਪਕੜ ਲਈਆਂ ਤੇ ਤਦ ਤੱਕ ਨਾ ਛੱਡੀਆਂ ਜਦ ਤੱਕ ਗੁਰੂ ਜੀ ਨੇ ਉਹਨਾਂ ਨੂੰ ਮੁਕਤੀ ਦਾ ਵਚਨ ਨਾ ਦਿੱਤਾ। ਗੁਰੂ ਜੀ ਦੇ ਇੰਝ ਕਰਨ ਤੇ ਉਹਨਾਂ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਸਮੂਹਕ ਤੌਰ ਤੇ ਗਾਇਆ :

*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥ (ਆਦਿ ਗ੍ਰੰ। ਪੰ: ੧੦੦੨)*

ਇਸ ਬ੍ਰਿਤਾਂਤ ਕਾਰਨ ਗੁਰੂ ਜੀ ਨੂੰ ਅਜੇ ਤੱਕ ਵੀ ਗਵਾਲੀਅਰ ਵਿੱਚ 'ਬੰਦੀ ਛੋੜ ਬਾਬਾ' ਕਰਕੇ ਜਾਣਿਆ ਜਾਂਦਾ ਹੈ। ਅੱਜ ਵੀ ਉਸ ਪਵਿੱਤਰ ਪੁਰਖ ਦੀ ਯਾਦ ਵਿੱਚ, ਜਿਸਨੇ ਕੈਦੀਆਂ ਨੂੰ ਮੁਕਤੀ ਦਿਲਾਈ, ਯਾਤਰੀਆਂ ਨੂੰ ਗਵਾਲੀਅਰ ਵਿੱਚ ਉਹ ਬੰਦੀ-ਛੋੜ ਨਾਮ ਦੀ ਯਾਦਗਾਰ ਦਿਖਾਈ ਜਾਂਦੀ ਹੈ ਜਿੱਥੇ ਗੁਰੂ ਜੀ ਗਵਾਲੀਅਰ 'ਚ ਬੈਠ ਕੇ ਭਗਤੀ ਕਰਿਆ ਕਰਦੇ ਸਨ।

ਹਰੀ ਦਾਸ ਜੋ ਕਿਲ੍ਹੇ ਤੇ ਕੈਦਖ਼ਾਨੇ ਦਾ ਗਵਰਨਰ ਸੀ, ਗੁਰੂ ਜੀ ਤੋਂ ਵਿਛੜਨ ਕਰਕੇ, ਦੁਖੀ ਹੋਣ ਲੱਗਾ। ਗੁਰੂ ਜੀ ਨੇ ਉਸ ਨੂੰ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਰਾਹੀਂ ਧਰਵਾਸ ਦਿੱਤਾ :

*ਗੁਰ ਕੀ ਮੂਰਤਿ ਮਨ ਮਹਿ ਧਿਆਨੁ॥*
*ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥ (ਗੌਂਡ ਮਹਲਾ ੫ ਆਦਿ ਗ੍ਰੰਥ, ਪੰ: ੮੬੪)*

ਗੁਰੂ ਜੀ ਨੇ ਕਿਹਾ ਕਿ "ਅਸੀਂ ਸਰੀਰਕ ਤੌਰ ਤੇ ਮਿਲੇ ਹਾਂ ਇਹ ਤਾਂ ਅਸਥਾਈ ਗੱਲ ਹੈ ਤੇ ਭਾਵੀ ਦੀ ਖੇਡ ਹੈ ; ਪਰ ਜੋ ਚੀਜ਼ ਚੇਤੇ ਰੱਖਣ ਵਾਲੀ ਹੈ, ਉਹ ਤਾਂ ਆਤਮਕ ਮੇਲ ਹੈ। ਜਿਵੇਂ ਗੁਰਦਾਸ ਨੇ ਕਿਹਾ ਹੈ ਕਿ 'ਮੈਂ ਤਾਂ ਉਹਨਾਂ ਸਿੱਖਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਆਤਮਕ ਤੌਰ ਤੇ ਗੁਰੂ ਨਾਲ ਮੇਲ ਕਰਦੇ ਹਨ।'

*'ਕੁਰਬਾਣੀ ਤਿਨ੍ਹਾਂ ਗੁਰਸਿਖਾਂ ਮਨਿ ਮੇਲੀ ਕਰਿ ਮੇਲਿ ਮਿਲੰਦੇ।'*
*(ਵਾਰਾਂ ਭਾਈ ਗੁਰਦਾਸ, ਵਾਰ ੧੨, ਪਉੜੀ ੨, ਪੰ: ੧੩੦)*

*ਤੇ ਗੁਰੂ ਨਾਨਕ ਦੇਵ ਜੀ ਨੇ ਵੀ ਕਿਹਾ ਹੈ :*
*'ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ।'*
*(ਤਿਲੰਗ ਮਹਲਾ ੧, ਆਦਿ ਗ੍ਰੰਥ. ਪੰ: ੭੨੫)*

ਜਦ ਤਕ ਤੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਹੈਂ ਤਦ ਤੱਕ ਸੱਚੇ ਧਰਮ ਦਾ ਪਰਚਾਰ ਕਰ। ਜਦੋਂ ਮੇਰਾ ਧਿਆਨ ਕਰੇਂਗਾ ਤੂੰ ਮੇਰੇ ਦਰਸ਼ਨ ਕਰ ਲਵੇਂਗਾ।"

ਹਰੀ ਦਾਸ ਦੀਆਂ ਅੱਖਾਂ 'ਚ ਹੰਝੂ ਭਰ ਆਏ ਪ੍ਰੰਤੂ ਗੁਰੂ ਜੀ ਦੀ ਨਸੀਹਤ ਤੇ ਹੌਸਲੇ ਵਾਲੇ ਬਚਨਾਂ ਨਾਲ ਉਸ ਨੂੰ ਧੀਰਜ ਆ ਗਿਆ।

ਗੁਰੂ ਜੀ ਆਪਣੇ ਪੰਜ ਸਿੱਖਾਂ ਤੇ ਵਜ਼ੀਰ ਖ਼ਾਂ ਨਾਲ ਦਿੱਲੀ ਲਈ ਚਲ ਪਏ। ਗੁਰੂ ਜੀ ਆਪਣੇ ਪਹਿਲੇ ਟਿਕਾਣੇ ਤੇ ਹੀ ਮਜਨੂੰ ਦੇ ਟਿੱਲੇ ਤੇ ਆ ਰਹੇ। ਬਾਦਸ਼ਾਹ ਨੇ ਗੁਰੂ ਜੀ ਨੂੰ ਆਪਣੀ ਹਜ਼ੂਰੀ ਵਿੱਚ ਬੁਲਾਇਆ ਤੇ ਇਸ ਤਰ੍ਹਾਂ ਸੰਬੋਧਿਤ ਹੋਇਆ :

"ਮੈਂ ਆਪ ਦਾ ਬਹੁਤ ਸ਼ੁਕਰਗੁਜ਼ਾਰ ਹਾਂ। ਤੁਸੀਂ ਮੇਰੇ ਤੇ ਬੜੀ ਕ੍ਰਿਪਾ ਕੀਤੀ ਹੈ। ਆਪ ਦੀ ਪ੍ਰਾਰਥਨਾ ਨੇ ਮੇਰੇ ਉੱਪਰ ਭੈੜੇ ਗ੍ਰਹਿਆਂ ਦੇ ਮਾੜੇ ਪ੍ਰਭਾਵਾਂ ਨੂੰ ਦੂਰ ਕਰ ਦਿੱਤਾ ਹੈ ਤੇ ਮੇਰੀ ਬਿਮਾਰੀ ਦਾ ਪ੍ਰਭਾਵਸ਼ਾਲੀ ਢੰਗ ਨਾਲ ਇਲਾਜ ਕਰ ਦਿੱਤਾ ਹੈ।" ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਤੁਹਾਡੇ ਤੇ ਕੋਈ ਮਾੜੇ ਗ੍ਰਹਿਆਂ ਦਾ ਪ੍ਰਭਾਵ ਨਹੀਂ ਸੀ। ਇਹ ਕੇਵਲ ਤੁਹਾਡੇ ਸਲਾਹਕਾਰਾਂ ਦੀ ਕਲਪਨਾ ਹੀ ਸੀ। ਗੁਰੂ ਨਾਨਕ ਦਾ ਘਰ ਤਾਂ ਦਰਪਨ ਹੈ। ਜੈਸਾ ਕੋਈ ਆਦਮੀ ਹੁੰਦਾ ਹੈ, ਉਸ ਤਰ੍ਹਾਂ ਦਾ ਹੀ ਦਿਖਾਈ ਦਿੰਦਾ ਹੈ। ਗੁਰੂ ਘਰ 'ਚ ਕਿਹੜੀ ਚੀਜ਼ ਨਹੀਂ ਮਿਲ ਸਕਦੀ ? ਮਨੁੱਖ ਲਈ ਇੱਥੇ ਚਾਰ ਬਖਸ਼ਿਸ਼ਾਂ ਹਨ ਜਿਹਨਾਂ ਦੀ ਪ੍ਰਾਪਤੀ ਸ਼ਰਧਾ ਨਾਲ ਹੀ ਹੁੰਦੀ ਹੈ। ਜਿਸ ਨੂੰ ਪ੍ਰੇਮ ਹੈ ਉਹੋ ਹੀ ਪ੍ਰਾਪਤ ਕਰੇਗਾ ਜਿਵੇਂ ਤੇਰੇ ਵਡੇਰਿਆਂ ਦੇ ਨਾਲ ਵਾਪਰਿਆ ਹੈ।"

**ਚੰਦੂ ਦੀ ਚਾਲ ਪੁੱਠੀ ਪਈ**—ਬਾਦਸ਼ਾਹ ਨੂੰ ਗੁਰੂ ਜੀ ਕੋਲ ਸੁੰਦਰ ਮਾਲਾ ਨੇ ਮੋਹ ਲਿਆ। ਇਹ ਖੱਟੇ ਮਿਸ਼ਰਨ ਦੀ ਬਣੀ ਹੋਈ ਸੀ ਜਿਸ ਨੂੰ ਕਪੂਰ ਕਿਹਾ ਜਾਂਦਾ ਹੈ। ਬਾਦਸ਼ਾਹ ਨੇ ਉਸਦੇ ਇੱਕ ਮੋਤੀ ਦੀ ਮੰਗ ਕੀਤੀ 'ਤੇ ਕਿਹਾ ਕਿ 'ਉਹ ਇਸਨੂੰ ਮਾਲਾ ਵਿੱਚ ਪਰੋਕੇ ਗੁਰੂ ਜੀ ਦੀ ਯਾਦ ਵਜੋਂ ਸੰਭਾਲ ਰੱਖੇਗਾ।' ਗੁਰੂ ਜੀ ਨੇ ਉੱਤਰ ਦਿੱਤਾ ਕਿ ਉਸਦੇ ਪਿਤਾ ਕੋਲ ਇਸ ਨਾਲੋਂ ਵੀ ਵਧੀਆ ਮਾਲਾ ਸੀ ਜੋ ਉਹ ਮਾਲਾ ਵਜੋਂ ਗਲ੍ਹ ਵਿੱਚ ਪਹਿਨਦੇ ਹੁੰਦੇ ਸਨ, ਪਰ ਉਹ ਹੁਣ ਚੰਦੂ ਕੋਲ ਹੈ। ਬਾਦਸ਼ਾਹ ਨੇ ਚੰਦੂ ਨੂੰ ਬੁਲਾ ਭੇਜਿਆ ਤੇ ਹਾਰ (ਮਾਲਾ) ਬਾਰੇ ਪੁੱਛਿਆ। ਚੰਦੂ ਆਪਣੇ ਘਰ ਉਸ ਹਾਰ ਦੀ ਭਾਲ ਵਿੱਚ ਗਿਆ। ਉਸ ਸਮੇਂ ਗੁਰੂ ਜੀ ਨੇ ਚੰਦੂ ਦੀਆਂ ਸਾਰੀਆਂ ਕਰਤੂਤਾਂ ਬਾਦਸ਼ਾਹ ਦੇ ਧਿਆਨ ਵਿੱਚ ਲਿਆਂਦੀਆਂ। ਚੰਦੂ ਨੇ ਝੂਠੀ-ਮੂਠੀ ਤਲਾਸ਼ ਪਿਛੋਂ ਆਕੇ ਕਹਿ ਦਿੱਤਾ ਕਿ ਉਹ ਗੁੰਮ ਹੋ ਗਿਆ ਹੈ। ਬਾਦਸ਼ਾਹ ਨੂੰ ਸੱਚੀਂ ਹੀ ਸ਼ੱਕ ਹੋ ਗਿਆ ਕਿ ਚੰਦੂ ਨੇ ਬੇਈਮਾਨੀ ਕੀਤੀ ਹੈ ਤੇ ਲਿਆਕੇ ਨਹੀਂ ਦੇਵੇਗਾ। ਚੰਦੂ ਨਾਲ ਬਾਦਸ਼ਾਹ ਦੀ ਨਾਰਾਜ਼ਗੀ ਦੇ ਹੋਰ ਵੀ ਕਈ ਕਾਰਨ ਸਨ। ਹੁਣ ਉਸ ਨੂੰ ਉਹਦੀ ਬੇਈਮਾਨੀ ਤੇ ਬੁਰਾਈ ਦਾ ਪੂਰਾ ਯਕੀਨ ਹੋ ਗਿਆ।

ਬਾਦਸ਼ਾਹ ਨੇ ਗੁਰੂ ਜੀ ਨੂੰ ਵੀ ਉਸ ਵਿਰੁੱਧ ਚੰਦੂ ਵਲੋਂ ਕੀਤੀਆਂ ਅਨੇਕਾਂ ਸ਼ਿਕਾਇਤਾਂ ਬਾਰੇ ਦੱਸ ਦਿੱਤਾ। ਬਾਦਸ਼ਾਹ ਨੇ ਇਹ ਵੀ ਬਹਾਨਾ ਘੜਿਆ ਕਿ ਗੁਰੂ ਅਰਜਨ ਦੇਵ ਜੀ ਨਾਲ ਸਲੂਕ ਬਾਰੇ ਦਿੱਤੇ ਹੁਕਮਾਂ ਦੀ ਵੀ ਚੰਦੂ ਨੇ ਉਲੰਘਣਾ ਕੀਤੀ ਹੈ। ਬਾਦਸ਼ਾਹ ਨੇ ਗਲ ਜਾਰੀ ਰੱਖਦਿਆਂ ਹੋਇਆਂ ਕਿਹਾ, "ਉਸਨੇ ਮੈਨੂੰ ਤੁਹਾਡੇ ਬਾਰੇ ਇਹ ਵੀ ਕਿਹਾ ਕਿ ਤੁਸੀਂ ਆਪਣੇ ਪਿਤਾ ਦੀ ਮੌਤ ਦਾ ਬਦਲਾ ਲਵੋਗੇ। ਇਸ ਕਾਰਨ ਮੈਂ ਵਜ਼ੀਰ ਖ਼ਾਂ ਰਾਹੀਂ ਤੁਹਾਨੂੰ ਬੁਲਾ ਭੇਜਿਆ ਪ੍ਰੰਤੂ ਹੁਣ ਅਸਲੀਅਤ ਜਾਣ ਕੇ ਤੇ ਚੰਦੂ ਦਾ ਚਰਿੱਤਰ ਵੇਖਕੇ ਮੇਰਾ ਸਾਰਾ ਡਰ ਤੇ ਵਹਿਮ ਦੂਰ ਹੋ ਗਿਆ ਹੈ। ਚੰਦੂ ਤੁਹਾਡਾ ਦੁਸ਼ਮਣ ਹੈ। ਤੁਸੀਂ ਚਾਹੋਂ ਤਾਂ ਉਸ ਤੋਂ ਬਦਲਾ ਲੈ ਸਕਦੇ ਹੋ ।' ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹਨਾਂ ਦੇ ਪਿਤਾ ਗੁਰੂ ਅਰਜਨ ਦੇਵ ਜੀ ਦੀ ਚੰਦੂ ਤੋਂ ਬਦਲਾ ਲੈਣ ਦੀ ਇੱਛਾ ਨਹੀਂ ਸੀ ਕਿਉਂ ਜੋ ਉਹਨਾਂ ਦੇ ਸਿਧਾਂਤ ਤਾਂ ਗੁਰੂ ਰਾਮ ਦਾਸ ਜੀ ਦੇ ਸਿਧਾਂਤ ਅਨੁਸਾਰ ਸਨ :

*ਸਤਿਗੁਰੁ ਦਾਤਾ ਦਇਆਲੁ ਹੈ ਜਿਸਨੋ ਦਇਆ ਸਦਾ ਹੋਇ॥*
*ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ॥*

*ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ॥*
*ਸਤਿਗੁਰ ਸਭਨਾਂ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ॥*
*ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲ ਪਾਏ ਕੋਇ॥*
*ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ॥*

*(ਆਦਿ ਗ੍ਰੰਥ ਪੰ: ੩੦੨)*

ਗੁਰੂ ਜੀ ਨੇ ਅੱਗੇ ਕਿਹਾ, "ਐ ਬਾਦਸ਼ਾਹ ਤੂੰ ਨਿਆਂ ਕਰੇਂਗਾ ਤਾਂ ਪ੍ਰਮਾਤਮਾ ਦੀ ਦਰਗਾਹ 'ਚ ਤੇਰਾ ਮਾਨ ਹੋਵੇਗਾ, ਜੇ ਤੂੰ ਅਨਿਆ ਕਰੇਂਗਾ ਤਾਂ ਵੀ ਤੈਨੂੰ ਹਿਸਾਬ ਦੇਣਾ ਪਵੇਗਾ। ਤੂੰ ਆਪਣੇ ਦਰਵਾਜ਼ੇ ਤੇ ਨਿਆਂ ਦੀ ਘੰਟੀ ਬੰਨ੍ਹੀ ਹੋਈ ਹੈ, ਤੇ ਜਦੋਂ ਕੋਈ ਇਸ ਨੂੰ ਵਜਾਉਂਦਾ ਹੈ, ਤੁਸੀਂ ਝੱਟ ਪੱਟ ਬਾਹਰ ਆਉਂਦੇ ਹੋ ਤੇ ਸ਼ਿਕਾਇਤ ਸੁਣਦੇ ਹੋ। ਇਸਦੇ ਬਾਵਜੂਦ ਵੀ ਤੁਸੀਂ ਤਦ ਹੀ ਮੇਰੇ ਪਿਤਾ ਪ੍ਰਤੀ ਕੀਤੇ ਗੁਨਾਹ ਤੋਂ ਮੁਕਤ ਹੋਵੋਗੇ ਜੇ ਤੁਸੀਂ ਨਿਆਂ ਕਰੋ। ਉਹਨਾਂ ਦਾ ਕਿਸੇ ਨਾਲ ਵੈਰ ਨਹੀਂ ਸੀ। ਉਹ ਹਰ ਇੱਕ ਦੇ ਮਿੱਤਰ ਸਨ ਤੇ ਉਹਨਾਂ ਦੀ ਕੋਸ਼ਿਸ਼ ਹਰ ਇੱਕ ਦੀ ਖੁਸ਼ੀ 'ਚ ਸਹਾਈ ਹੋਣਾ ਸੀ। ਪ੍ਰਮਾਤਮਾ ਜੋ ਸਾਨੂੰ ਪਿਛਲੇ ਕਰਮਾਂ ਦਾ ਫਲ ਦਿੰਦਾ ਹੈ, ਉਹ ਉਹਨਾਂ ਦੇ ਦੁਸਮਣਾਂ ਨੂੰ ਤਬਾਹ ਕਰਨ ਦੇ ਉਹਨਾਂ ਦੇ ਹੁਕਮ ਨੂੰ ਪੂਰਾ ਕਰੇਗਾ। ਪ੍ਰੰਤੂ ਐ ਬਾਦਸ਼ਾਹ, ਤੂੰ ਮੇਰੇ ਪਿਤਾ ਦਾ ਹਾਰ ਚੰਦੂ ਤੋਂ ਪ੍ਰਾਪਤ ਕਰ ਲੈ। ਬਾਦਸ਼ਾਹ ਦਾ ਕ੍ਰਤੱਵ ਆਪਣੀ ਪਰਜਾ ਦਾ ਭਲਾ ਕਰਨਾ ਹੁੰਦਾ ਹੈ ਤੇ ਇਹ ਤਾਂ ਚੋਰਾਂ ਤੇ ਦੁਸ਼ਟਾਂ ਨੂੰ ਸਜ਼ਾ ਦੇ ਕੇ ਹੀ ਕੀਤਾ ਜਾ ਸਕਦਾ ਹੈ।" ਇਹ ਸੁਣਕੇ ਬਾਦਸ਼ਾਹ ਨੇ, ਸਮੇਂ ਦੇ ਰਿਵਾਜ ਅਨੁਸਾਰ, ਸਜ਼ਾ ਦੇਣ ਲਈ ਚੰਦੂ ਗੁਰੂ ਜੀ ਦੇ ਹਵਾਲੇ ਕਰ ਦਿੱਤਾ।

ਗੁਰੂ ਜੀ ਦੇ ਇਸ਼ਾਰਾ ਕਰਨ ਤੇ ਭਾਈ ਬਿਧੀ ਚੰਦ ਤੇ ਭਾਈ ਜੇਠਾ ਨੇ ਚੰਦੂ ਨੂੰ ਪਕੜ ਲਿਆ, ਕਿਲ੍ਹੇ 'ਚੋਂ ਬਾਹਰ ਲੈ ਗਏ, ਉਸਦੀ ਪਗੜੀ ਉਤਾਰ ਕੇ, ਉਸ ਦੀਆਂ ਮੁਸ਼ਕਾਂ ਬੰਨ੍ਹ ਲਈਆਂ ਤੇ ਉਸਦੇ ਸਿਰ ਤੇ ਛਿੱਤਰਾਂ ਦਾ ਮੀਂਹ ਵਰ੍ਹਾ ਦਿੱਤਾ। ਉਹ ਚੰਦੂ ਨੂੰ ਕੁੱਟਦੇ-ਮਾਰਦੇ ਹੋਏ ਸ਼ਹਿਰ ਦੇ ਬਜ਼ਾਰਾਂ 'ਚ ਲੈ ਤੁਰੇ ਤਾਂ ਜੋ ਦੂਸਰਿਆਂ ਨੂੰ ਵੀ ਤਾੜਨਾ ਹੋ ਜਾਵੇ। ਉਸ ਤੇ ਲੋਕਾਂ ਵੱਲੋਂ ਪੱਥਰ, ਗਾਰਾ ਤੇ ਗੰਦਗੀ ਸੁੱਟੀ ਗਈ ਤੇ ਬਹੁਤ ਸਾਰੇ ਲੋਕਾਂ ਨੇ ਉਹਦੇ ਮੂੰਹ ਤੇ ਥੁੱਕਿਆ। ਉਸਨੇ ਕਿਹਾ ਸੀ ਕਿ ਗੁਰੂ ਉੱਤੇ ਹਲਕੇ ਕੁੱਤੇ ਵਾਂਗ ਵਾਰ ਕਰੇਗਾ ਪਰ ਉਸਦੀ ਇਹ ਧਮਕੀ ਉਹਦੇ ਹੀ ਪੇਸ਼ ਆਈ। ਉਹ ਸ਼ਾਇਦ ਜ਼ਖ਼ਮਾਂ ਕਾਰਨ ਮਰ ਹੀ ਜਾਂਦਾ ਪਰ ਦਇਆਲੂ ਗੁਰੂ ਨੇ ਉਸ ਨੂੰ ਲੋਕਾਂ ਦੇ ਗੁੱਸੇ ਤੋਂ ਬਚਾਇਆ।

ਗੁਰੂ ਜੀ ਨੇ ਉਸ ਦੀਆਂ ਨਰੜ ਬਾਹਾਂ ਖੁਲਵਾਂ ਦਿੱਤੀਆਂ ਤੇ ਉਸ ਨੂੰ ਇੱਕ ਘਰ ਵਿੱਚ ਬੰਦ ਕਰਕੇ ਪਹਿਰੇਦਾਰ ਲਾ ਦਿੱਤਾ ਤਾਂ ਜੋ ਉਸ ਨੂੰ ਜਿਉਂਦੇ ਨੂੰ ਉਸ ਥਾਂ ਲਿਜਾਇਆ ਜਾ ਸਕੇ ਜਿਸ ਅਸਥਾਨ ਤੇ ਲਾਹੌਰ ਵਿੱਚ ਗੁਰੂ ਅਰਜਨ ਦੇਵ ਜੀ ਦਾ ਅਕਾਲ ਚਲਾਣਾ ਹੋਇਆ ਸੀ। ਬਾਦਸ਼ਾਹ ਨੇ ਚੰਦੂ ਦੀ ਪਤਨੀ ਤੇ ਲੜਕੇ ਨੂੰ ਬੁਲਾਕੇ ਵੀ ਗੁਰੂ ਜੀ ਦੇ ਹਵਾਲੇ ਕਰ ਦਿੱਤਾ ਤੇ ਕਿਹਾ ਕਿ ਉਹ ਆਪਣੀ ਮਰਜ਼ੀ ਅਨੁਸਾਰ ਜੋ ਸਜ਼ਾ ਦੇਣੀ ਚਾਹੇ, ਦੇਣ। ਉੱਤਰ ਵਿੱਚ ਗੁਰੂ ਜੀ ਨੇ ਗੁਰੂ ਅਮਰਦਾਸ ਜੀ ਦਾ ਇਹ ਸ਼ਬਦ ਉਚਾਰਿਆ :

*ਮਨਮੁਖ ਮੈਲੇ ਮਰਿਹ ਗਵਾਰ॥ ਗੁਰਮੁਖਿ ਨਿਰਮਲ ਹਰਿ ਰਾਖਿਆ ਉਰਧਾਰਿ॥*

---

*ਜਿਸਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ॥*
*ਭਗਤ ਜਨਾ ਕਉ ਸਨਮੁਖੁ ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ॥*

*(ਆਦਿ ਗ੍ਰੰਥ ਪੰ: ੮੫੨)*

ਚੰਦੂ ਦੇ ਪੁੱਤਰ ਤੇ ਪਤਨੀ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਇਹੋ ਦਿੱਤੀ ਕਿ ਉਹ ਆਪਣੀਆਂ ਅੱਖਾਂ ਨਾਲ ਚੰਦੂ ਨੂੰ ਦਿੱਤੇ ਜਾ ਰਹੇ ਤਸੀਹੇ ਵੇਖਣ। ਸਿੱਖਾਂ ਨੇ ਉਸ ਨੂੰ ਜਕੜ ਕੇ ਚੰਡਾਲਾਂ ਦੇ ਹਵਾਲੇ ਕਰ ਦਿੱਤਾ ਜਿਵੇਂ ਕਿ ਉਹ ਕੁੱਤਾ ਹੋਵੇ। ਉਹਦੇ ਸਿਰ ਵਿੱਚ ਖੇਹ ਮਿੱਟੀ ਪਾਈ ਗਈ ਤੇ ਉਹਦੀ ਅਜਿਹੀ ਦੁਰਦਸ਼ਾ ਕਰ ਦਿੱਤੀ ਗਈ ਕਿ ਉਸ ਨੂੰ ਕੋਈ ਪਹਿਚਾਣ ਨਾ ਸਕੇ। ਜਦੋਂ ਉਹਦੀ ਪਤਨੀ ਤੇ ਪੁੱਤਰ ਨੇ ਉਹਦੀ ਦੁਰਦਸ਼ਾ ਵੇਖ ਲਈ ਤਾਂ ਉਹਨਾਂ ਨੂੰ ਜਾਣ ਦੀ ਆਗਿਆ ਦੇ ਦਿੱਤੀ ਗਈ। ਉਹਨਾਂ ਪ੍ਰਤੀ ਵਰਤੀ ਗਈ ਦਇਆ ਤੇ ਸਭ ਨੇ ਗੁਰੂ ਜੀ ਨੂੰ ਵਧਾਈ ਦਿੱਤੀ।

# ਕਾਂਡ—4

ਗੁਰੂ ਜੀ ਦੀ ਅੰਮ੍ਰਿਤਸਰ ਮੁੜਨ ਦੀ ਇੱਛਾ ਸੀ ਤੇ ਇਸ ਬਾਰੇ ਬਾਦਸ਼ਾਹ ਨੂੰ ਉਚਿਤ ਢੰਗ ਨਾਲ ਇਤਲਾਹ ਵੀ ਦੇ ਦਿੱਤੀ ਗਈ। ਬਾਦਸ਼ਾਹ ਦਾ ਉੱਤਰ ਸੀ, "ਮੈਂ ਠੀਕ ਅਨੁਭਵ ਨਹੀਂ ਕਰ ਰਿਹਾ। ਮੇਰਾ ਵੈਦ ਕਹਿੰਦਾ ਹੈ ਕਿ ਮੈਂ ਹਵਾ-ਪਾਣੀ ਦੀ ਬਦਲੀ ਲਈ ਕਿਧਰੇ ਜਾਵਾਂ ਤਾਂ ਜੋ ਮੇਰੇ ਵਿੱਚ ਮੁੜ ਤਾਕਤ ਆਵੇ। ਮੇਰੀ ਇੱਛਾ ਇਹਨਾਂ ਗਰਮੀਆਂ ਵਿੱਚ ਕਸ਼ਮੀਰ ਜਾਣ ਦੀ ਹੈ। ਜੇ ਆਪ ਘਰ ਜਾਣ ਦਾ ਸਮਾਂ ਅਗਲੀ ਸ਼ੁਭ ਜੁੰਮੇਰਾਤ (ਵੀਰਵਾਰ) ਤੱਕ, ਭਾਵ ਮਹੀਨੇ ਦੀ 13ਵੀਂ ਸ਼ੁਦੀ ਤੱਕ ਅੱਗੇ ਪਾ ਦਿਓ ਤਾਂ ਅਸੀਂ ਇਕੱਠੇ ਹੀ ਕਸ਼ਮੀਰ ਚਲੀਏ, ਤੇ ਮੈਂ ਵੀ ਤੁਹਾਡੇ ਸੁਹਾਵਣੇ ਸਾਥ ਦਾ ਆਨੰਦ ਮਾਣ ਸਕਾਂ।'

**ਗੁਰੂ ਜੀ ਦਾ ਸੁੰਦਰ ਸਰੂਪ ਤੇ ਮਲਕਾ ਨੂਰ ਜਹਾਂ**—ਨਿਯਤ ਦਿਨ ਦੇ ਗੁਰੂ ਜੀ ਤੇ ਬਾਦਸ਼ਾਹ ਰਵਾਨਾ ਹੋ ਗਏ। ਭਾਈ ਜੇਠਾ ਨੇ ਗੁਰੂ ਜੀ ਦਾ ਦਿਆਲੂ ਸੁਭਾ ਵੇਖਕੇ, ਚੰਦੂ ਨੂੰ ਉਹਨਾਂ ਦੀਆਂ ਨਜ਼ਰਾਂ ਤੋਂ ਲਾਂਭੇ ਰੱਖਿਆ ਜਿਸ ਨੂੰ ਮੁਰਦਾਰ ਖਾਣੇ ਜਾਨਵਰਾਂ ਤੇ ਕੁੱਤਿਆਂ ਨਾਲ ਲਿਜਾਇਆ ਜਾ ਰਿਹਾ ਸੀ। ਗੁਰੂ ਜੀ ਦਾ ਤੰਬੂ ਬਾਦਸ਼ਾਹ ਦੇ ਤੰਬੂ ਦੇ ਨਾਲ ਹੀ ਬੜੀ ਸੁੰਦਰਤਾ ਨਾਲ ਲਗਾਇਆ ਗਿਆ ਹੁੰਦਾ ਸੀ ਤੇ ਗੁਰੂ ਦੀ ਯੁਵਾਵਸਥਾ ਤੇ ਰੂਪ ਸਭ ਦੀ ਉਪਮਾ ਦਾ ਕੇਂਦਰ ਸੀ। ਇੱਕ ਦਿਨ ਮਲਕਾ ਨੂਰਜਹਾਂ ਨੇ ਗੁਰੂ ਜੀ ਨੂੰ ਵੇਖ ਕੇ ਕਿਸੇ ਤੋਂ ਪੁੱਛਿਆ ਕਿ ਬਾਦਸ਼ਾਹ ਨਾਲ ਹਰ ਸਮੇਂ ਨਾਲ ਰਹਿਣ ਵਾਲਾ ਸੁੰਦਰ ਨੌਜੁਆਨ ਕੌਣ ਹੈ। ਦਾਸੀ ਨੇ ਜਿਸ ਨੂੰ ਗੁਰੂ ਜੀ ਬਾਰੇ ਪੂਰੀ ਜਾਣਕਾਰੀ ਸੀ, ਪੂਰੇ ਵਿਸਥਾਰ ਨਾਲ ਮਲਕਾ ਨੂੰ ਦੱਸ ਦਿੱਤਾ। ਮਲਕਾ ਦੀ ਇੱਛਾ ਗੁਰੂ ਜੀ ਦੇ ਦਰਸ਼ਨ ਕਰਨ ਦੀ ਸੀ ਤੇ ਅਗਲੀ ਰਾਤ ਉਸਨੇ ਆਪਣੇ ਪਤੀ ਤੋਂ ਉਹਨਾਂ ਬਾਰੇ ਹੋਰ ਜਾਣਕਾਰੀ ਪ੍ਰਾਪਤ ਕੀਤੀ। ਉਸਨੇ ਪੁੱਛਿਆ, "ਜੋ ਸੰਤ ਆਪ ਨਾਲ ਹੈ ਕੀ ਉਸਦੀ ਪਤਨੀ ਹੈ ?" ਬਾਦਸ਼ਾਹ ਨੂੰ ਗੁਰੂ ਜੀ ਦੇ ਵਿਆਹਾਂ ਬਾਰੇ ਕੋਈ ਜਾਣਕਾਰੀ ਨਹੀਂ ਸੀ, ਉਸਨੇ ਕਹਿ ਦਿੱਤਾ, "ਨਹੀਂ।" ਮਲਕਾ ਨੇ ਕਿਹਾ, 'ਇਹ ਬੜਾ ਅਜੀਬ ਲੱਗਦਾ ਹੈ ਕਿ ਇਸ ਉਮਰ ਵਿੱਚ ਇਤਨੀ ਵਧੀਆ ਸਿਹਤ ਤੇ ਇਤਨੀ ਧਨ ਦੌਲਤ ਵਾਲਾ ਅਜੇ ਤੱਕ ਜਤੀ ਹੋਵੇ ਤੇ ਕੁਆਰਾ ਰਹਿ ਰਿਹਾ ਹੋਵੇ।"

ਅਗਲੀ ਸਵੇਰ ਜਦੋਂ ਗੁਰੂ ਜੀ ਦਾ ਕੈਂਪ ਬਿਆਸ ਦਰਿਆ ਦੇ ਕਿਨਾਰੇ ਤੇ ਲੱਗਿਆ ਹੋਇਆ ਸੀ ਤੇ ਗੁਰੂ ਜੀ ਇਕੱਲੇ ਹੀ ਸਨ ਤਦ ਮਲਕਾ ਆਪਣੇ ਨਾਲ ਦੂਸਰੀਆਂ ਰਾਣੀਆਂ ਨੂੰ ਲੈਕੇ ਜੋ ਉਹਦੇ ਜਿਹੀਆਂ ਹੀ ਸੁੰਦਰ ਸਨ, ਬਾਦਸ਼ਾਹ ਦੀ ਆਗਿਆ ਨਾਲ, ਗੁਰੂ ਜੀ ਦੇ ਕੋਲ ਦਰਸ਼ਨਾਂ ਨੂੰ ਗਈ। ਗੁਰੂ ਜੀ ਨੂੰ ਵੇਖਕੇ ਮਲਕਾ ਵਿਸਮਤ ਹੋ ਗਈ। ਗੁਰੂ ਜੀ ਨੇ ਮਲਕਾ ਤੇ ਉਹਦੇ ਨਾਲ ਆਈਆਂ ਰਾਣੀਆਂ ਨੂੰ ਕਿਹਾ : 'ਹੇ ਸੁੰਦਰ ਰਾਣੀਓ, ਤੁਹਾਡੇ ਧੰਨਭਾਗ ਹਨ ਕਿ ਤੁਹਾਨੂੰ ਆਪਣੇ ਮਨੁੱਖੀ ਜਾਮੇਂ ਵਿੱਚ ਉੱਚਾ ਖਾਨਦਾਨ ਤੇ

ਉੱਚੀ ਅਵਸਥਾ ਪ੍ਰਾਪਤ ਹੋਈ ਹੈ ਤੇ ਤੁਹਾਨੂੰ ਰੋਟੀ-ਰੁਜ਼ਗਾਰ ਦਾ ਕੋਈ ਫ਼ਿਕਰ ਨਹੀਂ ਹੈ ਤੇ ਇਤਨੀਆਂ ਸੁੰਦਰ ਹੋਣ ਕਰਕੇ ਤੁਹਾਨੂੰ ਬਾਦਸ਼ਾਹ ਦੀਆਂ ਪਤਨੀਆਂ ਬਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਇਸ ਲਈ ਪ੍ਰਮਾਤਮਾ ਦੀ ਭਗਤੀ ਕਰੋ ਜਿਸਨੇ ਤੁਹਾਡੇ ਤੇ ਇਤਨੇ ਉਪਕਾਰ ਕੀਤੇ ਹਨ। ਪਵਿੱਤਰਤਾ ਦਾ ਜੀਵਨ ਬਤੀਤ ਕਰੋ । ਇੱਕ ਪਤਨੀ ਦੀ ਖ਼ੁਸ਼ੀ ਤੇ ਮੁਕਤੀ ਆਪਣੇ ਪਤੀ ਦੇ ਨਾਲ ਪ੍ਰੇਮ ਕਰਨ ਤੇ ਹੀ ਨਿਰਭਰ ਕਰਦੀ ਹੈ। ਅੱਲਾਹ ਦਾ ਖ਼ੌਫ਼ ਰੱਖੋ ਤੇ ਆਪਣੇ ਆਪ ਨੂੰ ਗੁਨਾਹਾਂ ਤੇ ਪਾਪਾਂ ਤੋਂ ਬਚਾਓ। ਆਪਣੇ ਮਨ ਤੇ ਕਾਬੂ ਰੱਖੋ। ਭਾਵੇਂ ਕੋਈ ਕਿਤਨਾ ਵੀ ਨੇੜੇ ਦਾ ਸਾਕ ਹੋਵੇ ਜਿਵੇਂ ਪੁੱਤ, ਪਤਨੀਆਂ ਤੇ ਪਤੀ ਪਰ ਅੰਤ ਸਮੇਂ ਕੋਈ ਸਹਾਈ ਨਹੀਂ ਹੋ ਸਕਦਾ। ਇਹ ਤਾਂ ਕੇਵਲ ਨੇਕ ਕੰਮ ਹੀ ਹਨ ਜਿਹੜੇ ਵਿਅਕਤੀ ਦੀ ਆਤਮਾ ਨੂੰ ਪ੍ਰਮਾਤਮਾ ਨਾਲ ਜੋੜਦੇ ਹਨ। ਜਾਨਵਰ ਤੇ ਹੋਰ ਜੀਵ ਜੰਤੂ ਮਨੁੱਖ ਵਾਂਗ ਹੀ ਪਿਆਰ ਤੇ ਹੋਰ ਆਨੰਦ ਦਾ ਅਨੁਭਵ ਤਾਂ ਕਰਦੇ ਹਨ ਪਰ ਮਨੁੱਖ ਹੀ ਐਸਾ ਜੀਵ ਹੈ ਜਿਸ ਨੂੰ ਕਰਤਾਰ ਦੀ ਉਪਾਸ਼ਨਾ ਦਾ ਵਿਸ਼ੇਸ਼ ਹੱਕ ਹਾਸਿਲ ਹੈ। ਰਾਣੀਆਂ ਨੇ ਗੁਰੂ ਜੀ ਦੇ ਉਪਦੇਸ਼ ਨੂੰ ਧਿਆਨ ਨਾਲ ਸੁਣਿਆ, ਬਾਦਸ਼ਾਹ ਕੋਲ ਵਾਪਸ ਆਈਆਂ ਤੇ ਗੁਰੂ ਜੀ ਦੇ ਪਾਪ-ਰਹਿਤ ਤੇ ਕਾਮ-ਮੁਕਤ ਸੁਭਾ ਦੀ ਉਪਮਾ ਕਰਨ ਲੱਗੀਆਂ।

ਜਦ ਗੁਰੂ ਜੀ ਤੇ ਬਾਦਸ਼ਾਹ ਬਿਆਸ ਪਾਰ ਕਰ ਗਏ ਤਾਂ ਗੁਰੂ ਜੀ ਨੇ ਬਾਦਸ਼ਾਹ ਨੂੰ ਗੋਇੰਦਵਾਲ ਜਾਣ ਲਈ ਤਿਆਰ ਕਰ ਲਿਆ। ਉੱਥੇ ਗੁਰੂ ਜੀ ਨੇ ਬਾਉਲੀ ਸਾਹਿਬ ਵਿੱਚ ਇਸ਼ਨਾਨ ਕੀਤਾ, ਕੋਠਾ ਸਾਹਿਬ ਦੇ ਦਰਸ਼ਨ ਕੀਤੇ ਜਿੱਥੋ ਗੁਰੂ ਅਮਰਦਾਸ ਜੀ ਰਿਹਾ ਕਰਦੇ ਸਨ ਤੇ ਫਿਰ ਗੁਰੂ ਅਮਰਦਾਸ ਜੀ ਦੇ ਪੁੱਤਰਾਂ ਨਾਲ ਪਿਆਰ ਭਰੀ ਮਿਲਣੀ ਕੀਤੀ। ਫਿਰ ਗੁਰੂ ਜੀ ਨੇ ਬਾਦਸ਼ਾਹ ਨੂੰ ਕਿਹਾ :

"ਮੈਂ ਹੁਣ ਅੰਮ੍ਰਿਤਸਰ ਜਾ ਰਿਹਾ ਹਾਂ। ਬਾਦਸ਼ਾਹ ਸਲਾਮਤ ਭਾਵੇਂ ਲਾਹੌਰ ਲਈ ਯਾਤਰਾ ਜਾਰੀ ਰੱਖਣ।" ਬਾਦਸ਼ਾਹ ਨੇ ਉੱਤਰ ਵਿੱਚ ਕਿਹਾ, "ਕੀ ਮੈਂ ਆਪ ਜੀ ਦਾ ਪਵਿੱਤਰ ਮੰਦਰ ਨਾ ਵੇਖਾਂ ?" ਗੁਰੂ ਜੀ ਨੇ ਬਾਦਸ਼ਾਹ ਦੀ ਮਿਤੱਰਤਾ ਪੂਰਨ ਜਗਿਆਸਾ ਵੇਖਕੇ ਉਸ ਨੂੰ ਅੰਮ੍ਰਿਤਸਰ ਨਾਲ ਲੈ ਜਾਣ ਲਈ ਰਜ਼ਾਮੰਦੀ ਦੇ ਦਿੱਤੀ। ਰਾਹ ਵਿੱਚ ਉਹਨਾਂ ਇੱਕ ਰਾਤ ਤਰਨਤਾਰਨ ਕਿਆਮ ਕੀਤਾ, ਜਿਸ ਦਾ ਇਤਿਹਾਸ ਗੁਰੂ ਜੀ ਦੇ ਸਮਰਾਟ ਨੇ ਬਿਆਨ ਕੀਤਾ।

**ਬਾਦਸ਼ਾਹ ਤੇ ਗੁਰੂ ਜੀ ਅੰਮ੍ਰਿਤਸਰ**—ਬਾਦਸ਼ਾਹ ਨੇ ਆਪਣਾ ਪੜਾਅ ਅੰਮ੍ਰਿਤਸਰ ਨੇੜੇ ਗੁਮਟਾਲਾ ਪਿੰਡ ਕੀਤਾ ਜਿੱਥੇ ਹੁਣ ਜ਼ਿਲਾ ਕਚਹਿਰੀਆਂ ਹਨ ਤੇ ਗੁਰੂ ਜੀ ਆਪਣੇ ਸਿੱਖਾਂ ਨਾਲ ਸ਼ਹਿਰ ਵਿੱਚ ਚਲੇ ਗਏ। ਭਾਈ ਜੇਠਾ ਜਥੇ ਤੋਂ ਪਹਿਲਾਂ ਹੀ ਗੁਰੂ ਜੀ ਦੀ ਮਾਤਾ ਤੇ ਸਿੱਖਾਂ ਨੂੰ ਗੁਰੂ ਜੀ ਦੇ ਆਉਣ ਦੀ ਇਤਲਾਹ ਦੇਣ ਲਈ ਪਹੁੰਚ ਗਏ ਸਨ। ਸਾਰੇ ਨਗਰ ਨਿਵਾਸੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਜਦੋਂ ਗੁਰੂ ਤਖ਼ਤ ਅਕਾਲ ਬੁੰਗੇ ਤੇ ਪਹੁੰਚੇ ਤਾਂ ਭਾਈ ਬੁੱਢਾ ਨੇ ਗੁਰੂ ਜੀ ਦੀ ਵਾਪਸੀ ਉੱਪਰ ਸ਼ੁਕਰਾਨੇ ਵਜੋਂ ਅਰਦਾਸ ਕੀਤੀ। ਗੁਰੂ ਜੀ ਨੇ ਵੀ ਵਿਧੀ ਪੂਰਵਕ ਉਪਾਸ਼ਨਾ ਕਰਨ ਪਿਛੋਂ ਅਰਦਾਸ ਕੀਤੀ ਤੇ ਮੰਦਰ ਦੀ ਪਰਕਰਮਾ ਕੀਤੀ। ਫਿਰ ਉਹ ਮਹਿਲਾਂ 'ਚ ਚਲੇ ਗਏ ਜਿਥੇ ਉਹਨਾਂ ਦੀ ਮਾਤਾ ਉਹਨਾਂ ਦੀ

ਲੰਮੀ ਗ਼ੈਰਹਾਜ਼ਰੀ ਪਿਛੋਂ ਤੀਬਰ ਪਿਆਰ ਨਾਲ ਮਿਲੇ। ਬਾਦਸ਼ਾਹ ਨੇ ਕੜਾਹ ਪਰਸ਼ਾਦ ਲਈ ਰਸਦ ਭੇਜੀ ਤੇ ਮੰਦਰ ਦੀ ਉਸਾਰੀ ਪੂਰੀ ਕਰਨ ਦਾ ਸਾਰਾ ਖ਼ਰਚ ਦੇਣ ਦੀ ਪੇਸ਼ਕਸ਼ ਕੀਤੀ। ਗੁਰੂ ਜੀ ਦੀ ਇਹ ਇੱਛਾ ਸੀ ਕਿ "ਇਸ ਮੰਦਰ ਉੱਪਰ ਸਿੱਖਾਂ ਦੀ ਹੀ ਪੂਰੀ ਮਾਲਕੀ ਰਹੇ। ਜਿਸ ਥਾਂ ਤੇ ਇੱਕ ਆਦਮੀ ਦਾ ਧੰਨ ਲੱਗਦਾ ਹੈ, ਇਹ ਉਸਦੀ ਜਾਇਦਾਦ ਬਣ ਜਾਂਦਾ ਹੈ। ਇਹ ਥਾਂ ਅਕਾਲ ਪੁਰਖ ਦੇ ਨਾਮ ਤੇ ਉਸਾਰਿਆ ਗਿਆ ਹੈ ਤੇ ਇਹ ਉਸੇ ਦਾ ਹੀ ਹੈ। ਸਭ ਇਸਦੇ ਬਰਾਬਰ ਦੇ ਹਿੱਸੇਦਾਰ ਹਨ। ਇਹ ਹੌਲੀ-ਹੌਲੀ ਉਸਾਰਿਆ ਜਾਵੇਗਾ। ਇਹਦਾ ਸਭ ਕੰਮ ਸਿੱਖ ਹੀ ਕਰਨਗੇ। ਗੁਰੂ ਨਾਨਕ ਦੇ ਧਰਮ ਵਾਂਗ ਹੀ ਇਹ ਸਭ ਦਾ ਸਾਂਝਾ ਹੈ ਤੇ ਕਿਸੇ ਨੂੰ ਇਸ 'ਚੋਂ ਬਾਹਰ ਨਹੀਂ ਰੱਖਿਆ ਗਿਆ।"

ਮਲਕਾ ਨੂਰਜਹਾਂ ਤੇ ਦੂਸਰੀਆਂ ਰਾਣੀਆਂ ਫਿਰ ਗੁਰੂ ਜੀ ਦੇ ਦਰਸ਼ਨ ਨੂੰ ਆਈਆਂ। ਉਹ ਮੰਦਰ ਵੇਖਣ ਵੀ ਗਈਆਂ ਤੇ ਅੰਤ ਤੇ ਗੁਰੂ ਜੀ ਦੀ ਮਾਤਾ ਦੇ ਦਰਸ਼ਨ ਵੀ ਕੀਤੇ। ਉਸਨੇ ਵੀ ਉਹਨਾਂ ਨੂੰ ਧਾਰਮਿਕ ਉਪਦੇਸ਼ ਦਿੱਤਾ ਤੇ ਗੁਰੂ ਨਾਨਕ ਦੇਵ ਜੀ ਦਾ ਉਹ ਸ਼ਬਦ ਉਚਾਰਿਆ ਜੋ ਉਹਨਾਂ ਨੇ ਕਾਮਰੂਪ ਦੀ ਰਾਣੀ ਨੂਰਸ਼ਾਹ ਨੂੰ ਸੰਬੋਧਿਤ ਕੀਤਾ ਸੀ। ਗੁਰੂ ਜੀ ਦੀ ਮਾਤਾ ਨੇ ਉਹਨਾਂ ਦਰਸ਼ਨਾਰਥੀਆਂ ਨੂੰ ਵੀ ਗੁਰੂ ਨਾਨਕ ਜੀ ਦਾ ਇਹ ਸ਼ਬਦ ਸੁਣਾਇਆ :

*ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਦੇ ਜੀਉ॥*
*ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ॥*
*ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰ ਦੇਖੈ ਨੈਣੀ॥*
*ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ॥*

*(ਧਨਾਸਰੀ ਮਹਲਾ ੧ ਛੰਤ, ਆਦਿ ਗ੍ਰੰਥ, ਪੰ: ੬੮੯)*

ਬਾਦਸ਼ਾਹ ਨੇ ਗੁਰੂ ਜੀ ਨੂੰ ਕਿਹਾ, "ਤੁਸੀਂ ਜੁਆਨ ਹੋ। ਬਹੁਤ ਸੁੰਦਰ ਇਸਤਰੀਆਂ ਤੁਹਾਡੇ ਦਰਸ਼ਨਾਂ ਨੂੰ ਆਉਂਦੀਆਂ ਹਨ। ਜੁਆਨੀ ਦੇ ਵੇਗ ਤੇ ਕਾਬੂ ਪਾਉਣਾ ਬਹੁਤ ਔਖਾ ਹੈ। ਤੁਸੀਂ ਕਿਸ ਤਰ੍ਹਾਂ ਇਸ ਤੇ ਕਾਬੂ ਪਾਉਣ 'ਚ ਸਫਲਤਾ ਪ੍ਰਾਪਤ ਕੀਤੀ ਹੈ ?" ਗੁਰੂ ਜੀ ਨੇ ਇਹਦਾ ਉੱਤਰ ਨੀਤੀ ਕਥਾ ਰਾਹੀਂ ਸਮਝਾਇਆ : "ਇੱਕ ਧਰਮੀ ਤੇ ਭਲਾ ਪੁਰਖ ਸੀ ਜਿਸਨੇ ਆਪਣੇ ਕਾਮ-ਉਨਮਾਦ ਤੇ ਕਾਬੂ ਪਾਇਆ ਹੋਇਆ ਸੀ। ਇੱਕ ਵਿਸ਼ਈ ਤੇ ਦੁਰਾਚਾਰੀ ਬਾਦਸ਼ਾਹ ਉਹਦੇ ਕੋਲ ਆਇਆ ਕਰਦਾ ਸੀ। ਧਰਮੀ ਪੁਰਖ ਨੇ ਰਾਜੇ ਨੂੰ ਕਿਹਾ ਕਿ ਉਸ ਕੋਲ ਆਕੇ ਉਹ ਕਿਹੜੀ ਇੱਛਾ ਦੀ ਪੂਰਤੀ ਕਰਨੀ ਚਾਹੁੰਦਾ ਹੈ।" ਬਾਦਸ਼ਾਹ ਨੇ ਕਿਹਾ, "ਮੈਂ ਕਾਮੀ ਪੁਰਸ਼ ਹਾਂ। ਮੈਂ ਸਦਾ ਹੀ ਭੋਗ-ਵਿਲਾਸ ਦੀ ਇੱਛਾ ਕਰਦਾ ਹਾਂ ਤੇ ਆਪਣੀਆਂ ਸਾਰੀਆਂ ਖ਼ਾਹਿਸ਼ਾਂ ਦੀ ਪੂਰਤੀ ਚਾਹੁੰਦਾ ਹਾਂ।" ਸੰਤ ਨੇ ਕਿਹਾ, "ਇਸ ਭੋਗ-ਵਿਲਾਸ ਕਾਰਨ ਤੇਰੀ ਜ਼ਿੰਦਗੀ ਦੇ ਸਿਰਫ ਅੱਠ ਦਿਨ ਬਚੇ ਹਨ ਤੇ ਤੂੰ ਹੁਣ ਜਿਤਨਾ ਆਨੰਦ ਮਾਣਨਾ ਚਾਹੁੰਦਾ ਹੈਂ, ਮਾਣ ਲੈ । ਨੌਵੇਂ ਦਿਨ ਤੇਰੀ ਮੌਤ ਹੋ ਜਾਏਗੀ।" ਬਾਦਸ਼ਾਹ ਨੇ ਪੁੱਛਿਆ ਕਿ ਉਹ ਭਾਣਾ ਕਿਵੇਂ ਟਲ ਸਕਦਾ ਹੈ।' ਸੰਤ ਨੇ ਜੁਆਬ ਦਿੱਤਾ, "ਪ੍ਰਭੂ ਭਗਤੀ ਕਰਕੇ।" ਬਾਦਸ਼ਾਹ ਨੇ ਫਿਰ ਦੁਨਿਆਵੀ ਕਾਰ-ਵਿਹਾਰ ਛੱਡ ਦਿੱਤੇ ਤੇ ਇਸ ਤਰ੍ਹਾਂ ਭਗਤੀ ਵਿੱਚ ਲੱਗ ਗਿਆ ਕਿ ਸਭ ਵਾਸ਼ਨਾਵਾਂ ਤੋਂ ਉਹਦਾ ਮਨ ਸ਼ੁੱਧ ਹੋ ਗਿਆ। ਨੌਵੇਂ

ਦਿਨ ਉਹ ਸੰਤ ਕੋਲ ਗਿਆ ਤੇ ਦੱਸਿਆ ਕਿ ਕਿਵੇਂ ਉਸਨੇ ਪਿਛਲੀ ਮੁਲਾਕਾਤ ਪਿਛੋਂ ਆਪਣਾ ਸਮਾਂ ਲੰਘਾਇਆ ਹੈ।" ਸੰਤ ਨੇ ਕਿਹਾ ਕਿ ਉਹਦੀ ਜ਼ਿੰਦਗੀ ਭਗਤੀ ਦੀ ਸ਼ਕਤੀ ਨਾਲ ਬੱਚ ਗਈ ਹੈ ਪਰ ਉਸਨੇ ਨਾਲ ਇਹ ਵੀ ਪੁੱਛਿਆ ਕਿ ਉਸਨੇ 'ਕਾਮ ਦਾ ਕਿਵੇਂ ਤਿਆਗ ਕੀਤਾ ਹੈ ?' ਬਾਦਸ਼ਾਹ ਨੇ ਉੱਤਰ ਦਿੱਤਾ ਕਿ ਆ ਰਹੀ ਮੌਤ ਦੇ ਡਰ ਕਾਰਨ ਇਹ ਸੰਭਵ ਹੋ ਗਿਆ। ਫਿਰ ਸੰਤ ਨੇ ਕਿਹਾ, "ਇਹੋ ਉਸ ਪ੍ਰਸ਼ਨ ਦਾ ਉੱਤਰ ਹੈ ਜੋ ਤੂੰ ਪੁੱਛਿਆ ਸੀ। ਇਹੋ ਆ ਰਹੀ ਹੋਣੀ ਨੂੰ ਟਾਲਣ ਦਾ ਢੰਗ ਹੈ। ਤੂੰ ਸੋਚਿਆ ਸੀ ਕਿ ਤੂੰ ਅੱਠਾਂ ਦਿਨਾਂ ਨੂੰ ਮਰ ਜਾਣਾ ਹੈ, ਇਸ ਲਈ ਕੋਈ ਮੰਦਾ ਖ਼ਿਆਲ ਤੇਰੇ ਮਨ ਵਿੱਚ ਨਾ ਆਇਆ ਅਤੇ ਜਿੱਥੋਂ ਤੱਕ ਮੇਰਾ ਸੰਬੰਧ ਹੈ ਮੈਨੂੰ ਤਾਂ ਇਹ ਵੀ ਯਕੀਨ ਨਹੀਂ ਹੈ ਕਿ ਮੌਤ ਕਦੋਂ ਆਏਗੀ ਤੇ ਮੇਰਾ ਖ਼ਾਤਮਾ ਕਰ ਦੇਵੇਗੀ। ਇਸ ਲਈ ਮੇਰੇ ਮਨ ਤੇ ਕਿਸੇ ਵੀ ਵੇਗ ਦਾ ਅਸਰ ਨਹੀਂ ਪੈਂਦਾ।" ਐ ਬਾਦਸ਼ਾਹ ਜਹਾਂਗੀਰ, ਮੌਤ ਦਾ ਕੀ ਭਰੋਸਾ ਹੈ, ਇਹ ਚੋਰ ਵਾਂਗ ਆਉਂਦੀ ਹੈ ਜਦੋਂ ਕਿ ਸਾਨੂੰ ਇਸਦਾ ਚਿੱਤ-ਚੇਤਾ ਵੀ ਨਹੀਂ ਹੁੰਦਾ। ਜੇ ਕਿਸੇ ਆਦਮੀ ਨੂੰ ਜਾਣਕਾਰੀ ਹੋਵੇ ਤਾਂ ਉਹ ਆਪਣਾ ਘਰ ਕਦੋਂ ਲੁੱਟਣ ਦੇਵੇਗਾ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ :

*ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥*
*ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥*

*(ਸ੍ਰੀ ਰਾਮ ਛੰਤ ਮਹਲਾ ੧, ਆਦਿ ਗ੍ਰੰਥ ਪੰ: ੫੫)*

ਇਹ ਸੁਣਕੇ ਬਾਦਸ਼ਾਹ ਕੁਝ ਦਿਨ ਗੁਰੂ ਜੀ ਕੋਲ ਠਹਿਰਿਆ ਤੇ ਫਿਰ ਲਾਹੌਰ ਲਈ ਰਵਾਨਾ ਹੋ ਗਿਆ।

**ਗੁਰੂ ਜੀ ਨੇ ਲਾਹੌਰ ਜਾਣਾ**—ਬਾਦਸ਼ਾਹ ਵਜ਼ੀਰ ਖ਼ਾਂ ਤੇ ਕਿੰਦ ਬੇਗ ਨੂੰ ਅੰਮ੍ਰਿਤਸਰ ਇਹ ਹਦਾਇਤਾਂ ਦੇਕੇ ਛੱਡ ਗਿਆ ਕਿ ਉਹ ਗੁਰੂ ਜੀ ਨੂੰ ਲਾਹੌਰ ਆਉਣ ਦੀ ਪ੍ਰੇਰਨਾ ਦੇਣ ਦਾ ਯਤਨ ਕਰਨ। ਜਦੋਂ ਉਹ ਸਫਲ ਹੋ ਗਏ ਤਾਂ ਗੁਰੂ ਜੀ ਆਪਣੀ ਮਾਤਾ ਕੋਲ ਆਪਣਾ ਇਰਾਦਾ ਦੱਸਣ ਲਈ ਤੇ ਜਾਣ ਤੋਂ ਪਹਿਲਾਂ ਉਸ ਨੂੰ ਸਤਿਕਾਰ ਭੇਟ ਕਰਨ ਲਈ ਗਏ। ਉਹਨਾਂ ਨੇ ਮੰਦਰ ਤੇ ਲੰਗਰ ਦੇ ਕਾਰਜ ਨਿਬਾਹੁਣ ਲਈ ਨਵੇਂ ਸਿਰਿਓਂ ਪ੍ਰਬੰਧ ਕੀਤਾ ਤੇ ਆਪਣੇ ਥੋੜ੍ਹੇ ਜਿਹੇ ਰੱਖਅਕ ਨਾਲ ਲੈਕੇ ਘੋੜੇ ਤੇ ਅਸਵਾਰ ਹੋ ਲਾਹੌਰ ਲਈ ਚੱਲ ਪਏ। ਅੱਧ ਵਿੱਚ ਪੈਂਦੇ ਪਿੰਡ ਵਿੱਚ ਉਹਨਾਂ ਰਾਤ ਕੱਟੀ ਤੇ ਅਗਲੇ ਦਿਨ ਲਾਹੌਰ ਦੀ ਉਪਨਗਰੀ ਮੁਜ਼ਾਂਗ ਵਿੱਚ ਜਾ ਡੇਰਾ ਲਾਇਆ। ਅਗਲੇ ਦਿਨ ਉਹਨਾਂ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਦੇ ਦਰਸ਼ਨ ਕੀਤੇ, ਉਹ ਬਾਉਲੀ ਵੀ ਵੇਖੀ ਜਿਸਦੀ ਉਸਾਰੀ ਦੀ ਵਿਉਂਤ ਗੁਰੂ ਅਰਜਨ ਦੇਵ ਨੇ ਬਣਾਈ ਸੀ ਤੇ ਉਹ ਸਥਾਨ ਵੀ ਵੇਖਿਆ ਜਿੱਥੇ ਉਹ ਜੋਤੀ ਜੋਤ ਸਮਾਏ। ਉਥੇ ਉਹਨਾਂ ਛੋਟਾ ਜਿਹਾ ਗੁਰਦੁਆਰਾ ਬਣਵਾਇਆ ਤੇ ਭਾਈ ਲੰਗਾਹ ਨੂੰ ਉਸਦਾ ਇਨਚਾਰਜ ਥਾਪਿਆ। ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਨ ਤੇ ਹਰ ਸਾਲ ਜੇਠ ਸੁਦੀ ਚੌਥ ਨੂੰ (ਮਈ ਜੂਨ) ਉਥੇ ਜੋੜ-ਮੇਲਾ ਲੱਗਦਾ ਹੈ।

**ਚੰਦੂ ਦੀ ਮੌਤ**—ਜਦੋਂ ਲੋਕਾਂ ਨੇ ਕਥਨ ਕੀਤਾ ਕਿ ਚੰਦੂ ਨੇ ਜੋ ਅੰਮ੍ਰਿਤਸਰ ਤੋਂ ਗੁਰੂ ਦੇ ਜੱਥੇ ਨਾਲ ਲਿਆਂਦਾ ਗਿਆ ਹੈ, ਠੀਕ ਹੀ ਆਪਣੇ ਕੁਕਰਮਾਂ ਦਾ ਫਲ ਭੋਗਿਆ ਹੈ ਤਾਂ

ਗੁਰੂ ਜੀ ਨੇ ਕਿਹਾ ਕਿ ਕਿਸੇ ਵੀ ਆਦਮੀ ਦੇ ਕਰਮ ਉਹਦਾ ਪਿੱਛਾ ਨਹੀਂ ਛੱਡਦੇ। ਚੰਦੂ ਦੀ ਹਾਲਤ ਬਹੁਤ ਹੀ ਤਰਸਯੋਗ ਬਣਾ ਦਿੱਤੀ ਗਈ ਸੀ। ਉਹ ਰੋ-ਰੋ ਕੇ ਅੰਨ੍ਹਾ ਹੋ ਗਿਆ ਸੀ, ਸਰੀਰ ਸੁੱਕ ਗਿਆ ਸੀ ਤੇ ਉਹ ਜੋ ਕਦੇ ਬਾਦਸ਼ਾਹ ਦਾ ਸੁੰਦਰ ਤੇ ਚਮਕ-ਦਮਕ ਵਾਲਾ ਵਜ਼ੀਰ ਹੁੰਦਾ ਸੀ, ਹੁਣ ਪਿੰਜਰ ਹੀ ਬਣਕੇ ਰਹਿ ਗਿਆ ਸੀ। ਉਹਨੂੰ ਰੋਜ਼ ਸ਼ਹਿਰ ਦੇ ਬਜ਼ਾਰਾਂ ਵਿੱਚ ਫੇਰਿਆ ਜਾਂਦਾ ਸੀ, ਬੱਚੇ ਉਹਦੇ ਸਿਰ ਵਿੱਚ ਮੁੱਠੀਆਂ ਭਰ-ਭਰ ਮਿੱਟੀ ਪਾਉਂਦੇ ਸਨ ਤੇ ਇਸਤਰੀਆਂ ਉਸ ਨੂੰ ਤੋਇ ਲਾਅਨਤਾਂ ਪਾਉਂਦੀਆਂ ਸਨ। ਭਾਈ ਬਿਧੀ ਚੰਦ ਤੇ ਭਾਈ ਜੇਠਾ ਨੇ ਉਸ ਨੂੰ ਚੰਡਾਲਾਂ ਦੇ ਹਵਾਲੇ ਕਰ ਦਿੱਤਾ ਜੋ ਉਸ ਨੂੰ ਭੀਖ ਮੰਗਣ ਲਈ ਲੈ ਜਾਂਦੇ ਸਨ। ਉਹ ਜੋ ਹਜ਼ਾਰਾਂ ਰੁਪੈ ਦੀ ਰਿਸ਼ਵਤ ਲੈਂਦਾ ਹੁੰਦਾ ਸੀ, ਹੁਣ ਆਪਣੇ ਗੁਜ਼ਾਰੇ ਲਈ ਲੋਕਾਂ ਤੋਂ ਕੌਡੀਆਂ ਤੇ ਸੁੱਕੇ ਟੁਕੜੇ ਲੈਕੇ ਖੁਸ਼ ਹੋ ਜਾਂਦਾ ਸੀ। ਮੱਥੇ ਤੇ ਤਿਲਕ ਦੀ ਥਾਂ ਤੇ ਜੁੱਤੀਆਂ ਦੀ ਮਾਰ ਦੇ ਨਿਸ਼ਾਨ ਸਨ ਤੇ ਗਲ੍ਹ ਵਿੱਚ ਹੀਰਿਆਂ ਤੇ ਮੋਤੀਆਂ ਦੇ ਹਾਰਾਂ ਦੀ ਥਾਂ ਟੁੱਟੇ ਛਿੱਤਰ ਲਮਕਦੇ ਸਨ। ਪੰਦਰਾਂ ਦਿਨ ਇਸ ਹਾਲਤ ਵਿੱਚ ਰਹਿਣ ਪਿਛੋਂ ਮੌਤ ਨੇ ਉਹਦਾ ਖਹਿੜਾ ਛੁਡਾ ਦਿੱਤਾ। ਇੱਕ ਭਠਿਆਰੇ ਨੇ ਉਸ ਨੂੰ ਵਿੰਹਦੇ ਸਾਰ ਹੀ ਗੁੱਸੇ ਵਿੱਚ ਆਕੇ ਉਹਦੇ ਸਿਰ ਵਿੱਚ ਤਪਦੀ ਰੇਤ ਨਾਲ ਭਰਿਆ ਲੋਹੇ ਦਾ ਕੜਛਾ ਜ਼ੋਰ ਨਾਲ ਮਾਰਿਆ। ਵੱਜਦੇ ਸਾਰ ਚੰਦੂ ਨੇ ਦਰਦ ਨਾਲ ਚੀਕਾਂ ਮਾਰੀਆਂ ਤੇ ਉਹ ਬੇਹੋਸ਼ ਹੋ ਗਿਆ। ਉਸਦੀ ਖੋਪੜੀ ਟੋਟੇ-ਟੋਟੇ ਹੋ ਗਈ, ਤੇ ਉਹਦੀ ਆਤਮਾ ਮੌਤ ਦੇ ਫ਼ਰਿਸ਼ਤੇ ਦਾ ਲੁਕਮਾ ਬਣ ਗਈ। ਚੰਡਾਲਾਂ ਨੇ ਉਹਦੀ ਲਾਸ਼ ਰਾਵੀ ਵਿੱਚ ਰੋੜ੍ਹ ਦਿੱਤੀ। ਜਦੋਂ ਬਾਦਸ਼ਾਹ ਨੇ ਚੰਦੂ ਦੀ ਮੌਤ ਬਾਰੇ ਸੁਣਿਆ ਤਾਂ ਉਸ ਕਿਹਾ ਕਿ ਉਸ ਨਾਲ ਇਵੇਂ ਹੀ ਹੋਣੀ ਚਾਹੀਦੀ ਸੀ। ਪ੍ਰੰਤੂ ਗੁਰੂ ਜੀ ਨੇ ਅਰਦਾਸ ਕੀਤੀ ਕਿ ਚੰਦੂ ਆਪਣੇ ਕੀਤੇ ਗੁਨਾਹਾਂ ਦਾ ਕਸ਼ਟ ਇਸ ਜੀਵਨ 'ਚ ਭੋਗ ਲਿਆ ਹੈ, ਪ੍ਰਮਾਤਮਾ ਅਗਲੇ ਜਹਾਨ 'ਚ ਉਸ ਨੂੰ ਮੁਆਫ਼ ਕਰੇ।

**ਮਿਹਰਬਾਨ ਤੇ ਗੁਰੂ ਹਰਿਗੋਬਿੰਦ ਜੀ**—ਜਦੋਂ ਪ੍ਰਿਥੀਆ ਦੇ ਪੁੱਤਰ ਮਿਹਰਬਾਨ ਨੇ ਚੰਦੂ ਦੀ ਮੌਤ ਬਾਰੇ ਸੁਣਿਆ ਤਾਂ ਉਸ ਨੂੰ ਬੜਾ ਦੁੱਖ ਹੋਇਆ। ਉਸਨੇ ਕਿਹਾ, "ਜਦੋਂ ਸੁਲਹੀ ਖ਼ਾਂ ਨੇ ਗੁਰੂ ਦਾ ਵਿਰੋਧ ਕੀਤਾ ਤਾਂ ਉਹ ਮਰ ਗਿਆ। ਜਦੋਂ ਮੇਰੇ ਪਿਤਾ ਨੇ ਵੀ ਗੁਰੂ ਨਾਲ ਦੁਸ਼ਮਣੀ ਕੀਤੀ ਉਹ ਵੀ ਆਪਣੀ ਦਿਸ਼ਾਹੀਣ ਜ਼ਿੰਦਗੀ ਵਿੱਚ ਬਰਬਾਦ ਹੋ ਗਿਆ। ਤੇ ਹੁਣ ਚੰਦੂ ਵੀ ਮਰ ਗਿਆ ਹੈ। ਸਮਝ ਨਹੀਂ ਆਉਂਦੀ ਕਿ ਗੁਰੂ ਪਾਸ ਕਿਹੜੀ ਕਰਾਮਾਤ ਹੈ ਜਿਸ ਨਾਲ ਕੋਈ ਵੀ ਉਹਦੇ ਸਾਹਮਣੇ ਅੜ ਨਹੀਂ ਸਕਦਾ।" ਮਿਹਰਬਾਨ ਨੇ ਚੰਦੂ ਦੇ ਪੁੱਤਰ ਕਰਮਚੰਦ ਨਾਲ ਜੀਵਨ ਭਰ ਲਈ ਮਿੱਤਰਤਾ ਕਰਨ ਲਈ ਪੱਗ-ਵਟਾ ਲਈ ਤੇ ਗੁਰੂ ਜੀ ਨੂੰ ਹਾਨੀ ਪਹੁੰਚਾਉਣ ਲਈ ਇਕੱਠੇ ਸਲਾਹ-ਮਸ਼ਵਰੇ ਕਰਨ ਲੱਗੇ। ਉਹ ਦੋਵੇਂ ਸ਼ਹਿਜ਼ਾਦੇ ਖ਼ੁਰਮ, ਜੋ ਪਿਛੋਂ ਸ਼ਾਹਜਹਾਂ ਦੇ ਨਾਮ ਹੇਠ ਬਾਦਸ਼ਾਹ ਬਣਿਆ, ਕੋਲ ਗਏ ਤੇ ਗੁਰੂ ਵਿਰੁੱਧ ਉਸਦੇ ਕੰਨ ਭਰੇ।

ਜਦੋਂ ਗੁਰੂ ਨੇ ਸੁਣਿਆ ਕਿ ਮਿਹਰਬਾਨ ਲਾਹੌਰ ਗਿਆ ਹੈ ਤਾਂ ਗੁਰੂ ਜੀ ਨੇ ਭਾਈ ਪੈੜਾ ਤੇ ਭਾਈ ਪਿਰਾਣਾ ਨੂੰ ਇਸ ਮਨਰੋਥ ਲਈ ਭੇਜਿਆ ਕਿ ਉਹ ਮਿਹਰਬਾਨ ਨੂੰ ਗੁਰੂ ਵਿਰੁੱਧ ਸਾਜ਼ਿਸ਼ ਤੋਂ ਰੋਕਣ। ਉਹਨਾਂ ਨੇ ਉਸ ਨੂੰ ਸਮਝਾਉਂਦਿਆਂ ਕਿਹਾ, "ਝਗੜਾ ਛੱਡੋ ਤੇ ਗੁਰੂ ਜੀ ਨਾਲ ਸੁਲਹ ਕਰ ਲਵੋ। ਵਿਰੋਧਤਾ ਤੇ ਫੁੱਟ ਦਾ ਕੋਈ ਲਾਭ ਨਹੀਂ ਹੋਵੇਗਾ। ਗੁਰੂ ਅਰਜਨ ਦੇਵ ਜੀ ਨਾਲ ਦੁਸ਼ਮਣੀ ਕਰਕੇ ਤੇਰੇ ਪਿਤਾ ਦੇ ਕੀ ਹੱਥ ਆਇਆ ? ਉਹਨਾਂ ਨੇ ਕਿਹਾ :

*ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ॥*

*(ਗੁਜਰੀ ਮਹਲਾ ੫, ਆਦਿ ਗ੍ਰੰਥ, ਪੰ: ੪੯੮)*

ਈਰਖਾ ਨਾਲ ਤੇਰੀ ਆਪਣੀ ਹਾਨੀ ਹੀ ਹੋਵੇਗੀ।"

ਅੱਗੋਂ ਮਿਹਰਬਾਨ ਨੇ ਉੱਤਰ ਦਿੱਤਾ, "ਮੇਰੇ ਪਿਤਾ ਨੇ ਮਰਨ ਸਮੇਂ ਮੈਨੂੰ ਹਦਾਇਤ ਕੀਤੀ ਸੀ ਕਿ ਮੈਂ ਕਦੇ ਗੁਰੂ ਨਾਲ ਦੋਸਤੀ ਨਾ ਕਰਾਂ। ਮੈਂ ਆਪਣੇ ਪਿਤਾ ਦੀ ਆਗਿਆ ਦਾ ਉਲੰਘਣ ਨਹੀਂ ਕਰ ਸਕਦਾ।" ਜਦੋਂ ਦੂਤਾਂ ਨੇ ਗੁਰੂ ਜੀ ਦੀ ਅਲੌਕਿਕ ਸ਼ਕਤੀ ਦਾ ਜ਼ਿਕਰ ਕੀਤਾ ਤਾਂ ਮਿਹਰਬਾਨ ਨੇ ਉੱਤਰ ਦਿੱਤਾ, "ਮੈਂ ਜਾਣਦਾ ਹਾਂ। ਪਰ ਇਸ ਸ਼ਕਤੀ ਦੇ ਹੁੰਦਿਆਂ ਵੀ ਗੁਰੂ ਅਰਜਨ ਨੇ ਸੁਲਹੀ ਦੇ ਡਰ ਕਾਰਨ ਅੰਮ੍ਰਿਤਸਰ ਛੱਡ ਦਿੱਤਾ ਸੀ ਤੇ ਉਹ ਆਪਣੀ ਮੌਤ ਰੋਕ ਨਹੀਂ ਸੀ ਸਕਿਆ। ਮਸੰਦ ਵੀ ਹੁਣ ਹਰਿਗੋਬਿੰਦ ਦੇ ਇਸ ਕਾਰਨ ਸਹਾਇਕ ਹਨ ਕਿਉਂਕਿ ਉਸਨੇ ਉਹਨਾਂ ਨੂੰ ਰਿਸ਼ਵਤ ਦੇ ਰੱਖੀ ਹੈ। ਇਹ ਠੀਕ ਹੈ ਕਿ ਮੇਰਾ ਪਿਤਾ, ਚਤੁਰ ਚਾਚਾ ਅਰਜਨ ਦਾ ਟਾਕਰਾ ਕਰਨ ਵਿੱਚ ਕਾਮਯਾਬ ਨਾ ਹੋਇਆ ਕਿਉਂਕਿ ਉਹ ਘਾਗ ਨਹੀਂ ਸੀ।" ਹਰਿਗੋਬਿੰਦ ਨੇ ਉਦੋਂ ਚੰਦੂ ਵਿਰੁੱਧ ਚਮਤਕਾਰ ਕਿਉਂ ਨਾ ਵਿਖਾਏ ਜਦੋਂ ਉਸਨੇ ਉਸ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਭਿਜਵਾ ਦਿੱਤਾ ਸੀ ?" ਭਾਈ ਪੈੜਾ ਨੇ ਉੱਤਰ ਵਿੱਚ ਕਿਹਾ, "ਤੂੰ ਅਜੇ ਨਿਆਣਾ ਹੈ ਤੇ ਕੁਝ ਨਹੀਂ ਜਾਣਦਾ। ਵੱਡੇ ਆਦਮੀਆਂ ਦੇ ਵੱਡੇ ਜਿਗਰੇ ਹੁੰਦੇ ਹਨ। ਉਹ ਦੁਸ਼ਮਣਾਂ ਦੀ ਮੰਦ-ਭਾਸ਼ਾ ਇੰਝ ਸਹਾਰ ਲੈਂਦੇ ਹਨ ਜਿਵੇਂ ਪਹਾੜ ਮੀਂਹ ਦੀ ਵਾਛੜ ਦਾ ਟਾਕਰਾ ਕਰ ਲੈਂਦੇ ਹਨ। ਇਹ ਸੁਣਕੇ ਮਿਹਰਬਾਨ ਗੁੱਸੇ 'ਚ ਅੱਗ ਬਗੋਲਾ ਹੋ ਗਿਆ ਤੇ ਇਹ ਵੇਖਕੇ ਭਾਈ ਪੈੜਾ ਤੇ ਭਾਈ ਪਿਰਾਣਾ ਗੁਰੂ ਜੀ ਕੋਲ ਵਾਪਿਸ ਆ ਗਏ।"

ਗੁਰੂ ਜੀ ਨੇ ਉਹਨਾਂ ਦੀ ਗੱਲਬਾਤ ਦੀ ਅਸਫਲਤਾ ਤੋਂ ਪਿਛੋਂ ਕਿਹਾ, "ਮੈਂ ਆਪ ਮਿਹਰਬਾਨ ਕੋਲ ਜਾਵਾਂਗਾ। ਉਹ ਮੇਰਾ ਚਚੇਰਾ ਭਰਾ ਹੈ ਤੇ ਮੈਂ ਉਸ ਨੂੰ ਮਨਾਉਣ ਦਾ ਯਤਨ ਕਰਾਂਗਾ। ਭਾਵੇਂ ਉਹ ਮੇਰੇ ਨਾਲ ਦੁਸ਼ਮਣੀ ਵੀ ਕਰ ਰਿਹਾ ਹੈ, ਫਿਰ ਵੀ ਉਹ ਉਜੱਡਤਾ ਨਾਲ ਪੇਸ਼ ਨਹੀਂ ਆਏਗਾ।" ਮਿਹਰਬਾਨ ਨੇ ਗੁਰੂ ਜੀ ਦਾ ਆਦਰ-ਸਨਮਾਨ ਨਾਲ ਸੁਆਗਤ ਕੀਤਾ ਤੇ ਆਪਣੇ ਕੋਲ ਬਿਠਾਇਆ। ਗੁਰੂ ਜੀ ਨੇ ਗੱਲਬਾਤ ਸ਼ੁਰੂ ਕਰਦਿਆਂ ਕਿਹਾ, "ਤੁਹਾਡੇ ਪਿਤਾ ਤੇ ਮੇਰੇ ਪਿਤਾ ਸਵਰਗ ਲੋਕ ਵਿੱਚ ਹਨ। ਹੁਣ ਅਸੀਂ ਦੋਵੇਂ ਭਰਾ ਹਾਂ। ਸਾਨੂੰ ਇੱਕ ਦੂਸਰੇ ਨਾਲ ਦੁਸ਼ਮਣੀ ਨਹੀਂ ਕਰਨੀ ਚਾਹੀਦੀ ਕਿਉਂਕਿ ਇਸਦੇ ਵਿਚੋਂ ਖੁਸ਼ੀ ਕਦੇ ਨਹੀਂ ਮਿਲ ਸਕਦੀ।" ਫਿਰ ਗੁਰੂ ਜੀ ਨੇ ਸਾਂਝੇ ਵਡੇਰੇ, ਗੁਰੂ ਰਾਮਦਾਸ ਜੀ ਦੇ ਸਲੋਕ ਦਾ ਹਵਾਲਾ ਦਿੱਤਾ :

*ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨਾ ਹੋਵੀ ਭਲਾ॥*
*ਓਸ ਦੇ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ॥*
*ਜਿਸ ਅੰਦਿਰ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ॥*
*ਨਿਤ ਚੁਗਲੀ ਕਰੇ ਅਣਹੋਂਦੀ ਪਰਾਈ ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ॥*
*ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥*
*ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥*

*ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ॥*
*ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖ ਸੁਣਾਏ॥੧॥*
*(ਗਉੜੀ ਕਾ ਵਾਰ, ਮਹਲਾ ੪, ਆਦਿ ਗ੍ਰੰਥ ਪੰ: ੩੦੮)*

ਗੁਰੂ ਜੀ ਨੇ ਅੱਗੇ ਕਿਹਾ ਕਿ ਅਕਾਲ ਪੁਰਖ ਉਹਨਾਂ ਲੋਕਾਂ ਤੇ ਮਿਹਰ ਕਰਕੇ ਖੁਸ਼ ਨਹੀਂ ਹੁੰਦਾ ਜੋ ਆਪਣੇ ਮਨ ਵਿੱਚ ਸਾੜਾ ਰੱਖਦੇ ਹਨ। ਇਸਦੇ ਉਲਟ ਪ੍ਰਮਾਤਮਾ ਉਹਨਾਂ ਲੋਕਾਂ ਨਾਲ ਪ੍ਰਸੰਨ ਹੁੰਦਾ ਹੈ ਜੋ ਦੂਸਰਿਆਂ ਦੀ ਖੁਸ਼ੀ ਵਿੱਚ ਖੁਸ਼ ਹੁੰਦੇ ਹਨ। ਫਿਰ ਗੁਰੂ ਜੀ ਨੇ ਕਬੀਰ ਜੀ ਦਾ ਸਲੋਕ ਉਚਾਰਿਆ :

*ਅਹਿਰਖ ਵਾਦੁ ਨ ਕੀਜੈ ਰੇ ਮਨ। ਸੁਕ੍ਰਿਤੁ ਕਰਿ ਲੀਜੈ ਰੇ ਮਨ॥*
*(ਆਸਾ ਸ੍ਰੀ ਕਬੀਰ, ਆਦਿ ਗ੍ਰੰਥ ਪੰ: ੪੭੯)*

ਗੁਰੂ ਜੀ ਨੇ ਸਮਝਾਉਂਦਿਆਂ ਅੰਤ ਵਿੱਚ ਕਿਹਾ, ਦੋਸਤੀ ਅੰਮ੍ਰਿਤ ਹੈ, ਤੇ ਦੁਸ਼ਮਣੀ ਜ਼ਹਿਰ। ਝਗੜਾ ਛੱਡੋ ਤੇ ਖੁਸ਼ੀ ਨਾਲ ਰਹੋ। ਬਾਦਸ਼ਾਹ ਤੇ ਸ਼ਹਿਨਸ਼ਾਹ ਗੁਰੂ ਦੇ ਤਖ਼ਤ ਅੱਗੇ ਨਮਸਕਾਰ ਕਰਦੇ ਹਨ। ਉਸੇ ਗੁਰੂ ਘਰ ਦੀ ਇੱਕ ਸ਼ਾਖਾ ਜੇ ਚੰਦੂ ਦੇ ਪੁੱਤਰ ਜਿਹੇ ਸੰਸਾਰੀ ਲੋਕਾਂ ਦੀ ਖੁਸ਼ਾਮਦ ਕਰੇ ਜਾਂ ਹਾਜ਼ਰੀ ਭਰੇ ਤਾਂ ਇਹ ਸ਼ੋਭਾ ਨਹੀਂ ਦਿੰਦਾ ਤੇ ਨਾ ਹੀ ਸਿੱਖਾਂ ਦਾ ਧਨ ਨਾਜਾਇਜ਼ ਉਪਹਾਰਾਂ ਦੇ ਲਈ ਵਰਤਣਾ ਚੰਗੀ ਗੱਲ ਹੈ।"

ਮਿਹਰਬਾਨ ਇਸ ਨੇਕ ਸਲਾਹ ਨੂੰ ਮੰਨਣ ਦੀ ਥਾਂ ਤੇ ਹੋਰ ਵੀ ਕ੍ਰੋਧ ਵਿੱਚ ਆ ਗਿਆ। ਉਸਨੇ ਗੁਰੂ ਤੇ ਗੁੱਸਾ ਕੱਢਦਿਆਂ ਹੋਇਆਂ ਕਿਹਾ, 'ਜੋ ਦੁਸ਼ਮਣੀ ਆਪਣੇ ਵਿੱਚ ਚਲੀ ਆ ਰਹੀ ਹੈ, ਮੈਂ ਇਸ ਨੂੰ ਭੁਲਾ ਨਹੀਂ ਸਕਦਾ । ਮੇਰਾ ਖਹਿੜਾ ਛੱਡੋ।' ਗੁਰੂ ਜੀ ਨੇ ਅੰਤ ਵਿੱਚ ਉਸ ਨੂੰ ਸੰਬੋਧਿਤ ਕਰਦਿਆਂ ਕਿਹਾ, "ਮੇਰੀ ਇੱਛਾ ਹੈ ਕਿ ਤੂੰ ਸ਼ਾਂਤੀ ਨਾਲ ਰਹੇਂ ਪਰ ਪ੍ਰਮਾਤਮਾ ਦੀ ਰਜ਼ਾ ਨੂੰ ਕੌਣ ਟਾਲ ਸਕਦਾ ਹੈ ?" ਇਹ ਕਹਿ ਕੇ ਗੁਰੂ ਜੀ ਆਪਣੇ ਡੇਰੇ ਵਿੱਚ ਚਲੇ ਗਏ। ਉਹ ਲਾਹੌਰ ਕਈ ਮਹੀਨੇ ਸਿੱਖਾਂ ਨੂੰ ਉਪਦੇਸ਼ ਦਿੰਦੇ ਹੋਏ ਨੇਕੀ ਅਤੇ ਧਰਮ ਦੇ ਮਾਰਗ ਲਈ ਅਗਵਾਈ ਦਿੰਦੇ ਰਹੇ।

**ਸੁਜਾਨ ਦੇ ਘੋੜੇ ਦੀ ਕਹਾਣੀ**—ਸੁਜਾਨ ਨਾਮ ਦਾ ਇੱਕ ਮਸੰਦ ਕਾਬਲ ਵਿੱਚ ਰਹਿੰਦਾ ਸੀ। ਉਸਨੇ ਗੁਰੂ ਜੀ ਲਈ ਦਸਵੰਧ ਤੇ ਭੇਟਾ ਵਜੋਂ ਕਾਫੀ ਧਨ ਜੋੜ ਰੱਖਿਆ ਸੀ ਤੇ ਸੋਚ ਰਿਹਾ ਸੀ ਕਿ ਕਿਵੇਂ ਇਹ ਧਨ ਗੁਰੂ ਜੀ ਕੋਲ ਪਹੁੰਚਾਇਆ ਜਾਵੇ ਜਾਂ ਉਸ ਦੇ ਹਿੱਤ ਲਈ ਵਰਤਿਆ ਜਾਵੇ। ਉਸਨੇ ਸੁਣ ਰੱਖਿਆ ਸੀ ਕਿ ਗੁਰੂ ਜੀ ਘੋੜਿਆਂ ਦੇ ਬੜੇ ਪ੍ਰੇਮੀ ਹਨ। ਇਸ ਲਈ ਉਸਨੇ ਗੁਰੂ ਜੀ (ਧਾਰਮਕ ਰਹਿਨੁਮਾ) ਲਈ ਯੋਗ ਘੋੜੇ ਦੀ ਕਾਬਲ ਤੇ ਬੁਖਾਰਾ ਵਿੱਚੋਂ ਭਾਲ ਸ਼ੁਰੂ ਕਰ ਦਿੱਤੀ ਅਤੇ ਉਸ ਨੂੰ ਦੁਰਲਭ ਨਸਲ ਦਾ ਅਤਿ ਸੁੰਦਰ ਤੇ ਤੇਜ਼ ਰਫ਼ਤਾਰ ਦਾ ਘੋੜਾ ਪਸੰਦ ਆਇਆ ਜੋ ਉਸਨੇ ਇੱਕ ਲੱਖ ਰੁਪੈ ਵਿੱਚ ਗੁਰੂ ਜੀ ਦੀ ਭੇਟ ਕਰਨ ਲਈ ਖਰੀਦ ਲਿਆ ਤਾਂ ਜੋ ਉਹ ਸੱਚੇ ਪਾਤਸ਼ਾਹ ਦੀ ਖੁਸ਼ੀ ਪ੍ਰਾਪਤ ਕਰੇ ਜਿਸ ਨਾਲ ਉਸ ਨੂੰ ਮੁਕਤੀ ਮਿਲ ਸਕੇ। ਸੁਜਾਨ ਨੇ ਘੋੜੇ ਨੂੰ ਮੈਲੇ ਕੁਚੈਲੇ ਕਪੜਿਆਂ ਨਾਲ ਢੱਕ ਲਿਆ ਤੇ ਉਹਦੇ ਨਾਲ ਹੋਰ ਪੰਦਰਾਂ ਵੀਹ ਪੰਜਾਬ ਵਿੱਚ ਵੇਚਣ ਲਈ ਘੋੜੇ ਲੈ ਲਏ। ਇਸ ਸਾਵਧਾਨੀ ਦਾ ਮਨੋਰਥ ਇਹ ਸੀ ਕਿ ਰਾਹ ਵਿੱਚ ਕੋਈ ਮੁਸਲਮਾਨ ਹਾਕਮ ਇਹ ਵਿਸ਼ੇਸ਼ ਘੋੜਾ ਵੇਖ ਕੇ ਲਲਚਾ ਨਾ ਜਾਵੇ। ਉਹਨਾਂ ਸਮਿਆਂ ਵਿੱਚ ਤੁਰਕ ਜਦੋਂ ਕੋਈ ਚੰਗਾ ਘੋੜਾ, ਵਧੀਆ ਤਲਵਾਰ ਜਾਂ ਕੋਈ ਚੰਗੀ ਚੀਜ਼ ਵੇਖਦੇ, ਉਹ ਮਾਲਕ ਦੀ ਦਿਖਾਵੇ ਮਾਤਰ ਵੀ

ਪਰਵਾਹ ਨਹੀਂ ਕਰਦੇ ਸੀ ਤੇ ਆਪਣੇ ਕਬਜ਼ੇ 'ਚ ਕਰ ਲੈਂਦੇ ਸਨ। ਜਦੋਂ ਘੋੜਿਆਂ ਦਾ ਦਲ ਦਰਿਆ ਸਿੰਧ ਤੇ ਅਟਕ ਦੇ ਅਸਥਾਨ ਤੇ ਪਾਰ ਕਰ ਰਿਹਾ ਸੀ ਤਾਂ ਇੱਕ ਅਧਿਕਾਰੀ ਦੀ ਅੱਖ ਗੁਰੂ ਜੀ ਲਈ ਲਿਆਂਦੇ ਜਾ ਰਹੇ ਘੋੜੇ ਤੇ ਟਿੱਕ ਗਈ। ਉਸਨੇ ਪੁੱਛਿਆ ਕਿ ਇਹ ਘੋੜਾ ਕਿਥੋਂ ਲਿਆਂਦਾ ਹੈ ਤੇ ਕਿਸ ਲਈ ਲਿਜਾਇਆ ਜਾ ਰਿਹਾ ਹੈ? ਉਸਨੇ ਇਹ ਕਥਨ ਵੀ ਕੀਤਾ ਕਿ ਬਾਦਸ਼ਾਹ ਲਈ ਇਹ ਘੋੜਾ ਤੋਹਫ਼ੇ ਵਜੋਂ ਬਹੁਤ ਵਧੀਆ ਲੱਗੇਗਾ। ਸੁਜਾਨ ਨੇ ਕਿਹਾ ਕਿ ਦੂਸਰੇ ਘੋੜੇ ਵਿਕਾਊ ਹਨ ਪਰ ਇਹ ਵਿਸ਼ੇਸ਼ ਘੋੜਾ ਤਾਂ ਸੱਚੇ ਪਾਤਿਸ਼ਾਹ ਲਈ ਭੇਟਾ ਹੈ।

ਅਧਿਕਾਰੀ ਨੇ ਸੁਜਾਨ ਨੂੰ ਮਨਾਉਣ ਦੀ ਕੋਸ਼ਿਸ਼ ਕੀਤੀ ਕਿ ਉਹ ਘੋੜਾ ਉਸ ਨੂੰ ਦੇ ਦੇਵੇ ਪਰ ਨਿਸਫਲ ਰਿਹਾ। ਉਸਨੇ ਬਾਦਸ਼ਾਹ ਜਹਾਂਗੀਰ ਨੂੰ ਲਿਖਿਆ ਕਿ ਇੱਕ ਸਿੱਖ ਗੁਰੂ ਹਰਿਗੋਬਿੰਦ ਲਈ ਬਹੁ-ਕੀਮਤੀ ਘੋੜਾ ਲਿਆ ਰਿਹਾ ਹੈ ਤੇ ਨਾਲ ਹੀ ਉਸਨੇ ਇਹ ਸਲਾਹ ਵੀ ਦਿੱਤੀ ਕਿ ਉਹ ਇਸ ਘੋੜੇ ਨੂੰ ਜਿਵੇਂ ਵੀ ਹੋ ਸਕੇ, ਕਬਜ਼ੇ ਵਿੱਚ ਕਰ ਲਵੇ ਕਿਉਂਕਿ ਘੋੜਾ ਬਾਦਸ਼ਾਹ ਦੇ ਹੀ ਯੋਗ ਹੈ। ਬਾਦਸ਼ਾਹ ਜਿਸਦੀ ਗੁਰੂ ਲਈ ਦੋਸਤੀ ਕਦੇ ਵੀ ਸੱਚੀ ਨਹੀਂ ਸੀ, ਨੇ ਅਧਿਕਾਰੀ ਨੂੰ ਕੁਝ ਸੈਨਿਕਾਂ ਦੀ ਟੋਲੀ ਭੇਜਦਿਆਂ ਉੱਤਰ ਵਿੱਚ ਲਿਖਿਆ ਕਿ "ਘੋੜੇ ਨੂੰ ਦਰਿਆ ਪਾਰ ਕਰਨ ਨ ਦੇਵੇ। ਜੇ ਮਾਲਕ ਲਾਲਚ ਕਰੇ ਤਾਂ ਘੋੜੇ ਦੀ ਕੀਮਤ ਅਦਾ ਕਰ ਦਿੱਤੀ ਜਾਵੇ ਤੇ ਜੇ ਉਹ ਮੁੱਲ ਵੇਚਣ ਤੋਂ ਨਾਂਹ ਵੀ ਕਰ ਦੇਵੇ ਤਾਂ ਇਹ ਜ਼ਬਰਦਸਤੀ ਖੋਹ ਲਿਆ ਜਾਵੇ।" ਸੁਜਾਨ ਨੇ ਇਹ ਘੋੜਾ ਕਿਸੇ ਵੀ ਲਾਲਚ 'ਚ ਆਕੇ ਦੇਣ ਤੋਂ ਨਾਂਹ ਕਰ ਦਿੱਤੀ। ਉਸਨੇ ਕਿਹਾ ਕਿ ਗੁਰੂ ਜੀ ਨੇ ਘੋੜੇ ਦੀ ਕੀਮਤ ਦਿੱਤੀ ਹੋਈ ਹੈ, ਇਸ ਲਈ ਇਹ ਉਹਨਾਂ ਦੀ ਹੀ ਅਮਾਨਤ ਹੈ। ਬਾਦਸ਼ਾਹ ਦੇ ਆਦਮੀਆਂ ਨੇ ਸੁਜਾਨ ਨੂੰ ਆਖਿਆ ਕਿ ਦੂਸਰੇ ਸਾਰੇ ਘੋੜੇ ਗੁਰੂ ਜੀ ਨੂੰ ਦੇ ਦੇਵੇ ਪਰ ਇਹ ਵਿਸੇਸ਼ ਘੋੜਾ ਤਾਂ ਬਾਦਸ਼ਾਹ ਨੂੰ ਹੀ ਦੇਣਾ ਜ਼ਰੂਰੀ ਹੈ। ਸੁਜਾਨ ਨੇ ਆਪਣੀ ਯਾਤਰਾ ਜਾਰੀ ਰੱਖੀ ਤੇ ਗੁਰੂ ਜੀ ਨੂੰ ਜਾਕੇ ਦੱਸਿਆ ਕਿ ਕਿਵੇਂ ਉਸ ਤੋਂ ਉਹ ਘੋੜਾ ਖੋਹ ਲਿਆ ਗਿਆ ਹੈ ਜੋ ਉਸਨੇ ਬੜੀ ਮਿਹਨਤ ਤੇ ਚਾਅ ਨਾਲ ਪ੍ਰਾਪਤ ਕੀਤਾ ਸੀ। ਗੁਰੂ ਜੀ ਨੇ ਉਸਨੂੰ ਧੀਰਜ ਦਿੱਤਾ ਤੇ ਭਵਿੱਖਬਾਣੀ ਕੀਤੀ ਕਿ ਉਸ ਘੋੜੇ ਤੇ ਉਹਨਾਂ ਤੋਂ ਬਿਨਾਂ ਹੋਰ ਕੋਈ ਕਦੇ ਨਹੀਂ ਚੜ੍ਹ ਸਕੇਗਾ।

ਜਦੋਂ ਬਾਦਸ਼ਾਹ ਉਸ ਘੋੜੇ ਤੇ ਅਸਵਾਰੀ ਕਰਨ ਲੱਗਾ ਤਾਂ ਘੋੜੇ ਨੇ ਸਿਰ ਨੂੰ ਝਟਕਿਆ ਜਿਸ ਨੂੰ ਅਪਸ਼ਗਣ ਸਮਝਿਆ ਗਿਆ। ਬਾਦਸ਼ਾਹ ਰੁਕ ਗਿਆ ਤੇ ਹੁਕਮ ਦਿੱਤਾ ਕਿ ਘੋੜੇ ਨੂੰ ਨਿਹਾਰਨੀ (ਦਾਣਾ) ਖਿਲਾਈ ਜਾਵੇ, ਪ੍ਰੰਤੂ ਘੋੜੇ ਨੇ ਤਾਂ ਖਾਣਾ-ਪੀਣਾ ਹੀ ਛੱਡ ਦਿੱਤਾ। ਬਾਦਸ਼ਾਹ ਦੇ ਮਾਹਿਰ ਸਲੋਤਰੀਆਂ ਨੇ ਐਲਾਨ ਕਰ ਦਿੱਤਾ ਕਿ ਘੋੜੇ ਨੂੰ ਨਜ਼ਰ ਲੱਗ ਗਈ ਹੈ ਜਿਸ ਕਾਰਨ ਉਹ ਬੀਮਾਰ ਹੋ ਗਿਆ ਹੈ। ਗੁਰੂ ਦੇ ਸ਼ੁਭਚਿੰਤਕ ਵਜ਼ੀਰ ਖ਼ਾਂ ਨੇ ਬਾਦਸ਼ਾਹ ਨੂੰ ਯਾਦ ਕਰਾਇਆ ਕਿ ਘੋੜਾ ਗੁਰੂ ਜੀ ਦਾ ਹੈ ਤੇ ਦੂਸਰਿਆਂ ਦੀ ਖੋਹੀ ਵਸਤੂ ਖੋਹਣ ਵਾਲੇ ਨੂੰ ਸੌਜਲਦੀ ਨਹੀਂ। ਸਭ ਦੁਆਈਆਂ ਵਰਤੀਆਂ ਗਈਆਂ ਪਰ ਕੋਈ ਲਾਭ ਨਾ ਹੋਇਆ। ਜਦੋਂ ਘੋੜਾ ਮਰਨਾਊ ਹੋ ਗਿਆ ਤਾਂ ਮੁਖੀ ਕਾਜ਼ੀ ਰੁਸਤਮ ਖ਼ਾਂ ਨੇ ਕਿਹਾ ਜੇ ਘੋੜੇ ਲਈ ਕੁਰਾਨ ਦਾ ਪਾਠ ਕੀਤਾ ਜਾਵੇ ਤਾਂ ਉਹ ਸ਼ਾਇਦ ਤੰਦਰੁਸਤ ਹੋ

ਜਾਵੇ। ਇਹ ਸੁਣਕੇ ਬਾਦਸ਼ਾਹ ਨੇ ਘੋੜਾ ਕਾਜ਼ੀ ਨੂੰ ਦੇ ਦਿੱਤਾ ਤੇ ਆਗਿਆ ਵੀ ਦੇ ਦਿੱਤੀ ਕਿ ਘੋੜੇ ਦਾ ਇਲਾਜ ਆਪਣੀ ਰੂਹਾਨੀ ਸ਼ਕਤੀ ਨਾਲ ਕਰ ਲਵੇ।

ਜਦ ਕਾਜ਼ੀ ਘੋੜੇ ਨੂੰ ਘਰ ਲੈਕੇ ਜਾ ਰਿਹਾ ਸੀ ਤਾਂ ਘੋੜਾ ਗੁਰੂ ਦੇ ਡੇਰੇ ਕੋਲੋਂ ਲੰਘਦਾ ਹੋਇਆ ਹਿਣਕਿਆ। ਇਹ ਘੋੜੇ ਵੱਲੋਂ ਗੁਰੂ ਜੀ ਕੋਲ ਕਾਜ਼ੀ ਹੱਥੋਂ ਛੁਡਾ ਲਏ ਜਾਣਾ ਦੀ ਬੇਨਤੀ ਸਮਝੀ ਗਈ। ਗੁਰੂ ਜੀ ਨੇ ਕਾਜ਼ੀ ਨੂੰ ਬੁਲਾ ਭੇਜਿਆ ਤਾਂ ਜੋ ਉਸ ਨਾਲ ਘੋੜਾ ਖਰੀਦਣ ਬਾਰੇ ਗੱਲਬਾਤ ਕੀਤੀ ਜਾ ਸਕੇ। ਇਹ ਸਮਝੌਤਾ ਹੋ ਗਿਆ ਕਿ ਗੁਰੂ ਘੋੜਾ ਦਸ ਹਜ਼ਾਰ ਰੁਪੈ ਵਿੱਚ ਖਰੀਦ ਸਕਦਾ ਹੈ। ਕਾਜ਼ੀ ਨੇ ਲਿਖਤੀ ਸਮਝੌਤਾ ਵੀ ਕਰ ਲਿਆ ਤੇ ਇਹ ਸ਼ਰਤ ਵੀ ਕਰ ਲਈ ਗਈ ਕਿ ਘੋੜੇ ਦੀ ਕੀਮਤ ਆਉਂਦੀ ਦੀਵਾਲੀ ਤੇ ਅੰਮ੍ਰਿਤਸਰ ਵਿੱਚ ਦਿੱਤੀ ਜਾਵੇਗੀ। ਗੁਰੂ ਜੀ ਨੇ ਘੋੜਾ ਤਬੇਲੇ 'ਚ ਭੇਜ ਦਿੱਤਾ ਤੇ ਉਹਦੀ ਧੌਣ ਪਲੋਸਕੇ ਹੀ ਘੋੜੇ ਨੂੰ ਰਾਜ਼ੀ ਬਾਜ਼ੀ ਕਰਕੇ ਪਹਿਲਾਂ ਵਾਂਗ ਤਾਕਤਵਾਰ ਬਣਾ ਦਿੱਤਾ।

**ਸਾਂਈ ਮੀਆਂ ਮੀਰ ਤੇ ਗੁਰੂ ਜੀ**—ਮੀਆਂ ਮੀਰ ਨਾਮ ਦਾ ਮੁਸਲਮਾਨ ਫ਼ਕੀਰ ਜਿਸਦਾ ਪਹਿਲਾ ਨਾਮ ਮੁਹੰਮਦ ਮੀਰ ਸੀ, 1550 ਈਸਵੀ ਨੂੰ ਸੀਸਤਾਨ ਵਿੱਚ ਪੈਦਾ ਹੋਇਆ ਸੀ ਤੇ ਉਹ ਹੋਰ ਉੱਘੇ ਮੁਸਲਮਾਨਾਂ ਵਾਂਗ ਪੰਜਾਬ ਵਿੱਚ ਆਇਆ ਤੇ ਲਾਹੌਰ ਤੋਂ ਪੰਜ ਮੀਲ ਦੀ ਦੂਰੀ ਤੇ ਗ਼ੈਰ-ਆਬਾਦ ਥਾਂ ਤੇ ਆਕੇ ਵੱਸ ਗਿਆ। ਉਸਦੀ ਨੇਕੀ ਤੇ ਭਗਤੀ ਦੀ ਪ੍ਰਸਿੱਧੀ ਫੈਲ ਗਈ। ਜਹਾਂਗੀਰ ਨੇ ਆਪਣੀ ਜੀਵਨ-ਕਥਾ ਵਿੱਚ ਉਸ ਬਾਰੇ ਲਿਖਿਆ ਹੈ : "ਸੱਚ ਮੁੱਚ ਹੀ ਉਹ ਅੱਲਾਹ ਦਾ ਸੱਚਾ ਭਗਤ ਹੈ। ਆਤਮਕ ਉਚੱਤਾ ਤੇ ਪਵਿੱਤਰਤਾ ਵਿੱਚ ਉਹਦਾ ਕੋਈ ਸ਼ਾਨੀ ਨਹੀਂ ਹੈ। ਇਹ ਨਿਮਾਣਾ ਸੇਵਕ (ਬਾਦਸ਼ਾਹ) ਦਰਵੇਸ ਦੇ ਦਰ ਤੇ ਜਾਇਆ ਕਰਦਾ ਸੀ ਜੋ ਉਸ ਨੂੰ ਧਰਮ ਦੇ ਗੁੱਝੇ ਰਹੱਸ ਸਮਝਾਇਆ ਕਰਦਾ ਸੀ।

ਮੈਂ ਉਸ ਨੂੰ ਕੁਝ ਧਨ ਭੇਟ ਕਰਨ ਚਾਹੁੰਦਾ ਸੀ, ਪਰ ਉਹ ਦੁਨੀਆਵੀ ਵਸਤੂਆਂ ਤੋਂ ਉੱਪਰ ਸੀ, ਮੇਰਾ ਇਹ ਪੇਸ਼ਕਸ਼ ਕਰਨ ਦਾ ਹੌਸਲਾ ਹੀ ਨਾ ਪਿਆ ਤੇ ਉਸ ਨੂੰ ਬਾਰਾ ਸਿੰਗੇ ਦੀ ਖੱਲ ਦੇ ਕੇ ਹੀ ਸੰਤੁਸ਼ਟ ਹੋ ਗਿਆ ਤਾਂ ਜੋ ਉਸ ਉੱਪਰ ਨਿਮਾਜ਼ ਅਦਾ ਕਰ ਸਕੇ।"

ਗੁਰੂ ਜੀ ਨੇ ਮੀਆਂ ਮੀਰ ਨੂੰ ਮਿਲਣ ਦਾ ਮਨ ਬਣਾ ਲਿਆ ਤੇ ਉਸ ਨੂੰ ਆਪਣੀ ਇੱਛਾ ਦੀ ਇਤਲਾਹ ਵੀ ਦੇ ਦਿੱਤੀ। ਸਾਂਈ ਗੁਰੂ ਜੀ ਨੂੰ ਅੱਗੋਂ ਲੈਣ ਆਇਆ, ਘਰ ਵਿੱਚ ਲਿਜਾ ਕੇ ਆਉ ਭਗਤ ਕੀਤੀ ਤੇ ਬੜੇ ਹੀ ਸਤਿਕਾਰ ਨਾਲ ਬੜਾ ਚੰਗਾ ਵਰਤਾਓ ਕੀਤਾ। ਗੁਰੂ ਜੀ ਨੇ ਪੁੱਛਿਆ ਕਿ ਉਸ ਨੂੰ ਕਿਸ ਹੱਦ ਤੱਕ ਦੈਵੀ ਗਿਆਨ ਪ੍ਰਾਪਤ ਹੋ ਗਿਆ ਹੈ ਤੇ ਕੀ ਉਹ ਆਪਣੇ ਮਨ ਤੇ ਕਾਬੂ ਪਾਉਣ ਤੇ ਖ਼ਾਹਿਸ਼ਾਂ ਨੂੰ ਵੱਸ ਕਰਨ ਵਿੱਚ ਸਫ਼ਲ ਹੋ ਗਿਆ ਹੈ ਤੇ ਕੀ ਉਸ ਨੂੰ ਪ੍ਰਮਾਤਮਾ ਨਾਲ ਮਿਲਣ ਤੇ ਆਤਮਿਕ ਆਨੰਦ ਦੀ ਪ੍ਰਾਪਤੀ ਹੋ ਗਈ ਹੈ। ਮੀਆਂ ਮੀਰ ਨੇ ਨਿਮਰ ਹੋਕੇ ਉੱਤਰ ਦਿੱਤਾ, "ਜਿਸ ਤੇ ਆਪ ਦੀ ਮਿਹਰ ਹੋ ਗਈ ਹੈ ਉਸ ਨੂੰ ਸਭ ਕੁਝ ਪ੍ਰਾਪਤ ਹੋ ਗਿਆ ਹੈ। ਦੁਨੀਆਂ ਦੇ ਝੂਠੇ ਪਦਾਰਥ ਤਿਆਗ ਕੇ ਮੈਨੂੰ ਸੱਚਾ ਪ੍ਰਮਾਤਮਾ ਮਿਲ ਗਿਆ ਹੈ ਜੋ ਅਨੁਭਵ ਤੇ ਕਥਨ ਤੋਂ ਪਰੇ ਹੈ। ਜਿਸਨੇ ਵੀ ਉਸ ਨੂੰ ਪਾ ਲਿਆ ਉਸਦਾ ਘਮੰਡ ਖ਼ਤਮ ਹੋ ਗਿਆ ਤੇ ਉਸ ਨੂੰ ਮਨ ਦੀ ਸ਼ਾਂਤੀ ਪ੍ਰਾਪਤ ਹੋ ਗਈ ਹੈ। ਮੇਰਾ ਮਨ ਸਥਿਰ ਹੈ ਤੇ ਖ਼ਾਹਿਸ਼ਾਂ ਨਾਲ ਹੁਣ ਭਟਕਦਾ ਨਹੀਂ।

ਰੱਬ ਨਾਲ ਮਿਲਣ ਦਾ ਅਨੰਦ ਕਥਨ ਯੋਗ ਨਹੀਂ ਹੈ। ਭੀਖਣ ਦੇ ਸ਼ਬਦਾਂ ਵਿੱਚ ਤਾਂ ਇਹ ਇਸ ਤਰ੍ਹਾਂ ਹੈ :

*ਹਰਿ ਗੁਨ ਕਹਤੇ ਕਹਨੁ ਨ ਜਾਈ॥ ਜੈਸੇ ਗੂੰਗੇ ਕੀ ਮਠਿਆਈ॥*

*(ਰਾਗੁ ਸੋਰਠਿ, ਆਦਿ ਗ੍ਰੰਥ ਪੰ: ੬੫੯)*

ਜਿਸ ਵਿਅਕਤੀ ਨੂੰ ਰੱਬੀ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ਉਹ ਹਰ ਸਮੇਂ ਤੇ ਹਰ ਥਾਂ ਆਨੰਦ ਵਿੱਚ ਰਹਿੰਦਾ ਹੈ। ਜਿਸ ਪਾਸ ਨਹੀਂ ਹੁੰਦਾ ਉਹ ਕਦੇ ਖ਼ੁਸ਼ ਨਹੀਂ ਹੁੰਦਾ। ਇਸ ਵਿਸ਼ੇ ਅਤੇ ਹੋਰ ਮਿਲਦੇ-ਜੁਲਦੇ ਵਿਸ਼ਿਆਂ ਤੇ ਗੱਲਬਾਤ ਕਰਕੇ ਗੁਰੂ ਜੀ ਆਪਣੇ ਡੇਰੇ ਆ ਗਏ। ਕੁਲੀਨਾਂ ਨੇ ਸਾਰੀ ਗੱਲਬਾਤ ਬਾਦਸ਼ਾਹ ਤੱਕ ਪਹੁੰਚਾ ਦਿੱਤੀ ਤੇ ਇਸ ਗੱਲ ਤੇ ਹੈਰਾਨੀ ਪ੍ਰਗਟ ਕੀਤੀ ਕਿ ਮੀਆਂ ਮੀਰ ਜਿਹਾ ਬਜ਼ੁਰਗ ਸੰਤ ਸ਼ਾਦੀ ਸ਼ੁਦਾ ਗੁਰੂ ਨਾਲ ਇਤਨੇ ਸਤਿਕਾਰ ਨਾਲ ਪੇਸ਼ ਆਵੇ। ਬਾਦਸ਼ਾਹ ਨੇ ਮੀਆਂ ਮੀਰ ਤੋਂ ਪੁੱਛ-ਗਿੱਛ ਕੀਤੀ। ਮੀਆਂ ਮੀਰ ਨੇ ਉੱਤਰ ਦਿੱਤਾ, "ਗੁਰੂ ਦਾ ਅੱਲਾਹ ਪਾਕ ਵਿੱਚ ਸੱਚਾ ਯਕੀਨ ਹੈ। ਉਹਦਾ ਮਨ ਪਾਕ ਹੈ ਤੇ ਉਹਦੇ ਵਚਨਾਂ ਦਾ ਮਨ ਤੇ ਜਾਦੂ ਹੁੰਦਾ ਹੈ । ਜੋ ਉਹਦੇ ਵਚਨ ਸੁਣਦੇ ਹਨ, ਉਹਨਾਂ ਦੇ ਸ਼ੱਕ ਨਵਿਰਤ ਹੋ ਜਾਂਦੇ ਹਨ। ਇਸੇ ਕਾਰਨ ਮੈਂ ਉਹਨਾਂ ਨੂੰ ਮਿਲਿਆ ਹਾਂ ਤੇ ਉਹਨਾਂ ਨੂੰ ਸ਼ਰਧਾ ਦਾ ਅਧਿਕਾਰੀ ਪਾਇਆ ਹੈ।"

# ਕਾਂਡ—5

ਕਾਜ਼ੀ ਨੇ ਜਦੋਂ ਇਹ ਵੇਖਿਆ ਕਿ ਲੱਖ ਰੁਪਏ ਦਾ ਘੋੜਾ ਹੁਣ ਤੰਦਰੁਸਤ ਹੋ ਗਿਆ ਹੈ ਤੇ ਗੁਰੂ ਜੀ ਰੋਜ਼ ਉਸ ਤੇ ਸਵਾਰੀ ਕਰਦੇ ਹਨ ਤਾਂ ਉਹ ਮਹਿਸੂਸ ਕਰਨ ਲੱਗਾ ਕਿ ਉਸਨੇ ਸੌਦੇ 'ਚ ਘਾਟਾ ਖਾਧਾ ਹੈ ਤਾਂ ਉਹ ਦੀਵਾਲੀ ਦੇ ਮੇਲੇ ਇਕਰਾਰ ਅਨੁਸਾਰ ਉਡੀਕ ਕਰਨ ਤੋਂ ਪਹਿਲਾਂ ਹੀ ਅਦਾਇਗੀ ਲਈ ਰੌਲਾ-ਰੱਪਾ ਪਾਉਣ ਲੱਗਾ। ਗੁਰੂ ਜੀ ਨੇ ਫਿਰ ਉਸ ਨੂੰ ਸਾਰੀ ਘਟਨਾ ਯਾਦ ਕਰਾਈ ਕਿ "ਕਿਵੇਂ ਇੱਕ ਸਿੱਖ ਨੇ ਘੋੜਾ ਇੱਕ ਲੱਖ ਵਿੱਚ ਖਰੀਦਿਆ ਜੋ ਬਾਦਸ਼ਾਹ ਨੇ ਖੋਹਕੇ ਆਪਣੇ ਕਬਜ਼ੇ 'ਚ ਕਰ ਲਿਆ। ਘੋੜਾ ਉਦੋਂ ਮਰਨਾਊ ਸੀ ਜਦੋਂ ਤੂੰ ਮੈਨੂੰ ਵੇਚਿਆ। ਫੇਰ ਵੀ ਮੈਂ ਤੈਨੂੰ ਇਕਰਾਰ ਅਨੁਸਾਰ ਨਿਯਤ ਸਮੇਂ ਤੇ ਅਦਾਇਗੀ ਕਰਾਂਗਾ।"

ਇੱਕ ਹੋਰ ਮੌਕੇ ਜਦੋਂ ਗੁਰੂ ਜੀ ਦੁਪਹਿਰ ਨੂੰ ਵਿਸ਼੍ਰਾਮ ਕਰ ਰਹੇ ਸਨ, ਕਾਜ਼ੀ ਪੈਸੇ ਵਸੂਲ ਕਰਨ ਆ ਧਮਕਿਆ। ਭਾਈ ਬੁੱਢਾ ਨੇ, ਜੋ ਗੁਰੂ ਜੀ ਦੇ ਕਮਰੇ ਦੇ ਦਰਵਾਜ਼ੇ ਕੋਲ ਸੇਵਾ ਵਿੱਚ ਬੈਠਿਆ ਹੋਇਆ ਸੀ, ਕਾਜ਼ੀ ਨੂੰ ਕਿਹਾ ਕਿ ਉਹ ਸਮਾਂ ਗੁਰੂ ਜੀ ਨੂੰ ਮਿਲਣ ਲਈ ਉਚਿਤ ਨਹੀਂ ਤੇ ਸੁਝਾਅ ਦਿੱਤਾ ਕਿ ਉਹ ਕਿਸੇ ਹੋਰ ਸਮੇਂ ਆਵੇ ਜਦੋਂ ਗੁਰੂ ਜੀ ਦਾ ਉਸ ਨੂੰ ਮਿਲਣਾ ਸੁਵਿਧਾਜਨਕ ਹੋਵੇ। ਕਾਜ਼ੀ ਨੇ ਭਾਈ ਬੁੱਢਾ ਨੂੰ ਜ਼ੋਰ ਦੇ ਕੇ ਆਖਿਆ ਕਿ ਉਹ ਗੁਰੂ ਨੂੰ ਜਗਾ ਦੇਵੇ ਤੇ ਨਾਲੇ ਉਹ ਕਿਹੜਾ ਦਰਬਾਰੀ ਜਾਂ ਸ਼ਾਹੀ ਕ੍ਰਿਪਾ ਪਾਤਰ ਹੈ ਕਿ ਜਿਸ ਨੂੰ ਉਠਾਇਆ ਨਾ ਜਾ ਸਕੇ। ਭਾਈ ਬੁੱਢਾ ਨੇ ਉੱਤਰ 'ਚ ਕਿਹਾ—

"ਨਾਚੀਜ਼ ਦਰਬਾਰੀਆਂ ਦਾ ਗੁਰੂ ਜੀ ਨਾਲ ਕੀ ਮੁਕਾਬਲਾ ? ਉਹ ਸ਼ਾਹਾਂ ਦਾ ਸ਼ਾਹ ਹੈ। ਜਾ, ਫੇਰ ਆਵੀਂ। ਪੈਸੇ ਮੰਗਣ ਦਾ ਇਹ ਵਕਤ ਨਹੀਂ ਹੈ।" ਕਾਜ਼ੀ ਨੇ ਅੱਗੋਂ ਕਿਹਾ, "ਜੇ ਮੈਂ ਬਾਦਸ਼ਾਹ ਨੂੰ ਦੱਸ ਦਿੱਤਾ ਤਾਂ ਗੁਰੂ ਨੂੰ ਸਜ਼ਾ ਵੀ ਦੇਵੇਗਾ ਤੇ ਮੈਨੂੰ ਘੋੜੇ ਦੀ ਕੀਮਤ ਵੀ ਮਿਲ ਜਾਵੇਗੀ।" ਭਾਈ ਬੁੱਢਾ ਨੂੰ ਇਸ ਧਮਕੀ ਤੇ ਗੁੱਸਾ ਆਇਆ, ਤੇ ਉਸ ਕਿਹਾ, "ਮੂਰਖਾ, ਆਪਣੀ ਜ਼ਬਾਨ ਕਾਬੂ 'ਚ ਰੱਖ। ਤੈਨੂੰ ਪ੍ਰਮਾਤਮਾ ਦੀ ਰਜ਼ਾ ਦੀ ਕੀ ਖ਼ਬਰ ਹੈ?"

ਗੁਰੂ ਜੀ ਸ਼ੋਰ ਸੁਣਕੇ ਜਾਗ ਪਏ ਤੇ ਬਾਹਰ ਆਏ। ਕਾਜ਼ੀ ਨੇ ਉਦੋਂ ਗੁੱਸੇ ਵਿੱਚ ਗੁਰੂ ਜੀ ਨੂੰ ਕਿਹਾ, "ਤੂੰ ਜਾਣ ਬੁਝਕੇ ਅਣਜਾਣ ਬਣਿਐ ਹੋਇਐਂ। ਨਾ ਤਾਂ ਤੂੰ ਮੈਨੂੰ ਇਕਰਾਰ ਕੀਤੇ ਪੈਸੇ ਹੀ ਦਿੰਦਾ ਹੈ ਤੇ ਨਾ ਹੀ ਘੋੜਾ ਮੋੜਦਾ ਹੈਂ ਤੇ ਬੇਫ਼ਿਕਰ ਹੋਕੇ ਸੌਂ ਰਿਹੈਂ ! ਤੈਨੂੰ ਪਤਾ ਲੱਗੇਗਾ ਕਿ ਮੈਂ ਕਿਵੇਂ ਤੈਨੂੰ ਮਿੱਠੀ ਨੀਂਦਰ ਸੁਲਾਵਾਂਗਾ। ਜੇ ਤੈਨੂੰ ਆਪਣਾ ਭਲਾ ਚਾਹੀਦਾ ਹੈ ਤਾਂ ਘੋੜੇ ਦੀ ਕੀਮਤ ਅਦਾ ਕਰ ਦੇ ਨਹੀਂ ਤਾਂ ਬਾਦਸ਼ਾਹ ਕੋਲ ਸ਼ਿਕਾਇਤ ਕਰਾਂਗਾ।" ਗੁਰੂ ਜੀ ਨੇ ਉੱਤਰ ਦਿੰਦਿਆਂ ਆਖਿਆ, "ਜਾ ਬਾਦਸ਼ਾਹ ਨੂੰ ਦੱਸ ਦੇ। ਜਿਵੇਂ ਤੇਰੀ ਮਰਜ਼ੀ ਹੈ ਕਰ।" ਇਸ ਪਿਛੋਂ ਕਾਜ਼ੀ ਚਲਾ ਗਿਆ।

ਇੱਕ ਦਿਨ ਗੁਰੂ ਜੀ ਨੇ ਭਾਈ ਬੁੱਢਾ ਨੂੰ ਆਖਿਆ ਕਿ ਲਾਹੌਰ ਵਿੱਚ ਆਉਣ ਦਾ ਮਨੋਰਥ ਪੂਰਾ ਹੋ ਗਿਆ ਹੈ ਤੇ ਉਹਨਾਂ ਨੂੰ ਹੁਣ ਘਰ ਚਲੇ ਜਾਣਾ ਚਾਹੀਦਾ ਹੈ। ਭਾਈ

ਬੁੱਢਾ, ਸਭ ਤਿਆਰੀਆਂ ਕਰਕੇ, ਪਹਿਲਾਂ ਹੀ ਤੁਰ ਪਿਆ। ਗੁਰੂ ਜੀ ਆਪਣੀ ਸੈਨਾ ਨਾਲ ਮਗਰੋਂ ਤੁਰੇ ਤੇ ਉਸ ਨੂੰ ਰਾਹ 'ਚ ਜਾ ਮਿਲੇ।

**ਕਾਜ਼ੀ ਦੀ ਲੜਕੀ ਕੌਲਾਂ ਦਾ ਮਾਮਲਾ**-ਕਾਜ਼ੀ ਦੇ ਘਰ ਇੱਕ ਲੜਕੀ ਸੀ ਜਿਸ ਨੂੰ ਸਿੱਖ ਉਸਦੇ ਸਿੱਖ ਧਰਮ ਵਿੱਚ ਪ੍ਰਵੇਸ਼ ਕਰਨ ਤੋਂ ਪਿਛੋਂ ਕੌਲਾਂ ਕਰਕੇ ਸੱਦਦੇ ਸਨ। ਉਹ ਮੀਆਂ ਮੀਰ ਦੀ ਭਗਤਣੀ ਸੀ। ਉਹ ਸੁੰਦਰ ਹੋਣ ਦੇ ਨਾਲ ਮਿਲਾਪੜੇ ਸੁਭਾਅ ਦੀ ਨੇਕ ਲੜਕੀ ਸੀ। ਬਚਪਨ ਤੋਂ ਉਹ ਰੱਬ ਦੀ ਭਗਤੀ ਵਿੱਚ ਲੀਨ ਰਹਿੰਦੀ ਸੀ ਤੇ ਸਾਧੂ-ਸੰਤਾਂ ਦੀ ਸੰਗਤ ਵਿੱਚ ਰੱਬ ਦੀ ਸਿਫ਼ਤ ਸਲਾਹ ਕਰਕੇ ਸਮਾਂ ਲੰਘਾਉਂਦੀ ਸੀ। ਜੁਆਨ ਹੋਣ ਤੇ ਵੀ ਉਸਨੇ ਆਪਣੇ ਮਾਪਿਆਂ ਵਲੋਂ ਵਿਆਹ ਦੀ ਸਲਾਹ ਰੱਦ ਕਰ ਦਿੱਤੀ। ਘਰ ਵਿੱਚ ਉਹ ਇਕੱਲੀ ਕਮਰੇ 'ਚ ਬੈਠੀ ਰਹਿੰਦੀ। ਉਹ ਬਾਹਰ ਵੀ ਕੇਵਲ ਆਪਣੇ ਮੁਰਸ਼ਦ ਮੀਆਂ ਮੀਰ ਦੇ ਦਰਸ਼ਨਾਂ ਲਈ ਜਾਂਦੀ, ਨਹੀਂ ਤਾਂ ਉਹ ਕਦੇ ਆਪਣਾ ਪੈਰ ਘਰੋਂ ਬਾਹਰ ਨਾ ਰੱਖਦੀ। ਮੀਆਂ ਮੀਰ ਦੀ ਸੰਗਤ ਵਿੱਚ ਉਸਨੇ ਮੀਆਂ ਮੀਰ ਤੇ ਹੋਰ ਧਾਰਮਿਕ ਪੁਰਸ਼ਾਂ ਦੇ ਮੂੰਹੋਂ ਗੁਰੂ ਹਰਿਗੋਬਿੰਦ ਦੀ ਸਿਫ਼ਤ-ਸਲਾਹ ਸੁਣੀ ਹੋਈ ਸੀ, ਇਸ ਲਈ ਉਹਨਾਂ ਦੀ ਪ੍ਰਸੰਸਾ ਉਸਨੇ ਆਪਣੇ ਪਰਿਵਾਰ ਵਿੱਚ ਵੀ ਕਰ ਦਿੱਤੀ। ਉਹਦਾ ਪਿਤਾ ਕਾਜ਼ੀ ਉਹਦੇ ਨਾਲ ਬਹੁਤ ਵਿਗੜਿਆ ਹੋਇਆ ਸੀ, ਪਹਿਲਾਂ ਸ਼ਾਦੀ ਨਾ ਕਰਾਉਣ ਤੇ ਦੂਸਰੇ ਫ਼ਕੀਰਾਂ ਦੀ ਸੰਗਤ ਵਿੱਚ ਰੋਜ਼-ਰੋਜ਼ ਜਾਣ ਤੇ। ਹੁਣ ਜਦੋਂ ਉਸਨੇ ਲੜਕੀ ਦੇ ਮੂੰਹੋਂ ਗੁਰੂ ਹਰਿਗੋਬਿੰਦ ਦੀ ਸਿਫ਼ਤ ਸੁਣੀ ਤਾਂ ਉਹ ਕ੍ਰੋਧ ਵਿੱਚ ਆ ਗਿਆ ਤੇ ਇੰਝ ਸੰਬੋਧਿਤ ਹੋਇਆ :

"ਐ ਕਾਫ਼ਿਰ, ਤੂੰ ਇੱਕ ਕਾਫ਼ਰ ਦੀ ਸ਼ਲਾਘਾ ਕਰਕੇ ਮੁੰਹਮਦ ਸਾਹਿਬ ਦੀ ਹੁਕਮ-ਅਦੂਲੀ ਕਰ ਰਹੀ ਹੈਂ ਕਿਉਂਕਿ ਇਸਲਾਮੀ ਸ਼ਰ੍ਹਾ ਅਨੁਸਾਰ ਕਾਫ਼ਿਰ ਦੀ ਪ੍ਰਸੰਸਾ ਕਰਨ ਤੇ ਸਜ਼ਾਏ ਮੌਤ ਦਾ ਹੁਕਮ ਹੈ।" ਕੌਲਾਂ ਦਾ ਉੱਤਰ ਸੀ, "ਪੂਜਯ ਅੱਬਾ, ਮੁੰਹਮਦੀ ਕਾਨੂੰਨ ਨਾ ਤਾਂ ਅੱਲਾਹ ਦੇ ਬੰਦਿਆਂ ਤੇ ਲਾਗੂ ਹੁੰਦਾ ਹੈ ਤੇ ਨਾ ਹੀ ਮੇਰੇ ਤੇ। ਇਹ ਉਹਨਾਂ ਮੂਰਖਾਂ ਤੇ ਲਾਗੂ ਹੁੰਦਾ ਹੈ ਜੋ ਇਸ ਕਾਨੂੰਨ ਤੋ ਬਿਨਾਂ ਹੋਰ ਕਿਸੇ ਵੀ ਚੀਜ਼ ਤੋਂ ਜਾਣੂੰ ਨਹੀਂ ਹਨ। ਸੰਤ ਤਾਂ ਰੱਬ ਦੇ ਸੇਵਕ ਹਨ। ਇਸਦੇ ਨਾਲ ਇਹ ਵੀ ਠੀਕ ਹੈ ਕਿ ਪ੍ਰਮਾਤਮਾ ਆਪਣੇ ਭਗਤਾਂ ਦਾ ਹੁਕਮ ਮੰਨਦਾ ਹੈ ਤੇ ਉਹ ਜੋ ਚਾਹੁਣ ਕਰ ਸਕਦੇ ਹਨ। ਉਹਨਾਂ ਨੂੰ ਮੁਹੰਮਦੀ ਕਾਨੂੰਨ ਨਾਲ ਕੀ ਵਾਸਤਾ ?" ਆਪਣੀ ਲੜਕੀ ਤੋਂ ਇਹ ਤੇ ਹੋਰ ਅਜਿਹੇ ਉੱਤਰ ਸੁਣਕੇ ਕਾਜ਼ੀ ਦਾ ਮਨ ਕੱਟੜਤਾ ਤੇ ਗੁੱਸੇ ਵਿੱਚ ਸੜ-ਭੁੱਜ ਗਿਆ। ਉਸੇ ਦਿਨ ਉਸਨੇ ਹੋਰ ਕਾਜ਼ੀਆਂ ਨਾਲ ਸਲਾਹ ਮਸ਼ਵਰਾ ਕਰਕੇ ਆਪਣੀ ਲੜਕੀ ਲਈ ਮੌਤ ਦੀ ਸਜ਼ਾ ਦਾ ਫਤਵਾ ਦੇ ਦਿੱਤਾ ਕਿਉਂ ਜੋ ਉਸਨੇ ਮੁਹੰਮਦੀ ਸ਼ਰ੍ਹਾ ਨੂੰ ਉਲੰਘਣ ਦਾ ਗੁਨਾਹ ਕੀਤਾ ਸੀ। ਕੌਲਾਂ ਦੀ ਮਾਂ ਨੇ ਇਹ ਫ਼ੈਸਲਾ ਸੁਣਕੇ ਆਪਣੀ ਲੜਕੀ ਨੂੰ ਵੀ ਤੇ ਮੀਆਂ ਮੀਰ ਨੂੰ ਵੀ ਦੱਸ ਦਿੱਤਾ। ਇਹ ਸੁਣਕੇ ਮੀਆਂ ਮੀਰ ਨੇ ਕੌਲਾਂ ਨੂੰ ਕਿਹਾ, "ਤੇਰੀ ਰੱਖਿਆ ਕਰਨ ਲਈ ਇੱਥੇ ਕੋਈ ਸਾਧਨ ਨਹੀਂ ਹੈ। ਤੂੰ ਖ਼ਾਹਮੁਖ਼ਾਹ ਬਿਨਾਂ ਕਸੂਰ ਹੀ ਮੌਤ ਦੇ ਘਾਟ ਉਤਾਰ ਦਿੱਤੀ ਜਾਵੇਂਗੀ ਜਿਵੇਂ ਇਹਨਾਂ ਜ਼ਾਲਮਾਂ ਨੇ ਮਨਸੂਰ ਨੂੰ ਮਾਰ ਮੁਕਾਇਆ ਸੀ। ਚੰਗਾ ਇਹੋ ਹੈ ਕਿ ਤੂੰ ਤੁਰੰਤ ਅੰਮ੍ਰਿਤਸਰ ਚਲੀ ਜਾਹ ਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਰਨ ਲੈ ਲੈ। ਇਸ ਜੁਗ ਵਿੱਚ ਉਹਨਾਂ ਤੋਂ ਬਿਨਾਂ ਹੋਰ ਕੋਈ ਤੇਰੀ ਜਾਨ ਨਹੀਂ ਬਚਾ ਸਕਦਾ।" ਕੌਲਾਂ ਨੂੰ ਆਪਣੇ ਪੀਰ

(ਗੁਰੂ) ਦੀ ਸਲਾਹ ਬਹੁਤ ਪਸੰਦ ਆਈ। ਉਸਨੇ ਤੁਰੰਤ ਹੀ ਆਪਣਾ ਵਸਤ-ਵਲੇਵਾ ਸੰਭਾਲਿਆ ਤੇ ਇੱਕ ਹੋਰ ਸਾਥੀ ਮੁਰੀਦ ਨੂੰ ਨਾਲ ਲੈਕੇ ਅੰਮ੍ਰਿਤਸਰ ਲਈ ਤੁਰ ਪਈ।

ਪਰ ਇਸ ਦੌਰਾਨ ਕਾਜ਼ੀ ਵੀ ਅਵੇਸਲਾ ਨਹੀਂ ਬੈਠਾ ਸੀ। ਉਸਨੇ ਬਾਦਸ਼ਾਹ ਕੋਲ ਸ਼ਕਾਇਤ ਕੀਤੀ ਕਿ ਗੁਰੂ ਨੇ ਉਸ ਨੂੰ ਘੋੜੇ ਦੀ ਕੀਮਤ ਦੇਣ ਦਾ ਵਚਨ ਦਿੱਤਾ ਸੀ ਪਰ ਹੁਣ ਟਾਲ-ਮਟੋਲ ਕਰ ਰਿਹਾ ਹੈ। ਉਹ ਦੇਰੀ ਕਰ ਰਿਹਾ ਹੈ ਤੇ ਆਪਣਾ ਇਕਰਾਰ ਪੂਰਾ ਨਹੀਂ ਕਰੇਗਾ। ਜੇ ਬਾਦਸ਼ਾਹ ਸਲਾਮਤ ਆਪਣਾ ਕੋਈ ਅਧਿਕਾਰੀ ਉਸ ਨੂੰ ਸਮਝਾਉਣ ਲਈ ਭੇਜਣ ਤਾਂ ਮੈਨੂੰ ਯਕੀਨ ਹੈ ਕਿ ਮੇਰੇ ਪੈਸੇ ਮਿਲ ਜਾਣਗੇ। ਨਹੀਂ ਤਾਂ ਉਹ ਸਦਾ ਹੀ ਹੁਣ ਵਾਂਗ ਬਹਾਨੇ ਬਣਾਕੇ ਟਾਲਾ ਕਰਦਾ ਰਹੇਗਾ। ਬਾਦਸ਼ਾਹ ਨੇ ਉੱਤਰ ਦਿੱਤਾ, "ਦਿਨ ਚੜ੍ਹੇ ਮੇਰਾ ਇੱਕ ਆਦਮੀ ਗੁਰੂ ਜੀ ਕੋਲ ਲੈ ਜਾਵੀਂ। ਮੈਂ ਉਸ ਨੂੰ ਕਹਿਲਾ ਭੇਜਾਂਗਾ ਕਿ ਉਹ ਤੇਰੀ ਰਕਮ ਅਦਾ ਕਰ ਦੇਵੇ ਤੇ ਮੇਰਾ ਖਿਆਲ ਹੈ ਉਹ ਐਸਾ ਹੀ ਕਰੇਗਾ।"

ਲਾਹੌਰ, ਵਿੱਚ ਕਾਜ਼ੀ ਜਦੋਂ ਉਸ ਥਾਂ ਤੇ ਪਹੁੰਚਾ ਜਿੱਥੇ ਗੁਰੂ ਜੀ ਦਾ ਡੇਰਾ ਸੀ, ਤਾਂ ਉਸ ਨੂੰ ਪਤਾ ਲੱਗਿਆ ਕਿ ਗੁਰੂ ਉਥੋਂ ਚਲੇ ਗਏ ਹਨ ਤਾਂ ਉਹਨੇ ਉਹਨਾਂ ਦੇ ਮਗਰ ਜਾਣ ਦੀ ਤਿਆਰੀ ਕੀਤੀ.। ਉਸ ਨੂੰ ਪਤਾ ਸੀ ਕਿ ਗੁਰੂ ਅੰਮ੍ਰਿਤਸਰ ਹੀ ਗਿਆ ਹੋਵੇਗਾ, ਪਰ ਉਸ ਨੂੰ ਇਹ ਯਕੀਨ ਨਹੀਂ ਸੀ ਕਿ ਉਹ ਉੱਥੇ ਹੀ ਹੋਵੇਗਾ ਜਾਂ ਨੇੜਲੇ ਜੰਗਲਾਂ ਵਿੱਚ ਲੁੱਕ ਜਾਵੇਗਾ, ਜਿੱਥੇ ਉਸ ਨੂੰ ਬਾਦਸ਼ਾਹ ਦਾ ਕੋਈ ਭੈਅ ਨਹੀਂ ਹੋਵੇਗਾ, ਤੇ ਉਸ ਨੂੰ ਫੜਨ ਲਈ ਸੈਨਾ ਵੀ ਨਹੀਂ ਜਾ ਸਕੇਗੀ। ਕਾਜ਼ੀ ਨੇ ਝੱਟ-ਪੱਟ ਫੈਸਲਾ ਕਰ ਲਿਆ ਕਿ ਜੇ ਉਹ ਤੁਰਤ-ਫੁਰਤ ਨਾ ਤੁਰਿਆ ਤਾਂ ਉਸਦੇ ਹੱਥ ਪੱਲੇ ਕੁਝ ਨਹੀਂ ਆਏਗਾ। ਜੇ ਗੁਰੂ ਨੇ ਆਪਣਾ ਇਕਰਾਰ ਪੂਰਾ ਨਾ ਕੀਤਾ ਤਾਂ ਲੜਾਈ-ਝਗੜਾ ਕੀਤਾ ਤਾਂ ਉਹ ਬਾਦਸ਼ਾਹ ਦੀ ਸਹਾਇਤਾ ਲਈ ਲਾਹੌਰ ਪਰਤ ਆਏਗਾ।

ਅੰਮ੍ਰਿਤਸਰ ਦੇ ਰਸਤੇ ਜਾਂਦਿਆਂ ਰਾਹ ਵਿੱਚ ਹੀ ਗੁਰੂ ਜੀ ਉਸ ਨੂੰ ਸ਼ਿਕਾਰ ਖੇਡਦੇ ਮਿਲ ਪਏ। ਕਾਜ਼ੀ ਨੇ ਅਦਬ ਨਾਲ ਨਮਸਕਾਰ ਕੀਤੀ। ਗੁਰੂ ਜੀ ਨੇ ਫੁਰਤੀ ਨਾਲ ਉਹਨਾਂ ਦੇ ਮਗਰੇ ਆ ਜਾਣ ਕਰਕੇ ਕਾਜ਼ੀ ਦੀ ਸ਼ਲਾਘਾ ਕੀਤੀ। ਕਾਜ਼ੀ ਨੇ ਸ਼ਿਸ਼ਟਤਾ ਨਾਲ ਉੱਤਰ ਦਿੱਤਾ ਪਰ ਨਾਲ ਹੀ ਇਹ ਸਾਫ ਕਹਿ ਦਿੱਤਾ ਕਿ ਉਹ ਤੁਰਤ-ਫੁਰਤ ਹੀ ਆਪਣੀ ਰਕਮ ਲੈਣੀ ਚਾਹੁੰਦਾ ਹੈ। ਗੁਰੂ ਜੀ ਨੇ ਉਸ ਨੂੰ ਰਾਤ ਕੱਟਣ ਲਈ ਆਖਿਆ ਤੇ ਕਿਹਾ ਕਿ ਸਵੇਰੇ ਉਹ ਲਾਹੌਰ ਦੇ ਸ਼ਾਹੂਕਾਰ ਦੇ ਨਾਮ ਉਹਨੂੰ ਹੁੰਡੀ ਕਰਵਾ ਕੇ ਦੇ ਦੇਵੇਗਾ।

ਉਸਦੇ ਉਥੇ ਪਹੁੰਚਣ ਤੋਂ ਥੋੜ੍ਹਾ ਚਿਰ ਮਗਰੋਂ ਹੀ ਉਸ ਨੂੰ ਪਤਾ ਲੱਗਾ ਗਿਆ ਕਿ ਉਸਦੀ ਲੜਕੀ ਵੀ ਉਥੇ ਹੀ ਹੈ। ਉਸਨੇ ਉਹਦੀ ਮਿੰਨਤ ਕੀਤੀ ਕਿ ਉਹ ਆਪਣੇ ਧਰਮ ਵਿੱਚ ਪਰਤੇ ਤੇ ਮੁੜ ਘਰ ਚਲੇ ਪ੍ਰੰਤੂ ਉਹ ਇਸ ਗੱਲੋਂ ਬਹੁਤ ਭੈ-ਭੀਤ ਸੀ ਕਿ ਉਸ ਨੂੰ ਮਾਰ ਦਿੱਤਾ ਜਾਏਗਾ ਤੇ ਇਸ ਲਈ ਉਹ ਕਾਜ਼ੀ ਨਾਲ ਜਾਣ ਦੀ ਰਤਾ ਭਰ ਵੀ ਇੱਛੁਕ ਨਹੀਂ ਸੀ। ਉਹ ਫਿਰ ਉਸ ਥਾਂ ਗਿਆ ਜਿੱਥੇ ਉਸ ਦਾ ਟੱਟੂ ਬੰਨ੍ਹਿਆ ਹੋਇਆ ਸੀ, ਉਹ ਟੱਟੂ ਉਪਰ ਚੜ੍ਹਿਆ ਤੇ ਤੁਰਤ ਹੀ ਲਾਹੌਰ ਦੇ ਰਾਹ ਪੈ ਗਿਆ। ਗੁਰੂ ਜੀ ਨੇ ਉਸ ਨੂੰ ਇੱਕ ਦਿਨ ਹੋਰ ਰੋਕਣ ਦੀ ਪੂਰੀ ਵਾਹ ਲਾਈ, ਜਦੋਂ ਕਿ ਉਹ ਉਸ ਨੂੰ ਸੁਵਿਧਾ ਨਾਲ ਘੋੜੇ ਦੀ ਕੀਮਤ ਦੇ ਦੇਵੇਗਾ।

ਕਾਜ਼ੀ ਜਦ ਘਰ ਪਹੁੰਚਿਆ ਤਾਂ ਉਸਨੇ ਆਪਣੀ ਪਤਨੀ ਨੂੰ ਰੋਂਦਿਆਂ ਵੇਖਿਆ ਤੇ ਪੂਰੀ ਗੰਭੀਰਤਾ ਨਾਲ ਆਪਣੀਆਂ ਭੁੱਲਾਂ ਤੇ ਵਿਚਾਰ ਕਰਨ ਲੱਗਾ। ਉਸਨੇ ਆਪਣੇ ਆਪ ਨੂੰ ਕਿਹਾ, "ਜੇ ਮੈਂ ਆਪਣੀ ਲੜਕੀ ਨਾਲ ਨਿਰਦੈਤਾ ਵਾਲਾ ਸਲੂਕ ਨਾ ਕਰਦਾ ਤਾਂ ਉਹ ਘਰੋਂ ਨਾ ਭੱਜਦੀ। ਉਹਦੀ ਪਤਨੀ ਨੇ ਵੀ ਉਹਨੂੰ ਸਖ਼ਤ ਤਾਅਨੇ ਮਾਰੇ ਜਿਸ ਨਾਲ ਉਸ ਨੂੰ ਹੋਰ ਵੀ ਦੁੱਖ-ਤਕਲੀਫ਼ ਤੇ ਪਛਤਾਵਾ ਹੋਇਆ। ਉਸਨੇ ਸ਼ਿਕਾਇਤ ਕਰਨ ਲਈ ਅਗਲੇ ਦਿਨ ਬਾਦਸ਼ਾਹ ਕੋਲ ਜਾਣ ਦਾ ਫ਼ੈਸਲਾ ਕਰ ਲਿਆ। ਜਦ ਉਹ ਦਰਬਾਰ ਪਹੁੰਚਿਆ ਤਾਂ ਉਸਨੇ ਆਪਣੀ ਪਗੜੀ ਲਾਹ ਕੇ ਜ਼ਮੀਨ ਤੇ ਪਟਕਾ ਮਾਰੀ ਤੇ ਆਪਣੇ ਕਸ਼ਟ ਬਾਰੇ ਹੋਰ ਸੰਕੇਤ ਕੀਤੇ ਤੇ ਜਦ ਉਹ ਅੱਖਾਂ 'ਚੋਂ ਹੰਝੂ ਕੇਰਦਾ ਬੋਲਣ ਲੱਗਾ ਤਾਂ ਬਾਦਸ਼ਾਹ ਨੂੰ ਉਸਦੀ ਕਹਾਣੀ ਦੀ ਕੋਈ ਸਮਝ ਨਾ ਆਈ। ਉਸ ਸਮੇਂ ਬਾਦਸ਼ਾਹ ਦੀ ਮਨੋਦਸ਼ਾ ਵੀ ਠੀਕ ਨਹੀਂ ਸੀ ਕਿਉਂਕਿ ਪਹਿਲਾਂ ਕਿਸੇ ਪ੍ਰਾਰਥੀ ਕਾਰਨ ਉਹ ਚਿੜਿਆ ਹੋਇਆ ਸੀ। ਉਸਨੇ ਗੁੱਸੇ ਵਿੱਚ ਕਾਜ਼ੀ ਦੀ ਸ਼ਿਕਾਇਤ ਦਾ ਉੱਤਰ ਦਿੰਦਿਆ ਕਿਹਾ :

"ਤੂੰ ਇਸ ਵੇਲੇ ਕੀ ਝਗੜਾ ਪਾਇਆ ਹੋਇਐ ? ਮੈਨੂੰ ਤੇਰੀ ਕੁਝ ਸਮਝ ਨਹੀਂ ਆ ਰਹੀ। ਤੂੰ ਪਾਗ਼ਲਾਂ ਵਾਂਗ ਗੱਲਾਂ ਕਰ ਰਿਹਾ ਹੈਂ। ਮੇਰੇ ਸਾਹਮਣੇ ਨੰਗੇ ਸਿਰ ਪੇਸ਼ ਨਾ ਹੋ। ਤੂੰ ਤਾਂ ਠੀਕ-ਠਾਕ ਹੁੰਦਾ ਸੀ, ਹੁਣ ਤੇਰੀ ਮੱਤ ਕਿਉਂ ਮਾਰੀ ਗਈ ਹੈ ?"

ਵਜ਼ੀਰ ਖ਼ਾਂ ਨੇ ਫਿਰ ਮਦਾਖ਼ਲਤ ਕੀਤੀ ਤੇ ਬੜੀ ਚਤੁਰਾਈ ਨਾਲ ਗੁਰੂ ਜੀ ਦੀ ਵਕਾਲਤ ਕੀਤੀ। "ਬਾਦਸ਼ਾਹ ਸਲਾਮਤ ਕਿਸੇ ਬਾਰੇ ਕੀ ਕਹੀਏ ? ਦੁਨੀਆਂ ਸ਼ੈਤਾਨ ਹੈ ਤੇ ਕਾਜ਼ੀ ਵੀ ਦੂਸਰਿਆਂ ਜਿਹਾ ਹੀ ਹੋ ਗਿਆ ਹੈ। ਉਸਨੇ ਆਪਣੀ ਲੜਕੀ ਨੂੰ ਰੋਜ਼ ਮਾਰ ਕੁੱਟ ਕੇ ਦੁੱਖੀ ਕਰ ਛੱਡਿਆ ਸੀ। ਮਜਬੂਰ ਹੋਕੇ ਉਹ ਆਪਣਾ ਘਰ ਛੱਡਕੇ ਅੰਮ੍ਰਿਤਸਰ ਚਲੀ ਗਈ ਹੈ। ਪਿਤਾ ਦੇ ਡਰ ਕਾਰਨ ਉਹ ਉੱਥੇ ਹੀ ਰਹਿ ਪਈ ਹੈ ਤੇ ਆਪਣੇ ਪਿਤਾ ਕੋਲ ਵਾਪਸ ਮੁੜਨ ਦੀ ਇੱਛੁਕ ਨਹੀਂ ਹੈ। ਗੁਰੂ ਜੀ ਜੋ ਸਦਾ ਮਿਹਰਬਾਨ ਹਨ, ਸਭ ਦਰਸ਼ਨਾਰਥੀਆਂ ਨੂੰ ਜੀ ਆਇਆ ਆਖਦੇ ਹਨ ਤੇ ਲੰਗਰ 'ਚੋਂ ਭੋਜਨ ਛਕਾਉਂਦੇ ਹਨ। ਦੂਜਿਆਂ ਵਾਂਗ ਕਾਜ਼ੀ ਦੀ ਲੜਕੀ ਵੀ ਉੱਥੇ ਹੈ। ਮੀਆਂ ਮੀਰ ਤੇ ਹੋਰ ਸੰਤ ਸਾਧੂ ਗੁਰੂ ਜੀ ਦੇ ਦਰਸ਼ਨਾਂ ਨੂੰ ਜਾਂਦੇ ਹਨ ਤੇ ਉਸਦਾ ਸਤਿਕਾਰ ਕਰਦੇ ਹਨ। ਅਜਿਹੇ ਵਿਅਕਤੀ ਦੀ ਇਹ ਮੂਰਖ ਸ਼ਿਕਾਇਤ ਕਰ ਰਿਹਾ ਹੈ। ਇਹਦੀ ਸ਼ਿਕਾਇਤ ਵੀ ਨਿਗੂਣੀ ਜਿਹੀ ਹੈ। ਅੱਗੇ ਹੀ ਤੁਸੀਂ ਬਹੁਤ ਕੁਝ ਸੁਣਿਆ ਹੋਇਆ ਹੈ। ਗੁਰੂ ਨਾਲ ਝਗੜਾ ਕਰਨਾ ਠੀਕ ਨਹੀਂ । ਜੇ ਅਸੀਂ ਦਖ਼ਲ ਦਿੱਤਾ ਤਾਂ ਕੋਈ ਹੋਰ ਕਹਿਰ ਵਰਤ ਜਾਵੇਗਾ।"

ਬਾਦਸ਼ਾਹ ਨੇ ਕਾਜ਼ੀ ਨੂੰ ਮੁਖ਼ਾਤਿਬ ਹੋਕੇ ਆਪਣਾ ਹੁਕਮ ਸੁਣਾਇਆ "ਕੀ ਤੈਨੂੰ ਸ਼ਰਮ ਨਹੀਂ ਆਉਂਦੀ ? ਤੈਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ ਜਿਵੇਂ ਤੂੰ ਕੀਤਾ ਹੈ। ਸੰਤਾਂ ਨਾਲ ਲੜਨਾ ਝਗੜਨਾ ਤੈਨੂੰ ਸ਼ੋਭਾ ਨਹੀਂ ਦਿੰਦਾ। ਤੈਨੂੰ ਉਹਨਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ। ਭਰੇ ਦਰਬਾਰ ਵਿੱਚ ਤੂੰ ਸ਼ਰਮ-ਹਯਾ ਲਾਹ ਛੱਡੀ ਹੈ ਤੇ ਸਭ ਦੇ ਸਾਹਮਣੇ ਆਪਣੇ ਆਪ ਨੂੰ ਘ੍ਰਿਣਾ ਯੋਗ ਬਣਾਇਆ ਹੈ ਤੇਰੀ ਲੜਕੀ ਘਰ ਛੱਡ ਕੇ ਜਾਣ ਲਈ ਮਜਬੂਰ ਹੋਈ ਹੈ । ਚੁੱਪ ਹੋ ਜਾ। ਹੋਰ ਕੁਝ ਨਾ ਬੋਲ। ਤੈਨੂੰ ਕਰਨੀ ਦਾ ਹੀ ਫਲ ਮਿਲਿਆ ਹੈ।"

ਕਾਜ਼ੀ ਇਹ ਬੁੜਬੁੜ ਕਰਦਿਆਂ ਕਿ ਬਾਦਸ਼ਾਹ ਨੇ ਉਸਦੀ ਸਾਰੀ ਕਹਾਣੀ ਨਹੀਂ ਸੁਣੀ, ਦਸਤਾਰ ਚੁੱਕ ਕੇ ਦਰਬਾਰ 'ਚੋਂ ਚਲਾ ਗਿਆ। ਫਿਰ ਉਸਨੇ ਵਿਚਾਰ ਕੀਤੀ : "ਮੈਂ

ਹਰ ਪਾਸੇ ਤੋਂ ਮੁਸ਼ਕਲਾਂ ਨਾਲ ਘਿਰ ਗਿਆ ਹਾਂ। ਹੰਕਾਰੀ ਗੁਰੂ ਦਸ ਹਜ਼ਾਰ ਰੁਪਏ ਵੀ ਮਾਰ ਲਵੇਗਾ। ਉਹ ਸੋਚਦਾ ਹੈ ਕਿ ਮੇਰਾ ਕੋਈ ਮਦਦਗਾਰ ਨਹੀਂ ਹੈ। ਮੈਂ ਉਸ ਨੂੰ ਕਿਵੇਂ ਸਬਕ ਸਿਖਾਵਾਂ ? ਉਹ ਮੈਨੂੰ ਰੁਪਏ ਵੀ ਨਹੀਂ ਦੇਵੇਗਾ ਤੇ ਉਂਝ ਵੀ ਉਸਨੇ ਇੱਕ ਮਾਰਨ ਤੋਂ ਬਿਨਾਂ ਮੈਨੂੰ ਤਬਾਹ ਕਰ ਦਿੱਤਾ ਹੈ। ਇਸਦੇ ਉਪ੍ਰੰਤ ਮੇਰੀ ਲੜਕੀ ਨੇ ਵੀ ਮੇਰਾ ਸਾਥ ਛੱਡਕੇ ਹੋਰ ਧਰਮ ਗ੍ਰਹਿਣ ਕਰ ਲਿਆ ਹੈ। ਜੋ ਕੁਝ ਹੋ ਗਿਆ ਹੈ, ਇਸ ਦਾ ਮੈਂ ਕੋਈ ਉਪਾਅ ਨਹੀਂ ਕਰ ਸਕਦਾ। ਹੁਣ ਜਾਂ ਤਾਂ ਮੈਂ ਬਦਲਾ ਲਵਾਂ ਜਾਂ ਆਤਮਘਾਤ ਕਰ ਲਵਾਂ। ਮੈਂ ਬਾਦਸ਼ਾਹ ਜਹਾਂਗੀਰ ਤੇ ਭਰੋਸਾ ਕੀਤਾ ਸੀ ਪਰ ਉਸਨੇ ਮੇਰੀ ਸਹਾਇਤਾ ਕਰਨ ਦੀ ਥਾਂ ਤੇ ਮੈਨੂੰ ਹੀ ਆਰੋਪਿਤ ਕਰ ਦਿੱਤਾ ਹੈ। ਹਾਏ ਰੱਬਾ ! ਇਹ ਕੀ ਹੋ ਗਿਆ ? ਮੈਨੂੰ ਸਮਝ ਨਹੀਂ ਆਉਂਦੀ ਕਿ ਕੀ ਕਰਾਂ ? ਹਰ ਪਾਸੇ ਮੁਸ਼ਕਲਾਂ ਵੱਧ ਰਹੀਆਂ ਹਨ। ਸਾਰਾ ਪਰਿਵਾਰ ਮੇਰੀ ਲੜਕੀ ਕਰਕੇ ਅਫ਼ਸੋਸਜ਼ਦਾ ਹੈ ਤੇ ਉਹ ਸਾਥੋਂ ਰੁੱਸਕੇ ਇਤਨੀ ਦੂਰ ਚਲੀ ਗਈ ਹੈ ਕਿ ਉਸ ਨੂੰ ਅਸੀਂ ਕਦੀ ਮਿਲ ਵੀ ਨਹੀਂ ਸਕਦੇ।"

ਕੌਲਾਂ ਨੇ ਆਪਣੀ ਨਵੀਂ ਜ਼ਿੰਦਗੀ ਆਪਣੇ ਧਾਰਮਿਕ ਮੁਰਸ਼ਦ ਮੀਆਂ ਮੀਰ ਦੇ ਸਹਿਯੋਗੀ ਗੁਰੂ ਜੀ ਦੀ ਛਤਰ ਛਾਇਆ ਹੇਠ ਸ਼ੁਰੂ ਕੀਤੀ। ਉਸਨੇ ਗੁਰੂ ਜੀ ਦੇ ਪਿਤਾ ਦੇ ਨਿਮਨਲਿਖਤ ਸ਼ਬਦ ਦੇ ਜਾਪ ਨਾਲ ਢਾਰਸ ਪ੍ਰਾਪਤ ਕੀਤੀ ਜੋ ਉਸਨੇ ਸਿੱਖਾਂ ਨੂੰ ਗਾਇਣ ਕਰਦਿਆਂ ਸੁਣਕੇ ਕੰਠ ਕਰ ਲਿਆ ਸੀ :

*ਮਾਈ ਸੰਤ ਸੰਗਿ ਜਾਗੀ॥ ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ॥ ਰਹਾਉ॥*
*ਦਰਸ਼ਨ ਪਿਆਸ ਲੋਚਨ ਤਾਰ ਲਾਗੀ॥ ਬਿਸਰਤਿ ਆਸ ਬਿਡਾਨੀ ॥੧॥*
*ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ॥*
*ਦੇਖਿ ਦਮੋਦਰ ਰਹਸੁ ਨਕੁ ਉਪਜਿਓ ਨਾਨਕ ਪ੍ਰਿਅ ਅੰਮ੍ਰਿਤਬਾਨੀ॥੨॥*

*(ਕੇਦਾਰਾ ਮਹਲਾ ੫ ਆਦਿ ਗ੍ਰੰਥ, ਪੰ: ੧੧੧੯)*

ਇਕ ਸਿੱਖ ਇਤਿਹਾਸਕਾਰ ਲਿਖਦਾ ਹੈ ਕਿ ਪਿਛਲੇ ਜਨਮ ਵਿੱਚ ਕੌਲਾਂ ਦੀ ਇੱਛਾ ਸੱਚੇ ਪਾਤਿਸ਼ਾਹ ਦੇ ਉਪਦੇਸ਼ ਸੁਣਨ ਦੀ ਤੇ ਸੁਖ ਪ੍ਰਾਪਤ ਕਰਨ ਦੀ ਸੀ। ਗੁਰੂ ਜੀ ਨੇ ਉਹਦੇ ਰਹਿਣ ਲਈ ਵੱਖ ਭਵਨ ਦੀ ਉਸਾਰੀ ਕਰਵਾਈ ਤੇ ਉਸ ਨੂੰ ਆਪਣੀ ਇੱਛਾ ਅਨੁਸਾਰ ਸਮਾਂ ਗੁਜ਼ਾਰਨ ਦੀ ਆਗਿਆ ਕੀਤੀ। ਉਸ ਨੂੰ ਸਾਰਾ ਸਮਾਂ ਪ੍ਰਭੂ ਭਗਤੀ ਵਿੱਚ ਲੀਨ ਹੋਇਆ ਵੇਖਕੇ, ਉਹ ਉਸ ਤੇ ਬੜੇ ਖੁਸ਼ ਹੋਏ ਤੇ ਉਸਦਾ ਹਰ ਤਰ੍ਹਾਂ ਨਾਲ ਖ਼ਿਆਲ ਰੱਖਿਆ।

ਕੁਝ ਸਮਾਂ ਇਸ ਤਰ੍ਹਾਂ ਲੰਘਿਆ ਤਾਂ ਕੌਲਾਂ ਨੇ ਸਾਰੇ ਗਹਿਣੇ ਇਕੱਠੇ ਕਰਕੇ ਗੁਰੂ ਜੀ ਸਾਹਮਣੇ ਲਿਆ ਰੱਖੇ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਗਰੀਬ-ਨਿਵਾਜ਼, ਇਹਨਾਂ ਗਹਿਣਿਆਂ ਨੂੰ ਵੇਚਕੇ ਕਿਸੇ ਧਾਰਮਕ ਮਨੋਰਥ ਲਈ ਖ਼ਰਚ ਕਰੋ ਤਾਂ ਜੋ ਮੇਰਾ ਨਾਮ ਭੀ ਸੰਸਾਰ ਵਿੱਚ ਯਾਦ ਕੀਤਾ ਜਾਵੇ।" ਇਸੇ ਅਨੁਸਾਰ ਗੁਰੂ ਜੀ ਨੇ ਮਾਘ ਸ਼ੁਦੀ ਪੰਜਵੀਂ ਨੂੰ ਸੰਮਤ 1678 (1621 ਈਸਵੀ) ਨੂੰ ਇਸ ਰੁਪਏ ਨਾਲ ਉਹਦੇ ਨਾਮ ਤੇ ਸਰੋਵਰ ਖੁਦਵਾਇਆ। ਅੰਮ੍ਰਿਤਸਰ ਸ਼ਹਿਰ ਵਿੱਚ ਇਹ ਸਰੋਵਰ 'ਕੌਲਸਰ' ਕਰਕੇ ਅੱਜ ਤੱਕ ਪ੍ਰਸਿੱਧ ਹੈ। ਗੁਰੂ ਜੀ ਨੇ ਇੱਕ ਹੋਰ ਸਰੋਵਰ ਬਬੇਕਸਰ ਨਾਮ ਦਾ ਵੀ ਖੁਦਵਾਇਆ ਜਿਸਦਾ ਮਨੋਰਥ ਉਸ ਥਾਂ 'ਯਾਦਗਾਰ' ਕਾਇਮ ਕਰਨਾ ਸੀ ਜਿੱਥੇ ਬੈਠਕੇ ਗੁਰੂ ਜੀ ਸਿੱਖਾਂ ਨੂੰ ਰੂਹਾਨੀ

ਉਪਦੇਸ਼ ਦਿਆ ਕਰਦੇ ਸਨ। ਸਿੱਖ ਮੰਦਿਰ ਦੇ ਨੇੜੇ ਅੰਮ੍ਰਿਤਸਰ ਵਿੱਚ ਹੁਣ ਸੰਤੋਖਸਰ, ਅੰਮ੍ਰਿਤਸਰ, ਰਾਮਸਰ, ਕੌਲਸਰ ਤੇ ਬਬੇਕਸਰ ਪੰਜ ਸਰੋਵਰ ਹਨ।

ਅੰਮ੍ਰਿਤਸਰ ਵਿੱਚ ਸਿੱਖਾਂ ਨੂੰ ਇਹ ਸਦਾ ਹੀ ਭੈਅ ਰਹਿੰਦਾ ਸੀ ਕਿ ਬਾਦਸ਼ਾਹ ਕਾਜ਼ੀ ਦੀ ਸ਼ਿਕਾਇਤ ਤੇ ਗੁਰੂ ਜੀ ਦੀ ਗਿਰਫ਼ਤਾਰੀ ਲਈ ਸੈਨਾ ਭੇਜੇਗਾ। ਉਹ ਵੀ ਲੋੜ ਪੈਣ ਤੇ ਰੱਖਿਆ ਲਈ ਤਿਆਰ-ਬਰ-ਤਿਆਰ ਸਨ। ਪ੍ਰੰਤੂ ਬਾਦਸ਼ਾਹ ਨੇ ਕਾਜ਼ੀ ਤੇ ਉਹਦੀ ਸ਼ਿਕਾਇਤ ਦੀ ਕੋਈ ਪਰਵਾਹ ਨ ਕੀਤੀ ਤੇ ਗੁਰੂ ਜੀ ਨਾਲ ਉਲਝਣ ਤੋਂ ਨਾਂਹ ਕਰ ਦਿੱਤੀ।

ਅਗਲੀ ਧਿਰ ਹੁਣ ਮਸੰਦ ਹਨ ਜਿਹਨਾਂ ਨਾਲ ਗੁਰੂ ਨੇ ਹਿਸਾਬ ਚੁਕਤਾ ਕਰਨਾ ਸੀ। ਉਹ ਗੁਰੂ ਜੀ ਦੀ ਮਾਤਾ ਕੋਲ ਗਏ ਤੇ ਗੁਰੂ ਜੀ ਵਿਰੁੱਧ ਸ਼ਿਕਾਇਤ ਕੀਤੀ, "ਗੁਰੂ ਜੀ ਦੀ ਕਾਰਵਾਈ ਨਾਲ ਕੋਈ ਖੁਸ਼ ਨਹੀਂ ਹੈ। ਕਾਜ਼ੀ ਬਾਦਸ਼ਾਹ ਕੋਲ ਗੁਰੂ ਜੀ ਵਿਰੁੱਧ ਸ਼ਿਕਾਇਤ ਕਰਨ ਗਿਆ ਹੈ। ਜਦੋਂ ਬਾਦਸ਼ਾਹ ਨੇ ਫ਼ੌਜ ਭੇਜੀ ਤੇ ਸਾਡੇ ਤੇ ਹਮਲਾ ਕਰ ਦਿੱਤਾ, ਅਸੀਂ ਕੀ ਕਰਾਂਗੇ ? ਸਾਡੇ ਕੋਲ ਨਾ ਤਾਂ ਕੋਈ ਰਿਆਸਤ ਹੈ ਤੇ ਨਾ ਹੀ ਆਪਣੀ ਰਾਖੀ ਲਈ ਵੱਡੀ ਸੈਨਾ ਹੈ। ਅਸੀਂ ਬਾਦਸ਼ਾਹ ਦਾ ਕਿਵੇਂ ਟਾਕਰਾ ਕਰ ਸਕਦੇ ਹਾਂ ? ਗੁਰੂ ਜੀ ਨੂੰ ਸ਼ਹਿਰ ਛੱਡਕੇ ਨੱਠ ਜਾਣਾ ਚਾਹੀਦਾ ਹੈ। ਇਹ ਸਥਾਨ ਉਹਦੇ ਪਿਤਾ ਤੇ ਦਾਦੇ ਦਾ ਸੀ। ਜੇ ਇਹ ਉਹਦੇ ਹੱਥੋਂ ਚਲਾ ਗਿਆ ਅਸੀਂ ਕਿੱਥੇ ਰਹਾਂਗੇ ?"

ਮਾਤਾ ਗੰਗਾ ਨੇ ਉੱਤਰ ਦਿੱਤਾ, "ਮੈਂ ਕੁਝ ਨਹੀਂ ਕਰ ਸਕਦੀ। ਪਹਿਲੇ ਪੰਜ ਗੁਰੂ ਸਾਹਿਬ ਨੇ ਅਮਨ ਸ਼ਾਂਤੀ ਦੀ ਸਿੱਖਿਆ ਦਿੱਤੀ। ਛੇਵਾਂ ਗੁਰੂ ਮੇਰਾ ਪੁੱਤਰ ਸ਼ਸਤ੍ਰਧਾਰੀ ਹੋ ਗਿਆ ਹੈ। ਦੇਰ ਅਵੇਰ ਬਾਦਸ਼ਾਹ ਨਾਲ ਲੜਾਈ ਹੋਣੀ ਹੀ ਹੈ। ਮੈਂ ਸਦਾ ਹੀ ਉਸ ਨੂੰ ਸਮਝਾਉਂਦੀ ਰਹੀ ਹਾਂ। ਉਸ ਨੂੰ ਕਹੋ ਕਿ ਅਜਿਹੇ ਤੌਰ ਤਰੀਕੇ ਸ਼ੋਭਦੇ ਨਹੀਂ। ਪ੍ਰੰਤੂ ਉਹ ਬਹੁਤ ਸੂਝਵਾਨ ਹੈ। ਜੇ ਲੜਾਈ ਹੀ ਲੜਨੀ ਪਈ ਤਾਂ ਉਹ ਆਪਣੀ ਰੱਖਿਆ ਕਰਨੀ ਜਾਣਦਾ ਹੈ। ਮੈਂ ਤੇ ਤੁਸੀਂ ਕੁਝ ਨਹੀਂ ਕਰ ਸਕਦੇ। ਜੇ ਤੁਸੀਂ ਸਮਝਦੇ ਹੋ ਕਿ ਗੁਰੂ ਤੁਹਾਡੇ ਕਹੇ ਲੱਗ ਜਾਵੇਗਾ ਤਾਂ ਉਸ ਨੂੰ ਸਲਾਹ ਦੇ ਦੇਵੋ। ਜਾਓ ਤੇ ਯੁੱਧ ਰੋਕਣ ਲਈ ਹਰ ਯਤਨ ਕਰੋ। ਗੁਰੂ ਨੂੰ ਇਸੇ ਵਿਸ਼ੇ ਬਾਰੇ ਮੇਰੇ ਵਿਚਾਰ ਵੀ ਦੱਸ ਦਿਓ।"

ਅਜੇ ਮਸੰਦ ਨਿੱਜੀ ਤੌਰ ਤੇ ਗੁਰੂ ਜੀ ਨੂੰ ਇਸ ਵਿਸ਼ੇ ਤੇ ਸਮਝਾਉਣ ਲਈ ਗੱਲਬਾਤ ਕਰਨ ਵਾਲੇ ਹੀ ਸਨ ਕਿ ਲਾਹੌਰ ਤੋਂ ਵਜ਼ੀਰ ਖ਼ਾਂ ਦਾ ਸੰਦੇਸ਼-ਵਾਹਕ ਕਾਜ਼ੀ ਦੀ ਸ਼ਿਕਾਇਤ ਤੇ ਬਾਦਸ਼ਾਹ ਦੇ ਫ਼ੈਸਲੇ ਦੀ ਜਾਣਕਾਰੀ ਦੇਣ ਪਹੁੰਚ ਗਿਆ। ਇਸ ਉੱਪਰ ਸਿੱਖਾਂ ਨੂੰ ਬੜੀ ਖੁਸ਼ੀ ਹੋਈ। ਉਹਨਾਂ ਨੂੰ ਉਮੀਦ ਹੋ ਗਈ ਕਿ ਜਹਾਂਗੀਰ ਨਾਲ ਹੁਣ ਕੋਈ ਉਲਝਣ ਦਾ ਸੁਆਲ ਹੀ ਪੈਦਾ ਨਹੀ ਹੁੰਦਾ। ਮਸੰਦਾਂ ਦੀ ਭਵਿੱਖਬਾਣੀ ਝੂਠੀ ਸਿੱਧ ਹੋਈ ਤੇ ਗੁਰੂ ਤੇ ਉਹਦੇ ਸਿੱਖਾਂ ਨੇ ਸਦਾ ਲਈ ਅੰਮ੍ਰਿਤਸਰ ਰਿਹਾਇਸ਼ ਕਰਨ ਦਾ ਮਨ ਬਣਾ ਲਿਆ।

**ਗੁਰੂ ਜੀ ਦਾ ਸ੍ਰੀ ਚੰਦ ਨਾਲ ਮਿਲਾਪ**—ਕੁਝ ਸਮਾਂ ਪਿਛੋਂ, ਗੁਰੂ ਜੀ ਆਪਣੀ ਮਾਤਾ ਨਾਲ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਅਸਥਾਨ ਤੇ ਗੁਰੂ ਨਾਨਕ ਦੇ ਪੁੱਤਰ ਸ੍ਰੀ ਚੰਦ ਨੂੰ ਮਿਲਣ ਗਏ, ਜੋ ਉੱਥੇ ਰਹਿੰਦਾ ਸੀ। ਗੁਰੂ ਜੀ ਨੇ ਇੱਕ ਹਜ਼ਾਰ ਰੁਪੇ ਤੇ ਇੱਕ ਘੋੜਾ ਭੇਟਾ ਕੀਤਾ। ਗੁਰੂ ਜੀ ਦੀ ਮਾਤਾ ਨੇ ਸ੍ਰੀ ਚੰਦ ਨੂੰ ਕਿਹਾ, "ਤੁਸੀਂ ਬਿਰਧ ਹੋ ਗਏ ਹੋ, ਤੇ ਤੁਸੀਂ

ਦੈਵੀ ਸ਼ਕਤੀ ਦੇ ਮਾਲਕ ਹੋ। ਮੇਰੇ ਪੁੱਤਰ ਨੂੰ ਅਸ਼ੀਰਵਾਦ ਦਿਓ ਕਿ ਉਸ ਦੇ ਉਲਾਦ ਹੋਵੇ।" ਸ੍ਰੀ ਚੰਦ ਨੇ ਗੁਰੂ ਅਰਜਨ ਦੇਵ ਦੀ ਬਾਣੀ 'ਚੋਂ ਇਹ ਸ਼ਬਦ ਉਚਾਰਿਆ :

*ਵਧੀ ਵੇਲਿ ਬਹੁ ਪੀੜੀ ਚਾਲੀ। (ਆਸਾ ਮਹਲਾ ੫ ਆਦਿ ਗ੍ਰੰਥ, ਪੰ: ੩੯੬)*

ਇਹ ਯਾਦ ਰੱਖਣਾ ਹੋਵੇਗਾ ਕਿ ਗੁਰੂ ਅਰਜਨ ਦੇਵ ਜੀ ਨੇ ਹਰਿਗੋਬਿੰਦ ਦੀ ਸ਼ਾਦੀ ਜਦੋਂ ਚੰਦੂ ਦੀ ਕੁੜੀ ਨਾਲ ਕਰਨ ਤੋਂ ਨਾਂਹ ਕਰ ਦਿੱਤੀ ਸੀ, ਤਾਂ ਉਸ ਸਮੇਂ ਗੁਰੂ ਲਈ ਦੋ ਪਤਨੀਆਂ ਦੀ ਬੇਨਤੀ ਆਈ। ਉਹਨਾਂ ਵਿੱਚ ਇੱਕ, ਦਾਮੋਦਰੀ ਦਾ ਵਿਆਹ ਗੁਰੂ ਨਾਲ ਹੋ ਚੁੱਕਿਆ ਸੀ। ਜਦੋਂ ਇਹ ਪਤਾ ਲੱਗਾ ਕਿ ਉਹ ਗਰਭਵਤੀ ਹੈ ਤਾਂ ਦੋਹਾਂ ਪਰਿਵਾਰਾਂ 'ਚ ਬਹੁਤ ਖੁਸ਼ੀ ਮਨਾਈ ਗਈ। ਦੂਸਰੀ ਨਾਨਕੀ ਨਾਲ ਜੋ ਹਰੀਚੰਦ ਦੀ ਲੜਕੀ ਸੀ, ਗੁਰੂ ਜੀ ਦਾ ਅਜੇ ਵਿਆਹ ਨਹੀਂ ਸੀ ਹੋਇਆ। ਇਸਦਾ ਇੱਕ ਕਾਰਨ ਤਾਂ ਨਾਨਕੀ ਦੀ ਛੋਟੀ ਉਮਰ ਸੀ ਤੇ ਦੂਸਰਾ ਕਾਰਨ ਗੁਰੂ ਜੀ ਦਾ ਦਿੱਲੀ, ਆਗਰਾ, ਲਾਹੌਰ ਤੇ ਹੋਰ ਥਾਂਵਾਂ ਤੇ ਜ਼ਿਆਦਾ ਸਮਾਂ ਰਹਿਣ ਕਰਕੇ ਸੀ। ਹੁਣ ਹਰੀ ਚੰਦ ਨੇ ਬੇਨਤੀ ਕੀਤੀ ਕਿ ਆਉਂਦੀ ਵਿਸਾਖੀ ਵਿਆਹ ਲਈ ਸ਼ੁਭ ਮਹੂਰਤ ਹੋਵੇਗਾ। ਇਸ ਅਨੁਸਾਰ ਹੀ ਬੜੇ ਚਾਵਾਂ ਤੇ ਰੀਤੀ ਰਿਵਾਜਾਂ ਨਾਲ ਵਿਆਹ ਸੰਪੂਰਨ ਹੋਇਆ।

**ਅਲਮਸਤ ਤੇ ਨਾਨਕ ਮਤਾ**—ਇੱਕ ਅਲਮਸਤ ਨਾਮ ਦਾ ਸਿੱਖ ਸੀ। ਅਲਮਸਤ ਦਾ ਭਾਵ ਹੈ ਜੋਸ਼ੀਲਾ। ਆਪਣੀਆਂ ਯਾਤਰਾਵਾਂ ਵਿੱਚ ਉਹ ਪੀਲੀਭੀਤ ਜ਼ਿਲ੍ਹੇ ਦੇ ਉਸ ਭਾਗ ਵਿੱਚ ਪਹੁੰਚਿਆ ਜਿੱਥੇ ਗੁਰੂ ਨਾਨਕ ਸਾਹਿਬ ਦੀ ਉਦਾਸੀ ਦੀ ਯਾਦ ਵਿੱਚ ਇੱਕ ਗੁਰਦੁਆਰਾ ਬਣਾਇਆ ਗਿਆ ਸੀ। ਕਿਹਾ ਜਾਂਦਾ ਹੈ ਕਿ ਉੱਥੇ ਪਿੱਪਲ ਦੇ ਦਰੱਖ਼ਤ ਦੇ ਹਰ ਪੱਤੇ ਤੇ ਗੁਰੂ ਨਾਨਕ ਨੇ ਪੰਜੇ ਦੇ ਨਿਸ਼ਾਨ ਲਾ ਦਿੱਤੇ ਸਨ ਤੇ ਉਹਦੇ ਚਾਲੀ ਮੀਲ ਪੂਰਬ ਵਿੱਚ ਰੀਠੇ ਦੇ ਦਰੱਖਤ ਦੇ ਕੌੜੇ ਫਲ ਮਿੱਠੇ ਕਰ ਦਿੱਤੇ ਸਨ। ਕੁਝ ਜੋਗੀ ਜਿਹਨਾਂ ਨੇ ਉਸ ਥਾਂ ਤੇ ਕਬਜ਼ਾ ਕਰ ਰੱਖਿਆ ਸੀ, ਪਿੱਪਲ ਦੇ ਦਰੱਖ਼ਤ ਨੂੰ ਪੁੱਟਣਾ ਚਾਹੁੰਦੇ ਸਨ ਤੇ ਉਸ ਥਾਂ ਦਾ ਨਾਮ ਨਾਨਕ ਮਤੇ ਤੋਂ ਬਦਲ ਕੇ ਗੋਰਖਮਤਾ ਰੱਖਿਆ ਸੀ। ਅਲਮਸਤ ਇਹ ਬਰਦਾਸ਼ਤ ਨਾ ਕਰ ਸਕਿਆ।

ਉਸ ਗੁਰਦੁਆਰੇ ਜਾਂ ਧਰਮ ਅਸਥਾਨ ਨੂੰ ਆਪਣਾ ਜਾਣਕੇ ਅਲਮਸਤ ਨੇ ਉੱਥੇ ਰਿਹਾਇਸ਼ ਕਰ ਲਈ ਤੇ ਸਭ ਧਾਰਮਕ ਤੇ ਹੋਰ ਹੱਥੀਂ ਕਰਨ ਵਾਲੇ ਕੰਮ ਕਰਕੇ ਸੇਵਾ ਨਿਭਾਹੁਣੀ ਸ਼ੁਰੂ ਕੀਤੀ। ਜੋਗੀਆਂ ਨੇ ਉਸ ਨੂੰ ਉੱਥੋਂ ਕੱਢਣ ਦੀ ਕੋਸ਼ਿਸ਼ ਕੀਤੀ ਤੇ ਆਪਣਾ ਪੱਖ ਪੇਸ਼ ਕਰਦਿਆਂ ਕਿਹਾ, "ਏਥੇ ਗੋਰਖ ਨੇ ਤੱਪ ਕੀਤਾ ਸੀ। ਇਸ ਕਾਰਨ ਹੀ ਇਸਦਾ ਨਾਮ ਗੋਰਖਮਤਾ ਹੈ। ਉਹਨਾਂ ਕਿਹਾ ਕਿ ਗੁਰੂ ਨਾਨਕ ਇੱਕ ਯਾਤਰੀ ਵਜੋਂ ਕੇਵਲ ਚਾਰ ਦਿਨ ਲਈ ਠਹਿਰੇ। ਫਿਰ ਇਹ ਧਰਮ-ਅਸਥਾਨ ਉਹਨਾਂ ਦਾ ਕਿਵੇਂ ਹੋ ਸਕਦਾ ਹੈ ?" ਅਲਮਸਤ ਨੇ ਪਿੱਪਲ ਦੇ ਹਰ ਪੱਤੇ ਤੇ ਗੁਰੂ ਨਾਨਕ ਦੇ ਹੱਥ ਦੇ ਨਿਸ਼ਾਨ ਵੱਲ ਸੰਕੇਤ ਕੀਤਾ ਤੇ ਰੀਠੇ ਮਿੱਠੇ ਕਰਨ ਦੀ ਮਿਸਾਲ ਵੀ ਦਿੱਤੀ। ਇਹਨਾਂ ਕਾਰਨਾਂ ਕਰਕੇ ਜੋਗੀਆਂ ਦੇ ਹਵਾਲੇ ਉਹ ਥਾਂ ਛੱਡ ਦੇਣੀ ਉਚਿਤ ਨਹੀਂ ਸੀ। ਉਸਨੇ ਉਹਨਾਂ ਨੂੰ ਸਾਫ਼ ਕਹਿ ਦਿੱਤਾ ਕਿ ਗੁਰੂ ਹਰਿਗੋਬਿੰਦ ਜੀ ਗੁਰੂ ਨਾਨਕ ਦੀ ਗੱਦੀ ਤੇ ਹਨ ਛੇਤੀ ਹੀ ਆਕੇ ਉਹਨਾਂ ਦਾ ਹੰਕਾਰ ਤੋੜਨਗੇ। ਜੋਗੀ ਇਸ ਗੱਲ ਤੇ ਐਸਾ ਗੁੱਸੇ ਹੋਏ ਕਿ ਉਹਨਾਂ ਨੇ ਪਿੱਪਲ ਨੂੰ ਅੱਗ

ਲਾ ਕੇ ਸਾੜ ਦਿੱਤਾ। ਅਲਮਸਤ ਨੇ ਉਹਨਾਂ ਨੂੰ ਆਖਿਆ ਕਿ "ਜਦੋਂ ਗੁਰੂ ਜੀ ਆਏ ਉਹ ਪਿੱਪਲ ਨੂੰ ਪਹਿਲੀ ਹਾਲਤ ਵਿੱਚ ਕਰ ਦੇਣਗੇ ਤੇ ਜਿਸਨੇ ਗੁਰੂ ਨਾਨਕ ਵਿਰੁੱਧ ਇਹ ਪਾਪ ਕੀਤਾ ਹੈ। ਉਸ ਦੀਆਂ ਜੜ੍ਹਾਂ ਪੁੱਟੀਆਂ ਜਾਣਗੀਆਂ।"

ਅਲਮਸਤ ਰਾਤ ਦਿਨ ਗੁਰਬਾਣੀ ਦਾ ਜਾਪ ਕਰਦਾ ਰਹਿੰਦਾ। ਉਹ ਇਹ ਪ੍ਰਾਰਥਨਾ ਕਰਿਆ ਕਰਦਾ ਸੀ, "ਓ ਦਿਲਾਂ ਦੇ ਜਾਣਨਹਾਰ, ਸੱਚਿਆ ਪਾਤਿਸ਼ਾਹ ਸਾਡੀ ਸਹਾਇਤਾ ਕਰ।" ਭੁੱਖ ਤੇਹ ਤੇ ਮੌਸਮਾਂ ਦੀ ਕਠੋਰਤਾ ਝਲਕੇ ਅਲਮਸਤ ਉਦੋਂ ਤੱਕ ਉੱਥੇ ਹੀ ਗੁਰੂ ਜੀ ਦੀ ਉਡੀਕ ਕਰਦਾ ਰਿਹਾ ਜਦ ਤੱਕ ਉਹ ਉਸ ਥਾਂ ਦੀ ਪੁਨਰ-ਉਸਾਰੀ ਕਰਕੇ ਗੁਰੂ ਨਾਨਕ ਦੇ ਅਸਥਾਨ ਤੇ ਕਾਬਜ਼ ਨਾ ਹੋ ਗਿਆ।

ਗੁਰੂ ਜੀ ਦੀ ਪਤਨੀ, ਦਮੋਦਰੀ ਦੇ ਮਾਪੇ ਡੱਲਾ ਪਿੰਡ ਵਿੱਚ ਰਹਿੰਦੇ ਸਨ। ਉਹਦੀ ਵੱਡੀ ਭੈਣ ਰਾਮੋ ਸਾਂਈ ਦਾਸ ਨੂੰ ਵਿਆਹੀ ਹੋਈ ਸੀ ਜੋ ਵਰਤਮਾਨ ਫ਼ਿਰੋਜਪੁਰ ਜ਼ਿਲ੍ਹੇ ਦੇ ਪਿੰਡ ਡਰੌਲੀ ਰਹਿੰਦਾ ਸੀ। ਸਾਂਈ ਦਾਸ ਪਹਿਲਾਂ ਸਿੱਖ ਨਹੀਂ ਸੀ ਪ੍ਰੰਤੂ ਆਪਣੇ ਸਹੁਰੇ ਨਾਰਾਇਣ ਦਾਸ ਦੀ ਸਿੱਖਿਆ ਤੇ ਸਲਾਹ ਮੰਨਕੇ ਤੇ ਆਪਣੀ ਪਤਨੀ ਰਾਮੋ ਦੀ ਪ੍ਰੇਰਨਾ ਨਾਲ, ਜੋ ਗੁਰੂ ਅਮਰਦਾਸ ਦੇ ਵਫ਼ਾਦਾਰ ਸੇਵਕ ਭਾਈ ਪਾਰੋ ਦੀ ਪੋਤਰੀ ਸੀ, ਉਹ ਗੁਰੂ ਅਰਜਨ ਦੇਵ ਜੀ ਦੀ ਸਿੱਖਿਆ ਲੈਕੇ ਸਿੱਖ ਬਣਿਆ। ਸਾਂਈ ਦਾਸ ਗੁਰੂ ਹਰਿਗੋਬਿੰਦ ਨੂੰ ਸਦਾ ਡਰੋਲੀ ਆਉਣ ਲਈ ਬੇਨਤੀ ਕਰਦਾ ਰਹਿੰਦਾ ਸੀ। ਉਸਨੇ ਗੁਰੂ ਜੀ ਦੇ ਸੁਆਗਤ ਲਈ ਹਵੇਲੀ ਬਣਾਈ ਤੇ ਪ੍ਰਣ ਕੀਤਾ ਕਿ ਉਸ ਵਿੱਚ ਉਦੋਂ ਤੱਕ ਵਸੇਬਾ ਨਹੀਂ ਕਰੇਗਾ ਜਦ ਤੱਕ ਗੁਰੂ ਜੀ ਆਕੇ ਉਸ ਨੂੰ ਪਵਿੱਤਰ ਨਹੀਂ ਕਰਦੇ। ਸਾਂਈ ਦਾਸ ਨੇ ਉੱਥੇ ਸੁੰਦਰ ਪਲੰਘ ਡਹਾ ਦਿੱਤਾ ਤੇ ਨਰਮ ਬਿਸਤਰਾ ਲਗਵਾ ਦਿੱਤਾ ਤੇ ਸਿਰਹਾਣੇ ਉੱਪਰ ਚੰਦੋਆ ਲੱਗਾ ਦਿੱਤਾ।

ਉਹ ਹਰ ਨਵੀਂ ਸਵੇਰ ਉਸ ਬਿਸਤਰ ਤੇ ਫੁੱਲ ਵਿਛਾ ਦਿੰਦਾ ਤੇ ਸੁਗੰਧੀ ਦਾ ਤ੍ਰੌਂਕਾ ਦਿੰਦਾ ਤੇ ਪ੍ਰਾਰਥਨਾ ਕਰਦਾ ਕਿ ਗੁਰੂ ਜੀ ਆਉਣ ਤੇ ਉਸ ਦੇ ਭਵਨ ਨੂੰ ਪਵਿੱਤਰ ਕਰਨ। ਉਸਦੀ ਪਤਨੀ ਵੀ ਉਸਤੇ ਜ਼ੋਰ ਦਿੰਦੀ ਕਿ ਉਹ ਗੁਰੂ ਜੀ ਨੂੰ ਆਉਣ ਲਈ ਬੁਲਾਵਾ ਭੇਜੇ। ਅਜਿਹੇ ਮੌਕੇ ਤੇ ਉਹ ਕਿਹਾ ਕਰਦਾ, "ਗੁਰੂ ਜੀ ਜਾਣੀ-ਜਾਣ ਹਨ ਤੇ ਆਪਣੀ ਮਰਜ਼ੀ ਨਾਲ ਹੀ ਆਉਣਗੇ। ਸਾਡੀ ਸ਼ਰਧਾ 'ਚ ਜ਼ਰੂਰ ਕੋਈ ਘਾਟ ਹੈ ਜਾਂ ਅਸੀਂ ਕੋਈ ਪਾਪ ਕੀਤਾ ਹੈ ਜਿਸ ਕਾਰਨ ਉਹਨਾਂ ਦੇ ਦਰਸ਼ਨਾਂ 'ਚ ਦੇਰ ਹੋ ਰਹੀ ਹੈ। ਸਾਡਾ ਉਹਨਾਂ ਨੂੰ ਬੇਨਤੀ ਪੱਤਰ ਲਿਖਣ ਜਾਂ ਬੁਲਾਵਾ ਭੇਜਣ ਦਾ ਹੌਸਲਾ ਨਹੀਂ ਪੈਂਦਾ।'

ਅਲਮਸਤ ਮੁਸ਼ਕਲਾਂ ਵਿੱਚ ਘਿਰਿਆ ਜਾਣ ਕੇ ਤੇ ਸਾਂਈ ਦਾਸ ਦੀ ਸ਼ਰਧਾ ਵੇਖਕੇ ਗੁਰੂ ਜੀ ਨੇ ਡਰੋਲੀ ਤੇ ਪੀਲੀਭੀਤ ਜਾਣ ਦਾ ਫ਼ੈਸਲਾ ਕਰ ਲਿਆ ਤੇ ਆਪਣੇ ਨਾਲ ਅੰਗ-ਰੱਖਿਅਕਾਂ ਦਾ ਦਲ ਲੈ ਲਿਆ। ਉਹਨਾਂ ਦੀਆਂ ਪਤਨੀਆਂ ਤੇ ਮਾਤਾ ਜੀ ਨੇ ਉਹਨਾਂ ਨਾਲ ਡਰੋਲੀ ਤੱਕ ਹੀ ਜਾਣਾ ਸੀ ਤੇ ਭੀਲੀਭੀਤ ਤੇ ਜੋਗੀਆਂ ਨੂੰ ਸਬਕ ਸਿਖਾ ਕੇ ਗੁਰੂ ਜੀ ਦੇ ਮੁੜ ਆਉਣ ਤੱਕ ਉਹਨਾਂ ਨੇ ਉੱਥੇ ਹੀ ਰਾਮੋ ਕੋਲ ਰਹਿਣਾ ਸੀ।

ਭਾਈ ਬੁੱਢਾ ਤੇ ਲਗਭਗ ਸਾਰੇ ਸਿੱਖ ਗੁਰੂ ਜੀ ਦੀ ਜਾਣ ਦਾ ਇਰਾਦਾ ਸੁਣਕੇ ਤੇ ਗੁਰੂ ਦੇ ਅਗਵਾਈ ਤੋਂ ਬਿਨਾਂ ਅੰਮ੍ਰਿਤਸਰ ਰਹਿਣ ਦੇ ਵਿਚਾਰ ਕਰਕੇ ਢੇਰੀ ਢਾਹ ਬੈਠੇ। ਗੁਰੂ ਜੀ ਨੇ ਉਹਨਾਂ ਨੂੰ ਧਰਵਾਸ ਦਿੰਦਿਆਂ ਕਿਹਾ ਕਿ ਉਹ ਜੇ ਉਹ ਰੋਜ਼ਾਨਾ ਹਰਿਮੰਦਰ ਵਿੱਚ

ਆਰਾਧਣਾ ਕਰਨਗੇ ਤਾਂ ਉਹਨਾਂ ਦਾ ਸਭ ਕਾਜ ਸਫਲ ਹੋ ਜਾਣਗੇ। ਜਦੋਂ ਗੁਰੂ ਜੀ ਨੂੰ ਜਾਣਕਾਰੀ ਮਿਲੀ ਕਿ ਉਹਨਾਂ ਦੇ ਮਹਿਲ ਤੇ ਮਾਤਾ ਰਾਜ਼ੀ ਖ਼ੁਸ਼ੀ ਡਰੋਲੀ ਪਹੁੰਚ ਗਈਆਂ ਹਨ ਤਾਂ ਉਹਨਾਂ ਨੇ ਪੀਲੀਭੀਤ ਦੇ ਸਫ਼ਰ ਤੇ ਜਾਣ ਦੀ ਤਿਆਰੀ ਕਰ ਲਈ।

ਗੁਰੂ ਜੀ ਆਪਣੇ ਘੋੜੇ ਕਰਤਾਰਪੁਰ ਲੈ ਗਏ ਜਿੱਥੇ ਉਹਨਾਂ ਨੇ ਆਪਣੀ ਗ਼ੈਰ-ਹਾਜ਼ਰੀ ਦੇ ਸਮੇਂ ਲਈ ਸੰਭਾਲ ਲਈ ਛੱਡ ਦਿੱਤੇ। ਉੱਥੇ ਵੱਡਾ ਮੀਰ ਦੇ ਕੁਝ ਪਠਾਨਾਂ ਜੋ ਢਾਲਾਂ-ਤਲਾਵਰਾਂ ਨਾਲ ਲੈਸ ਸਨ, ਗੁਰੂ ਜੀ ਕੋਲ ਨੌਕਰੀ ਲਈ ਪੇਸ਼ ਹੋਏ। ਉਹਨਾਂ ਵਿੱਚ ਇੱਕ ਮੋਟੀਆਂ ਅੱਖਾਂ, ਸ਼ਕਤੀਸ਼ਾਲੀ ਭੁਜਾਵਾਂ, ਪਤਲੀ ਧੌਣ ਵਾਲਾ 16 ਸਾਲ ਦਾ ਉਤਰਦੀ ਫਟੀਰ ਦਾੜ੍ਹੀ ਵਾਲਾ ਲੰਮਾ ਲੰਝਾ ਨਰੋਆ ਜੁਆਨ ਸੀ। ਗੁਰੂ ਜੀ ਉਹਦੀ ਸ਼ਕਲ ਵੇਖਕੇ ਪ੍ਰਭਾਵਿਤ ਹੋਏ ਤੇ ਪੁੱਛਣ ਲੱਗੇ ਕਿ "ਉਹ ਕੌਣ ਹੈ ?" ਜਥੇ ਦੇ ਮੁਖੀ ਇਸਮਾਇਲ ਖ਼ਾਂ ਨੇ ਉੱਤਰ ਦਿੱਤਾ ਕਿ "ਉਹ ਨੌਜੁਆਨ ਗਿਲਜ਼ਈ ਆਲਮ ਵਿੱਚ ਪੈਦਾ ਹੋਇਆ ਸੀ। ਉਸਦੇ ਮਾਤਾ ਪਿਤਾ ਮਰ ਚੁੱਕੇ ਹਨ। ਉਹ ਮੇਰਾ ਭਾਣਜਾ ਹੈ ਤੇ ਮੇਰੇ ਕੋਲ ਮੇਰੇ ਪਿੰਡ ਵੱਡਾ ਮੀਰ ਵਿੱਚ ਰਹਿੰਦਾ ਹੈ। ਮੈਂ ਹੀ ਉਸ ਨੂੰ ਪਾਲਿਆ ਹੈ। ਉਹ ਸੈਨਿਕ ਵਿਦਿਆ ਤੇ ਆਮ ਗਿਆਨ ਵਿੱਚ ਪ੍ਰਬੀਨ ਹੈ ਤੇ ਉਹਦਾ ਨਾਮ ਪੈਂਦਾ ਖ਼ਾਂ ਹੈ।" ਗੁਰੂ ਨੇ ਪੁੱਛਿਆ, "ਕੀ ਉਹ ਨੌਕਰੀ ਕਰੇਗਾ ?" ਇਸਦਾ ਉੱਤਰ ਇਸਮਾਇਲ ਖ਼ਾਂ ਨੇ ਦਿੰਦਿਆਂ ਕਿਹਾ, "ਮਹਾਰਾਜ ਸਾਡੀਆਂ ਕਿਹੜੀਆਂ ਹੱਟੀਆਂ ਚੱਲਦੀਆਂ ਹਨ ਜਾਂ ਜ਼ਮੀਨਾਂ ਹਨ। ਸਾਡੀ ਖ਼ਾਹਿਸ਼ ਤਾਂ ਫ਼ੌਜੀ ਨੌਕਰੀ ਦੀ ਹੀ ਹੈ। ਜੇ ਤੁਸੀਂ ਉਸ ਨੂੰ ਫ਼ੌਜੀ ਸੇਵਾ ਲਈ ਭਰਤੀ ਕਰਨਾ ਚਾਹੁੰਦੇ ਹੋ, ਤਾਂ ਜੀ ਸਦਕੇ ਕਰੋ।" ਗੁਰੂ ਜੀ ਨੇ ਉਸ ਨੂੰ ਦਸ ਰੁਪਏ ਭਰਤੀ ਕਰਨ ਲਈ ਤਨਖ਼ਾਹ ਵਜੋਂ ਦਿੱਤੇ, ਲੰਗਰ 'ਚੋਂ ਭੋਜਨ ਦਿੱਤਾ ਤੇ ਇਹ ਇਕਰਾਰ ਵੀ ਕੀਤਾ ਕਿ ਉਹ ਯਾਤਰਾਂ ਤੋਂ ਮੁੜਕੇ ਉਸ ਨੂੰ ਆਪਣੇ ਅੰਗ-ਰੱਖਿਅਕਾਂ ਵਿੱਚ ਲੈ ਲੈਣਗੇ। ਗੁਰੂ ਜੀ ਕੁਝ ਦਿਨ ਕਰਤਾਰਪੁਰ ਰਹੇ ਤੇ ਦੁਬਾਰਾ ਪੈਂਦੇ ਖ਼ਾਂ ਨਾਲ ਮੁਲਾਕਾਤ ਕੀਤੀ। ਗੁਰੂ ਜੀ ਨੇ ਉਸ ਨੂੰ ਰਹਿਣ ਲਈ ਘਰ ਤੇ ਦੁੱਧ ਪੀਣ ਲਈ ਮੱਝ ਦਿੱਤੀ ਤੇ ਆਪਣੀ ਸੈਨਾ ਵਿੱਚ ਅਫ਼ਸਰ ਵਜੋਂ ਪੰਜ ਰੁਪਏ ਰੋਜ਼ਾਨਾ ਤੇ ਭਰਤੀ ਕਰ ਲਿਆ।

ਜਦੋਂ ਗੁਰੂ ਜੀ ਨਾਨਕ ਮਤਾ ਪਹੁੰਚੇ ਜੋ ਕਿ ਭੀਲੀਭੀਤ ਸ਼ਹਿਰ ਦੇ ਕਈ ਮੀਲ ਉੱਤਰ ਵਿੱਚ ਹੈ ਤਾਂ ਜੋਗੀ ਗੁਰੂ ਜੀ ਦਾ ਅਮਲਾ-ਫੈਲਾ ਵਿਚਾਰਨ ਲੱਗੇ ਕਿ ਕੋਈ ਰਾਜਾ ਆ ਗਿਆ ਹੈ। ਇਹ ਸੁਣਕੇ ਕਿ ਕੌਣ ਆਇਆ ਹੈ, ਉਹਨਾਂ ਨੇ ਆਪਣੇ ਆਪ ਨੂੰ ਸਰਕਾਨਿਆਂ ਤੇ ਪੱਤਿਆਂ ਦੀਆਂ ਝੁੱਗੀਆਂ ਵਿੱਚ ਛੁਪਾ ਲਿਆ। ਅਲਮਸਤ ਵੀ ਗੁਰੂ ਜੀ ਦੇ ਘੋੜਿਆਂ ਦੇ ਹਿਣਕਣ ਦੀ ਆਵਾਜ਼ ਸੁਣਕੇ ਇਕਾਂਤ 'ਚੋਂ ਬਾਹਰ ਆਇਆ ਤੇ ਆਪਣੇ ਰੂਹਾਨੀ ਆਕਾ ਦੇ ਆਉਣ ਤੇ ਸ਼ੁਕਰ ਮਨਾਇਆ। ਇੰਝ ਜਾਪਦਾ ਸੀ ਜਿਵੇਂ ਮੁਰਦੇ 'ਚ ਜਾਨ ਪੈ ਗਈ ਹੋਵੇ।

ਜਿੱਥੇ ਪਿੱਪਲ ਹੁੰਦਾ ਸੀ, ਗੁਰੂ ਜੀ ਨੇ ਇੱਕ ਥੜ੍ਹਾ ਬਣਾਇਆ, ਤੇ ਉੱਪਰ ਬੈਠ ਕੇ ਸੋਦਰੁ ਦਾ ਜਾਪ ਕੀਤਾ। ਉਸ ਦੀ ਸਮਾਪਤੀ ਪਿਛੋਂ ਉਹਨਾਂ ਕੇਸਰ ਛਿੜਕਿਆ ਜਿਸੇ ਤੇ ਉਹਨਾਂ ਪ੍ਰਮਾਤਮਾ ਦੇ ਨਾਮ ਦਾ ਜਾਪੁ ਕੀਤਾ ਸੀ। ਵੇਖਦਿਆਂ-ਵੇਖਦਿਆਂ ਹੀ ਪਿੱਪਲ ਦਾ ਦਰੱਖ਼ਤ ਇੰਝ ਫੁੱਟ ਪਿਆ ਜਿਵੇਂ ਸੱਪ ਖੁੱਡ ਚੋਂ ਬਾਹਰ ਆਉਂਦਾ ਹੈ। ਜਿਉਂ-ਜਿਉਂ ਗੁਰੂ ਕੇਸਰ ਛਿੜਕਦੇ ਗਏ ਇਹ ਵੱਧਦਾ ਗਿਆ ਤੇ ਇੱਕ ਰਾਤ ਵਿੱਚ ਪੂਰਾ ਦਰੱਖ਼ਤ ਬਣ ਗਿਆ।

# ਕਾਂਡ—6

ਅਗਲੇ ਦਿਨ ਗੁਰੂ ਜੀ ਦੀ ਸ਼ਾਨੋ-ਸ਼ੌਕਤ ਤੇ ਜਾਹੋ-ਜਲਾਲ ਵੇਖਕੇ ਜੋਗੀ ਆਪਣੇ ਮੁਖੀ ਕੋਲ ਇਸ ਤਰ੍ਹਾਂ ਕਾਹਲੀ ਨਾਲ ਦੌੜ ਗਏ ਜਿਵੇਂ ਕਾਇਰ ਲੜਾਈ ਦੇ ਮੈਦਾਨ 'ਚੋਂ ਪਿੱਠ ਦਿਖਾ ਕੇ ਨੱਠ ਜਾਂਦੇ ਹਨ ਤੇ ਉਸ ਥਾਂ ਤੇ ਗੁਰੂ ਨਾਨਕ ਸਾਹਿਬ ਦੇ ਆਉਣ ਸਮੇਂ ਤੋਂ ਲੈਕੇ ਜੋ ਕੁਝ ਵਾਪਰਿਆ, ਸਾਰੀ ਵਿਥਿਆ ਕਹਿ ਸੁਣਾਈ। ਮੁਖੀ ਨੇ ਉਹਨਾਂ ਨੂੰ ਯਾਦ ਕਰਾਇਆ ਕਿ ਕਿਵੇਂ ਗੁਰੂ ਨਾਨਕ ਨੇ ਸਿੱਧਾਂ ਨੂੰ ਹਰਾਇਆ ਸੀ ਤੇ ਫਿਰ ਉਸਨੇ ਉਹਨਾਂ ਨੂੰ ਸਲਾਹ ਦਿੱਤੀ ਕਿ ਉਹ ਆਪਣਾ ਅਭਿਮਾਨ ਤਿਆਗ ਦੇਣ ਤੇ ਗੁਰੂ ਅੱਗੇ ਪ੍ਰਣਾਮ ਕਰਕੇ ਉਸ ਦੀ ਸ਼ਰਨ 'ਚ ਜਾਣ। ਜੋਗੀਆਂ ਨੂੰ ਕੋਈ ਸਹਾਇਤਾ ਜਾਂ ਹੱਲਾ-ਸ਼ੇਰੀ ਦਾ ਇਕਰਾਰ ਨਾ ਮਿਲਣ ਤੇ ਬੜਾ ਗੁੱਸਾ ਆਇਆ। ਉਹਨਾਂ 'ਚੋਂ ਇੱਕ ਨੇ ਕਿਹਾ, "ਕੀ ਅਸੀਂ ਜੋ ਸਿੱਧ ਤੇ ਜੋਗੀ ਹਾਂ ਤੇ ਅਣਗਿਣਤ ਸਾਲਾਂ ਤੋਂ ਇੱਥੇ ਰਹਿ ਰਹੇ ਹਾਂ, ਕੱਲ੍ਹ ਦੇ ਜੁਆਕ ਅੱਗੇ ਪ੍ਰਣਾਮ ਕਰੀਏ ਜੋ ਸਾਡੇ ਵਾਂਗ ਬ੍ਰਹਮਚਾਰੀ ਵੀ ਨਹੀਂ ?" ਇੱਕ ਹੋਰ ਜੋਗੀ ਨੇ ਕਿਹਾ, "ਗੁਰੂ ਨਾਨਕ ਤਾਂ ਹੁਣ ਹੈ ਨਹੀਂ। ਆਉ ਅਸੀਂ ਉਸ ਅਸਥਾਨ ਤੇ ਕਬਜ਼ਾ ਕਰ ਲਈਏ। ਜੋਗੀਆਂ ਨੇ ਆਪਸ ਵਿੱਚ ਮਤਾ ਪਕਾਇਆ ਕਿ ਜਦ ਤੱਕ ਗੁਰੂ ਨੂੰ ਕਿਸੇ ਨਾ ਕਿਸੇ ਤਰ੍ਹਾਂ ਬੇਪਤ ਨਾ ਕੀਤਾ ਗਿਆ ਤਦ ਤੱਕ ਉਹ ਉਹਨਾਂ ਨੂੰ ਚੈਨ ਨਾਲ ਰਹਿਣ ਨਹੀਂ ਦੇਵੇਗਾ। ਫਿਰ ਉਹ ਇਕੱਠੇ ਹੋਕੇ ਆਪਣੇ ਪੰਥ ਦੇ ਬਾਣੇ ਨਾਲ ਲੈਸ ਹੋਕੇ—ਭਗਵੇਂ ਕਪੜੇ, ਕੰਨਾਂ 'ਚ ਮੁੰਦਰਾਂ, ਧੌਣ ਦੁਆਲੇ ਸੇਲ੍ਹੀ ਮੋਢਿਆਂ ਤੇ ਝੋਲਾ ਤੇ ਹੱਥਾਂ ਵਿੱਚ ਖੂੰਡੀਆਂ ਲੈਕੇ-ਤੇ ਪੂਰੇ ਦਬਦਬੇ ਨਾਲ ਗੁਰੂ ਜੀ ਕੋਲ ਨਿਵੇਦਨ ਕਰਦਿਆਂ ਕਹਿਣ ਲੱਗੇ, "ਤੁਸੀਂ ਸ਼ਾਦੀ-ਸ਼ੁਦਾ ਹੋ। ਅਸੀਂ ਪ੍ਰਸਿੱਧ ਸਨਿਆਸੀ ਹਾਂ। ਪੁਰਾਣੇ ਸਮੇਂ ਤੋਂ ਹੀ ਗੋਰਖ ਨਾਥ ਦੇ ਨਾਮ ਵਾਲਾ ਇਹ ਮਸ਼ਹੂਰ ਸਥਾਨ ਸਾਡਾ ਹੈ। ਇਸ ਕਰਕੇ ਇਹ ਥਾਂ ਖ਼ਾਲੀ ਕਰ ਦਿਓ ਤੇ ਜਿੱਥੇ ਦਿਲ ਕਰੇ ਚਲੇ ਜਾਓ।" ਗੁਰੂ ਜੀ ਨੇ ਕਿਹਾ, "ਤੁਸੀਂ ਪਵਿੱਤਰ ਸਨਿਆਸੀ ਕਿਸ ਨੂੰ ਕਹਿੰਦੇ ਹੋ ? ਮੈਂ ਤਾਂ ਉਸੇ ਨੂੰ ਪਵਿੱਤਰ ਮੰਨਦਾ ਹਾਂ ਜਿਸਨੇ ਹੰਕਾਰ ਦਾ ਤਿਆਗ ਕੀਤਾ ਹੋਵੇ ਤੇ ਜਿਸਦੇ ਮਨ ਵਿੱਚ ਪ੍ਰਭੂ ਦਾ ਪਿਆਰ ਹੋਵੇ। ਅਜਿਹਾ ਆਦਮੀ ਹੀ, ਨਾ ਕਿ ਸਨਿਆਸੀ ਤੇ ਤਿਆਗੀ ਵਾਲੇ ਵਸਤਰ ਪਹਿਨਣ ਵਾਲਾ, ਮੁਕਤੀ ਪ੍ਰਾਪਤ ਕਰੇਗਾ।"

ਜੋਗੀਆਂ ਨੇ ਫਿਰ ਗੁਰੂ ਜੀ ਨੂੰ ਡਰਾਉਣ ਲਈ ਆਪਣੀਆਂ ਅਖੌਤੀ ਸ਼ਕਤੀਆਂ ਦਾ ਵਿਖਾਲਾ ਕਰਨਾ ਸ਼ੁਰੂ ਕਰ ਦਿੱਤਾ ਤੇ ਸਾਰੇ ਟੋਲੇ ਵੱਲੋਂ ਗੁਰੂ ਨੂੰ ਮਾਰੋ-ਮਾਰ ਦੀਆਂ ਚੀਕਾਂ ਮਾਰੀਆਂ ਗਈਆਂ। ਸਿੱਖ ਡਰਨ ਲੱਗੇ। ਗੁਰੂ ਜੀ ਨੇ ਉਹਨਾਂ ਨੂੰ ਤਸੱਲੀ ਦਿੱਤੀ ਤੇ ਕਿਹਾ 'ਡਰਨ ਦੀ ਕੋਈ ਲੋੜ ਨਹੀਂ।' ਜੋਗੀਆਂ ਨੇ ਸਭ ਸ਼ਕਤੀਆਂ ਦਾ ਪ੍ਰਯੋਗ ਕੀਤਾ ਪਰ ਗੁਰੂ ਜੀ ਤੇ ਕੋਈ ਅਸਰ ਨਾ ਹੋਇਆ। ਥੱਕ ਹਾਰ ਕੇ ਤੇ ਸ਼ਰਮਸਾਰ ਹੋਕੇ ਉਹ ਆਪਣੇ ਮੁਖੀ ਕੋਲ ਗਏ ਜਿਸਨੇ ਉਹਨਾਂ ਨੂੰ ਕਿਹਾ ਕਿ ਉਹ ਆਪਣੇ ਘੰਮਡ ਕਾਰਨ ਆਪਣੀ ਉਹ ਪ੍ਰਸਿੱਧੀ ਵੀ ਗੁਆ ਆਏ ਹਨ, ਜਿਹੜੀ ਉਹਨਾਂ ਨੂੰ ਪਹਿਲਾਂ ਪ੍ਰਾਪਤ ਸੀ। ਉਸ ਸਮੇਂ ਤੋਂ ਉਹ

ਅਸਥਾਨ ਨਿਰੰਤਰ ਨਾਨਕਮਤਾ ਕਰਕੇ ਪ੍ਰਸਿੱਧ ਚਲਿਆ ਆਉਂਦਾ ਹੈ ਤੇ ਉਦਾਸੀ ਸਿੱਖਾਂ ਦੇ ਕਬਜ਼ੇ ਵਿੱਚ ਹੈ। ਗੁਰੂ ਜੀ ਕੁਝ ਸਮੇਂ ਲਈ ਉਸ ਖੇਤਰ ਵਿੱਚ ਰਹੇ। ਉਹ ਸ਼ਿਕਾਰ ਖੇਡਣ ਸਿੱਖਾਂ ਨੂੰ ਉਪਦੇਸ਼ ਦੇਣ ਤੇ ਅਲਮਸਤ ਦੀ ਅਗਵਾਈ ਵਿੱਚ ਸਿੱਖ ਸੰਸਥਾ ਦੇ ਵਿਧੀ ਅਨੁਸਾਰ ਸੇਵਾ ਕਾਰਜ ਹਿੱਤ ਰੁੱਝੇ ਰਹੇ।

ਵਾਪਸੀ ਦੇ ਸਫ਼ਰ ਤੇ ਗੁਰੂ ਜੀ ਡਰੌਲੀ ਪਹੁੰਚੇ ਜਿੱਥੇ ਉਹਨਾਂ ਦੀ ਮਾਤਾ ਤੇ ਮਹਿਲ ਬੜੀ ਤੀਬਰਤਾ ਨਾਲ ਉਹਨਾਂ ਨੂੰ ਉਡੀਕ ਰਹੇ ਸਨ। ਉਹ ਉਹਨਾਂ ਨੂੰ ਅੱਗੋਂ ਲੈਣ ਆਏ ਤੇ ਪਿੰਡ ਪਹੁੰਚਣ ਤੇ ਬੜੀਆਂ ਖ਼ੁਸ਼ੀਆਂ ਮਨਾਈਆਂ ਗਈਆਂ।

ਸਾਂਈ ਦਾਸ ਨੇ ਗੁਰੂ ਜੀ ਨੂੰ ਕਿਹਾ, "ਅਲਮਸਤ ਬੜਾ ਖ਼ੁਸ਼ਕਿਸਮਤ ਆਦਮੀ ਹੈ ਜਿਸ ਦੀ ਖ਼ਾਤਰ ਤੁਸੀਂ ਇਤਨਾ ਲੰਬਾ ਸਫ਼ਰ ਕੀਤਾ ਤੇ ਉਹਦੀ ਲਗਨ ਵੇਖਕੇ ਤੁਸੀਂ ਉਸਦੀ ਸਹਾਇਤਾ ਲਈ ਬਹੁੜੇ। ਗੁਰੂ ਜੀ ਨੇ ਕਿਹਾ, "ਉਹ ਪਹਿਲਾਂ ਰਾਵੀ ਦੇ ਕਿਨਾਰੇ ਬੱਕਰੀਆਂ ਚਾਰਿਆ ਕਰਦਾ ਸੀ ਤੇ 'ਸਿੱਧੜ' ਜਾਂ 'ਮਸਤ' ਕਰਕੇ ਮਸ਼ਹੂਰ ਸੀ। ਉਸਦੀ ਗੁਰੂ ਨਾਨਕ ਨੂੰ ਮਿਲਣ ਦੀ ਚਿਰੋਕਣੀ ਇੱਛਾ ਸੀ ਤੇ ਅਚਨਚੇਤ ਇੰਝ ਕਰਦਿਆਂ ਉਹਦੇ ਮਨ ਵਿੱਚ ਲਗਨ ਤੇ ਪ੍ਰੇਮਾ ਭਗਤੀ ਦਾ ਉਛਾਲਾ ਆਇਆ। ਉਸਨੇ ਆਪਣੀ ਇੱਕ ਬੱਕਰੀ ਚੋਅ ਕੇ ਗੁਰੂ ਜੀ ਨੂੰ ਦੁੱਧ ਭੇਟ ਕੀਤਾ। ਇਸਦੇ ਇਵਜ਼ਾਨੇ ਵਿੱਚ ਉਸਨੇ ਗੁਰੂ ਜੀ ਦਾ ਚਿਹਰਾ ਟਿਕਟਿਕੀ ਲਾ ਕੇ ਵੇਖਣ ਦੀ ਆਗਿਆ ਮੰਗੀ। ਗੁਰੂ ਜੀ ਨੇ ਉਸ ਨੂੰ ਕੋਈ ਹੋਰ ਵਰ ਮੰਗਣ ਲਈ ਆਖਿਆ। ਉਸਨੇ ਪਹਿਲਾਂ ਵਾਂਗ ਹੀ ਉੱਤਰ ਦਿੰਦਿਆ ਕਿਹਾ ਕਿ ਉਸਦੀ ਇੱਕੋ ਇੱਛਾ ਗੁਰੂ ਜੀ ਦੇ ਦਰਸ਼ਨਾਂ ਦੀ ਹੀ ਹੈ। ਗੁਰੂ ਜੀ ਨੇ ਕਿਹਾ, "ਤਿੰਨਾਂ ਨੂੰ ਦੋ ਵਾਰ ਜੋੜੀਏ ਤਾਂ ਛੇ ਬਣਦੇ ਹਨ। ਤੂੰ ਤਿੰਨ ਵਾਰ ਗੁਰੂ ਦੇ ਦਰਸ਼ਨਾਂ ਦੀ ਅਭਿਲਾਸ਼ਾ ਕੀਤੀ ਹੈ ਤੇ ਹੁਣ ਤੂੰ ਮੇਰੇ ਛੇਵੇਂ ਉੱਤਰਾਧਿਕਾਰੀ ਦੇ ਦਰਸ਼ਨ ਕਰਨ ਤੱਕ ਜ਼ਿੰਦਾ ਰਹੇਂਗਾ। ਇਹ ਵਿਥਿਆ ਸੁਣ ਕੇ ਸਾਂਈ ਦਾਸ ਨੇ ਅਲਮਸਤ ਨੂੰ ਭਾਗਸ਼ਾਲੀ ਆਖਿਆ ਤੇ ਉਹਦੇ ਉਪਰ ਗੁਰੂ ਅਰਜਨ ਦੇਵ ਜੀ ਦਾ ਹੇਠਲਾ ਸ਼ਬਦ ਢੁਕਾਇਆ :

*ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ॥*
*ਤੁਮਰੀ ਕਿਰਪਾ ਤੇ ਸਭੁ ਕੋ ਅਪਨਾ ਮਮ ਮਹਿ ਇਹੈ ਬੀਚਾਰਿਓ॥੧॥ ਰਹਾਉ॥*
*ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸ਼ਨਿ ਦੂਖੁ ਉਤਾਰਿਓ॥*
*ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ॥੧॥*
*ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ॥*
*ਮਾਇਆ ਬੰਧ ਕਾਟੇ ਕਿਰਪਾ ਨਿਧਿ ਨਾਨਕ ਆਪਿ ਉਧਾਰਿਓ॥੨॥*

*(ਦੇਵਗੰਧਾਰੀ ਮਹਲਾ ੫, ਆਦਿ ਗ੍ਰੰਥ, ਪੰ: ੫੨੯)*

ਹੁਣ ਸਾਂਈ ਦਾਸ ਦੀ ਪਤਨੀ ਰਾਮੋ ਨੇ ਗੁਰੂ ਜੀ ਨਾਲ ਆਤਮਕ ਗੱਲਬਾਤ ਸ਼ੁਰੂ ਕਰਦਿਆਂ ਕਿਹਾ, "ਹੇ ਗਰੀਬ ਨਿਵਾਜ਼ ਸੱਚੇ ਪਾਤਿਸ਼ਾਹ, ਮੇਰੀ ਬੇਨਤੀ ਹੈ ਕਿ ਮੈਂ ਆਪਣੇ ਪਤੀ ਦੀ ਪੂਜਾ ਆਪਣੇ ਹੱਥੀਂ ਪੰਜ-ਭੌਤਿਕ ਤਨ ਨਾਲ ਕਰਾਂ ਤੇ ਪਤੀਬ੍ਰਤਾ ਇਸਤਰੀ ਦਾ ਧਰਮ ਨਿਬਾਹਵਾਂ ਤਾਂ ਜੋ ਪ੍ਰਭੂ ਪ੍ਰੇਮ ਮੇਰੇ ਮਨ ਵਿੱਚ ਵਿਦਮਾਨ ਰਹੇ, ਮੈਂ ਸਦਾ ਹੀ ਉਸਦਾ ਨਾਮ ਜਪਾਂ ਤਾਂ ਜੋ ਉਹ ਅੰਤ ਸਮੇਂ ਸਹਾਈ ਹੋਵੇ ਤੇ ਮੈਨੂੰ ਮੌਤ ਦਾ, ਨਰਕ ਦਾ ਜਾਂ ਵਾਰ-ਵਾਰ ਜਨਮ ਮਰਨ ਦਾ ਭੈਅ ਨਾ ਰਹੇ।" ਗੁਰੂ ਜੀ ਨੇ ਕਿਹਾ ਕਿ ਪ੍ਰਮਾਤਮਾ ਹਰ ਸਮੇਂ ਹੀ

ਉਹਨਾਂ ਨੂੰ ਸਹਾਈ ਹੁੰਦਾ ਹੈ ਜਿਨ੍ਹਾਂ ਦਾ ਮਨ ਨਿਰਮਲ ਹੈ। ਸੱਚੇ ਮਨੋਂ ਉਹਦੀ ਬੰਦਗੀ ਕਰੋ ਤੇ ਉਹਦੀ ਰਜ਼ਾ 'ਚ ਰਹੋ। ਤੁਸੀਂ ਖੁਸ਼ ਰੋਹਗੇ ਤੇ ਹਰ ਪ੍ਰਕਾਰ ਦੇ ਭੈਅ ਤੋਂ ਤੁਹਾਨੂੰ ਛੁਟਕਾਰਾ ਮਿਲੇਗਾ।'

ਦਮੋਦਰੀ ਦੇ ਵਿਅੱਮ ਦਾ ਸਮਾਂ ਨੇੜੇ ਆ ਰਿਹਾ ਸੀ ਤੇ ਉਹਦੀ ਸੱਸ ਮਾਤਾ ਗੰਗਾ ਜੀ ਉਹਦੇ ਬੱਚੇ ਦੇ ਸੁਖਸਾਂਦ ਨਾਲ ਜਨਮ ਲੈਣ ਹਿੱਤ ਸਦਾ ਅਰਦਾਸ ਕਰਦੀ ਰਹਿੰਦੀ ਸੀ। ਦਮੋਦਰੀ ਵੀ ਸਦਾ ਰੱਬ ਦੀ ਬੰਦਗੀ 'ਚ ਲੱਗੀ ਰਹਿੰਦੀ ਸੀ ਤੇ ਗੁਰੂ ਨਾਨਕ ਦੇਵ ਜੀ ਦੇ ਅਤੇ ਆਪਣੇ ਪਤੀ ਦੇ ਪਿਤਾ ਤੇ ਸਵਰਗਵਾਸੀ ਗੁਰੂ ਜੀ ਦੇ ਸ਼ਬਦਾਂ ਦਾ ਜਾਪ ਕਰਦੀ ਰਹਿੰਦੀ। ਬੁੱਧਵਾਰ ਦੀ ਰਾਤ ਕੱਤਕ ਦੀ ਪੂਰਨਿਮਾ ਨੂੰ ਸੰਮਤ 1670 (1613 ਈ.) ਨੂੰ, ਉਸਨੇ ਇੱਕ ਲੜਕੇ ਨੂੰ ਜਨਮ ਦਿੱਤਾ ਜਿਸਦਾ ਨਾਮ ਗੁਰਦਿੱਤਾ ਰੱਖਿਆ ਗਿਆ । ਜਿਸਦਾ ਮੁਹਾਂਦਰਾ ਗੁਰੂ ਨਾਨਕ ਦੇਵ ਜੀ ਨਾ ਮਿਲਦਾ-ਜੁਲਦਾ ਸੀ। ਜਦੋਂ ਸਵੇਰ ਹੋਈ, ਗੁਰੂ ਜੀ ਬਾਲਕ ਨੂੰ ਵੇਖਣ ਗਏ ਤੇ ਫਿਰ ਗਰੀਬਾਂ ਨੂੰ ਦਾਨ ਦਿੱਤਾ । ਖੁਸ਼ੀਆਂ ਦੇ ਦੁਨੀਆਵੀ ਗੀਤ ਗਾਉਣ ਦੀ ਥਾਂ ਗੁਰੂ ਸਾਹਿਬਾਨ ਦੇ ਸ਼ਬਦਾਂ ਦਾ ਪਾਠ ਸਭ ਸ਼ੁਭ ਮੌਕਿਆਂ ਤੇ ਕੀਤਾ ਗਿਆ। ਜੋ ਸ਼ਬਦ ਹਰਿਗੋਬਿੰਦ ਜੀ ਦੇ ਜਨਮ ਤੇ ਗੁਰੂ ਅਰਜਨ ਨੇ ਉਚਾਰਿਆ ਸੀ, ਉਸਦਾ ਵਾਰ-ਵਾਰ ਗਾਇਣ ਕੀਤਾ ਗਿਆ।

ਗੁਰੂ ਜੀ ਦੇ ਲੰਬਾ ਸਮਾਂ ਅੰਮ੍ਰਿਤਸਰ ਤੋਂ ਬਾਹਰ ਰਹਿਣ ਕਾਰਨ ਉਨ੍ਹਾਂ ਦੇ ਛੇਤੀ ਆਉਣ ਦੀਆਂ ਅਰਦਾਸਾਂ ਕੀਤੀਆਂ ਜਾਂਦੀਆਂ ਤੇ ਉਹਨਾਂ ਨੂੰ ਆਪਣੇ ਕਰਤੱਵ ਦੀ ਯਾਦ ਕਰਾਉਂਦਾ ਬੇਨਤੀ ਪੱਤਰ ਵੀ ਭੇਜਿਆ ਗਿਆ ਤਾਂ ਜੋ ਉਹ ਆਪਣੇ ਸਿੱਖਾਂ ਕੋਲ ਤੇ ਆਪਣੇ ਵਡੇਰਿਆਂ ਦੇ ਉਸਾਰੇ ਧਰਮ ਅਸਥਾਨ ਤੇ ਛੇਤੀ ਪਹੁੰਚਣ। ਉਹਨਾਂ ਨੇ ਆਪਣੀ ਮਾਤਾ ਨੂੰ ਪਹੁੰਚੇ ਪੱਤਰਾਂ ਬਾਰੇ ਦੱਸਿਆ ਤੇ ਉਸਨੇ ਉਸਦੇ ਜਾਣ ਦੇ ਇਸ ਸੰਕਲਪ ਦੀ ਬਹੁਤ ਪ੍ਰਸੰਸਾ ਕੀਤੀ। ਜੋ ਸਿੱਖ ਉਹਨਾਂ ਨਾਲ ਗਏ ਸਨ ਉਹਨਾਂ ਨੇ ਵੀ ਜ਼ੋਰ ਦੇ ਕੇ ਕਿਹਾ ਕਿ ਹੋਰ ਦੇਰੀ ਨਾ ਕੀਤੀ ਜਾਵੇ। ਜਦੋਂ ਉਹ ਅੰਮ੍ਰਿਤਸਰ ਪਹੁੰਚੇ ਤਾਂ ਹੋਰਨਾਂ ਸ਼ਬਦਾਂ ਤੋਂ ਬਿਨਾਂ ਗੁਰੂ ਅਰਜਨ ਦੇਵ ਜੀ ਦਾ ਹੇਠ ਲਿਖੇ ਸ਼ਬਦ ਦਾ ਗਾਇਣ ਕੀਤਾ ਗਿਆ :

*ਦਰਸਨੁ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥*
*ਇਹ ਬੇਨਤੀ ਸੁਣਿ ਪ੍ਰਭ ਮੇਰੇ॥ ਦੇਹਿ ਨਾਮੁ ਕਰਿ ਆਪਣੇ ਚੇਰੇ॥੧॥ ਰਹਾਉ॥*
*ਆਪਣੀ ਸਰਣਿ ਰਾਖੁ ਪ੍ਰਭ ਦਾਤੇ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥੨॥*
*ਸੁਨਹੁ ਬਿਨਉ ਪ੍ਰਭ ਮੇਰੇ ਮੀਤਾ॥ ਚਰਣ ਕਮਲ ਵਸਹਿ ਮੇਰੈ ਚੀਤਾ॥੩॥*
*ਨਾਨਕੁ ਏਕ ਕਰੈ ਅਰਦਾਸਿ॥ ਵਿਸਰੁ ਨਾਹੀਂ ਪੂਰਨ ਗੁਣਤਾਸਿ॥੪॥*

*(ਆਦਿ ਗ੍ਰੰਥ, ਪੰ: ੭੪੧-੨)*

ਗੁਰੂ ਜੀ ਘਰ ਨਿਵਾਸ ਕਰਨ ਉਪ੍ਰੰਤ ਸੰਗਤ ਨੂੰ ਉਪਦੇਸ਼ ਦਿਆ ਕਰਦੇ ਸਨ ਤੇ ਕਦੇ-ਕਦੇ ਸ਼ਿਕਾਰ ਖੇਡਣ ਵੀ ਜਾਇਆ ਕਰਦੇ ਸਨ। ਜਦੋਂ ਉਹ ਸੰਗਤ ਨੂੰ ਉਪਦੇਸ਼ ਕਰਨ ਤੋਂ ਵਿਹਲੇ ਹੁੰਦੇ ਤਾਂ ਉਹ ਖੁਲ੍ਹੇ ਅਸਥਾਨ ਤੇ ਬੈਠਦੇ ਤੇ ਆਈਆਂ ਸੰਗਤਾਂ ਨੂੰ ਦਰਸ਼ਨ ਦਿੰਦੇ। ਜਿਹੜੀਆਂ ਥਾਂਵਾਂ ਤੇ ਉਹ ਆਮ ਕਰਕੇ ਬੈਠਦੇ ਸਨ ਉਹਨਾਂ ਨੂੰ ਹੁਣ ਪਿਪਲੀ, ਲੋਹਗੜ੍ਹ ਤੇ ਚੁਰਸਤੀ ਅਟਾਰੀ ਕਰਕੇ ਜਾਣਿਆ ਜਾਂਦਾ ਹੈ। ਗੁਰੂ ਜੀ ਦੀ ਅਣਉਪਸਿਥਤੀ ਸਮੇਂ ਭਾਈ ਬੁੱਢਾ ਅੰਮ੍ਰਿਤਸਰ ਤੇ ਪਵਿੱਤਰ ਸਰੋਵਰ ਦੀ ਪ੍ਰਕਰਮਾ ਵਿੱਚ

ਰਾਤ ਭਰ ਪਵਿੱਤਰ ਗੁਰਬਾਣੀ ਦੇ ਗਾਇਣ ਦਾ ਆਯੋਜਨ ਕਰਦੇ ਸਨ। "ਗੁਰੂ ਜੀ ਨੂੰ ਜਦੋਂ ਇਸਦੀ ਜਾਣਕਾਰੀ ਮਿਲੀ ਤਾਂ ਉਹਨਾਂ ਕਿਹਾ ਕਿ ਇਹ ਸੰਗੀਤ ਮੰਡਲੀ ਸਦੀਵ ਜਾਰੀ ਰਹੇਗੀ ਤੇ ਮੈਂ ਵੀ ਇਸ ਵਿੱਚ ਸ਼ਾਮਿਲ ਹੋਇਆ ਕਰਾਂਗਾ।"

ਪੈਂਦੇ ਖ਼ਾਂ ਉਹਨਾਂ ਘੋੜਿਆਂ ਤੇ ਸੈਨਾ ਨਾਲ ਅੰਮ੍ਰਿਤਸਰ ਪਹੁੰਚਿਆਂ ਜਿਹਨਾਂ ਨੂੰ ਗੁਰੂ ਜੀ ਕਰਤਾਰਪੁਰ ਛੱਡਕੇ ਗਏ ਸਨ। ਪੈਂਦੇ ਖ਼ਾਂ ਦਾ ਸਾਧਾਰਨ ਰੋਜ਼ਾਨਾ ਕਸਰਤੀ ਅਭਿਆਸ ਦੇ ਵੱਡੇ ਮਿੱਟੀ ਦੇ ਘੜੇ ਰੇਤ ਨਾਲ ਭਰਕੇ ਤੇ ਆਪਣੀਆਂ ਰਿਸ਼ਟ ਪੁਸ਼ਟ ਬਾਹਾਂ ਨਾਲ ਬੰਨ੍ਹਕੇ ਤੇ ਝੂਲਣੇ ਵਾਂਗ ਡਾਂਗ ਦੇ ਦੋਹੀਂ-ਪਾਸੀਂ 160-160 ਪੌਂਡ ਭਾਰ ਲਟਕਾ ਕੇ ਸਿਰ ਉਪਰੋਂ ਘੁਮਾਉਣ ਹੁੰਦਾ ਸੀ। ਗੁਰੂ ਜੀ ਉਸ ਨਾਲ ਬੜੇ ਖ਼ੁਸ਼ ਹੁੰਦੇ ਤੇ ਉਹ ਉਸ ਨੂੰ ਕੀਮਤੀ ਕਪੜਿਆਂ, ਇਰਾਕੀ ਘੋੜਿਆਂ, ਘਿਉ, ਖੰਡ ਤੇ ਸਿਹਤ ਬਣਾਉਣ ਵਾਲੀ ਹੋਰ ਖ਼ੁਰਾਕ ਦਿਆ ਕਰਦੇ ਸਨ।

ਨਿਵਾਲਾ ਤੇ ਨਿਹਾਲਾ ਦੋ ਆਦਮੀ ਗੁਰੂ ਜੀ ਕੋਲ ਆਏ ਤੇ ਪੁੱਛਣ ਲੱਗੇ ਕਿ ਉਹਨਾਂ ਦੀ ਕਿਵੇਂ ਮੁਕਤੀ ਹੋ ਸਕਦੀ ਹੈ ? ਗੁਰੂ ਜੀ ਨੇ ਇਹ ਉੱਤਰ ਦਿੱਤਾ, "ਜਿਵੇਂ ਹਰ ਲਕੜੀ ਵਿੱਚ ਅੱਗ ਹੁੰਦੀ ਹੈ ਪ੍ਰੰਤੂ ਰਗੜ ਤੋਂ ਬਿਨਾਂ ਹੀ ਜਲਦੀ ਨਹੀਂ, ਨਾ ਹੀ ਠੰਡ ਨੂੰ ਦੂਰ ਕਰਦੀ ਹੈ ਤੇ ਜਿਵੇਂ ਦੁੱਧ ਵਿੱਚ ਮੱਖਣ ਹੁੰਦਾ ਹੈ ਪ੍ਰੰਤੂ ਰਿੜਕਣ ਤੋਂ ਬਿਨਾਂ ਮੱਖਣ ਕੱਢਿਆ ਨਹੀਂ ਜਾ ਸਕਦਾ, ਇਸੇ ਤਰ੍ਹਾਂ ਹੀ ਦੈਵੀ ਗਿਆਨ ਨਾਲ ਸੱਚੇ ਪਾਤਸ਼ਾਹ ਦੀ ਬਾਣੀ ਦੀ ਖ਼ੁਸ਼ੀ ਦੀ ਮਹਿਕ ਉਪਜਦੀ ਹੈ। ਉਹ ਬਾਣੀ ਪੜ੍ਹਨ ਨਾਲ ਹੀ ਲਾਹਾ ਮਿਲਦਾ ਹੈ ਪਰ ਦੈਵੀ ਗਿਆਨ ਤਦ ਤੱਕ ਪ੍ਰਾਪਤ ਨਹੀਂ ਹੁੰਦਾ ਜਦ ਤੱਕ ਆਦਮੀ ਭਗਤੀ ਨਹੀਂ ਕਰਦਾ ਤੇ ਸੱਚੇ ਨਾਮ ਨੂੰ ਦਿਲ 'ਚ ਨਹੀਂ ਵਸਾਉਂਦਾ ਤੇ ਆਪਣੇ ਸਾਰੇ ਕਾਰ ਵਿਹਾਰਾਂ ਵਿੱਚ ਉਸ ਤੇ ਅਮਲ ਨਹੀਂ ਕਰਦਾ। ਤਦ ਹੀ ਪ੍ਰਮਾਤਮਾ ਦਾ ਗਿਆਨ ਤੇ ਮਿਹਰ ਪ੍ਰਾਪਤ ਕਰੇਗਾ ਤੇ ਜਨਮ ਮਰਨ ਦੇ ਚੱਕਰ 'ਚੋਂ ਮੁਕਤ ਹੋ ਜਾਵੇਗਾ।"

ਫਿਰ ਗੁਰੂ ਜੀ ਨੇ ਕ੍ਰਿਸ਼ਨ ਤੇ ਪੰਗੂ ਨੂੰ ਸੰਬੋਧਿਤ ਕੀਤਾ, ਜਿਹਨਾਂ ਗੁਰੂ ਜੀ ਤੋਂ ਸਿੱਖਿਆ ਲਈ ਸੀ : "ਜੇ ਕੋਈ ਮੂੜ੍ਹ ਆਦਮੀ ਵੀ ਗੁਰੂ ਦੇ ਸ਼ਬਦ ਪੜ੍ਹੇ ਤਾਂ ਉਹਦੇ ਸਾਰੇ ਪਾਪ ਮਾਫ਼ ਹੋ ਜਾਣਗੇ। ਜੋ ਆਦਮੀ ਮਨ ਵਿੱਚ ਧਾਰਕੇ ਅੱਗੇ ਵੱਧਦਾ ਹੈ ਉਸ ਨੂੰ ਅਭਿਆਸ ਨਾਲ ਰੱਬੀ ਗਿਆਨ ਪ੍ਰਾਪਤ ਹੋ ਜਾਂਦਾ ਹੈ ਤੇ ਉਹ ਸਾਧੂਆਂ ਸੰਤਾਂ ਦੀ ਸੰਗਤ 'ਚੋਂ ਸ਼ਕਤੀ ਪ੍ਰਾਪਤ ਕਰ ਲੈਂਦਾ ਹੈ। ਪਰ ਉਹ ਪਾਪੀ ਜੋ ਸਿਰਫ਼ ਦੂਸਰਿਆਂ ਪੁਰਖਾਂ ਤੋਂ ਮਾਨ ਸਤਿਕਾਰ ਪ੍ਰਾਪਤ ਕਰਨ ਲਈ ਹੀ ਪੜ੍ਹਦੇ ਹਨ, ਉਹ ਹਰ ਸਮਾਜ 'ਚੋਂ ਛੇਕੇ ਜਾਣ ਯੋਗ ਹਨ। ਭਾਵੇਂ ਉਹ ਆਪਣੇ ਆਪ ਨੂੰ ਗਿਆਨੀ ਅਖਵਾਉਂਦੇ ਹਨ, ਪ੍ਰੰਤੂ ਉਹਨਾਂ ਦਾ ਕੋਈ ਧਰਮ ਨਹੀਂ ਹੁੰਦਾ ਹੈ ਤੇ ਨਾ ਹੀ ਉਹਨਾਂ ਨੂੰ ਦੈਵੀ ਗਿਆਨ ਹੁੰਦਾ ਹੈ। ਅਜਿਹੇ ਆਦਮੀ ਅਭਿਮਾਨੀ ਹੁੰਦੇ ਹਨ ਤੇ ਸੰਤਾਂ ਦੀ ਸੰਗਤ ਤੋਂ ਦੂਰ ਹੀ ਰਹਿੰਦੇ ਹਨ। ਉਹ ਧਨ ਪ੍ਰਾਪਤ ਕਰਨ ਖ਼ਾਤਰ ਉਹਨਾਂ ਦੀ ਉਪਮਾ ਜ਼ਰੂਰ ਕਰਦੇ ਹਨ ਪ੍ਰੰਤੂ ਉਹਨਾਂ ਨੂੰ ਕਦੀ ਦੈਵੀ ਗਿਆਨ ਪ੍ਰਾਪਤ ਨਹੀਂ ਹੁੰਦਾ। ਅਜਿਹੇ ਅਭਿਮਾਨੀ ਹੋਕੇ ਉਹ ਪ੍ਰਮਾਤਮਾ ਦੀ ਦਰਗਾਹ ਵਿੱਚ ਕਿਵੇਂ ਦਾਖ਼ਲ ਹੋ ਸਕਦੇ ਹਨ ?" ਜਾਲੰਧਰ ਜ਼ਿਲ੍ਹੇ ਦੇ ਨਗਰ ਗੜ੍ਹਸ਼ੰਕਰ ਵਿੱਚ ਇੱਕ ਬਹੁਤ ਬਿਰਧ ਜੋਗੀ ਸੀ ਜਿਸਨੇ ਇਹ ਗੱਲ ਫੈਲਾ ਰੱਖੀ ਸੀ ਕਿ ਸ਼ਿਵਜੀ ਵੱਲੋਂ ਉਸ ਨੂੰ ਵਰ ਮਿਲਿਆ ਹੈ ਕਿ ਜੋ ਉਸਦੇ ਦਰਸ਼ਨ ਕਰੇਗਾ ਉਸ ਨੂੰ ਮੁਕਤੀ ਮਿਲ ਜਾਏਗੀ। ਇਸ ਕਾਰਨ

ਬਹੁਤ ਸਾਰੇ ਲੋਕ ਜੋਗੀ ਦੇ ਦਰਸ਼ਨਾਂ ਨੂੰ ਜਾਂਦੇ। ਉਸ ਪਿੰਡ ਦੇ ਇਕੱਲੇ ਤਿਲਕ ਨਾਮ ਦੇ ਵਿਅਕਤੀ ਨੇ ਜਾਣ ਤੋਂ ਨਾਂਹ ਕਰ ਦਿੱਤੀ। ਜੋਗੀ ਨੂੰ ਇਹਦੇ ਇੰਝ ਕਰਨ ਤੇ ਉਤਸੁਕਤਾ ਹੋਈ। ਉਸਨੇ ਆਪ ਉਸ ਕੋਲ ਜਾਣ ਦਾ ਫ਼ੈਸਲਾ ਕਰ ਲਿਆ। ਤਿਲਕ ਨੇ ਮੁਲਾਕਾਤ ਸਮੇਂ ਜੋਗੀ ਤੇ ਆਪਣੇ ਵਿਚਕਾਰ ਪਰਦਾ ਲਟਕਾ ਲਿਆ ਤਾਂ ਜੋ ਜੋਗੀ ਮਗਰੋਂ ਇਹ ਨਾ ਕਹਿ ਸਕੇ ਕਿ ਤਿਲਕ ਨੇ ਉਹਦੇ ਦਰਸ਼ਨ ਕਰ ਲਏ ਤੇ ਇਸ ਕਾਰਨ ਮੁਕਤੀ ਪ੍ਰਾਪਤ ਕਰ ਲਈ ਹੈ। ਤਿਲਕ ਨੇ ਉਸ ਨੂੰ ਕਿਹਾ ਕਿ ਉਹਦੀ ਗੁਰੂ ਵਿੱਚ ਪੂਰਨ ਸ਼ਰਧਾ ਹੈ ਤੇ ਉਹ ਮੁਕਤੀ ਲਈ ਕਿਸੇ ਹੋਰ ਦੇ ਕੋਲ ਨਹੀਂ ਜਾਏਗਾ। ਜੋਗੀ ਨੇ ਗੁਰੂ ਜੀ ਦੀਆਂ ਸਿੱਖਿਆਵਾਂ ਦਾ ਵੇਰਵਾ ਜਦੋਂ ਤਿਲਕ ਦੀ ਜ਼ਬਾਨੀ ਸੁਣਿਆ ਤਾਂ ਉਹਦੇ ਮਨ ਵਿੱਚ ਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਜਾਗੀ। ਉਸਨੇ ਤਿਲਕ ਨੂੰ ਬੇਨਤੀ ਕੀਤੀ ਕਿ ਉਸ ਨੂੰ ਗੁਰੂ ਕੋਲ ਲੈ ਚੱਲੇ। ਤਿਲਕ ਮੰਨ ਗਿਆ ਤੇ ਦੋਵੇਂ ਇਸ ਮਨੋਰਥ ਲਈ ਅੰਮ੍ਰਿਤਸਰ ਲਈ ਚੱਲ ਪਏ।

ਜੋਗੀ ਨੇ ਵਾਰਤਾਲਾਪ ਸ਼ੁਰੂ ਕਰਦਿਆਂ ਗੁਰੂ ਜੀ ਨੂੰ ਕਿਹਾ, "ਜੇ ਗੁਰੂ ਨਾਨਕ ਕੋਲ ਦੈਵੀ ਸ਼ਕਤੀ ਸੀ ਤਾਂ ਫਿਰ ਤੁਸੀਂ ਜੋ ਆਪਣੇ ਆਪ ਨੂੰ ਛੇਵਾਂ ਗੁਰੂ ਕਹਿੰਦੇ ਹੋ ਉਸਦੇ ਸਰੀਰ ਨੂੰ ਹੁਣ ਤੱਕ ਕਿਉਂ ਸੰਭਾਲ ਨਾ ਸਕੇ ?" ਇਹ ਕਹਿਕੇ ਜੋਗੀ ਇਹ ਜਾਣਨਾ ਚਾਹੁੰਦਾ ਸੀ ਕਿ ਗੁਰੂ ਜੀ ਜਿੰਦਾ ਕਿਉਂ ਨਾ ਰਹਿ ਸਕੇ ਤੇ ਫਿਰ ਉਸ ਨੂੰ ਉੱਤਰਾਧਿਕਾਰੀ ਨਿਯੁਕਤ ਕਰਨ ਦੀ ਕਿਉਂ ਲੋੜ ਪਈ ?" ਗੁਰੂ ਜੀ ਨੇ ਉੱਤਰ ਦਿੱਤਾ, "ਸਾਡੀ ਆਤਮਾ ਸਰੀਰ ਦਾ ਚੋਗਾ ਇੰਝ ਪਹਿਨਦੀ ਹੈ ਜਿਵੇਂ ਕਪੜੇ। ਸਰੀਰ ਪੁਰਾਣਾ ਹੋਣ ਤੇ ਚੀਥੜਿਆਂ ਵਾਂਗ ਸ਼ਰੀਰ ਨਸ਼ਟ ਹੋ ਜਾਂਦਾ ਹੈ। ਬਾਦਸ਼ਾਹ ਤੇ ਅਮੀਰ ਆਦਮੀ ਪੁਰਾਣੇ ਕਪੜੇ ਉਤਾਰਕੇ ਨਵੇਂ ਪਹਿਣ ਲੈਂਦੇ ਹਨ। ਗਰੀਬ ਲੋਕ ਟਾਕੀਆਂ ਲਾਕੇ ਤੇ ਪਾਟੇ ਸਿਉਂ ਕੇ ਪਾਈ ਰੱਖਦੇ ਹਨ ਤਾਂ ਜੋ ਥੋੜ੍ਹਾ ਚਿਰ ਹੋਰ ਕੱਢ ਲੈਣ। ਪਰ ਜਦੋਂ ਆਦਮੀ ਕੋਲ ਨਵੇਂ ਕਪੜੇ ਹੋਣ ਤਾਂ ਉਹ ਟਾਕੀਆਂ ਵਾਲੇ ਤੇ ਪਾਟੇ ਪੁਰਾਣੇ ਕਿਉਂ ਪਾਵੇ ?" ਗੁਰੂ ਨੇ ਆਪਣੇ ਵਿਚਾਰ ਦੀ ਪ੍ਰੌੜ੍ਹਤਾ ਵਿੱਚ ਆਪਣੇ ਪਿਤਾ ਦਾ ਸ਼ਬਦ ਉਚਾਰਿਆ :

*ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥*
*ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥੧॥*
*ਏਕ ਨਿਮਖ ਜੋ ਸਿਮਰਨ ਮਹਿ ਜੀਆ॥*
*ਕੋਟਿ ਦਿਨਸ ਲਾਖ ਸਦਾ ਥਿਰੁ ਥੀਆ॥੧॥ ਰਹਾਉ॥*

*(ਰਾਮ ਗਉੜੀ ਮਹਲਾ ੫ ਆਦਿ ਗ੍ਰੰਥ, ਪੰ: ੨੩੯)*

ਇਹ ਸੁਣਕੇ ਜੋਗੀ ਦਾ ਹੰਕਾਰ ਟੁੱਕ ਗਿਆ। ਉਸਨੇ ਦੋਹਾਂ ਦਾ, ਗੁਰੂ ਜੀ ਅਤੇ ਤਿਲਕ ਜੋ ਉਸ ਨੂੰ ਅੰਮ੍ਰਿਤਸਰ ਲਿਆਇਆ ਸੀ, ਦਾ ਭਰਪੂਰ ਧੰਨਵਾਦ ਕੀਤਾ। ਫਿਰ ਉਸਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਉਸ ਨੂੰ ਤਿਲਕ ਵਾਂਗ ਇੱਕ ਪ੍ਰਮਾਤਮਾ ਦਾ ਸ਼ਰਧਾਲੂ ਬਣਾਕੇ ਧਰਮ ਦੀ ਬਖ਼ਸ਼ਿਸ਼ ਦੇਣ। ਗੁਰੂ ਜੀ ਨੇ ਕਿਹਾ, "ਪ੍ਰਮਾਤਮਾ ਤਾਂ ਪਿਆਰ ਨਾਲ ਹੀ ਮਿਲਦਾ ਹੈ ਪਰ ਪਿਆਰ ਖ਼ਰੀਦਿਆ ਨਹੀਂ ਜਾ ਸਕਦਾ। ਇਹ ਰੱਬੀ ਮਿਹਰ ਹੈ ਤੇ ਇਹ ਉਸ ਨੂੰ ਹੀ ਪ੍ਰਾਪਤ ਹੁੰਦਾ ਹੈ ਜਿਸ ਤੇ ਉਹਦੀ ਦਇਆ ਹੋਵੇ। ਜੇ ਤੁਹਾਡਾ ਯਕੀਨ ਹੈ ਤਾਂ ਤੁਸੀਂ ਗੁਰੂ ਨਾਨਕ ਦੇ ਘਰੋਂ ਉਹੋ ਪ੍ਰਾਪਤ ਕਰੋਗੇ ਜੋ ਤੁਸੀਂ ਅਰਦਾਸ ਕਰਕੇ ਮੰਗੋਗੇ। ਪ੍ਰੇਮ ਤੇ ਭਗਤੀ ਦੇ ਖਜਾਨੇ 'ਚੋਂ ਥੋੜ੍ਹਾ ਜਿਹਾ ਹਿੱਸਾ ਅਵਤਾਰਾਂ, ਜੋਗੀਆਂ, ਰਿਖੀਆਂ ਮੁਨੀਆਂ

ਨੂੰ ਬਖ਼ਸ਼ਿਆ ਗਿਆ ਸੀ ਪ੍ਰੰਤੂ ਪ੍ਰਮਾਤਮਾ ਨੇ ਗੁਰੂ ਨਾਨਕ ਤੇ ਪੂਰੀ ਕ੍ਰਿਪਾ ਕੀਤੀ ਸੀ। ਉਸਨੇ ਇਹਦੇ ਖੁਲ੍ਹੇ ਗੱਫੇ ਵੰਡੇ ਹਨ ਤੇ ਉਸ ਤੋਂ ਕਿਸੇ ਲੇਖਾ ਵੀ ਨਹੀਂ ਲੈਣਾ। ਇਸ ਬਾਰੇ ਕਿਹਾ ਗਿਆ ਹੈ :

*ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾਂ ਅਟਲੁ ਅਮਰੁ ਨ ਮੁਆ॥*
*ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਦਇਆ॥*

*(ਸੋਰਠਿ ਮਹਲਾ ੫, ਆਦਿ ਗ੍ਰੰਥ, ਪੰ: ੬੧੨)*

ਇੱਕ ਪ੍ਰਸਿੱਧ ਸੰਤ ਦੇ ਅਭਿਮਾਨ ਬਾਰੇ ਸੁਣਕੇ ਗੁਰੂ ਜੀ ਨੇ ਕਿਹਾ, "ਪ੍ਰਮਾਤਮਾ ਅਭਿਮਾਨੀ ਤੇ ਖ਼ੁਸ਼ ਨਹੀਂ ਹੁੰਦਾ। ਗੁਰੂ ਨਾਨਕ ਵਿੱਚ ਕਿਤਨੀ ਨਿਮ੍ਰਤਾ ਸੀ ਤੇ ਸਿੱਖਾਂ ਨੂੰ ਉਹਨਾਂ ਨੇ ਕੈਸੀ ਨਿਮ੍ਰਤਾ ਦੀ ਸਿੱਖਿਆ ਦਿੱਤੀ। ਸ਼ੇਖ ਫ਼ਰੀਦ ਨੇ 12 ਸਾਲ ਕਸ਼ਟ ਭਰਪੂਰ ਤਪ ਜੰਗਲਾਂ ਵਿੱਚ ਜਾ ਕੇ ਕੀਤਾ ਤੇ ਕੰਦ ਮੂਲ ਅਤੇ ਜੜੀ-ਬੂਟੀ ਖਾਕੇ ਗੁਜ਼ਾਰਾ ਕੀਤਾ ਪਰ ਜਦ ਉਹ ਘਰ ਆਏ ਤਾਂ ਉਹਦੀ ਮਾਂ ਨੇ ਸਮਝਿਆ ਅਜੇ ਉਹਦਾ ਘਮੰਡ ਦੂਰ ਨਹੀਂ ਹੋਇਆ। ਉਹ ਫਿਰ ਜੰਗਲ ਵਿੱਚ ਗਿਆ ਤੇ ਫਿਰ 12 ਸਾਲ ਖੂਹ ਵਿੱਚ ਪੁੱਠਾ ਲਟਕ ਕੇ ਤਪ ਕੀਤਾ। ਇਸ ਨਾਲ ਵੀ ਉਹਦੀ ਤਸੱਲੀ ਨਾ ਹੋਈ ਤਾਂ ਉਸਨੇ ਆਪਣੇ ਢਿੱਡ ਤੇ ਕਾਠ ਦੀ ਰੋਟੀ ਬੰਨ੍ਹ ਲਈ ਤੇ ਤੀਸਰੀ ਵਾਰ ਸੰਤਾਂ ਸਾਧੂਆਂ ਦੀ ਭਾਲ ਵਿੱਚ 12 ਸਾਲ ਜੰਗਲਾਂ ਵਿੱਚ ਫਿਰਦਾ ਰਿਹਾ। ਇੰਝ ਵਿਚਰਦਿਆਂ ਉਸ ਨੂੰ ਇੱਕ ਸਾਧੂ ਮਿਲਿਆ ਜਿਸਦੀ ਉਸਨੇ ਸੇਵਾ ਕੀਤੀ। ਫਿਰ ਕਿਤੇ ਜਾ ਕੇ ਉਹਦਾ ਮਨ ਅਭਿਮਾਨ ਤੇ ਮੰਦੀਆਂ ਵਾਸ਼ਨਾਵਾਂ ਤੋਂ ਮੁਕਤ ਹੋਇਆ।

**ਭਾਗਭਰੀ ਤੇ ਗੁਰੂ ਜੀ**—ਸੇਵਾ ਦਾਸ ਨਾਮ ਦਾ ਇੱਕ ਬ੍ਰਾਹਮਣ ਕਸ਼ਮੀਰ ਵਿੱਚ ਰਹਿੰਦਾ ਸੀ ਜਿਸ ਨੂੰ ਗੁਰੂ ਜੀ ਨੇ ਆਪਣਾ ਅਨੁਯਾਈ ਬਣਾ ਲਿਆ ਸੀ। ਉਹ ਅਜਿਹਾ ਸਨਿਆਸੀ ਹੋਇਆ ਕਿ ਉਸਨੇ ਰਿਸ਼ਤੇਦਾਰਾਂ ਨਾਲ ਸਭ ਮੋਹ ਤਿਆਗ ਦਿੱਤਾ। ਜਦੋਂ ਉਹਦੀ ਮਾਤਾ ਭਾਗਭਰੀ ਨੇ ਉਸ ਨੂੰ ਤ੍ਰਿਸਕਾਰਿਆ ਤਾਂ ਇਸਨੇ ਗੁਰੂ ਅਰਜਨ ਦੇਵ ਜੀ ਦਾ ਇਹ ਸ਼ਬਦ ਆਪਣੇ ਪੱਖ ਵਿੱਚ ਉਚਾਰਿਆ :

*ਜੀਵਤ ਛਾਡਿ ਜਾਹਿ ਦੇਵਾਨੇ॥*
*ਮੁਇਆ ਉਨ ਤੇ ਕੋ ਵਰਸਾਂਨੇ ॥੧॥*
*ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ॥*
*ਕਾਹੂ ਕਾਜ ਨ ਆਵਤ ਬਿਖਿਆ॥੧॥ ਰਹਾਉ॥*
*ਬਿਖੈ ਠਗਉਰੀ ਜਿਨਿ ਜਿਨਿ ਖਾਈ॥*
*ਤਾ ਕੀ ਤ੍ਰਿਸਨਾ ਕਬਹੂੰ ਨ ਜਾਈ॥੨॥*
*ਦਾਰਨ ਦੁਖ ਦੁਤਰੁ ਸੰਸਾਰੁ॥*
*ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ॥੩॥*
*ਸਾਧ ਸੰਗਿ ਮਿਲਿ ਦੁਇ ਕੁਲ ਸਾਧਿ॥*
*ਰਾਮ ਨਾਮ ਨਾਨਕ ਆਰਾਧਿ॥੪॥*

*(ਗਉੜੀ ਮਹਲਾ ੫, ਆਦਿ ਗ੍ਰੰਥ, ਪੰ: ੧੯੯)*

ਭਾਗਭਰੀ ਨੇ ਇੱਕ ਸੁੰਦਰ ਚੋਲਾ ਤਿਆਰ ਕੀਤਾ ਤਾਂ ਜੋ ਗੁਰੂ ਜੀ ਨੂੰ ਉਹ ਉਸ ਸਮੇਂ ਭੇਟ ਕਰੇ ਜਦੋਂ ਉਹਦੇ ਪਿੰਡ ਦਰਸ਼ਨ ਦੇਣ ਲਈ ਆਉਣ। ਉਹ ਨਹੀਂ ਸੀ ਜਾਣਦੀ ਸੀ ਕਿ ਉਹ

ਸਮਾਂ ਕਦੋਂ ਆਵੇਗਾ ਪਰ ਇਹ ਕਹਿਕੇ ਉਸਨੇ ਚੋਲਾ ਸਾਂਭ ਰੱਖਿਆ ਕਿ ਉਹ ਦਿਲਾਂ ਦੀਆਂ ਜਾਣਦਾ ਹੈ ਤੇ ਆਪ ਹੀ ਉਹਦੀ ਸ਼ਰਧਾ ਦਾ ਖਿੱਚਿਆ ਆਵੇਗਾ ਤੇ ਉਹਦੇ ਮਰਨ ਤੋਂ ਪਹਿਲਾਂ ਜ਼ਰੂਰ ਉਸ ਨੂੰ ਦਰਸ਼ਨ ਦੇਵੇਗਾ। ਗੁਰੂ ਜੀ ਨੇ ਵੀ ਕਸ਼ਮੀਰ ਜਾਕੇ ਉਹਨੂੰ ਮਿਲਣ ਦਾ ਮਨ ਬਣਾ ਲਿਆ।

ਸਿਆਲਕੋਟ ਨੇੜੇ ਚਪਰਨਲ ਕੋਲ ਜਾ ਕੇ ਗੁਰੂ ਜੀ ਨੇ ਇੱਕ ਬ੍ਰਾਹਮਣ ਨੂੰ ਪੁੱਛਿਆ ਜੋ ਅਚਾਨਕ ਹੀ ਉਹਨਾਂ ਨੂੰ ਮਿਲ ਪਿਆ ਸੀ ਕਿ ਪੀਣ ਲਈ ਤੇ ਇਸ਼ਨਾਨ ਕਰਨ ਲਈ ਪਾਣੀ ਕਿਥੋਂ ਮਿਲ ਸਕੇਗਾ। ਬ੍ਰਾਹਮਣ ਨੇ ਬੇਧਿਆਨੇ ਹੀ ਕਹਿ ਦਿੱਤਾ ਕਿ ਧਰਤੀ ਤਾਂ ਬਹੁਤ ਪਥਰੀਲੀ ਹੈ ਤੇ ਪਾਣੀ ਦੀ ਥੁੜ ਹੈ। ਇਹ ਸੁਣਕੇ ਗੁਰੂ ਜੀ ਨੇ ਜ਼ਮੀਨ ਵਿੱਚ ਨੇਜ਼ਾ ਮਾਰਿਆ ਤੇ ਕਿਹਾ ਜਾਂਦਾ ਹੈ ਕਿ ਉਥੇ ਪਾਣੀ ਦਾ ਚਸ਼ਮਾ ਫੁੱਟ ਪਿਆ। ਉਸ ਚਸ਼ਮੇ ਵਾਲੀ ਥਾਂ ਤੇ ਗੁਰੂ ਸਿੱਖਾਂ ਨੇ ਸਰੋਵਰ ਬਣਾ ਦਿੱਤਾ। ਗੁਰੂ ਜੀ ਦੀ ਸ਼ਕਤੀ ਵੇਖਕੇ ਬ੍ਰਾਹਮਣ ਸ਼ਰਮਸ਼ਾਰ ਹੋ ਗਿਆ ਤੇ ਕਹਿਣ ਲੱਗਾ ਕਿ ਉਸ ਨੂੰ ਤਾਂ ਜਾਤ ਅਭਿਮਾਨ ਨੇ ਡੋਬਿਆ ਹੋਇਆ ਸੀ ਤੇ ਗੁਰੂ ਦੀ ਵਡਿਆਈ ਨਾ ਸਮਝ ਸਕਣ ਕਾਰਨ ਮੁਆਫ਼ੀ ਮੰਗੀ। ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਜੋ ਖਿਮਾਂ ਮੰਗ ਲੈਂਦੇ ਹਨ ਉਹਨਾਂ ਦੇ ਪਾਪ ਧੋਤੇ ਜਾਂਦੇ ਹਨ।" ਇਸ ਸਰੋਵਰ ਨੂੰ ਗੁਰੂਸਰ ਕਿਹਾ ਜਾਂਦਾ ਹੈ।

ਗੁਰੂ ਜੀ ਨੇ ਕਸ਼ਮੀਰ ਦੇ ਪਹਾੜਾਂ 'ਚ ਯਾਤਰਾ ਜਾਰੀ ਰੱਖੀ ਤੇ ਉੱਥੇ ਉਨ੍ਹਾਂ ਨੂੰ ਸੁਆਦੀ ਸੇਬਾਂ ਦੀ ਭੇਟਾ ਪ੍ਰਾਪਤ ਹੋਈ ਤੇ ਗੁਰੂ ਜੀ ਨੇ ਸੁੰਦਰ ਦ੍ਰਿਸ਼ਾਂ ਤੇ ਸ਼ਾਂਤ ਮੌਸਮ ਦੀ ਰਜਵੀਂ ਸ਼ਲਾਘਾ ਕੀਤੀ। ਉਥੇ ਉਹਨਾਂ ਦਾ ਮੇਲ ਮੁਸਲਮਾਨ ਤੋਂ ਸ਼ਰਧਾਲੂ ਸਿੱਖ ਬਣੇ ਹੋਏ ਕੱਟੂ ਸ਼ਾਹ ਨਾਲ ਹੋਇਆ ਜਿਸਨੇ ਗੁਰੂ ਜੀ ਦੇ ਦਰਸ਼ਨ ਅੰਮ੍ਰਿਤਸਰ ਕੀਤੇ ਸਨ। ਗੁਰੂ ਜੀ ਨੇ ਉਹਦੇ ਘਰ ਵਿੱਚ ਇੱਕ ਰਾਤ ਗੁਜ਼ਾਰੀ। ਉਥੋਂ ਇਹ ਸ੍ਰੀਨਗਰ ਲਈ ਤੁਰ ਪਏ ਜਿੱਥੇ ਸੇਵਾ ਦਾਸ ਰੱਬ ਦੀ ਭਜਨ ਬੰਦਗੀ ਕਰ ਰਿਹਾ, ਗੁਰੂ ਜੀ ਦੀ ਉਡੀਕ ਕਰ ਰਿਹਾ ਸੀ। ਗੁਰੂ ਜੀ ਦੇ ਘੋੜਿਆਂ ਦੇ ਹਿਣਕਨ ਦੀ ਆਵਾਜ਼ ਸੁਣਕੇ ਸੇਵਾ ਦਾਸ ਅੱਗੋਂ ਲੈਣ ਆਇਆ ਪਰ ਗੁਰੂ ਜੀ ਤਾਂ ਉਹਦੇ ਦਰਵਾਜ਼ੇ ਤੇ ਆ ਗਏ ਸਨ। ਉਸਨੇ ਗੁਰੂ ਜੀ ਦਾ ਬੜੇ ਆਦਰ-ਭਾਅ ਤੇ ਸਤਿਕਾਰ ਨਾਲ ਸੁਆਗਤ ਕੀਤਾ। ਸੇਵਾ ਦਾਸ ਦੀ ਮਾਤਾ ਨੇ ਕਿਹਾ ਕਿ ਉਹ ਉਹਨਾਂ ਰਾਹਾਂ ਦੀ ਧੂੜ ਤੋਂ ਸਦਕੇ ਜਿਹਨਾਂ ਰਾਹਾਂ ਤੇ ਗੁਰੂ ਜੀ ਚੱਲਕੇ ਆਏ ਤੇ ਉਸਨੇ ਗੁਰੂ ਅਰਜਨ ਦੇਵ ਜੀ ਦਾ ਇਹ ਸ਼ਬਦ ਉਚਾਰਿਆ :

*ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ॥*
*ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ॥੧॥ ਰਹਾਉ*
*ਗੁਰ ਕਾ ਦਰਸ਼ਨ ਦੇਖਿ ਦੇਖਿ ਜੀਵਾ॥ ਗੁਰ ਕੇ ਚਰਣ ਧੋਇ ਧੋਇ ਪੀਵਾ॥੧॥*
*ਗੁਰ ਕੀ ਰੇਣੁ ਨਿਤ ਮਜਨੁ ਕਰਉ॥ ਜਨਮ ਜਨਮ ਕੀ ਹਉਮੈ ਮਲੁ ਹਰਉ॥੨॥*
*ਤਿਸੁ ਗੁਰ ਕਉ ਝੂਲਾਵਉ ਪਾਖਾ॥ ਮਹਾ ਅਗਨਿ ਤੇ ਹਾਥੁ ਦੇ ਰਾਖਾ॥੩॥*
*ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ॥ ਜਿਸੁ ਗੁਰ ਤੇ ਅਕਲ ਗਤਿ ਜਾਣੀ॥੪॥*
*ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ॥ ਜਿਸੁ ਪਰਸਾਦਿ ਵੈਰੀ ਸਭ ਮੀਤ॥੫॥*
*ਜਿਨਿ ਗੁਰਿ ਮੋ ਕਉ ਦੀਨਾ ਜੀਉ॥ ਆਪੁਨਾ ਦਾਸਰਾ ਆਪੇ ਮੁਲਿ ਲੀਉ॥੬॥*
*ਆਪੇ ਲਾਇਓ ਅਪਨਾ ਪਿਆਰੁ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ॥੭॥*

*ਕਲਿ ਕਲੇਸ ਭੈਅ ਭ੍ਰਮ ਦੁਖ ਲਾਥਾ॥ ਕਹੁ ਨਾਨਕ ਮੇਰਾ ਗੁਰ ਸਮਰਾਥਾ॥੮॥*

*(ਗਉੜੀ ਮਹਲਾ ੫, ਆਦਿ ਗ੍ਰੰਥ, ਪੰ: ੨੩੯-੪੦)*

ਗੁਰੂ ਜੀ ਨੇ ਸੇਵਾ ਦਾਸ ਦੀ ਮਾਤਾ ਨੂੰ ਉਹਦੇ ਲਈ ਤਿਆਰ ਕੀਤੇ ਵਸਤਰ ਲਿਆਉਣ ਲਈ ਆਖਿਆ। ਉਹਨਾਂ ਨੇ ਉਹ ਪਹਿਣ ਕੇ ਉਸ ਨੂੰ ਅਸੀਸ ਦਿੱਤੀ ਜਿਸ ਨਾਲ ਉਹਦੇ ਧੰਨ ਭਾਗ ਹੋ ਗਏ। ਉਸਨੇ ਗੁਰੂ ਜੀ ਦੀ ਨਿਮ੍ਰਤਾ ਦੀ ਪ੍ਰਸੰਸਾ ਕੀਤੀ ਤੇ ਭਗਤ ਰਵਿਦਾਸ ਦਾ ਇਹ ਸ਼ਬਦ ਉਚਾਰਿਆ :

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*

*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥* *(ਆਦਿ ਗ੍ਰੰਥ, ਪੰ: ੧੧੦੬)*

ਇਹ ਕਹਿਣ ਉਪ੍ਰੰਤ ਉਸ ਨੇ ਥੋੜ੍ਹਾ ਜਿਹਾ ਉਹ ਜਲ ਪੀਤਾ ਜਿਸ ਵਿੱਚ ਗੁਰੂ ਜੀ ਨੇ ਪੈਰ ਧੋਤੇ ਸਨ। ਉਹਦੇ ਪੁੱਤਰ ਨੇ ਵੀ ਉਹੋ ਜਲ ਪੀਤਾ, ਤੇ ਰਹਿੰਦਾ ਜਲ ਉਸ ਨੇ ਆਪਣੇ ਘਰ ਵਿੱਚ ਛਿੜਕਿਆ। ਜਦ ਤੱਕ ਗੁਰੂ ਜੀ ਉਹਦੇ ਘਰ ਠਹਿਰੇ ਉਹ ਹੱਥੀਂ ਪਕਾ ਕੇ ਗੁਰੂ ਜੀ ਨੂੰ ਭੋਜਨ ਛਕਾਉਂਦੀ ਰਹੀ।

**ਕੱਟੂ ਸ਼ਾਹ ਨਾਲ ਪਿਆਰ**—ਗੁਰੂ ਜੀ ਦੇ ਦਰਸ਼ਨਾਂ ਲਈ ਸ੍ਰੀਨਗਰ ਤੇ ਆਲੇ-ਦੁਆਲੇ ਦੇ ਪਿੰਡਾਂ ਵਿੱਚੋਂ ਇਸਤਰੀਆਂ ਤੇ ਆਦਮੀਆਂ ਦੀਆਂ ਵਹੀਰਾਂ ਦਰਸ਼ਨਾਂ ਨੂੰ ਆਉਂਦੀਆਂ ਰਹੀਆਂ ਤੇ ਬਹੁਤ ਸਾਰਿਆਂ ਨੇ ਸਿੱਖ ਧਰਮ ਧਾਰਨ ਕਰ ਲਿਆ। ਗੁਰੂ ਜੀ ਨੇ ਉਹਨਾਂ ਦੀਆਂ ਆਤਮਕ ਲੋੜਾਂ ਦੀ ਪੂਰਤੀ ਮੂਲ ਸਦਾਚਾਰਕ ਗੁਣਾਂ ਦੀ ਸਿੱਖਿਆ ਦੇਕੇ ਕੀਤੀ ਤੇ ਉਹਨਾਂ ਦੀਆਂ ਦੁਨੀਆਵੀ ਲੋੜਾਂ ਦੀ ਪੂਰਤੀ ਸਦਾ ਬ੍ਰਤ ਲੰਗਰ 'ਚੋਂ ਪੂਰੀ ਕੀਤੀ। ਗੁਰੂ ਜੀ ਦੇ ਸ੍ਰੀਨਗਰ ਰਹਿਣ ਸਮੇਂ ਇੱਕ ਅਲੌਕਿਕ ਘਟਣਾ ਘਟੀ। ਕਿਸੇ ਦੂਰ ਦੁਰਾਡੇ ਪਿੰਡ 'ਚੋਂ ਸਿੱਖ ਜਥਾ ਗੁਰੂ ਜੀ ਲਈ ਸ਼ਹਿਦ ਲੈਕੇ ਆ ਰਿਹਾ ਸੀ। ਰਾਹ ਵਿੱਚ ਕੱਟੂਸ਼ਾਹ ਕੋਲ ਠਹਿਰੇ, ਜਿਸਨੇ ਉਹਨਾਂ ਨੂੰ ਭੇਟਾ ਕੀਤੇ ਜਾਣ ਵਾਲੇ ਸ਼ਹਿਦ 'ਚੋਂ ਥੋੜ੍ਹਾ ਕੁ ਦੇਣ ਲਈ ਬੇਨਤੀ ਕੀਤੀ। ਉਹਨਾਂ ਨੇ ਇਹ ਕਹਿੰਦਿਆਂ ਨਾਂਹ ਕਰ ਦਿੱਤੀ ਕਿ ਉਹ ਗੁਰੂ ਜੀ ਨੂੰ ਕੱਟੂ ਸ਼ਾਹ ਤੋਂ ਬਚਿਆ-ਖੁਚਿਆ ਸ਼ਹਿਦ ਭੇਟਾ ਨਹੀਂ ਕਰ ਸਕਦੇ। ਜਦੋਂ ਸਿੱਖ ਗੁਰੂ ਜੀ ਪਾਸ ਪਹੁੰਚੇ ਤਾਂ ਸ਼ਹਿਦ ਖ਼ਰਾਬ ਹੋ ਚੁੱਕਿਆ ਸੀ ਤੇ ਉਸ ਵਿੱਚ ਕੀੜੇ ਚਲ ਚੁੱਕੇ ਸਨ। ਗੁਰੂ ਜੀ ਨੇ ਕਿਹਾ, "ਇਹ ਮੇਰੇ ਸਿੱਖ ਨੂੰ ਸ਼ਹਿਦ ਨਾ ਦੇਣ ਦਾ ਫਲ ਹੈ ਕਿਉਂਕਿ ਉਸ ਵਿੱਚ ਮੇਰੀ ਹੀ ਆਤਮਾ ਹੈ।" ਗੁਰੂ ਜੀ ਨੇ ਉਹਨਾਂ ਨੂੰ ਆਗਿਆ ਕੀਤੀ ਕਿ ਮੁੜ ਜਾਣ ਤੇ ਕੱਟੂ ਸ਼ਾਹ ਨੂੰ ਖੁਸ਼ ਕਰਨ । ਕਿਹਾ ਜਾਂਦਾ ਹੈ ਕਿ ਇਸ ਤੇ ਸ਼ਹਿਦ ਪਹਿਲਾਂ ਵਾਂਗ ਹੀ ਤਾਜ਼ਾ ਤੇ ਮਿੱਠਾ ਹੋ ਗਿਆ।

ਸਿੱਖਾਂ ਨੇ ਗੁਰੂ ਜੀ ਦੀ ਨਿਰਲੇਪਤਾ ਤੇ ਵਿਚਾਰ ਕੀਤੀ ਜੋ ਆਪਣੇ ਨਾਲੋਂ ਸਿੱਖਾਂ ਨੂੰ ਪਹਿਲ ਦਿੰਦੇ ਹਨ। ਇਸ ਮੌਕੇ ਤੇ ਚੌਥੇ ਗੁਰੂ ਦਾ ਨਿਮਨਲਿਖਤ ਸ਼ਬਦ ਗਾਇਆ ਗਿਆ :

*ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੇ ਸਤਿਗੁਰ ਭਾਵੈ॥*

*ਗੁਰਸਿਖਾਂ ਅੰਦਰਿ ਸਤਿਗੁਰੁ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸ਼ੀ ਆਵੈ॥*

*ਸਤਿਗੁਰੁ ਆਖੇ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ*

*ਗੁਰ ਸਿਖਾਂ ਕੀ ਘਾਲ ਸਚਾ ਥਾਇ ਪਾਵੈ॥*

*ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ*

*ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ॥*
*ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ*
*ਤਿਸੁ ਅਗੈ ਗੁਰਸਿਖੁ ਕਾਰ ਕਮਾਵੈ॥*
*ਜਿ ਠਗੀ ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ॥*
*ਬ੍ਰਹਮ ਬੀਚਾਰੁ ਨਾਨਕੁ ਆਖਿ ਸੁਣਾਵੈ॥*
*ਜਿਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ ਸੋ ਜੰਤੁ ਮਹਾ ਦੁਖੁ ਪਾਵੈ॥੨॥*

*(ਗਉੜੀ ਕੀ ਵਾਰ, ਆਦਿ ਗ੍ਰੰਥ, ਪੰ: ੩੧੭)*

ਤੇ ਫਿਰ ਸੋਰਠਿ ਦੀ ਵਾਰ ਵਿੱਚ ਕਿਹਾ ਹੈ :

*ਹਰਿ ਹਰਿ ਮੇਲਿ ਸਾਧ ਜਨ ਸੰਗਤਿ ਮੁਖਿ ਬੋਲੀ ਹਰਿ ਹਰਿ ਭਲੀ ਬਾਣਿ॥*
*ਹਰਿ ਗੁਣ ਗਾਵਾ ਹਰਿ ਨਿਤ ਚਵਾ ਗੁਰਮਤੀ ਹਰਿ ਰੰਗੁ ਸਦਾ ਮਾਣਿ॥*

*(ਆਦਿ ਗ੍ਰੰਥ, ਪੰਨਾ: ੬੫੧)*

ਤੇ ਫਿਰ ਰਾਗ ਆਸਾ ਵਿੱਚ ਕਿਹਾ ਹੈ :

*ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸ਼ ਚਲਾਏ॥*
*ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ॥*

*(ਆਦਿ ਗ੍ਰੰਥ, ਪੰ: ੪੪੪)*

ਜਦੋਂ ਗੁਰੂ ਜੀ ਸ੍ਰੀਨਗਰ ਵਿੱਚ ਸਨ ਤਾਂ ਭਾਗਭਰੀ ਗੁਰੂ ਜੀ ਦੇ ਖਿਆਲਾਂ 'ਚ ਇਸ ਤਰ੍ਹਾਂ ਲੀਨ ਹੋ ਗਈ ਕਿ ਉਹਦੀ ਸੁਰਤ ਅਕਾਲ ਪੁਰਖ ਨਾਲ ਜੁੜ ਗਈ। ਗੁਰੂ ਜੀ ਨੇ ਉਥੇ ਗੁਰਦੁਆਰਾ ਬਣਾਇਆ ਤੇ ਸੇਵਾ ਦਾਸ ਨੂੰ ਉੱਥੇ ਦਾ ਸੇਵਕ ਤੇ ਪਰਚਾਰਕ ਥਾਪ ਦਿੱਤਾ। ਫਿਰ ਗੁਰੂ ਜੀ ਦਰਿਆ ਜਿਹਲਮ ਤੇ ਸਥਿਤ ਬਾਰਾਮੂਲਾ ਰਾਹੀਂ ਪੰਜਾਬ ਪਰਤ ਆਏ। ਅਗਲੇ ਦਿਨ ਉਹਨਾਂ ਨੇ ਉਹ ਸਥਾਨ ਵੇਖਿਆ ਜਿੱਥੇ ਪ੍ਰਸਿੱਧ ਰਿਖੀ ਕਸ਼ਯਪ ਰਹਿੰਦੇ ਰਹੇ ਸਨ ਤੇ ਜਿੱਥੇ ਭਗਵਾਨ ਵਿਸ਼ਨੂੰ ਨੇ ਬਾਵਨ ਅਵਤਾਰ ਦਾ ਰੂਪ ਧਾਰਨ ਕੀਤਾ ਸੀ। ਫਿਰ ਗੁਰੂ ਜੀ ਗੁਜਰਾਤ (ਪੰਜਾਬ) ਲਈ ਚੱਲ ਪਏ।

**ਸ਼ਾਹ ਦੌਲਾ ਦਾ ਪ੍ਰਸੰਗ :** ਗੁਜਰਾਤ ਸ਼ਹਿਰ ਦੇ ਲੋਕ ਸ਼ਾਹ ਦੌਲਾ ਦੇ ਇਤਨੇ ਸ਼ਰਧਾਲੂ ਸਨ ਕਿ ਗੁਰੂ ਜੀ ਦੇ ਲਿਬਾਸ, ਲਾਉ ਲਸ਼ਕਰ, ਤੇ ਰੂਪ-ਆਕਾਰ ਦਾ ਹਾਸਾ ਠੱਠਾ ਉਡਾਉਣ ਲੱਗੇ। ਸ਼ਾਹ ਦੌਲਾ ਗੁਰੂ ਜੀ ਦੇ ਦਰਸ਼ਨਾਂ ਲਈ ਗਿਆ ਤੇ ਆਪਣੇ ਨਗਰ ਨਿਵਾਸੀਆਂ ਦੀ ਗੁਸਤਾਖ਼ੀ ਲਈ ਮੁਆਫ਼ੀ ਮੰਗੀ। ਉਸਨੇ ਗੁਰੂ ਜੀ ਨੂੰ ਇੱਕ ਰਾਤ ਠਹਿਰਨ ਲਈ ਤਰਲਾ ਕੀਤਾ। ਗੁਰੂ ਜੀ ਉਹਦੇ ਪ੍ਰੇਮ ਤੇ ਸ਼ਰਧਾ ਨਾਲ ਖ਼ੁਸ਼ ਹੋਏ ਤੇ ਕਿਹਾ, "ਗੁਜਰਾਤ ਮਸਖ਼ਰਿਆਂ ਦਾ ਸ਼ਹਿਰ ਹੈ ਪ੍ਰੰਤੂ ਸ਼ਾਹ ਦੌਲਾ ਰੱਬ ਦਾ ਭਗਤ ਹੈ। ਸ਼ਾਹ ਦੌਲਾ ਦੀ ਰੂਹਾਨੀ ਸ਼ਕਤੀ ਵਿੱਚ ਗੁਰੂ ਜੀ ਦੀ ਯਾਤਰਾ, ਉਪਦੇਸ਼ਾਂ ਤੇ ਉਪਕਾਰ ਨਾਲ ਵਾਧਾ ਹੋਇਆ। ਕਿਹਾ ਜਾਂਦਾ ਹੈ ਕਿ ਸ਼ਾਹ ਦੌਲਾ ਨੂੰ ਇਤਨਾ ਗਿਆਨ ਹੋ ਗਿਆ ਕਿ ਉਹ ਗੁਪਤ ਖ਼ਜ਼ਾਨਿਆਂ ਦਾ ਭੇਦ ਜਾਣ ਲੈਂਦਾ ਸੀ।

ਗੁਰੂ ਫ਼ਿਰ ਵਜ਼ੀਰਾਬਾਦ ਲਈ ਤੁਰ ਪਏ ਤੇ ਉਥੋਂ ਹਾਫ਼ਿਜ਼ਾਬਾਦ ਗਏ। ਇਹ ਦੋਵੇਂ ਥਾਂਵਾਂ ਵਰਤਮਾਨ ਜ਼ਿਲ੍ਹਾ ਗੁਜਰਾਂਵਾਲਾ 'ਚ ਸਨ। ਹਾਫਿਜ਼ਾਬਾਦ ਵਿੱਚ ਗੁਰੂ ਜੀ ਦਾ ਇੱਕ ਸਿੱਖ ਕਰਮ ਚੰਦ ਨੇ ਬੜੇ ਪਿਆਰ ਨਾਲ ਸੁਆਗਤ ਕੀਤਾ। ਗੁਰੂ ਜੀ ਨੇ ਉਸ ਨੂੰ ਜਪੁਜੀ

ਦਾ ਪਾਠ, ਅਰਥ, ਮਨੋਰਥ ਤੇ ਮਹਾਤਮ ਸਮਝਾਇਆ। ਕਰਮ ਚੰਦ ਨੇ ਗੁਰੂ ਜੀ ਤੋਂ ਗ੍ਰੰਥ ਸਾਹਿਬ ਦੇ ਸ਼ਬਦਾਂ ਦੇ ਗੁੱਝੇ ਅਰਥ ਜਾਣ ਕੇ ਜੀਵਨ ਵਿੱਚ ਹੀ ਮੁਕਤੀ ਪ੍ਰਾਪਤ ਕਰ ਲਈ। ਫ਼ਿਰ ਗੁਰੂ ਜੀ ਹਾਫ਼ਿਜਾਬਾਦ ਤੋਂ 16 ਮੀਲ ਦੂਰ ਮੁਟੂ ਭਾਈ ਪਿੰਡ ਗਏ ਜਿੱਥੋਂ ਦੇ ਵਸਨੀਕਾਂ ਨੂੰ ਗੁਰੂ ਜੀ ਨੇ ਆਪਣੇ ਧਰਮ ਦੇ ਸਿਧਾਂਤ ਸਮਝਾਏ। ਕੁਝ ਸਮਾਂ ਗੁਰੂ ਜੀ ਉੱਥੇ ਰਹੇ।

**ਗੁਰੂ ਜੀ ਦੀ ਮਰਵਾਹੀ ਨਾਲ ਸ਼ਾਦੀ**—ਦਵਾਰਾ ਨਾਮ ਦਾ ਇੱਕ ਸਿੱਖ ਲਾਹੌਰ ਤੋਂ ਪੰਜ ਮੀਲ ਦੂਰ ਮੰਡਿਆਲੀ ਨਾਮ ਦੇ ਪਿੰਡ ਰਹਿੰਦਾ ਸੀ। ਉਸਦੀ ਪਤਨੀ ਭਾਗਣ ਧਾਰਮਕ ਗੁਣਾਂ ਵਾਲੀ ਇਸਤਰੀ ਸੀ। ਉਸਦੀ ਇੱਕ ਲੜਕੀ ਬੜੀ ਲੱਜਾਵਾਨ ਤੇ ਨਿਰਮਲ ਸੀ। ਸਿੱਖਾਂ ਵਿੱਚ ਉਹ ਮਰਵਾਹੀ ਕਰਕੇ ਜਾਣੀ ਜਾਂਦੀ ਸੀ ਤੇ ਉਸ ਨੂੰ ਮਹਾਂਦੇਵੀ ਕਹਿਕੇ ਬੁਲਾਇਆ ਜਾਂਦਾ ਸੀ। ਜਿਤਨੀ ਹੀ ਉਹ ਬਚਪਨ ਵਿੱਚ ਆਪਣੇ ਮਾਪਿਆਂ ਨੂੰ ਪਿਆਰੀ ਲੱਗਦੀ ਸੀ, ਉਤਨੀ ਹੀ ਉਹ ਹੁਣ ਕੁਆਰੇ ਰਹਿਣ ਦੀ ਦ੍ਰਿੜ੍ਹਤਾ ਤੋਂ ਔਖੇ ਸਨ। ਦਵਾਰਾ ਦਾ ਇੱਕ ਸਿੱਖ ਮਿੱਤਰ ਸੀ ਜਿਸਨੇ ਉਸ ਨੂੰ ਸਲਾਹ ਦਿੱਤੀ ਕਿ ਉਹ ਆਪਣੀ ਲੜਕੀ ਗੁਰੂ ਜੀ ਨਾਲ ਵਿਆਹ ਦੇਵੇ ਤੇ ਉਸ ਕੋਲ ਗੁਰੂ ਜੀ ਦੀ ਉਸਨੇ ਰਜਵੀਂ ਪ੍ਰਸੰਸਾ ਵੀ ਕੀਤੀ ਤਾਂ ਜੋ ਉਹ ਰਿਸ਼ਤਾ ਜੋੜਨ ਲਈ ਤਿਆਰ ਹੋ ਜਾਵੇ। ਦਵਾਰਾ ਨੇ ਤੁਰਤ ਹੀ ਗੁਰੂ ਜੀ ਕੋਲ ਭਾਈ ਮੁਟੂ ਵਿਖੇ ਸ਼ਗਨ ਭੇਜ ਦਿੱਤਾ। ਗੁਰੂ ਜੀ ਨੇ ਖ਼ੁਸ਼ੀ-ਖ਼ੁਸ਼ੀ ਪਰਵਾਨ ਕਰ ਲਿਆ ਤੇ ਦਵਾਰਾ ਦੇ ਪ੍ਰਤਿਨਿਧਾਂ ਹੱਥ ਮੋੜਵਾਂ ਸ਼ਗਨ ਭੇਜ ਦਿੱਤਾ। ਉਸ ਪਿਛੋਂ ਮੰਡਿਆਲੀ ਵਿੱਚ ਇਹ ਵਿਆਹ ਬੜੀ ਸ਼ਾਨੋ-ਸ਼ੌਕਤ ਨਾਲ ਸੰਪੰਨ ਕੀਤਾ ਗਿਆ।

# ਕਾਂਡ—7

ਭਾਈ ਲੰਗਾਹ ਲਾਹੌਰ ਤੋਂ ਆਇਆ ਤੇ ਇਹ ਜਾਣਕਾਰੀ ਦੇਣ ਲੱਗਾ ਕਿ ਉਹਦੇ ਪਿਤਾ ਤੇ ਦਾਦੇ ਨੇ ਲਾਹੌਰ ਵਿੱਚ ਪਵਿੱਤਰ ਗੁਰਦੁਆਰਾ ਤੇ ਹੋਰ ਪਵਿੱਤਰ ਭਵਨ ਉਸਾਰੇ ਹਨ। ਉਥੇ ਰੋਜ਼ ਧਾਰਮਕ ਦੀਵਾਨ ਲਗਾਏ ਜਾਂਦੇ ਹਨ ਤੇ ਅਤਿਥੀ ਤੇ ਪ੍ਰਦੇਸੀ ਯਾਤਰੀਆਂ ਦੀ ਸੇਵਾ ਕੀਤੀ ਜਾਂਦੀ ਹੈ। ਲਾਹੌਰ ਦਾ ਕਾਜ਼ੀ ਹੁਣ ਆਪ ਦੀ ਪ੍ਰਸਿੱਧੀ ਕਾਰਨ ਈਰਖਾ ਕਰਦਾ ਹੈ। ਜਦੋਂ ਹੀ ਮੌਕਾ ਮਿਲਦਾ ਹੈ ਉਹ ਬਾਦਸ਼ਾਹ ਕੋਲ ਇਹਨਾਂ ਪਵਿੱਤਰ ਅਸਥਾਨਾਂ ਨੂੰ ਢਾਹ ਕੇ ਉਹਨਾਂ ਅਸਥਾਨਾਂ ਤੇ ਮਸੀਤਾਂ ਬਣਾਉਣ ਦੀ ਦਰਖ਼ਾਸਤ ਭੇਜ ਦਿੰਦਾ ਹੈ। ਤੁਹਾਡਾ ਸ਼ਰਧਾਲੂ ਵਜ਼ੀਰ ਖ਼ਾਂ ਅਜੇ ਜਿਊਂਦਾ ਹੈ ਤੇ ਕਾਜ਼ੀ ਦੀ ਯੋਜਨਾ ਅਸਫ਼ਲ ਬਣਾ ਦਿੰਦਾ ਹੈ। ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਧਰਮਸਾਲ ਪ੍ਰਮਾਤਮਾ ਦਾ ਘਰ ਹੈ। ਜੋ ਮੂਰਖ ਇਸ ਨੂੰ ਢਾਹੁਣਾ ਚਾਹੁੰਦਾ ਹੈ, ਉਸ ਦੀਆਂ ਛੇਤੀ ਹੀ ਜੜ੍ਹਾਂ ਪੁੱਟੀਆਂ ਜਾਣਗੀਆਂ। ਗੁਰੂ ਦੀ ਧਰਮਸਾਲ ਸਦਾ ਰਹੇਗੀ, ਪ੍ਰਮਾਤਮਾ ਨੇ ਉਸ ਦੀਆਂ ਨੀਹਾਂ ਅਹਿੱਲ ਬਣਾਈਆਂ ਹਨ। ਪ੍ਰਮਾਤਮਾ ਤੇ ਭਰੋਸਾ ਰੱਖਕੇ ਲੋਕਾਂ ਦੀ ਸੇਵਾ ਵਿੱਚ ਜੁੱਟੇ ਰਹੋ।" ਭਾਈ ਲੰਗਾਹ ਫਿਰ ਲਾਹੌਰ ਮੁੜ ਆਇਆ ਤੇ ਗੁਰੂ ਜੀ ਨੇ ਮੰਡਿਆਲੀ ਤੋਂ ਵਿਦਾ ਹੋਣ ਦੀ ਤਿਆਰੀ ਕਰ ਲਈ।

ਉੱਥੋਂ ਗੁਰੂ ਜੀ ਗੁਰੂ ਨਾਨਕ ਦੇ ਜਨਮ ਅਸਥਾਨ ਤਲਵੰਡੀ ਗਏ, ਜੋ ਹੁਣ ਨਨਕਾਣਾ ਸਾਹਿਬ ਦੇ ਨਾਮ ਨਾਲ ਪ੍ਰਸਿੱਧ ਹੈ, ਤੇ ਗੁਰੂ ਜੀ ਦੇ ਕੌਤਕਾਂ ਨਾਲ ਜੁੜੇ ਹੋਰ ਸਥਾਨ ਵੀ ਵੇਖੇ। ਉਸ ਸਮੇਂ ਨਿਮਾਣੀ ਦਾ ਮੇਲਾ, ਜਿਸ ਨੂੰ ਹਿੰਦੂ ਨਿਰਜਲਾ ਇਕਾਦਸ਼ੀ ਕਹਿੰਦੇ ਹਨ, ਜੋ ਜੇਠ ਸੁਦੀ 11 ਨੂੰ ਹੁੰਦਾ ਹੈ, ਪੂਰੀ ਰੌਣਕ ਵਿੱਚ ਸੀ। ਸਿੱਖ ਅੱਜ ਤੱਕ ਵੀ ਇਹ ਮੇਲਾ ਗੁਰੂ ਦੇ ਆਗਮਨ ਦੀ ਖ਼ੁਸ਼ੀ ਵਿੱਚ ਮਨਾਉਂਦੇ ਹਨ। ਉਥੋਂ ਗੁਰੂ ਜੀ ਮਦਾਰ ਗਏ ਜਿੱਥੇ ਗੁਰੂ ਜੀ ਆਪਣਾ ਜੋੜਾ ਕਿਦਾਰ ਨਾਮ ਦੇ ਸਿੱਖ ਦੀ ਧੌਣ ਤੇ ਗਿਲਟੀ ਠੀਕ ਕਰਨ ਲਈ ਛੁਹਾਉਣ ਤੋਂ ਪਿਛੋਂ ਛੱਡ ਆਏ ਸਨ। ਫਿਰ ਗੁਰੂ ਜੀ ਲਾਹੌਰ ਜ਼ਿਲ੍ਹੇ ਦੇ ਪਿੰਡ ਮਾਂਗੇ ਵਿਖੇ ਉਹ ਦਰੱਖਤ ਵੇਖਣ ਗਏ ਜਿਸ ਥੱਲੇ ਗੁਰੂ ਨਾਨਕ ਦੇਵ ਜੀ ਬਿਰਾਜਮਾਨ ਹੋਏ ਸਨ। ਉੱਥੋਂ ਉਹ ਅੰਮ੍ਰਿਤਸਰ ਪਹੁੰਚੇ, ਜਿੱਥੇ ਉਹਨਾਂ ਦੇ ਪਹੁੰਚਣ ਤੇ ਖ਼ੁਸ਼ੀਆਂ ਮਨਾਈਆਂ ਗਈਆਂ।

ਉਹਨਾਂ ਦੀ ਪਤਨੀ ਦਾਮੋਦਰੀ ਨੇ ਦੂਸਰੇ ਬੱਚੇ, ਇੱਕ ਲੜਕੀ ਨੂੰ ਜਨਮ ਦਿੱਤਾ, ਸਿੱਖਾਂ ਵਿੱਚ ਨਵੇਂ ਬੱਚੇ ਦਾ ਨਾਮ ਪਵਿੱਤਰ ਵਿਧੀ ਨਾਲ ਰੱਖਿਆ ਜਾਂਦਾ ਹੈ। ਗ੍ਰੰਥ ਸਾਹਿਬ ਪ੍ਰਕਾਸ਼ ਕਰਕੇ ਸੱਜੇ ਪੰਨੇ ਤੇ ਆਖ਼ਰੀ ਸ਼ਬਦ ਦੀ ਪਹਿਲੇ ਅੱਖਰ ਉੱਪਰ ਬੱਚੇ ਦਾ ਨਾਮ ਰੱਖਿਆ ਜਾਂਦਾ ਹੈ। ਇਸ ਢੰਗ ਨਾਲ ਗੁਰੂ ਦੀ ਪੁੱਤਰੀ ਦਾ ਨਾਮ ਵੀਰੋ ਰੱਖਿਆ ਗਿਆ।

ਪੈਂਦੇ ਖ਼ਾਂ ਜੋ ਕਰਤਾਰਪੁਰ ਵਿੱਚ ਭਰਤੀ ਕੀਤਾ ਗਿਆ ਸੀ, ਆਪਣੀ ਤਾਕਤ ਉਪਰ ਬਹੁਤਾ ਹੀ ਚਾਂਬਲਿਆ ਹੋਇਆ ਸੀ। ਉਹ 10 ਮਨ ਵਜ਼ਨੀ ਦਰੱਖ਼ਤ ਜੜ੍ਹ ਤੋਂ ਉਖਾੜ ਦਿੰਦਾ ਸੀ ਤੇ ਦੋ ਝੋਟੀਆਂ ਉਠਾ ਲੈਂਦਾ ਸੀ। ਉਹ ਰੱਸੇ ਜਾਂ ਲਗ਼ਾਮ ਤੋਂ ਬਿਨਾਂ ਪੂਰੀ

ਰਫ਼ਤਾਰ ਨਾਲ ਭੱਜੇ ਜਾਂਦੇ ਘੋੜੇ ਨੂੰ ਰੋਕ ਲੈਂਦਾ ਸੀ। ਕੋਈ ਪਹਿਲਵਾਨ ਉਹਦੇ ਨਾਲ ਘੁਲਣ ਲਈ ਮੈਦਾਨ 'ਚ ਨਹੀਂ ਆਉਂਦਾ ਸੀ।

ਹਾੜ ਮਹੀਨੇ ਸੰਮਤ 1674 ਨੂੰ ਮਰਵਾਹੀ ਨੇ ਇੱਕ ਲੜਕੇ ਨੂੰ ਜਨਮ ਦਿੱਤਾ ਜਿਸਦਾ ਨਾਮ ਗੁਰੂ ਜੀ ਨੇ ਸੂਰਜਮੱਲ ਰੱਖਿਆ। ਗੁਰੂ ਜੀ ਦੀ ਦੂਸਰੀ ਪਤਨੀ ਨਾਨਕੀ ਨੇ ਬੇਨਤੀ ਕੀਤੀ ਕਿ ਉਹਦੇ ਕੋਈ ਔਲਾਦ ਹੋਵੇ। ਗੁਰੂ ਜੀ ਨੇ ਉਸ ਨੂੰ ਕਿਹਾ ਕਿ ਸਬਰ ਕਰ। ਤੇਰੇ ਘਰ ਜੋ ਪੁੱਤਰ ਜਨਮ ਲਵੇਗਾ, ਉਹ ਗੁਰਗੱਦੀ ਤੇ ਬੈਠੇਗਾ। 16 ਮੱਘਰ ਸੋਮਵਾਰ ਵਾਲੇ ਦਿਨ ਸੰਮਤ 1675 (1618 ਈਸਵੀ) ਨੂੰ ਉਸਨੇ ਆਪਣੇ ਪਹਿਲੇ ਲੜਕੇ ਨੂੰ ਜਨਮ ਦਿੱਤਾ ਜਿਸਦਾ ਨਾਮ ਅਣੀ ਰਾਏ ਰੱਖਿਆ ਗਿਾ।

**ਗੁਰਦਿੱਤਾ ਦੀ ਕੁੜਮਾਈ**—ਬਟਾਲਾ ਵਾਸੀ ਰਾਮੇ ਨੇ ਗੁਰੂ ਦੇ ਵੱਡੇ ਲੜਕੇ ਗੁਰਦਿੱਤਾ ਨੂੰ ਆਪਣੇ ਪਿਤਾ ਦੀ ਗੋਦੀ ਵਿੱਚ ਵੇਖਕੇ ਮਨ ਵਿੱਚ ਇਹ ਵਿਚਾਰ ਕੇ ਖ਼ੁਸ਼ੀ ਮਨਾਈ ਕਿ ਉਹਦੀ ਲੜਕੀ ਲਈ ਕਿਤਨਾ ਵਧੀਆ ਵਰ ਹੋਵੇਗਾ। ਪ੍ਰੰਤੂ ਜਦੋਂ ਉਸ ਨੂੰ ਇਹ ਖ਼ਿਆਲ ਆਇਆ ਕਿ ਉਹ ਗਰੀਬ ਆਦਮੀ ਹੈ ਤੇ ਗੁਰੂ ਮਸ਼ਹੂਰ ਤੇ ਮਹਾਨ ਹੈ ਜਿਸ ਅੱਗੇ ਰਾਜੇ-ਮਹਾਰਾਜੇ ਸਿਰ ਝੁਕਾਉਂਦੇ ਹਨ, ਤਾਂ ਉਸ ਦਾ ਕਹਿਣ ਦਾ ਹੌਸਲਾ ਨਾ ਪਿਆ। ਕੀੜੀ ਤੇ ਹਾਥੀ ਦਾ, ਬਾਜ਼ ਤੇ ਚਿੜੀ ਦਾ ਕੀ ਮੇਲ ? ਪਰ ਫਿਰ ਉਸਨੇ ਜਦੋਂ ਇਹ ਵਿਚਾਰ ਕੀਤਾ ਕਿ ਮੰਤਰੀ ਦੀ ਲੜਕੀ ਦਾ ਸਾਕ ਮੋੜਕੇ ਗੁਰੂ ਜੀ ਨੇ ਹੋਰ ਗਰੀਬ ਸਿੱਖਾਂ ਵੱਲੋਂ ਪੇਸ਼ ਕੀਤੇ ਰਿਸ਼ਤੇ ਨਾਤੇ ਪ੍ਰਵਾਨ ਕਰ ਲਏ ਤਾਂ ਉਸਨੇ ਗੁਰੂ ਜੀ ਦੇ ਲੜਕੇ ਗੁਰਦਿੱਤੇ ਲਈ ਆਪਣੀ ਲੜਕੀ ਦਾ ਸਾਕ ਦੇਣ ਦਾ ਫ਼ੈਸਲਾ ਕਰ ਲਿਆ। ਗੁਰੂ ਜੀ ਨੇ ਆਪਣੀ ਮਾਤਾ ਨਾਲ ਸਲਾਹ ਕੀਤੀ ਜਿਸ ਨੇ ਕਿਹਾ ਕਿ ਅਜਿਹੇ ਸੱਚੇ-ਸੁੱਚੇ ਸਿੱਖ ਦੀ ਲੜਕੀ ਦਾ ਸਾਕ ਮੋੜਨਾ ਨਹੀਂ ਚਾਹੀਦਾ। ਗੁਰੂ ਜੀ ਨੇ ਰਿਸ਼ਤੇ ਲਈ ਹਾਂ ਕਰ ਦਿੱਤੀ। ਉਸ ਸਮੇਂ ਅਰਦਾਸ ਕੀਤੀ ਗਈ ਤੇ ਰਾਮਾ ਜੀ ਵੱਲੋਂ ਸ਼ਗਨ ਵਿੱਚ ਭੇਟਾਵਾਂ ਗੁਰਦਿੱਤਾ ਅੱਗੇ ਰੱਖ ਦਿੱਤੀਆਂ ਗਈਆਂ।

**ਬੀਬੀ ਵੀਰੋ ਦਾ ਸ਼ਗਨ**—ਪੂਰਬੀ ਦੇਸ਼ਾਂ ਦੀਆਂ ਬਜ਼ੁਰਗ ਇਸਤਰੀਆਂ ਦਾ ਮੁੱਖ ਕੰਮ ਆਪਣੇ ਜੁਆਨ ਸਾਕਾਂ ਸੰਬੰਧੀਆਂ ਦੇ ਵਿਆਹਾਂ ਦੀਆਂ ਵਿਉਂਤਾ ਗੁੰਦਣਾ ਹੁੰਦਾ ਹੈ। ਸਮੇਂ ਨਾਲ ਗੁਰੂ ਦੀ ਪਤਨੀ ਦਮੋਦਰੀ ਦੀ ਕੁੱਖੋਂ ਪੈਦਾ ਹੋਈ ਲੜਕੀ ਵੀਰੋ ਜੁਆਨ ਹੋ ਗਈ, ਤਾਂ ਗੁਰੂ ਜੀ ਦੀ ਮਾਤਾ ਨੇ ਉਸ ਨੂੰ ਸਲਾਹ ਦਿੱਤੀ ਕਿ ਉਹ ਲੜਕੀ ਲਈ ਵਰ ਲੱਭੇ। ਗੁਰੂ ਜੀ ਨੇ ਉੱਤਰ ਦਿੱਤਾ ਕਿ ਪ੍ਰਮਾਤਮਾ ਆਪ ਹੀ ਬਿਧ ਬਣਾਏਗਾ। ਫਿਰ ਵੀ ਉਹਨਾਂ ਮਾਤਾ ਦੀ ਸਲਾਹ ਮਨ 'ਚ ਰੱਖੀ। ਇੱਕ ਦਿਨ ਸਵੇਰੇ-ਸਵੇਰੇ ਜਦੋਂ ਉਹ ਦਰਬਾਰ ਵਿੱਚ ਬੈਠੇ ਸਨ ਤਾਂ ਉਹਨਾਂ ਨੇ ਦੂਰ ਮੈਲੇ ਕਪੜਿਆਂ ਵਿੱਚ ਇੱਕ ਆਦਮੀ ਨੂੰ ਆਪਣੇ ਲੜਕੇ ਨਾਲ ਖੜਾ ਵੇਖਿਆ। ਗੁਰੂ ਜੀ ਨੇ ਬਾਹਰੋਂ ਸਾਧਾਰਨ ਜਿਹੇ ਦਿਸਦੇ ਵਿਅਕਤੀ ਵਿੱਚ ਕੁਝ ਵਿਸੇਸ਼ਤਾ ਛੁਪੀ ਹੋਈ ਦੇਖੀ ਤੇ ਉਸ ਨੂੰ ਆਪਣੇ ਕੋਲ ਬੁਲਾਇਆ। ਗੁਰੂ ਜੀ ਨੇ ਉਸਤੋਂ ਉਹਦਾ ਘਰ-ਘਾਟ ਤੇ ਹੈਸੀਅਤ ਬਾਰੇ ਜਾਣਕਾਰੀ ਲਈ। ਉਸਨੇ ਉੱਤਰ ਦਿੱਤਾ ਕਿ ਉਹਦਾ ਨਾਮ ਧਰਮਾ ਹੈ ਤੇ ਉਹਦੇ ਪੁੱਤਰ ਨੂੰ ਸਾਧੂ ਕਹਿੰਦੇ ਹਨ। ਉਹ ਮੱਲ੍ਹਾ ਪਿੰਡ ਦੇ ਵਾਸੀ ਹਨ ਤੇ ਦੁਨੀਆਵੀ ਦੌਲਤ ਪੱਖੋਂ ਗਰੀਬ ਹਨ। ਧਰਮੇ ਨੇ ਨਿਮ੍ਰਤਾ ਨਾਲ ਉੱਤਰ ਦਿੱਤਾ ਕਿ ਉਹਦਾ ਪੁੱਤਰ ਗੁਰੂ ਜੀ ਦੀ ਬਖ਼ਸ਼ਿਸ਼ ਹੈ ਤੇ ਇੰਝ ਉਹ ਗੁਰੂ ਜੀ ਦਾ ਹੀ ਸੇਵਕ ਹੈ। ਉਹ ਸਤਿਕਾਰ

ਭੇਟਾ ਲਈ ਤੇ ਆਸ਼ੀਰਵਾਦ ਲੈਣ ਲਈ ਆਏ ਹਨ। ਗੁਰੂ ਜੀ ਨੇ ਸਾਧੂ ਨੂੰ ਆਪਣੇ ਕੋਲ ਬਿਠਾ ਲਿਆ ਤੇ ਬਹੁਤੀ ਸੋਚ ਵਿਚਾਰ ਤੋਂ ਬਿਨਾਂ ਹੀ ਮਹਿਲਾਂ 'ਚੋਂ ਸ਼ਗਨ ਮੰਗਵਾਕੇ ਰੱਬ ਦਾ ਨਾਮ ਲੈਕੇ ਲੜਕੇ ਦੀ ਝੋਲੀ ਪਾ ਦਿੱਤਾ। ਧਰਮਾ ਇਹ ਮਾਨ ਪ੍ਰਾਪਤ ਹੋਣ ਤੇ ਜਿਸ ਦੀ ਉਸ ਨੂੰ ਉਮੀਦ ਨਹੀਂ ਸੀ ਹੈਰਾਨ ਤੇ ਅਵਿਵਸਥਿਤ ਰਹਿ ਗਿਆ ਤੇ ਗੁਰੂ ਜੀ ਨੂੰ ਕਹਿਣ ਲੱਗਾ : "ਹੇ ਨਿਮਾਣਿਆਂ ਦੇ ਮਾਨ, ਕਿੱਥੇ ਪਾਣੀ ਦੀ ਇੱਕ ਬੂੰਦ ਤੇ ਕਿੱਥੇ ਸਾਗਰ ? ਕਿੱਥੇ ਹਾਥੀ ਤੇ ਕਿੱਥੇ ਕੀੜੀ ? ਮੈਂ ਤਾਂ ਗਰੀਬੜਾ ਵਿਅਕਤੀ ਹਾਂ ਤੇ ਆਪ ਸ਼ਾਹਾਂ ਦੇ ਸ਼ਾਹ ਹੋ ।" ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਗੁਰੂ ਘਰ ਵਿੱਚ ਸਦਾ ਇਹੋ ਰੀਤੀ ਰਹੀ ਹੈ ਜਿਸ ਨੂੰ ਕੋਈ ਨਹੀਂ ਜਾਣਦਾ ਹੁੰਦਾ, ਉਹ ਉੱਘਾ ਤੇ ਵਿਸ਼ੇਸ਼ ਹੋ ਜਾਂਦਾ ਹੈ। ਕੋਈ ਫ਼ਿਕਰ ਨਾ ਕਰੋ। ਪਹਿਲਾਂ ਵਾਂਗ ਹੀ ਸਨਿਮ੍ਰ ਰਹੋ। ਹਰ ਚੀਜ਼ ਵਿੱਚ ਬਰਕਤ ਹੋਵੇਗੀ।" ਗੁਰੂ ਜੀ ਮਾਤਾ ਨਾਲ ਵਿਚਾਰ ਅਧੀਨ ਵਰ ਦੀ ਹੈਸੀਅਤ ਬਾਰੇ ਸਲਾਹ ਨਹੀਂ ਕੀਤੀ ਗਈ ਸੀ, ਇਸ ਲਈ ਉਸ ਨੇ ਬੜੇ ਜ਼ੋਰ ਨਾਲ ਆਪਣੀ ਸਾਲਹ ਵਿਰੋਧ ਵਿੱਚ ਪ੍ਰਗਟਾਈ। ਉਸਨੇ ਕਿਹਾ, "ਤੁਸੀਂ ਉਸ ਵਿੱਚ ਕੀ ਵੇਖਿਆ ਹੈ ? ਮੈਂ ਸੁਣਿਆ ਹੈ ਉਹ ਬਹੁਤ ਗਰੀਬ ਆਦਮੀ ਹੈ।" ਗੁਰੂ ਜੀ ਨੇ ਉੱਤਰ ਦਿੱਤਾ, "ਪਿਆਰੇ ਮਾਤਾ ਜੀ, ਪ੍ਰਮਾਤਮਾ ਭਲੀ ਕਰੇਗਾ। ਲੜਕਾ ਚੰਗਾ ਹੈ ਤੇ ਚੰਗੇ ਪਰਿਵਾਰ 'ਚੋਂ ਹੈ। ਪਿਉ-ਪੁੱਤਰ ਸਿੱਖ ਹਨ, ਜਿੱਥੋਂ ਤੱਕ ਧਨ ਦਾ ਸੰਬੰਧ ਹੈ, ਗੁਰੂ ਘਰ ਵਿੱਚ ਇਸ ਦਾ ਕੋਈ ਘਾਟਾ ਨਹੀਂ ਹੈ।"

**ਅਟੱਲ ਰਾਏ ਦਾ ਜਨਮ :** ਕਤੱਕ ਦੀ ਪੂਰਨਮਾਸੀ ਵਾਲੇ ਦਿਨ ਬੁੱਧਵਾਰ ਨੂੰ ਨਾਨਕੀ ਨੇ 1677 ਸੰਮਤ ਨੂੰ ਇੱਕ ਹੋਰ ਲੜਕੇ ਨੂੰ ਜਨਮ ਦਿੱਤਾ। ਦਾਈ ਨੇ ਉਹਦੀਆਂ ਸਿਫ਼ਤਾਂ ਕੀਤੀਆਂ ਤੇ ਗੁਰੂ ਜੀ ਦੀ ਮਾਤਾ ਵੀ ਬੜੀ ਖ਼ੁਸ਼ ਹੋਈ। ਜਦੋਂ ਜਨਮ ਸੰਬੰਧੀ ਸਭ ਰਸਮਾਂ ਪੂਰੀਆਂ ਹੋ ਗਈਆਂ ਤਾਂ ਲੜਕੇ ਦਾ ਨਾਮ ਅਟੱਲ ਰਾਏ ਰੱਖਿਆ ਗਿਆ। ਗੁਰੂ ਜੀ ਨੇ ਬੱਚੇ ਨੂੰ ਵੇਖਕੇ ਭਵਿੱਖਬਾਣੀ ਕਰਦਿਆਂ ਕਿਹਾ, "ਉਹ ਅਟੱਲ ਸਮਾਧੀ ਵਿੱਚ ਲੀਨ ਰਹੇਗਾ, ਸੰਸਾਰ ਦਾ ਭਲਾ ਕਰੇਗਾ, ਮੁਰਦਿਆਂ ਨੂੰ ਜੀਵਨ ਬਖ਼ਸ਼ੇਗਾ ਤੇ ਆਪਣੀ ਜੀਵਨ 'ਚ ਸ਼ੋਭਾ ਖੱਟੇਗਾ ਤੇ ਜੋਤੀ ਜੋਤ ਸਮਾਉਣ ਪਿਛੋਂ ਪ੍ਰਮਾਤਮਾ ਦੀ ਦਰਗਾਹ 'ਚ ਉੱਚੀ ਪਦਵੀ ਪ੍ਰਾਪਤ ਕਰੇਗਾ।"

ਮਿਹਰਾ ਨਾਮ ਦਾ ਇੱਕ ਸਿੱਖ ਬਿਆਸ ਦਰਿਆ ਦੇ ਨੇੜੇ ਬਕਾਲਾ ਨਾਮ ਦੇ ਨਗਰ ਵਿੱਚ ਰਹਿੰਦਾ ਸੀ। ਉਸਨੇ ਗੁਰੂ ਦੀ ਰਿਹਾਇਸ਼ ਲਈ ਇੱਕ ਭਵਨ ਬਣਵਾਇਆ ਤੇ ਗੁਰੂ ਨੂੰ ਸੱਦਾ ਪੱਤਰ ਦੇਣ ਲਈ ਅੰਮ੍ਰਿਤਸਰ ਗਿਆ। ਗੁਰੂ ਜੀ ਨੇ ਉਸ ਨਾਲ ਪੱਕਾ ਇਕਰਾਰ ਤਾਂ ਕੋਈ ਨਾ ਕੀਤਾ ਪਰ ਕਿਹਾ ਕਿ ਉਹ ਕਦੇ ਜ਼ਰੂਰ ਆਉਣਗੇ। ਮਿਹਰਾ ਫਿਰ ਗੁਰੂ ਜੀ ਦੀ ਮਾਤਾ ਕੋਲ ਇਸ ਉਮੀਦ ਨਾਲ ਗਿਆ ਕਿ ਉਹ ਗੁਰੂ ਨੂੰ ਮਨਾ ਕੇ ਸੱਦਾ ਪੱਤਰ ਪ੍ਰਵਾਨ ਕਰਵਾ ਦੇਣ ਤੇ ਕੋਈ ਪੱਕਾ ਇਕਰਾਰ ਵੀ ਲੈ ਦੇਣ। ਉਦੋਂ ਮਾਤਾ ਜੀ ਦੇ ਪੋਤਰੇ ਗੁਰਦਿੱਤੇ ਦਾ ਰਾਮੇ ਦੇ ਪੁੱਤਰੀ ਨੱਤੀ ਨਾਲ ਜਿਸ ਨੂੰ ਨਿਹਾਲੋ ਵੀ ਕਹਿੰਦੇ ਸਨ, ਵਿਆਹ ਦਾ ਮੌਕਾ ਸੀ ਤੇ ਉਹ ਬੇਨਤੀ ਸੁਣਨ ਦੇ ਰੌ ਵਿੱਚ ਸੀ। ਉਹਨੇ ਝੱਟਪੱਟ ਹੀ ਬਕਾਲਾ ਜਾਣ ਦੀ ਹਾਂ ਕਰ ਦਿੱਤੀ ਤੇ ਮਿਹਰੇ ਨੂੰ ਉਧਰ ਚਲੇ ਜਾਣ ਲਈ ਆਖ ਦਿੱਤਾ ਤੇ ਕਿਹਾ ਕਿ ਉਹ ਆਪਣੇ ਪੁੱਤਰ (ਗੁਰੂ ਹਰਿਗੋਬਿੰਦ) ਨੂੰ ਲੈਕੇ ਆ ਜਾਵੇਗੀ।

ਗੁਰੂ ਜੀ ਨੇ ਸੋਚ ਵਿਚਾਰਕੇ, ਮਾਤਾ ਦੀ ਆਗਿਆ ਮੰਨ ਲੈਣਾ ਵੀ ਠੀਕ ਸਮਝਿਆ ਤੇ ਉਹਦੀ ਬੇਨਤੀ ਨੂੰ ਪਰਵਾਨ ਕਰ ਲਿਆ। ਮਿਹਰੇ ਤੇ ਨਗਰ ਵਾਸੀਆਂ ਵੱਲੋਂ ਫਿਰ ਮੁਨਾਸਬ ਮੌਕੇ ਤੇ ਗੁਰੂ ਜੀ ਦਾ ਬੜੀ ਸ਼ਾਨ ਸ਼ੌਕਤ ਤੇ ਸਤਿਕਾਰ ਨਾਲ ਸੁਆਗਤ ਕੀਤਾ ਗਿਆ।

ਤਿੰਨ ਦਿਨਾਂ ਪਿੱਛੋਂ ਗੁਰੂ ਦੀ ਮਾਤਾ ਗੰਗਾ ਨੇ ਉਹਨਾਂ ਨੂੰ ਕਿਹਾ ਕਿ ਉਸਨੇ ਆਪਣੀਆਂ ਨੂੰਹਾਂ, ਪੋਤਰੇ ਦੇ ਪੋਤਰੀਆਂ ਵੇਖ ਲਈਆਂ ਹਨ, ਹੁਣ ਉਹਨਾਂ ਦੇ ਜਾਣ ਦਾ ਵੇਲਾ ਆ ਗਿਆ ਹੈ। ਉਸਨੇ ਇਹ ਵੀ ਕਿਹਾ ਕਿ ਉਹਦੀ ਹੁਣ ਧਰਤੀ ਤੇ ਪੂਰੀ ਹੋਣੋਂ ਰਹਿੰਦੀ ਕੋਈ ਇੱਛਾ ਨਹੀਂ ਹੈ ਤੇ ਉਹ ਹੁਣ ਆਪਣੇ ਪਤੀ ਦੇ ਚਰਨਾਂ 'ਚ ਜਾਕੇ ਨਿਵਾਸ ਕਰੇਗੀ। ਉਸਨੇ ਆਦੇਸ਼ ਦਿੱਤਾ ਕਿ ਗੁਰੂ ਅਰਜਨ ਦੇਵ ਜੀ ਦੀ ਦੇਹ ਲਾਹੌਰ ਨੇੜੇ ਰਾਵੀ ਵਿੱਚ ਰੋੜ੍ਹ ਦਿੱਤੀ ਗਈ ਸੀ, ਇਸ ਲਈ ਉਹਦੀ ਦੇਹ ਬਿਆਸ ਦਰਿਆ ਵਿੱਚ ਜਲ-ਪ੍ਰਵਾਹ ਕੀਤੀ ਜਾਵੇ। ਫਿਰ ਉਹ ਧਿਆਨ ਮਗਨ ਹੋਕੇ ਜਪੁਜੀ, ਸੁਖਮਨੀ, ਆਨੰਦ ਸਾਹਿਬ ਦਾ ਜਾਪ ਕਰਕੇ ਤੇ ਗੁਰੂ ਨਾਨਕ ਦੇਵ ਜੀ 'ਚ ਧਿਆਨ ਧਰਕੇ ਜੇਠ ਦੀ ਪਹਿਲੀ ਨੂੰ 1678 ਸੰਮਤ (1621 ਈ.) ਨੂੰ ਅੰਤਮ ਸਮਾਧੀ 'ਚ ਚਲੀ ਗਈ। ਚਾਰ ਸਿੱਖ ਉਹਦੀ ਮ੍ਰਿਤਕ ਦੇਹ ਨੂੰ ਬਿਆਸ ਦਰਿਆ ਵਿੱਚ ਗਲ-ਗਲ ਡੂੰਘੇ ਪਾਣੀ 'ਚ ਲੈ ਗਏ ਤੇ ਉੱਥੇ ਨਦੀ 'ਚ ਵਹਾ ਦਿੱਤਾ।

ਜਦੋਂ ਮਾਤਾ ਦੇ ਅਕਾਲ ਚਲਾਣੇ ਪਿਛੋਂ ਗੁਰੂ ਜੀ ਅੰਮ੍ਰਿਤਸਰ ਜਾਣ ਦੀ ਤਿਆਰ ਕਰ ਰਹੇ ਸਨ ਤਾਂ ਮਿਹਰੇ ਨੇ ਫਿਰ ਬਕਾਲੇ ਵਿੱਚ ਦਸਵੀਂ ਤੱਕ, ਜਦੋਂ ਕਿ ਪੁਰਾਤਨ ਰੀਤਾਂ ਅਨੁਸਾਰ ਪਗੜੀ ਦੀ ਰਸਮ ਤੇ ਮੱਥੇ ਟਿੱਕਾ ਲਾਉਣ ਦਾ ਸਮਾਗਮ ਕੀਤਾ ਜਾਂਦਾ ਹੈ, ਟਿਕੇ ਰਹਿਣ ਲਈ ਜ਼ੋਰ ਦਿੱਤਾ। ਗੁਰੂ ਜੀ ਨੇ ਉੱਤਰ ਦਿੱਤਾ, "ਇਸ ਥਾਂ ਤੇ ਨੌਵੇਂ ਗੁਰੂ ਨੂੰ ਗੁਰਿਆਈ ਦਾ ਟਿੱਕਾ ਲਾਇਆ ਜਾਵੇਗਾ। ਤੁਸੀਂ ਉਦੋਂ ਜੀਵਤ ਰਹੋਗੇ ਤੇ ਤੁਹਾਡੀ ਟਿੱਕਾ ਲੱਗਣ ਦੀ ਰਸਮ ਵੇਖਣ ਦੀ ਇੱਛਾ ਪੂਰੀ ਹੋਵੇਗੀ।"

ਗੁਰੂ ਜੀ ਦਸਵੀਂ ਦੀਆਂ ਰਸਮਾਂ ਪੂਰੀਆਂ ਹੋਣ ਦੀ ਉਡੀਕ ਕਰਨ ਤੋਂ ਬਿਨਾਂ ਹੀ ਅੰਮ੍ਰਿਤਸਰ ਚਲੇ ਗਏ। ਜਦੋਂ ਉਹਨਾਂ ਦੀਆਂ ਪਤਨੀਆਂ ਤੇ ਹੋਰ ਰਿਸ਼ਤੇਦਾਰਾਂ ਨੇ ਗੁਰੂ ਜੀ ਦੀ ਮਾਤਾ ਦੇ ਚਲਾਣੇ ਬਾਰੇ ਸੁਣਿਆ ਤਾਂ ਉਹਨਾਂ ਨੂੰ ਸੁਯੋਗ ਤੇ ਪਿਆਰ ਕਰਨ ਵਾਲੀ ਇਸਤਰੀ ਦੇ ਵਿਛੋੜੇ ਦਾ ਬੜਾ ਦੁੱਖ ਹੋਇਆ। ਉਹਨਾਂ ਕਿਹਾ, "ਜਦ ਤਕ ਉਹਨਾਂ ਦਾ ਸਾਡੇ ਸਿਰ ਤੇ ਹੱਥ ਸੀ, ਸਾਨੂੰ ਕੋਈ ਫ਼ਿਕਰ ਨਹੀਂ ਸੀ। ਹੁਣ ਸਾਨੂੰ ਕੌਣ ਸਲਾਹ ਮਸ਼ਵਰਾ ਤੇ ਧੀਰਜ ਦਿਆ ਕਰੇਗਾ?" ਗੁਰੂ ਜੀ ਨੇ ਲੋਕਾਂ ਨੂੰ ਧਰਵਾਸ ਦੇਣ ਲਈ ਗੁਰੂ ਨਾਨਕ ਸਾਹਿਬ ਦੀਆਂ ਉਚਾਰੀਆਂ ਹੋਈਆਂ 'ਅਲਾਹੁਣੀਆਂ' ਦੀ ਬਾਣੀ ਦਾ ਪਾਠ ਕੀਤਾ।

ਭਾਈ ਬੁੱਢਾ ਜਦੋਂ ਗੁਰੂ ਜੀ ਦੀ ਮਾਤਾ ਦੇ ਅਕਾਲ ਚਲਾਣੇ ਤੇ ਪ੍ਰਚਾਉਣੀ ਲਈ ਅੰਮ੍ਰਿਤਸਰ ਗਏ ਤਾਂ ਉਹਨਾਂ ਨੇ ਬੇਨਤੀ ਕੀਤੀ, "ਆਪ ਜੀ ਦੇ ਮਾਤਾ ਸਵਰਗ ਸਿਧਾਰ ਗਏ ਹਨ। ਮੈਂ ਦੇਖ ਰਿਹਾ ਹਾਂ ਕਿ ਆਪ ਹਥਿਆਰਬੰਧ ਹੋਕੇ ਯੁੱਧ ਦੀ ਤਿਆਰੀ ਕਰ ਰਹੇ ਹੋ। ਮੈਂ ਬੁੱਢਾ ਹੋ ਗਿਆ ਹਾਂ। ਮੈਂ ਪਹਿਲਾਂ ਵਾਂਗ ਤੰਦਰੁਸਤ ਵੀ ਨਹੀਂ ਹਾਂ। ਮੈਨੂੰ ਤਾਂ ਆਪਣੇ ਘਰ ਜੰਗਲ ਵਿੱਚ ਚਲੇ ਜਾਣਾ ਚਾਹੀਦਾ ਹੈ।" ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਮੈਂ ਤਾਂ

ਆਪ ਦੀ ਭਵਿੱਖਬਾਣੀ ਹੀ ਪੂਰੀ ਕਰ ਰਿਹਾ ਕਿ ਮੈਂ ਦੋ ਤਲਵਾਰ ਪਹਿਨਕੇ ਮੁਗ਼ਲਾਂ ਦਾ ਸਿਰ ਮਰੋੜਾਂ। ਆਪ ਨੂੰ ਆਪਣੀ ਇੱਛਾ ਨਾਲ ਜਾਣ ਤੇ ਰਹਿਣ ਦੀ ਖੁੱਲ੍ਹ ਹੈ।"

ਗੁਰੂ ਜੀ ਨੇ ਸਭ ਜੰਗੀ ਕਰਤਬਾਂ ਦਾ ਅਭਿਆਸ ਕੀਤਾ ਤੇ ਹਰ ਪ੍ਰਕਾਰ ਦੇ ਹਥਿਆਰ ਇਕੱਠੇ ਕੀਤੇ। ਉਹ ਸ਼ਿਕਾਰ ਖੇਡਦੇ, ਪੈਂਦੇ ਖ਼ਾਂ ਦੇ ਘੋਲ ਵੇਖਦੇ, ਕਦੇ-ਕਦੇ ਕੌਲਾਂ ਨੂੰ ਰੂਹਾਨੀ ਤਸਕੀਨ ਦੇਣ ਲਈ ਵੀ ਜਾਂਦੇ।

**ਤੇਗ਼ ਬਹਾਦਰ ਦਾ ਜਨਮ**—ਇੱਕ ਹੋਰ ਪੁੱਤਰ ਨੇ ਵੈਸਾਖ ਵਦੀ ਪੰਜਵੀਂ ਨੂੰ ਸੰਮਤ 1679 ਈ. 1622 ਨਾਨਕੀ ਦੀ ਕੁੱਖ 'ਚੋਂ ਜਨਮ ਲਿਆ ਜਿਸਦਾ ਨਾਮ ਤੇਗ਼ ਬਹਾਦਰ ਰੱਖਿਆ ਗਿਆ। ਉਹਦੇ ਜਨਮ ਬਾਰੇ ਭਵਿੱਖਬਾਣੀ ਕੀਤੀ ਗਈ ਸੀ ਕਿ ਉਹ ਆਪਣਾ ਮਨ ਸਾਧੇਗਾ, ਆਪਣੇ ਮਨੋਵੇਗ ਤੇ ਰੋਕ ਲਾ ਰੱਖੇਗਾ ਤੇ ਉਹਦੇ ਘਰ ਸ਼ਸਤਰ-ਧਾਰੀ ਯੋਧਾ ਪੁਤੱਰ ਪੈਦਾ ਹੋਵੇਗਾ ਜੋ ਗਿੱਦੜਾਂ ਨੂੰ ਸ਼ੇਰ ਤੇ ਚਿੜੀਆਂ ਨੂੰ ਬਾਜ਼ ਬਣਾਏਗਾ।

**ਗੁਰਮੁਖ ਦੀ ਕਹਾਣੀ**—ਗੁਰਮੁਖ ਨਾਮ ਦਾ ਇੱਕ ਸਿੱਖ ਸੀ ਜੋ ਇੱਕ ਸ਼ਰਧਾਵਾਨ ਪਤਨੀ ਨੂੰ ਵਿਆਹਿਆ ਹੋਇਆ ਸੀ। ਉਹ ਹਰ ਪੱਖੋਂ ਖ਼ੁਸ਼ ਸਨ ਪਰ ਉਹਨਾਂ ਦੇ ਕੋਈ ਪੁੱਤਰ ਨਹੀਂ ਸੀ। ਉਹਨਾਂ ਨੇ ਸਿੱਖਾਂ ਪਾਸ ਬੇਨਤੀ ਕੀਤੀ ਕਿ ਉਹ ਉਹਨਾਂ ਲਈ ਅਰਦਾਸ ਕਰਨ ਤਾਂ ਜੋ ਉਹਨਾਂ ਦੀ ਇੱਛਾ ਪੂਰੀ ਹੋਵੇ। ਉਹਨਾਂ ਨੂੰ ਸਲਾਹ ਦਿੱਤੀ ਗਈ ਕਿ ਸਿੱਖਾਂ ਦੀ ਸੇਵਾ ਵਿੱਚ ਲੱਗ ਜਾਣ ਤੇ ਉਹ ਉਸੇ ਤਰ੍ਹਾਂ ਕਰਦੇ ਰਹੇ। ਸਿੱਟਾ ਹੋਇਆ ਕਿ ਸਮਾਂ ਪੇਕੇ ਉਹਨਾਂ ਦੇ ਘਰ ਪੁੱਤਰ ਨੇ ਜਨਮ ਲਿਆ। ਜਦ ਉਹ ਦਸ ਸਾਲ ਦਾ ਹੋਇਆ ਤਾਂ ਉਹਦੇ ਮਾਂ-ਪਿਉ ਥੋੜ੍ਹੀ-ਥੋੜ੍ਹੀ ਵਿੱਥ ਤੇ ਅਕਾਲ ਚਲਾਣਾ ਕਰ ਗਏ। ਪੁੱਤਰ ਨੂੰ ਬਿਨਾਂ ਕੋਈ ਕਿੱਤਾ ਜਾਂ ਵਪਾਰ ਦੀ ਸਿਖਲਾਈ ਦਿੱਤਿਆਂ ਪਾਲਿਆ ਗਿਆ ਤੇ ਉਸ ਨੂੰ ਆਪਣਾ ਗੁਜ਼ਾਰਾ ਕਰਨ ਲਈ ਘਰੇਲੂ ਜਾਇਦਾਦ ਵੇਚਣੀ ਪਈ। ਜੇ ਕਿਸੇ ਨੇ ਉਹਦਾ ਦੇਣਾ ਸੀ ਕਿਸੇ ਦਿੱਤਾ ਨਾ, ਤੇ ਜੇ ਉਸਨੇ ਕਿਸੇ ਦਾ ਦੇਣਾ ਸੀ ਤਾਂ ਉਸ ਨੂੰ ਅਸਲ ਨਾਲੋਂ ਸਮੇਂ ਸਿਰ ਲੇਖਾ ਸਾਫ ਨਾ ਕਰਨ ਕਰਕੇ ਦੁੱਗਣੀ ਤਿੱਗਣੀ ਰਕਮ ਦੇਣੀ ਪਈ ਤੇ ਘਰ ਅਤੇ ਚੱਲ ਵਸਤੂਆਂ ਗਹਿਣੇ ਕਰਨੀਆਂ ਪਈਆਂ। ਅੰਤ ਇਹ ਹਾਲ ਹੋ ਗਿਆ ਕਿ ਉਸ ਕੋਲ ਇੱਕ ਕੌਡੀ ਤੋਂ ਬਿਨਾਂ ਕੋਈ ਘਰ ਘਾਟ ਜਾਂ ਜਾਇਦਾਦ ਨਾ ਰਹੀ। ਉਹ ਕੌਡੀ ਲੈਕੇ ਮੰਡੀ ਚਲਾ ਗਿਆ ਪਰ ਕੋਈ ਉਸ ਬਦਲੇ ਉਸ ਨੂੰ ਭੋਜਨ ਨਾ ਦੇਵੇ। ਭੁੱਖ ਨਾਲ ਉਹਦਾ ਬੁਰਾ ਹਾਲ ਹੋ ਰਿਹਾ ਸੀ ਤੇ ਫ਼ਿਰ ਉਸਨੇ ਰੋਣਾ ਕੁਰਲਾਉਣਾ ਸ਼ੁਰੂ ਕਰ ਦਿੱਤਾ । "ਮੈਨੂੰ ਮੇਰੇ ਮਾਤਾ-ਪਿਤਾ ਕਿਤਨਾ ਪਿਆਰ ਕਰਦੇ ਸਨ ਪਰ ਉਹਨਾਂ ਮੈਨੂੰ ਕੋਈ ਸਿੱਖਿਆ ਨਾ ਦਿੱਤੀ। ਹੁਣ ਮੈਂ ਰੋਜ਼ੀ-ਰੋਟੀ ਕਿਵੇਂ ਕਮਾਵਾਂ ?" ਜਦੋਂ ਉਹ ਇੰਝ ਗਿਲੇ-ਸ਼ਿਕਵੇ ਕਰ ਰਿਹਾ ਸੀ ਤਾਂ ਸਿੱਖਾਂ ਦਾ ਇੱਕ ਜੱਥਾ ਸ਼ਬਦ ਗਾਉਂਦਾ ਕੋਲੋਂ ਲੰਘ ਰਿਹਾ ਸੀ। ਉਹਨਾਂ ਵਿੱਚੋਂ ਕਿਸੇ ਇੱਕ ਨੇ ਉਹਦੇ ਨਿਰਾਸ਼ ਖਲੋਣ ਦਾ ਕਾਰਣ ਪ੍ਰੌਛਿਆ। ਜਦ ਉਹ ਆਪਣੀ ਵਿਥਿਆ ਸੁਣਾ ਚੁੱਕਿਆ ਤਾਂ ਉਸ ਨੂੰ ਜੱਥੇ ਨਾਲ ਅੰਮ੍ਰਿਤਸਰ ਜਾਕੇ ਗੁਰੂ ਜੀ ਦੀ ਸ਼ਰਣ 'ਚ ਜਾਣ ਲਈ ਜ਼ੋਰ ਦਿੱਤਾ ਗਿਆ। ਉਸ ਨੂੰ ਕਿਹਾ ਗਿਆ ਕਿ ਗੁਰੂ ਦੇ ਲੰਗਰ ਵਿੱਚੋਂ ਉਸ ਨੂੰ ਭੋਜਨ ਮਿਲੇਗਾ ਕਿਉਂਕਿ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

*ਖਾਤ ਖਰਚਤ ਨਿਬਹਤ ਰਹੈ ਗੁਰ ਸ਼ਬਦੁ ਅਖੁਟ॥*
*ਪੂਰਨ ਭਈ ਸਮਗਰੀ ਕਬਹੂ ਨਹੀਂ ਤੂਟ॥ ੧॥*

*(ਰਾਗੁ ਬਿਲਾਵਲੁ ਮਹਲਾ ੫, ਆਦਿ ਗ੍ਰੰਥ, ਪੰ: ੮੧੬)*

ਰੋਜ਼ਗੁਜ਼ਾਰ ਦੇ ਪ੍ਰਬੰਧ ਤੋਂ ਬਿਨਾਂ ਨੌਜੁਆਨ ਨੂੰ ਗੁਰੂ ਜੀ ਦੇ ਦਰਸ਼ਨਾਂ ਨਾਲ ਆਤਮਕ ਲਾਭ ਵੀ ਮਿਲੇਗਾ। ਉਹ ਸਿੱਖਾਂ ਨਾਲ ਤੁਰ ਪਿਆ ਤੇ ਰਾਹ ਵਿੱਚ ਉਹਨਾਂ ਲਈ ਨਿੱਕੇ ਮੋਟੇ ਕੰਮ ਕਰਦਾ ਗਿਆ। ਜਦੋਂ ਉਸ ਨੂੰ ਕੋਈ ਕੰਮ ਨਾ ਹੁੰਦਾ ਉਹ ਗੁਰ-ਸ਼ਬਦ ਯਾਦ ਕਰਦਾ ਰਹਿੰਦਾ। ਉਹ ਇਸ ਤਰ੍ਹਾਂ ਭਗਤੀ ਵਿੱਚ ਲੀਨ ਹੋ ਗਿਆ ਕਿ ਇੱਕ ਵਾਰ ਉਹ ਜੱਥੇ ਨਾਲੋਂ ਹੀ ਵਿਛੜ ਗਿਆ। ਉਸ ਨੂੰ ਇੱਕ ਪਠਾਣ ਸਿਪਾਹੀ ਨੇ ਭਟਕਦਿਆਂ ਵੇਖਿਆ ਤਾਂ ਉਸ ਨੂੰ ਆਪਣਾ ਸਾਮਾਨ ਉਠਾਉਣ ਲਈ ਜ਼ੋਰ ਦਿੱਤਾ। ਮੁਸਲਮਾਨੀ ਰਾਜ ਸੀ ਤੇ ਕਿਸੇ 'ਚ ਇਤਨਾ ਸਾਹਸ ਕਿੱਥੇ ਕਿ ਉਸ ਨੂੰ ਖਲਾਸੀ ਦੁਆਵੇ ? ਉਹ ਆਪਣੀ ਕਿਸਮਤ ਤੇ ਝੂਰ ਹੀ ਰਿਹਾ ਸੀ ਕਿ ਉਹ ਸਿੱਖਾਂ ਤੋਂ ਕਿਉਂ ਨਿੱਖੜ ਗਿਆ ਜਿਸ ਲਈ ਉਸ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਵਿੱਚ ਦੇਰੀ ਹੋ ਗਈ ਤਾਂ ਅਚਣਚੇਤ ਹੀ ਉਸ ਨੂੰ ਇੱਕ ਮਸੰਦ ਮਿਲ ਪਿਆ। ਉਸ ਨੂੰ ਨਮਸਕਾਰ ਕਰਕੇ ਉਸਨੇ ਕੌਡੀ ਮਸੰਦ ਦੀ ਭੇਟਾ ਕਰਦਿਆਂ ਬੇਨਤੀ ਕੀਤੀ ਕਿ ਉਹ ਇਹ ਗੁਰੂ ਜੀ ਨੂੰ ਭੇਟਾ ਕਰ ਦੇਵੇ ਤੇ ਬੇਨਤੀ ਕੀਤੀ ਕਿ ਉਹ ਭਟਕ ਰਹੇ ਦੁੱਖੀ ਸਿੱਖ ਨੂੰ ਦਰਸ਼ਨ ਦੇਵੇ । ਮਸੰਦ ਨੇ ਕੌਡੀ ਲਈ ਗੁਰਮੁੱਖ ਦੇ ਪੁੱਤਰ ਨੂੰ ਅਸੀਸ ਦਿੱਤੀ ਤੇ ਆਪਣੇ ਰਾਹੇ ਤੁਰ ਗਿਆ।

ਉਹ ਜੁਆਨ ਤੇ ਪਠਾਨ ਤਦ ਤੱਕ ਤੁਰਦੇ ਗਏ ਜਦ ਤੱਕ ਉਹਨਾਂ ਨੂੰ ਗਰਮੀ ਤੇ ਸਫਰ ਨੇ ਚਕਨਾਚੂਰ ਨ ਕਰ ਦਿੱਤਾ। ਪਠਾਨ ਨੇ ਇੱਕ ਦਰੱਖ਼ਤਾਂ ਦਾ ਝੁੰਡ ਤੇ ਉਸਦੇ ਨੇੜੇ ਇੱਕ ਖੂਹ ਵੇਖਿਆ ਜਿੱਥੇ ਉਹ ਆਰਾਮ ਕਰਨ ਲਈ ਤੇ ਪਿਆਸ ਬੁਝਾਉਣ ਲਈ ਠਹਿਰ ਗਿਆ। ਜਿਉਂ ਹੀ ਉਹ ਖੂਹ ਦੀ ਮਣ ਤੇ ਖੜਾ ਸੀ ਤਾਂ ਖੂਹ ਦੀ ਮਣ 'ਚੋਂ ਇੱਟਾਂ ਡਿੱਗ ਪਈਆਂ ਤੇ ਉਹ ਵੀ ਮਨਾਂ ਮੂੰਹੀ-ਇੱਟਾਂ ਦੇ ਬੋਝ ਨਾਲ ਖੂਹ ਵਿੱਚ ਹੀ ਡਿੱਗ ਪਿਆ। ਇਹ ਇੱਕ ਤਰ੍ਹਾਂ ਨਾਲ ਇੱਕ ਸ਼ਰਧਾਲੂ ਸਿੱਖ ਨਾਲ ਜ਼ੁਲਮ ਕਰਨ ਤੇ ਉਸ ਨੂੰ ਬਹੁਤ ਜ਼ਿਆਦਾ ਕਸ਼ਟ ਦੇਣ ਬਦਲੇ ਜਿਵੇਂ ਖ਼ੁਦਾਈ ਕਰੋਪ ਸੀ। ਗੁਰਮੁਖ ਦਾ ਪੁੱਤਰ ਸੋਚ-ਵਿਚਾਰ ਕਰਨ ਲੱਗਾ ਕਿ ਉਹ ਪਠਾਨ ਦੇ ਸਮਾਨ ਦਾ ਕੀ ਕਰੇ ? ਉਸ ਨੂੰ ਉਹਦੇ ਨਾਮ ਤੇ ਟਿਕਾਣੇ ਦੀ ਵੀ ਕੋਈ ਜਾਣਕਾਰੀ ਨਹੀਂ ਸੀ। ਉਸਨੇ ਫ਼ੈਸਲਾ ਕੀਤਾ ਕਿ ਇਹ ਸਾਮਾਨ ਤਾਂ ਉਹਦੇ ਲਈ ਰੱਬੀ ਸੁਗਾਤ ਹੈ। ਉਸਨੇ ਗੰਢੜੀ ਖੋਲ੍ਹੀ ਤੇ ਉਹਦੇ 'ਚੋਂ ਉਸ ਨੂੰ ਵਸਤਰ, ਗਹਿਣੇ ਤੇ ਇੱਕ ਹਜ਼ਾਰ ਸੋਨੇ ਦੀ ਮੁਹਰ ਮਿਲੀ। ਉਸਨੇ ਸਾਰਾ ਸਾਮਾਨ ਪਹਿਲਾਂ ਵਾਂਗ ਹੀ ਬੰਨ੍ਹ ਲਿਆ ਤੇ ਪਠਾਨ ਦੇ ਘੋੜੇ ਤੇ ਰੱਖਕੇ ਅੰਮ੍ਰਿਤਸਰ ਲਈ ਤੁਰ ਪਿਆ। ਜਦ ਰਾਤ ਪਈ ਤਾਂ ਉਸਨੇ ਰਾਤ ਕੱਟਣ ਲਈ ਟਿਕਾਣਾ ਪੁੱਛਿਆ ਤਾਂ ਉਸ ਨੂੰ ਇੱਕ ਹਿੰਦੂ ਦੇ ਘਰ ਵੱਲ ਤੋਰ ਦਿੱਤਾ ਗਿਆ। ਹਿੰਦੂ ਪ੍ਰਦੇਸ ਗਿਆ ਸੀ ਤੇ ਉਹਦੀ ਪਤਨੀ ਹੀ ਪਿੱਛੇ ਘਰ ਵਿੱਚ ਸੀ। ਅਤਿਥੀ ਨੇ ਉਸ ਨੂੰ ਇੱਕ ਰੁਪਿਆ ਦਿੱਤਾ ਤੇ ਦੋ ਰੋਟੀਆਂ ਪਕਾ ਕੇ ਦੇਣ ਦੀ ਬੇਨਤੀ ਕੀਤੀ। ਉਸਨੇ ਰੁਪਿਆ ਲੈ ਲਿਆ, ਉਹਦਾ ਸਾਮਾਨ ਵੇਖਕੇ ਝੱਟਪੱਟ ਹੀ ਉਸ ਨੇ ਜੋ ਉਹ ਲੈਕੇ ਜਾ ਰਿਹਾ ਸੀ ਉਸ ਤੋਂ ਵੰਚਿਤ ਕਰਨ ਦਾ ਫ਼ੈਸਲਾ ਕਰ ਲਿਆ। ਉਸਨੇ ਉਸ ਨੂੰ ਡਿਉਢੀ ਜਾਂ ਦਾਲਾਨ 'ਚ ਪਾ ਦਿੱਤਾ, ਘੋੜਾ ਬੰਨ੍ਹਵਾ ਦਿੱਤਾ ਤੇ ਉਹਦੇ ਲਈ ਖਾਣਾ ਤਿਆਰ ਕੀਤਾ ਤੇ ਉਹਦੇ ਵਿੱਚ ਨਸ਼ੀਲੀ ਦੁਆਈ ਮਿਲਾ ਦਿੱਤੀ ਤੇ ਉਸ ਨੂੰ ਪਰੋਸ ਦਿੱਤੀ । ਉਸਨੇ ਬੁਰਕੀ ਤੋੜੀ ਤੇ 'ਵਾਹਿਗੁਰੂ' ਕਹਿ ਕੇ ਮੂੰਹ ਵਿੱਚ ਪਾ ਲਈ। ਜਿਵੇਂ ਭੱਟ ਨੇ ਗੁਰੂ ਅਮਰਦਾਸ ਦੀ ਸਿਫ਼ਤ ਸਲਾਹ ਵਿੱਚ ਕਹੇ ਸ਼ਬਦਾਂ 'ਚੋਂ ਇੱਕ ਵਿੱਚ ਕਿਹਾ ਹੈ ਕਿ ਗੁਰੂ ਜੀ ਦਾ ਨਾਮ

ਲੈਂਦਿਆਂ ਹੀ ਜ਼ਹਿਰ ਅੰਮ੍ਰਿਤ ਬਣ ਗਿਆ। ਘਰ ਦੀ ਮਾਲਕਣ ਹਰ ਅੱਧੇ ਘੰਟੇ ਪਿੱਛੋਂ ਅਤਿਥੀ ਨੂੰ ਬੁਲਾ-ਬੁਲਾ ਵੇਖਦੀ ਰਹੀ ਪਰ ਉਸ ਨੂੰ ਠੀਕ-ਠਾਕ ਬੋਲਦਾ ਸੁਣਕੇ ਹੈਰਾਨ ਰਹਿ ਗਈ। ਸੌਣ ਤੋਂ ਪਹਿਲਾਂ ਉਸਨੇ ਬੜੀ ਸ਼ਰਧਾ ਨਾਲ 'ਕੀਰਤਨ ਸੋਹਿਲਾ' ਦਾ ਪਾਠ ਕੀਤਾ।

ਆਪਣੀ ਇਸ ਕੋਸ਼ਿਸ਼ 'ਚ ਅਸਫ਼ਲ ਹੋਣ ਤੇ, ਘਰ ਦੀ ਮਾਲਕਣ ਨੇ ਇੱਕ ਹੋਰ ਵਿਉਂਤ ਬਣਾਈ ਤਾਂ ਜੋ ਉਹ ਅਤਿਥੀ ਨੂੰ ਲੁੱਟ ਸਕੇ। ਉਸਨੇ ਰਾਖੀ ਦਾ ਬਹਾਨਾ ਕਰਕੇ ਉਸ ਨੂੰ ਮਨਾ ਲਿਆ ਕਿ ਘੋੜੇ ਕੋਲ ਜਾ ਸੌਂਵੇਂ ਤੇ ਕਾਠੀ ਖੁਰਜੀਆਂ ਤੇ ਗਠੜੀ ਉਹਦੇ ਕੋਲ ਪਈ ਰਹਿਣ ਦੇਵੇ। ਉਸਨੇ ਇਹ ਵੀ ਕਿਹਾ ਕਿ ਜੇ ਕੋਈ ਚੀਜ਼ ਚੋਰੀ ਹੋ ਗਈ ਤਾਂ ਉਸਦੀ ਹੀ ਬਦਨਾਮੀ ਹੋਵੇਗੀ, ਇਸੇ ਲਈ ਉਸ ਨੂੰ ਆਪਣਾ ਤੇ ਉਹਦਾ ਇਤਨਾ ਫ਼ਿਕਰ ਹੈ। ਜਦੋਂ ਸਿੱਖ ਦਾ ਸਾਰਾ ਮਾਲ ਉਹਦੇ ਕਬਜ਼ੇ ਵਿੱਚ ਆ ਗਿਆ ਤਾਂ ਉਹ ਇੱਕ ਚੋਰ ਕੋਲ ਗਈ ਜੋ ਉਸਦਾ ਪ੍ਰੇਮੀ ਸੀ ਤੇ ਉਸ ਨੂੰ ਕਿਹਾ ਕਿ ਉਹ ਆਕੇ ਉਸ ਆਦਮੀ ਨੂੰ ਮਾਰ ਦੇਵੇ ਜੋ ਉਹਦੇ ਦਾਲਾਨ ਵਿੱਚ ਪਿਆ ਹੈ। ਉਸਨੇ ਕਿਹਾ, "ਉਹ ਮੇਰਾ ਵੈਰੀ ਹੈ ਤੇ ਉਸ ਨੂੰ ਮਾਰਨਾ ਠੀਕ ਹੈ। ਮੈਂ ਤੇਰਾ ਅਹਿਸਾਨ ਕਦੇ ਨਹੀਂ ਭੁਲਾਵਾਂਗੀ ਤੇ ਮੈਂ ਤੈਨੂੰ ਇਸਦਾ ਕਾਫ਼ੀ ਇਨਾਮ ਵੀ ਦੇਵਾਂਗੀ।" ਚੋਰ ਤੋਂ ਇਕਰਾਰ ਲੈਕੇ ਉਹ ਆਪਣੇ ਘਰ ਆ ਗਈ ਤੇ ਸੌਂ ਗਈ। ਅਚਣਚੇਤ ਉਸ ਰਾਤ ਉਹਦਾ ਪਤੀ ਘਰ ਆ ਗਿਆ। ਡਿਉਢੀ 'ਚ ਵੜਦਿਆਂ ਹੀ ਪ੍ਰਦੇਸੀ ਨੂੰ ਵੇਖਕੇ ਉਸਨੇ ਪੁੱਛਿਆ ਕਿ ਉਹ ਕੌਣ ਹੈ ਤੇ ਕਿਸ ਕੰਮ ਆਇਆ ਹੈ ? ਗੁਰਮੁਖ ਦੇ ਪੁੱਤਰ ਨੇ ਉਸ ਨੂੰ ਆਪਣੇ ਬਾਰੇ ਦੱਸ ਦਿੱਤਾ। ਘਰ ਦਾ ਮਾਲਕ ਜੋ ਦਇਆਲੂ ਤੇ ਵਿਚਾਰਵਾਨ ਸੀ, ਉਸ ਨੂੰ ਘਰ ਦੇ ਅੰਦਰ ਲੈ ਗਿਆ ਤਾਂ ਜੋ ਉਸ ਦੀ ਚੰਗੀ ਤਰ੍ਹਾਂ ਪ੍ਰਾਹੁਣਚਾਰੀ ਹੋ ਸਕੇ ਤੇ ਆਪ ਡਿਉਢੀ 'ਚ ਸੌਂ ਗਿਆ। ਰਾਤ ਮੁੱਕਣ ਸਮੇਂ ਚੋਰ ਆਇਆ ਤੇ ਉਸ ਨੇ ਘਰ ਦੇ ਮਾਲਕ ਨੂੰ ਪ੍ਰਦੇਸੀ ਅਤਿਥੀ ਸਮਝਕੇ ਮਾਰ ਦਿੱਤਾ ਤੇ ਆਪ ਭੱਜ ਗਿਆ। ਸਵੇਰੇ ਪਤਾ ਲੱਗਾ ਕਿ ਹੁਣੇ-ਹੁਣੇ ਆਇਆ ਘਰ ਦਾ ਮਾਲਕ ਮਾਰਿਆ ਗਿਆ ਹੈ ਨਾ ਕਿ ਸਿੱਖ ਮੁਸਾਫ਼ਿਰ। ਮਕਤੂਲ ਦੀ ਪਤਨੀ ਰੋਣ ਕੁਰਲਾਉਣ ਲੱਗੀ। ਉਹਦਾ ਪਤੀ ਮਾਰਿਆ ਗਿਆ ਸੀ ਤੇ ਉਸਨੇ ਹੁਣ ਆਪ ਨੂੰ ਭਾਰਤੀ ਵਿਧਵਾ ਦੀ ਦੁਖਦਾਈ ਅਵਸਥਾ ਵਿੱਚ ਵੇਖਿਆ।

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧॥*
*ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ॥*
*ਰਾਮ ਨਾਮੁ ਅਉਖਧੁ ਦੀਆ ਏਕਾ ਲਿਵਲਾਈ॥੧॥ ਰਹਾਉ॥*
*ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ॥*
*ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ॥੨॥*

*(ਰਾਮ ਬਿਲਾਵਲ, ਆਦਿ ਗ੍ਰੰਥ. ਪੰ: ੮੧੯)*

ਗੁਰੂ ਜੀ ਦੇ ਦਰਬਾਰ ਵਿੱਚ ਮਸੰਦ ਸਾਧਾਰਨ ਤੌਰ ਤੇ ਸਿੱਖਾਂ ਦੀਆਂ ਭੇਟਾਵਾਂ ਲੈਕੇ ਆਉਂਦੇ ਸਨ ਤੇ ਉਹ ਅਰਦਾਸੀਏ ਦੇ ਸਪੁਰਦ ਕਰ ਦਿੰਦੇ ਸਨ। ਉਹ ਭੇਟਾ ਕਰਨ ਵਾਲੇ ਦਾ ਨਾਮ ਤੇ ਭੇਟ ਕੀਤੀ ਵਸਤੂ ਦਾ ਨਾਮ ਸਰੂਪ ਦੱਸਕੇ ਗੁਰੂ ਦੇ ਅੱਗੇ ਰੱਖ ਦਿੰਦਾ। ਜਦੋਂ

ਉਸਨੇ ਗੁਰਮੁਖ ਦੇ ਪੁੱਤਰ ਦੀ ਕੌਡੀ ਰੱਖੀ ਤਾਂ ਗੁਰੂ ਜੀ ਨੇ ਕਿਹਾ, "ਉਸਨੇ ਇੱਕ ਕੌਡੀ ਪੂਰਨ ਸ਼ਰਧਾ ਨਾਲ ਭੇਜੀ ਹੈ ਤੇ ਪ੍ਰਮਾਤਮਾ ਨੇ ਉਸ ਨੂੰ ਇਹਦਾ ਹਜ਼ਾਰ ਗੁਣਾਂ ਫਲ ਦਿੱਤਾ ਹੈ। ਹੁਣ ਉਹ ਇੱਧਰ ਹੀ ਆ ਰਿਹਾ ਹੈ।"

ਜਦੋਂ ਗੁਰੂ ਜੀ ਬੋਲ ਰਹੇ ਸਨ ਤਾਂ ਉਹ ਮਸੰਦ ਜੋ ਕੌਡੀ ਲਿਆਇਆ ਸੀ ਹੈਰਾਨ ਹੋਇਆ ਸੋਚ ਰਿਹਾ ਸੀ ਕਿ ਪਠਾਨ ਨੇ ਆਪਣੇ ਕਾਬੂ ਕੀਤੇ ਭਾਰ ਢੋਣ ਵਾਲੇ ਨੂੰ ਕਿਵੇਂ ਛੱਡਿਆ ਹੋਏਗਾ, ਉਦੋਂ ਹੀ ਸਿੱਖ ਉਥੇ ਪਹੁੰਚ ਗਿਆ ਤੇ ਗੁਰੂ ਜੀ ਕੋਲ ਆ ਕੇ ਕਹਿਣ ਲੱਗਾ, "ਹੇ ਸੱਚੇ ਪਾਤਸ਼ਾਹ, ਇਹ ਘੋੜਾ, ਇਹ ਸ਼ਸਤਰ, ਕਪੜੇ ਤੇ ਸੋਨੇ ਦੀਆਂ ਮੋਹਰਾਂ ਸਭ ਆਪਦੀਆਂ ਹਨ। ਤੁਸਾਂ ਹੀ ਮੇਰੀ ਪਠਾਨ ਦੇ ਜ਼ੁਲਮ ਤੋਂ, ਤੇ ਚੋਰ ਦੀ ਤਲਵਾਰ ਤੋਂ ਰੱਖਿਆ ਕੀਤੀ ਹੈ। ਹੁਣ ਆਪ ਨੇ ਦਰਸ਼ਨ ਦੇਕੇ ਅੰਮ੍ਰਿਤ ਸਰੋਵਰ ਵਿੱਚ ਇਸ਼ਨਾਨ ਕਰ ਲੈਣ ਦੀ ਕ੍ਰਿਪਾਲਤਾ ਕੀਤੀ ਹੈ।"

ਗੁਰੂ ਜੀ ਨੇ ਉੱਤਰ ਦਿੰਦਿਆ ਕਿਹਾ, "ਤੂੰ ਸ਼ਰਧਾ ਨਾਲ ਕੌਡੀ ਭੇਟਾ ਕੀਤੀ ਹੈ ਤੇ ਗੁਰੂ ਨਾਨਕ ਦੇਵ ਜੀ ਨੇ ਤੈਨੂੰ ਖ਼ਜ਼ਾਨਾ ਬਖ਼ਸ਼ ਦਿੱਤਾ ਹੈ। ਘੋੜਾ, ਸ਼ਸਤਰ ਤੇ ਰੁਪਏ ਸਭ ਤੇਰੇ ਹਨ।" ਗੁਰੂ ਜੀ ਨੇ ਉਸ ਨੂੰ ਉਸ ਧਨ ਨਾਲ ਵਪਾਰ ਕਰਨ ਤੇ ਹੱਕ ਹਲਾਲ ਦੀ ਕਿਰਤ ਕਰਨ ਤੇ ਲਾਭ 'ਚੋਂ ਸਿੱਖਾਂ ਦੇ ਭਲੇ ਲਈ ਦਸਵੰਧ ਦੇਣ ਲਈ ਤੇ ਪਹਿਲਾਂ ਵਾਂਗ ਹੀ ਧਾਰਮਕ ਕਾਰਜ ਕਰਦੇ ਰਹਿਣ ਲਈ ਆਖਿਆ। ਦੁਸ਼ਟ ਇਸਤਰੀ ਜੋ ਆਪਣੇ ਪਤੀ ਦੀ ਮੌਤ ਲਈ ਜ਼ਿੰਮੇਂਵਾਰ ਸੀ, ਦੇ ਬਾਰੇ ਕਿਸੇ ਕਵੀ ਨੇ ਇੰਝ ਲਿਖਿਆ ਹੈ :

"ਜਿਵੇਂ ਸੂਮ ਦਾ ਧਨ ਬਿਨਾਂ ਪੁੰਨ ਦਾਨ ਫਲਦਾ ਫੁੱਲਦਾ ਨਹੀਂ, ਜਿਵੇਂ ਘਮੰਡੀ ਦੀ ਵਿਦਵਤਾ ਸੰਸਾਰ ਲਈ ਹਿਤਕਾਰੀ ਨਹੀਂ, ਜਿਵੇਂ ਸਿਆਣਪ ਤੋਂ ਬਿਨਾਂ ਸੁੰਦਰਤਾ ਤੇ ਉਹ ਸੂਝ ਜੋ ਪ੍ਰਮਾਤਮਾ ਦੀ ਭਗਤੀ ਤੋਂ ਸੱਖਣੀ ਹੈ ਸਰਾਪੀ ਹੋਈ ਹੁੰਦੀ ਹੈ, ਤੇ ਉਹ ਹੱਥ ਸਰਾਪਿਆ ਹੁੰਦਾ ਹੈ ਜੋ ਉਹਦੇ ਭਗਤਾਂ ਦੀ ਸੇਵਾ ਨਹੀਂ ਕਰਦਾ, ਜਿਵੇਂ ਉਹ ਕੰਨ ਮੰਦ ਭਾਗੇ ਹਨ ਜੋ ਰੱਬ ਦਾ ਨਾਮ ਸ੍ਰਵਣ ਨਹੀਂ ਕਰਦੇ ਤੇ ਜਿਵੇਂ ਉਹ ਰਾਜਾ ਵੀ ਬਦ ਕਿਸਮਤ ਹੁੰਦਾ ਹੈ ਜਿਸਦਾ ਮੰਤਰੀ ਦੁਸ਼ਟ ਹੋਵੇ ਜਿਵੇਂ ਸੰਤ ਸੰਗਤਿ ਤੋਂ ਬਿਨਾਂ ਮਨੁੱਖੀ ਜੀਵਨ ਹੈ ਤਿਵੇਂ ਹੀ ਪਤੀ ਤੋਂ ਬਿਨਾਂ ਪਤਨੀ ਦੀ ਜ਼ਿੰਦਗੀ ਸਰਾਪੀ ਫਿਟਕਾਰੀ ਹੁੰਦੀ ਹੈ।"

ਅਤੇ ਉਸ ਸਿੱਖ ਬਾਰੇ ਜਿਸਨੇ ਕੌਡੀ ਗੁਰੂ ਜੀ ਦੀ ਭੇਟਾ ਕੀਤੀ, ਭਾਈ ਗੁਰਦਾਸ ਨੇ ਕਬਿੱਤ ਉਚਾਰਣ ਕੀਤਾ ਹੈ :

"ਜੋ ਸਿੱਖ ਇੱਕ ਕਦਮ ਰੱਖਿਆ ਲਈ ਗੁਰੂ ਵੱਲ ਵਧਾਵੇ ਤਾਂ ਗੁਰੂ ਲੱਖਾਂ ਕਦਮ ਅੱਗੇ ਹੋ ਕੇ ਮਿਲਦਾ ਹੈ। ਸੱਚਾ ਪਾਤਸ਼ਾਹ ਸਦਾ ਉਸ ਨੂੰ ਪਿਆਰ ਨਾਲ ਯਾਦ ਕਰਦਾ ਹੈ ਜੋ ਗੁਰੂ ਦੀ ਸਿੱਖਿਆ ਦਾ ਇੱਕ ਅੰਸ਼ ਵੀ ਇੱਕ ਵਾਰ ਚਿਤਵਦਾ ਹੈ। ਜੋ ਗੁਰੂ ਨੂੰ ਇੱਕ ਕੌਡੀ ਵੀ ਭੇਟਾ ਕਰਦਾ ਹੈ, ਗੁਰੂ ਉਸ ਨੂੰ ਦੌਲਤ ਨਾਲ ਮਾਲਾ ਮਾਲ ਕਰ ਦਿੰਦਾ ਹੈ। ਸੱਚਾ ਗੁਰੂ ਪ੍ਰੇਮ ਦਾ ਸਾਗਰ ਹੈ। ਉਸਦੀ ਵਡਿਆਈ ਦੀ ਥਾਹ ਪਾਉਣੀ ਅਸੰਭਵ ਹੈ। ਮੈਂ ਉਸ ਗੁਰੂ ਨੂੰ ਪ੍ਰਣਾਮ ਕਰਦਾ ਹਾਂ ਜਿਸਦੀ ਸ਼ੋਭਾ ਕਥਨ ਕਰਨੀ ਸੰਭਵ ਨਹੀਂ ਹੈ।"

# ਕਾਂਡ—8

ਅਚਾਨਕ ਖ਼ਬਰ ਮਿਲੀ ਕਿ ਜਹਾਂਗੀਰ ਕਸ਼ਮੀਰ ਵਿੱਚ ਮਰ ਗਿਆ ਹੈ ਤੇ ਉਹਦੇ ਲੜਕੇ ਸ਼ਾਹਜਹਾਂ ਨੇ ਤੁਰਤ ਫੁਰਤ ਹੀ ਰਾਜ ਭਾਗ ਸੰਭਾਲ ਲਿਆ ਹੈ। ਗੁਰੂ ਜੀ ਨੇ ਭਵਿੱਖ ਜਾਣਦਿਆਂ ਕਲਹ ਨੂੰ ਮੂਲ ਬੁਰਾਈ ਕਹਿੰਦਿਆਂ ਉਚਾਰਨ ਕੀਤਾ : "ਜਿੱਥੇ ਤੇਰੇ ਸੰਗੀ ਫਰੇਬ, ਦੁਨੀਆਵੀ ਮੋਹ ਤੇ ਅਭਿਮਾਨੀ ਹਨ ਤੂੰ ਵੀ ਉੱਥੇ ਜਾਹ ਤੇ ਆਨੰਦ ਮਾਣ। ਤੈਨੂੰ ਉੱਥੇ ਉਹ ਖੱਪਰ ਭਰ-ਭਰ ਲਹੂ ਪੀਣ ਨੂੰ ਮਿਲੇਗਾ, ਜੋ ਤੂੰ ਲਈ ਫਿਰਦੀ ਹੈਂ।"

ਜਦੋਂ ਦਮੋਦਰੀ ਦੀ ਕੁੱਖੋਂ ਜਨਮੀ ਲੜਕੀ ਦਾ ਧਰਮੇ ਦੇ ਪੁੱਤਰ ਨਾਲ ਵਿਆਹ ਰੱਖਿਆ ਗਿਆ ਤਾਂ ਉਹਨੇ ਸਾਰੇ ਰਿਸ਼ਤੇਦਾਰਾਂ ਨੂੰ ਇਸ ਵਿਆਹ ਤੇ ਨਿਉਂਦੇ ਭੇਜਣ ਦੀ ਇੱਛਾ ਪ੍ਰਗਟ ਕੀਤੀ, ਪ੍ਰੰਤੂ ਗੁਰੂ ਜੀ ਇਹ ਨਹੀਂ ਚਾਹੁੰਦੇ ਸੀ ਕਿਉਂਕਿ ਉਹਨਾਂ ਨੂੰ ਨਵੇਂ ਬਾਦਸ਼ਾਹ ਵਲੋਂ ਲੜਾਈ ਦਾ ਪਹਿਲਾਂ ਹੀ ਗਿਆਨ ਹੋ ਚੁੱਕਾ ਸੀ। ਉਹ ਜਾਣਦੇ ਸੀ ਕਿ ਪਿਰਥੀਏ ਦੇ ਪੁੱਤਰ ਮਿਹਰਬਾਨ ਤੇ ਚੰਦੂ ਦੇ ਪੁੱਤਰ ਕਰਮ ਚੰਦ ਨੇ ਉਹਨਾਂ ਵਿਰੁੱਧ ਸ਼ਾਹਜਹਾਂ ਦੇ ਕੰਨ ਭਰ ਛੱਡੇ ਹੋਏ ਹਨ। ਸਭ ਇਸ ਗੱਲ ਤੋਂ ਦੁੱਖੀ ਸਨ ਤੇ ਕਹਿਣ ਲੱਗੇ ਕਿ ਅਜਿਹੇ ਸ਼ੁਭ ਮੌਕੇ ਤੇ ਤੁਸੀਂ ਰਿਸ਼ਤੇਦਾਰਾਂ ਨੂੰ ਨਹੀਂ ਸੱਦੋਗੇ ਤਾਂ ਲੋਕਾਂ ਨੂੰ ਕਿਵੇਂ ਪਤਾ ਲੱਗੇਗਾ ਕਿ ਉਹ ਤੁਹਾਡੇ ਰਿਸ਼ਤੇਦਾਰ ਹਨ ?" ਸਿੱਖ ਗੁਰੂ ਜੀ ਦੇ ਅਸਲ ਮਨੋਰਥ ਤੋਂ ਅਣਜਾਣ ਇਹ ਸਮਝਦੇ ਰਹੇ ਕਿ ਗੁਰੂ ਜੀ ਸੈਨਿਕ ਤਿਆਰੀਆਂ ਤੇ ਮੁਸਲਮਾਨਾਂ ਦੇ ਖ਼ਿਆਲਾਂ 'ਚ ਹੀ ਰੁਝੇ ਹੋਏ ਹਨ। ਇਹ ਠੀਕ ਹੈ ਕਿ ਉਹਨਾਂ ਨੇ ਪੈਂਦੇ ਖ਼ਾਂ ਨੂੰ ਬਹੁਤ ਚੰਭਲਾਇਆ ਹੋਇਆ ਸੀ ਤੇ ਆਮ ਹੀ ਸਿੱਖਾਂ ਵੱਲੋਂ ਦਿੱਤੀਆਂ ਸੁਗਾਤਾਂ ਉਸ ਨੂੰ ਦੇ ਦਿੰਦੇ ਸਨ। ਇਸ ਨਾਲ ਦੂਜਿਆਂ ਨੂੰ ਬਹੁਤ ਈਰਖਾ ਹੁੰਦੀ ਸੀ। ਇਹ ਫ਼ੈਸਲਾ ਕੀਤਾ ਗਿਆ ਕਿ ਇੱਕ ਪ੍ਰਤਿਨਿਧੀ ਮੰਡਲ ਭਾਈ ਤਿਲਕ, ਤੀਰਥ, ਨਿਵਾਲਾ, ਕ੍ਰਿਸ਼ਨ, ਤੁਲਸੀ, ਤਖਤੂ ਆਦਿ ਤੇ ਅਧਾਰਿਤ ਭਾਈ ਗੁਰਦਾਸ ਨੂੰ ਮਿਲੇ ਜੋ ਕਿ ਬਜ਼ੁਰਗ ਸਨ ਤੇ ਜਿਸਦਾ ਗੁਰੂ ਜੀ ਤੇ ਬੜਾ ਪ੍ਰਭਾਵ ਸੀ ਤੇ ਉਸ ਨੂੰ ਇਹ ਪ੍ਰੇਰਨਾ ਦੇਣ ਕਿ ਉਹ ਗੁਰੂ ਜੀ ਨੂੰ ਆਮ ਵਿਹਾਰ ਬਾਰੇ ਕੁਝ ਸਮਝਾਉਣ ਬੁਝਾਉਣ। ਇਸ ਮੌਕੇ ਤੇ ਭਾਈ ਗੁਰਦਾਸ ਨੇ ਹੇਠ ਲਿਖੇ ਸ਼ਬਦ ਉਚਾਰੇ :

*ਧਰਮਸਾਲ ਕਰਿ ਬਹੀਦਾ ਇਕਤ ਥਾਉਂ ਨ ਟਿਕੈ ਟਿਕਾਇਆ।*
*ਪਾਤਿਸ਼ਾਹ ਘਰਿ ਆਵਦੇ ਗੜ੍ਹਿ ਚੜ੍ਹਿਆ ਪਾਤਿਸ਼ਾਹਿ ਚੜ੍ਹਾਇਆ।*
*ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ।*
*ਮੰਜੀ ਬਹਿ ਸੰਤੋਖ ਦਾ ਕੁਤੇ ਰਖਿ ਸਿਕਾਰੁ ਖਿਲਾਇਆ।*
*ਬਾਣੀ ਕਰਿ ਸੁਣਿ ਗਾਂਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ।*
*ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ।*

*ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ।*
*ਅਜਰੁ ਜਰੈ ਨ ਆਪ ਜਣਾਇਆ॥*

*(ਵਾਰਾਂ ਭਾਈ ਗੁਰਦਾਸ, ਵਾਰ ੨੬, ਪਉੜੀ ੨੪)*

ਭਾਈ ਗੁਰਦਾਸ ਨੇ ਸਿੱਖਾਂ ਨੂੰ ਦੱਸਿਆ ਕਿ ਭਾਵੇਂ ਗੁਰੂ ਜੀ ਨਿਰਦੋਸ਼ ਹਨ ਪਰ ਫਿਰ ਵੀ ਨਿੰਦਕਾਂ ਦੇ ਮੂੰਹ ਬੰਦ ਕਰਨ ਲਈ ਭਾਈ ਬੁੱਢਾ ਨੂੰ ਗੁਰੂ ਜੀ ਕੋਲ ਭੰਡੀ ਪ੍ਰਚਾਰ ਬਾਰੇ ਜਾਣੂ ਕਰਾਉਣ ਲਈ ਭੇਜਣਾ ਉਚਿਤ ਹੋਵੇਗਾ। ਇਸ ਫ਼ੈਸਲੇ ਅਨੁਸਾਰ ਸਿੱਖ ਭਾਈ ਬੁੱਢਾ ਕੋਲ ਬੀੜ ਵਿੱਚ ਗਏ ਤੇ ਉਹਨਾਂ ਸਾਹਮਣੇ ਸਾਰੇ ਹਾਲਾਤ ਰੱਖੇ। ਉਹਨਾਂ ਵੇਖਿਆ ਕਿ ਉਹ ਪਹਿਲਾਂ ਹੀ ਅੰਮ੍ਰਿਤਸਰ ਜਾਣ ਲਈ ਤਿਆਰ ਸਨ। ਗੁਰੂ ਜੀ ਨੇ ਭਾਈ ਬੁੱਢੇ ਨੂੰ ਵਿਸ਼ੇਸ਼ ਆਦਰ ਦਿੱਤਾ ਤੇ ਆਪਣੇ ਕੋਲ ਬਿਠਾਇਆ। ਗੁਰੂ ਜੀ ਨੇ ਕਿਹਾ, "ਭਾਈ ਬੁੱਢਾ ਜੀ, ਭਾਵੇਂ ਤੁਹਾਡਾ ਸਰੀਰ ਬੁੱਢਾ ਹੈ ਪਰ ਤੁਹਾਡਾ ਪ੍ਰੇਮ ਜੁਆਨਾਂ ਵਰਗਾ ਹੈ। ਤੁਸੀਂ ਜੇਠ ਮਹੀਨੇ ਦੀ ਗਰਮੀ ਵਿੱਚ ਸਫ਼ਰ ਕਰਨ ਦੀ ਕਿਉਂ ਖੇਚਲ ਕੀਤੀ ? ਕਿਸ ਮਨੋਰਥ ਨਾਲ ਆਏ ਹੋ?" ਭਾਈ ਬੁੱਢਾ ਨੇ ਉੱਤਰ ਵਿੱਚ ਕਿਹਾ, "ਤੁਸੀਂ ਗੰਗਾ, ਸੂਰਜ ਤੇ ਅਗਣੀ ਵਾਂਗ ਹੋ। ਗੰਗਾ ਵਿੱਚ ਅਣਗਿਣਤ ਮਰਿਆਂ ਦੀਆਂ ਲਾਸ਼ਾਂ ਤੇ ਫੁੱਲ ਪਰਵਾਹ ਕੀਤੇ ਜਾਂਦੇ ਹਨ ਪਰ ਫਿਰ ਵੀ ਗੰਗਾ ਪਵਿੱਤਰ ਹੀ ਰਹਿੰਦੀ ਹੈ। ਸੂਰਜ ਆਪਣੇ ਵੱਲ ਜ਼ਹਿਰੀਲੇ ਵਾਸ਼ਪ ਤੇ ਧੂੰਆ ਖਿੱਚ ਕੇ ਵੀ ਸ਼ੁੱਧ ਹੀ ਰਹਿੰਦਾ ਹੈ, ਅਗਣੀ ਮੁਰਦਿਆਂ ਨੂੰ ਜਲਾ ਕੇ ਤੇ ਭਸਮ ਕਰਕੇ ਪਵਿੱਤਰ ਹੀ ਰਹਿੰਦੀ ਹੈ। ਤੁਸੀਂ ਇਨ੍ਹਾਂ ਤਿੰਨਾਂ ਵਾਂਗ ਹੋ। ਸਿੱਖ ਆਪ ਜੀ ਦਾ ਖੇਡਾਂ ਤੇ ਸੈਨਿਕ ਗਤੀਵਿਧੀਆਂ ਪ੍ਰਤੀ ਪਿਆਰ ਵੇਖਕੇ ਆਪ ਪ੍ਰਤੀ ਫ਼ਿਕਰਮੰਦ ਹਨ। ਇਸ ਲਈ ਇਹਨਾਂ ਦਾ ਤਿਆਗ ਕਰ ਦਿਉ।"

ਗੁਰੂ ਜੀ ਨੇ ਹੱਸਦਿਆਂ ਹੋਇਆ ਉੱਤਰ ਦਿੱਤਾ, "ਮੈਂ ਕੁਝ ਅਯੋਗ ਨਹੀਂ ਕੀਤਾ। ਮੈਂ ਤੁਹਾਡੇ ਹੁਕਮ ਦੀ ਤਨੋਂ-ਮਨੋਂ ਪਾਲਣਾ ਕਰ ਰਿਹਾ ਹਾਂ ਤੇ ਸਿੱਖਾਂ ਦੀ ਦਸ਼ਾ ਸੁਧਾਰ ਰਿਹਾ ਹਾਂ।" ਇਸ ਪਿਛੋਂ ਭਾਈ ਬੁੱਢਾ ਬੀੜ (ਜੰਗਲ) ਤੇ ਆਪਣੀ ਰਿਹਾਇਸ਼ ਵਿੱਚ ਚਲੇ ਗਏ।

ਇੱਕ ਵਾਰ ਗੁਰੂ ਜੀ ਨੇ ਸੁਪਨੇ ਵਿੱਚ ਆਪਣੇ ਪਿਤਾ ਗੁਰੂ ਅਰਜਨ ਦੇਵ ਜੀ ਨੂੰ ਸਾਧੂਆਂ ਵਿੱਚ ਘਿਰੇ ਵੇਖਿਆ। ਉਹਨਾਂ ਦੇ ਖ਼ਿਆਲ ਵਿੱਚ ਗੁਰੂ ਅਰਜਨ ਦੇਵ ਜੀ ਉਹਨਾਂ ਨੂੰ ਇੰਝ ਸੰਬੋਧਿਤ ਹੋਏ : "ਜਿਵੇਂ ਗੁਰੂ ਨਾਨਕ ਨੇ ਰੱਬੀ ਆਦੇਸ਼ ਸੁਣਕੇ ਸੁਲਤਾਨਪੁਰ ਦਾ ਮੋਦੀਖਾਨਾ ਛੱਡ ਦਿੱਤਾ ਸੀ ਤੇ ਵਿਦੇਸ਼ਾਂ ਵਿੱਚ ਉਦਾਸੀਆਂ ਤੇ ਚਲੇ ਗਏ ਸਨ ਤੇ ਸਤਿਨਾਮ ਦਾ ਉਪਦੇਸ਼ ਕੀਤਾ ਸੀ ਤਿਵੇਂ ਹੀ ਸਾਧੂ ਜੋ ਤੁਰਕਾਂ ਦੇ ਅਨਿਆ ਭਰਪੂਰ ਕੰਮਾਂ ਤੋਂ ਖ਼ਫ਼ਾ ਹਨ ਤੇ ਉਹ ਤੁਹਾਨੂੰ ਬੇਨਤੀ ਕਰ ਰਹੇ ਹਨ ਕਿ ਸ਼ਸ਼ਤਰ ਧਾਰਨ ਕਰੋ ਤੇ ਦੁਸ਼ਮਣ ਵਿਰੁੱਧ ਉਹਨਾਂ ਦੀ ਇਸ ਤਰ੍ਹਾਂ ਵਰਤੋਂ ਕਰੋ ਕਿ ਸਿੱਖ ਸੁੱਖ-ਸ਼ਾਂਤੀ ਨਾਲ ਰਹਿ ਸਕਣ।" ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਸੰਤਾਂ ਦੇ ਬਚਨ ਅਟੱਲ ਹਨ। ਜੋ ਉਹ ਭਾਵਨਾ ਕਰਦੇ ਹਨ, ਪ੍ਰਭੂ ਪੂਰੀ ਕਰਦਾ ਹੈ। ਮੈਂ ਬਹੁਤ ਸਾਰੇ ਯੁੱਧ ਲੜਾਂਗਾ, ਜਿਸ ਵਿੱਚ ਦੁਸ਼ਮਣਾਂ ਤੇ ਜ਼ਾਲਮਾਂ ਦਾ ਨਾਸ਼ ਹੋਵੇਗਾ ।" ਜਾਗ ਆਉਣ ਤੇ ਗੁਰੂ ਜੀ ਨੇ ਕਮਾਨ ਤੇ ਤੀਰਾਂ ਦਾ ਭੱਥਾ ਸੰਭਾਲਿਆ, ਦੋ ਤਲਵਾਰਾਂ ਪਹਿਨੀਆਂ, ਕਟਾਰਾਂ ਤੇ ਹੋਰ ਸ਼ਸਤਰ ਸੰਭਾਲੇ, ਤੇ ਆਪਣੇ ਸੈਨਿਕਾਂ ਵਿੱਚ ਘੋੜੇ, ਵਰਦੀਆਂ, ਢਾਲਾਂ, ਹਥਿਆਰ ਤੇ ਬੰਦੂਕਾਂ ਵੰਡੀਆਂ। ਲਹਿੰਦੇ ਪਾਸੇ ਤੋਂ ਸਿੱਖਾਂ ਦਾ ਇੱਕ ਜੱਥਾ ਗੁਰੂ ਜੀ ਦੇ ਦਰਸ਼ਨਾਂ ਲਈ ਤੇ ਭੇਟਾ ਦੇਣ ਲਈ ਆਇਆ। ਥੌਕ

ਤੇ ਭੁੱਖੇ ਹੋਣ ਕਾਰਨ, ਗੁਰੂ ਜੀ ਦੀ ਇੱਛਾ ਸੀ ਕਿ ਉਹਨਾਂ ਨੂੰ ਲੰਗਰ ਛਕਾਇਆ ਜਾਵੇ। ਗੁਰੂ ਜੀ ਦੇ ਸੇਵਕਾਂ ਨੇ ਬੇਨਤੀ ਕੀਤੀ ਕਿ ਰਾਤ ਦਾ ਭੋਜਨ ਵਰਤਾਇਆ ਜਾ ਚੁੱਕਿਆ ਹੈ, ਚੁਲ੍ਹੇ ਠੰਡੇ ਹਨ ਸਭ ਲਾਂਗਰੀ ਚਲੇ ਗਏ ਹਨ ਤੇ ਜੇ ਉਹਨਾਂ ਨੂੰ ਬੁਲਾ ਵੀ ਲਿਆਂਦਾ ਤਾਂ ਦੂਸਰੀ ਵਾਰ ਖਾਣਾ ਤਿਆਰ ਕਰਨ ਕਰਕੇ ਸੌਣ ਤੇ ਆਰਾਮ ਕਰਨ ਵਿੱਚ ਬੜੀ ਦੇਰ ਹੋ ਜਾਵੇਗੀ।" ਗੁਰੂ ਜੀ ਨੂੰ ਆਪਣੀ ਲੜਕੀ ਦੇ ਵਿਆਹ ਲਈ ਪਕਾ ਕੇ ਰੱਖੀ ਮਠਿਆਈ ਦਾ ਖਿਆਲ ਆ ਗਿਆ ਤਾਂ ਗੁਰੂ ਜੀ ਨੇ ਆਗਿਆ ਕੀਤੀ ਕਿ ਦਰਸ਼ਨਾਰਥੀਆਂ ਨੂੰ ਉਹ ਖਿਲਾ ਦਿੱਤੀ ਜਾਵੇ। ਉਸ ਕਮਰੇ ਦੀਆਂ ਚਾਬੀਆਂ ਗੁਰੂ ਜੀ ਦੀ ਪਤਨੀ ਦਮੋਦਰੀ ਪਾਸ ਸਨ, ਉਸਨੇ ਚਾਬੀ ਦੇਣ ਅਤੇ ਜੰਞ ਦੇ ਖਾਣ ਤੋਂ ਪਹਿਲਾਂ ਕਿਸੇ ਹੋਰ ਨੂੰ ਦੇਣ ਤੋਂ ਇਨਕਾਰ ਕਰ ਦਿੱਤਾ। ਗੁਰੂ ਜੀ ਨੇ ਕਈ ਵਾਰ ਸੁਨੇਹੇ ਭੇਜੇ ਪਰ ਉਹ ਆਪਣੀ ਜ਼ਿੱਦ ਤੇ ਅੜੀ ਰਹੀ। ਤਦ ਗੁਰੂ ਜੀ ਨੇ ਆਪਣੀ ਭਾਵਨਾ ਪ੍ਰਗਟ ਕਰਦਿਆਂ ਹੋਇਆਂ ਕਿਹਾ, "ਮੇਰੇ ਸਿੱਖ ਮੈਨੂੰ ਆਪਣੀ ਜਾਨ ਤੋਂ ਪਿਆਰੇ ਹਨ। ਜੇ ਉਹ ਪਹਿਲਾਂ ਮਠਿਆਈ ਛੱਕ ਲੈਂਦੇ ਤਾਂ ਵਿਆਹ 'ਚੋਂ ਸਾਰੀਆਂ ਰੁਕਾਵਟਾਂ ਦੂਰ ਹੋ ਜਾਂਦੀਆਂ, ਪਰ ਹੁਣ ਮੁਸਲਮਾਨ ਆਉਣਗੇ ਤੇ ਕਾਬਜ਼ ਹੋ ਜਾਣਗੇ। ਮੇਰੇ ਸਿੱਖ ਤਾਂ ਬਾਗ ਵਰਗੇ ਹਨ। ਜੇ ਇਹਦੇ ਦਰੱਖ਼ਤ ਹਰੇ ਰਹਿਣਗੇ ਤਾਂ ਉਹ ਹਰ ਮੰਤਵ ਲਈ ਫੁੱਲ, ਪੱਤੇ ਤੇ ਲਕੜੀ ਦੇਣਗੇ। ਇਸ ਲਈ ਸਾਨੂੰ ਸਦਾ ਹੀ ਸਿੱਖਾਂ ਦੇ ਭਲੇ ਦਾ ਖ਼ਿਆਲ ਰੱਖਣਾ ਚਾਹੀਦਾ ਹੈ ਤੇ ਉਹਨਾਂ ਦਾ ਸੁੱਖ ਆਰਾਮ ਸੋਚਣਾ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਲੈਕੇ ਮੇਰੇ ਪਿਤਾ ਪੰਜਵੇਂ ਗੁਰੂ ਤੱਕ ਇਹ ਰਿਵਾਜ ਰਿਹਾ ਹੈ ਕਿ ਜਦੋਂ ਵੀ ਕੋਈ ਮਹੱਤਵਪੂਰਨ ਕਾਰਜ ਕਰਨਾ ਹੋਵੇ ਤਾਂ ਪੰਜ ਸਿੱਖਾਂ ਨੂੰ ਭੋਜਨ ਖਲਾਇਆ ਜਾਂਦਾ ਹੈ ਤਾਂ ਜੋ ਕਾਰਜ ਵਿੱਚ ਸਫ਼ਲਤਾ ਮਿਲੇ। ਜਦੋਂ ਕੋਈ ਭਰਮਣ ਤੋਂ ਆਇਆ ਸਿੱਖ ਮੇਰੇ ਘਰੋਂ ਨਿਰਾਸ਼ ਮੁੜ ਜਾਏ ਤਾਂ ਫਿਰ ਇਹੋ ਹੋਵੇਗਾ ਕਿ ਮੁਸਲਮਾਨ ਮਠਿਆਈ ਖਾ ਜਾਣਗੇ ਤੇ ਸ਼ਾਦੀ ਵਿੱਚ ਅੜਿੱਕਾ ਪਵੇਗਾ।" ਸਭ ਖੜੀ ਸੰਗਤ ਕੰਬਣ ਲੱਗੀ ਪਰ ਕਿਸ ਦਾ ਹੌਸਲਾ ਸੀ ਕਿ ਗੁਰੂ ਨੂੰ ਸਰਾਪ ਮੋੜ ਲੈਣ ਲਈ ਕਹਿ ਸਕਦਾ ? ਖੁਸ਼ਕਿਸਮਤੀ ਨਾਲ ਉਸ ਸਮੇਂ ਇੱਕ ਸਿੱਖ ਪੰਜ ਮਨ ਮਠਿਆਈ ਵਿਆਹ ਵਿੱਚ ਆਪਣੇ ਵੱਲੋਂ ਯੋਗਦਾਨ ਪਾਉਣ ਲਈ ਲੈ ਆਇਆ। ਗੁਰੂ ਜੀ ਨੇ ਇਹ ਮਠਿਆਈ ਲਹਿੰਦੇ ਤੋਂ ਆਏ ਸਿੱਖਾਂ ਵਿੱਚ ਵੰਡ ਦਿੱਤੀ ਤੇ ਇਸ ਤਰ੍ਹਾਂ ਪ੍ਰਾਹੁਣਚਾਰੀ ਦਾ ਕਰਤੱਵ ਨਿਬਾਹੁਣ ਵਿੱਚ ਸਫ਼ਲਤਾ ਪ੍ਰਾਪਤ ਕਰਕੇ ਸੁਰਖਰੂ ਹੋਏ।

ਬਾਦਸ਼ਾਹ ਸ਼ਾਹਜਹਾਂ ਲਾਹੌਰ ਵਲੋਂ ਸ਼ਿਕਾਰ ਖੇਡਦਾ ਅੰਮ੍ਰਿਤਸਰ ਵੱਲ ਆ ਗਿਆ। ਉਸ ਸਮੇਂ ਗੁਰੂ ਜੀ ਵੀ ਸ਼ਿਕਾਰ ਖੇਡ ਰਹੇ ਸਨ। ਦੋਵੇਂ ਧਿਰਾਂ ਅਣਜਾਣੇ 'ਚ ਹੀ ਇੱਕ ਦੂਸਰੇ ਦੇ ਨੇੜੇ ਪਹੁੰਚ ਗਈਆਂ ਪਰ ਟਾਕਰਾ ਨਾ ਹੋਇਆ। ਬਾਦਸ਼ਾਹ ਕੋਲ ਇੱਕ ਚਿੱਟਾ ਬਾਜ਼ ਸੀ ਜੋ ਈਰਾਨ ਦੇ ਰਾਜੇ ਵਲੋਂ ਦੁਰਲੱਭ ਸੁਗਾਤ ਵਜੋਂ ਭੇਜਿਆ ਗਿਆ ਸੀ। ਜਿਉਂ ਹੀ ਬਾਦਸ਼ਾਹ ਲਾਹੌਰ ਮੁੜਨ ਵਾਲਾ ਸੀ ਤਾਂ ਉੱਥੇ ਇੱਕ ਮੁਰਗਾਬੀ ਉੱਡੀ ਤੇ ਬਾਦਸ਼ਾਹ ਨੇ ਉਹਦੇ ਮਗਰ ਬਾਜ਼ ਲਾ ਦਿੱਤਾ। ਚਾਂਭਲੇ ਹੋਏ ਬਾਜ਼ ਨੇ ਮੁਰਗਾਬੀ ਨੂੰ ਮਾਰਨ ਦੀ ਥਾਂ ਉਸ ਨਾਲ ਖੇਡਣਾ ਸ਼ੁਰੂ ਕਰ ਦਿੱਤਾ। ਬਾਦਸ਼ਾਹ ਇਹ ਵਿੰਹਦਾ-ਵਿੰਹਦਾ ਅੱਕ ਗਿਆ ਤੇ ਉਸ ਨੂੰ ਫੜਨ ਲਈ ਇੰਤਜ਼ਾਰ ਕਰਨ ਦੀ ਥਾਂ ਲਾਹੌਰ ਨੂੰ ਝਟਪੱਟ ਹੀ ਚਲਾ ਗਿਆ। ਉਸਨੇ ਬਾਜ਼ ਦੀ ਭਾਲ ਲਈ ਸੈਨਾ ਦੇ ਨਾਲ ਸ਼ਿਕਾਰੀ ਭੇਜੇ ਤੇ ਸਮਝ ਲਿਆ ਕਿ ਉਹ ਉਹਦਾ

ਕੀਮਤੀ ਬਾਜ਼ ਫੜਕੇ ਲੈ ਆਉਣਗੇ। ਉਹ ਹਰ ਥਾਂ ਗਏ ਜਿੱਥੇ ਉਹ ਮੁਰਗਾਬੀ ਨੂੰ ਬਾਜ਼ ਅੱਗੇ ਉਡਾਰੀ ਮਾਰਦੀ ਵੇਖਦੇ। ਅਖ਼ੀਰ ਪੰਛੀ ਤੇ ਬਾਜ਼ ਗੁਰੂ ਜੀ ਦੇ ਜੱਥੇ ਵੱਲ ਚਲੇ ਗਏ। ਸਿੱਖਾਂ ਨੇ ਆਪਣਾ ਬਾਜ਼ ਛੱਡਿਆ ਜਿਸਨੇ ਤੁਰਤ ਹੀ ਮੁਰਗਾਬੀ ਪਕੜ ਲਈ। ਬਾਦਸ਼ਾਹ ਦਾ ਬਾਜ਼ ਵੀ ਇਸ ਪਕੜ ਵਿੱਚ ਸ਼ਾਮਿਲ ਹੋ ਗਿਆ ਤਾਂ ਗੁਰਸਿੱਖਾਂ ਨੇ ਮੁਰਗਾਬੀ ਤੇ ਬਾਜ਼ ਦੋਵੇਂ ਫੜ ਲਏ। ਉਹ ਅਜਿਹਾ ਸੁੰਦਰ ਬਾਜ਼ ਵੇਖਕੇ ਬਹੁਤ ਖ਼ੁਸ਼ ਹੋਏ ਤੇ ਇਸ ਪ੍ਰਾਪਤੀ ਤੇ ਆਪਣੇ ਆਪ ਨੂੰ ਵਧਾਈ ਦੇਣ ਲੱਗੇ। ਉਹਨਾਂ ਨੇ ਫ਼ੈਸਲਾ ਕਰ ਲਿਆ ਕਿ ਉਹ ਇਸ ਨੂੰ ਆਪਣੇ ਪਾਸ ਰੱਖਣਗੇ ਕਿਉਂਕਿ ਬਾਜ਼ ਉਹਨਾਂ ਦੀ ਰੱਖਿਆ ਵਿੱਚ ਆਇਆ ਹੈ।

ਜਦੋਂ ਸ਼ਾਹੀ ਸ਼ਿਕਾਰੀ ਤੇ ਸੈਨਿਕ ਉੱਥੇ ਪਹੁੰਚੇ ਤੇ ਬਾਜ਼ ਵੇਖਿਆ ਤਾਂ ਉਹਨਾਂ ਨੇ ਸਿੱਖਾਂ ਨੂੰ ਆਖਿਆ ਕਿ ਇਹ ਬਾਜ਼ ਉਹਨਾਂ ਦਾ ਹੈ ਤੇ ਉਹਨਾਂ ਨੂੰ ਵਾਪਸ ਦੇ ਦਿੱਤਾ ਜਾਵੇ। ਸਿੱਖਾਂ ਨੇ ਉਹਨਾਂ ਓਪਰੇ ਪੁਰਸ਼ਾਂ ਦੀ ਬਾਜ਼ ਤੇ ਮਾਲਕੀ ਤੋਂ ਇਨਕਾਰ ਕੀਤਾ ਤੇ ਕਿਹਾ ਕਿਉਂਕਿ ਉਹਨਾਂ ਨੇ ਬੜੀ ਔਖ ਨਾਲ ਬਾਜ਼ ਜੰਗਲ 'ਚੋਂ ਫੜਿਆ ਹੈ ਤੇ ਇਹਦਾ ਕੋਈ ਮਾਲਕ ਵੀ ਨਹੀਂ ਇਸ ਲਈ ਇਸ ਤੇ ਉਹਨਾਂ ਦਾ ਹੱਕ ਹੈ। ਸ਼ਿਕਾਰੀਆਂ ਨੇ ਕਿਹਾ ਕਿ "ਬਾ ਇਕਬਾਲ ਬਾਦਸ਼ਾਹ ਸ਼ਾਹ ਜਹਾਨ ਦੁਨੀਆ ਦਾ ਮਾਲਕ ਹੈ। ਸਾਰੇ ਦੇਸ਼ਾਂ ਦੇ ਬਾਦਸ਼ਾਹ ਉਸ ਅੱਗੇ ਝੁਕਦੇ ਹਨ ਤੇ ਡਰਦੇ ਹਨ। ਉਸਨੇ ਕੋਈ ਆਕੀ ਨਹੀਂ ਰਹਿਣ ਦਿੱਤਾ ਤੇ ਸਭ ਲੋਕ ਉਸ ਦੀ ਤਾਕਤ ਦਾ ਲੋਹਾ ਮੰਨਦੇ ਹਨ। ਕੀ ਤੁਸੀਂ ਉਸ ਬਾਰੇ ਜਾਣਦੇ ਨਹੀਂ ? ਅਸੀਂ ਉਸ ਦੇ ਸੇਵਕ ਹਾਂ । ਸਾਡੇ ਪਹੁੰਚਣ ਤੋਂ ਪਹਿਲਾਂ ਹੀ ਬਾਜ਼ ਇੱਥੇ ਆਇਆ ਹੈ । ਤੁਸੀਂ ਫੜਕੇ ਮਾਲਕ ਬਣ ਬੈਠੇ ਹੋ । ਸਾਨੂੰ ਦੇ ਦਿਉ, ਐਵੇਂ ਗੁੱਸਾ ਨਾ ਚੜ੍ਹਾਉ। ਬਾਦਸ਼ਾਹ ਨਾਰਾਜ਼ ਹੋਵੇਗਾ।" ਸਿੱਖਾਂ ਨੇ ਮੋੜਵਾਂ ਉੱਤਰ ਦਿੱਤਾ, "ਅਸੀਂ ਬਾਦਸ਼ਾਹ ਤੋਂ ਡਰਕੇ ਬਾਜ਼ ਨਹੀਂ ਦਿਆਂਗੇ। ਜਾਓ ਤੇ ਉਹਦੇ ਕੋਲ ਸਾਡੀ ਸ਼ਿਕਾਇਤ ਕਰ ਦਿਉ ਜਿਸਦੀ ਤੁਸੀਂ ਧੌਂਸ ਦਿੰਦੇ ਹੋ।"

ਮੁੱਖੀ ਸ਼ਿਕਾਰੀ ਨੇ ਸਮਝਾਉਂਦਿਆਂ ਕਿਹਾ "ਕੀ ਤੁਹਾਨੂੰ ਬਾਦਸ਼ਾਹ ਤੋਂ ਡਰ ਨਹੀਂ ਆਉਂਦਾ ? ਤੁਸੀਂ ਉਹਦੀ ਮਾਰ ਹੇਠ ਹੋ, ਕਿਉਂ ਤਮਾਸ਼ਾ ਵੇਖਣਾ ਚਾਹੁੰਦੇ ਹੋ ? ਤੁਸੀਂ ਨਸ਼ੇ 'ਚ ਜਾਪਦੇ ਹੋ ਤੇ ਨਹੀਂ ਜਾਣਦੇ ਕਿ ਕੀ ਕਹਿ ਰਹੇ ਹੋ। ਰਾਜੇ ਵੀ, ਜਿਹਨਾਂ ਕੋਲੋਂ ਹਜ਼ਾਰਾਂ ਜੋਧੇ ਹਨ, ਹੱਥ ਜੋੜ ਕੇ ਬਾਦਸ਼ਾਹ ਸਾਹਮਣੇ ਖੜੇ ਰਹਿੰਦੇ ਹਨ ਤੇ ਦਿਲ ਵਿੱਚ ਭੈਅ ਖਾਂਦੇ ਹਨ। ਜੇ ਤੁਸੀਂ ਬਾਜ਼ ਨਹੀਂ ਦਿਉਗੇ ਤਾਂ ਬਚਕੇ ਕਿੱਥੇ ਜਾਓਗੇ ? ਕਿਧਰ ਉਡ ਜਾਓਗੇ ? ਜਦੋਂ ਬਾਦਸ਼ਾਹ ਦੀ ਸੈਨਾ ਚੜ੍ਹਾਈ ਕਰਕੇ ਆਈ ਤਾਂ ਤੁਹਾਡੀ ਹਮਾਇਤ ਵਿੱਚ ਕੌਣ ਲੜੇਗਾ ? ਫਿਰ ਤੁਹਾਨੂੰ ਵੀ ਬਾਜ਼ ਨਾਲ ਹੀ ਫੜ ਲਿਆ ਜਾਵੇਗਾ। ਮੇਰੇ ਕਹੇ ਤੇ ਵਿਚਾਰ ਕਰੋ।"

ਸਿੱਖਾਂ ਨੇ ਗੁਸੇ ਵਿੱਚ ਮੂੰਹ-ਤੋੜਵਾਂ ਜੁਆਬ ਦਿੱਤਾ, "ਬੁਜ਼ਦਿਲਾ, ਕਾਹਦਾ ਝਗੜਾ ਪਾਇਆ ਹੈ ? ਸੁਖੀਸਾਂਦੀ ਹਥਿਆਰ ਲੈ ਕੇ ਤੁਰਦਾ ਹੋ । ਆਪਣੀ ਗੁਸਤਾਖ਼ੀ ਲਈ ਸਾਨੂੰ ਮਾਰਨ ਲਈ ਨਾ ਉਕਸਾ ? ਅਸੀਂ ਵੇਖਾਂਗੇ ਕਿ ਬਾਜ਼ ਬਾਦਸ਼ਾਹ ਦਾ ਹੈ ਜਾਂ ਸਾਡਾ। ਜਾ ਤੇ ਜਾ ਕੇ ਸ਼ਿਕਾਇਤ ਕਰ ਦੇ ਤੇ ਉਹਨੂੰ ਕਹਿ ਦੇ ਜੋ ਕਰਨਾ ਹੈ ਕਰ ਲਵੇ। ਏਥੇ ਖੜਾ-ਖੜਾ ਐਵੇਂ ਨਾ ਝਗੜਾ ਵਧਾ। ਜੇ ਇੱਜ਼ਤ ਚਾਹੁਣਾ ਏਂ, ਬਾਜ਼ ਦਾ ਖਹਿੜਾ ਛੱਡ ਕੇ ਦਫ਼ਾ ਹੋ। ਨਹੀਂ ਤਾਂ ਤੈਨੂੰ ਹਥਿਆਰ ਵੀ ਖੁਹਾ ਕੇ ਜਾਣਾ ਪਵੇਗਾ ਤੇ ਬੇਇੱਜ਼ਤ ਵੀ ਹੋਣਾ ਪਵੇਗਾ।"

ਜਿਉਂ-ਜਿਉਂ ਤਕਰਾਰ ਵਿੱਚ ਗਰਮੀ ਆਉਂਦੀ ਗਈ ਤਾਂ ਵਧੇਰੇ ਗੁਸੈਲੀ ਭਾਸ਼ਾ ਦੀ ਵਰਤੋਂ ਹੋਣ ਲੱਗੀ। ਸਿੱਖ ਯੋਧਿਆਂ ਨੇ ਹਥਿਆਰ ਕੱਢ ਲਏ ਤੇ ਮੁਸਲਮਾਨਾਂ ਨੂੰ ਚੰਗੀ ਮਾਰ ਮਾਰੀ। ਜਿਹੜੇ ਬਚ ਗਏ ਉਹ ਛੇਤੀ ਨਾਲ ਲਹੌਰ ਪਹੁੰਚੇ ਤੇ ਬਾਦਸ਼ਾਹ ਨੂੰ ਜਾਕੇ ਉਹਨਾਂ ਸਿੱਖਾਂ ਵੱਲੋਂ ਹਮਲੇ ਦੀ ਤੇ ਬਾਜ਼ ਦੇ ਫੜੇ ਜਾਣ ਦੀ ਇਤਲਾਹ ਦਿੱਤੀ। ਗੁਰੂ ਜੀ ਦੇ ਹੋਰ ਦੁਸ਼ਮਣਾਂ ਨੇ ਵੀ ਇਸ ਨੂੰ ਚੰਗਾ ਮੌਕਾ ਜਾਣਕੇ ਕਈ ਹੋਰ ਦੋਸ਼ ਵੀ ਲਾਏ। ਤੇ ਗੁਰੂ ਜੀ ਦੇ ਅਖੌਤੀ ਭੈੜੇ ਕਾਰੇ ਯਾਦ ਦਿਲਾਏ। ਉਹਨਾਂ ਕਿਹਾ, "ਗੁਰੂ ਨੇ ਬਾਦਸ਼ਾਹ ਸਲਾਮਤ ਦਾ ਪਿਆਰਾ ਬਾਜ਼ ਹਥਿਆ ਕੇ ਦੁਸ਼ਟਤਾ ਦੀ ਹੱਦ ਕਰ ਦਿੱਤੀ ਹੈ ਤੇ ਉਸਦੇ ਸਿੱਖਾਂ ਨੇ ਅਨੇਕਾਂ ਸ਼ਾਹੀ ਅੰਗ-ਰੱਖਿਅਕ ਮਾਰ ਦਿੱਤੇ ਹਨ" ਬਾਦਸ਼ਾਹ ਨੂੰ ਢਿੱਲ-ਮੱਠ ਦੇ ਤਾਅਨੇ ਮਾਰੇ ਗਏ ਤੇ ਉਸ ਨੂੰ ਸਲਾਹ ਦਿੱਤੀ ਗਈ ਕਿ ਗੁਰੂ ਨੂੰ ਝੱਟ ਗ੍ਰਿਫ਼ਤਾਰ ਕਰ ਲਵੇ, ਅਜਿਹਾ ਨਾ ਹੋਵੇ ਕਿ ਉਹ ਕਿਸੇ ਕਿਲ੍ਹੇ ਤੇ ਕਬਜ਼ਾ ਕਰਕੇ ਵਿਦਰੋਹ ਕਰ ਦੇਵੇ ਤੇ ਕਾਨੂੰਨੀ ਸ਼ਕਤੀ ਦਾ ਉਲੰਘਣ ਕਰਨ ਲੱਗ ਪਵੇ।

**ਅੰਮ੍ਰਿਤਸਰ ਦਾ ਯੁੱਧ** : ਬਾਦਸ਼ਾਹ ਨੇ ਆਪਣੇ ਕੋਲ ਬੈਠੇ ਹੋਏ ਵਿਸ਼ਵਾਸ ਪਾਤਰ ਜਰਨੈਲ ਮੁਖ਼ਲਿਸ ਖ਼ਾਂ ਨੂੰ ਬਹੁਤ ਕੀਮਤੀ ਵਸਤਰ ਤੇ ਸੁਨਹਿਰੀ ਸਾਜ਼ੋ ਸਾਮਾਨ ਨਾਲ ਸਜਿਆ ਜ਼ੋਰਾਵਰ ਤੇ ਤੇਜ਼ ਤਰਾਰ ਘੋੜਾ ਦੇਕੇ ਆਦੇਸ਼ ਦਿੱਤਾ ਕਿ ਸਿੱਖਾਂ ਨੂੰ ਸਬਕ ਸਿਖਾਉਣ ਲਈ ਸੈਨਿਕ ਮੁਹਿੰਮ ਦਾ ਪ੍ਰਬੰਧ ਕਰੇ। ਮੁਖ਼ਲਿਸ ਖ਼ਾਂ ਪਹਿਲਾਂ ਹੀ 7000 ਸੈਨਿਕਾਂ ਦਾ ਮੁੱਖੀ ਸੀ ਤੇ ਉਸ ਨੂੰ ਲੋੜ ਅਨੁਸਾਰ ਹੋਰ ਸੈਨਾ ਲਿਜਾਉਣ ਦਾ ਅਧਿਕਾਰ ਵੀ ਸੀ। ਉਸ ਨੇ ਸਿੱਖਾਂ ਦੇ ਨੇਤਾ ਤੇ ਬਾਜ਼ ਨੂੰ ਪਕੜ ਕੇ ਜਿਵੇਂ ਵੀ ਉਚਿਤ ਹੋਵੇ ਬਾਦਸ਼ਾਹ ਦੇ ਪੇਸ਼ ਕਰਨਾ ਸੀ ਤੇ ਫਿਰ ਉਸ ਨੂੰ ਪਹਿਲੀ ਪਦਵੀ ਤੋਂ ਉਚੇਰੀ ਪਦਵੀ ਤੇ ਨਿਯੁੱਕਤ ਕੀਤਾ ਜਾਣਾ ਸੀ। ਮੁਖ਼ਲਿਸ ਖ਼ਾਂ ਨੇ ਬਾਦਸ਼ਾਹ ਨੂੰ ਕਿਹਾ ਕਿ "ਇਹ ਤਾਂ ਆਸਾਨ ਕਾਰਜ ਹੈ। ਉਹ ਅੰਮ੍ਰਿਤਸਰ ਪਹੁੰਚਦਿਆਂ ਹੀ ਗੁਰੂ ਨੂੰ ਗ੍ਰਿਫ਼ਤਾਰ ਕਰ ਲਵੇਗਾ ਤੇ ਬਿਨਾਂ ਲੜਾਈ ਲੜਿਆਂ ਹੀ ਉਹ ਉਸ ਨੂੰ ਬਾਦਸ਼ਾਹ ਸਲਾਮਤ ਅੱਗੇ ਲਿਆ ਪੇਸ਼ ਕਰੇਗਾ।"

ਲਾਹੌਰ ਦੇ ਸਿੱਖਾਂ ਨੇ ਗੁਰੂ ਜੀ ਦੇ ਵਿਰੁੱਧ ਵਿਉਂਤੀ ਹੋਈ ਸੈਨਿਕ ਚੜ੍ਹਾਈ ਦੀ ਸ਼ੂਹ ਮਿਲਦਿਆਂ ਹੀ ਗੁਰੂ ਜੀ ਨੂੰ ਜਾਣਕਾਰੀ ਦੇਣ ਲਈ ਤੇਜ਼ ਹਰਕਾਰਾ ਭੇਜ ਦਿੱਤਾ। ਸ਼ਾਮ ਨੂੰ ਹਰਕਾਰਾ ਅੰਮ੍ਰਿਤਸਰ ਪਹੁੰਚ ਗਿਆ। ਸ਼ਹਿਰ ਦੇ ਬਾਹਰ ਲੋਹਗੜ੍ਹ ਨਾਮ ਦਾ ਕਿਲ੍ਹਾ ਸੀ। ਇਹ ਅਸਲ ਵਿੱਚ ਇੱਕ ਉੱਚਾ ਥੜਾ ਸੀ ਜੋ ਇੱਕ ਪ੍ਰਕਾਰ ਦੇ ਬੁਰਜ ਨਾਲ ਮਿਲਦਾ ਜੁਲਦਾ ਸੀ, ਜਿੱਥੇ ਗੁਰੂ ਜੀ ਤੀਸਰੇ ਪਹਿਰ ਵਧੇਰੇ ਕਰਕੇ ਦਰਬਾਰ ਲਗਾਇਆ ਕਰਦੇ ਸਨ। ਉਸ ਉਦਾਲੇ ਉੱਚੀ ਕੰਧ ਰੱਖਿਆ ਦੇ ਮਨੋਰਥ ਨਾਲ ਬਣਵਾਈ ਗਈ ਸੀ ਤੇ ਹਮਲੇ ਦਾ ਪੂਰਵ ਗਿਆਨ ਹੋਣ ਤੇ 25 ਸੈਨਿਕਾਂ ਦੀ ਟੁਕੜੀ ਪਹਿਲਾਂ ਹੀ ਉਸ ਅਹਾਤੇ ਵਿੱਚ ਨਿਯੁੱਕਤ ਕਰ ਦਿੱਤੀ ਗਈ । ਉਹਨਾਂ ਨੇ ਸਭ ਸ਼ਸ਼ਤਰ ਮਾਂਝੇ ਸੁਆਰੇ, ਤਲਵਾਰਾਂ ਸਾਣ ਤੇ ਚੜ੍ਹਾਈਆਂ ਤੇ ਸੈਨਿਕਾਂ ਵਿੱਚ ਵੰਡ ਦਿੱਤੀਆਂ। ਉਸ ਸਮੇਂ ਗੁਰੂ ਜੀ ਦੀ ਲੜਕੀ ਦੇ ਨੇੜੇ ਆ ਰਹੇ ਵਿਆਹ ਦੇ ਦਿਨ ਕਾਰਨ ਬੜੀਆਂ ਰੌਣਕਾਂ ਤੇ ਖ਼ੁਸ਼ੀਆਂ ਸਨ ਤੇ ਇਸਤਰੀਆਂ ਗੁਰੂ ਜੀ ਦੇ ਰਚੇ ਹੋਏ ਸ਼ਬਦਾਂ ਦਾ ਗਾਇਣ ਕਰ ਰਹੀਆਂ ਸਨ।

ਸਿੱਖਾਂ ਨੇ ਗੁਰੂ ਜੀ ਨੂੰ ਦੱਸਿਆ ਕਿ ਲੋਹਗੜ੍ਹ ਦੀ ਰੱਖਿਆ ਲਈ ਤੋਪ ਜ਼ਰੂਰੀ ਹੈ। ਗੁਰੂ ਜੀ ਦਾ ਉੱਤਰ ਸੀ, "ਉਥੇ ਖੋਖਲਾ ਦਰਖ਼ੱਤ ਪਿਆ ਹੈ ਜੋ ਸਾਡੇ ਲਈ ਤੋਪ ਦਾ ਕੰਮ ਦੇਵੇਗਾ। ਕਿਹਾ ਜਾਂਦਾ ਹੈ ਕਿ ਅਜਿਹੇ ਖੋਖਲੇ ਦਰਖੱਤ ਨੂੰ ਸਿੱਖਾਂ ਨੇ ਤੋਪਖ਼ਾਨੇ ਦਾ ਹਥਿਆਰ ਬਣਾਕੇ ਉਸ ਵਿਚੋਂ ਇਸ ਢੰਗ ਨਾਲ ਪੱਥਰ ਵਰ੍ਹਾਏ ਕਿ ਦੁਸ਼ਮਣਾਂ ਦੇ ਹੌਸਲੇ ਢਹਿ ਢੇਰੀ ਹੋ ਗਏ ਤੇ ਉਹਨਾਂ 'ਚੋਂ ਬਹੁਤ ਸਾਰੇ ਮਾਰ ਮੁਕਾਏ।

ਸਿੱਖਾਂ ਤੇ ਉਹਨਾਂ ਦੇ ਜੱਥੇਦਾਰਾਂ ਨੇ ਤਿਆਰੀਆਂ ਸ਼ੁਰੂ ਕੀਤੀਆਂ ਤੇ ਲੜਾਈ ਲਈ ਤਿਆਰ ਹੋ ਗਏ। ਗੁਰੂ ਜੀ ਨੇ ਆਪਣੇ ਸੈਨਾਪਤੀ ਭਾਨੂੰ ਨੂੰ ਸੰਬੋਧਨ ਕੀਤਾ : "ਘਰਾਂ ਨੇੜੇ ਲੜਾਈ ਲੜਨੀ ਠੀਕ ਨਹੀਂ। ਲੜਾਈ ਸ਼ਹਿਰ ਤੋਂ ਬਾਹਰ ਲੜੀ ਜਾਵੇ। ਪਹਿਲੀ ਗੱਲ ਤਾਂ ਇਹ ਹੋ ਸਕਦੀ ਹੈ ਕਿ ਦੁਸ਼ਮਣ ਸਾਡੇ ਘਰਾਂ 'ਚ ਦਾਖ਼ਲ ਹੋਕੇ ਸਾਡੀ ਜਾਇਦਾਦ ਲੁੱਟ ਸਕਦਾ ਹੈ। ਦੂਸਰੀ ਗੱਲ ਇਹ ਹੈ ਕਿ ਹਨੇਰੇ ਵਿੱਚ ਅਸੀਂ ਆਪਣੇ ਹੀ ਬਹਾਦਰ ਸੈਨਿਕਾਂ ਨੂੰ ਨਾ ਮਾਰ ਬੈਠੀਏ। ਇਹ ਵੀ ਚੰਗੀ ਗੱਲ ਹੋਵੇ ਜੇ ਪਰਿਵਾਰ ਵੀ ਸੁਰੱਖਿਆ ਪੱਖੋਂ ਸ਼ਹਿਰੋਂ ਬਾਹਰ ਭੇਜ ਦਿੱਤੇ ਜਾਣ। ਉਹ ਆਪਣੇ ਨਾਲ ਇੱਕ-ਇੱਕ ਵਸਤੂ ਹੀ ਲਿਜਾਣ ਜਿਹੜੀ ਸਭ ਤੋਂ ਪਹਿਲਾਂ ਉਹਨਾਂ ਦੇ ਹੱਥ ਆਉਂਦੀ ਹੈ।"

ਭਾਈ ਨਿਵਾਲਾ ਜੋ ਵਡੇਰੀ ਉਮਰ ਦਾ ਸੀ, "ਗੁਰੂ ਕੇ ਮਹਿਲਾਂ" ਵਿੱਚ ਜਾਕੇ ਗੁਰੂ ਜੀ ਦੀਆਂ ਪਤਨੀਆਂ ਤੇ ਬੱਚਿਆਂ ਨੂੰ ਲੈ ਆਇਆ। ਆ ਰਹੇ ਵਿਆਹ ਲਈ ਲੋੜੀਂਦਾ ਸਾਮਾਨ ਬਣਾਇਆ ਗਿਆ ਸੀ ਜੋ ਉੱਥੇ ਹੀ ਰੱਖਿਆ ਹੋਇਆ ਸੀ ਪਰ ਹੁਣ ਉਹ ਵਧੀਆ ਸਮਾਨ ਉਥੋਂ ਚੁੱਕ ਲਿਜਾਣ ਦਾ ਸਮਾਂ ਹੀ ਨਹੀਂ ਸੀ ਤੇ ਬਹੁਤ ਸਾਰੀਆਂ ਕੀਮਤੀ ਚੀਜ਼ਾਂ ਉੱਥੇ ਹੀ ਛੱਡਣੀਆਂ ਪਈਆਂ। ਲੋਹਗੜ੍ਹ ਵਿੱਚ ਨਿਯੁੱਕਤ 25 ਆਦਮੀਆਂ ਨੇ ਸ਼ਾਹੀ ਦਲ ਨੂੰ ਰੋਕੀ ਤਾਂ ਰੱਖਿਆ ਪਰ ਹਨੇਰੇ ਕਾਰਨ ਉਹ ਉਹਨਾਂ ਦਾ ਬਹੁਤਾ ਨੁਕਸਾਨ ਨਾ ਕਰ ਸਕੇ। ਕਿਲ੍ਹੇ ਦੇ ਰਖਵਾਲੇ ਕਹਿ ਰਹੇ ਸਨ ਕਿ ਅਗਲੀ ਸਵੇਰ ਅਸੀਂ ਤੁਰਕਾਂ ਨੂੰ ਆਪਣੇ ਹੱਥ ਵਿਖਾਵਾਂਗੇ ਤੇ ਉਹ ਲੜਦੇ ਹੋਏ ਉਹਨਾਂ ਨੂੰ ਲਾਹੌਰ ਤੱਕ ਭਜਾ ਦੇਣਗੇ, ਬਾਦਸ਼ਾਹ ਨੂੰ ਫੜ ਕੇ ਇੱਥੇ ਲੈ ਆਵਾਂਗੇ ਤੇ ਇਸ ਤਰ੍ਹਾਂ ਦੁਨੀਆਂ ਨੂੰ ਦੱਸ ਦਿਆਂਗੇ ਕਿ ਉਹ ਸੱਚ-ਮੁੱਚ ਹੀ ਗੁਰੂ ਦੇ ਬਹਾਦਰ ਸੈਨਿਕ ਹਨ। ਉਦੋਂ ਹੀ ਗੁਰੂ ਜੀ ਦੇ ਪਰਿਵਾਰ ਨੂੰ ਰਾਮਸਰ ਨੇੜੇ ਇੱਕ ਘਰ ਵਿੱਚ ਲਿਜਾਇਆ ਗਿਆ। ਗੁਰੂ ਜੀ ਹਰਿਮੰਦਰ ਚਲੇ ਗਏ ਤੇ ਸ਼ਰਧਾ ਪੂਰਵਕ ਜਿੱਤ ਲਈ ਅਰਦਾਸ ਕਰਨ ਲੱਗੇ। ਉਸ ਮੌਕੇ ਉਹਨਾਂ ਨੇ ਗੁਰੂ ਅਰਜਨ ਦੇਵ ਜੀ ਦੇ ਇੱਕ ਸ਼ਬਦ ਦੀਆਂ ਇਹਨਾਂ ਸਤਰਾਂ ਦਾ ਉਚਾਰਨ ਕੀਤਾ :

*ਦੂਤ ਦੁਸਮਨ ਸਭਿ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪੁ ਤੁਮਾਰਾ॥*
*ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ॥*

*(ਧਨਾਸਰੀ ਮਹਲਾ ੫, ਆਦਿ ਗ੍ਰੰਥ, ਪੰ: ੬੮੧)*

ਉਸ ਸਮੇਂ ਗੁਰੂ ਜੀ ਨੂੰ ਆਪਣੇ ਗੁਰੂ ਪਿਤਾ ਦੇ ਕਈ ਹੋਰ ਸ਼ਬਦ ਵੀ ਯਾਦ ਆਏ :

*ਪਤਿਤ ਪਾਵਨ ਦੁਖ ਭੈ ਭੰਜਨੁ। ਅਹੰਕਾਰ ਨਿਵਾਰਣੁ ਹੈ ਭਵ ਖੰਡਨੁ॥*

*(ਮਾਰੂ ਸੋਹਲੇ ਮਹਲਾ ੫ ਆਦਿ ਗ੍ਰੰਥ, ੧੦੮੩)*

ਤੇ ਫਿਰ ਕਿਹਾ :

*ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ॥*
*ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ॥*

*(ਗਉੜੀ ਕੀ ਵਾਰ ਮਹਲਾ ੫, ਆਦਿ ਗ੍ਰੰਥ, ਪੰ: ੩੨੨)*

ਇਹ ਵੀ ਰਾਮਸਰ ਜਾ ਕੇ ਪਤਾ ਲੱਗਿਆ ਕਿ ਗੁਰੂ ਜੀ ਦੀ ਲੜਕੀ ਜਿਸ ਦੇ ਵਿਆਹ ਵਿੱਚ ਅਚਾਨਕ ਵਿਘਨ ਪੈ ਗਿਆ ਸੀ, ਗੁੰਮ ਹੋ ਗਈ ਹੈ। ਇਹ ਸੁਣਕੇ ਉਹਦੀ ਮਾਤਾ ਰੋਣ ਕੁਰਲਾਉਣ ਲੱਗੀ। ਸਿੰਘਾ ਤੇ ਬਾਬਕ ਉਹਦੀ ਭਾਲ ਕਰਨ ਲਈ ਭੇਜੇ ਗਏ। ਜਾਪਦਾ ਹੈ ਕਿ ਜਦੋਂ ਗੁਰੂ ਜੀ ਦਾ ਪਰਿਵਾਰ ਘਰ ਛੱਡ ਰਿਹਾ ਸੀ ਤਾਂ ਲੜਕੀ ਅਚਣਚੇਤ ਘਰ ਦੀ ਉਪਰਲੀ ਮਨਜ਼ਿਲ ਤੇ ਹੀ ਰਹਿ ਗਈ ਸੀ। ਗੁਰੂ ਜੀ ਨੇ ਸਿੰਘਾ ਤੇ ਬਾਬਕ ਨੂੰ ਆਪਣੀ ਮਾਲਾ ਲੜਕੀ ਦੀ ਤਸੱਲੀ ਲਈ ਦੇ ਦਿੱਤੀ ਤਾਂ ਜੋ ਉਹ ਯਕੀਨ ਕਰ ਲਵੇ ਕਿ ਗੁਰੂ ਜੀ ਨੇ ਹੀ ਉਹਨਾਂ ਨੂੰ ਭੇਜਿਆ ਹੈ ਤੇ ਉਸ ਨਾਲ ਕੋਈ ਧੋਖਾ ਨਹੀਂ ਹੋ ਰਿਹਾ।

ਲੋਹਗੜ੍ਹ ਵਿੱਚ ਸਿੱਖ ਜੱਥਾ ਭਾਵੇਂ ਬੜੀ ਨਿਰਭੈਤਾ ਨਾਲ ਲੜਿਆ ਸੀ ਪਰ ਮੁਸਲਮਾਨੀ ਦਲ ਨਾਲ ਟਾਕਰਾ ਲੈਣ ਪੱਖੋਂ ਗਿਣਤੀ ਵਿੱਚ ਬਹੁਤ ਥੋੜ੍ਹਾ ਹੋਣ ਕਰਕੇ, ਦੁਸ਼ਮਣ ਦੇ ਸੈਂਕੜੇ ਸਿਪਾਹੀ ਮਾਰਕੇ ਗੁਰੂ ਜੀ ਦੀ ਖ਼ਾਤਰ ਸਾਰਾ ਜੱਥਾ ਸ਼ਹਾਦਤ ਪਾ ਗਿਆ। ਮੁਸਲਮਾਨ ਫਿਰ ਗੁਰੂ ਜੀ ਦੇ ਮਹਿਲਾਂ ਵੱਲ ਵਧੇ ਪਰ ਖ਼ਾਲੀ ਵੇਖਕੇ ਹੋਰ ਵਧੇਰੇ ਕ੍ਰੋਧ ਵਿੱਚ ਆ ਗਏ। ਉਹਨਾਂ ਨੇ ਉਸ ਘਰ ਤੇ ਕਬਜ਼ਾ ਕਰ ਲਿਆ ਜਿਸ ਵਿੱਚ ਮਠਿਆਈਆਂ ਸਨ, ਤੇ ਫਿਰ ਢਿੱਡ ਭਰ-ਭਰ ਖਾਧੀਆਂ। ਵੀਰੋ ਉਪਰਲੀ ਮਨਜ਼ਿਲ ਵਿੱਚ ਪਈ ਰਹੀ ਤੇ ਜਦੋਂ ਸਿੰਘਾ ਤੇ ਬਾਬਕ ਆਏ ਤਾਂ ਉਹਨਾਂ ਦੇ ਕਹਿਣ ਤੇ ਵੀ ਡਰ ਦੇ ਮਾਰੇ ਉਸਨੇ ਦਰਵਾਜ਼ਾ ਨਾ ਖੋਲ੍ਹਿਆ। ਜਦੋਂ ਦੀਵੇ ਦੀ ਰੋਸ਼ਨੀ ਕਰਕੇ ਉਸ ਨੂੰ ਉਹਦੇ ਪਿਤਾ ਦੀ ਮਾਲਾ ਵਿਖਾਈ ਗਈ ਤਾਂ ਉਹਦੀ ਤਸੱਲੀ ਹੋ ਗਈ ਕਿ ਉਸ ਨਾਲ ਕੋਈ ਕਪਟ ਨਹੀਂ ਕੀਤਾ ਜਾ ਰਿਹਾ। ਉਹ ਫਿਰ ਥੱਲੇ ਉੱਤਰੀ ਤੇ ਸਿੰਘਾ ਨੇ ਉਸ ਨੂੰ ਘੋੜੇ ਉੱਪਰ ਆਪਣੇ ਅੱਗੇ ਬਿਠਾ ਲਿਆ। ਘੋੜਾ ਜਿਸ ਨੂੰ ਰਾਮਸਰ ਹੀ ਰੱਖਿਆ ਜਾਂਦਾ ਸੀ, ਸ਼ਹਿਰ ਦੇ ਰਸਤੇ ਤੋਂ ਜਾਣੂ ਸੀ ਇਸ ਲਈ ਸਿੰਘਾ ਨੇ ਉਹਦੀਆਂ ਵਾਗਾਂ ਢਿੱਲੀਆਂ ਛੱਡ ਦਿੱਤੀਆਂ ਤਾਂ ਜੋ ਉਹ ਹਨੇਰੇ 'ਚ ਆਪਣਾ ਰਾਹ ਆਪੇ ਲੱਭ ਲਏ। ਮੁਖ਼ਲਿਸ ਖ਼ਾਂ ਨੇ, ਜੋ ਪਵਿੱਤਰ ਸਰੋਵਰ ਦੇ ਕਿਨਾਰੇ ਤੇ ਖੜ੍ਹਾ ਸੀ, ਘੋੜੇ ਦੇ ਲੰਘਣ ਦੀ ਆਵਾਜ਼ ਸੁਣਕੇ, ਘੋੜ ਅਸਵਾਰ ਨੂੰ ਲਲਕਾਰਿਆ। ਬਾਬਕ ਨੇ ਜੋ ਘੋੜੇ ਦੇ ਨਾਲ-ਨਾਲ ਜਾ ਰਿਹਾ ਸੀ, ਮੁਖ਼ਲਿਸ ਖ਼ਾਂ ਦੀ ਤੁਰਕੀ ਬੋਲੀ 'ਚ ਉੱਤਰ ਦਿੱਤਾ : "ਅਸੀਂ ਆਪ ਦੇ ਹੀ ਆਦਮੀ ਹਾਂ। ਤੁਹਾਨੂੰ ਢੂੰਡਦੇ-ਢੂੰਡਦੇ ਥੱਕ ਗਏ ਹਾਂ। ਪਰ ਪਤਾ ਨਹੀਂ ਸੀ ਲੱਗ ਰਿਹਾ ਕਿ ਤੁਹਾਨੂੰ ਕਿੱਥੋਂ ਲੱਭੀਏ? ਕ੍ਰਿਪਾ ਕਰਕੇ ਸਾਨੂੰ ਦੱਸੋ ਕਿ ਤੁਸੀਂ ਕਿਤੇ ਗੁਰੂ ਵੇਖਿਆ ਹੈ, ਜੇ ਨਹੀਂ, ਤਾਂ ਸਾਵਧਾਨ ਹੋ ਜਾਉ।" ਉਹ ਉਹਦੇ ਕੋਲੋਂ ਲੰਘਣ ਹੀ ਵਾਲੇ ਸਨ ਜਦੋਂ ਉਹਨਾਂ ਦੀ ਹਲਚਲ ਦਾ ਮੁਸਲਮਾਨ ਸਿਪਾਹੀਆਂ ਨੂੰ ਪਤਾ ਚਲ ਗਿਆ ਤੇ ਉੱਚੀ ਆਵਾਜ਼ 'ਚ ਚਿਲਾਉਣ ਲੱਗੇ : "ਗੁਰੂ ਦਾ ਪਰਿਵਾਰ ਦੌੜਿਆ ਜਾ ਰਿਹਾ ਹੈ। ਫੜੋ-ਫੜੋ।" ਇਹ ਸੁਣਕੇ ਇੱਕ ਪਠਾਨ ਨੇ ਹਮਲੇ ਲਈ ਨੇਜ਼ਾ ਸੰਭਾਲ ਲਿਆ। ਬਾਬਕ ਨੇ ਉਸ ਨੂੰ ਵੇਖਕੇ ਤੁਪਕ ਦਾਗ਼ ਦਿੱਤੀ ਤੇ ਸਿਪਾਹੀ ਤੇਜ਼ ਹੇਨਰੀ ਅੱਗੇ ਕੇਲੇ ਦੇ ਬੂਟੇ ਦੇ ਟੁੱਟਣ ਵਾਂਗ ਡਿੱਗ ਪਿਆ। ਜਦੋਂ ਗੁਰੂ ਜੀ ਨੂੰ ਪਤਾ ਲੱਗਿਆ ਤਾਂ ਉਹਨਾਂ ਨੇ ਬੀਬੀ ਵੀਰੋ ਦੇ

ਰੱਖਿਅਕਾਂ ਲਈ ਬਿਧੀ ਚੰਦ ਤੇ ਪੈਂਦੇ ਖ਼ਾਂ ਨੂੰ ਭੇਜਿਆ ਤੇ ਉਹ ਸੁਰੱਖਿਅਤ ਗੁਰੂ ਜੀ ਕੋਲ ਉਹਨਾਂ ਨੂੰ ਲੈਕੇ ਪਹੁੰਚ ਗਏ ਤੇ ਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ।

ਹੁਣ ਰਾਤ ਤਿੰਨ ਘੰਟੇ ਬਾਕੀ ਸੀ। ਗੁਰੂ ਜੀ ਨੇ ਇਹ ਅਨੁਭਵ ਕਰ ਲਿਆ ਕਿ ਦਿਨ ਦੇ ਚੜ੍ਹਨ ਵੇਲੇ ਉਹਨਾਂ ਦੇ ਪਰਿਵਾਰ ਦਾ ਉੱਥੇ ਰਹਿਣਾ ਸੁਰੱਖਿਅਤ ਨਹੀਂ ਹੈ, ਇਸ ਲਈ ਉਹਨਾਂ ਨੇ ਪਰਿਵਾਰ ਨੂੰ ਗੋਇੰਦਵਾਲ ਭੇਜਣ ਦਾ ਫ਼ੈਸਲਾ ਕੀਤਾ। ਕੁਦਰਤੀ ਅਗਲਾ ਦਿਨ ਉਹੋ ਸੀ ਜੋ ਬੀਬੀ ਵੀਰੋ ਦੇ ਵਿਆਹ ਲਈ ਨਿਯਤ ਕੀਤਾ ਗਿਆ ਸੀ। ਉਨ੍ਹਾਂ ਨੇ ਆਦੇਸ਼ ਦਿੱਤਾ ਕਿ ਉਹਨਾਂ ਦਾ ਪਰਿਵਾਰ ਤੇ ਅਸੈਨਿਕ ਅੰਮ੍ਰਿਤਸਰ ਤੋਂ ਦੱਖਣ-ਪੱਛਮ ਵੱਲ ਝਬਾਲ ਜਾਕੇ ਰੁੱਕ ਜਾਣ। ਉਹ ਉੱਥੇ ਇੱਕ ਦਿਨ ਠਹਿਰਨ ਤੇ ਉਹ ਉਹਨਾਂ ਨੂੰ ਉਥੇ ਆ ਮਿਲਣਗੇ ਤੇ ਬਿਨਾਂ ਕਿਸੇ ਅੜਿੱਕੇ ਦੇ ਉਹ ਉੱਥੇ ਵਿਆਹ ਰਚਾ ਦੇਣਗੇ ਤੇ ਫਿਰ ਗੋਇੰਦਵਾਲ ਲਈ ਰਵਾਨਾ ਹੋਣਗੇ। ਇਸ ਤਰ੍ਹਾਂ ਪ੍ਰਬੰਧ ਕਰਕੇ ਗੁਰੂ ਜੀ ਨੇ ਸੈਨਿਕਾਂ ਦਾ ਇੱਕ ਜੱਥਾ ਉੱਥੇ ਲੋਕਾਂ ਦੀ ਰਾਖੀ ਲਈ ਭੇਜ ਦਿੱਤਾ। ਉਹਨਾਂ ਨੇ ਅੱਗੋਂ ਆ ਰਹੀ ਜੰਞ ਨੂੰ ਉੱਥੇ ਰੋਕਣ ਲਈ ਦੋ ਸਿੱਖ ਸੈਨਿਕ ਭੇਜਣ ਦੀ ਸਾਵਧਾਨੀ ਵੀ ਵਰਤੀ ਤਾਂ ਜੋ ਜੰਞ ਦੁਸ਼ਮਣ ਦੇ ਹੱਥ ਨਾ ਆ ਜਾਵੇ।

ਦੁਸ਼ਮਣ ਦੇ ਸੈਨਿਕ ਪਿਛਲੇ ਦਿਨ ਦੇ ਜਬਰੀ ਕੂਚ ਕਰਨ ਤੇ ਉਨੀਂਦਰੇ ਦੇ ਰੈਣ ਬਸੇਰੇ ਅਤੇ ਗੁਰੂ ਜੀ ਦੀ ਮਠਿਆਈ ਖਾਣ ਦੇ ਅਫਰੇਵੇਂ ਕਾਰਨ ਸ਼ਹਿਰੀਆਂ ਤੋਂ ਖੋਹੇ ਹੋਏ ਬਿਸਤਰਿਆਂ ਤੇ ਸੌਂ ਗਏ। ਜਦੋਂ ਉਹ ਲੇਟੇ ਸਨ ਉਹਨਾਂ ਸੋਚਿਆ ਸੀ ਕਿ ਜਾਂ ਤਾਂ ਗੁਰੂ ਲੜਾਈ 'ਚ ਮਾਰਿਆ ਗਿਆ ਹੈ ਜਾਂ ਭਗੌੜਾ ਹੋ ਗਿਆ ਹੈ। ਉਹਨਾਂ ਨੂੰ ਅਚਾਨਕ ਤੋਪ ਦੇ ਗੋਲੇ ਦੇ ਚੱਲਣ ਦੀ ਸਾਫ਼ ਆਵਾਜ਼ ਨੇ ਜਗਾ ਦਿੱਤਾ। ਫਿਰ ਯੁੱਧ ਸ਼ੁਰੂ ਹੋ ਗਿਆ। ਤਲਵਾਰਾਂ ਖੜਕੀਆਂ ਤੇ ਗੋਲੀਆਂ ਚਲੀਆਂ। ਬਹਾਦਰ ਲੜ ਮਰੇ, ਬੇਤਹਾਸ਼ਾ ਖ਼ੂਨ ਡੁਲ੍ਹਿਆ, ਲਾਸ਼ਾਂ ਦੇ ਢੇਰ ਲੱਗ ਗਏ, ਜ਼ਖ਼ਮੀ ਪੀੜ ਨਾਲ ਚੀਕ ਰਹੇ ਸਨ, ਸਿਰ, ਧੜ, ਬਾਹਾਂ, ਲੱਤਾਂ ਅੱਡ-ਅੱਡ ਖਿਲਰੀਆਂ ਸਨ, ਤੇ ਘੋੜੇ ਬਿਨ ਅਸਵਾਰਾਂ ਦੇ ਸ਼ਹਿਰ 'ਚ ਭੱਜ-ਦੌੜ ਰਹੇ ਸਨ। ਆਪਣੇ ਸੈਨਿਕ ਭੱਜਦੇ ਵੇਖਕੇ ਮੁਖ਼ਲਿਸ ਖ਼ਾਂ ਨੇ ਸੰਬੋਧਿਤ ਹੋਕੇ ਕਿਹਾ, "ਤੁਹਾਨੂੰ ਥੋੜ੍ਹੇ ਜਿਹੇ ਸਿੱਖਾਂ ਕੋਲੋਂ ਹਾਰ ਖਾਂਦਿਆਂ ਸ਼ਰਮ ਨਹੀਂ ਆਉਂਦੀ ? ਹਮਲਾ ਕਰੋ ਤੇ ਗੁਰੂ ਨੂੰ ਮਾਰ ਦਿਓ ਜਾਂ ਗ੍ਰਿਫ਼ਤਾਰ ਕਰ ਲਉ। ਤੁਰਕ, ਗੁਰੂ ਦੇ ਕਮਾਂਡਰ ਭਾਈ ਭਾਨੂੰ ਨੂੰ ਗੁਰੂ ਸਮਝਕੇ ਉਹਦੇ ਵੱਲ ਅੱਗੇ ਵੱਧੇ। ਉਹਨਾਂ ਨੂੰ ਸ਼ਾਹੀ ਗ਼ਾਰਦ ਦੇ ਅਫ਼ਸਰ ਸਮਸ਼ ਖ਼ਾਂ ਦੀਆਂ ਲਲਕਾਰਾਂ ਨੇ ਲੜਾਈ ਲਈ ਹੋਰ ਉਤਸ਼ਾਹ ਦਿੱਤਾ ਤੇ ਉਹ ਤਲਵਾਰਾਂ ਕੱਢ ਕੇ ਮੈਦਾਨ 'ਚ ਨਿਤਰੇ। ਭਾਈ ਭਾਨੂੰ ਨੇ ਵੀ ਆਪਣੇ ਆਦਮੀਆਂ ਨੂੰ ਕਿਹਾ, "ਸਿੱਖੋ, ਅੱਗੇ ਵਧੋ। ਨਿਡਰ ਹੋਕੇ ਲੜੋ । ਸਾਡਾ ਰਾਖਾ ਸਾਡਾ ਗੁਰੂ ਸਾਡੇ ਨਾਲ ਹੈ। ਜੇ ਤੁਹਾਡੇ ਸਿਰ ਲੱਥ ਜਾਣ ਤਾਂ ਲਹਿ ਜਾਣ ਦਿਓ, ਪਰ ਕਦੀ ਕਾਇਰ ਨਾ ਅਖਵਾਉਣਾ। ਇਕੱਠੇ ਹੋਕੇ ਹਮਲਾ ਕਰੋ ਤੇ ਦੁਸ਼ਮਣ ਦੇ ਪੈਰ ਉਖਾੜ ਦਿਉ। ਜੱਥੇਦਾਰ ਦੇ ਇਹ ਸ਼ਬਦ ਸੁਣਕੇ ਸਿੱਖ ਕਚੀਚੀਆਂ ਵੱਟਦੇ ਹੋਏ ਹਮਲਾਵਰ ਹੋਏ ਤੇ 'ਮਾਰ ਦਿਓ', 'ਮਾਰ ਦਿਓ' ਚਿਲਾਉਣ ਲੱਗੇ ਤੇ ਦੁਸ਼ਮਣ ਨੂੰ ਵੰਗਾਰਨ ਲੱਗੇ। ਉਹਨਾਂ ਦਾ ਹਮਲਾ ਇਤਨਾ ਸਖ਼ਤ ਸੀ ਕਿ ਸਮਸ਼ ਖ਼ਾਂ ਤੇ ਉਹਦੇ ਸਿਪਾਹੀ ਤੇਜ਼ੀ ਨਾਲ ਮੈਦਾਨ 'ਚੋਂ ਭੱਜ ਗਏ। ਮੁਖ਼ਲਿਸ ਖ਼ਾਂ ਨੇ ਅਨਵਰ ਖ਼ਾਂ ਨੂੰ ਸਮਸ਼ ਖ਼ਾਂ ਦੀ ਸਹਾਇਤਾ ਕਰਨ ਲਈ ਭੇਜਿਆ। ਅਨਵਰ ਖ਼ਾਂ ਨੇ ਸਮਸ਼ ਖ਼ਾਂ ਨੂੰ ਮੁਖ਼ਾਤਿਬ ਹੋ ਕੇ

ਕਿਹਾ, "ਓਇ ਸਮਸ਼ ਖ਼ਾਂ ਤੂੰ ਤਾਂ ਮੁਗ਼ਲਾਂ ਦਾ ਤੇ ਪਠਾਨਾਂ ਦੇ ਨਾਮ ਨੂੰ ਕਲੰਕਿਤ ਕਰ ਦਿੱਤਾ ਹੈ। ਆਪਣੇ ਵਡੇਰਿਆਂ ਦਾ ਖ਼ਿਆਲ ਕਰ, ਦਿਲ ਨਾ ਛੱਡ ਤੇ ਮੈਦਾਨ 'ਚ ਡੱਟ ਕੇ ਦੁਸ਼ਮਣ ਨਾਲ ਲੜਾਈ ਕਰ। ਜੇ ਭਲਾ ਤੂੰ ਨੱਠਕੇ ਆਪਣੀ ਜਾਨ ਬਚਾ ਵੀ ਲਵੇਂਗਾ, ਇਸ ਦਾ ਤੈਨੂੰ ਕੋਈ ਲਾਭ ਨਹੀਂ ਹੋਵੇਗਾ ਕਿਉਂ ਜੋ ਮੁਖ਼ਲਿਸ ਖ਼ਾਂ ਤੈਨੂੰ ਮਗਰੋਂ ਮੌਤ ਦੇ ਘਾਟ ਉਤਾਰ ਦੇਵੇਗਾ ਤੇ ਫਿਰ ਤੂੰ ਨਰਕਾਂ ਦੀ ਅੱਗ ਵਿੱਚ ਸੜੇਂਗਾ।"

ਅਨਵਰ ਖ਼ਾਂ ਦੀਆਂ ਤ੍ਰਿਸਕਾਰ ਭਰੀਆਂ ਗੱਲਾਂ ਸੁਣਕੇ ਉਹ ਪਿੱਛੇ ਮੁੜ ਆਇਆ ਤੇ ਵੈਰੀਆਂ ਦੇ ਵਿਰੁੱਧ ਡੱਟ ਗਿਆ। ਇਸ ਨਾਲ ਸਿੱਖ ਸੈਨਾ 'ਚ ਖਲਬਲੀ ਮਚ ਗਈ। ਇਹ ਵੇਖਕੇ ਭਾਈ ਭਾਨੂੰ ਬੜੇ ਜ਼ੋਰ ਨਾਲ ਆਪਣੇ ਸੈਨਿਕਾਂ ਦੀ ਰਾਖੀ ਤੇ ਸਹਾਇਤਾ ਲਈ ਵਧਿਆ ਤੇ ਇੱਕ ਅਜਿਹਾ ਗੋਲਾ ਦਾਗਿਆ ਜਿਸ ਨਾਲ ਸਮਸ਼ ਖ਼ਾਂ ਦਾ ਘੋੜਾ ਮਾਰਿਆ ਗਿਆ। ਭਾਈ ਭਾਨੂੰ ਘੋੜੇ ਤੋਂ ਉਤਰਿਆ ਤੇ ਸਮਸ਼ ਖ਼ਾਂ ਨਾਲ ਹੱਥੋ ਹੱਥ ਲੜਨ ਲੱਗ ਪਿਆ। ਭਾਈ ਭਾਨੂੰ ਨੇ ਉਸ ਨੂੰ ਕਿਹਾ, "ਮੈਂ ਤੈਨੂੰ ਭੱਜਿਆਂ ਨਹੀਂ ਜਾਣ ਦਿਆਂਗਾ।" ਸਮਸ਼ ਖ਼ਾਂ ਨੇ ਕਿਹਾ, "ਆਪਣਾ ਬਚਾਅ ਕਰ ਲੈ, ਮੇਰਾ ਵਾਰ ਆਇਐ ਲੈ।" ਭਾਈ ਭਾਨੂੰ ਨੇ ਉਹਦੀ ਤਲਵਾਰ ਆਪਣੀ ਢਾਲ ਤੇ ਰੋਕ ਲਈ ਤੇ ਫਿਰ ਸਾਰੀ ਸ਼ਕਤੀ ਵਰਤ ਕੇ, ਇੱਕੋ ਵਾਰ ਨਾਲ ਵਿਰੋਧੀ ਦਾ ਸਿਰ ਲਾਹ ਦਿੱਤਾ। ਮੁਸਲਮਾਨ ਆਪਣਾ ਸੈਨਾਪਤੀ ਮਾਰਿਆ ਵੇਖ ਇਕੱਠੇ ਹੀ ਭਾਈ ਭਾਨੂੰ ਨੂੰ ਸਾਰਿਆਂ ਪਾਸਿਆਂ ਤੋਂ ਹਮਲਾ ਕਰਨ ਲਈ ਅੱਗੇ ਵਧੇ। ਉਸਨੇ ਹੌਸਲਾ ਨਾ ਛੱਡਿਆ ਸਗੋਂ ਦੁਸ਼ਮਣਾਂ ਨੂੰ ਮੂਲੀਆਂ ਵਾਂਗ ਕੱਟ ਧਰਿਆ। ਉਸ ਨੂੰ ਸ਼ੇਰ ਵਾਂਗ ਗਰਜਦਿਆਂ ਤੇ ਝਪਟਦਿਆਂ ਵੇਖਕੇ ਉਹਦੇ ਵੱਲ ਹਰ ਕੋਈ ਵੱਧਣ ਤੋਂ ਡਰਦਾ ਸੀ। ਅਖ਼ੀਰ ਉਸਦੇ ਦੋ ਗੋਲੀਆਂ ਲੱਗੀਆਂ ਜੋ ਉਸ ਦੇ ਸਰੀਰ ਦੇ ਆਰ-ਪਾਰ ਹੋ ਗਈਆਂ। ਮੂੰਹ 'ਚੋਂ ਵਾਹਿਗੁਰੂ ਉਚਾਰਦੇ ਹੋਏ ਗੁਰੂ ਜੀ ਦੀ ਸੈਨਾ ਦਾ ਬਹਾਦਰ ਸੈਨਾਪਤੀ ਗੁਰੂ ਨਾਨਕ ਦੇ ਚਰਨਾਂ ਵਿੱਚ ਜਾ ਬਿਰਾਜਿਆ।

ਜਦੋਂ ਮੁਖ਼ਲਿਸ ਖ਼ਾਂ ਨੂੰ ਪਤਾ ਲੱਗਿਆ ਕਿ ਸਮਸ਼ ਖ਼ਾਂ ਮਾਰਿਆ ਗਿਆ ਹੈ ਤਾਂ ਉਸਨੇ ਇੱਕ ਹਜ਼ਾਰ ਘੋੜ ਸਵਾਰ ਉਸ ਪਾਸੇ ਸੱਯਦ ਮੁਹੰਮਦ ਅਲੀ ਦੀ ਅਗਵਾਈ ਵਿੱਚ ਭੇਜਿਆ, ਜਿੱਥੇ ਸਮਸ਼ ਖ਼ਾਂ ਮਾਰਿਆ ਗਿਆ ਸੀ। ਮੁਹੰਮਦ ਅਲੀ ਦੇ ਸੈਨਿਕ ਬੜੀ ਦ੍ਰਿੜ੍ਹਤਾ ਨਾਲ ਲੜੇ ਤੇ ਸਿੱਖਾਂ ਦਾ ਭਾਰੀ ਨੁਕਸਾਨ ਕੀਤਾ। ਸਿਰ ਤੇ ਲੱਤਾਂ ਦੀ ਕਾਟ ਵਾਢ ਨਾਲ ਮੈਦਾਨ 'ਚ ਢੇਰ ਲੱਗ ਗਏ। ਸਿੱਖਾਂ ਨੇ ਖ਼ੁਸ਼ੀ 'ਚ ਕਿਲਕਾਰੀਆਂ ਮਾਰੀਆਂ ਤੇ ਜੰਗ ਦੀ ਦੇਵੀ ਦੀਆਂ ਡਾਇਣ ਰੂਪੀ ਸੇਵਕਾਵਾਂ ਨੇ ਮਾਸ ਮਿੱਝ ਰੱਜ-ਰੱਜ ਖਾਧਾ ਤੇ ਡਕਾਰ ਮਾਰ-ਮਾਰ ਤਸੱਲੀ ਕਰ ਲਈ। ਭਾਈ ਤੋਤਾ, ਨਿਹਾਲੂ, ਤਿਲੋਕਾ, ਅਨੰਤਾ ਤੇ ਨਿਵਾਲਾ ਜਿਹੇ ਨਿਸ਼ਾਨਚੀਆਂ ਨੇ ਬੜੇ ਮੁਸਲਮਾਨ ਮਾਰੇ। ਗੁਰੂ ਜੀ ਦੇ ਸਿੱਖਾਂ ਨੂੰ ਸਿੰਘਾ ਨੇ ਵੀ ਉਤਸ਼ਾਹ ਦੇ ਕੇ ਖ਼ੂਬ ਕਾਰਜ ਕੀਤਾ। ਉਸ ਕਿਹਾ, "ਹੁਣ ਪੂਰੀ ਵਾਹ ਲਾ ਦਿਉ। ਯਾਦ ਰੱਖੋ ਮਿੱਤਰੋ, ਇਹ ਮੌਕਾ ਫਿਰ ਹੱਥ ਨਹੀਂ ਆਵੇਗਾ।" ਗੁਰੂ ਜੀ ਦੀ ਸੈਨਾ ਵਿੱਚ ਇੱਕ ਮੁਸਲਮਾਨ ਸੈਨਿਕ ਨੇ ਬੇਨਤੀ ਕੀਤੀ ਕਿ ਉਹਦੇ ਸਾਥੀਆਂ ਦੀ ਗਿਣਤੀ ਵਿਰੋਧੀ ਦਲ ਦੇ ਸੈਨਿਕਾਂ ਮੁਕਾਬਲੇ ਬਹੁਤ ਥੋੜ੍ਹੀ ਹੈ। ਗੁਰੂ ਜੀ ਨੇ ਕਿਹਾ ਕਿ ਜੰਗ ਉਹਦੇ ਪੈਰੋਂ ਸ਼ੁਰੂ ਨਹੀਂ ਹੋਈ ਹੈ। ਜਿਹਨਾਂ ਨੇ ਇਹ ਜੰਗ ਸ਼ੁਰੂ ਕੀਤੀ ਹੈ, ਉਹਨਾਂ ਦਾ ਨਾਸ਼ ਹੋਵੇਗਾ। ਰੱਬ ਉਹਦਾ ਸਹਾਈ ਹੈ। ਸੁਖਮਨੀ ਸਾਹਿਬ ਵਿੱਚ ਲਿਖਿਆ ਹੈ :

*ਨੀਕੀ ਕੀਰੀ ਮਹਿ ਕਲ ਰਾਖੈ॥ ਭਸਮ ਕਰੈ ਲਸ਼ਕਰ ਕੋਟਿ ਲਾਖੈ॥*
*ਜਿਸ ਕਾ ਸਾਸੁ ਨ ਕਾਢਤ ਆਪਿ॥ ਤਾ ਕਉ ਰਾਖਤ ਦੇ ਕਰਿ ਹਾਥ॥*
*(ਗਉੜੀ ਸੁਖਮਨੀ, ਆਦਿ ਗ੍ਰੰਥ, ਪੰ: ੨੮੫-੮੬)*

ਸਿੰਘਾ ਅੰਤ ਤੱਕ ਬਹਾਦਰੀ ਵਿਖਾਉਂਦਾ ਰਿਹਾ। ਉਹ 500 ਯੋਧੇ ਲੈਕੇ ਅੱਗੇ ਵਧਿਆ ਤੇ ਸ਼ੇਰ ਵਾਂਗ ਲੜਿਆ ਤੇ ਮੁਸਲਮਾਨਾਂ ਦੇ ਦਲ ਇੰਝ ਨਸਾ ਦਿੱਤੇ ਜਿਵੇਂ ਉਹ ਬਹੁਤ ਸਾਰੇ ਗਿੱਦੜ ਹੀ ਹੋਣ। ਮੁਹੰਮਦ ਅਲੀ ਨੇ ਆਪਣੇ ਆਦਮੀਆਂ ਨੂੰ ਭੱਜਦੇ ਵੇਖਕੇ ਅੱਗੇ ਵੱਲ ਵੱਧਣ ਲਈ ਲਲਕਾਰਿਆ ਤੇ ਉਹਨਾਂ ਨੂੰ ਇਕੱਠੇ ਕਰਕੇ ਹਮਲਾ ਕਰਨ ਦੀ ਕੋਸ਼ਿਸ਼ ਕੀਤੀ। ਉਸਨੇ ਸਿੰਘਾ ਤੇ ਗੋਲੀ ਚਲਾਈ ਅਤੇ ਉਸ ਨੂੰ ਤੇ ਉਹਦੇ ਘੋੜੇ ਦੋਹਾਂ ਨੂੰ ਜ਼ਖ਼ਮੀ ਕਰ ਦਿੱਤਾ। ਇਹ ਦੇਖਕੇ ਕਿ ਸਿੰਘਾ ਅਜੇ ਮਰਿਆ ਨਹੀਂ, ਦੁਸ਼ਮਣ ਨੇ ਫਿਰ ਗੋਲੀ ਚਲਾਈ ਪਰ ਉਹਦਾ ਨਿਸ਼ਾਨਾ ਖੁੰਝ ਗਿਆ। ਸਿੰਘਾ ਨੂੰ ਜਦੋਂ ਹੋਸ਼ ਆਈ ਤਾਂ ਉਸ ਨੇ ਜ਼ਮੀਨ ਤੇ ਲੇਟੇ ਨੇ ਤੀਰ ਚਲਾਇਆ ਤੇ ਮੁਹੰਮਦ ਅਲੀ ਦੀ ਛਾਤੀ ਵਿੰਨ੍ਹ ਦਿੱਤੀ। ਸ਼ਾਹੀ ਸੈਨਾ ਨੇ ਉਸ ਨੂੰ ਡਿਗਦਿਆਂ ਵੇਖਕੇ ਬਦਲਾ ਲੈਣ ਲਈ ਪੂਰੀ ਨਿਡਰਤਾ ਨਾਲ ਲੜਾਈ ਮੁੜ ਆਰੰਭੀ। ਭਾਈ ਤਿਲੋਕਾ ਤੇ ਭਾਈ ਤੋਤਾ ਜੋ ਲੜਾਈ ਲਈ ਇਤਨੇ ਉਤਾਵਲੇ ਸਨ ਕਿ ਉਹ ਅੱਗੇ ਵੱਧਣ ਲਈ ਦੂਸਰਿਆਂ ਨੂੰ ਪਿੱਛੇ ਧੱਕ ਰਹੇ ਸਨ, ਡਿੱਗ ਪਏ ਤੇ ਮ੍ਰਿਤੂ ਗਤੀ ਨੂੰ ਪ੍ਰਾਪਤ ਹੋਏ। ਅਜਿਹੀ ਮੁੱਠ-ਭੇੜ ਆਰੰਭ ਹੋ ਗਈ ਕਿ ਸਿੱਖ ਤੇ ਤੁਰਕ ਸੈਨਾਵਾਂ ਦੋ ਤੇਜ ਜਲ ਧਾਰਾਵਾਂ ਵਾਂਗ ਰਲਗੱਡ ਹੋ ਗਈਆਂ। ਦੋਹਾਂ ਸੈਨਾਵਾਂ ਦੇ ਸੈਨਿਕ ਇੱਕ ਦੂਸਰੇ ਨਾਲ ਜੁੱਟ ਪਏ। ਮੁਸਲਮਾਨ "ਅਲੀ ਅਲੀ" ਪੁਕਾਰ ਕੇ ਅੱਗੇ ਵੱਧਦੇ। ਇਸ ਯੁੱਧ ਵਿੱਚ ਬਹਾਦਰ ਸਿੰਘਾ ਵੀਰ ਨਾਇਕ ਵਾਂਗ ਸ਼ਹਾਦਤ ਪ੍ਰਾਪਤ ਕਰ ਗਿਆ।

ਜਦੋਂ ਗੁਰੂ ਜੀ ਨੂੰ ਸਿੰਘਾ ਦੇ ਚਲਾਣੇ ਦੀ ਖ਼ਬਰ ਮਿਲੀ ਤਾਂ ਉਹਨਾਂ ਨੇ ਬਹਾਦਰ ਪੈਂਦੇ ਖ਼ਾਂ ਨੂੰ ਮੁਸਲਮਾਨਾਂ ਵਿਰੁੱਧ ਲੜਾਈ ਵਿੱਚ ਉਤਾਰਿਆ। ਪੈਂਦੇ ਖ਼ਾਂ ਆਪਣੇ ਸੈਨਿਕਾਂ ਨਾਲ ਇੰਝ ਅੱਗੇ ਵਧਿਆ ਜਿਵੇਂ ਬਾਜ਼ ਬਟੇਰਿਆਂ ਤੇ ਝਪਟਦਾ ਹੈ। ਗੁਰੂ ਜੀ ਆਪ ਜੁੱਧ ਵਿੱਚ ਕੁੱਦ ਪਏ ਤੇ ਆਪਣੇ ਤਰਕਸ ਰਾਹੀਂ ਸੱਪ ਵਾਂਗ ਫੁਕਾਰੇ ਮਾਰਦੇ ਤੀਰ ਚਲਾਏ ਜਿਹਨਾਂ ਨਾਲ ਅਣਗਿਣਤ ਮੁਸਲਮਾਨ ਮਾਰੇ ਗਏ। ਉਹ ਧਰਤੀ ਉਪਰ ਇੰਝ ਡਿੱਗਦੇ ਜਿਵੇਂ ਉਹ ਸ਼ਰਾਬ ਜਾਂ ਭੰਗ ਦੇ ਨਸ਼ੇ ਵਿੱਚ ਹੋਣ। ਜਦੋਂ ਮੁਖ਼ਲਿਸ ਖ਼ਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਖ਼ੁਦ ਲੜਾਈ ਦੇ ਮੈਦਾਨ ਵਿੱਚ ਆ ਗਏ ਹਨ ਤੇ ਉਸਦੀ ਫ਼ੌਜ ਖ਼ਤਮ ਕਰ ਰਹੇ ਹਨ ਤਾਂ ਉਸਨੇ ਆਪਣੀ ਫ਼ੌਜ ਨੂੰ ਹੁਕਮ ਦਿੱਤਾ ਕਿ ਉਹ ਅਜਿਹਾ ਹਮਲਾ ਕਰਨ ਕਿ ਸਿੱਖਾਂ ਦਾ ਗੁਰੂ ਬਚਕੇ ਨਾ ਜਾ ਸਕੇ ਜਿਵੇਂ ਕਿ ਉਹ ਪਿਛਲੀ ਰਾਤ ਬਚਕੇ ਚਲਾ ਗਿਆ ਸੀ। ਮੁਸਲਮਾਨ ਮੁਖੀ ਨੇ ਕਿਹਾ, "ਅੱਲਾਹ ਨੇ ਗੁਰੂ ਹੁਣ ਸਾਡੇ ਹੱਥਾਂ 'ਚ ਦੇ ਦਿੱਤਾ ਹੈ, ਅਸੀਂ ਉਸ ਨੂੰ ਬਾਦਸ਼ਾਹ ਕੋਲ ਭੇਜ ਦਿਆਂਗੇ ਤੇ ਉਸਦੀ ਗ੍ਰਿਫ਼ਤਾਰੀ ਬਦਲੇ ਮਾਨ-ਸਨਮਾਨ ਤੇ ਇਨਾਮ ਪਾਵਾਂਗੇ।"

ਇਹ ਸੁਣਕੇ ਸ਼ਾਹੀ ਸੈਨਾ ਇੱਕ ਮੁੱਠ ਹੋਕੇ ਤੀਰਾਂ, ਤਲਵਾਰਾਂ ਤੇ ਗੋਲੀਆਂ ਦੀ ਬੁਛਾੜ ਕਰਦੀ ਸਾਵਨ ਮਹੀਨੇ ਦੇ ਬੱਦਲਾਂ ਵਾਂਗ ਗੁਰੂ ਜੀ ਨੂੰ ਜ਼ਿੰਦਾ ਜਾਂ ਮੁਰਦਾ ਪਕੜਨ ਲਈ ਘੇਰਾ ਘੱਤਣ ਲੱਗੀ। ਪ੍ਰੰਤੂ ਗੁਰੂ ਜੀ ਦੇ ਤੀਰਾਂ ਨੇ ਉਹਨਾਂ ਨੂੰ ਪੱਛੋਂ ਦੀ ਹਵਾ ਵਾਂਗ

ਖਿੰਡਾ ਦਿੱਤਾ। ਜਦੋਂ ਗੁਰੂ ਜੀ ਤੀਰ ਛੱਡਦੇ ਉਹ ਜ਼ਮੀਨ ਤੇ ਇੰਝ ਲੇਟ ਜਾਂਦੇ ਜਿਵੇਂ ਬਹੁਤ ਮਠਿਆਈ ਖਾਣ ਪਿਛੋਂ ਅਫ਼ਰੇਵੇਂ ਜਾਂ ਬਦਹਜ਼ਮੀ ਕਾਰਨ ਕੋਈ ਡੂੰਘੀ ਨੀਂਦ 'ਚ ਸੌਂ ਜਾਂਦਾ ਹੈ। ਜਿਹੜੇ ਅਜੇ ਵੀ ਲੜਨ ਦੀ ਹਾਲਤ ਵਿੱਚ ਸਨ ਉਹ ਗੁੱਸੇ ਨਾਲ ਦੰਦ ਕਰੀਚਦੇ ਅੱਗੇ ਵੱਧਦੇ ਪਰ ਗੁਰੂ ਜੀ ਨੂੰ ਵੇਖਦੇ ਹੀ ਅਫ਼ਸੋਸ ਨਾਲ ਹੱਥ ਮਲਣ ਲੱਗਦੇ। ਗੁਰੂ ਜੀ ਉਹਨਾਂ ਨੂੰ ਅੱਗੇ ਵੱਧ ਆਉਣ ਲਈ ਪ੍ਰੇਰਨ ਵਾਸਤੇ ਆਪ ਪਿੱਛੇ ਹਟ ਜਾਂਦੇ । ਫਿਰ ਤੁਰਕ ਅੱਗੇ ਵੱਧਦੇ ਤੇ ਗੁਰੂ ਜੀ ਹੱਥੋਂ ਮਾਰੇ ਜਾਂਦੇ। ਭਾਈ ਜੈਤਾ ਤੇ ਤਖ਼ਤੂ ਨੇ ਇਹ ਸਮਝਕੇ ਕਿ ਗੁਰੂ ਜੀ ਥਕੇਵੇਂ ਕਾਰਨ ਪਿੱਛੇ ਹਟਦੇ ਹਨ, ਬੇਨਤੀ ਕਰਨ ਲੱਗੇ ਕਿ ਉਹ ਆਰਾਮ ਕਰ ਲੈਣ ਤੇ ਉਤਨਾ ਸਮਾਂ ਉਹ ਦੁਸ਼ਮਣ ਨੂੰ ਰੋਕੀ ਰੱਖਣਗੇ। ਗੁਰੂ ਜੀ ਨੇ ਉੱਤਰ ਦਿੱਤਾ, "ਨਹੀਂ, ਮੈਂ ਤਾਂ ਪਿੱਛੇ ਹਟਦਾ ਹਾਂ ਤਾਂ ਜੋ ਉਹ ਅੱਗੇ ਵੱਧ ਆਉਣ ਤੇ ਸਾਰੇ ਇਕੱਠੇ ਹੀ ਮੌਤ ਦੇ ਘਾਟ ਉਤਾਰੇ ਜਾਣ।"

# ਕਾਂਡ—9

ਭਾਈ ਬਿਧੀ ਚੰਦ ਤੇ ਪੈਂਦੇ ਖ਼ਾਂ ਨੇ ਮੁਸਲਿਮ ਸੈਨਾ ਦੇ ਆਹੂ ਲਾਹ ਦਿੱਤੇ। ਉਹਨਾਂ ਦੇ ਨਾਲ ਹੀ ਭਾਈ ਸਿੰਘਾ ਦਾ ਲੜਕਾ ਭਾਈ ਜਾਤੀ ਮਲ੍ਹ, ਭਾਈ ਨੰਦਾ, ਪਿਰਾਗਾ, ਭੀਮਾ ਤੇ ਭੀਖਣ ਘੋੜਿਆਂ ਤੇ ਅਸਵਾਰ ਹੋਕੇ ਗੁਰੂ ਜੀ ਦੀ ਸਹਾਇਤਾ ਲਈ ਨੱਠ-ਭੱਜ ਕਰ ਰਹੇ ਸਨ ਤੇ ਦੁਸ਼ਮਣਾਂ ਦੀਆਂ ਸੈਨਿਕ ਟੁਕੜੀਆਂ ਦਾ ਵਿਨਾਸ਼ ਕਰ ਰਹੇ ਸਨ। ਭਾਈ ਨੰਦਾ ਨੇ ਆਪਣੀ ਤਲਵਾਰ ਕੱਢ ਕੇ ਕਈ ਮੁਸਲਮਾਨਾਂ ਦੇ ਸਿਰ ਲਾਹੇ। ਟੱਕਰ ਇਤਨੀ ਸਖ਼ਤ ਸੀ ਕਿ ਦੋਹਾਂ ਪਾਸਿਆਂ ਤੋਂ ਜੰਗੀ ਸ਼ਸ਼ਤਰ ਟੁੱਟ ਗਏ ਤੇ ਫਿਰ ਜੋਧਿਆਂ ਨੂੰ ਘਸੁੰਨਾਂ-ਮੁੱਕੀਆਂ ਨਾਲ ਲੜਨਾ ਪਿਆ। ਜਦੋਂ ਇੰਝ ਲੜਾਈ ਹੋ ਰਹੀ ਸੀ ਤਾਂ ਮੁਸਲਮਾਨ ਘਬਰਾਹਟ ਤੇ ਨਿਰਾਸਤਾ ਵਿੱਚ ਗੁਰੂ ਜੀ ਦੀਆਂ ਤੇ ਆਪਣੀਆਂ ਸੈਨਾਵਾਂ ਤੇ ਗੋਲੀਆਂ ਚਲਾਉਣ ਲੱਗੇ। ਗੁਰੂ ਜੀ ਦੇ ਸੂਰਬੀਰਾਂ—ਅਮੀਰਾ, ਜੈਤਾ, ਤੋਤਾ, ਕ੍ਰਿਸ਼ਨ ਦਾਸ, ਗੁਲਾਲਾ, ਗੋਪਾਲਾ, ਨਿਹਾਲਾ, ਦਿਆਲਾ, ਤਖਤਾ, ਮਹਿਤਾ, ਪੈੜਾ, ਤਿਲੋਕਾ, ਜਾਤੀਮਲ, ਪਿਰਾਗਾ, ਜੇਠਾ, ਬਿਧੀ ਚੰਦ, ਬਾਬਕ ਤੇ ਪੈਂਦੇ ਖ਼ਾਂ ਨੇ ਹੱਸਦੇ-ਹੱਸਦੇ ਜਾਨਾਂ ਦੀ ਪਰਵਾਹ ਨਾ ਕਰਦੇ ਹੋਏ ਤਨ-ਮਨ ਨਾਲ ਗੁਰੂ ਦੀ ਸਹਾਇਤਾ ਕਰਨ ਦੀ ਧਾਰ ਲਈ।

ਸਿੱਖਾਂ ਨੇ ਅਲੀ ਬੇਗ, ਬਹਾਦਰ ਖ਼ਾਂ, ਸੱਯਦ ਦੀਦਾਰ ਅਲੀ, ਮਿਹਰ ਅਲੀ, ਇਸਮਾਇਲ ਖ਼ਾਂ ਤੇ ਹੋਰਨਾਂ ਨੂੰ, ਜੋ ਭਾਰਤ ਵਿੱਚ ਕਈ ਖੇਤਰਾਂ ਵਿੱਚ ਪ੍ਰਸਿੱਧੀ ਹਾਸਿਲ ਕਰ ਚੁੱਕੇ ਸਨ, ਘੇਰਾ ਪਾ ਲਿਆ। ਬਿਧੀ ਚੰਦ ਤੇ ਪੈਂਦੇ ਖ਼ਾਂ ਜਿਹੇ ਬਹਾਦਰ ਜਵਾਨਾਂ ਨੇ ਨੇਜ਼ੇ ਉਠਾਏ ਤੇ ਦੁਸ਼ਮਣ ਦੇ ਘੋੜਿਆਂ ਤੋਂ ਅਸਵਾਰ ਲਾਹ ਸੁੱਟੇ। ਗੁਰੂ ਜੀ ਵੀ ਇਸ ਬੀਰਤਾ ਨਾਲ ਲੜੇ ਕਿ ਜਿਸਦੇ ਉਹਨਾਂ ਤੀਰ ਮਾਰਿਆ, ਉਸ ਨੇ ਪਾਣੀ ਵੀ ਨਾ ਮੰਗਿਆ। ਮੁਸਲਮਾਨ ਗੁਰੂ ਜੀ ਵੱਲ ਨੰਗੀਆਂ ਤਲਵਾਰਾਂ ਧੂਹ ਕੇ ਵਧੇ। ਤੋਤਾ, ਤਿਲੋਕਾ, ਅਨੰਤਾ ਤੇ ਨਿਹਾਲਾ ਚਾਰ ਸਿੱਖ ਗੁਰੂ ਜੀ ਦੀ ਸਹਾਇਤਾ ਲਈ ਵਧੇ। ਇਹ ਚਾਰੇ ਵਫ਼ਾਦਾਰ ਤੇ ਸ਼ਰਧਾਲੂ ਸਿੰਘ ਬਹਾਦਰ ਖ਼ਾਂ ਤੇ ਉਹਦੇ ਦਸਤੇ ਨੂੰ ਮਾਰਕੇ ਆਪ ਧੌਣ ਤੇ ਲੱਗੇ ਜ਼ਖ਼ਮਾਂ ਕਾਰਨ ਸੇਵਾ ਦੇ ਬਦਲੇ ਸਵਰਗਾਂ ਨੂੰ ਸਿਧਾਰ ਗਏ। ਉਹਨਾਂ ਨੂੰ ਡਿੱਗਦੇ ਵੇਖਕੇ ਭਾਈ ਮੋਹਨ, ਭਾਈ ਬਿਧੀ ਚੰਦ, ਗੋਪਾਲ ਦਾਸ, ਜੈਤਾ, ਪਿਰਾਗਾ, ਪੈੜਾ, ਦਮੋਦਰ, ਭਾਗ ਮਲ, ਪੈਂਦਾ ਖ਼ਾਂ, ਜਾਤੀ ਮਲ, ਚੰਦਰ ਭਾਨ, ਛੱਜੂ, ਗੱਜੂ, ਹੀਰਾ, ਮੋਹਰੂ, ਸੁਜਾਨ ਤੇ ਹੋਰ ਜਿਗਰੇ ਵਾਲੇ ਸਿੱਖ ਜਿਹਨਾਂ ਜੀਵਨ-ਜਾਇਦਾਦ ਗੁਰੂ ਦੇ ਅਰਪਿਤ ਕੀਤੇ ਹੋਏ ਸਨ ਦੁਸ਼ਮਣ ਨੂੰ ਵੰਗਾਰਦੇ, ਵਿਰੋਧ ਕਰਦੇ ਹੋਏ, ਘੇਰ ਖਲੋਤੇ।

ਮੁਖ਼ਲਿਸ ਖ਼ਾਂ ਨੇ ਫਿਰ ਆਪਣੇ ਚੋਣਵੇਂ ਸੈਨਿਕਾਂ ਨੂੰ ਸੰਬੋਧਿਤ ਕਰਦਿਆਂ ਹੋਇਆਂ ਕਿਹਾ, "ਭਰਾਵੋ, ਕਿਉਂ ਹੌਸਲਾ ਛੱਡ ਬੈਠੇ ਹੋ ? ਤੁਹਾਨੂੰ ਬਾਦਸ਼ਾਹ ਵੱਲੋਂ ਕਾਫ਼ੀ ਜ਼ਮੀਨਾਂ ਮਿਲੀਆਂ ਹੋਈਆਂ ਹਨ ਤੇ ਸਰਦਾਰ ਅਖਵਾਉਂਦੇ ਹੋ। ਰਿਣ ਚੁਕਾਉ, ਪ੍ਰਸਿੱਧੀ ਪ੍ਰਾਪਤ ਕਰੋ ਤੇ ਬਹਾਦਰੀ ਬਦਲੇ ਹੋਰ ਇਨਾਮ ਜਿੱਤੋ। ਗੁਰੂ ਕੋਲ ਤਾਂ ਕੋਈ ਫ਼ੌਜ ਨਹੀਂ, ਕੋਈ ਸੈਨਿਕ

ਨਹੀਂ, ਉਹਦੇ ਸਿੱਖ ਤਾਂ ਆਮ ਲੋਕ ਹਨ। ਉਸ ਤੇ ਹਮਲਾ ਕਰੋ, ਪਕੜ ਲਵੋ ਤੇ ਬਾਦਸ਼ਾਹ ਕੋਲ ਲਿਜਾ ਕੇ ਇਨਾਮ ਪ੍ਰਾਪਤ ਕਰੋ। ਸੱਯਦ ਅਲੀ ਨੇ ਉੱਤਰ ਵਿੱਚ ਕਿਹਾ, "ਮਾਲਕੋ ਤੁਸੀਂ ਸੱਚ ਆਖਦੇ ਹੋ, ਪਰ ਗੁਰੂ ਦੇ ਤੀਰ ਕਾਲੇ ਨਾਗ ਵਰਗੇ ਹਨ। ਜੇ ਕੋਈ ਤੀਰ ਕਿਸੇ ਨੂੰ ਲੱਗ ਜਾਵੇ ਤਾਂ ਉਹਦੀ ਖ਼ੈਰ ਨਹੀਂ। ਪੈਂਦਾ ਖ਼ਾਂ ਬਹਾਦਰ ਤੇ ਤਾਕਤਵਰ ਯੋਧਾ ਹੈ। ਤੁਸੀਂ ਕਹਿੰਦੇ ਹੋ ਕਿ ਗੁਰੂ ਜੀ ਦੀ ਸੈਨਾ ਤੁੱਛ ਜਿਹੀ ਹੈ, ਜ਼ਰਾ ਅੱਖਾਂ ਖੋਲ੍ਹ ਕੇ ਵੇਖੋ। ਅਸੀਂ ਗੁਰੂ ਵਿਰੁੱਧ 7000 ਸਿਪਾਹੀ ਮੈਦਾਨ 'ਚ ਲਿਆਂਦੇ ਸਨ, ਕਿਤਨੇ ਕੁ ਬਾਕੀ ਹਨ ? ਗੁਰੂ ਇੱਕ ਦੀਪਕ ਹੈ ਜਿਸ ਅੱਗੇ ਉਹਦੇ ਦੁਸ਼ਮਣ ਪਤੰਗਿਆਂ ਵਾਂਗ ਉੱਡਦੇ ਦੇ ਸੜ ਕੇ ਸੁਆਹ ਹੋ ਜਾਂਦੇ ਹਨ।

ਮੁਖ਼ਲਿਸ ਖ਼ਾਂ ਨੇ ਆਪਣੀ ਹਾਰ ਵੇਖਦਿਆਂ ਸੁਲਹ ਦੀ ਤਜ਼ਵੀਜ਼ ਨਾਲ ਆਪਣਾ ਏਲਚੀ ਭੇਜਿਆ। ਏਲਚੀ ਨੇ ਗੁਰੂ ਜੀ ਨੂੰ ਮੁਖ਼ਾਤਿਬ ਹੋਕੇ ਕਿਹਾ, "ਸੱਚੇ ਪਾਤਸ਼ਾਹ, ਆਪ ਨੂੰ ਲੜਾਈ ਨਹੀਂ ਸ਼ੋਭਦੀ। ਵਿਚਾਰ ਕਰੋ ਆਪ ਕੋਲ ਕਿਹੜੀ ਕੋਈ ਰਿਆਸਤ ਹੈ ਜਿਸ ਕਾਰਨ ਆਪ ਨੂੰ ਲੜਨਾ ਪਵੇ। ਬਾਦਸ਼ਾਹ ਕੋਲ ਲੱਖਾਂ ਆਦਮੀ, ਅਨੇਕਾਂ ਕਿਲ੍ਹੇ ਤੇ ਬੇਅੰਤ ਸਾਧਨ ਹਨ ਜੇ ਤੁਸੀਂ ਸੁਲਹ ਕਰ ਲਵੋ ਤਾਂ ਤੁਸੀਂ ਸ਼ਾਂਤੀ ਨਾਲ ਆਪਣੇ ਸ਼ਹਿਰ 'ਚ ਰਹਿ ਸਕੋਗੇ। ਤੁਹਾਡੇ ਕੋਲ ਅੱਗੇ ਹੀ ਬਿਨ ਮਾਮਲੇ ਦੇ ਪਿੰਡ ਹਨ ਤੇ ਹੁਣ ਤੱਕ ਤੁਹਾਡਾ ਕੋਈ ਨੁਕਸਾਨ ਵੀ ਨਹੀਂ ਹੋਇਆ ਹੈ। ਸਭ ਰਾਜੇ, ਨਵਾਬ, ਤੇ ਹਾਕਮ ਬਾਦਸ਼ਾਹ ਦੇ ਅਧੀਨ ਹਨ। ਉਹ ਬਲਖ, ਬੁਖ਼ਾਰਾ, ਕਾਬਲ, ਬਲੋਚਿਸਤਾਨ, ਹਿੰਦੁਸਤਾਨ ਤੇ ਹੋਰ ਮੁਲਕਾਂ ਦਾ ਮਾਲਕ ਹੈ। ਤੁਹਾਡੇ ਕੋਲ ਟਾਕਰਾ ਕਰਨ ਲਈ ਕਿਹੜੀ ਤਾਕਤ ਹੈ ? ਜੇ ਤੁਹਾਡੀ ਹਾਰ ਹੋਈ ਤਾਂ ਸਹਾਇਤਾ ਲਈ ਕਿਸ ਦਾ ਆਸਰਾ ਲਉਗੇ ? ਸੁਰੱਖਿਆ ਲਈ ਕਿੱਥੇ ਜਾਓਗੇ? ਜੇ ਤੁਸੀਂ ਮੇਰੀ ਗੱਲ ਵੱਲ ਗੌਰ ਕਰੋਗੇ ਤਾਂ ਸਾਡੀ ਸੁਲਹ ਹੋ ਸਕਦੀ ਹੈ। ਤੁਸੀਂ ਗੁਰਗੱਦੀ ਨਾਲ ਹੀ ਸੰਤੁਸ਼ਟ ਰਹੋ। ਤੁਹਾਨੂੰ ਲੜਾਈ ਲਮਕਾਉਣ 'ਚ ਕੀ ਮਿਲੇਗਾ ?"

ਗੁਰੂ ਜੀ ਨੇ ਉੱਤਰ ਦਿੱਤਾ, "ਬਾਦਸ਼ਾਹ ਨੂੰ ਪ੍ਰਮਾਤਮਾ ਦਾ ਡਰ ਨਹੀਂ ਹੈ। ਅਸੀਂ ਉਸ ਨਾਲ ਕਿਉਂ ਸੁਲਹ ਕਰੀਏ ? ਸਾਡਾ ਭਰੋਸਾ ਤਾਂ ਬਾਦਸ਼ਾਹਾਂ ਦੇ ਬਾਦਸ਼ਾਹ, 'ਵਾਹਿਗੁਰੂ ਉਪੱਰ ਹੈ, ਜਿਸਨੇ ਬਾਦਸ਼ਾਹ ਨੂੰ ਬਣਾਇਆ ਹੈ । ਜੇ ਉਹਦੇ ਉੱਤਰਾਧਿਕਾਰੀ ਗੁਰੂ ਨਾਲ ਲੜਨ ਲਈ ਅੜੇ ਰਹਿਣਗੇ ਤਾਂ ਉਹ ਆਪਣਾ ਰਾਜ ਗੁਆ ਲੈਣਗੇ। ਬਾਦਸ਼ਾਹ ਨੂੰ ਆਪਣਾ ਤਖ਼ਤ ਬਚਾਉਣਾ ਚਾਹੀਦਾ ਹੈ। ਜਿਹੜੀ ਫ਼ੌਜ ਤੇ ਉਸ ਨੂੰ ਘਮੰਡ ਹੈ ਉਹ ਉਹਨਾਂ ਸੱਤ ਹਜ਼ਾਰ ਵਾਂਗ ਤਬਾਹ ਹੋ ਜਾਏਗੀ ਜੋ ਮੇਰੇ ਵਿਰੁੱਧ ਆਏ ਸਨ। ਜੇ ਤੁਸੀਂ ਮੈਦਾਨ ਛੱਡ ਜਾਓਗੇ ਤਾਂ ਬਚੇ ਰਹੋਗੇ। ਜੇ ਤੁਸੀਂ ਲੜਨ ਲਈ ਜ਼ਿੱਦ ਕੀਤੀ ਤਾਂ ਤੁਹਾਡੇ 'ਚੋਂ ਇੱਕ ਵੀ ਨਹੀਂ ਬਚੇਗਾ।"

ਮੁਖ਼ਲਿਸ ਖ਼ਾਂ ਨੇ ਇਹ ਸੰਦੇਸ਼ ਮਿਲਣ ਤੇ ਸੋਚਿਆ ਕਿ ਉਹ ਜੇ ਬਿਨਾਂ ਜਿੱਤ ਪ੍ਰਾਪਤ ਕੀਤਿਆਂ ਮੁੜ ਗਿਆ ਤਾਂ ਬਾਦਸ਼ਾਹ ਨੂੰ ਕੀ ਮੂੰਹ ਵਿਖਾਵੇਗਾ ? ਦੂਸਰੇ ਪਾਸੇ ਜੇ ਉਹ ਮੁੜ ਲੜਾਈ ਸ਼ੁਰੂ ਕਰਨਗੇ ਤਾਂ ਉਹਨਾਂ ਦੇ ਬਚਣ ਦੀ ਕੋਈ ਉਮੀਦ ਨਹੀਂ, ਪ੍ਰੰਤੂ ਹਰ ਹਾਲਤ ਵਿੱਚ ਬਦਨਾਮੀ ਭਰੀ ਭਾਜ ਪਿਛੋਂ ਜਿਉਂਦੇ ਰਹਿਣ ਨਾਲੋਂ ਦੁਸ਼ਮਣ ਨਾਲ ਲੜਕੇ ਮਰ ਜਾਣਾ ਬਿਹਤਰ ਹੈ। ਜਦੋਂ ਗੁਰਸਿੱਖਾਂ ਨੇ ਮੁਸਲਮਾਨਾਂ ਵਲੋਂ ਮੁੜ ਲੜਾਈ ਸ਼ੁਰੂ ਕਰਨ ਬਾਰੇ ਸੁਣਿਆ ਤਾਂ ਉਹਨਾਂ ਆਪਣੇ ਦੀਨ-ਦੁਨੀਆਂ ਦੇ ਵਾਲੀ ਕੋਲ ਬੇਨਤੀ ਕਰਦਿਆਂ ਕਿਹਾ,

"ਸੱਚੇ ਪਾਤਸ਼ਾਹ ਸਾਡੇ ਕੋਲ ਇਸ ਸਮੇਂ ਇੱਕ ਸੌ ਯੋਧਾ ਸ਼ਸਤਰਬੱਧ ਹੋਕੇ ਲੜਾਈ ਲਈ ਤਿਆਰ ਖੜਾ ਹੈ। ਬਾਕੀ ਸਭ ਲੜਾਈ ਦੇ ਥਕੇਵੇਂ ਕਾਰਨ ਸੁੱਤੇ ਪਏ ਹਨ। ਮੁਖ਼ਲਿਸ ਖ਼ਾਂ ਦੇ ਦਸਤੇ ਜੋ ਰਣ ਖੇਤਰ 'ਚੋਂ ਦੌੜ ਗਏ ਸਨ, ਹੁਣ ਫਿਰ ਉਸ ਉਦਾਲੇ ਇਕੱਤਰ ਹੋ ਗਏ ਹਨ ਤੇ ਉਹਨਾਂ ਨੇ ਹਥਿਆਰ ਉਠਾ ਲਏ ਹਨ। ਗੁਰੂ ਜੀ ਨੇ ਕਿਹਾ, "ਅਸੀਂ ਉਹਨਾਂ ਨੂੰ ਸਿੱਧੇ ਯਮ ਕੋਲ ਭੇਜ ਦਿਆਂਗੇ। ਉਹਨਾਂ ਨੂੰ ਬਚਕੇ ਨਹੀਂ ਜਾਣ ਦਿਆਂਗੇ।" ਬਿਧੀ ਚੰਦ ਨੇ ਗੁਰੂ ਜੀ ਦੇ ਦ੍ਰਿੜ੍ਹ ਇਰਾਦੇ ਦੀ ਉਪਮਾ ਕੀਤੀ। ਇਸ ਤੇ ਗੁਰੂ ਦੇ ਸਿੱਖਾਂ ਨੇ ਸ਼ਸਤਰ ਉਠਾਕੇ ਤੇ ਤੋੜੇਦਾਰ ਬੰਦੂਕਾਂ ਨੂੰ ਪਲੀਤੇ ਲਗਾਕੇ ਛਡਿਆ ਤੇ ਦੁਸ਼ਮਣ ਨੂੰ ਪਛਾੜਨ ਲਈ ਅੱਗੇ ਵਧੇ। ਜਿਹੜਾ ਵੀ ਮੁਸਲਮਾਨ ਅੱਗੇ ਆਇਆ, ਮਾਰਿਆ ਗਿਆ। ਗੁਰੂ ਜੀ ਜੋ ਅਸੀਮ ਬੀਰਤਾ ਤੇ ਸਫ਼ਲਤਾ ਨਾਲ ਲੜੇ, ਆਪਣੇ ਆਪ ਹੀ ਇੱਕ ਫ਼ੌਜ ਸਨ। ਉਹਨਾਂ ਨੇ ਛੇਤੀ-ਛੇਤੀ ਵਲਦਾਰ ਤੇ ਵਿਨ੍ਹਵੇਂ ਤੀਰ ਚਲਾਏ ਜੋ ਤੀਰ ਕਮਾਨ 'ਚੋਂ ਨਾਗ ਦੇ ਫੁੰਕਾਰੇ ਵਾਂਗ ਛੁੱਟਦੇ ਸਨ ਤੇ ਵਿਰੋਧੀ ਸੈਨਾ ਦੇ ਸੈਨਕਾਂ ਤੇ ਘੋੜਿਆਂ ਨੂੰ ਪਾਰ ਬੁਲਾ ਦਿੰਦੇ ਸਨ। ਗੁਰੂ ਜੀ ਦੇ ਮੁੱਠੀ ਭਰ ਸੈਨਿਕ ਗੁਰੂ ਜੀ ਦੀ ਬੀਰਤਾ ਦੀ ਪ੍ਰਸੰਸਾਂ ਵੀ ਕਰਦੇ ਤੇ ਅਸੀਸਾਂ ਵੀ ਦਿੰਦੇ। ਸੱਯਦ ਸੁਲਤਾਨ ਬੇਗ ਨੇ ਆਪਣੀ ਸੈਨਾ ਦੀ ਤਬਾਹੀ ਵੇਖਕੇ ਗੁਰੂ ਜੀ ਉੱਪਰ ਭਰਵਾਂ ਹੱਲ ਕਰਨ ਦਾ ਫ਼ੈਸਲਾ ਕੀਤਾ ਕਿਉਂਕਿ ਜਿੱਤ ਪ੍ਰਾਪਤ ਕਰਨ ਦਾ ਇਹੋ ਰਾਹ ਰਹਿ ਗਿਆ ਸੀ। ਉਹਦੀ ਸਲਾਹ ਮੰਨ ਲਈ ਗਈ ਤੇ ਮੁਸਲਮਾਨਾਂ ਨੇ ਹੱਲਾ ਬੋਲ ਦਿੱਤਾ। ਬਿਧੀ ਚੰਦ, ਪੈਂਦਾ ਖ਼ਾਂ ਤੇ ਜਾਤੀਮਲ ਨੇ ਦੁਸ਼ਮਣ ਦੇ ਵਾਰ ਦਾ ਟਾਕਰਾ ਕਰਨ ਲਈ ਫੁਰਤੀ ਕੀਤੀ ਤੇ ਉਹਨਾਂ ਦਾ ਸਰਵਨਾਸ਼ ਕਰ ਦਿੱਤਾ। ਸੁਲਤਾਨ ਬੇਗ ਨੇ ਬਿਧੀ ਚੰਦ ਤੇ ਨੇਜੇ ਦਾ ਨਿਸ਼ਾਨਾ ਲਾਇਆ। ਰੱਬੀ ਮਿਹਰ ਨਾਲ ਉਹਦਾ ਘੋੜਾ ਪਾਸੇ ਮੁੜ ਗਿਆ ਤੇ ਆਪਣੇ ਮਾਲਕ ਨੂੰ ਬਚਾ ਗਿਆ। ਇਸ ਪਿਛੋਂ ਸੁਲਤਾਨ ਬੇਗ ਮੋੜਵੇਂ ਵਾਰ ਤੋਂ ਬਚਣ ਲਈ ਪਿੱਛੇ ਹਟ ਗਿਆ। ਬਿਧੀ ਚੰਦ ਨੇ ਪੁਕਾਰਦੇ ਹੋਏ ਕਿਹਾ, "ਖੜ ਜਾ, ਕਿਉਂ ਭੱਜ ਰਿਹਾ ਹੈਂ ?" ਸੁਲਤਾਨ ਬੇਗ ਨੇ ਵਿਰੋਧੀ ਦੀ ਤਲਵਾਰ ਦਾ ਵਾਰ ਆਪਣੀ ਢਾਲ ਤੇ ਰੋਕ ਲਿਆ ਤੇ ਉਸ ਸਮੇਂ ਬਚ ਗਿਆ। ਜਦੋਂ ਉਹ ਦੌੜਿਆ ਤਾਂ ਬਿਧੀ ਚੰਦ ਦੀ ਤਲਵਾਰ ਉਸ ਤੱਕ ਨਾ ਪਹੁੰਚੀ, ਪ੍ਰੰਤੂ ਇੱਕ ਤੇਜ਼ ਤੀਰ ਉਹਦੇ ਜਾ ਵੱਜਾ। ਉਸਨੇ ਉਹਦਾ ਸਰੀਰ ਵਿੰਨ੍ਹ ਦਿੱਤਾ ਤੇ ਉਹ ਨਿਰਜਿੰਦ ਘੋੜੇ ਤੋਂ ਡਿੱਗ ਪਿਆ।

ਪੈਂਦਾ ਖ਼ਾਂ ਵੀ ਲੜਾਈ ਵਿੱਚ ਪੂਰੀ ਤਰ੍ਹਾਂ ਸਫ਼ਲ ਰਿਹਾ। ਉਸਨੇ ਮੁਖ਼ਲਿਸ ਖ਼ਾਂ ਦੇ ਆਖ਼ਰੀ ਬਚੇ ਹੋਏ ਅੰਗ ਰੱਖਿਅਕ ਨੂੰ ਧਰਤੀ ਤੇ ਵਿਛਾ ਦਿੱਤਾ। ਮੁਖ਼ਲਿਸ ਖ਼ਾਂ ਹੁਣ ਇਕੱਲਾ ਰਹਿ ਗਿਆ ਸੀ ਤੇ ਉਸਦੇ ਲਈ ਗੁਰੂ ਜੀ ਨਾਲ ਲੜਨ ਤੋਂ ਬਿਨਾਂ ਕੋਈ ਹੋਰ ਚਾਰਾ ਨਹੀਂ ਸੀ। ਉਸਨੇ ਕਿਹਾ, "ਆਓ, ਅਸੀਂ ਇਕੱਲੇ-ਇਕੱਲੇ ਲੜ ਕੇ ਫ਼ੈਸਲਾ ਕਰ ਲਈਏ ਤੇ ਕੋਈ ਹੋਰ ਕੋਈ ਦਖ਼ਲ ਨਾ ਦੇਵੇ।" ਉਸ ਨੂੰ ਖ਼ੁਸ਼ ਕਰਨ ਲਈ ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਇੱਕ ਪਾਸੇ ਖੜੇ ਹੋ ਜਾਣ ਲਈ ਕਹਿ ਦਿੱਤਾ। ਫਿਰ ਗੁਰੂ ਜੀ ਨੇ ਇੱਕ ਤੀਰ ਛੱਡਿਆ ਜਿਸ ਨਾਲ ਮੁਖ਼ਲਿਸ ਖ਼ਾਂ ਦਾ ਘੋੜਾ ਮਰ ਗਿਆ। ਫਿਰ ਮੁਖ਼ਲਿਸ ਖ਼ਾਂ ਨੇ ਕਿਹਾ, "ਤੁਸੀਂ ਘੋੜੇ ਤੇ ਸਵਾਰ ਹੋ ਤੇ ਮੈਂ ਪੈਦਲ ਹਾਂ । ਇਸ ਦੇ ਉਪ੍ਰੰਤ ਮੈਂ ਢਾਲ ਤਲਵਾਰ ਨਾਲ ਲੜਨਾ ਚਾਹੁੰਦਾ ਹਾਂ ਤੇ ਤੁਸੀਂ ਤੀਰ ਚਲਾ ਰਹੇ ਹੋ। ਇਸ ਤਰ੍ਹਾਂ ਤਾਂ ਠੀਕ ਨਹੀਂ।" ਇਹ ਸੁਣਕੇ ਗੁਰੂ ਜੀ ਘੋੜੇ ਤੋਂ ਉੱਤਰੇ ਤੇ ਕਿਹਾ, "ਆਪਣੇ ਜੌਹਰ ਦਿਖਾ ਤੇ ਪਹਿਲਾ ਵਾਰ

ਕਰ ਲੈ।" ਖ਼ਾਨ ਨੇ ਸੱਟ ਮਾਰਨ ਦੀ ਕੋਸ਼ਿਸ਼ ਕੀਤੀ ਪਰ ਗੁਰੂ ਜੀ ਦਾਅ ਬਚਾ ਗਏ। ਅਗਲਾ ਵਾਰ ਗੁਰੂ ਜੀ ਨੇ ਢਾਲ ਤੇ ਰੋਕ ਲਿਆ।' ਫਿਰ ਗੁਰੂ ਜੀ ਨੇ ਕਿਹਾ, "ਤੂੰ ਦੋ ਵਾਰ ਕੀਤੇ ਹਨ ਜੋ ਮੈਂ ਬਚਾ ਲਏ ਹਨ। ਹੁਣ ਮੇਰੀ ਵਾਰੀ ਹੈ।" ਗੁਰੂ ਜੀ ਨੇ ਆਪਣਾ ਸ਼ਕਤੀਸ਼ਾਲੀ ਹਥਿਆਰ ਉਠਾਇਆ ਤੇ ਇੱਕੋ ਵਾਰ ਨਾਲ ਮੁਖ਼ਲਿਸ ਖ਼ਾਂ ਦਾ ਸਿਰ ਦੋ ਟੋਟੇ ਕਰ ਦਿੱਤਾ।

ਪੈਂਦੇ ਖ਼ਾਂ, ਬਿਧੀ ਚੰਦ ਤੇ ਜਾਤੀ ਮਲ ਨੇ ਉਹਨਾਂ ਮੁਸਲਮਾਨਾਂ ਨੂੰ ਮਾਰ ਮੁਕਾਇਆ ਜੋ ਮੈਦਾਨ ਵਿੱਚ ਡਟੇ ਹੋਏ ਸਨ ਪ੍ਰੰਤੂ ਉਹਨਾਂ 'ਚੋਂ ਬਹੁਤ ਸਾਰੇ ਪਿਛਾਂਹ ਝਾਕੇ ਬਿਨਾਂ ਹੀ ਦੌੜ ਗਏ ਸਨ। ਨੌਂ ਘੰਟਿਆਂ ਦੇ ਯੁੱਧ ਪਿੱਛੋਂ ਗੁਰੂ ਜੀ ਨੂੰ ਪੂਰੀ ਜਿੱਤ ਪ੍ਰਾਪਤ ਹੋਈ। ਸਭ ਜੀਵਤ ਸਿੱਖਾਂ ਨੇ ਇੱਕ ਦੂਸਰੇ ਨੂੰ ਜਿੱਤ ਦੀਆਂ ਵਧਾਈਆਂ ਦਿੱਤੀਆਂ ਤੇ ਖ਼ੁਸ਼ੀ-ਖ਼ੁਸ਼ੀ ਜਿੱਤ ਦੇ ਨਗਾਰੇ ਵਜਾਏ ਗਏ।

ਗੁਰੂ ਜੀ ਪਹਿਲਾਂ ਰਣ-ਖੇਤਰ ਵੇਖਣ ਗਏ ਤੇ ਫਿਰ ਲੋਹਗੜ੍ਹ ਗਏ। ਆਪਣੇ ਵਿਸ਼ਵਾਸ ਪਾਤਰ ਮਿੱਤਰਾਂ ਮੋਹਨ ਤੇ ਗੋਪਾਲਾ ਨੂੰ ਮੌਤ ਪੀੜਾਂ ਨਾਲ ਕਰਾਹੁੰਦਿਆਂ ਵੇਖਕੇ ਉਹਨਾਂ ਦੇ ਮੂੰਹਾਂ ਤੇ ਹੱਥ ਫੇਰ ਕੇ ਤੇ ਸਾਫ਼ ਕਰਦਿਆਂ ਕਿਹਾ, "ਮੋਹਨ ਤੇ ਗੋਪਾਲਾ ਮੰਗੋ, ਜੋ ਕੁਝ ਮੰਗਣਾ ਹੈ, ਮੈਂ ਤੁਹਾਨੂੰ ਵਰ ਦਿਆਂਗਾ। ਤੁਸੀਂ ਮੇਰੀ ਖ਼ਾਤਰ ਆਪਣੀ ਜ਼ਿੰਦਗੀ ਲਾ ਦਿੱਤੀ ਹੈ, ਤੁਹਾਡੇ ਪਾਸੋਂ ਕੁਝ ਨਹੀਂ ਲੁਕਾਵਾਂਗਾ।" ਉਹਨਾਂ ਉੱਤਰ ਦਿੱਤਾ, "ਸਾਨੂੰ ਚਿੰਤਾ ਸੀ ਕਿ ਆਖ਼ਰੀ ਘੜੀ 'ਚ ਅਸੀਂ ਆਪਦੇ ਦਰਸ਼ਨ ਨਹੀਂ ਕਰ ਸਕਾਂਗੇ। ਪਰ ਤੁਸੀਂ ਦਿਲਾਂ ਦੀ ਜਾਣਨ ਵਾਲੇ ਤੇ ਸਰਵ-ਗਿਆਨੀ ਹੋ, ਸਾਨੂੰ ਤਾਰਨ ਲਈ ਆ ਗਏ ਹੋ। ਸਾਡੀ ਹੋਰ ਕੋਈ ਇੱਛਾ ਨਹੀਂ ਹੈ।' ਗੁਰੂ ਜੀ ਨੇ ਉਹਨਾਂ ਨੂੰ ਫਿਰ ਵਰ ਮੰਗਣ ਲਈ ਜ਼ੋਰ ਦਿੱਤਾ। ਉਹਨਾਂ ਕਿਹਾ, "ਸਾਨੂੰ ਇਹ ਵਰ ਦਿਉ ਕਿ ਤੁਸੀਂ ਭਾਵੇਂ ਕਿਸੇ ਵੀ ਹਾਲਤ ਵਿੱਚ ਹੋਵੋ, ਅਸੀਂ ਸਦਾ ਹੀ ਤੁਹਾਡੇ ਨਾਲ ਹੋਈਏ । ਇਹ ਵਰ ਦੇਵੋ ਕਿ ਜੋ ਤੁਹਾਡੀ ਖ਼ਾਤਰ ਲੜਾਈ ਵਿੱਚ ਜੂਝ ਰਹੇ ਹਨ, ਉਹ ਮੁਕਤੀ ਪ੍ਰਾਪਤ ਕਰਨ।" ਫਿਰ ਗੁਰੂ ਜੀ ਨੇ ਕਿਹਾ, "ਮੈਂ ਤੁਹਾਨੂੰ ਤੁਹਾਡੀ ਨਿਰਲੇਪਤਾ ਤੇ ਵਧਾਈ ਦਿੰਦਾ ਹਾਂ। ਤੁਸੀਂ ਆਪਣੀ ਮੌਤ ਵਿੱਚ ਹੀ ਖੁਸ਼ ਹੋ।" ਫਿਰ ਉਹਨਾਂ ਰੱਬ ਵੱਲ ਧਿਆਨ ਕਰਕੇ ਆਪਣੀਆਂ ਅਮਰ ਆਤਮਾਵਾਂ ਨੂੰ ਫ਼ਾਨੀ ਸਰੀਰਾਂ ਤੋਂ ਮੁਕਤ ਕਰ ਲਿਆ।

ਗੁਰੂ ਜੀ ਨੇ ਬਾਕੀ ਸਭ ਲਾਸ਼ਾਂ ਇਕੱਠੀਆਂ ਕਰਵਾਈਆਂ, ਉਹਨਾਂ ਨੂੰ ਨੁਹਾ ਕੇ ਤੇ ਕ਼ਫ਼ਨ ਪਾਕੇ ਚਿਤਾ ਤੇ ਰੱਖਿਆ। ਫਿਰ ਆਪਣੇ ਹੱਥਾਂ ਨਾਲ ਅੱਗ ਵਿਖਾਈ। ਇਹ ਲੜਾਈ ਅੰਮ੍ਰਿਤਸਰ ਦੇ ਦੱਖਣ ਵੱਲ ਚਾਰ ਮੀਲ ਤੱਕ ਦੇ ਖੇਤਰ ਵਿੱਚ ਫੈਲੀ ਹੋਈ ਸੀ। ਉੱਥੇ ਗੁਰੂ ਜੀ ਨੇ ਸੰਗਰਾਣਾ ਨਾਮ ਦੀ ਧਰਮਸਾਲਾ ਜਿੱਤ ਦੀ ਖ਼ੁਸ਼ੀ ਵਿੱਚ ਉਸਾਰੀ। ਇਹ ਯੁੱਧ 1685 ਸੰਮਤ (1628 ਈ:) ਨੂੰ ਲੜਿਆ ਗਿਆ। ਵੈਸਾਖ਼ ਦੀ ਪੁੰਨਿਆਂ ਨੂੰ ਉੱਥੇ ਹਰ ਸਾਲ ਮੇਲਾ ਲੱਗਦਾ ਹੈ।

ਜਦੋਂ ਗੁਰੂ ਜੀ ਆਪਣੇ ਬਹਾਦਰ ਸੈਨਿਕਾਂ ਦੀਆਂ ਅੰਤਿਮ ਰਸਮਾਂ ਤੋਂ ਵਿਹਲੇ ਹੋਏ ਤਾਂ ਉਹਨਾਂ ਨੇ ਆਪਣੇ ਪਰਿਵਾਰ ਕੋਲ ਝਬਾਲ ਜਾਣ ਲਈ ਤਿਆਰੀਆਂ ਕਰ ਲਈਆਂ।

ਝਬਾਲ ਪਹੁੰਚ ਕੇ ਉਹਨਾਂ ਆਪਣੀ ਲੜਕੀ ਦੀ ਸ਼ਾਦੀ ਵੱਲ ਧਿਆਨ ਦਿੱਤਾ। ਉਹਨਾਂ ਨੇ ਬਰਾਤ ਦੇ ਸੁਆਗਤ ਲਈ ਮਸੰਦ ਭੇਜੇ। ਰਿਵਾਜ ਦੇ ਉਲਟ ਧਰਮਾ, ਲਾੜੇ ਦਾ ਪਿਤਾ ਗੁਰੂ ਜੀ ਦੇ ਚਰਨਾਂ ਵਿੱਚ ਨਿਮ੍ਰਤਾ ਨਾਲ ਡੰਡੌਤ ਕਰਨ ਲੱਗਾ ਤੇ ਰਸਮ ਪੂਰੀ ਕਰਨ ਲਈ ਆਪਣੇ ਪੁੱਤਰ ਸਾਧੂ ਨੂੰ ਤਿਆਰ ਕਰਕੇ ਵਸਤਰ ਪੁਆ ਲਿਆਇਆ। ਇੱਕ ਮੁਸਲਮਾਨ ਸਿਪਾਹੀ ਨੇ ਜੋ ਉਸ ਸਮੇਂ ਝਬਾਲ ਵਿੱਚ ਸੀ, ਬਾਜੇ ਵੱਜਦੇ ਸੁਣੇ, ਆਤਸ਼ਬਾਜ਼ੀ ਚਲਦੀ ਵੇਖੀ ਤਾਂ ਉਸਨੇ ਕਾਰਨ ਪੁੱਛਿਆ। ਉਸਨੇ ਸੁਣਿਆ ਇਹ ਸਭ ਕੁਝ ਗੁਰੂ ਦੀ ਪੁੱਤਰੀ ਦੇ ਵਿਆਹ ਦੇ ਕਾਰਨ ਹੈ ਜੋ ਹੁਣੇ ਹੁਣੇ ਹੀ ਸਾਰੀ ਫ਼ੌਜ ਦਾ ਖ਼ਾਤਮਾ ਕਰਕੇ ਆਏ ਹਨ। ਉਸ ਨੂੰ ਝੱਟ ਪੱਟ ਹੀ ਸੁਝੀ ਕਿ ਜੇ ਉਹ ਗੁਰੂ ਨੂੰ ਮਾਰ ਦੇਵੇ ਤਾਂ ਉਹ ਬਾਦਸ਼ਾਹ ਤੋਂ ਬਹੁਤ ਵੱਡਾ ਇਨਾਮ ਪ੍ਰਾਪਤ ਕਰ ਲਵੇਗਾ। ਫ਼ੌਜੀ ਨੇ ਸੋਚਿਆ ਸੀ ਕਿ ਗੁਰੂ ਨੂੰ ਉਸ ਵੇਲੇ ਕੋਈ ਡਰ ਨਾ ਹੋਣ ਕਾਰਨ ਉਹ ਬਿਨਾਂ ਰੱਖਿਆ ਦੇ ਹੋਵੇਗਾ ਇਸ ਲਈ ਉਸ ਨੂੰ ਮਾਰਨਾ ਆਸਾਨ ਹੋਵੇਗਾ। ਜੇ ਉਹ ਆਪਣੇ ਮਨੋਰਥ ਵਿੱਚ ਸਫ਼ਲ ਨਾ ਵੀ ਹੋਇਆ ਤਾਂ ਘੱਟੋ-ਘੱਟ ਉਹ ਗੁਰੂ ਜੀ ਦੇ ਨੂੰ ਡਰਾ ਤਾਂ ਦੇਵੇਗਾ ਜਿਸ ਨਾਲ ਵਿਆਹ ਵਿੱਚ ਖਲਲ ਪੈ ਜਾਵੇਗਾ। ਉਸਨੇ ਤੋੜੇਦਾਰ ਬੰਦਕ ਲਈ, ਪਲੀਤਾ ਦਾਗ਼ਿਆ ਤੇ ਗੁਰੂ ਜੀ ਵੱਲ ਸੇਧ ਦਿੱਤੀ। ਬੰਦੂਕ ਚੱਲ ਪਈ ਤੇ ਇੱਛਤ ਵਿਅਕਤੀ ਦੇ ਥਾਂ ਫ਼ੌਜੀ ਨੂੰ ਮਾਰ ਗਈ। ਉਹਦੀ ਮੌਤ ਰੱਬ ਦੀ ਵਿਸ਼ੇਸ਼ ਮਦਾਖ਼ਲਤ ਸਮਝੀ ਗਈ। ਵਿਆਹ ਵਧੀਆ ਢੰਗ ਨਾਲ ਸੰਪੂਰਨ ਹੋ ਗਿਆ। ਸਾਧੂ, ਜੋ ਲਾੜਾ ਸੀ, ਨੇ ਇਸ ਮੌਕੇ ਇਹ ਸ਼ਬਦ ਉਚਾਰਿਆ :

*ਮੈਂ ਪਾਪਾਂ ਦੀ ਪੱਟੀ ਪੜ੍ਹਦਾ ਸੀ*
*ਤੇ ਝੂਠ-ਫ਼ਰੇਬ ਦੀ ਹੱਟ ਤੇ ਬੈਠਾ ਹੋਇਆ ਸਾਂ*
*ਜਦੋਂ ਸੱਚੇ ਪਾਤਸ਼ਾਹ ਨੇ ਪਾਪਾਂ ਤੋਂ ਬੰਦ ਖ਼ਲਾਸ ਕਰਕੇ*
*ਮੈਨੂੰ ਨਰਕਾਂ 'ਚੋਂ ਕੱਢਿਆ।*
*ਮੈਂ ਵਾਰੀ ਜਾਂਦਾ ਹਾਂ। ਮੇਰਾ ਜੀਵਨ ਗੁਰੂ ਤੋਂ ਕੁਰਬਾਨ ਹੈ।*
*ਮੈਂ ਧਨ ਪਦਾਰਥ ਦੀ ਚਿੰਤਾ ਵਿੱਚ ਅੰਨ੍ਹਾ ਹੋਇਆ*
*ਡੁੱਬ ਚੱਲਿਆ ਸੀ ।*
*ਮੈਨੂੰ ਗੁਰੂ ਨੇ ਮਿਹਰ ਕਰਕੇ ਬਚਾ ਲਿਆ।*
*ਸਾਧੂ ਗੁਰੂ ਦਾ ਦਾਸ ਹੈ ਤੇ ਉਸਨੇ*
*ਉਸਦੇ ਦਰਸ਼ਨ ਇਸਨਾਨ ਦਾ ਅੰਮ੍ਰਿਤ ਪੀਤਾ ਹੈ।*
*ਪੂਰੇ ਸਤਿਗੁਰੂ ਨੇ ਪੀਣ ਲਈ ਅੰਮ੍ਰਿਤ ਨਾਮ ਦੀ*
*ਬਖ਼ਸ਼ਿਸ ਕੀਤੀ ਹੈ।*

ਗੁਰੂ ਜੀ ਨੇ ਬੇਟੀ ਨੂੰ ਵਿਦਾ ਕਰਨ ਤੋਂ ਪਹਿਲਾਂ ਇਹ ਸਿੱਖਿਆ ਦਿੱਤੀ : "ਪੁੱਤਰੀ ਪਤੀ ਦੀ ਸ੍ਰੇਸ਼ਟਤਾ ਤੇ ਸ਼ੋਭਾ ਦਾ ਕੀ ਵਰਣਨ ਕਰਾਂ ? ਉਹਦੀ ਸੇਵਾ ਕਰਨਾ ਪਤਨੀ ਦਾ ਸਰਵੋਤੱਮ ਕਾਰਜ ਹੈ। ਵੱਡਿਆਂ ਦਾ ਸਤਿਕਾਰ ਤੇ ਸੱਸ ਮਾਂ ਦੀ ਤਨੋਂ-ਮਨੋਂ ਸੇਵਾ ਕਰੋ। ਫਿਰ ਵੀਰੋ ਨੇ ਮਾਂ ਤੋਂ ਵਿਦਾਇਗੀ ਲਈ ਤਾਂ ਉਸਨੇ ਸਿੱਖਿਆ ਦਿੰਦੇ ਕਿਹਾ, "ਜੇ ਤੂੰ ਖ਼ੁਸ਼ ਰਹਿਣਾ ਚਾਹੁੰਦੀ ਹੈ ਤਾਂ ਸਦਾ ਪਤੀ ਦੀ ਸੇਵਾ ਕਰੀਂ। ਮੰਦ-ਕਰਮਾਂ ਤੋਂ ਪੱਲਾ ਬਚਾਈਂ। ਅੰਮ੍ਰਿਤ ਵੇਲੇ ਉੱਠਕੇ ਇਸ਼ਨਾਨ ਕਰਕੇ ਬਾਣੀ ਪੜ੍ਹਨਾ। ਤੇਰੀ ਕੋਈ ਸ਼ਿਕਾਇਤ ਮੇਰੇ ਕੋਲ

ਨਾ ਪਹੁੰਚੇ। ਇਸ ਤਰ੍ਹਾਂ ਤੂੰ ਸਭ ਸੁੱਖ ਮਾਣੇਂਗੀ। ਮੇਰੀ ਪੁੱਤਰੀ ਮੇਰੀਆਂ ਗੱਲਾਂ ਧਿਆਨ ਨਾਲ ਸੁਣ । ਛੇਤੀ ਹੀ ਮੈਂ ਤੈਨੂੰ ਆਪਣੇ ਕੋਲ ਸਦਵਾ ਲਵਾਂਗੀ। ਗੁਰੂ ਨਾਨਕ ਸਾਡਾ ਰਾਖਾ ਹੈ, ਨਹੀਂ ਤਾਂ ਤੇਰਾ ਵਿਆਹ ਇੰਝ ਧੂਮ-ਧਾਮ ਨਾਲ ਨਾ ਕੀਤਾ ਜਾ ਸਕਦਾ।" ਫਿਰ ਉਸਦੀ ਮਾਤਾ ਨੇ ਘੁੱਟਕੇ ਗਲਵੱਕੜੀ ਪਾਈ ਤੇ ਵਿਦਾਈ ਤੇ ਬੜੀ ਚਿੰਤਾ ਕਰਨ ਲੱਗੀ। ਗੁਰੂ ਜੀ ਵੀ ਆਪਣੇ ਘਰ ਆਏ ਤੇ ਕਹਿਣ ਲੱਗੇ : "ਲੜਕੀਆਂ ਤਾਂ ਪਰਾਇਆ ਧਨ ਹੀ ਹੁੰਦੀਆਂ ਹਨ । ਕਿਉਂ ਉਹਨਾਂ ਦਾ ਝੋਰਾ ਕਰਨਾ ਹੋਇਆ ?" ਉਹਨਾਂ ਨੇ ਵੀ ਆਕੇ ਪੁੱਤਰੀ ਨੂੰ ਗਲਵੱਕੜੀ 'ਚ ਲਿਆ ਤੇ ਧੀਰਜ ਦਿੱਤੀ। ਫਿਰ ਬਾਬਾ ਗੁਰਦਿੱਤਾ ਬੜੇ ਪਿਆਰ ਨਾਲ ਕੋਲ ਆਏ ਤੇ ਭੈਣ ਨੂੰ ਗਲਵੱਕੜੀ ਪਾ ਲਈ।

ਹੁਣ ਝਬਾਲ 'ਚ ਹੋਰ ਕੋਈ ਕੰਮ ਨਾ ਹੋਣ ਕਾਰਨ ਗੁਰੂ ਜੀ ਆਪਣੇ ਪਰਿਵਾਰ ਨਾਲ ਤਰਨਤਾਰਨ ਦੀ ਯਾਤਰਾ ਤੇ ਚਲੇ ਗਏ। ਰਾਹ ਵਿੱਚ ਗੁਰੂ ਜੀ ਦੀਆਂ ਪਤਨੀਆਂ ਨੇ ਯੁੱਧ ਤੇ ਉਸਦੇ ਕਾਰਨਾਂ ਤੇ ਚਰਚਾ ਕੀਤੀ। "ਜੇ ਸਾਡੀ ਸੱਸ ਗੰਗਾ ਜੀਵਤ ਹੁੰਦੇ ਤਾਂ ਉਹ ਉਹਨਾਂ ਨੂੰ ਝਿੜਕਾਂ ਦਿੰਦੇ। ਚਲੋ ਫਿਰ ਵੀ ਇਹ ਚੰਗਾ ਹੀ ਹੋਇਆ ਕਿਉਂ ਜੋ ਦੁਸ਼ਮਣ ਦੀ ਇਤਨੀ ਵੱਡੀ ਸੈਨਾ ਨਸ਼ਟ ਹੋ ਗਈ ਹੈ ਤੇ ਪ੍ਰਮਾਤਮਾ ਨੇ ਬਹੁਤ ਸਾਰੇ ਸਿੱਖਾਂ ਨੂੰ ਬਚਾ ਲਿਆ ਹੈ। ਗੁਰੂ ਤਰਨਤਾਰਨ ਦਾ ਸਰੋਵਰ ਵੇਖਕੇ ਅਸ਼-ਅਸ਼ ਕਰ ਉੱਠੇ ਤੇ ਗੁਰੂ ਅਰਜਨ ਦੇਵ ਜੀ ਦੀ ਯਾਦ ਨੂੰ ਸਤਿਕਾਰ ਭੇਟ ਕਰਕੇ ਗੋਇੰਦਵਾਲ ਨੂੰ ਤੁਰ ਪਏ।

ਬਾਦਸ਼ਾਹ ਆਪਣੀ ਸੈਨਾ ਦਾ ਉਸਦੇ ਆਖਣ ਅਨੁਸਾਰ ਫ਼ਕੀਰਾਂ ਦੀ ਸੈਨਾ ਹੱਥੋਂ ਹਾਰ ਸੁਣਕੇ ਬੜਾ ਨਿਰਾਸ਼ ਹੋਇਆ। ਉਸਨੇ ਸੋਚਿਆ ਇਹ ਜ਼ਰੂਰ ਹੀ ਜਾਦੂ, ਟੂਣਿਆਂ ਤੇ ਮੰਤਰਾਂ ਨਾਲ ਹੀ ਹੋਇਆ ਹੋਵੇਗਾ। ਜਿਹੜੇ ਮੁਸਲਮਾਨ ਯੁੱਧ 'ਚੋਂ ਬਚ ਗਏ ਸਨ, ਉਹਨਾਂ ਲੜਾਈ ਦਾ ਵਿਸਥਾਰ ਆਪਣੇ ਢੰਗ ਨਾਲ ਕੀਤਾ ਤੇ ਕਿਹਾ, "ਭਾਵੇਂ ਸਿੱਖ ਅੱਡ-ਅੱਡ ਜਾਤੀਆਂ ਤੇ ਪੇਸ਼ਿਆਂ ਦੇ ਸਨ, ਪਰ ਉਹ ਲੜਾਈ ਵਿੱਚ ਵਧੇਰੇ ਜ਼ੋਰਾਵਰ ਸਿੱਧ ਹੋਏ। ਸ਼ਾਹੀ ਸੈਨਾ ਦੀ ਇਸ ਵਿੱਚ ਕੋਈ ਭੁੱਲ ਨਹੀਂ ਹੈ।" ਜਦੋਂ ਬਾਦਸ਼ਾਹ ਨੇ ਮੁਖ਼ਲਿਸ ਖ਼ਾਂ ਦੀ ਮੌਤ ਬਾਰੇ ਸੁਣਿਆ ਤਾਂ ਉਹ ਇੰਝ ਭੜਕਿਆ ਜਿਵੇਂ ਹਵਨ ਦੀ ਅਗਨੀ ਘਿਉ ਪਾਉਣ ਨਾਲ ਭੜਕ ਉੱਠਦੀ ਹੈ। ਉਸਨੇ ਆਪਣੇ ਅਮੀਰਾਂ ਦੀ ਸਭਾ ਬੁਲਾਈ ਜਿਸ ਵਿੱਚ ਇਹ ਫ਼ੈਸਲਾ ਕੀਤਾ ਗਿਆ ਕਿ ਗੁਰੂ ਨੂੰ ਗ੍ਰਿਫ਼ਤਾਰ ਕੀਤਾ ਜਾਵੇ ਜਾਂ ਇੰਝ ਕਰਦਿਆਂ ਮਾਰ ਮੁਕਾਇਆ ਜਾਵੇ। ਐਸਾ ਨਾ ਹੋਵੇ ਕਿ ਉਹ ਹਕੂਮਤ ਹੀ ਹਥਿਆ ਲਵੇ ।" ਵਜ਼ੀਰ ਖ਼ਾਂ ਜੋ ਸਦਾ ਗੁਰੂ ਦੇ ਭਲੇ ਬਾਰੇ ਚਿੰਤਾਤੁਰ ਰਹਿੰਦਾ ਸੀ, ਉਸ ਨੇ ਗੁਰੂ ਜੀ ਦਾ ਪੱਖ ਲੈਂਦਿਆਂ ਕਿਹਾ, "ਬਾਦਸ਼ਾਹ ਸਲਾਮਤ, ਗੁਰੂ ਬਾਗ਼ੀ ਨਹੀਂ ਹੈ ਤੇ ਨਾ ਹੀ ਆਪਦੀ ਸਲਤਨਤ ਉਪਰ ਉਸਦੀ ਅੱਖ ਹੈ। ਜੇ ਉਹਦਾ ਬਗ਼ਾਵਤ ਕਰਨ ਦਾ ਇਰਾਦਾ ਹੁੰਦਾ ਤਾਂ ਉਹ ਜਿੱਤ ਪਿਛੋਂ ਕੁਝ ਕਿਲ੍ਹਿਆਂ ਤੇ ਕਬਜ਼ਾ ਕਰਦਾ ਤੇ ਸ਼ਹਿਨਸ਼ਾਹ ਦੇ ਰਾਜ ਦੇ ਕਿਸੇ ਇਲਾਕੇ ਤੇ ਅਧਿਕਾਰ ਕਰਦਾ ਜਾਂ ਕੋਈ ਖ਼ਜ਼ਾਨਾ ਹੀ ਲੁੱਟਦਾ। ਪ੍ਰੰਤੂ ਉਹਦਾ ਦੁਨੀਆਵੀ ਦੌਲਤ ਵੱਲ ਧਿਆਨ ਹੀ ਨਹੀਂ ਹੈ। ਕੀ ਇਹ ਕਰਾਮਾਤ ਨਹੀਂ ਕਿ ਉਸਨੇ 700 ਤੋਂ ਘੱਟ ਆਦਮੀਆਂ ਨਾਲ 7000 ਦੀ ਫ਼ੌਜ ਨੂੰ ਖ਼ਤਮ ਕਰ ਦਿੱਤਾ ਹੈ।" ਵਜ਼ੀਰ ਖ਼ਾਂ ਦੀ ਇਸ ਤੇ ਹੋਰ ਦਲੀਲ ਦੀ ਸ਼ਾਹੀ ਦਰਬਾਰ ਵਿੱਚ ਗੁਰੂ ਜੀ ਦੇ ਸ਼ਰਧਾਲੂਆਂ ਵੱਲੋਂ ਹਮਾਇਤ ਕੀਤੀ ਗਈ। ਇਹਨਾਂ ਦਲੀਲਾਂ ਨਾਲ ਸ਼ਹਿਨਸ਼ਾਹ ਸਹਿਮਤ ਹੋ ਗਿਆ

ਤੇ ਫ਼ੈਸਲਾ ਕੀਤਾ ਗਿਆ ਕਿ ਸੰਤਾਂ ਸਾਧੂਆਂ ਨਾਲ ਲੜਾਈ ਲੜਨਾ ਉਚਿਤ ਨਹੀਂ ਤੇ ਬੀਤੀ ਘਟਣਾ ਨੂੰ ਭੁੱਲ ਜਾਣਾ ਚਾਹੀਦਾ ਹੈ।

ਗੁਰੂ ਜੀ ਗੋਇੰਦਵਾਲ ਆਪਣੇ ਤੇ ਪੂਰਵ ਵਰਤੀਆਂ ਦੇ ਰਿਸ਼ਤੇਦਾਰਾਂ ਨੂੰ ਮਿਲਕੇ ਤੇ ਸਭ ਪਵਿੱਤਰ ਅਸਥਾਨਾਂ ਦੇ ਦਰਸ਼ਨ ਕਰਕੇ ਆਪਣੇ ਭਰੋਸੇ ਵਾਲੇ ਯੋਧਿਆਂ ਬਿਧੀ ਚੰਦ, ਜਾਤੀ ਮਲ, ਪੈਂਦਾ ਖ਼ਾਂ ਤੇ ਹੋਰਨਾਂ ਨੂੰ ਨਾਲ ਲੈਕੇ ਕਰਤਾਰਪੁਰ ਵੱਲ ਰਵਾਨਾ ਹੋਏ। ਉਹਨਾਂ ਨੇ ਸੁਣਿਆ ਕਿ ਕੌਲਾਂ ਬਿਮਾਰ ਹੈ ਤਾਂ ਉਹ ਉਹਦਾ ਹਾਲ-ਚਾਲ ਪੁੱਛਣ ਗਏ। ਉਹ ਗੁਰੂ ਜੀ ਨਾਲ ਬੜੀ ਕਮਜ਼ੋਰ ਤੇ ਧੀਮੀ ਸੁਰ ਵਿੱਚ ਹੀ ਗੱਲਬਾਤ ਕਰ ਸਕਦੀ ਸੀ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਉਹ ਖੁਸ਼ਕਿਸਮਤ ਸੀ ਜੋ ਉਸਨੇ ਕੱਟੜ-ਪੰਥੀਆਂ ਦੀ ਸੰਗਤ ਤਿਆਗ ਕੇ ਸਿੱਖ ਧਰਮ ਵਿੱਚ ਦੀਖਿਆ ਲੈ ਲਈ, ਇਸ ਤਰ੍ਹਾਂ ਕਰਨ ਨਾਲ ਉਸ ਨੂੰ ਮੁਕਤੀ ਮਾਰਗ ਮਿਲ ਗਿਆ ਹੈ। ਗੁਰੂ ਜੀ ਨੇ ਉਸ ਨੂੰ ਪ੍ਰਮਾਤਮਾ ਦਾ ਧਿਆਨ ਕਰਨ ਲਈ ਕਿਹਾ ਜੋ ਕਿ ਉਹਦੇ ਅੰਦਰ ਹੀ ਹੈ ਤੇ ਉਸ ਨੂੰ ਮੌਤ ਛੋਹ ਵੀ ਨਹੀਂ ਸਕਦੀ। ਉਸ ਨੂੰ ਦੱਸਿਆ ਗਿਆ ਕਿ ਉਹਦੀ ਜ਼ਿੰਦਗੀ ਦੇ ਕੇਵਲ 24 ਘੰਟੇ ਹੀ ਰਹਿੰਦੇ ਹਨ ਤੇ ਇਸ ਸਮੇਂ ਵਿੱਚ ਉਹ ਪ੍ਰਮਾਤਮਾ ਦੀ ਲਿਵ 'ਚ ਲੀਨ ਰਹੇ। ਗੁਰੂ ਜੀ ਨੇ ਇਕਰਾਰ ਕੀਤਾ ਕਿ ਉਹਦੇ ਅੰਤ ਸਮੇਂ ਵੀ ਉਹ ਹਾਜ਼ਰ ਹੋਣਗੇ।

ਅਗਲੇ ਦਿਨ ਇੱਕ ਸਿੱਖ ਨੇ ਗੁਰੂ ਜੀ ਨੂੰ ਆਕੇ ਇੱਕ ਸ਼ੇਰ ਬਾਰੇ ਦੱਸਿਆ ਜਿਸਨੇ ਆਲੇ-ਦੁਆਲੇ ਪੇਂਡੂਆਂ ਦੇ ਪਸ਼ੂ ਮਾਰ ਦਿੱਤੇ ਸਨ। ਗੁਰੂ ਜੀ ਨੇ ਘੋੜਾ ਮੰਗਵਾਇਆ ਤੇ ਸ਼ਸ਼ਤਰ ਸਜਾ ਲਏ। ਬਿਧੀ ਚੰਦ, ਪੈਂਦਾ ਖ਼ਾਂ ਤੇ ਹੋਰਨਾਂ ਨੂੰ ਨਾਲ ਲੈ ਕੇ ਉਹ ਸ਼ੇਰ ਦੇ ਘੁਰਨੇ ਵੱਲ ਗਏ। ਉਹ ਇੱਕ ਸੰਘਣੇ ਜੰਗਲ ਵਿੱਚ ਗਏ ਜਿੱਥੇ ਹੋਰ ਵੀ ਸ਼ਿਕਾਰ ਬਹੁਤ ਸੀ। ਗੁਰੂ ਜੀ ਹੱਥ ਵਿੱਚ ਢਾਲ ਤਲਵਾਰ ਲੈਕੇ ਘੋੜੇ ਤੋਂ ਉਤਰ ਕੇ ਪੈਦਲ ਹੀ ਸ਼ੇਰ ਦੇ ਟਾਕਰੇ ਦੇ ਖ਼ਿਆਲ ਨਾਲ ਤੁਰ ਪਏ। ਜਿਉਂ ਹੀ ਸ਼ੇਰ ਲਪਕਿਆ ਤਾਂ ਸਿੱਖਾਂ ਨੇ ਗੁਰੂ ਜੀ ਨੂੰ ਬੰਦੂਕ ਚਲਾਉਣ ਲਈ ਪੁਕਾਰਿਆ ਤਾਂ ਜੋ ਜਾਨਵਰ ਉਹਨਾਂ ਦੇ ਨੇੜੇ ਨਾ ਆ ਸਕੇ। ਗੁਰੂ ਜੀ ਨੇ ਆਪਣਾ ਸਿਰ ਸ਼ੇਰ ਦੇ ਵਾਰ ਤੋਂ ਢਾਲ ਨਾਲ ਬਚਾਉਂਦਿਆਂ ਹੋਇਆਂ ਆਪਣੀ ਤਲਵਾਰ ਨਾਲ ਸ਼ੇਰ ਦੀ ਵੱਖੀ ਤੇ ਵਾਰ ਕੀਤਾ ਤੇ ਸ਼ੇਰ ਦੇ ਦੋ ਟੋਟੇ ਕਰ ਦਿੱਤੇ। ਸਿੱਖ ਗੁਰੂ ਜੀ ਦੀ ਸ਼ਕਤੀ ਤੇ ਹੌਸਲੇ ਤੇ ਹੈਰਾਨ ਹੋਏ, ਮਹਿਮਾ ਗਾਉਣ ਲੱਗੇ।

**ਕੌਲਾਂ ਦਾ ਚਲਾਣਾ**—ਘਰ ਪਹੁੰਚ ਕੇ ਗੁਰੂ ਜੀ ਕੌਲਾਂ ਦੇ ਨਿਵਾਸ ਤੇ ਗਏ ਤੇ ਉਸ ਨੂੰ ਧਰਵਾਸ ਦਿੰਦੇ ਹੋਏ ਕਹਿਣ ਲੱਗੇ : ਤਿਆਰ ਹੋ, ਆਪਣੀ ਤਿਆਰੀ ਕਰ ਲੈ। ਤੇਰਾ ਅੰਤ ਸਮਾਂ ਆ ਗਿਆ ਹੈ। ਸਰੀਰ ਦਾ ਫ਼ਿਕਰ ਨਾ ਕਰ ਤੇ ਅਜੂਨੀ ਅਕਾਲ ਪੁਰਖ ਦਾ ਧਿਆਨ ਧਰ। ਇਹ ਸੰਸਾਰ ਮਾਇਆ ਹੈ ਤੇ ਉਸਦੇ ਨੂਰ ਦਾ ਹੀ ਪ੍ਰਤਿਬਿੰਬ ਹੈ। ਆਤਮਾ ਸ਼ੁੱਧ, ਅਸਲੀ, ਸੁਚੇਤ ਤੇ ਖੇੜੇ ਵਿੱਚ ਹੈ। ਜਦ ਤੱਕ ਆਦਮੀ ਨੂੰ ਆਪਣੇ ਸਰੀਰ ਦਾ ਮੋਹ ਤੇ ਘੁਮੰਡ ਹੁੰਦਾ ਹੈ ਉਹ ਜਨਮ-ਮਰਨ ਦੇ ਚੱਕਰਾਂ ਵਿੱਚ ਰਹਿੰਦਾ ਹੈ ਪਰ ਜਦੋਂ ਉਹ ਦੈਵੀ ਗਿਆਨ ਪ੍ਰਾਪਤ ਕਰ ਲੈਂਦਾ ਹੈ ਤੇ ਪਿਆਰ ਅਰ ਘ੍ਰਿਣਾ ਦੀਆਂ ਹੱਦਾਂ ਤੋਂ ਪਾਰ ਹੋ ਜਾਂਦਾ ਹੈ ਤੇ ਉਹ ਮੁਕਤੀ ਪ੍ਰਾਪਤ ਕਰ ਲੈਂਦਾ ਹੈ।" ਜਦੋਂ ਕੌਲਾਂ ਨੇ ਗੁਰੂ ਦੇ ਉਪਦੇਸ਼ ਤੇ ਧਿਆਨ ਧਰਕੇ ਫਿਰ ਅੱਖਾਂ ਖੋਲ੍ਹੀਆਂ ਤਾਂ ਉਸਨੇ ਆਪਣੇ ਆਖ਼ਰੀ ਸ਼ਬਦ ਗੁਰੂ ਨੂੰ ਜੀ ਕਹੇ : "ਹੇ ਨਿਥਾਵਿਆਂ ਦੇ ਸਾਂ, ਮੈਂ ਤੇਰੀ ਸ਼ੁਕਰਗੁਜ਼ਾਰ ਹਾਂ ਕਿ ਮੈਨੂੰ ਤੇਰੇ ਚਰਨਾਂ 'ਚ ਥਾਂ ਮਿਲੀ। ਤੁਸੀਂ

ਪਲਾਂ ਵਿੱਚ ਹੀ ਮੈਨੂੰ ਉਹ ਪਦਵੀ ਦੇ ਦਿੱਤੀ ਜਿਸ ਲਈ ਜੋਗੀ ਸਾਲਾਂ ਬੱਧੀ ਨਿਸਫ਼ਲ ਯਤਨ ਕਰਦੇ ਰਹਿੰਦੇ ਹਨ। ਤੁਸਾਂ ਮੇਰੇ ਤੋਂ ਅਗਿਆਨਤਾ ਦਾ ਉਹ ਪਰਦਾ ਹਟਾ ਦਿੱਤਾ ਹੈ ਜੋ ਇੱਕ ਅਸਾਧ ਰੋਗ ਵਾਂਗ ਲੱਖਾਂ ਜਨਮਾਂ ਤੋਂ ਮੇਰੇ ਤੇ ਪਿਆ ਹੋਇਆ ਸੀ। ਫਿਰ ਉਸ ਪ੍ਰਮਾਤਮਾ ਦਾ ਧਿਆਨ ਕਰਕੇ "ਵਾਹਿਗੁਰੂ" ਉਚਾਰਿਆ ਤੇ ਆਪਣੀ ਇੱਛਾ ਨਾਲ ਸਵਰਗ ਸਿਧਾਰਦੀ ਹੋਈ ਨੇ ਅੰਤਿਮ ਸੁਆਸ ਲਏ। ਗੁਰੂ ਜੀ ਨੇ ਸੇਵਕਾਂ ਤੇ ਸੇਵਕਾਵਾਂ ਨੂੰ ਆਖ਼ਰੀ ਰਸਮਾਂ ਦੀ ਤਿਆਰੀ ਕਰਨ ਲਈ ਆਖਿਆ। ਉਸ ਦੀਆਂ ਸੇਵਕਾਵਾਂ ਨੇ ਉਸ ਨੂੰ ਇਸ਼ਨਾਨ ਕਰਵਾਇਆ ਤੇ ਕਫ਼ਨ ਤੇ ਸ਼ਾਲ ਵਿੱਚ ਲਪੇਟਿਆ। ਜਦੋਂ ਭੱਟ ਨੇ ਗੁਰਬਾਣੀ ਦਾ ਗਾਇਣ ਕੀਤਾ ਤਦੋਂ ਉਹਦੀ ਖ਼ਾਕੀ ਦੇਹ ਦਾ ਉਹਦੀ ਰਿਹਾਇਸ਼ ਨੇੜੇ ਬਗੀਚੇ ਵਿੱਚ ਲਿਜਾ ਕੇ ਸਸਕਾਰ ਕਰ ਦਿੱਤਾ ਗਿਆ। ਫਿਰ ਸੋਹਿਲਾ ਦਾ ਪਾਠ ਕਰਕੇ ਉਹਦੀ ਆਤਮਾ ਦੀ ਸ਼ਾਂਤੀ ਲਈ ਅਰਦਾਸ ਕੀਤੀ ਗਈ।

# ਕਾਂਡ—10

ਜਦ ਗੁਰੂ ਜੀ ਕਰਤਾਰਪੁਰ ਠਹਿਰੇ ਤਾਂ ਬਹੁਤ ਸਾਰੇ ਵਿਅਕਤੀ ਉਹਨਾਂ ਦੇ ਝੰਡੇ ਹੇਠ ਭਰਤੀ ਹੋਣ ਆਏ। ਉਹਨਾਂ ਕਿਹਾ ਕਿ ਕਿਸੇ ਹੋਰ ਵਿੱਚ ਬਾਦਸ਼ਾਹ ਨਾਲ ਟੱਕਰ ਲੈਣ ਦੀ ਸ਼ਕਤੀ ਨਹੀਂ ਸੀ ਨਾ ਹੀ ਬੀਰ ਮੁਸਲਮਾਨਾਂ ਨੂੰ ਮਾਰ ਦੇਣ ਦੀ ਤਾਕਤ ਸੀ ਜੋ ਅੰਮ੍ਰਿਤਸਰ ਦੇ ਯੁੱਧ ਮਾਰੇ ਗਏ ਸਨ। ਗੁਰੂ ਤਾਂ ਸੰਸਾਰ ਦਾ ਤੇਜਸਵੀ ਹੀਰਾ ਹੈ। ਉਸ ਤੋਂ ਬਾਦਸ਼ਾਹ ਇਤਨਾ ਡਰ ਗਿਆ ਸੀ ਕਿ ਉਸਨੇ ਹੁਣੇ-ਹੁਣੇ ਹੋਈ ਹਾਰ ਦਾ ਬਦਲਾ ਲੈਣ ਲਈ ਫ਼ੌਜ ਭੇਜਣ ਦਾ ਹੌਸਲਾ ਨਾ ਕੀਤਾ। ਗੁਰੂ ਜੀ ਨੇ ਸ਼ਹੀਦ ਹੋਏ ਸਿੰਘਾਂ ਦੀ ਖ਼ਾਲੀ ਥਾਂ ਦੀ ਪੂਰਤੀ ਕਰਨੀ ਵੀ ਸ਼ੁਰੂ ਕਰ ਦਿੱਤੀ ਤੇ ਨਵੀਂ ਭਰਤੀ ਵੀ ਸ਼ੁਰੂ ਕਰ ਦਿੱਤੀ। ਉਹਨਾਂ ਆਪਣੇ ਸੈਨਿਕਾਂ ਨੂੰ ਜੁੱਧ-ਕਲਾ ਦੀ ਸਿਖਲਾਈ ਦੇਣ ਤੇ ਉਹਨਾਂ ਨੂੰ ਤੀਰ-ਅੰਦਾਜ਼ੀ, ਤੇ ਗੋਲੇ-ਬਾਰੂਦ ਦੀ ਵਰਤੋਂ ਕਰਨ ਦੀ ਸਿੱਖਲਾਈ ਦੇਣੀ ਜਾਰੀ ਰੱਖੀ।

**ਪੈਂਦੇ ਖ਼ਾਂ ਦਾ ਘੁਮੰਡ**—ਗੁਰੂ ਸਾਹਿਬ ਲਈ ਪੈਂਦਾ ਖ਼ਾਂ ਚਿੰਤਾ ਦਾ ਕਾਰਨ ਬਣਦਾ ਜਾ ਰਿਹਾ ਸੀ। ਉਹ ਸ਼ੇਖ਼ੀ ਮਾਰਨ ਲੱਗਾ, "ਗੁਰੂ ਜੀ ਇਤਨੇ ਆਦਮੀ ਫਜ਼ੂਲ ਹੀ ਭਰਤੀ ਕਰ ਰਹੇ ਹਨ ? ਜੇ ਮੈਨੂੰ ਆਗਿਆ ਦੇਣ ਤਾਂ ਮੈਂ ਮੁਸਲਮਾਨਾਂ ਨੂੰ ਪਤਾ ਦੱਸ ਦਿਆਂ ਕਿ ਮੈਂ ਕੀ ਕਰ ਸਕਦਾ ਹਾਂ। ਗੁਰੂ ਜੀ ਦਾ ਨਮਕ-ਹਲਾਲ ਸੇਵਕ ਹੋਣ ਕਰਕੇ ਮੈਂ ਹੀ ਸੀ ਜਿਸਨੇ ਗੁਰੂ ਵਿਰੁੱਧ ਅੰਮ੍ਰਿਤਸਰ ਵਿੱਚ ਚੜ੍ਹਾਈ ਕਰਕੇ ਆਏ ਵੈਰੀ ਦਲਾਂ ਤੇ ਜਿੱਤ ਪ੍ਰਾਪਤ ਕੀਤੀ ਸੀ। ਆਪਣੇ ਤੀਰ ਨਾਲ ਮੈਂ ਟੰਗੇ ਹੋਏ ਕੁੱਕੜ ਵਾਂਗ ਉਹਨਾਂ ਨੂੰ ਵਿੰਨ੍ਹ ਘੱਤਿਆ ਸੀ। ਜੇ ਮੈਂ ਉੱਥੇ ਨਾ ਹੁੰਦਾ ਤਾਂ ਕਿਸਨੇ ਉਹਨਾਂ ਦਾ ਟਾਕਰਾ ਕਰਨਾ ਸੀ । ਗੁਰੂ ਦੇ ਸਿੱਖ ਤਾਂ ਮੈਦਾਨ ਛੱਡ ਜਾਂਦੇ।" ਜਦੋਂ ਗੁਰੂ ਜੀ ਨੇ ਇਹ ਸੁਣਿਆ ਤਾਂ ਉਹਨਾਂ ਕਿਹਾ ਕਿ ਪੈਂਦਾ ਖ਼ਾਂ ਭਰੋਸੇ ਯੋਗ ਨਹੀਂ ਹੈ ਤੇ ਉਹਦੀਆਂ ਫੜਾਂ ਦਾ ਅੰਤ ਮਾੜਾ ਹੀ ਹੋਵੇਗਾ। ਇਸਦੇ ਬਾਵਜੂਦ ਗੁਰੂ ਜੀ ਨੇ ਛੋਟਾ ਮੀਰ ਦੇ ਪਿੰਡ ਵਿੱਚ ਇੱਕ ਚੰਗੇ ਘਰਾਣੇ ਵਿੱਚ ਉਹਦਾ ਵਿਆਹ ਕਰ ਦਿੱਤਾ, ਰਹਿਣ ਲਈ ਘਰ ਦਿੱਤਾ ਤੇ ਘਰ ਗ੍ਰਹਿਸਤੀ ਸ਼ੁਰੂ ਕਰਨ ਲਈ ਧਨ-ਪਦਾਰਥ ਦਿੱਤਾ। ਵਿਆਹ ਪਿੱਛੋਂ ਪੈਂਦਾ ਖ਼ਾਂ ਰਾਤ ਨੂੰ ਆਪਣੇ ਘਰ ਹੀ ਸੌਂਦਾ ਤੇ ਦਿਨ ਸਮੇਂ ਗੁਰੂ ਜੀ ਦੀ ਸੇਵਾ ਲਈ ਹਾਜ਼ਰ ਹੁੰਦਾ ਪ੍ਰੰਤੂ ਕੁਝ ਸਮੇਂ ਪਿਛੋਂ ਗੁਰੂ ਜੀ ਨੇ ਉਹਦੀਆਂ ਫੜਾਂ ਤੋਂ ਪਿੱਛਾ ਛੁਡਾਉਣ ਲਈ ਘਰੇ ਰਹਿਣ ਤੇ ਕਦੇ-ਕਦੇ ਹੀ ਆਉਣ ਦਾ ਹੁਕਮ ਦਿੱਤਾ। ਇਸ ਸਮੇਂ ਗੁਰੂ ਜੀ ਨੂੰ ਰੁਪਏ ਪੈਸੇ, ਘੋੜਿਆਂ, ਹਥਿਆਰਾਂ ਤੇ ਗੋਲਾ ਬਾਰੂਦ ਦਾ ਚੜ੍ਹਾਵਾ ਚੜ੍ਹਦਾ ਰਿਹਾ ਤੇ ਗੁਰਸਿੱਖ ਚੜ੍ਹਦੀ ਕਲਾ ਵਿੱਚ ਰਹਿਕੇ ਯੁੱਧ-ਅਭਿਆਸ ਕਰਦੇ ਰਹੇ। ਉਹ ਇਹ ਸ਼ੇਖ਼ੀ ਮਾਰਨ ਲੱਗੇ ਕਿ ਜੇ ਗੁਰੂ ਜੀ ਉਹਨਾਂ ਨੂੰ ਹੁਕਮ ਕਰਨ ਤਾਂ ਉਹ ਇੱਕ ਦਿਨ ਵਿੱਚ ਹੀ ਦਿੱਲੀ ਤੇ ਲਾਹੌਰ ਤੇ ਜਿੱਤ ਪ੍ਰਾਪਤ ਕਰ ਲੈਣ। ਉਹਨਾਂ ਨੇ ਇਹ ਪ੍ਰਤਿਗਿਆ ਵੀ ਕੀਤੀ ਕਿ ਜੇ ਫਿਰ ਲੜਾਈ ਲੱਗੀ ਤਾਂ ਉਹ ਦੁਸ਼ਮਣ ਦਾ ਨਾਸ਼ ਕਰ ਦੇਣਗੇ।

ਗੁਰੂ ਜੀ ਨੇ ਆਸਪਾਸ ਰਹਿੰਦੇ ਕਈ ਮਾਸਖ਼ੋਰੇ ਜਾਨਵਰਾਂ ਦਾ ਸ਼ਿਕਾਰ ਕੀਤਾ ਤੇ ਸਹਾਈ ਹੋਣ ਵਾਲੇ ਪਸ਼ੂਆਂ ਦੀ ਰੱਖਿਆ ਕੀਤੀ। ਜਨਤਾ ਵਿੱਚ ਇਤਨੀ ਸ਼ਾਂਤੀ ਸੀ ਕਿ ਰਾਹੀ ਪਾਂਧੀ ਜੰਗਲ ਵਿਚੋਂ ਬਿਨਾਂ ਕਿਸੇ ਡਰ ਦੇ ਲੰਘ ਸਕਦੇ ਸਨ। ਚੋਰ, ਡਾਕੂ ਤੇ ਲੁਟੇਰੇ ਇੰਝ ਲੁੱਕ-ਛਿਪ ਗਏ ਸਨ ਜਿਵੇਂ ਦਿਨ ਚੜ੍ਹੇ ਉੱਲੂ ਤੇ ਚਮਗਾਦੜ ਛਿਪ ਜਾਂਦੇ ਹਨ। ਇੰਝ ਜਾਪਦਾ ਸੀ ਜਿਵੇਂ ਦੁਆਬੇ ਵਿੱਚ ਸਤਿਯੁਗ ਆ ਗਿਆ ਹੋਵੇ । ਹਰ ਪਿੰਡ ਵਿੱਚ ਖੁਸ਼ੀਆਂ ਦੇ ਗੀਤ ਗਾਏ ਜਾਣ ਲੱਗੇ।

ਇੱਕ ਦਿਨ ਗੁਰੂ ਜੀ ਪੈਂਦੇ ਖ਼ਾਂ ਤੇ ਹੋਰ ਸਿੱਖਾਂ ਨੂੰ ਆਪਣੇ ਨਾਲ ਜੰਗਲ ਵਿੱਚ ਲੈ ਗਏ। ਉੱਥੇ ਸੁੰਦਰ ਦ੍ਰਿਸ਼ ਵੇਖਕੇ ਤੇ ਮਹਿਕਾਂ ਵੰਡ ਰਹੇ ਫੁੱਲਾਂ ਦੀ ਸੁਗੰਧੀ ਸੁੰਘ ਕੇ ਤੇ ਪੰਛੀਆਂ ਦਾ ਸੰਗੀਤ ਸੁਣਕੇ, ਗੁਰੂ ਜੀ ਨੇ ਖ਼ੁਸ਼ੀ ਵਿੱਚ ਆਕੇ ਗੁਰੂ ਅਰਜਨ ਦੇਵ ਜੀ ਦਾ ਇਹ ਸ਼ਬਦ ਗਾਇਆ :

*ਬਿਨੁ ਹਰਿ ਹੈ ਕੋ ਕਹਾ ਬਤਾਵਹੁ॥*
*ਸੁਖ ਸਮੂਹ ਕਰੁਣਾ ਮੈਂ ਕਰਤਾ ਤਿਸੁ ਪ੍ਰਭ ਸਦਾ ਧਿਆਵਹੁ॥੧॥ ਰਹਾਉ॥*
*ਜਾਕੈ ਸੂਤਿ ਪਰੋਏ ਜੰਤਾ ਤਿਸੁ ਪ੍ਰਭ ਕਾ ਜਸ ਗਾਵਹੁ॥*
*ਸਿਮਰਿ ਠਾਕੁਰੁ ਜਿਨਿ ਸਭੁ ਕਿਛੁ ਦੀਨਾ ਆਨ ਕਹਾ ਪਹਿ ਜਾਵਹੁ॥੧॥*
*ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ॥*
*ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ॥੨॥*

*(ਸਾਰੰਗ ਮਹਲਾ ੫, ਆਦਿ ਗ੍ਰੰਥ, ਪੰ: ੧੨੧੮)*

ਸ਼ਾਹੀ ਸੈਨਾ ਦਾ ਇੱਕ ਅਧਿਕਾਰੀ ਗੁਰੂ ਜੀ ਕੋਲ ਸਹਾਇਤਾ ਲਈ ਆਇਆ। ਅਫ਼ਸਰ ਤੇ ਕਾਇਰਤਾ ਦਾ ਦੋਸ਼ ਆਰੋਪਿਆ ਗਿਆ ਸੀ ਤੇ ਉਸ ਨੂੰ ਝਾੜਾਂ ਪਾਕੇ ਬਰਖ਼ਾਸਤ ਕਰ ਦਿੱਤਾ ਗਿਆ ਸੀ। ਉਹਦੇ ਆਉਣ ਸਮੇਂ ਗੁਰੂ ਜੀ ਸਮਾਧੀ ਵਿੱਚ ਲੀਨ ਸਨ। ਅਧਿਕਾਰੀ ਨੂੰ ਉਡੀਕਣਾ ਪਿਆ ਤੇ ਉਸਨੇ ਆਪਣਾ ਗੁੱਸਾ ਪ੍ਰਗਟ ਕੀਤਾ। ਗੁਰੂ ਜੀ ਨੇ ਉਸਦਾ ਗੁਸਤਾਖ਼ੀ ਭਰਪੂਰ ਵਤੀਰਾ ਵੇਖ ਕੇ ਕਿਹਾ : "ਜੋਧਿਆਂ ਨਾਲ ਲੜਨਾ, ਫ਼ਕੀਰਾਂ ਨਾਲ ਲੜਨ ਨਾਲੋਂ ਵਧੇਰੇ ਸ਼ੋਭਨੀਕ ਹੈ। ਰੱਬ ਦੀ ਭਗਤੀ 'ਚ ਲੀਨ ਪੁਰਖਾਂ ਨਾਲ ਗੁੱਸੇ ਹੋਕੇ ਲੋਕ ਪਰਲੋਕ ਦੁਹਾਂ ਦਾ ਸੁੱਖ ਤੇ ਖ਼ੁਸ਼ੀ ਗੁਆ ਬੈਠੋਂਗੇ।" ਇਹ ਸੁਣਕੇ ਅਫ਼ਸਰ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਤੇ ਆਪਣੀ ਕੁਰੱਖਤਾ ਤੇ ਗੁਸਤਾਖ਼ੀ ਦੀ ਮਾਫ਼ੀ ਮੰਗਣ ਲੱਗਾ। ਗੁਰੂ ਜੀ ਨੇ ਉਸ ਨੂੰ ਮੁਆਫ਼ ਕਰਦਿਆਂ ਇਹ ਸਿੱਖਿਆ ਦਿੱਤੀ ਕਿ ਉਹ ਸੰਤਾਂ ਦੀ ਸੇਵਾ ਕਰੇ, ਸਬਰ ਨਾਲ ਰਹੇ ਪ੍ਰਮਾਤਮਾ ਦਾ ਨਾਮ ਜਪੇ ਫਿਰ ਉਸ ਨੂੰ ਪਹਿਲੀ ਪਦਵੀ ਤੇ ਬਹਾਲ ਕਰ ਦਿੱਤਾ ਜਾਵੇਗਾ। ਇਸ ਸਮੇਂ ਗੁਰੂ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਉਚਾਰਣ ਕੀਤਾ:

*ਥਿਰੁ ਘਰਿ ਬੈਸਹੁ ਹਰਿਜਨ ਪਿਆਰੇ॥ ਸਤਿਗੁਰਿ ਤੁਮਰੇ ਕਾਜ ਸਵਾਰੇ॥੧॥ ਰਹਾਉ॥*
*ਦੁਸਟ ਦੂਤ ਪਰਮੇਸਰਿ ਮਾਰੇ। ਜਨ ਕੀ ਪੈਜ ਰਖੀ ਕਰਤਾਰੇ ॥੧॥*
*ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥ ਅੰਮ੍ਰਿਤ ਨਾਮ ਮਹਾ ਰਸ ਪੀਨੇ॥*
*ਨਿਰਭਉ ਹੋਇ ਭਜਹੁ ਭਗਵਾਨ॥ ਸਾਧ ਸੰਗਤਿ ਮਿਲਿ ਕੀਨੋ ਦਾਨੁ॥*
*ਸਰਣਿ ਪਰੇ ਪ੍ਰਭ ਅੰਤਰਜਾਮੀ॥ ਨਾਨਕ ਓਟ ਪਕਰੀ ਪ੍ਰਭ ਸੁਆਮੀ॥੪॥*

*(ਗਉੜੀ ਮਹਲਾ ੫, ਆਦਿ ਗ੍ਰੰਥ, ਪੰ: ੨੦੧)*

ਅਧਿਕਾਰੀ ਨੇ ਗੁਰੂ ਜੀ ਦੀ ਆਗਿਆ ਤੇ ਅਮਲ ਕੀਤਾ। ਕੁਝ ਦਿਨਾਂ ਪਿੱਛੋਂ ਬਾਦਸ਼ਾਹ ਤੇ ਪ੍ਰਭਾਵ ਪਿਆ। ਉਸਨੇ ਅਧਿਕਾਰੀ ਨੂੰ ਬੁਲਾਕੇ ਫਿਰ ਉਸ ਪਦਵੀ ਤੇ ਬਹਾਲ ਕਰ ਦਿੱਤਾ, ਜਿਸ ਤੋਂ ਉਸ ਨੂੰ ਲਾਹਿਆ ਗਿਆ ਸੀ।

ਵਰਖਾ ਰੁੱਤ ਸ਼ੁਰੂ ਹੋ ਗਈ ਸੀ ਤੇ ਗਰਮੀ ਦੀ ਰੁੱਤ ਖ਼ਤਮ ਹੋ ਗਈ ਸੀ। ਆਕਾਸ਼ ਤੇ ਘੁੰਮ ਰਹੇ ਬੱਦਲ ਸਰੀਰ ਨੂੰ ਇੰਝ ਠੰਡ ਪਹੁੰਚਾ ਰਹੇ ਸਨ ਜਿਵੇਂ ਦੁਨੀਆਂ ਵਿੱਚ ਵਿਚਰ ਰਹੇ ਲੋਕ ਸੇਵਕਾਂ ਦੀ ਬਾਣੀ ਆਤਮਾ ਨੂੰ ਸ਼ਾਂਤੀ ਦਿੰਦੀ ਹੈ। ਰੰਗ-ਬਰੰਗੇ ਬੱਦਲਾਂ ਵਿੱਚ ਬਿਜਲੀ ਅਠਖੇਲੀਆਂ ਕਰ ਰਹੀ ਸੀ ਤੇ ਪਵਨ ਦੇਵਤਾ ਠੰਡ ਵਰਤਾ ਰਿਹਾ ਸੀ ਤੇ ਪਾਣੀ ਨਾਲ ਰੱਜੀ ਹੋਈ ਧਰਤੀ ਤੇ ਹਰਿਆਵਲ ਦਾ ਗਲੀਚਾ ਵਿਛਿਆ ਹੋਇਆ ਸੀ। ਸਭ ਪਾਸੇ ਨਦੀਆਂ ਭਰੀਆਂ ਵੱਗ ਰਹੀਆਂ ਸਨ ਤੇ ਸਰੋਵਰ ਕਿਨਾਰਿਆਂ ਤੱਕ ਉਛਲੇ ਹੋਏ ਸਨ। ਦਰੱਖ਼ਤਾਂ ਦੀ ਤਾਜ਼ਗੀ ਤੇ ਹਰਿਆਵਲ ਅੱਖਾਂ ਨੂੰ ਆਨੰਦ ਤੇ ਖ਼ੁਸ਼ੀ ਬਖ਼ਸ਼ ਰਹੀ ਸੀ। ਕੋਇਲਾਂ ਗਾ ਰਹੀਆਂ ਸਨ, ਡੱਡੂ ਟਰੈਂ-ਟਰੈਂ ਕਰ ਰਹੇ ਸਨ ਤੇ ਮੋਰ ਨਾਚ ਕਰ ਰਹੇ ਸਨ। ਇੰਦਰ ਦਾ ਧਨੁਸ਼ ਭਾਵ ਸਤਰੰਗੀ ਪੀਂਘ, ਜੋ ਬਿਨਾਂ ਰੱਸੀ ਦੇ ਝੂਲ ਰਹੀ ਸੀ, ਆਕਾਸ਼ ਵਿੱਚ ਸੁੰਦਰਤਾ ਬਖ਼ੇਰ ਰਹੀ ਸੀ, ਨਦੀਆਂ ਕਿਨਾਰਿਆਂ ਤੋਂ ਬਾਹਰ ਵੱਗ ਰਹੀਆਂ ਸਨ ਤੇ ਲਹਿਰਾਂ ਦਾ ਉਤਾਰ-ਚੜ੍ਹਾਅ ਤੇ ਖੇਡ ਖ਼ੁਸ਼ੀ ਤੇ ਉਤਸ਼ਾਹ ਦੇ ਰਿਹਾ ਸੀ। ਗੁਰੂ ਜੀ ਨੇ ਦ੍ਰਿਸ਼ ਦੀ ਪ੍ਰਸੰਸਾ ਕਰਦਿਆਂ ਕਿਹਾ ਕਿ ਸਾਵਨ ਤੇ ਭਾਦਰੋਂ ਦੇ ਮਹੀਨੇ ਮਨੁੱਖਾਂ ਨੂੰ ਨਵਾਂ ਜੀਵਨ ਬਖ਼ਸ਼ਦੇ ਹਨ।

ਹੁਣ ਇਸ ਸੁਆਲ ਤੇ ਵਿਚਾਰ ਹੋਈ ਕਿ ਗੁਰੂ ਵਰਖਾ ਰੁੱਤ ਕਿਸ ਥਾਂ ਲੰਘਾਉਣ ਅਤੇ ਇਸ ਪ੍ਰਸ਼ਨ ਤੇ ਗੁਰੂ ਜੀ ਆਪਣੇ ਸਿੱਖਾਂ ਦੀ ਸਲਾਹ ਤੇ ਸੁਝਾਉ ਮੰਨਣ ਲਈ ਤਿਆਰ ਸਨ। ਇੱਕ ਆਦਮੀ ਨੇ ਕਿਹਾ ਕਿ ਦਰਿਆ ਬਿਆਸ ਦੇ ਸੱਜੇ ਕਿਨਾਰੇ ਤੇ ਢਾਹੇ ਤੇ ਬਾਘਾ ਨਾਮ ਦਾ ਸੁੰਦਰ ਥਾਂ ਹੈ। ਉਹਦੇ ਪੈਰਾਂ ਵਿੱਚ ਬਿਆਸ ਵੱਗਦਾ ਹੈ ਤੇ ਪੌਣ-ਪਾਣੀ ਨੂੰ ਹੋਰ ਵਧੇਰੇ ਠੰਡਾ ਕਰਦਾ ਹੈ। ਉਥੇ ਦਲਦਲ ਵੀ ਨਹੀਂ ਜਿਸ ਵਿੱਚ ਆਦਮੀਆਂ ਤੇ ਜਾਨਵਰਾਂ ਦੇ ਪੈਰ ਖੁਭ ਜਾਣ ਤੇ ਗੁਰੂ ਜੀ ਵਰਗੇ ਜੋਸ਼ੀਲੇ ਸ਼ਿਕਾਰੀਆਂ ਲਈ ਵਧੀਆ ਸ਼ਿਕਾਰਗਾਹ ਵੀ ਹੈ। ਇੱਕ ਹੋਰ ਸਿੱਖ ਨੇ ਸੁਰ ਵਿੱਚ ਸੁਰ ਮਿਲਾਉਂਦਿਆਂ ਕਿਹਾ ਕਿ ਗੁਰੂ ਜੀ ਨੂੰ ਜ਼ਰੂਰ ਉਹ ਸਥਾਨ ਦੇਖਣਾ ਚਾਹੀਦਾ ਹੈ। ਤੀਸਰੇ ਸਿੱਖ ਨੇ ਇੱਕ ਘੱਟ ਵੱਸੋਂ ਵਾਲੇ ਪਿੰਡ ਰੋਹੇਲਾ ਦੀ ਪ੍ਰਸੰਸਾ ਕਰਦਿਆਂ ਕਿਹਾ ਕਿ ਗੁਰੂ ਜੀ ਉੱਥੋਂ ਦੀ ਵਾਸੀਆਂ ਦੇ ਕਲਿਆਣ ਲਈ ਜ਼ਰੂਰ ਜਾਣ । ਰੋਹੇਲਾ ਵੀ ਬਿਆਸ ਦੇ ਸੱਜੇ ਕਿਨਾਰੇ ਤੇ ਸਥਿਤ ਸੀ। ਗੁਰੂ ਜੀ ਨੇ ਆਖ਼ਰੀ ਸਲਾਹ ਪਰਵਾਨ ਕਰ ਲਈ ਤੇ ਵਰਖਾ ਰੁੱਤ ਰੋਹੇਲਾ ਵਿੱਚ ਜਾ ਉਹਦੇ ਨੇੜੇ ਹੀ ਲੰਘਾਉਣ ਦਾ ਫ਼ੈਸਲਾ ਕੀਤਾ।

ਗੁਰੂ ਜੀ ਨੇ ਆਪਣੇ ਲੜਕੇ ਗੁਰਦਿੱਤੇ ਨੂੰ ਉੱਥੇ ਭੇਜ ਦੇਣਾ ਸੁਰੱਖਿਆ ਪੱਖੋਂ ਠੀਕ ਸਮਝਿਆ ਤੇ ਉਸ ਨੂੰ ਕਿਹਾ : "ਸਾਡੀ ਮੁਸਲਮਾਨਾਂ ਨਾਲ ਦੁਸ਼ਮਣੀ ਹੈ। ਇਹ ਯਕੀਨੀ ਹੈ ਕਿ ਸਾਡੇ ਤੇ ਉਹ ਹਮਲਾ ਕਰਨਗੇ। ਤੁਸੀਂ ਅਜੇ ਬੱਚੇ ਹੋ, ਲੜਨ ਦੇ ਯੋਗ ਵੀ ਨਹੀਂ ਤੇ ਲੜਾਈ ਦੀ ਖੇਚਲ ਸਹਿ ਨਹੀਂ ਸਕੋਗੇ। ਇਸਦੇ ਉਪ੍ਰੰਤ ਤੁਸੀਂ ਕਾਫ਼ੀ ਸਮੇਂ ਤੋਂ ਪਰਿਵਾਰ ਤੋਂ ਵੱਖ ਰਹੇ ਹੋ ਤੇ ਉਹ ਤੁਹਾਡੀ ਉਡੀਕ ਕਰ ਰਹੇ ਹਨ। ਇਸ ਲਈ ਤੁਸੀਂ ਗੋਇੰਦਵਾਲ ਜਾਓ, ਆਪਣੀ ਮਾਤਾ ਤੇ ਦੋਸਤਾਂ ਮਿੱਤਰਾਂ ਕੋਲ ਰਹੋ। ਗੁਰੂ ਜੀ ਨੇ ਬਿਆਸ ਲਈ ਤੁਰਨ

ਲੱਗਿਆਂ ਆਪਣੇ ਆਪ ਨੂੰ ਤੇ ਸੈਨਾ ਨੂੰ ਅਚਾਨਕ ਯੁੱਧ ਲਈ ਤਿਆਰ ਕਰਨਾ ਸ਼ੁਰੂ ਕਰ ਲਿਆ। ਜਦੋਂ ਪੈਂਦਾ ਖ਼ਾਂ ਨੇ ਇਹ ਸੁਣਿਆ ਤਾਂ ਉਸਨੇ ਨਾਲ ਜਾਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਨੂੰ ਪੈਂਦਾ ਖ਼ਾਂ ਦੀਆਂ ਫੜਾਂ ਵੀ ਯਾਦ ਸਨ ਅਤੇ ਉਨ੍ਹਾਂ ਨੂੰ ਇਹ ਵੀ ਅਹਿਸਾਸ ਸੀ ਕਿ ਪ੍ਰਮਾਤਮਾ ਉਸ ਨੂੰ ਪੈਂਦਾ ਖ਼ਾਂ ਦੀ ਸਹਾਇਤਾ ਤੋਂ ਬਿਨਾਂ ਹੀ ਜਿੱਤ ਬਖ਼ਸ਼ੇਗਾ, ਉਹਨਾਂ ਨੇ ਉਸਨੂੰ ਇਸ ਉੱਤਰ ਨਾਲ ਟਾਲ ਦਿੱਤਾ : "ਤੇਰਾ ਹੁਣੇ-ਹੁਣੇ ਵਿਆਹ ਹੋਇਆ ਹੈ, ਤੇਰੇ ਲਈ ਘਰ ਰਹਿਣਾ ਤੇ ਆਪਣੀ ਪਤਨੀ ਦਾ ਖ਼ਿਆਲ ਰੱਖਣਾ ਹੀ ਠੀਕ ਹੈ। ਮੈਂ ਦੂਰ ਵੀ ਨਹੀਂ ਜਾ ਰਿਹਾ ਬਿਆਸ ਦਰਿਆ ਦੇ ਕਿਨਾਰੇ ਤੇ ਹੀ ਤਾਂ ਹਾਂ। ਜਦੋਂ ਲੋੜ ਪਈ, ਤੈਨੂੰ ਬੁਲਾ ਭੇਜਾਂਗਾ।" ਪੈਂਦਾ ਖ਼ਾਂ ਨੇ ਦਲੀਲ ਦਿੰਦਿਆਂ ਕਿਹਾ, "ਬਾਦਸ਼ਾਹ ਦੀ ਆਪ ਨਾਲ ਦੁਸ਼ਮਣੀ ਹੈ। ਜੇ ਕੋਈ ਸੈਨਾ ਅਚਾਨਕ ਆਕੇ ਮੇਰੇ ਪਹੁੰਚਣ ਤੋਂ ਪਹਿਲਾਂ ਹੀ ਤੁਹਾਡੇ ਤੇ ਹਮਲਾ ਕਰ ਗਈ ਤਾਂ ਲੋਕ ਮੈਨੂੰ ਲਾਅਨਤਾਂ ਪਾਉਣਗੇ ਕਿ ਮੈਂ ਸਮੇਂ ਸਿਰ ਸਹਾਇਤਾ ਨਹੀਂ ਕੀਤੀ।" ਗੁਰੂ ਜੀ ਨੇ ਉੱਤਰ ਦਿੰਦਿਆ ਕਿਹਾ, "ਮੈਂ ਤੈਨੂੰ ਆਪਣੀ ਮਰਜ਼ੀ ਨਾਲ ਹੀ ਪਿੱਛੇ ਛੱਡਕੇ ਜਾ ਰਿਹਾ ਹਾਂ। ਮੇਰੀ ਗ਼ੈਰ-ਹਾਜ਼ਰੀ ਵਿੱਚ ਆਪਣਾ ਭੋਜਨ ਦੂਸਰਿਆਂ ਨਾਲ ਰਲਕੇ ਛੱਕਣਾ, ਦੂਸਰੇ ਦੀ ਜ਼ਰ-ਜੋਰੂ ਨੂੰ ਹੱਥ ਨਾ ਲਾਉਣਾ, ਦੁਸ਼ਮਣ ਤੋਂ ਅਵੇਸਲੇ ਨਾ ਹੋਣਾ, ਸਦਾ ਪ੍ਰਮਾਤਮਾ ਨੂੰ ਯਾਦ ਰੱਖਣਾ ਤੇ ਖਿੜੇ ਮੱਥੇ ਉਹਦੀ ਰਜ਼ਾ 'ਚ ਰਹਿਣਾ।" ਫਿਰ ਪੈਂਦਾ ਖ਼ਾਂ ਆਪਣੇ ਘਰ ਚਲਾ ਗਿਆ।

ਗੁਰੂ ਜੀ ਕਰਤਾਰਪੁਰ ਤੋਂ ਬਿਆਸ ਲਈ ਚਲ ਪਏ। ਦਰਿਆ ਦੇ ਖੱਬੇ ਪਾਸੇ ਪਹੁੰਚ ਕੇ ਜੋ ਕਿ ਨੀਵਾਂ ਸੀ, ਉਹਨਾਂ ਨੇ ਬੇੜੀਆਂ ਵੇਖੀਆਂ ਜੋ ਉਹਨਾਂ ਨੂੰ ਤੇ ਸੈਨਿਕਾਂ ਨੂੰ ਢਾਹੇ ਵਾਲੇ ਪਾਸੇ ਸੱਜੇ ਕਿਨਾਰੇ ਲੈ ਜਾਣ ਲਈ ਤਿਆਰ ਸਨ। ਇਹ ਦਰਿਆ ਦੱਖਣ ਪੂਰਬ ਦੇ ਦੁਆਬੇ ਨੂੰ ਦੱਖਣ-ਪੱਛਮ ਦੇ ਮਾਝਾ ਪ੍ਰਦੇਸ਼ ਨਾਲੋਂ ਵੱਖ ਕਰਦਾ ਹੈ। ਉਹਨਾਂ ਨੇ ਵੇਖਿਆ ਕਿ ਇੱਕ ਪਾਸੇ ਹੀ ਕੁਝ ਘਰ ਹਨ ਤੇ ਬਾਕੀ ਜ਼ਮੀਨ ਖ਼ਾਲੀ ਤੇ ਬੇਮਾਲਕੀ ਹੈ। ਇਸ ਅਨੁਸਾਰ ਉਹਨਾਂ ਵਿਚਾਰ ਕੀਤੀ ਕਿ ਇਹ ਥਾਂ ਸ਼ਹਿਰ ਵਸਾਉਣ ਲਈ ਬੜੀ ਠੀਕ ਰਹੇਗੀ। ਲੋਕਾਂ ਨੇ ਉਨ੍ਹਾਂ ਦਾ ਨਿੱਘਾ ਸੁਆਗਤ ਕੀਤਾ ਤੇ ਉਹਨਾਂ ਨੇ ਵੀ ਆਪਣਾ ਧੰਨ ਭਾਗ ਸਮਝਿਆ ਕਿ ਬਿਨਾਂ ਕਿਸੇ ਬੇਨਤੀ ਤੇ ਗੁਰੂ ਜੀ ਆਪ ਹੀ ਉਹਨਾਂ ਨੂੰ ਦਰਸ਼ਨ ਦੇਣ ਪਹੁੰਚ ਗਏ ਹਨ। ਉਸ ਥਾਂ ਦਾ ਮਾਲਕ ਚੌਧਰੀ ਘੇਰੜ ਜਾਤ ਦਾ ਖੱਤਰੀ ਭਗਵਾਨ ਦਾਸ ਸੀ। ਸਿੱਖ ਇਤਿਹਾਸ ਵਿੱਚ ਉਹ ਆਮ ਕਰਕੇ ਇਸ ਜਾਤੀ ਦੇ ਨਾਮ ਨਾਲ ਹੀ ਪ੍ਰਸਿੱਧ ਹੈ। ਘੇਰੜ ਦਾ ਵਿਅਕਤਿਤਵ ਬੜੇ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੈ। ਉਸਦੀ ਤੋਂਦ ਮੋਟੀ, ਤੇ ਧੌਣ ਨਿੱਕੀ ਜਿਵੇਂ ਕਿ ਉਸਦੀ ਧੌਣ ਨੂੰ ਉਹਦਾ ਢਿੱਡ ਹੀ ਹੜੱਪ ਕਰ ਰਿਹਾ ਹੋਵੇ। ਉਸਦਾ ਮੂੰਹ ਵੱਡਾ, ਮੋਟੇ ਬੁੱਲ੍ਹ ਤੇ ਅੱਖਾਂ ਛੋਟੀਆਂ ਸਨ। ਭਾਵੇਂ ਉਹਦੇ ਕੇਸ ਤੇ ਦਾੜ੍ਹੀ ਚਿੱਟੀ ਹੋ ਗਈ ਸੀ ਤੇ ਉਹ ਸੋਟੀ ਦੇ ਸਹਾਰੇ ਤੁਰਦਾ ਸੀ, ਫਿਰ ਵੀ ਉਹਦਾ ਸਰੀਰ ਨਰੋਆ ਸੀ। ਉਹਦੇ ਕੋਟ ਦੇ ਬਟਨ ਆਮ ਤੌਰ ਤੇ ਖੁਲ੍ਹੇ ਹੀ ਹੁੰਦੇ ਸਨ ਤੇ ਉਹ ਪਗੜੀ ਤੇ ਧੋਤੀ ਆਦਿ ਕਪੜੇ ਵੀ ਢਿੱਲੇ ਹੀ ਪਹਿਨਦਾ ਸੀ। ਉਹ ਪੰਜਾਬੀ ਬਾਣੀਏ ਵਾਂਗ ਮੁੱਕਦਮੇਬਾਜ਼ੀ ਵਿੱਚ ਮਾਹਿਰ ਸੀ। ਉਹ ਇਤਨਾ ਅਭਿਮਾਨੀ ਸੀ ਕਿ ਕਿਸੇ ਨੂੰ ਆਪਣੇ ਬਰਾਬਰ ਨਹੀਂ ਸਮਝਦਾ ਸੀ। ਉਹ ਆਪਣੇ ਆਪ ਨੂੰ ਗੁਰੂ ਦੀ ਜ਼ਾਤ ਦਾ ਹੀ ਸਮਝਤਾ ਸੀ ਤੇ ਇੱਕ ਈਰਖਾ ਜਿਹੀ ਰੱਖਦਾ ਸੀ ਜੋ ਦੋਸਤੀ ਲਈ ਘਾਤਕ ਹੁੰਦੀ ਹੈ।

ਉਸ ਨੂੰ ਛੇਤੀ ਹੀ ਗੁਰੂ ਜੀ ਦੇ ਪਹੁੰਚਣ ਦਾ ਪਤਾ ਲੱਗ ਗਿਆ। ਉਸ ਨੂੰ ਇਹ ਦੱਸ ਦਿੱਤਾ ਗਿਆ ਕਿ ਗੁਰੂ ਬਹੁਤ ਸ਼ਕਤੀਸ਼ਾਲੀ ਹੈ ਤੇ ਉਹ ਬਾਦਸ਼ਾਹ ਦੀ ਪਰਵਾਹ ਵੀ ਨਹੀਂ ਕਰਦਾ ਜਿਸ ਦੀ ਸੈਨਾ ਦੀ ਉਹ ਤਬਾਹੀ ਕਰ ਚੁੱਕਾ ਹੈ। ਘੇਰੜ ਵਿਚਾਰਨ ਲੱਗਾ ਕਿ ਗੁਰੂ ਜੀ ਦਾ ਉੱਥੇ ਆਉਣ ਦਾ ਕੀ ਪ੍ਰਯੋਜਨ ਹੋ ਸਕਦਾ ਹੈ। ਉਹ ਮਨ ਵਿੱਚ ਘੁਮੰਡ ਲੈਕੇ ਗੁਰੂ ਜੀ ਕੋਲ ਆਇਆ, ਪ੍ਰਣਾਮ ਵੀ ਨਾ ਕੀਤਾ ਤੇ ਅਚਾਨਕ ਹੀ ਗੁਰੂ ਜੀ ਨੂੰ ਵਰਖਾ ਰੁੱਤ ਵਿੱਚ ਘਰ ਛੱਡ ਕੇ ਆਉਣ ਦਾ ਕਾਰਨ ਪੁੱਛਿਆ। ਗੁਰੂ ਜੀ ਨੇ ਉੱਤਰ ਦਿੱਤਾ ਕਿ ਇਹ ਢਾਹਾ ਵੇਖਕੇ ਤੇ ਥੱਲੇ ਦਰਿਆ ਵਗਦਾ ਵੇਖਕੇ ਉਹਨਾਂ ਨੇ ਕੁਝ ਦਿਨ ਸ਼ਿਕਾਰ ਖੇਡਣ ਲਈ ਇਸ ਥਾਂ ਠਹਿਰਨ ਦੇ ਬਾਰੇ ਮਨ ਬਣਾਇਆ ਹੈ।

ਘੇਰੜ ਨੇ ਵਿਅੰਗਮਈ ਗੁੱਸੇ ਨਾਲ ਉੱਤਰ ਦਿੱਤਾ, "ਚੰਗਾ ਸ਼ਿਕਾਰ ਖੇਡਦੇ ਹੋ ! ਤੁਸੀਂ ਤਾਂ ਆਪਣੇ ਕਾਰਜ ਆਪ ਹੀ ਵਿਗਾੜ ਲਏ ਹਨ। ਤੁਸੀਂ ਬਾਦਸ਼ਾਹ ਦੇ ਪੱਕੇ ਵੈਰੀ ਹੋ, ਤੁਸੀਂ ਕਿਵੇਂ ਸ਼ਾਂਤੀ ਨਾਲ ਰਹਿ ਸਕਦੇ ਹੋ ? ਆਪਣਾ ਘਰ ਤਬਾਹ ਕਰਕੇ ਤੁਸੀਂ ਅੰਮ੍ਰਿਤਸਰ ਤੋਂ ਇੱਧਰ ਨੱਠ ਆਏ ਹੋ। ਜਦੋਂ ਕੋਈ ਸਿਆਣਾ ਆਦਮੀ ਗ਼ਲਤੀ ਕਰਦਾ ਹੈ, ਉਸ ਨੂੰ ਸਿੱਖਿਆ ਲੈਕੇ ਆਪਣੀ ਗਲਤੀ ਸੋਧਣੀ ਚਾਹੀਦੀ ਹੈ, ਤੁਹਾਡੇ ਪੂਰਵਜ ਗੁਰੂ ਕਦੇ ਲੜਾਈ ਨਹੀਂ ਸੀ ਲੜਦੇ। ਬਾਦਸ਼ਾਹ ਤੇ ਉਹਦੀ ਪਰਜਾ ਸਭ ਦਰਸ਼ਨਾਂ ਨੂੰ ਉਹਨਾਂ ਕੋਲ ਜਾਂਦੇ ਸਨ ਤੇ ਪ੍ਰਣਾਮ ਕਰਦੇ ਸਨ। ਤੁਸੀਂ ਤਾਂ ਨਵਾਂ ਰਾਹ ਹੀ ਇਖ਼ਤਿਆਰ ਕਰ ਲਿਆ ਹੈ। ਗੁਰੂ ਜੀ ਨੇ ਅੱਗੋਂ ਉੱਤਰ ਦਿੱਤਾ, "ਇਸਦੀ ਹਾਨੀ ਮੈਨੂੰ ਹੀ ਹੋਈ ਹੈ ? ਤੂੰ ਕਿਉਂ ਦਿਲ ਤੇ ਲਾ ਬੈਠਾ ਏਂ ? ਜੋ ਮੇਰੀਆਂ ਔਕੜਾਂ ਹਨ ਇਹਨਾਂ ਦਾ ਫ਼ਿਕਰ ਤੇਰੇ ਜਿਹਾਂ ਨੂੰ ਕਰਨ ਦੀ ਕੀ ਲੋੜ ਹੈ ? ਗੁਰੂ ਘਰ ਦੇ ਸਭ ਕਾਰਜ ਅੰਤ ਵਿੱਚ ਠੀਕ ਹੋ ਜਾਣਗੇ ਤੇ ਤੁਰਕ ਰਾਜ ਤੋਂ ਹੱਥ ਧੋ ਬਹਿਣਗੇ ?" ਇਹ ਸੁਣਕੇ ਘੇਰੜ ਕਾਹਲੀ ਨਾਲ ਉੱਠਿਆ ਤੇ ਆਪਣੇ ਘਰ ਚਲਿਆ ਗਿਆ।

ਗੁਰੂ ਜੀ ਨੇ ਆਪਣੇ ਉਪਦੇਸ਼ਾਂ ਨਾਲ ਲੋਕਾਂ ਤੇ ਅਜਿਹਾ ਪ੍ਰਭਾਵ ਪਾਇਆ ਕਿ ਉਹਨਾਂ ਨੇ ਗੁਰੂ ਜੀ ਨੂੰ ਉੱਥੇ ਪੱਕੀ ਤਰ੍ਹਾਂ ਰੁਕਣ ਲਈ ਆਖਿਆ ਤੇ ਕਿਹਾ ਕਿ ਆਲੇ-ਦੁਆਲੇ ਦੀ ਸਾਰੀ ਖ਼ਾਲੀ ਜ਼ਮੀਨ ਵੀ ਉਹਨਾਂ ਨੂੰ ਤੇ ਸਿੱਖਾਂ ਨੂੰ ਦੇ ਦੇਣਗੇ। ਘੇਰੜ ਜੋ ਕਿ ਇੱਕ ਕੱਟੜ ਹਿੰਦੂ ਸੀ, ਗੁਰੂ ਜੀ ਦੇ ਉੱਥੇ ਆਉਣ ਤੋਂ ਪਹਿਲਾਂ ਹੀ ਉਹਨਾਂ ਵਿਰੁੱਧ ਸੀ। ਉਸਨੇ ਉੱਥੋਂ ਦੇ ਲੋਕਾਂ ਨੂੰ ਗੁਰੂ ਜੀ ਨੂੰ ਕੀਤੀ ਪੇਸ਼ਕਸ਼ ਵਾਪਿਸ ਲੈਣ ਤੇ ਕੱਢ ਦੇਣ ਲਈ ਉਤੇਜਿਤ ਕੀਤਾ। ਸਾਧੂ ਗੋਬਿੰਦ ਸਿੰਘ "ਇਤਿਹਾਸ ਗੁਰੂ ਖ਼ਾਲਸਾ" ਵਿੱਚ ਲਿਖਦਾ ਹੈ ਕਿ ਪਹਿਲਾਂ ਉਸ ਜ਼ਮੀਨ ਤੇ ਸ਼ਹਿਰ ਹੁੰਦਾ ਸੀ ਜੋ ਚੰਦੂ ਦਾ ਸੀ ਪ੍ਰੰਤੂ ਬਾਦਸ਼ਾਹ ਨੇ ਉਹਦੀ ਹੋਰ ਜਾਇਦਾਦ ਨਾਲ ਇਹ ਵੀ ਜ਼ਬਤ ਕਰ ਲਿਆ ਸੀ। ਇਹ ਗ਼ੈਰ ਆਬਾਦ ਰਿਹਾ ਤੇ ਫਿਰ ਗੁਰੂ ਜੀ ਨੂੰ ਇੱਕ ਸਨਦ ਰਾਹੀਂ ਦੇ ਦਿੱਤਾ ਗਿਆ। ਘੇਰੜ ਗੁਰੂ ਨੂੰ ਕੱਢਕੇ ਇਸ ਤੇ ਕਾਬਜ਼ ਹੋਣਾ ਚਾਹੁੰਦਾ ਸੀ। ਇਸ ਕਾਰਨ ਲੜਾਈ ਹੋਈ ਤੇ ਘੇਰੜ ਮਾਰਿਆ ਗਿਆ। ਪ੍ਰੰਤੂ ਉਹ ਆਪਣੀ ਸਖ਼ਤੀ ਕਾਰਨ ਗਰੀਬ ਲੋਕਾਂ 'ਚ ਪਹਿਲਾਂ ਹੀ ਬਦਨਾਮ ਸੀ। ਉਹ ਗੁਰੂ ਦਾ ਵਿਰੋਧ ਕਰਨ ਲਈ ਲੋਕਾਂ ਨੂੰ ਪ੍ਰੇਰਿਤ ਕਰਨ ਵਿੱਚ ਅਸਫ਼ਲ ਰਿਹਾ ਤੇ ਉਸ ਸਮੇਂ ਉਸ ਨੂੰ ਆਪਣਾ ਗੁੱਸਾ ਦਬਾ ਕੇ ਰੱਖਣਾ ਪਿਆ। ਇੱਕ ਦਿਨ ਜਦੋਂ ਗੁਰੂ ਜੀ ਹਿੰਦੂ ਵਹਿਮਾਂ ਭਰਮਾਂ ਦੀ ਨਿਖੇਧੀ ਕਰ ਰਹੇ ਸਨ ਤਾਂ ਘੇਰੜ ਸੰਗਤ 'ਚੋਂ ਉੱਠ ਆਇਆ ਤੇ ਆਕੇ ਪਿੰਡ ਦੇ

ਬ੍ਰਾਹਮਣਾਂ ਤੱਕ ਗੁਰੂ ਦੇ ਵਚਨ ਪਹੁੰਚਾ ਦਿੱਤੇ ਤੇ ਉਸ ਨਾਲ ਹੋਰ ਵਾਧੇ ਘਾਟੇ ਵੀ ਜੋੜ ਦਿੱਤੇ। ਉਸਨੇ ਕਿਹਾ ਕਿ ਗੁਰੂ ਜੀ ਵੇਦਾਂ ਤੇ ਸ਼ਾਸ਼ਤਰਾਂ ਦੀ ਨਿੰਦਾ ਕਰ ਰਹੇ ਸਨ ਇਸ ਲਈ ਉਸ ਨੂੰ ਉਸ ਪਿੰਡ 'ਚੋਂ ਕੱਢ ਦੇਣਾ ਚਾਹੀਦਾ ਹੈ। ਫਿਰ ਉਸਨੇ ਗੁਰੂ ਵਿਰੁੱਧ ਮੰਦਾ ਬੋਲਣਾ ਸ਼ੁਰੂ ਕਰ ਦਿੱਤਾ, ਜਿਸ ਤੇ ਸਿੱਖਾਂ ਨੇ ਵਿਰੋਧ ਕੀਤਾ। ਤਦੋਂ ਹੀ ਹਿੰਦੂਆਂ ਸਿੱਖਾਂ 'ਚ ਝਗੜਾ ਸ਼ੁਰੂ ਹੋ ਗਿਆ ਜਿਸ ਵਿੱਚ ਘੇਰੜ ਮਾਰਿਆ ਗਿਆ ਤੇ ਉਸ ਨੂੰ ਦਰਿਆ ਵਿੱਚ ਰੋੜ੍ਹ ਦਿੱਤਾ ਗਿਆ। ਉਥੋਂ ਦੇ ਲੋਕਾਂ ਨੂੰ ਉਹਦੇ ਜ਼ੁਲਮ ਯਾਦ ਸਨ, ਕਿਸੇ ਨੂੰ ਉਹਦੇ ਮਾਰੇ ਜਾਣ ਦਾ ਦੁੱਖ ਨਹੀਂ ਸੀ। ਉਹ ਗੁਰੂ ਜੀ ਦੇ ਉਪਦੇਸ਼ਾਂ 'ਤੇ ਰੀਖਿਆ ਤੇ ਬੜੇ ਖੁਸ਼ ਸਨ ਤੇ ਰੋਜ਼-ਰੋਜ਼ ਹੋਰ ਵਧੇਰੇ ਜ਼ੋਰ ਦੇਣ ਲੱਗੇ ਕਿ ਉਹ ਉਹਨਾਂ ਵਿਚਕਾਰ ਟਿਕੇ ਰਹਿਣ।

ਗੁਰੂ ਜੀ ਨੇ ਪਿੰਡ ਦੇ ਲੋਕਾਂ ਦੀ ਸ਼ੁਭ-ਇੱਛਾ ਤੇ ਸਹਿਮਤੀ ਪ੍ਰਾਪਤ ਹੋਣ ਤੇ ਭਾਈ ਬਿਧੀ ਚੰਦ ਨੂੰ ਉਹ ਸਥਾਨ ਤੇ ਨਗਰ ਆਬਾਦ ਕਰਨ ਦਾ ਇਰਾਦਾ ਦੱਸਿਆ। ਬਿਧੀ ਚੰਦ ਨੇ ਬੜੀ ਨਿਮ੍ਰਤਾ ਨਾਲ ਉੱਤਰ ਦਿੱਤਾ ਕਿ ਸਭ ਥਾਵਾਂ ਜਗਤ-ਗੁਰੂ ਦੀਆਂ ਹੀ ਹਨ ਤੇ ਜਿਹੜੇ ਲੋਕਾਂ ਉੱਪਰ ਤੇ ਧਰਤੀ ਉੱਪਰ ਗੁਰੂ ਜੀ ਦੀ ਖ਼ੁਸ਼ੀ ਹੈ, ਉਹ ਭਾਗਾਂ ਵਾਲੀ ਹੈ। ਗੁਰੂ ਜੀ ਨੇ ਆਗਿਆ ਕੀਤੀ ਕਿ ਸ਼ਹਿਰ ਦੀ ਨੀਂਹ ਅਗਲੇ ਭਲਕ ਰੱਖੀ ਜਾਵੇ ਤੇ ਪਹਿਲਾਂ ਚਾਰ ਦੀਵਾਰੀ ਬਣਾਈ ਜਾਵੇ ਤੇ ਕਾਰਜ ਬਿਨਾਂ ਦੇਰੀ ਦੇ ਪੂਰਾ ਕੀਤਾ ਜਾਵੇ।

ਅਗਲੀ ਸਵੇਰ ਸਿੱਖਾਂ ਨੇ ਛਾਹ ਵੇਲਾ ਛੱਕਣ ਤੋਂ ਪਹਿਲਾਂ ਹੀ ਇਹ ਅਰਦਾਸ ਕੀਤੀ : "ਹੇ ਪਵਿੱਤਰ ਪਾਵਨ ਗੁਰੂ ਨਾਨਕ, ਗੁਰੂ ਅੰਗਦ, ਇੱਛਾਵਾਂ ਪੂਰੀਆਂ ਕਰਨ ਵਾਲੇ ਗੁਰੂ ਅਮਰਦਾਸ, ਖ਼ੁਸ਼ੀਆਂ ਬਖ਼ਸ਼ਣ ਵਾਲੇ ਗੁਰੂ ਰਾਮਦਾਸ ਤੇ ਮਨੋਕਾਮਨਾਵਾਂ ਪੂਰੀਆਂ ਕਰਨ ਵਾਲੇ ਗੁਰੂ ਅਰਜਨ ਆਪ ਦੀ ਆਸ਼ੀਰਵਾਦ ਤੇ ਦਇਆ ਨਾਲ ਪਾਵਨ ਗੁਰੂ ਹਰਿਗੋਬਿੰਦ, ਨਗਰ ਵਸਾਉਣਾ ਚਾਹੁੰਦੇ ਹਨ। ਆਪਣੇ ਸਦਾ ਅੰਗ-ਸੰਗ ਰਹੋ ਤੇ ਸਹਾਈ ਹੋਵੋ। ਖ਼ੁਸ਼ੀਆਂ ਬਖ਼ਸ਼ੋ, ਆਪ ਦੀ ਮਿਹਰ ਨਾਲ ਸਫ਼ਲਤਾ ਮਿਲੇ। ਆਪਣੇ ਨਿਮਾਣੇ ਸੇਵਕਾਂ ਦੇ ਸਦਾ ਸਹਾਈ ਹੋਵੋ।" ਇਹ ਕਹਿਣ ਪਿਛੋਂ ਸਭ ਨੇ ਮੱਥਾ ਟੇਕਿਆ ਤੇ ਕੜਾਹ ਪ੍ਰਸ਼ਾਦ ਛਕਿਆ। ਛਾਹ ਵੇਲਾ ਛਕਣ ਪਿਛੋਂ ਨਗਾਰੇ ਤੇ ਚੋਟ ਲਗਾਈ ਤੇ ਵਾਹਿਗੁਰੂ ਦੇ ਨਾਮ ਦਾ ਜੈਕਾਰਾ ਗਜਾਇਆ।

ਗੁਰੂ ਜੀ ਨੇ ਪਹਿਲਾ ਟੱਕ ਲਾਇਆ ਤੇ ਫਿਰ ਨੇੜਲੇ ਪਿੰਡਾਂ ਦੇ ਰਾਜ ਤੇ ਮਜ਼ਦੂਰ ਬੁਲਾਏ । ਹੁਣ ਗੁਰੂ ਜੀ ਉਦਾਲੇ ਪਹਿਲਾਂ ਨਾਲੋਂ ਵੀ ਵਧੇਰੇ ਸ਼ਰਧਾਲੂ ਜੁੜ ਗਏ। ਉਹਨਾਂ ਕੋਲ ਆਪਣੀ ਇੱਛਾ ਅਨੁਸਾਰ ਸ਼ਹਿਰ ਦੀ ਉਸਾਰੀ ਲਈ ਨਿਗਰਾਨੀ ਕਰਨ ਲਈ ਸਮਾਂ ਵੀ ਕਾਫ਼ੀ ਸੀ। ਗੁਰੂ ਜੀ ਦੇ ਮਾਨ ਵਿੱਚ ਮਗਰੋਂ ਇਸੇ ਸ਼ਹਿਰ ਨੂੰ ਸ੍ਰੀ ਹਰਗੋਬਿੰਦਪੁਰ ਕਿਹਾ ਗਿਆ।

ਘੇਰੜ ਦੇ ਪੁੱਤਰ ਰਤਨ ਚੰਦ ਨੇ ਪ੍ਰਤਿੱਗਿਆ ਕੀਤੀ ਕਿ "ਉਹ ਆਪੇ ਪਿਤਾ ਦੀ ਮੌਤ ਦਾ ਬਦਲਾ ਲਵੇਗਾ ਜਾਂ ਆਪ ਵੀ ਡੁੱਬਕੇ ਮਰ ਜਾਵੇਗਾ। ਮੈਂ ਗੁਰੂ ਦੀ ਲਾਸ਼ ਨੂੰ ਆਪਣੇ ਪੈਰਾਂ ਹੇਠ ਕੁਚਲਾਂਗਾ ਜਾਂ ਉਸ ਨੂੰ ਹੱਥਕੜੀਆਂ ਲਾਕੇ ਕੈਦ ਕਰਾਂਗਾ ਜਾਂ ਫਿਰ ਉਵੇਂ ਹੀ ਦਰਿਆ ਵਿੱਚ ਸੁੱਟ ਦਿਆਂਗਾ ਜਿਵੇਂ ਸਿੱਖਾਂ ਨੇ ਮੇਰੇ ਪਿਤਾ ਨੂੰ ਸੁੱਟਿਆ ਸੀ।

"ਜਾਲੰਧਰ ਦਾ ਸੂਬੇਦਾਰ ਅਬਦੁੱਲਾ ਖ਼ਾਂ ਮੇਰਾ ਮਿੱਤਰ ਹੈ। ਮੈਂ ਉਸ ਕੋਲ ਜਾਕੇ ਸ਼ਿਕਾਇਤ ਕਰਾਂਗਾ। ਉੱਥੇ ਹੀ ਚੰਦੂ ਦਾ ਲੜਕਾ ਕਰਮ ਚੰਦ ਹੈ, ਜਿਸਨੇ ਵੀ ਗੁਰੂ ਤੋਂ

ਬਦਲਾ ਲੈਣਾ ਹੈ। ਅਸੀਂ ਤਿੰਨੇ ਮਿਲਕੇ ਸਲਾਹ ਮਸ਼ਵਰਾ ਕਰਾਂਗੇ ਕਿ ਅਸੀਂ ਗੁਰੂ ਜੀ ਨੂੰ ਕਿਵੇਂ ਕਾਬੂ ਕਰੀਏ ?" ਰਤਨ ਚੰਦ ਤੇਜ਼ੀ ਨਾਲ ਕਰਮ ਚੰਦ ਕੋਲ ਗਿਆ ਤੇ ਉਸ ਨੂੰ ਆਪਣੇ ਨਾਲ ਸਾਂਝੇ ਦੁਸ਼ਮਣ ਵਿਰੁੱਧ ਸ਼ਾਮਿਲ ਹੋਣ ਲਈ ਜ਼ੋਰ ਪਾਉਣ ਲੱਗਾ। "ਗੁਰੂ ਜੀ ਦਾ ਸ਼ਾਹਜਹਾਂ ਨਾਲ ਕੋਈ ਮੇਲ ਮਿਲਾਪ ਨਹੀਂ ਤੇ ਨਾਲੇ ਉਹਨਾਂ ਦੀ ਖਾਸ ਦੁਸ਼ਮਣੀ ਸੀ ਕਿਉਂਕਿ ਗੁਰੂ ਜੀ ਨੇ ਸ਼ਾਹਜਹਾਂ ਦੀ ਫ਼ੌਜ ਮਾਰ ਮੁਕਾਈ ਸੀ। ਜੇ ਮਕਤੂਲ ਪਿਉਆਂ ਦੇ ਪੁੱਤਰ ਮਿਲ ਜਾਣ ਤਾਂ ਉਹਨਾਂ ਦੇ ਖ਼ਿਆਲ ਵਿੱਚ ਉਹ ਗੁਰੂ ਦੀ ਤਬਾਹੀ ਕਰਨ ਵਿੱਚ ਸਫ਼ਲ ਹੋ ਜਾਣਗੇ।"

ਚੰਦੂ ਦੇ ਲੜਕੇ ਕਰਮਚੰਦ ਦੀ ਜਦੋਂ ਸਲਾਹ ਪੁੱਛੀ ਗਈ ਤਾਂ ਉਹਦਾ ਉੱਤਰ ਸੀ : "ਅਸੀਂ ਗੁਰੂ ਨੂੰ ਕਿਵੇਂ ਗ੍ਰਿਫ਼ਤਾਰ ਕਰਾਂਗੇ ਜਾਂ ਮਾਰ ਮੁਕਾਵਾਂਗੇ ? ਉਹ ਇੱਕ ਬਲਵਾਨ ਯੋਧਾ ਹੈ ਤੇ ਉਸ ਕੋਲ ਵੱਡੀ ਸੈਨਾ ਹੈ। ਬਾਦਸ਼ਾਹ ਨੇ ਇਹ ਜਾਣਕੇ ਹੀ ਆਪਣਾ ਗੁੱਸਾ ਦਬਾਕੇ ਰੱਖਿਆ ਹੋਇਆ ਹੈ। ਖੁਲ੍ਹੇ ਮੈਦਾਨ ਵਿੱਚ ਗੁਰੂ ਜੀ ਨੂੰ ਮਾਰ ਸਕਣਾ ਸਾਡੇ ਲਈ ਸੰਭਵ ਨਹੀਂ ਹੋਵੇਗਾ। ਅਸੀਂ ਉਸ ਨੂੰ ਘਾਤ ਲਾਕੇ ਹੁਸ਼ਿਆਰੀ ਨਾਲ ਹੀ ਫੜ ਸਕਦੇ ਹਾਂ। ਮੈਂ ਤਾਂ ਆਪਣੇ ਸਿਰ ਤੇ ਤਦ ਤੱਕ ਪਗੜੀ ਨਹੀਂ ਬੰਨ੍ਹਾਂਗਾ ਜਦ ਤੱਕ ਮੈਂ ਉਸ ਨੂੰ ਮਾਰ ਨਹੀਂ ਲੈਂਦਾ ਜਾਂ ਗ੍ਰਿਫ਼ਤਾਰ ਨਹੀਂ ਕਰ ਲੈਂਦਾ। ਫਿਰ ਹੀ ਮੈਨੂੰ ਜਿਊਣ ਦਾ ਸੁਆਦ ਆਵੇਗਾ, ਹੁਣ ਤਾਂ ਮੈਂ ਮੁਰਦਿਆਂ ਵਾਂਗ ਦਿਨ ਕੱਟ ਰਿਹਾ ਹਾਂ। ਜੋ ਦੇਵਤੇ ਸਾਡੀ ਸਹਾਇਤਾ ਕਰਨ ਤਾਂ ਅਸੀਂ ਸਫ਼ਲ ਹੋ ਜਾਵਾਂਗੇ। ਜਿਤਨਾ ਖ਼ਰਚ ਕਰਨਾ ਪਵੇ ਮੈਂ ਨਾਲ ਖ਼ਰਚ ਕਰਨ ਲਈ ਤਿਆਰ ਹਾਂ। ਜੇ ਬਾਦਸ਼ਾਹ ਕੋਲ ਨਿਵੇਦਨ-ਪੱਤਰ ਲਿਜਾਣਾ ਹੋਵੇ ਤਾਂ ਵੀ ਮੇਰੀ ਪੂਰੀ ਦਿਲਚਸਪੀ ਹੈ। ਆਪਣਾ ਦੋਹਾਂ ਦਾ ਇੱਕੋ ਹੀ ਮਨੋਰਥ ਹੈ । ਦੋਹਾਂ ਨੇ ਆਪਣੇ ਪਿਤਾਵਾਂ ਦੀ ਮੌਤ ਦਾ ਬਦਲਾ ਲੈਣਾ ਹੈ। ਮੈਂ ਪਹਿਲਾਂ ਹੀ ਅੱਗ ਵਾਂਗ ਗੁਰੂ ਜੀ ਨੂੰ ਸਾੜ ਸੁੱਟਣਾ ਚਾਹੁੰਦਾ ਸੀ, ਪਰ ਮੈਂ ਇੱਕਲਾ ਹੋਣ ਕਰਕੇ ਇੰਝ ਨਾ ਕਰ ਸਕਿਆ। ਤੁਸੀ ਹੁਣ ਹਵਾ ਵਾਂਗ ਮੇਰੇ ਸਹਾਇਕ ਬਣ ਕੇ ਆ ਮਿਲੇ ਹੋ। ਅੱਗ ਤੇ ਹਵਾ ਮਿਲਕੇ ਅਜਿਹੇ ਭਾਂਬੜ ਪੈਦਾ ਕਰਨਗੀਆਂ ਜਿਸ ਨਾਲ ਯਕੀਨਨ ਗੁਰੂ ਤਬਾਹ ਹੋ ਜਾਵੇਗਾ। ਤੁਸੀਂ ਮੇਰੇ ਕੋਲ ਐਨ ਉਵੇਂ ਹੀ ਆਏ ਹੋ ਜਿਵੇਂ ਮੈਂ ਤੁਹਾਡੇ ਪਿਤਾ ਦੀ ਮੌਤ ਸਮੇਂ ਸੋਚਿਆ ਸੀ। ਪੂਰੀ ਵਾਹ ਲਗਾਓ ਤਾਂ ਜੋ ਆਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਜਾਣ।"

ਅਗਲੇ ਦਿਨ ਉਹ ਦੋਨੋਂ ਜਾਲੰਧਰ ਦੇ ਸੂਬੇਦਾਰ ਕੋਲ ਚਲੇ ਗਏ। ਰਤਨ ਚੰਦ ਨੇ ਆਪਣੀ ਪਗੜੀ ਲਾਹਕੇ ਸੂਬੇਦਾਰ ਦੇ ਅੱਗੇ ਫ਼ਰਸ਼ ਤੇ ਸੁੱਟ ਦਿੱਤੀ ਤੇ ਆਪਣਾ ਗੁੱਸਾ ਤੇ ਸ਼ਿਕਾਇਤ ਉੱਗਲ ਦਿੱਤੀ। ਉਸ ਨੇ ਕਿਹਾ ਕਿ ਜੇ ਫੌਰੀ ਕਦਮ ਉਠਾਇਆ ਗਿਆ ਤਾਂ ਗੁਰੂ ਫੜਿਆ ਜਾ ਸਕੇਗਾ। ਜੇ ਉਹਦੇ ਵਿਉਂਤੇ ਹੋਏ ਕਿਲ੍ਹੇ ਦੇ ਉਸਾਰੇ ਜਾਣ ਤੱਕ ਦੇਰੀ ਕਰ ਦਿੱਤੀ ਗਈ ਤਾਂ ਉਸ ਨੂੰ ਗ੍ਰਿਫ਼ਤਾਰ ਕਰਨਾ ਅਸੰਭਵ ਹੋ ਜਾਏਗਾ। ਰਤਨ ਚੰਦ ਨੇ ਇਹ ਵੀ ਬੇਨਤੀ ਕੀਤੀ ਕਿ ਜੇ ਗੁਰੂ ਨੂੰ ਫੜਕੇ ਬਾਦਸ਼ਾਹ ਕੋਲ ਪਹੁੰਚਾ ਦਿੱਤਾ ਗਿਆ ਤਾਂ ਬਾਦਸ਼ਾਹ ਬਹੁਤ ਖ਼ੁਸ਼ ਹੋਵੇਗਾ ਤੇ ਸੂਬੇਦਾਰ ਨੂੰ ਹੋਰ ਉੱਚੀ ਪਦਵੀ ਮਿਲੇਗੀ। ਸੂਬੇਦਾਰ ਤੇ ਉਹਦੇ ਸਲਾਹਕਾਰ ਰਤਨ ਚੰਦ ਦੀਆਂ ਦਲੀਲਾਂ ਨਾਲ ਸਹਿਮਤ ਹੋ ਗਏ ਤੇ ਗੁਰੂ ਜੀ ਵਿਰੁੱਧ ਝੱਟਪਟ ਹੀ ਮੁਹਿੰਮ ਦੀ ਯੋਜਨਾ ਬਣਾਕੇ ਫ਼ੌਜ ਭੇਜੀ ਗਈ । ਉਹਨਾਂ ਦਾ ਵਿਚਾਰ ਸੀ ਕਿ ਗੁਰੂ ਜੀ ਦੀ ਫ਼ੌਜ ਦਾ ਬਹੁਤਾ ਵੱਡਾ ਹਿੱਸਾ ਅੰਮ੍ਰਿਤਸਰ ਵਿੱਚ ਮਾਰਿਆ ਜਾ ਚੁੱਕਾ

ਹੈ ਤੇ ਹੁਣ ਉਹ ਵਧੇਰੇ ਕਰਕੇ ਅਸੁਰੱਖਿਅਤ ਹੀ ਹੈ। ਇਹ ਵੀ ਸਮਝਿਆ ਗਿਆ ਕਿ ਜਿਹੜੇ ਥੋੜੇ ਬਹੁਤ ਆਦਮੀ ਗੁਰੂ ਜੀ ਕੋਲ ਹਨ ਉਹ ਨਿਕੰਮਾ ਟੋਲਾ ਹੈ ਕਿਉਂਕਿ ਉਹ ਰਹਿੰਦ-ਖੂੰਹਦ 'ਚੋਂ ਭਰਤੀ ਕੀਤੇ ਗਏ ਹਨ। ਇਹ ਵੀ ਕਿਹਾ ਗਿਆ ਕਿ ਉਹਨਾਂ ਵਿੱਚ ਭੱਟ, ਨਾਈ, ਧੋਭੀ, ਨਾਈ ਆਦਿ ਲੋਕ ਹਨ ਤੇ ਜਿਉਂ ਹੀ ਉਹਨਾਂ ਨੇ ਬਾਕਾਇਦਾ ਫ਼ੌਜ ਦਾ ਸਾਹਮਣਾ ਕੀਤਾ, ਉਹ ਨੱਠ ਜਾਣਗੇ। ਜਿੱਥੋਂ ਤੱਕ ਉਹਨਾਂ ਦੀ ਗਿਣਤੀ ਦਾ ਸੰਬੰਧ ਹੈ ਉਹ ਤਾਂ ਆਟੇ 'ਚ ਲੂਣ ਵਾਂਗ ਅਣਗੌਲਣ ਯੋਗ ਤੇ ਨਿਗੂਣੇ ਹਨ।

ਜਦੋਂ ਗੁਰੂ ਜੀ ਨੇ ਰਤਨ ਚੰਦ ਦੇ ਇਲਜ਼ਾਮਾਂ ਤੇ ਹਰਗੋਬਿੰਦ ਨਗਰ ਉਪਰ ਹਮਲੇ ਦੀ ਤਿਆਰੀ ਬਾਰੇ ਸੁਣਿਆ ਤਾਂ ਉਹਨਾਂ ਨੇ ਇਤਨਾ ਹੀ ਕਿਹਾ, "ਜੋ ਰੱਬ ਨੂੰ ਭਾਵੇ, ਸੋਈ ਚੰਗਾ।" ਸੂਬੇਦਾਰ ਦੀ ਸੈਨਾ ਦਸ ਹਜ਼ਾਰ ਦੱਸੀ ਗਈ ਹੈ ਤੇ ਫ਼ੌਜ ਤਪਤ ਖੰਡ ਦੇ ਭਰ ਵਗਦੇ ਦਰਿਆ ਦੇ ਸਾਗਰ ਵੱਲ ਜਾਣ ਵਾਂਗ ਗੁਰੂ ਜੀ ਉੱਪਰ ਚੜ੍ਹਾਈ ਕਰਕੇ ਆ ਗਈ। ਅਬਦੁੱਲਾ ਖ਼ਾਂ ਨੇ ਆਪਣੀ ਸੈਨਾ ਟੁਕੜੀਆਂ ਵਿੱਚ ਵੰਡ ਦਿੱਤੀ। ਇੱਕ ਹਜ਼ਾਰ ਬੈਰਮ ਖ਼ਾਂ ਅਧੀਨ, ਬਹੁਤ ਸਾਰੇ ਯੁੱਧਾਂ 'ਚ ਆਜ਼ਮਾਏ ਹੋਏ ਮੁਹੰਮਦ ਖ਼ਾਂ ਕੋਲ ਵੀ ਉਤਨੇ ਹੀ ਸੈਨਿਕ ਸਨ; ਇੱਕ ਟੁਕੜੀ ਦੀ ਕਮਾਨ ਬਲਵੰਡ ਖ਼ਾਂ ਕੋਲ ਸੀ। ਪ੍ਰਸਿੱਧ ਨਿਸ਼ਾਨਚੀ ਅਲੀ ਬਖ਼ਸ਼ ਕੋਲ ਵੀ ਇਤਨੇ ਹੀ ਸੈਨਿਕ ਸਨ। ਪੰਜਵੀਂ ਟੁਕੜੀ ਦਾ ਇਨਚਾਰਜ ਇਮਾਮ ਬਖ਼ਸ਼ ਸੀ। ਇਹ ਪੰਜ ਜਰਨੈਲ ਆਪਣੀਆਂ ਸੈਨਾਵਾਂ ਨਾਲ ਅੱਗੇ ਵਧੇ ਤੇ ਮੈਦਾਨ 'ਚ ਉਤਰੇ। ਉਸਨੇ ਆਪਣੇ ਦੋਹਾਂ ਪੁੱਤਰਾਂ ਨਬੀ ਬਖ਼ਸ਼ ਤੇ ਕਰੀਮ ਬਖ਼ਸ਼ ਨੂੰ ਜੋ ਘੋੜਿਆਂ ਉੱਪਰ ਸੁਨਹਿਰੀ ਕਢਾਈ ਵਾਲੀਆਂ ਕਾਠੀਆਂ ਨਾਲ ਸੁਸ਼ੋਭਿਤ ਸਨ, ਦੋ-ਦੋ ਹਜ਼ਾਰ ਘੋੜ ਸਵਾਰਾਂ ਦੀ ਕਮਾਨ ਦਿੱਤੀ। ਉਸਨੇ ਇੱਕ ਹਜ਼ਾਰ ਘੋੜ ਸਵਾਰ ਆਪਣੇ ਅੰਗ-ਰੱਖਿਅਕਾਂ ਵਜੋਂ ਆਪਣੇ ਪਾਸ ਰੱਖੇ।

ਜਦੋਂ ਗੁਰੂ ਜੀ ਨੇ ਆਪਣੀ ਸੈਨਾ ਨੂੰ ਯੁੱਧ ਲਈ ਇਕੱਠਾ ਕੀਤਾ ਤਾਂ ਸਰਵੋਤਮ ਨਿਸ਼ਾਨੇਬਾਜ਼ ਭਾਈ ਜੱਟੂ ਹੱਥ ਵਿੱਚ ਤੋੜੇਦਾਰ ਬੰਦੂਕ ਲੈਕੇ ਅਗਵਾਈ ਕਰ ਰਿਹਾ ਸੀ। ਗੁਰੂ ਜੀ ਨੇ ਉਸ ਨੂੰ ਦੋ ਹਜ਼ਾਰ ਘੋੜ ਸਵਾਰਾਂ ਦੀ ਕਮਾਨ ਬਖ਼ਸ਼ੀ। ਭਾਈ ਕਲਿਆਣਾ ਨੂੰ ਇੱਕ ਸੌ ਘੋੜ ਸਵਾਰ ਦੀ ਕਮਾਨ ਦਿੱਤੀ ਗਈ। ਗੁਰੂ ਜੀ ਨੇ ਭਾਈ ਨਾਨੋ ਨੂੰ ਵਧੀਆ ਢੰਗ ਨਾਲ ਲੈੱਸ ਹੋਇਆ ਤੇ ਘੋੜੇ ਤੇ ਅਸਵਾਰ ਵੇਖਿਆ ਤਾਂ ਉਸ ਨੂੰ ਵੀ ਇੱਕ ਸੌ ਘੋੜ ਸਵਾਰੀ ਦੀ ਕਮਾਨ ਦਿੱਤੀ। ਭਾਈ ਪਰਾਗਾ ਜੋ ਯੁੱਧ ਕਲਾ ਵਿੱਚ ਪ੍ਰਬੀਨ ਸੀ, 500 ਸੈਨਿਕ ਦੇਕੇ ਹੁਕਮ ਕੀਤਾ ਕਿ ਮੁਸਲਮਾਨਾਂ ਦੇ ਪਹਿਲੇ ਹੱਲੇ ਦਾ ਟਾਕਰਾ ਕਰੇ। ਭਾਈ ਮਥਰਾ ਦੀ ਅਗਵਾਈ 'ਚ 400 ਘੋੜ ਸਵਾਰ ਦਿੱਤੇ ਗਏ ਤੇ ਇਤਨੇ ਹੀ ਇੱਕ ਹੋਰ ਸ਼ਕਤੀਸ਼ਾਲੀ ਤੇ ਪ੍ਰਬੀਨ ਸਿਪਾਹੀ ਭਾਈ ਜਗਨੇ ਦੇ ਅਧੀਨ ਦਿੱਤੇ ਗਏ। ਇੱਕ ਸੌ ਘੋੜ ਸਵਾਰ ਭਾਈ ਸਕਤੂ ਤੇ ਭਾਈ ਪਰਸ ਰਾਮ ਅਧੀਨ ਦਿੱਤੇ ਗਏ, ਇਹ ਦੋਵੇਂ ਪੱਕੇ ਨਿਸ਼ਾਨੇਬਾਜ਼ ਸਨ। ਜਾਤੀ ਮੱਲ ਤੇ ਭਾਈ ਮੋਲਕ ਨੂੰ ਤੇ ਹੋਰ ਅਫ਼ਸਰਾਂ ਨੂੰ ਕਿਹਾ ਗਿਆ ਕਿ ਉਹ ਭਾਈ ਬਿਧੀ ਚੰਦ ਦੀ ਸਹਾਇਤਾ ਕਰਨ। ਇਸ ਤਰ੍ਹਾਂ ਗੁਰੂ ਜੀ ਨੇ ਆਪਣੀ ਸੈਨਾ ਅੱਠ ਟੋਲੀਆਂ ਵਿੱਚ ਵੰਡ ਦਿੱਤੀ। ਇੰਝ ਜਾਪ ਰਿਹਾ ਸੀ ਜਿਵੇਂ ਗੁਰੂ ਜੀ ਕਿਸੇ ਹੋਰ ਸ਼ਹਿਰ ਦੀ ਨੀਂਹ ਰਖਾ ਰਹੇ ਸਨ ਤੇ ਇਸ ਦੇ ਉਦਘਾਟਨੀ ਸਮਾਰੋਹ ਤੇ ਦਾਅਵਤ ਦੇ ਰਹੇ ਸਨ। ਮੁਸਲਮਾਨਾਂ ਦੀ ਫ਼ੌਜ ਇਵੇਂ ਆ ਰਹੀ ਸੀ ਜਿਵੇਂ ਉਹ ਬ੍ਰਾਹਮਣ ਹੋਣ ਜੋ ਰੱਜ ਕੇ ਭੋਜਨ

ਛਕਣਾ ਚਾਹੁੰਦੇ ਹੋਣ। ਉਹਨਾਂ ਵਾਸਤੇ ਦਾਅਵਤ ਵਿੱਚ ਪਲੇਟਾਂ ਦੀ ਥਾਂ ਤੇ ਢਾਲਾਂ, ਕੱਦੂਆਂ ਦੀ ਥਾਂ ਤੇ ਤਲਵਾਰਾਂ ਮਿਠਾਈ ਦੀ ਥਾਂ ਤੇ ਗੋਲੀਆਂ, ਜਲੇਬੀਆਂ ਦੀ ਥਾਂ ਤੇ ਕਟਾਰਾਂ, ਗੁਲ-ਇ-ਬਹਿਸ਼ਤੀ ਦੀ ਥਾਂ ਤੇ ਤੀਰ ਤੇ ਹੋਰ ਨਿਆਮਤਾਂ ਵਜੋਂ ਹੋਰ ਹਥਿਆਰ ਸਨ। ਲੜਾਈ ਸ਼ੁਰੂ ਹੋਣ ਤੋਂ ਪਹਿਲਾਂ ਅਬਦੁੱਲਾ ਖ਼ਾਂ ਨੇ ਗੁਰੂ ਜੀ ਨਾਲ ਸਮਝੌਤਾ ਕਰਨ ਦੇ ਜਤਨਾਂ ਵਜੋਂ ਇੱਕ ਏਲਚੀ ਭੇਜਿਆ ਤੇ ਉਸ ਨੂੰ ਸ਼ਹਿਰ ਉਸਾਰਨ ਦਾ ਖ਼ਿਆਲ ਛੱਡ ਦੇਣ ਲਈ ਆਖਿਆ। ਗੁਰੂ ਜੀ ਨੇ ਉੱਤਰ ਦਿੱਤਾ, "ਤੂੰ ਤਾਂ ਸ਼ਹਿਨਸ਼ਾਹ ਤੇ ਭਰੋਸਾ ਕਰਦਾ ਹੈ। ਮੇਰਾ ਭਰੋਸਾ ਅਕਾਲ ਪੁਰਖ ਤੇ ਹੈ। ਮਹਾਰਾਜ ਨੇ ਮੈਨੂੰ ਪੀਰੀ ਤੇ ਮੀਰੀ ਦੀਆਂ ਦੋ ਸ਼ਕਤੀਆਂ ਬਖ਼ਸ਼ੀਆਂ ਹਨ, ਮੈਨੂੰ ਤੇਗ਼ ਦੇ ਦੇਗ਼ ਦਾ ਧਨੀ ਬਣਾਇਆ ਹੈ, ਪ੍ਰੰਤੂ ਲੜਾਈ ਲੜਨਾ ਸਾਡੀ ਇੱਛਾ ਨਹੀਂ, ਇਸੇ ਲਈ ਅਸੀਂ ਹਮਲਾ ਨਹੀਂ ਕਰਾਂਗੇ। ਜਦ ਤੱਕ ਤੁਸੀਂ ਮੇਰੇ ਤੇ ਹਮਲਾ ਨਹੀਂ ਕਰਦੇ, ਮੇਰੀ ਤਦ ਤੱਕ ਤੁਹਾਡੇ ਨਾਲ ਕੋਈ ਦੁਸ਼ਮਣੀ ਨਹੀਂ ਹੈ। ਮੈਨੂੰ ਕਿਸੇ ਦੀ ਜਾਇਦਾਦ ਦੀ ਅਭਿਲਾਸ਼ਾ ਨਹੀਂ। ਜੇ ਤੁਸੀਂ ਮੇਰੇ ਨਾਲ ਲੜਾਈ ਲੜੋਗੇ ਤਾਂ ਤੁਹਾਨੂੰ ਵੀ ਮੈਂ ਮੁਖ਼ਲਿਸ ਖ਼ਾਂ ਕੋਲ ਹੀ ਭੇਜ ਦਿਆਂਗਾ। ਜੇ ਤੁਸੀਂ ਮੇਰੇ ਨਾਲ ਲੜਾਈ ਲੜੀ ਤਾਂ ਇਸ ਨਾਲ ਤੁਹਾਡੀ ਹੀ ਤਬਾਹੀ ਹੋਵੇਗੀ। ਜੇ ਤੁਸੀਂ ਵਾਪਸ ਮੁੜ ਜਾਓ ਤਾਂ ਮੈਂ ਤੁਹਾਡਾ ਪਿੱਛਾ ਨਹੀਂ ਕਰਾਂਗਾ। ਤੁਹਾਡੇ ਕੋਲ ਬਚਣ ਦੇ ਦੋ ਹੀ ਉਪਾਅ ਹਨ ਜਾਂ ਤਾਂ ਸੁਲਹ ਕਰੋ ਜਾਂ ਮੈਦਾਨ ਛੱਡ ਜਾਓ। ਜੇ ਤੁਸੀਂ ਲੜਾਈ ਲੜੋਗੇ ਤਾਂ ਤੁਹਾਡੀ ਜਿੱਤ ਨਹੀਂ ਹੋਵੇਗੀ।"

ਇਹ ਉੱਤਰ ਮੇਲ-ਮਿਲਾਪ ਤੇ ਸਮਝੌਤੇ ਵਾਲਾ ਨਹੀਂ ਸੀ, ਇਸ ਲਈ ਦੋਹਾਂ ਧਿਰਾਂ ਨੇ ਲੜਾਈ ਦੀ ਤਿਆਰੀ ਸ਼ੁਰੂ ਕਰ ਦਿੱਤੀ। ਗੁਰੂ ਜੀ ਨੇ ਫਸੀਲ ਤੋਂ ਦੁਸ਼ਮਣ ਨੂੰ ਆਉਂਦੇ ਵੇਖਿਆ ਤੇ ਆਪਣੀ ਸੈਨਾ ਨੂੰ ਸੰਬੋਧਿਤ ਹੋਏ : "ਸਿੱਖ ਵੀਰੋ, ਇਹ ਟੱਕਰ ਰਾਜ, ਧਨ ਜਾਂ ਭੂਮੀ ਲਈ ਨਹੀਂ ਹੈ। ਇਹ ਯੁੱਧ ਧਰਮ ਦੀ ਰਾਖੀ ਲਈ ਹੈ। ਦੁਸ਼ਮਣ ਵੱਲ ਪਿੱਠ ਨਹੀਂ ਕਰਨੀ, ਸਗੋਂ ਸਾਹਮਣਾ ਕਰਕੇ ਦੁਸ਼ਮਣ ਨੂੰ ਮਾਰ ਮੁਕਾਉਣਾ ਹੈ। ਹਰ ਕਮਾਨ ਅਫ਼ਸਰ ਆਪਣੇ ਸੈਨਿਕਾਂ ਦਾ ਧਿਆਨ ਰੱਖੇ। ਭੱਜੇ ਜਾਂਦੇ ਜਾਂ ਹਥਿਆਰ ਸੁੱਟ ਦੇਣ ਵਾਲੇ ਨੂੰ ਨਾ ਮਾਰਿਆ ਜਾਵੇ। ਹੌਸਲਾ ਨਹੀਂ ਹਾਰਨਾ ਤੇ ਮਰਦੇ ਦਮ ਤਕ ਲੜਾਈ ਲੜਦੇ ਰਹਿਣਾ।" ਉਸ ਸਮੇਂ ਏਸ਼ੀਆ ਵਿੱਚ ਪ੍ਰਚਲਤ ਹਰ ਪ੍ਰਕਾਰ ਦੇ ਸ਼ਸ਼ਤਰ ਦੀ ਲੜਾਈ 'ਚ ਵਰਤੋਂ ਕੀਤੀ ਗਈ। ਕਿਹਾ ਜਾਂਦਾ ਹੈ ਕਿ ਗੁਰੂ ਜੀ ਦੇ ਯੋਧੇ ਮੋਰਾਂ ਵਾਂਗ ਪੈਲਾਂ ਪਾਂਦੇ ਸਨ ਤੇ ਦੁਸ਼ਮਣ ਦੀ ਫ਼ੌਜ ਵਿਚਲੇ ਕਾਇਰ ਇੰਝ ਛੁਪ ਰਹੇ ਸਨ ਜਿਵੇਂ ਸਿਆਲ ਵਿੱਚ ਸੱਪ ਲੁੱਕਦੇ ਹਨ। ਜਿਉਂ ਹੀ ਯੁੱਧ ਭੱਖਿਆ, ਤਾਂ ਮੁੱਠ-ਭੇੜ ਵਿੱਚ ਦੁਸ਼ਮਣ ਦੋਸਤ ਦੀ ਪਛਾਣ ਕਰਨੀ ਔਖੀ ਹੋ ਗਈ।

# ਕਾਂਡ—11

ਜਿਉਂ ਹੀ ਮੁਹੰਮਦ ਖ਼ਾਂ ਅੱਗੇ ਵਧਿਆ, ਉਸ ਨੂੰ ਭਾਈ ਜੱਟੂ ਨੇ ਵੰਗਾਰਿਆ ਜਿਸਤੇ ਉਸਨੇ ਉਸਦਾ ਘੋੜਾ ਤੀਰ ਨਾਲ ਮਾਰ ਦਿੱਤਾ। ਉਸ ਸਮੇਂ ਹੀ ਜੱਟੂ ਨੇ ਵੀ ਮੁਹੰਮਦ ਖ਼ਾਂ ਤੇ ਬੰਦੂਕ ਚਲਾਈ ਤੇ ਮੁਹੰਮਦ ਖ਼ਾਂ ਨੇ ਜੱਟੂ ਤੇ ਇੱਕ ਹੋਰ ਤੀਰ ਚਲਾਇਆ। ਗੋਲੀ ਅਤੇ ਤੀਰ ਦੋਹਾਂ ਦਾ ਅਸਰ ਹੋਇਆ ਤੇ ਦੋਵੇਂ ਯੋਧੇ ਜਖ਼ਮੀ ਹੋਕੇ ਡਿੱਗ ਪਏ ਤੇ ਮ੍ਰਿਤੂ ਨੂੰ ਪ੍ਰਾਪਤ ਹੋਏ। ਜਦੋਂ ਮੁਹੰਮਦ ਖ਼ਾਂ ਡਿੱਗਿਆ ਤਾਂ ਉਹਦਾ ਦਲ ਦੌੜ ਗਿਆ। ਉਹਦੀ ਥਾਂ ਤੇ ਅਬਦੁੱਲਾ ਨੇ ਬੈਰਮ ਖ਼ਾਂ ਨੂੰ ਆਪਣੇ ਆਦਮੀਆਂ ਨਾਲ ਅੱਗੇ ਵੱਧਣ ਲਈ ਆਖਿਆ ਤੇ ਪਿੱਛੇ ਭੱਜਣ ਤੋਂ ਰੋਕਿਆ ਤਾਂ ਜੋ ਕੋਈ ਇਹ ਨਾ ਕਹੇ ਕਿ ਉਹ ਸਿੱਖਾਂ ਤੋਂ ਡਰਦੇ ਕਾਇਰਾਂ ਵਾਂਗ ਨੱਠ ਗਏ ਹਨ। ਬੈਰਮ ਖ਼ਾਂ ਆਪਣੇ ਇੱਕ ਹਜ਼ਾਰ ਸੈਨਿਕਾਂ ਨਾਲ 'ਮਾਰੋ ਮਾਰੋ' ਦੇ ਲਲਕਾਰੇ ਮਾਰਦਾ ਅੱਗੇ ਵਧਿਆ ਤੇ ਉਹਦਾ ਟਾਕਰਾ ਭਾਈ ਮੱਥਰਾ ਨਾਲ ਹੋਇਆ ਜਿਸ ਨੂੰ ਗੁਰੂ ਜੀ ਨੇ ਹਮਲਾ ਰੋਕਣ ਦਾ ਹੁਕਮ ਕੀਤਾ ਸੀ। ਮੱਥਰਾ ਨੇ ਆਪਣੇ ਟਾਕਰੇ ਤੇ ਸ਼ਕਤੀਸ਼ਾਲੀ ਸੈਨਾ ਵੇਖਕੇ ਆਪਣੇ ਸੈਨਿਕਾਂ ਨੂੰ ਕਿਹਾ, "ਭਰਾਵੋ, ਹਰ ਇੱਕ ਨੇ ਮਰ ਜਾਣਾ ਹੈ। ਅੱਗੇ ਕਈ ਪੀੜ੍ਹੀਆਂ ਮਰ ਗਈਆਂ ਹਨ ਤੇ ਮਰ ਰਹੀਆਂ ਹਨ। ਉਹਨਾਂ ਦੀ ਮੌਤ ਤਾਂ ਅਜਾਂਈ ਹੀ ਜਾਂਦੀ ਹੈ ਪ੍ਰੰਤੂ ਤੁਹਾਡੀ ਮੌਤ ਤਾਂ ਲੇਖੇ ਲੱਗੇਗੀ ਕਿਉਂ ਜੇ ਤੁਸਾਂ ਵੀਰਗਤੀ ਪ੍ਰਾਪਤ ਕੀਤੀ ਤਾਂ ਇਹ ਗੁਰੂ ਜੀ ਦੀ ਭੇਟਾ ਹੋਵੇਗੀ ਤੇ ਤੁਸੀਂ ਸਵਰਗ ਦੇ ਦਰਬਾਰ ਵਿੱਚ ਜਾਓਗੇ ਪ੍ਰੰਤੂ ਜੇ ਇਸਦੇ ਉਲਟ ਤੁਸੀਂ ਵੈਰੀ ਤੇ ਜਿੱਤ ਪ੍ਰਾਪਤ ਕੀਤੀ ਤਾਂ ਸਭ ਬਾਦਸ਼ਾਹੀ ਤੁਹਾਡੀ ਹੋਵੇਗੀ ਤੇ ਤੁਸੀਂ ਬੇਰੋਕ ਟੋਕ ਸ਼ਾਂਤੀ ਤੇ ਖ਼ੁਸ਼ੀ ਦਾ ਜੀਵਨ ਜੀ ਸਕੋਗੇ। ਹਰ ਹਾਲਤ ਵਿੱਚ ਤੁਹਾਨੂੰ ਹੀ ਲਾਭ ਹੋਵੇਗਾ।"

ਸਿੱਖ ਨਿਧੜਕ ਹੋਕੇ ਲੜੇ ਤੇ ਵੈਰੀ ਨੂੰ ਉਹਨਾਂ ਅੱਗੇ ਧਕੇਲ ਦਿੱਤਾ। ਮਥਰਾ ਦੀ ਗੋਲੀ ਨਾਲ ਬੈਰਮ ਖ਼ਾਂ ਦਾ ਘੋੜਾ ਲੰਗੜਾ ਹੋ ਗਿਆ। ਸਿੱਖਾਂ ਨੇ ਬੈਰਮ ਖ਼ਾਂ ਦਾ ਦਲ ਘੇਰ ਲਿਆ ਤੇ ਬੀਰਤਾ ਨਾਲ ਲੜਾਈ ਕੀਤੀ। ਇਹ ਵੇਖਕੇ ਮੱਥਰਾ ਆਪਣੇ ਘੋੜੇ ਤੋਂ ਉਤਰਕੇ ਬੈਰਮ ਖ਼ਾਂ ਤੇ ਜਾ ਝਪਟਿਆ। ਹਫੜਾ-ਦਫੜੀ ਵਿੱਚ ਦੋਵੇਂ ਜੋਧੇ ਇੱਕ ਦੂਜੇ ਦੇ ਇਤਨੇ ਕੋਲ ਆ ਗਏ ਤੇ ਉਹ ਨੇਜ਼ਿਆਂ ਦੀ ਵਰਤੋਂ ਕਰਨ ਤੋਂ ਅਸਮਰਥ ਹੋ ਗਏ ਤੇ ਪਹਿਲਵਾਨਾਂ ਦੇ ਘੋਲ ਵਾਂਗ ਇੱਕ ਦੂਸਰੇ ਨਾਲ ਜੁੱਟ ਪਏ। ਮਥਰਾ ਨੇ ਵੈਰੀ ਨੂੰ ਢਾਹ ਲਿਆ। ਉਸਦੀ ਤਲਵਾਰ ਖੋਹ ਕੇ ਮਿਆਨ 'ਚੋਂ ਧੂਹ ਲਈ ਤੇ ਉਹਦਾ ਸਿਰ ਲਾਹ ਦਿੱਤਾ। ਇਹ ਵੇਖਕੇ ਬੈਰਮ ਖ਼ਾਂ ਦੀ ਸੈਨਾ ਵੀ ਭੜਕ ਉੱਠੀ ਤੇ ਭਾਈ ਮਥਰਾ ਨੂੰ ਘੇਰ ਕੇ ਉਸਦੇ ਟੁਕੜੇ-ਟੁਕੜੇ ਕਰ ਦਿੱਤੇ।

ਮੁੱਖੀ ਨੇ ਬੈਰਮ ਖ਼ਾਂ ਨੂੰ ਮਰਿਆ ਵੇਖਿਆ ਤਾਂ ਉਸਨੇ ਬਲਵੰਦ ਖ਼ਾਂ ਨੂੰ ਅੱਗੇ ਵੱਧਣ ਦਾ ਹੁਕਮ ਕੀਤਾ। ਉਹਦੀ ਸਹਾਇਤਾ ਲਈ ਅਲੀ ਬਖ਼ਸ਼ ਅੱਗੇ ਵਧਿਆ। ਗੁਰੂ ਜੀ ਨੇ ਉਹਨਾਂ

ਨਾਲ ਟੱਕਰ ਲੈਣ ਲਈ ਕਲਿਆਣਾ ਨੂੰ ਭੇਜਿਆ। ਬਲਵੰਦ ਖ਼ਾਂ ਬੜੀ ਬਹਾਦਰੀ ਨਾਲ ਲੜਿਆ ਤੇ ਆਪਣੇ ਨੇਜ਼ੇ ਨਾਲ ਕਈ ਸਿੱਖ ਮਾਰ ਮੁਕਾਏ। ਇਹ ਵੇਖਕੇ ਕਲਿਆਣਾ ਨੇ ਤੁਰਤ ਹੀ ਬੰਦੂਕ ਨਲ ਨਿਸ਼ਾਨਾ ਲਾਕੇ ਉਹਦੇ ਦਿਲ ਤੇ ਗੋਲੀ ਮਾਰੀ। ਉਸ ਨੂੰ ਮਰਿਆ ਵੇਖਕੇ ਅਲੀ ਬਖ਼ਸ਼ ਨੇ ਆਪਣੇ ਦਲ ਨੂੰ ਉਹਦੀ ਮੌਤ ਦਾ ਬਦਲਾ ਲੈਣ ਲਈ ਵੰਗਾਰਿਆ। ਉਹਨਾਂ ਕਲਿਆਣਾ ਘੇਰ ਲਿਆ। ਪਰ ਉਸਨੇ ਉਹਨਾਂ ਨੂੰ ਤੀਰਾਂ ਦੀ ਬੁਛਾੜ ਕਰਕੇ ਦੂਰ ਹੀ ਰੱਖਿਆ। ਜਦ ਉਸਦੇ ਤੀਰਾਂ ਦਾ ਭੱਥਾ ਖ਼ਾਲੀ ਹੋ ਗਿਆ ਤਾਂ ਉਸ ਤਲਵਾਰ ਧੂਹ ਲਈ। ਪ੍ਰੰਤੂ ਉਹ ਭਾਰੀ ਗਿਣਤੀ ਵਿੱਚ ਵਿਰੋਧੀਆਂ ਦਾ ਕੀ ਮੁਕਾਬਲਾ ਕਰ ਸਕਦਾ ਸੀ ਤੇ ਬੜੀ ਅਣਖ ਨਾਲ ਅਨੇਕਾਂ ਜਖ਼ਮ ਲੱਗਣ ਨਾਲ ਧਰਤੀ ਤੇ ਡਿੱਗ ਪਿਆ। ਆਖ਼ੀਰ ਤੱਕ ਉਹ ਚੜ੍ਹਦੀ ਕਲਾ ਵਿੱਚ ਰਿਹਾ ਤੇ ਉਹ ਅੰਤ "ਵਾਹਿਗੁਰੂ" ਨਾਮ ਜਪਦਾ ਚੜ੍ਹਾਈ ਕਰ ਗਿਆ।

ਅਲੀ ਬਖ਼ਸ਼ ਨੇ ਫਿਰ ਆਪਣੀ ਸੈਨਾ ਨੂੰ ਗੁਰੂ ਜੀ ਦੇ ਵਿਰੁੱਧ ਡੱਟਣ ਲਈ ਆਖਿਆ। ਇਹ ਵੇਖਕੇ ਭਾਈ ਨਾਨੋ ਟਾਕਰੇ ਤੇ ਆਇਆ। ਗੁਰੂ ਜੀ ਨੇ ਉਸਦੀ ਪਿੱਠ ਥਾਪੜੀ ਤੇ ਉਹਦੇ ਹਵਾਲੇ ਦੋ ਸੌ ਸੈਨਿਕ ਕਰ ਦਿੱਤੇ। ਇਸ ਤਰ੍ਹਾਂ ਭਾਈ ਨਾਨੋ ਦੀ ਅਗਵਾਈ ਵਿੱਚ ਤਿੰਨ ਸੌ ਆਦਮੀ ਹੋ ਗਏ। ਉਹ ਬੜੇ ਹੌਸਲੇ ਨਾਲ ਲੜੇ ਤੇ ਵੈਰੀ ਦਾ ਬੜਾ ਨੁਕਸਾਨ ਕੀਤਾ। ਅਲੀ ਬਖ਼ਸ਼ ਨੇ ਨਿਸ਼ਾਨਾ ਲੈਕੇ ਭਾਈ ਨਾਨੋ ਉੱਤੇ ਆਪਣੀ ਬੰਦੂਕ ਨਾਲ ਗੋਲੀ ਚਲਾਈ ਪਰ ਉਹ ਨਿਸ਼ਾਨੇ ਤੋਂ ਖੁੰਝ ਗਈ। ਨਾਨੋ ਨੇ ਫਿਰ ਅਲੀ ਬਖ਼ਸ਼ ਵੱਲ ਤੀਰ ਛੱਡਿਆ ਜੋ ਉਹਦੇ ਸਰੀਰ ਵਿੱਚ ਧਸ ਗਿਆ। ਇਹ ਵੇਖਕੇ ਮੁਸਲਿਮ ਸੈਨਾ ਨੱਠਣੀ ਸ਼ੁਰੂ ਹੋ ਗਈ ਪ੍ਰੰਤੂ ਇਸ ਨੂੰ ਸਰਦਾਰ ਇਮਾਮ ਬਖ਼ਸ਼ ਘੇਰਕੇ ਇਕੱਠੀ ਕਰਨ ਲੱਗਾ ਜੋ ਹੁਣ ਆਪਣੇ ਦਲ ਨਾਲ ਅੱਗੇ ਵਧ ਆਇਆ ਸੀ। ਉਸ ਸਮੇਂ ਭਾਈ ਨਾਨੋ ਨੇ ਮੁਸਲਮਾਨਾਂ ਨੂੰ ਮਾਰਨਾ ਜਾਰੀ ਰੱਖਿਆ। ਇਮਾਮ ਬਖ਼ਸ਼ ਵੀ ਆਪਣੀ ਮੌਤ ਲਈ ਕਾਹਲਾ ਸੀ। ਨਾਨੋ ਨੇ ਉਸ ਨੂੰ ਵੇਖਕੇ, ਗੁਰੂ ਵੱਲ ਧਿਆਨ ਕੀਤਾ, ਦੋ ਧਾਰੀ ਤਲਵਾਰ ਨਾਲ ਉਹਦਾ ਖੱਬਾ ਹੱਥ ਲਾਹ ਦਿੱਤਾ। ਇਮਾਮ ਬਖ਼ਸ਼ ਨੇ ਬਚੀ ਹੋਈ ਬਾਂਹ ਦੇ ਆਸਰੇ ਅਡੋਲ ਹੋਕੇ ਭਾਈ ਨਾਨੋ ਨੂੰ ਮਾਰ ਦਿੱਤਾ ਜਿਸ ਕਾਰਨ ਭਾਈ ਨਾਨੋ ਦੇ ਸੈਨਿਕ ਪਿੱਛੇ ਵੱਲ ਨੱਠ ਤੁਰੇ।

ਗੁਰੂ ਜੀ ਨੇ ਨਾਨੋ ਦੀ ਬਹਾਦਰੀ ਦੀ ਸ਼ਲਾਘਾ ਕੀਤੀ ਤੇ ਪੁੱਛਿਆ, "ਹੈ ਕੋਈ ਐਸਾ ਸਿੱਖ ਜੋ ਲੜਾਈ 'ਚ ਮੁਕਾਬਲਾ ਕਰ ਸਕੇ।" ਤਦ ਭਾਈ ਪਿਰਾਗਾ ਅੱਗੇ ਵੱਧਕੇ ਕਹਿਣ ਲੱਗਾ, "ਮੇਰੇ ਮਾਲਕ, ਆਪਦੀ ਮਿਹਰ ਨਾਲ ਮੈਂ ਵੈਰੀ ਦੀ ਸੈਨਾ ਦੀ ਅਲਖ ਮੁਕਾ ਦਿਆਂਗਾ।" ਭਾਈ ਜਗਨਾ, ਕ੍ਰਿਸ਼ਨ ਤੇ ਹੋਰ ਵਿਸ਼ਵਾਸ ਪਾਤਰ ਅਫ਼ਸਰ ਆਪਣੇ ਸੈਨਿਕਾਂ ਨਾਲ ਪਿਰਾਗਾ ਦੀ ਸਹਾਇਤਾ ਲਈ ਅੱਗੇ ਵੱਧੇ।

ਜਦੋਂ ਭਾਈ ਜਗਨਾ ਤੇ ਹੋਰ ਉੱਘੇ ਸਿੱਖ ਸ਼ਹੀਦ ਹੋ ਗਏ ਤਾਂ ਬਿਧੀ ਚੰਦ ਅੱਗੇ ਆਇਆ। ਉਸਨੇ ਗੁਰੂ ਜੀ ਤੋਂ ਲੜਾਈ 'ਚ ਸ਼ਾਮਿਲ ਹੋਕੇ ਭਾਈ ਪਿਰਾਗਾ ਦੀ ਸਹਾਇਤਾ ਕਰਨ ਲਈ ਆਗਿਆ ਮੰਗੀ। ਆਗਿਆ ਮਿਲਣ ਤੇ ਬਿਧੀ ਚੰਦ ਤੇ ਹੋਰ ਸਿੱਖ ਆਪਣੇ ਪੂਰੇ ਜੌਹਰ ਵਿਖਾਕੇ ਲੜੇ ਜਿਸਦਾ ਸਿੱਟਾ ਇਹ ਹੋਇਆ ਕਿ ਮੁਸਲਿਮ ਸੈਨਾ ਹੌਸਲਾ ਹਾਰ ਗਈ, ਪਿੱਛੇ ਮੁੜੀ ਤੇ ਮੈਦਾਨ 'ਚੋਂ ਨੱਠ ਗਈ। ਅਬਦੁੱਲਾ ਖ਼ਾਂ ਜੋ ਮੁਸਲਿਮ ਫ਼ੌਜ ਦਾ ਮੁੱਖੀ

ਸੀ, ਮੌਕੇ ਤੇ ਹੱਥ 'ਚ ਡਾਂਗ ਲੈਕੇ ਪਹੁੰਚਿਆ ਤੇ ਭਗੌੜਿਆਂ ਨੂੰ ਮਾਰ-ਮਾਰ ਕੇ ਰੋਕਣ ਲੱਗਾ। ਫਿਰ ਉਸਨੇ ਕਰਮ ਚੰਦ ਤੇ ਰਤਨ ਚੰਦ ਨੂੰ ਲੜਾਈ 'ਚ ਕੁੱਦਣ ਲਈ ਤੇ ਬੀਰਤਾ ਦਿਖਾਉਣ ਲਈ ਤਰਲੇ ਕੀਤੇ ਤਾਂ ਜੋ ਕੋਈ ਇਹ ਨਾ ਕਹੇ ਕਿ ਦਸ ਹਜ਼ਾਰ ਸ਼ਾਹੀ ਸੈਨਾ ਫਜ਼ੂਲ ਹੀ ਮਾਰੀ ਗਈ। ਮੁੱਖੀ ਨੇ ਆਪਣੇ ਵੱਡੇ ਪੁੱਤਰ ਨਬੀ ਬਖ਼ਸ਼ ਨੂੰ ਆਪਣੀ ਸੈਨਾ ਨਾਲ ਉਹਦੀ ਅਗਵਾਈ ਵਿੱਚ ਮੈਦਾਨ 'ਚ ਉਤਰਨ ਦਾ ਹੁਕਮ ਦਿੱਤਾ।

ਜਦੋਂ ਗੁਰੂ ਜੀ ਨੇ ਇਹ ਖ਼ਬਰ ਸੁਣੀ ਤਾਂ ਉਹ ਬੜੇ ਪ੍ਰਸੰਨ ਹੋਏ ਤੇ ਉਹਨਾਂ ਵਿਚਾਰ ਕੀਤੀ ਕਿ ਲੜਾਈ ਵਿੱਚ ਕੁੱਦਣ ਲਈ ਉਹਨਾਂ ਦਾ ਸਮਾਂ ਵੀ ਆ ਗਿਆ ਹੈ। ਕਿਹਾ ਜਾਂਦਾ ਹੈ ਜਦ ਉਹਨਾਂ ਨੇ ਆਪਣੀ ਕਮਾਨ ਖਿੱਚੀ ਤਾਂ ਉਹਨਾਂ ਦੇ ਵੈਰੀ ਕੰਬਣ ਲੱਗੇ ਤੇ ਜਦੋਂ ਉਹਨਾਂ ਦੇ ਘੋੜੇ ਦੀ ਹਿਣਕਣ ਦੀ ਆਵਾਜ਼ ਸੁਣਾਈ ਦਿੱਤੀ ਤੇ ਉਹ ਮੈਦਾਨ ਵਿੱਚ ਉਤਰੇ ਤਾਂ ਮੁਸਲਿਮ ਸੈਨਾ ਵਿੱਚ ਘਬਰਾਹਟ ਫੈਲ ਗਈ।

ਜਦੋਂ ਗੁਰੂ ਜੀ ਪੂਰੇ ਸੈਨਿਕ ਸਾਜੋ ਸਮਾਨ 'ਚ ਤੇ ਵਰਦੀ ਨਾਲ ਲੈੱਸ ਹੋਕੇ ਆਪਣੇ ਸੈਨਿਕਾਂ ਦੇ ਸਾਹਮਣੇ ਹੋਏ ਤਾਂ ਉਹਨਾਂ ਨੇ ਫ਼ੌਜ ਨੂੰ ਕਿਹਾ ਕਿ ਉਹ ਅਬਦੁੱਲਾ ਖ਼ਾਂ ਨੂੰ ਮਾਰਕੇ ਲੜਾਈ ਦੀ ਸਮਾਪਤੀ ਕਰ ਦੇਣ। ਚੰਦੂ ਦੇ ਪੁੱਤਰ ਕਰਮ ਚੰਦ ਨੇ ਆਖਿਆ ਕਿ ਉਹ ਬਿਧੀ ਚੰਦ ਨੂੰ ਮਾਰਕੇ ਤੇ ਗੁਰੂ ਨੂੰ ਗ੍ਰਿਫ਼ਤਾਰ ਕਰਕੇ ਆਪਣੇ ਪਿਤਾ ਦੀ ਮੌਤ ਦਾ ਬਦਲਾ ਲਵੇਗਾ। ਬਿਧੀ ਚੰਦ ਨੇ ਅਗੋਂ ਵੰਗਾਰਿਆ ਕਿਹਾ, "ਸੰਭਾਲ ! ਮੈਂ ਤੈਨੂੰ ਤੇਰੇ ਪਿਤਾ ਕੋਲ ਹੀ ਭੇਜ ਰਿਹਾ ਹਾਂ।" ਕਰਮ ਚੰਦ ਨੇ ਤੀਰਾਂ ਦੀ ਵਾਛੜ ਕਰ ਦਿੱਤੀ। ਉਹਨਾਂ 'ਚੋਂ ਇੱਕ ਬਿਧੀ ਚੰਦ ਦੇ ਵੱਜਾ ਤੇ ਉਹਦੇ ਸਰੀਰ ਵਿੱਚ ਧੱਸ ਗਿਆ। ਬਿਧੀ ਚੰਦ ਨੇ ਉਹ ਤੀਰ ਕੱਢਕੇ ਕਰਮ ਚੰਦ ਤੇ ਹੀ ਚਲਾ ਮਾਰਿਆ। ਇਹ ਉਹਦੇ ਤਾਂ ਨਾ ਲਗਾ ਪਰ ਉਹਦੇ ਘੋੜੇ ਦੇ ਲੱਗਾ ਜੋ ਪੀੜ ਨਾਲ ਲੜਖੜਾਉਂਦਾ ਹੋਇਆ ਡਿੱਗ ਪਿਆ। ਭਾਈ ਬਿਧੀ ਚੰਦ ਨੇ ਕਰਮ ਚੰਦ ਨੂੰ ਪਕੜ ਲਿਆ ਤੇ ਧੂੰਹਦਾ ਹੋਇਆ ਗੁਰੂ ਜੀ ਕੋਲ ਲਿਜਾਕੇ ਇੰਝ ਸੰਬੋਧਿਤ ਹੋਇਆ, "ਤੂੰ ਗੁਰੂ ਦਾ ਇੱਕ ਕਰਜ਼ਾ ਤਾਂ ਇਹ ਦੇਣਾ ਹੈ ਕਿ ਤੇਰੇ ਪਿਤਾ ਨੇ ਉਹਨਾਂ ਦੇ ਪਿਤਾ ਨੂੰ ਮਾਰਿਆ ਸੀ ਤੇ ਦੂਸਰਾ ਤੂੰ ਇਸ ਕਾਰਨ ਦੇਣਹਾਰ ਹੈਂ ਕਿ ਤੂੰ ਉਹਨਾਂ ਨਾਲ ਐਵੇਂ ਲੜਾਈ ਸਹੇੜੀ ਹੈ।" ਬਿਧੀ ਚੰਦ ਨੇ ਉਸ ਨੂੰ ਮੌਤ ਦੇ ਘਾਟ ਉਤਾਰ ਦੇਣ ਦੀ ਪੇਸ਼ਕਸ਼ ਕੀਤੀ ਜੇ ਗੁਰੂ ਜੀ ਆਗਿਆ ਦੇ ਦੇਣ। ਗੁਰੂ ਜੀ ਉਹਦੀ ਤਰਸਯੋਗ ਹਾਲਤ ਵੇਖਕੇ ਦਇਆਵਾਨ ਹੋ ਗਏ ਤੇ ਉਸ ਨੂੰ ਰਿਹਾ ਕਰ ਦਿੱਤਾ ਤੇ ਕਿਹਾ ਕਿ ਰੱਖਿਆ-ਹੀਣ ਕੈਦੀ ਨੂੰ ਮਾਰਨਾ ਯੋਗ ਨਹੀਂ ਹੈ।

**ਅਬਦੁੱਲਾ ਖ਼ਾਂ, ਉਹਦੇ ਪੁੱਤਰਾਂ, ਚੰਦੂ ਦੇ ਪੁੱਤਰਾਂ ਤੇ ਘੇਰੜ ਦੇ ਪੁੱਤਰ ਦੀ ਮੌਤ**— ਜਦੋਂ ਕਰਮ ਚੰਦ ਨੂੰ ਛੱਡ ਦਿੱਤਾ ਗਿਆ ਤਾਂ ਉਹ ਆਪਣੇ ਮੁੱਖੀ ਕੋਲ ਪਹੁੰਚ ਕੇ ਸਾਰੀ ਘਟਨਾ ਦਾ ਇਹ ਪੱਖ ਦੱਸਣ ਲੱਗਾ, "ਮੈਂ ਗੁਰੂ ਕੋਲ ਉਹਦੀ ਸੈਨਾ ਦੀ ਸੂਹ ਲੈਣ ਗਿਆ ਸੀ। ਉਸਨੇ ਮੈਨੂੰ ਪਕੜ ਕੇ ਯਾਤਨਾ ਦਿੱਤੀ ਪਰ ਮੈਂ ਚਲਾਕੀ ਤੇ ਸ਼ਸ਼ਤਰ ਬਲ ਨਾਲ ਬਚ ਕੇ ਆ ਗਿਆ ਹਾਂ ਤੇ ਇਹ ਜਾਣਕਾਰੀ ਲੈ ਆਇਆ ਹਾਂ। ਗੁਰੂ ਜੀ ਕੋਲ ਬੜੀ ਥੋੜ੍ਹੀ ਸੈਨਾ ਹੈ ਇੱਕੋ ਵਾਰ ਹੱਲਾ ਕਰੋ ਤੇ ਉਸ ਨੂੰ ਸਭ ਧਨ ਮਾਲ ਨਾਲ ਪਕੜ ਲਵੋ।"

ਉਹਦੇ ਦੱਸਣ ਅਨੁਸਾਰ ਹੀ ਮੁੱਖੀ ਨੇ ਸੈਨਾ ਨੂੰ ਹੱਲਾ ਬੋਲ ਦੇਣ ਲਈ ਆਖਿਆ, ਦੋਹਾਂ ਧਿਰਾਂ ਵੱਲੋਂ ਖ਼ੂਨੀ ਯੁੱਧ ਲੜਿਆ ਗਿਆ। ਨਬੀ ਬਖ਼ਸ਼ ਨੇ ਮੁਸਲਿਮ ਸੈਨਾ ਦੀ ਇੱਕ

ਟੁਕੜੀ ਦੀ ਅਗਵਾਈ ਕੀਤੀ ਤੇ ਉਹਦੇ ਪਿਤਾ ਨੇ ਦੂਸਰੀ ਦੀ। ਮੁਖੀ ਦਾ ਦੂਸਰਾ ਪੁੱਤਰ ਕਰੀਮ ਬਖ਼ਸ਼ ਆਪਣੇ ਪਿਤਾ ਨੂੰ ਨਿੱਜੀ ਰੂਪ ਵਿੱਚ ਲੜਾਈ 'ਚ ਸ਼ਾਮਿਲ ਹੋਇਆ ਵੇਖਕੇ, ਉਹਦੀ ਸਹਾਇਤਾ ਲਈ ਅੱਗੇ ਵੱਧਿਆ। ਪ੍ਰੰਤੂ ਉਹਨਾਂ ਦੀ ਸੈਨਾ ਇੰਝ ਤਬਾਹ ਕਰ ਦਿੱਤੀ ਗਈ ਜਿਵੇਂ ਜੰਗਲ ਦੀ ਅੱਗ ਨਾਲ ਸੁੱਕਾ ਘਾਹ ਸੜ ਜਾਂਦਾ ਹੈ। ਇਹ ਤਬਾਹੀ ਵਧੇਰੇ ਕਰਕੇ ਭਾਈ ਸਕਤੂ ਦੀ ਘਾਲਣਾ ਤੇ ਬਹਾਦਰੀ ਕਰਕੇ ਹੋਈ।

ਨਬੀ ਬਖ਼ਸ਼ ਨੇ ਇੱਕ ਸਿੱਖ ਆਗੂ ਪਰਸ ਰਾਮ ਤੇ ਤੀਰ ਚਲਾਇਆ ਤੇ ਉਸ ਨੂੰ ਸਖ਼ਤ ਜ਼ਖ਼ਮੀ ਕਰ ਦਿੱਤਾ। ਸਿੱਖ ਸਕਤੂ ਦੀ ਅਗਵਾਈ ਵਿੱਚ ਉਸ ਉਦਾਲੇ ਇਕੱਠੇ ਹੋ ਗਏ ਤੇ ਉਸ ਨੂੰ ਬਚਾ ਲਿਆਏ। ਹੋਸ਼ ਵਿੱਚ ਆਉਣ ਪਿਛੋਂ ਉਹ ਆਪਣੀ ਤਲਵਾਰ ਲੈਕੇ ਨਬੀ ਬਖ਼ਸ਼ ਤੇ ਝਪਟਿਆ ਤੇ ਇੱਕ ਵਾਰ ਨਾਲ ਹੀ ਉਸਦਾ ਸਿਰ ਲਾਹ ਦਿੱਤਾ। ਮੁਸਲਮਾਨਾਂ ਨੇ ਇਹ ਵੇਖਕੇ ਪਰਸ ਰਾਮ ਤੇ ਸਕਤੂ ਤੇ ਹਮਲਾ ਕਰ ਦਿੱਤਾ ਤੇ ਦੋਹਾਂ ਨੂੰ ਹੀ ਮਾਰ ਦਿੱਤਾ। ਮੁਸਲਿਮ ਮੁੱਖੀ ਪੁੱਤਰ ਦੀ ਮੌਤ ਤੇ ਉੱਚੀ-ਉੱਚੀ ਰੋਇਆ ਤੇ ਇਹ ਇੱਛਾ ਕੀਤੀ ਕਿ ਪੁੱਤਰ ਦੀ ਥਾਂ ਤੇ ਉਹ ਮਾਰਿਆ ਜਾਂਦਾ। ਮੁੱਖੀ ਦਾ ਦੂਸਰਾ ਪੁੱਤਰ ਕਰੀਮ ਬਖ਼ਸ਼ ਆਪਣੇ ਪਿਤਾ ਨੂੰ ਧਰਵਾਸ ਦਿੰਦਾ ਹੋਇਆ ਬੋਲਿਆ ਕਿ ਉਹ ਆਪਣੇ ਭਰਾ ਦੀ ਮੌਤ ਦਾ ਬਦਲਾ ਲਵੇਗਾ, ਜਾਂ ਤਾਂ ਉਹ ਗੁਰੂ ਨੂੰ ਮਾਰ ਦਏਗਾ ਜਾਂ ਆਪ ਮਾਰਿਆ ਜਾਵੇਗਾ। ਉਸਦੇ ਇਸ ਸੰਕਲਪ ਤੇ ਉਹਦੇ ਪਿਤਾ ਨੇ ਉਸਦੀ ਪ੍ਰਸੰਸਾ ਕੀਤੀ। ਜਿਉਂ ਹੀ ਉਹ ਯੁਵਕ ਅੱਗੇ ਵਧਿਆ ਤਾਂ ਉਹ ਗੁਰੂ ਜੀ ਵਿਰੁੱਧ ਬਕਵਾਸ ਕਰਨ ਲੱਗਾ। ਉਸਨੇ ਆਪਣੇ ਸੈਨਿਕਾਂ ਨੂੰ ਕਿਹਾ ਕਿ ਜਿਹਨਾਂ ਨੂੰ ਮੌਤ ਦਾ ਡਰ ਨਹੀਂ ਜਾਂ ਜਿਹਨਾਂ ਦੇ ਪਿੱਛੇ ਕੋਈ ਹੈ ਨਹੀਂ, ਉਹ ਗੁਰੂ ਨੂੰ ਪਕੜਕੇ ਮਾਰਨ ਲਈ ਉਹਦੇ ਨਾਲ ਤੁਰ ਪੈਣ। ਜਿਹੜੇ ਚਲੇ ਜਾਣਾ ਚਾਹੁੰਦੇ ਹਨ, ਉਹ ਲੜਾਈ ਚੋਂ ਜਾ ਵੀ ਸਕਦੇ ਹਨ। ਮੁੱਖੀ ਉਹਦੇ ਸ਼ਬਦ ਸੁਣਕੇ ਡਰਿਆ ਕਿ ਉਹ ਆਪਣੀ ਜਿੱਤ ਬਾਰੇ ਬਹੁਤਾ ਹੀ ਆਸਵੰਦ ਹੈ, ਉਸ ਨੂੰ ਤਾੜਨਾ ਕੀਤੀ ਕਿ ਅੱਗੇ ਨਾ ਵਧੇ ਸਗੋਂ ਆਪਣੀ ਥਾਂ ਤੇ ਹੀ ਡਟਿਆ ਰਹੇ ਕਿਉਂਕਿ ਗੁਰੂ ਸਿੱਖਾਂ ਵਿੱਚ ਸਭ ਤੋਂ ਉੱਤਮ ਸੂਰਬੀਰ ਤਾਂ ਹੈ ਹੀ, ਪ੍ਰੰਤੂ ਉਹ ਯਮਦੂਤ ਦਾ ਹਰਕਾਰਾ ਵੀ ਹੈ। ਪ੍ਰੰਤੂ ਜਲਦਬਾਜ਼ ਯੁਵਕ ਨੇ ਆਪਣੇ ਪਿਤਾ ਦੀ ਸਲਾਹ ਦੀ ਕੋਈ ਪਰਵਾਹ ਨਾ ਕੀਤੀ।

ਗੁਰੂ ਜੀ ਨੇ ਦੂਰੋਂ ਹੀ ਕਰੀਮ ਬਖ਼ਸ਼ ਨੂੰ ਵੇਖਕੇ ਭਾਈ ਬਿਧੀ ਚੰਦ ਨੂੰ ਲਲਕਾਰਿਆ, "ਔਹ ਵੇਖੋ, ਮੁੱਖੀ ਦਾ ਦੂਸਰਾ ਪੁੱਤਰ ਆਪਣੇ ਭਰਾ ਦੀ ਮੌਤ ਦਾ ਬਦਲਾ ਲੈਣ ਲਈ ਆ ਰਿਹਾ ਹੈ। ਨਿੰਦਕਾਂ ਨੇ ਉਸ ਨੂੰ ਭੜਕਾਇਆ ਹੋਇਆ ਹੈ। ਉਹ ਤੇਰੇ ਤੇ ਹਮਲਾ ਕਰਨ ਆ ਰਿਹਾ ਹੈ, ਤੂੰ ਪਹਿਲਾਂ ਹੀ ਹਮਲਾ ਕਰ ਦੇ।" ਭਾਈ ਬਿਧੀ ਚੰਦ ਲਲਕਾਰੇ ਮਾਰਦਾ ਅੱਗੇ ਵਧਿਆ। ਮੁਖੀ ਨੇ ਰਤਨ ਚੰਦ ਤੇ ਕਰਮ ਚੰਦ ਨੂੰ ਆਪਣੇ ਪੁੱਤਰ ਦੀ ਸਹਾਇਤਾ ਲਈ ਭੇਜਿਆ। ਫਿਰ ਗੁਰੂ ਜੀ ਨੂੰ ਪਕੜਨ ਹਿੱਤ ਜਾਨ ਦੀ ਬਾਜ਼ੀ ਲਾਉਣ ਦੇ ਯਤਨ ਸ਼ੁਰੂ ਹੋਏ। ਉਹ ਲਲਕਾਰਦੇ ਹੋਏ ਕਹਿੰਦੇ ਰਹੇ ਕਿ ਗੁਰੂ ਕੋਲ ਕੋਈ ਫ਼ੌਜ ਨਹੀਂ ਰਹੀ, ਉਸ ਨੂੰ ਉਹ ਸੌਖਿਆਈ ਨਾਲ ਹੀ ਫੜ ਲੈਣਗੇ ਤੇ ਬਾਦਸ਼ਾਹ ਤੋਂ ਯੋਗ ਇਨਾਮ ਪ੍ਰਾਪਤ ਕਰ ਲੈਣਗੇ। ਸ਼ਾਹੀ ਸੈਨਾ ਦਾ ਹੱਲਾ ਇਤਨਾ ਜ਼ੋਰਦਾਰ ਤੇ ਭਿਅੰਕਰ ਸੀ ਕਿ ਕੁਝ ਸਿੱਖ ਭੱਜਣ ਨੂੰ ਵੀ ਤਿਆਰ ਹੋ ਗਏ ਸਨ ਪਰ ਭਾਈ ਬਿਧੀ ਚੰਦ ਨੇ ਉਹਨਾਂ ਨੂੰ ਆਪਣੀਆਂ ਥਾਵਾਂ ਤੇ

ਟਿਕਾਈ ਰੱਖਿਆ। ਕਰੀਮ ਚੰਦ ਨੇ ਭਾਈ ਬਿਧੀ ਚੰਦ ਨੂੰ ਲਿਫਕੇ, ਭਾਲਾ ਸੇਧਿਆ ਪ੍ਰੰਤੂ ਇਹ ਉਹਦੇ ਘੋੜੇ ਦੀ ਕਾਠੀ ਦੀ ਕਮਾਨੀ ਨੂੰ ਹੀ ਲੱਗਿਆ। ਫਿਰ ਤਲਵਾਰਾਂ ਧੂਹਕੇ ਬਿਧੀ ਚੰਦ ਤੇ ਕਰੀਮ ਬਖ਼ਸ਼ ਇੱਕ ਦੂਸਰੇ ਤੇ ਝਪਟੇ। ਕਰੀਮ ਬਖ਼ਸ਼ ਨੇ ਬਿਧੀ ਚੰਦ ਤੇ ਇੱਕ ਵਾਰ ਕੀਤਾ ਜਿਸ ਤੋਂ ਉਹਦਾ ਰੱਬ ਨੇ ਬਚਾਅ ਕਰ ਦਿੱਤਾ। ਫਿਰ ਤਾਂ ਤਲਵਾਰਾਂ ਦੀ ਖੇਡ ਸ਼ੁਰੂ ਹੋ ਗਈ, ਤੇ ਉਦੋਂ ਤੱਕ ਤਲਵਾਰ ਨਾਲ ਤਲਵਾਰ ਖੜਕਦੀ ਰਹੀ ਜਦੋਂ ਤੱਕ ਕਰੀਮ ਬਖ਼ਸ਼ ਨੇ ਭਾਈ ਬਿਧੀ ਚੰਦ ਦੇ ਹਥਿਆਰ ਦੋ ਟੋਟੇ ਨਾ ਕਰ ਦਿੱਤੇ। ਬਿਧੀ ਚੰਦ ਘੋੜਾ ਭਜਾਕੇ ਹੋਰ ਤਲਵਾਰ ਲੈਣ ਗਿਆ। ਮੁੜਕੇ ਬਿਧੀ ਚੰਦ ਵਧੀਆ ਤੇਜ਼ ਤਲਵਾਰ ਲੈਕੇ ਆ ਗਿਆ ਤੇ ਇੱਕ ਹੀ ਵਾਰ ਨਾਲ ਕਰੀਮ ਬਖ਼ਸ਼ ਦਾ ਘਾਤ ਕਰਕੇ ਝੜੱਪ ਦਾ ਅੰਤ ਕਰ ਦਿੱਤਾ।

ਇਹ ਵੇਖਕੇ ਚੰਦੂ ਤੇ ਘੇਰੜ ਦੇ ਪੁੱਤਰ ਮੈਦਾਨ ਵਿੱਚੋਂ ਨੱਠ ਗਏ ਪ੍ਰੰਤੂ ਉਹ ਮੁੱਖੀ ਦੇ ਸਾਹਮਣੇ ਜਾਣ ਤੋਂ ਡਰਦੇ ਸਨ। ਇਸ ਲਈ ਉਹ ਉਸ ਤੋਂ ਦੂਰ ਹੀ ਖੜੇ ਰਹੇ। ਕਈ ਹੋਰ ਵੀ ਉਹਨਾਂ ਵਾਂਗ ਦੌੜ ਗਏ ਪਰ ਸਿੱਖਾਂ ਨੇ ਭਾਈ ਬਿਧੀ ਚੰਦ ਦੀ ਅਗਵਾਈ 'ਚ ਉਹਨਾਂ ਦਾ ਪਿੱਛਾ ਕੀਤਾ। ਭਗੌੜਿਆਂ ਨੇ ਮੁੱਖੀ ਨੂੰ ਉਹਦੇ ਦੂਸਰੇ ਪੁੱਤਰ ਦੀ ਮੌਤ ਬਾਰੇ ਵੀ ਦੱਸ ਦਿੱਤਾ ਤੇ ਇਸ ਜਾਣਕਾਰੀ ਨੇ ਉਸ ਨੂੰ ਬੇਹੋਸ਼ ਕਰ ਦਿੱਤਾ। ਜਦੋਂ ਥੋੜ੍ਹੀ ਜਿਹੀ ਹੋਸ਼ ਆਈ ਤਾਂ ਉਹ ਇਹ ਕਹਿੰਦਾ ਵਰਲਾਪ ਕਰਨ ਲੱਗਾ, "ਮੈਂ ਵੀ ਕਿਤਨਾ ਮੂਰਖ ਸੀ ਜਿਸਨੇ ਇਹ ਨਾ ਸੋਚਿਆ ਕਿ ਜਿਸ ਦੀ ਤਾਕਤ ਵੇਖਕੇ ਬਾਦਸ਼ਾਹ ਵੀ ਫ਼ੌਜ ਮਰਵਾ ਕੇ ਚੁੱਪ ਰਿਹਾ ਮੇਰੀ ਉਹਦੇ ਸਾਹਮਣੇ ਕੀ ਤਾਕਤ ਸੀ। ਦੋਵੇਂ ਪੁੱਤਰ ਮਰਵਾ ਕੇ ਵੀ ਮੈਂ ਜਿਉਂਦਾ ਫਿਰ ਰਿਹਾ ਹਾਂ। ਲਾਅਨਤ ਹੈ ਮੈਨੂੰ ਆਪਣੇ ਜਿਊਣ ਤੇ। ਮੈਂ ਬਾਦਸ਼ਾਹ ਵੱਲੋਂ ਵੀ ਝੂਠਾ ਪਿਆ ਤੇ ਸਕੇ ਸਬੰਧੀਆਂ ਤੋਂ ਵੀ ਜਿਹਨਾਂ ਨੇ ਗੁਰੂ ਵਿਰੁੱਧ ਲੜਨ ਤੋਂ ਮੈਨੂੰ ਵਰਜਿਆ ਸੀ। ਉਸਨੇ ਮੇਰੇ ਪੰਜ ਬਹਾਦਰ ਜਰਨੈਲ ਤੇ ਦੋ ਪਿਆਰੇ ਪੁੱਤਰ ਮਾਰ ਦਿੱਤੇ ਹਨ। ਮੇਰੀ ਵੰਸ਼ ਦਾ ਅੰਤ ਹੋ ਗਿਆ। ਹੁਣ ਦੁਨੀਆਂ 'ਚ ਮੇਰਾ ਨਾਂ ਲੈਣ ਵਾਲਾ ਕੋਈ ਨਹੀਂ ਰਿਹਾ।"

ਮੁਖੀ ਨੇ ਹੁਣ ਰਤਨ ਚੰਦ ਤੇ ਕਰੀਮ ਚੰਦ ਨੂੰ ਲਲਕਾਰ ਕੇ ਕਿਹਾ, "ਦੋ ਘੰਟੇ ਦਿਨ ਅਜੇ ਰਹਿੰਦਾ ਹੈ। ਅੱਗੇ ਵੱਧਕੇ ਲੜੋ, ਸ਼ਾਇਦ ਅਸੀਂ ਗੁਰੂ ਨੂੰ ਫੜ ਲਈਏ। ਤੁਹਾਡੀਆਂ ਸਭ ਫੜਾਂ ਕਿਸੇ ਕੰਮ ਨਾ ਆਈਆਂ। ਗਿੱਦੜਾਂ ਵਾਂਗ ਤੁਸੀਂ ਹੁਆਂਕਣ ਜੋਗੇ ਹੀ ਹੋ। ਅਜੇ ਵੀ ਲੜਾਈ ਦਾ ਪਾਸਾ ਪਲਟ ਦੇਣ ਲਈ ਵਕਤ ਹੈ। ਆਪਣੀ ਮਰਦਾਨਗੀ ਦੇ ਜੌਹਰ ਦਿਖਾਓ। ਜਿੱਤ ਪ੍ਰਾਪਤ ਕਰੋ ਜਾਂ ਮੌਤ।" ਫਿਰ ਮੁਖੀ ਨੇ ਅੱਗੇ ਵੱਧਣ ਦਾ ਹੁਕਮ ਦੇ ਦਿੱਤਾ।

ਗੁਰੂ ਜੀ ਨੇ ਮੁਸਲਮਾਨਾਂ ਦਾ ਆਪਣੇ ਵਿਰੁੱਧ ਹੱਲਾ ਹੁੰਦਾ ਵੇਖਕੇ ਆਪਣੀ ਸੈਨਾ ਨੂੰ ਸੰਬੋਧਨ ਕੀਤਾ, "ਭਾਈਓ, ਤੁਰਕ ਅੱਗੇ ਵੱਧ ਰਹੇ ਹਨ । ਮੈਂ ਹੁਣ ਆਪ ਲੜਾਂਗਾ ਤੇ ਉਹਨਾਂ ਦੁਸ਼ਮਣਾਂ ਦਾ ਨਾਸ਼ ਕਰਾਂਗਾ ਜੋ ਹਜ਼ਾਰਾਂ ਦੀ ਗਿਣਤੀ ਵਿੱਚ ਅਕਾਰਨ ਵੀ ਵਾਹਿਗੁਰੂ ਦੇ ਸੇਵਕ ਤੇ ਫ਼ੌਜ ਚੜ੍ਹਾ ਕੇ ਆਏ ਹਨ।' ਦੋਵੇਂ ਸੈਨਾਵਾਂ ਪੂਰੀ ਗਰਮਜੋਸ਼ੀ ਨਾ ਜੁੱਟ ਪਈਆਂ। ਤੁਰਕ ਤਾਂ ਇੰਝ ਅੱਗੇ ਵਧੇ ਜਿਵੇਂ ਉਹ ਗੁਰੂ ਅੱਗੇ ਕੁਰਬਾਨੀ ਦੇਣ ਲਈ ਆਏ ਹੋਣ। ਅਬਦੁੱਲਾ ਖ਼ਾਂ ਜੋ ਦੋਹਾਂ ਪੁੱਤਰਾਂ ਦੀ ਮੌਤ ਕਾਰਨ ਕਮਲਾ ਹੋਇਆ ਪਿਆ ਸੀ ਬਿਨਾਂ ਇਹ ਵੇਖਿਆਂ ਹੀ ਤੀਰਾਂ ਦੀ ਬੁਛਾੜ ਕਰ ਰਿਹਾ ਸੀ ਕਿ ਉਹ ਤੀਰ ਦੁਸ਼ਮਣ ਦੇ ਲੱਗਦੇ ਹਨ ਜਾਂ ਦੋਸਤ ਦੇ। ਇਹ ਲੜਾਈ ਦਾ ਸਭ ਤੋਂ ਭਿਆਨਕ ਪੜਾਅ ਸੀ। ਨਾ ਕੋਈ ਪਿੱਛੇ ਹਟਿਆ ਨਾ ਹੀ ਕਿਸੇ ਨੇ ਸ਼ਰਨ ਮੰਗੀ।

ਗੁਰੂ ਦੀ ਮਿਹਰ ਭਰੀ ਦ੍ਰਿਸ਼ਟੀ ਨਾਲ ਸਿੱਖ ਜੋ ਪਹਿਲਾਂ ਖ਼ਰਗੋਸ਼ ਵਾਂਗ ਕਮਜ਼ੋਰ ਸਨ ਹੁਣ ਸ਼ੇਰ ਵਾਂਗ ਬਲਵਾਨ ਹੋ ਗਏ। ਭਾਵੇਂ ਉਹ ਜਨਮ ਤੋਂ ਕਿਸੇ ਜ਼ਾਤੀ ਦੇ ਸਨ ਜਾਂ ਕਿੱਤੇ ਨਾਲ ਸੰਬੰਧ ਰੱਖਦੇ ਸਨ, ਸਭ ਮੈਦਾਨ ਵਿੱਚ ਵੀਰ ਯੋਧਿਆਂ ਵਾਂਗ ਲੜ ਰਹੇ ਸਨ। ਅਬਦੁੱਲਾ ਖ਼ਾਂ ਨੇ ਮਰਨ ਜਾਂ ਜਿੱਤ ਪ੍ਰਾਪਤ ਕਰਨ ਦਾ ਇਰਾਦਾ ਧਾਰ ਲਿਆ ਸੀ। ਉਹ ਦਸ ਹਜ਼ਾਰ ਸਿਪਾਹੀ ਮਰਵਾ ਕੇ ਬਾਦਸ਼ਾਹ ਕੋਲ ਕਿਹੜੇ ਮੂੰਹ ਨਾਲ ਜਾ ਸਕਦਾ ਸੀ ? ਕੋਈ ਅਜਿਹੀ ਥਾਂ ਨਹੀਂ ਸੀ ਜਿੱਥੇ ਉਹ ਲੁੱਕ ਸਕਦਾ ਤੇ ਧਰਤੀ ਉਸ ਨੂੰ ਨਿਗਲ ਨਹੀਂ ਸਕਦੀ ਸੀ। ਉਸ ਲਈ ਤਾਂ ਗੁਰੂ ਦੇ ਹੱਥੋਂ ਮਰ ਜਾਣਾ ਹੀ ਸਭ ਤੋਂ ਵਧੀਆ ਹੋਣਾ ਸੀ। ਗੁਰੂ ਜੀ ਨੇ ਆਪਣੇ ਸਾਹਮਣੇ ਕਰਮ ਚੰਦ ਤੇ ਰਤਨ ਚੰਦ ਨੂੰ ਵੇਖਕੇ ਆਖਿਆ : "ਕੀ ਸੋਚਦੇ ਹੋ? ਲੈ ਲਵੋ ਆਪਣੇ-ਆਪਣੇ ਪਿਤਾ ਦੀ ਮੌਤ ਦਾ ਬਦਲਾ । ਕਾਇਰਾਂ ਵਾਂਗ ਪਿੱਛੇ ਨਾ ਹਟੋ। ਬਹਾਦਰ ਬਣੋ ਤੇ ਮੇਰੇ ਸਾਹਮਣੇ ਆਓ। ਨਹੀਂ ਤਾਂ ਉਥੇ ਪਹੁੰਚਣ ਲਈ ਤਿਆਰ ਹੋਵੋ ਜਿਥੇ ਤੁਹਾਡਾ ਪਿਤਾ ਪਹੁੰਚ ਚੁੱਕੇ ਹਨ।"

ਗੁਰੂ ਜੀ ਨੇ ਇੱਕ ਤੀਰ ਛੌਡਿਆ ਜਿਸਨੇ ਰਤਨ ਚੰਦ ਦਾ ਘੋੜਾ ਡੇਗ ਦਿੱਤਾ। ਫਿਰ ਕਰਮ ਚੰਦ ਅੱਗੇ ਵਧਿਆ ਤੇ ਕੰਨ ਕੋਲ ਤੀਰ-ਕਮਾਨ ਲਿਜਾਕੇ ਗੁਰੂ ਦੇ ਉਸ ਘੋੜੇ ਤੇ ਤੀਰ ਮਾਰਿਆ ਜੋ ਗੁਰੂ ਜੀ ਨੇ ਕਾਬਲ ਤੋਂ ਮੰਗਵਾਇਆ ਸੀ ਤੇ ਬੜੀ ਮੁਸ਼ਕਲ ਨਾਲ ਪ੍ਰਾਪਤ ਕੀਤਾ ਸੀ। ਗੁਰੂ ਜੀ ਨੇ ਵੀ ਤੀਰ ਛੱਡਿਆ ਤੇ ਕਰਮ ਚੰਦ ਦਾ ਘੋੜਾ ਵੀ ਵਿੰਨ੍ਹ ਦਿੱਤਾ। ਰਤਨ ਚੰਦ ਤੇ ਕਰਮ ਚੰਦ ਨੂੰ ਹੁਣ ਜ਼ਮੀਨ ਉੱਪਰ ਹੀ ਲੜਨਾ ਪਿਆ। ਉਹਨਾਂ ਦੇ ਨਾਲ ਹੀ ਮੁਖੀ ਵੀ ਮਿਲ ਗਿਆ ਤੇ ਉਹ ਸਭ ਗੁਰੂ ਜੀ ਤੇ ਤੀਰ ਵਰ੍ਹਾਉਣ ਲੱਗੇ, ਪਰ ਗੁਰੂ ਜੀ ਆਪਣਾ ਬਚਾਅ ਬੜੀ ਚੁਸਤੀ-ਫੁਰਤੀ ਨਾਲ ਕਰਦੇ ਰਹੇ। ਉਹਦੇ ਉਦਾਲੇ ਤੀਰ ਫੁੱਲਾਂ ਦੀ ਵਰਖਾ ਵਾਂਗ ਡਿੱਗੇ ਤੇ ਇੰਝ ਜਾਪ ਰਿਹਾ ਸੀ ਕਿ ਤਿੰਨੇ ਹੀ ਆਦਮੀ ਉਹਦੀ ਉਪਾਸ਼ਨਾ ਕਰ ਰਹੇ ਸਨ ਤੇ ਉਸ ਤੋਂ ਮੁਕਤੀ ਦਾ ਵਰ ਮੰਗ ਰਹੇ ਸਨ। ਗੁਰੂ ਜੀ ਉਹਨਾਂ ਤਿੰਨਾਂ ਨਾਲ ਲੜਨ ਲਈ ਇਕੱਲੇ ਹੀ ਰਹਿ ਗਏ ਸਨ, ਕਿਉਂ ਜੋ ਬਿਧੀ ਚੰਦ ਤੇ ਉਹਦੀ ਫ਼ੌਜ ਯੁੱਧ ਖੇਤਰ ਦੇ ਦੁਰਾਡੇ ਭਾਗ ਵਿੱਚ ਲੜ ਰਹੇ ਸਨ। ਉਹਦੇ ਦੁਸ਼ਮਣ ਇਹ ਵੇਖਕੇ ਖ਼ੁਸ਼ ਸਨ ਕਿ ਗੁਰੂ ਬਿਨਾਂ ਘੋੜੇ ਤੋਂ ਹੈ ਤੇ ਇਕੱਲਾ ਲੜ ਰਿਹਾ ਹੈ ਤੇ ਉਤੋਂ ਰਾਤ ਪੈਣ ਵਾਲੀ ਹੈ। ਪ੍ਰੰਤੂ ਉਹ ਇਹ ਸੋਚ ਰਿਹਾ ਸੀ, "ਜਿੱਤ ਸਦਾ ਧਰਮ ਦੀ ਹੁੰਦੀ ਹੈ ਤੇ ਹੰਕਾਰੀ ਤੇ ਦੁਸ਼ਟ ਅੰਤ ਹਾਰ ਜਾਣਗੇ।"

ਗੁਰੂ ਜੀ ਉੱਤੇ ਕਰਮ ਚੰਦ ਨੇ ਨੇੜੇ ਤੋਂ ਹਮਲਾ ਕੀਤਾ ਪ੍ਰੰਤੂ ਗੁਰੂ ਜੀ ਨੇ ਉਸ ਤੇ ਢਾਲ ਨਾਲ ਐਸਾ ਵਾਰ ਕੀਤਾ ਕਿ ਉਹ ਲੜਖੜਾ ਕੇ ਡਿੱਗ ਪਿਆ। ਇਹ ਵੇਖਕੇ ਰਤਨ ਚੰਦ ਉਸਦੀ ਸਹਾਇਤਾ ਲਈ ਦੌੜ ਕੇ ਆਇਆ। ਗੁਰੂ ਜੀ ਨੇ ਪਸਤੌਲ ਨਾਲ ਉਸ ਨੂੰ ਗੋਲੀ ਮਾਰ ਦਿੱਤੀ। ਇਸ ਡਰੋਂ ਕਿ ਉਹਦਾ ਦੁਸ਼ਮਣ ਅਜੇ ਵੀ ਬਚ ਨਾ ਗਿਆ ਹੋਵੇ ਉਹਨਾਂ ਨੇ ਇੱਕ ਤੀਰ ਛੌਡਿਆ ਤੇ ਉਹਦੀ ਮੁਕਤੀ ਕਰ ਦਿੱਤੀ। ਅਬਦੁੱਲਾ ਖ਼ਾਂ ਹੁਣ ਸਭ ਹੋਸ਼ ਹਵਾਸ ਭੁਲਾ ਕੇ ਬੇਕਾਬੂ ਹੋ ਸੱਜੇ-ਖੱਬੇ, ਅੱਗੇ-ਪਿੱਛੇ ਉੱਪਰ-ਥੱਲੇ ਤਲਵਾਰ ਵਾਹੁਣ ਲੱਗਾ। ਗੁਰੂ ਜੀ ਪਹਿਲਾਂ ਉਹਦੇ ਵਾਰ ਆਪਣੀ ਢਾਲ ਤੇ ਝੱਲਦੇ ਰਹੇ। ਫਿਰ ਉਹਨਾਂ ਨੇ ਪੂਰੀ ਸ਼ਕਤੀ ਨਾਲ ਆਪਣੇ ਤੇਗੇ ਨਾਲ ਮੁਖੀ ਦਾ ਸਿਰ ਲਾਹ ਦਿੱਤਾ। ਇਸ ਸਮੇਂ ਤੱਕ ਕਰਮ ਚੰਦ ਵੀ ਹੋਸ਼ ਵਿੱਚ ਆ ਗਿਆ ਸੀ ਤੇ ਉਹ ਇਹ ਕਹਿੰਦਾ ਗੁਰੂ ਜੀ ਵੱਲ ਦੌੜਿਆ, "ਮੇਰੇ ਮਿੱਤਰ

ਨੂੰ ਮਾਰਕੇ ਕਿਧਰ ਜਾ ਰਿਹਾ ਹੈਂ । ਇਹ ਨਾ ਜਾਣੀ ਕਿ ਰਤਨ ਚੰਦ ਨੂੰ ਮਾਰਨ ਨਾਲ ਹੀ ਜਿੱਤ ਤੇਰੇ ਹਿੱਸੇ ਆ ਜਾਏਗੀ ?"

ਫਿਰ ਗੁਰੂ ਜੀ ਅਤੇ ਕਰਮ ਚੰਦ ਦੀ ਤਲਵਾਰਾਂ ਦੀ ਖੇਡ ਸ਼ੁਰੂ ਹੋ ਗਈ ਤੇ ਕਰਮ ਚੰਦ ਦੀ ਤਲਵਾਰ ਟੁੱਟਣ ਤੱਕ ਜਾਰੀ ਰਹੀ। ਗੁਰੂ ਇੱਕ ਧਰਮੀ ਪੁਰਖ ਹੋਣ ਨਾਤੇ ਆਪਣੇ ਦੁਸ਼ਮਣ ਦੀ ਕਮਜ਼ੋਰੀ ਦਾ ਨਾਜਾਇਜ਼ ਲਾਭ ਨਹੀਂ ਲੈਣਾ ਚਾਹੁੰਦਾ ਸੀ, ਉਸਨੇ ਤਲਵਾਰ ਮਿਆਣ 'ਚ ਪਾ ਲਈ ਤੇ ਉਸ ਨਾਲ ਘੋਲ ਕਰਨਾ ਸ਼ੁਰੂ ਕਰ ਦਿੱਤਾ। ਇਹ ਇੰਝ ਬਾਹਾਂ ਵਿੱਚ ਬਾਹਾਂ ਪਾਈ ਖੜੇ ਸਨ ਜਿਵੇਂ ਲੜਾਈ ਲੜਨ ਪਿਛੋਂ ਉਹ ਪੱਕੇ ਮਿੱਤਰ ਬਣ ਗਏ ਹੋਣ। ਅਖ਼ੀਰ ਵਿੱਚ ਗੁਰੂ ਜੀ ਨੇ ਕ੍ਰਮ ਚੰਦ ਨੂੰ ਦੋਹਾਂ ਬਾਹਾਂ ਤੋਂ ਫੜਕੇ ਇਸ ਤਰ੍ਹਾਂ ਘੁਮਾਇਆ ਜਿਵੇਂ ਕ੍ਰਿਸ਼ਨ ਨੇ ਆਪਣੇ ਮਾਮੇ ਕੰਸ ਨੂੰ ਘੁਮਾਇਆ ਸੀ ਤੇ ਫਿਰ ਉਸ ਨੂੰ ਧਰਤੀ ਤੇ ਪਟਕਾ ਕੇ ਮਾਰ ਦਿੱਤਾ। ਹੁਣ ਹਨੇਰਾ ਹੋ ਚੁੱਕਾ ਸੀ। ਮੁੱਖੀ ਤੇ ਉਹਦੇ ਸਰਦਾਰ ਮਾਰੇ ਗਏ ਸਨ, ਉਹਦੀ ਸੈਨਾ ਭਗੌੜੀ ਹੋ ਚੁੱਕੀ ਸੀ, ਲੜਾਈ ਸਮਾਪਤ ਹੋ ਗਈ ਸੀ ਤੇ ਜਿੱਤ ਗੁਰੂ ਜੀ ਦੀ ਹੋਈ ਸੀ। ਬਿਧੀ ਚੰਦ ਸਮ੍ਹਾ ਬਾਲਕੇ ਲੋਥਾਂ ਦੇ ਢੇਰ ਵਿੱਚੋਂ ਗੁਜ਼ਰਦਾ ਗੁਰੂ ਦੀ ਭਾਲ ਵਿੱਚ ਆਇਆ ਜਿਸ ਨੂੰ ਉਸਨੇ ਕਾਫ਼ੀ ਦੇਰ ਪਿੱਛੋਂ ਬੜੀ ਮੁਸ਼ਕਲ ਨਾਲ ਭਾਲਿਆ।

ਗੁਰੂ ਜੀ ਆਪਣੇ ਤੰਬੂ 'ਚ ਚਲੇ ਗਏ ਤੇ ਬਿਧੀ ਚੰਦ ਨੇ ਜ਼ਖ਼ਮੀਆਂ ਦੀ ਭਾਲ ਕਰਕੇ ਉਹਨਾਂ ਦੀ ਸਾਂਭ ਸੰਭਾਲ ਕੀਤੀ। ਅਗਲੇ ਦਿਨ ਮ੍ਰਿਤਕਾਂ ਦਾ ਨਿਪਟਾਰਾ ਕੀਤਾ ਗਿਆ। ਮੁਖੀ, ਉਹਦੇ ਪੰਜ ਜਰਨੈਲਾਂ ਤੇ ਦੋ ਪੁੱਤਰਾਂ ਨੂੰ ਇੱਕੋ ਕਬਰ 'ਚ ਦਫ਼ਨਾ ਦਿੱਤਾ ਗਿਆ। ਜੰਗ 'ਚ ਮਾਰੇ ਗਏ ਸਿੱਖਾਂ ਦੀਆਂ ਦੇਹਾਂ ਗੁਰੂ ਜੀ ਕੋਲ ਲਿਆਂਦੀਆਂ ਗਈਆਂ ਤੇ ਉਹਨਾਂ ਦੇ ਨਾਮ ਬੋਲੇ ਗਏ। ਗੁਰੂ ਜੀ ਨੇ ਇੱਕ-ਇੱਕ ਕਰਕੇ ਉਹਨਾਂ ਨੂੰ ਅਸ਼ੀਰਵਾਦ ਦਿੱਤਾ ਤੇ ਫਿਰ ਉਹਨਾਂ ਨੂੰ ਬਿਆਸ ਦਰਿਆ ਵਿੱਚ ਪ੍ਰਵਾਹ ਦਿੱਤਾ ਗਿਆ। ਮਰੇ ਹੋਏ ਮੁਸਲਮਾਨਾਂ ਦਾ ਵੀ ਨਿਪਟਾਰਾ ਕੀਤਾ ਗਿਆ। ਉਹਨਾਂ ਨੂੰ ਜ਼ਮੀਨ ਵਿੱਚ ਦਬਾਕੇ ਉਸ ਥਾਂ ਨੇੜੇ ਇੱਕ ਥੜਾ ਬਣਾਇਆ ਗਿਆ। ਮਗਰੋਂ ਜਦੋਂ ਗੁਰੂ ਜੀ ਉੱਥੇ ਜਾਇਆ ਕਰਦੇ ਸਨ ਤੇ ਬੈਠਦੇ ਸਨ ਤਾਂ ਉਹ ਭਾਈ ਬਿਧੀ ਚੰਦ ਤੇ ਉਹਦੇ ਹੋਰ ਸਾਥੀ ਜੱਥੇਦਾਰਾਂ ਨੂੰ ਉਸ ਥਾਂ ਵੱਲ ਸੰਕੇਤ ਕਰਕੇ ਧਰਮ-ਯੁੱਧ ਦੇ ਲਾਭ ਦੱਸਦੇ ਹੋਏ ਕਹਿੰਦੇ ਸਨ ਕਿ ਇਸ ਕਾਰਨ ਹੀ ਉਹਨਾਂ ਅਭਿਮਾਨੀ ਦੁਸ਼ਮਣਾਂ ਦਾ ਨਾਸ਼ ਕੀਤਾ ਸੀ ਤੇ ਆਪਣੇ ਬਹਾਦਰ ਤੇ ਵਫ਼ਾਦਾਰ ਸਹਿ-ਧਰਮੀਆਂ ਦੀ ਰੱਖਿਆ ਕੀਤੀ ਸੀ।

ਗੁਰੂ ਜੀ ਨੇ ਫਿਰ ਮਾਤਮ ਸੰਬੰਧੀ ਅਰਦਾਸ ਕੀਤੀ ਜਿਸ ਵਿੱਚ ਉਹਨਾਂ ਕਿਹਾ, "ਮੌਤ ਮਹਾਂਬਲੀ ਹੈ ਤੇ ਪਲਾਂ ਵਿੱਚ ਮਨੁੱਖੀ ਕਾਰ ਵਿਹਾਰ ਦੀ ਉਲੱਥ ਪੁਲੱਥ ਦੇ ਸਮਰਥ ਹੈ ਜੋ ਪਹਿਲਾਂ ਹੱਸ ਰਹੇ ਹੁੰਦੇ ਹਨ, ਉਹਨਾਂ ਨੂੰ ਰੁਲਾ ਦਿੰਦੀ ਹੈ ਤੇ ਜੋ ਰੋ ਰਹੇ ਹੁੰਦੇ ਹਨ ਉਹਨਾਂ ਨੂੰ ਹਸਾ ਦਿੰਦੀ ਹੈ।" ਫਿਰ ਉਹਨਾਂ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਦਾ ਉਚਾਰਣ ਕੀਤਾ :

*ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰਿ॥*
*ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ॥੧॥*

*ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ॥*
*ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰਬਾਰ॥੧॥ ਰਹਾਉ*
*ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥*
*ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥੨॥*
*ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ॥*
*ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ॥੩॥*
*ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ॥*
*ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ॥੪॥*

*(ਰਾਗੁ ਬਿਲਾਵਲੁ ਮਹਲਾ ੫, ਆਦਿ ਗ੍ਰੰਥ, ਪੰ: ੮੦੮)*

ਤੇ ਇਹ ਸ਼ਬਦ ਵੀ ਉਚਾਰਿਆ—

*ਮਨ ਕਹ ਅਹੰਕਾਰਿ ਅਫਾਰਾ॥*
*ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ॥੧॥ ਰਹਾਉ॥*
*ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ॥*
*ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ॥੧॥*
*ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ॥*
*ਕਰਨ ਕਰਾਵਨ ਹਾਰ ਸਮਰਥਾ ਕਿਆ ਨਾਨਕ ਜੰਤ ਬਿਚਾਰਾ॥੨॥*

*(ਦੇਵਗੰਧਾਰੀ ਮਹਲਾ ੫, ਆਦਿ ਗ੍ਰੰਥ, ਪੰ: ੫੩੦)*

"ਉਹਦੀ ਮਾੜੀ ਕਿਸਮਤ ਅਬਦੁੱਲਾ ਖ਼ਾਂ ਦੀ ਜੋ ਉਹ ਬਿਨਾਂ ਕਾਰਨ ਜਾਂ ਸਾਡੇ ਵਜੋਂ ਭੜਕਾਹਟ ਦੇ ਬਿਨਾਂ ਹੀ ਉਹ ਸਾਡੇ ਵਿਰੁੱਧ 10 ਹਜ਼ਾਰ ਸੈਨਿਕ ਲੈਕੇ ਚੜ੍ਹ ਆਇਆ। ਆਪਣੇ ਦੋ ਪੁੱਤਰਾਂ ਤੋਂ ਬਿਨਾਂ ਉਹ ਰਾਜ ਭਾਗ, ਧਨ ਦੌਲਤ ਤੇ ਆਪਣੀ ਜਾਨ ਤੋਂ ਵੀ ਹੱਥ ਧੋ ਬੈਠਾ। ਇਸ ਨਾਲ ਉਹਦਾ ਇਵੇਂ ਨਿਪਟਾਰਾ ਹੋਇਆ ਕਿ ਉਹਦਾ ਨਿਸ਼ਾਨ ਵੀ ਨਹੀਂ ਰਿਹਾ। ਜ਼ਿੰਦਗੀ ਤੇ ਕੀ ਭਰੋਸਾ ਕੀਤਾ ਜਾ ਸਕਦਾ ਹੈ ? ਸਾਨੂੰ ਕੋਈ ਪਤਾ ਨਹੀਂ ਹੁੰਦਾ ਕਿ ਕਦੋਂ ਅੰਤ ਘੜੀ ਆ ਜਾਣੀ ਹੈ। ਵਾਹਿਗੁਰੂ ਦੀ ਪੂਜਾ ਤੇ ਉਹਦਾ ਨਾਮ ਜਪਣ ਦਾ ਹੀ ਲਾਹਾ ਹੈ।" ਗੁਰੂ ਜੀ ਨੇ ਫਿਰ ਸ਼ਬਦ ਉਚਾਰਨ ਕੀਤਾ ਤੇ ਮ੍ਰਿਤਕਾਂ ਲਈ ਅਰਦਾਸ ਕੀਤੀ ਤਾਂ ਕਿ ਜਿਹੜੇ ਲੜਾਈ ਵਿੱਚ ਮਾਰੇ ਗਏ ਹਨ ਉਹਨਾਂ ਦੀ ਆਤਮਾ ਨੂੰ ਸ਼ਾਂਤੀ ਮਿਲੇ।

# ਕਾਂਡ—12

**ਹਰਗੋਬਿੰਦਪੁਰ ਦੀ ਉਸਾਰੀ**—ਸ੍ਰੀ ਹਰਗੋਬਿੰਦਪੁਰ ਸ਼ਹਿਰ ਦੀ ਉਸਾਰੀ ਮਸੰਦਾਂ ਨੂੰ ਸੌਂਪ ਦਿੱਤੀ ਗਈ। ਚਾਰ ਦੀਵਾਰੀ ਤੇ ਪੰਜ ਮੁੱਖ ਦੁਆਰ ਬਣਾਏ ਜਾਣੇ ਸਨ, ਗਲੀਆਂ ਤੇ ਬਾਜ਼ਾਰ ਵੀ ਬਣਾਏ ਜਾਣੇ ਸਨ ਤੇ ਜੋ ਗੁਰੂ ਜੀ ਨੂੰ ਨਮਸਕਾਰ ਕਰਨ ਆਉਂਦੇ ਸਨ, ਉਹਨਾਂ ਲਈ ਨਿਵਾਸ ਅਸਥਾਨ ਬਣਾਏ ਗਏ। ਘੇਰੜ ਦਾ ਪੁੱਤਰ ਮਾਰਿਆ ਜਾ ਚੁੱਕਾ ਸੀ, ਉਹਦੇ ਸਭ ਰਿਸ਼ਤੇਦਾਰ ਉਹ ਥਾਂ ਛੱਡਕੇ ਚਲੇ ਗਏ ਸਨ ਤੇ ਗੁਰੂ ਜੀ ਆਰਾਮ ਨਾਲ ਹੁਣ ਉਸ ਥਾਂ ਰਹਿ ਸਕਦੇ ਸਨ। ਉਹਨਾਂ ਨੇ ਸਿੱਖ ਗੁਰਦੁਆਰਾ ਬਣਾਉਣ ਦੀ ਵਿਉਂਤ ਬਣਾਈ ਪਰ ਉਹਨਾਂ ਨੂੰ ਇਹ ਖ਼ਿਆਲ ਵੀ ਆਇਆ ਕਿ ਉਹਦੇ ਮੁਸਲਮਾਨ ਸੈਨਿਕਾਂ ਤੇ ਮਜ਼ਦੂਰਾਂ ਲਈ ਵੀ ਧਰਮ ਅਸਥਾਨ ਬਣਾਉਣ ਦੀ ਜ਼ਰੂਰਤ ਹੈ। ਇਸ ਲਈ ਉਹਨਾਂ ਬੜੀ ਨਿਰਪੱਖਤਾ ਨਾਲ ਸੋਚ ਵਿਚਾਰ ਕੇ ਮੰਦਰ ਤੇ ਮਸਜਿਦ ਵੀ ਬਣਵਾਏ। ਜੋ ਘੋੜੇ ਲੜਾਈ ਵਿੱਚ ਮਾਰੇ ਗਏ ਸਨ, ਉਹਨਾਂ ਦੀ ਥਾਂ ਤੇ ਆਪਣੇ ਆਦਮੀਆਂ ਲਈ ਨਵੇਂ ਘੋੜੇ ਖ਼ਰੀਦੇ। ਉਹਦੇ ਸੈਨਿਕ ਹੁਣ ਵਿਚਾਰ ਕਰਨ ਲੱਗੇ ਕਿ ਗੁਰੂ ਜੀ ਦੀ ਅਸਵਾਰੀ ਜੋਗ ਕਿਥੋਂ ਵਧੀਆ ਘੋੜਾ ਖ਼ਰੀਦਿਆ ਜਾਵੇ ? ਦੂਰ-ਦੁਰਾਡੇ ਦੇਸ਼ਾਂ ਤੋਂ ਪਤਾ ਕੀਤਾ ਗਿਆ ਪ੍ਰੰਤੂ ਕਰਮ ਚੰਦ ਦੇ ਤੀਰ ਨਾਲ ਮਾਰੇ ਗਏ ਗੁਰੂ ਦੇ ਪ੍ਰਸਿੱਧ ਘੋੜੇ ਦੀ ਘਾਟ ਪੂਰੀ ਕਰਨ ਲਈ ਕੋਈ ਨਾ ਮਿਲ ਸਕਿਆ।

ਜਦੋਂ ਸਿੱਖ ਇਹ ਵਿਚਾਰ ਹੀ ਰਹੇ ਸਨ ਤਾਂ ਇੱਕ ਸੁਭਾਗਾ ਨਾਮ ਦਾ ਅਮੀਰ ਠੇਕੇਦਾਰ ਪੱਛਮੀ ਪੰਜਾਬ ਵੱਲੋਂ ਪੰਜ ਘੋੜਿਆਂ ਦਾ ਚੜ੍ਹਾਵਾ ਲੈਕੇ ਆ ਗਿਆ। ਗੁਰੂ ਜੀ ਨੇ ਉਹਨਾਂ 'ਚੋਂ ਸਭ ਤੋਂ ਵਧੀਆ ਘੋੜਾ ਆਪਣੇ ਲਈ ਲੈ ਲਿਆ। ਦੂਸਰਾ ਉਸਨੇ ਗੁਰਦਿੱਤੇ ਨੂੰ, ਤੀਸਰਾ ਬਿਧੀ ਚੰਦ ਨੂੰ, ਚੌਥਾ ਪੈਂਦਾ ਖ਼ਾਂ ਨੂੰ ਤੇ ਪੰਜਵਾਂ ਅਸਤਬਲ ਵਿੱਚ ਭੇਜ ਦਿੱਤਾ ਤਾਂ ਜੋ ਜਿਵੇਂ ਉਹ ਉਚਿਤ ਸਮਝਣ, ਜਾਂ ਲੋੜ ਪੈਣ ਤੇ ਵਰਤ ਸਕਣ।

ਇੱਕ ਦਿਨ ਜਦ ਉਹ ਸਿੱਖਾਂ ਵਿਚਕਾਰ ਬੈਠੇ ਸਨ ਤਾਂ ਉਹਨਾਂ ਕਿਹਾ, "ਸਾਡੇ ਧਰਮ ਅਨੁਸਾਰ ਗੁਰਸ਼ਬਦਾਂ ਦਾ ਜਾਪ ਜੇ ਸੋਚ ਸਮਝਕੇ ਸ਼ੁੱਧ ਮਨ ਨਾਲ ਕੀਤਾ ਜਾਵੇ ਤਾਂ ਇਹੋ ਹੀ ਅਸਲੀ ਪ੍ਰਭੂ ਭਗਤੀ ਹੈ।" ਸਿੱਖਾਂ ਨੇ ਉੱਤਰ ਵਿੱਚ ਕਿਹਾ ਕਿ ਉਹ ਰੋਜ਼ ਗੁਰਬਾਣੀ ਦਾ ਪਾਠ ਕਰਦੇ ਹਨ। ਤਦ ਗੁਰੂ ਜੀ ਨੇ ਉੱਤਰ ਦਿੱਤਾ ਕਿ ਜੋ ਜਪੁਜੀ ਦਾ ਸੋਚ-ਵਿਚਾਰ ਨਾਲ ਜਾਪੁ ਕਰੇ ਤੇ ਉਸ ਵਿਚਲੇ ਦੈਵੀ ਗਿਆਨ ਨੂੰ ਸਮਝੇ, ਉਹਦੀਆਂ ਸਭ ਭਾਵਨਾਵਾਂ ਸੰਪੂਰਨ ਹੋਣਗੀਆਂ ਤੇ ਉਸ ਨੂੰ ਮੁਕਤੀ ਪ੍ਰਾਪਤ ਹੋਵੇਗੀ। ਗੋਪਾਲਾ ਨਾਮ ਦੇ ਵਿਅਕਤੀ ਨੇ ਇੰਝ ਹੀ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਉਹਦੇ ਪੈਰ ਧੁਆਕੇ, ਆਪਣੇ ਸਾਹਮਣੇ ਉੱਚੇ ਥੜ੍ਹੇ ਤੇ ਬਿਠਾ ਦਿੱਤਾ । ਗੋਪਾਲ ਫਿਰ ਜਪੁਜੀ ਦਾ ਪਾਠ ਕਰਨ ਲੱਗਾ। ਜਦੋਂ ਉਹ ਪਾਠ ਦੀ ਸਮਾਪਤੀ ਕਰਨ ਵਾਲਾ ਹੀ ਸੀ ਤਾਂ ਗੁਰੂ ਜੀ ਸੋਚਣ ਲੱਗੇ ਕਿ ਉਸ ਨੂੰ ਕੀ

ਸੁਗਾਤ ਭੇਟਾ ਵਜੋਂ ਦਿੱਤੀ ਜਾਵੇ। ਪੂਰਨ ਪਵਿੱਤਰ ਪੁਰਸ਼ ਲਈ ਸੰਸਾਰੀ ਧਨ ਤਾਂ ਨਿਗੂਣੀ ਵਸਤੂ ਹੈ। ਗੁਰੂ ਜੀ ਨੇ ਸੱਚੇ ਮਨੋਂ ਉਸ ਨੂੰ ਗੁਰਿਆਈ ਦੇਣ ਦੀ ਇੱਛਾ ਧਾਰ ਲਈ ਤੇ ਗੁਰਗੱਦੀ ਦੇਣ ਦੀ ਰਸਮ ਲਈ ਪੰਜ ਪੈਸੇ ਤੇ ਨਾਰੀਅਲ ਮੰਗਵਾਏ। ਜਦੋਂ ਗੋਪਾਲ ਜਪੁਜੀ ਦੀ 37ਵੀਂ ਪੌੜੀ ਦੀ ਤੁਕ 'ਸਚ ਖੰਡਿ ਵਸੈ ਨਿਰੰਕਾਰੁ॥' ਤੇ ਪਹੁੰਚਿਆ ਤੇ ਗੁਰੂ ਜੀ ਨੇ ਪਾਠ ਕਰਨ ਵਾਲੇ ਨੂੰ ਗੁਰੂ ਸਮਝ ਕੇ ਸਤਿਕਾਰ ਭੇਟ ਲਈ ਖੜੇ ਹੋਣ ਲਈ ਪੈਰ ਹਿਲਾਏ । ਉਸ ਸਮੇਂ ਗੋਪਾਲ ਦਾ ਖ਼ਿਆਲ ਪ੍ਰਭੂ ਵੱਲੋਂ ਹਟ ਗਿਆ ਤੇ ਮਨ ਵਿੱਚ ਵਿਚਾਰ ਕਰਨ ਲੱਗਾ, "ਕੀ ਗੁਰੂ ਮੈਨੂੰ ਆਪਣਾ ਵਾਫਰ ਘੋੜਾ ਦੇ ਦੇਵੇਗਾ ਜਾਂ ਨਹੀਂ ?" ਗੁਰੂ ਜੀ ਨੇ ਉਹਦੇ ਵਿਚਾਰ ਜਾਣ ਲਏ ਤੇ ਉਸ ਨੂੰ ਦੱਸਿਆ ਕਿ ਜੇ ਉਹਦਾ ਮਨ ਨਾ ਭਟਕਦਾ ਤਾਂ ਉਸ ਨੂੰ ਗੁਰਗੱਦੀ ਪ੍ਰਾਪਤ ਹੋ ਜਾਣੀ ਸੀ। ਗੁਰੂ ਜੀ ਨੇ ਉਸ ਨੂੰ ਵਾਫ਼ਰ ਘੋੜਾ ਦੇ ਦਿੱਤਾ ਪਰ ਉਹ ਗੁਰਿਆਈ ਤੋਂ ਵਾਂਝਿਆਂ ਗਿਆ ਜੋ ਦੁਨੀਆਵੀ ਧਨ ਪਦਾਰਥ ਤੋਂ ਕਿਤੇ ਉੱਤਮ ਸੀ। ਇੱਕ ਮਨ-ਚਿੱਤ ਹੋਕੇ ਭਗਤੀ ਕਰਨੀ ਕਿਤਨੀ ਔਖੀ ਹੈ।

ਉਹ ਸਿੱਖ ਜੱਥਾ ਜੋ ਸੁਭਾਗਾ ਨਾਲ ਆਇਆ ਸੀ, ਉਸ ਨੂੰ ਗੁਰੂ ਸਾਹਿਬਾਨ ਨਾਲ ਜੁੜੇ ਪਵਿੱਤਰ ਧਰਮ ਅਸਥਾਨ ਤੇ ਥਾਵਾਂ ਵੇਖਣ ਦੀ ਆਗਿਆ ਮਿਲ ਗਈ। ਉਹ ਗੋਇੰਦਵਾਲ ਚਲੇ ਗਏ ਤੇ ਬਾਉਲੀ ਸਾਹਿਬ ਵਿੱਚ ਜਾਕੇ ਇਸ਼ਨਾਨ ਕੀਤਾ। ਫਿਰ ਉਹਨਾਂ ਖਡੂਰ ਤੇ ਤਰਨਤਾਰਨ ਦੀ ਯਾਤਰਾ ਕੀਤੀ। ਉਹ ਉੱਥੋਂ ਭਾਈ ਬੁੱਢਾ ਨੂੰ ਮਿਲਣ ਲਈ ਬੀੜ ਵਿਖੇ ਗਏ ਜਿੱਥੇ ਭਾਈ ਗੁਰਦਾਸ ਜੀ ਵੀ ਮਿਲ ਪਏ । ਸੁਭਾਗਾ ਨੇ ਆਪਣੇ ਅਤੇ ਜੱਥੇ ਬਾਰੇ ਦੱਸਿਆ ਕਿ ਕੌਣ ਸਨ ਤੇ ਬਿਆਸ ਦਰਿਆ ਦੇ ਕੰਢੇ ਤੇ ਜ਼ਮੀਨ ਤੇ ਕਬਜ਼ਾ ਕਰਨ ਤੇ ਮੁਸਲਮਾਨਾਂ ਨਾਲ ਲੜਾਈ ਬਾਰੇ ਸਾਰੀਆਂ ਘਟਨਾਵਾਂ ਸੁਣਾਈਆਂ। ਜਦੋਂ ਸੁਭਾਗਾ ਤੇ ਉਹਦਾ ਦਲ ਅੰਮ੍ਰਿਤਸਰ ਲਈ ਵਿਦਾ ਹੋਏ ਤਾਂ ਭਾਈ ਬੁੱਢਾ ਤੇ ਭਾਈ ਗੁਰਦਾਸ ਨਾਲ ਹੀ ਚੱਲ ਪਏ। ਸੁਭਾਗਾ ਤੇ ਉਹਦੇ ਸਾਥੀ ਅੰਮ੍ਰਿਤਸਰ ਦੀ ਯਾਤਰਾ ਕਰਕੇ ਤੇ ਗੁਰ ਅਸਥਾਨਾਂ ਦੇ ਦਰਸ਼ਨ ਕਰਕੇ ਆਪਣੇ ਦੇਸ਼ ਚਲੇ ਗਏ। ਭਾਈ ਬੁੱਢਾ, ਭਾਈ ਗੁਰਦਾਸ ਤੇ ਜੀਵਾ, ਅਜਿੱਤਾ ਤੇ ਜੋਧਾ ਤਿੰਨ ਹੋਰ ਸਿੱਖ ਜੋ ਉਹਨਾਂ ਨਾਲ ਅੰਮ੍ਰਿਤਸਰੋਂ ਰਲੇ, ਗੁਰੂ ਜੀ ਦੇ ਦਰਸ਼ਨਾਂ ਲਈ ਸ੍ਰੀ ਹਰਿਗੋਬਿੰਦਪੁਰ ਲਈ ਚੱਲ ਪਏ। ਜਦੋਂ ਭਾਈ ਬੁੱਢਾ ਨੇ ਗੁਰੂ ਜੀ ਦਾ ਵਸਾਇਆ ਸ਼ਹਿਰ ਵੇਖ ਲਿਆ ਤਾਂ ਉਸ ਕਿਹਾ ਕਿ ਮੈਂ ਹੁਣ ਬੁੱਢਾ ਹੋ ਗਿਆ ਹਾਂ ਇਸ ਲਈ ਮੈਨੂੰ ਸਿੱਖ ਧਰਮ ਦੀ ਸੇਵਾ ਤੋਂ ਛੁੱਟੀ ਲੈਕੇ ਆਪਣੇ ਪਿੰਡ ਰਾਮਦਾਸ ਚਲੇ ਜਾਣਾ ਚਾਹੀਦਾ ਹੈ।" ਉਸਨੇ ਗੁਰੂ ਜੀ ਤੋਂ ਇੰਝ ਕਰਨ ਦੀ ਆਗਿਆ ਮੰਗੀ ਤੇ ਇਹ ਬੇਨਤੀ ਵੀ ਕੀਤੀ ਕਿ ਬਾਦਸ਼ਾਹ ਅਕਬਰ ਵੱਲੋਂ ਬੀਬੀ ਭਾਨੀ ਨੂੰ ਅਨੁਦਾਨ ਵਜੋਂ ਦਿੱਤੇ ਪਿੰਡਾਂ ਦੇ ਪ੍ਰਬੰਧ ਲਈ ਉਹਦਾ ਉੱਤਰਾਧਿਕਾਰੀ ਥਾਪ ਦੇਣ। ਗੁਰੂ ਜੀ ਤੋਂ ਵਿਛੜਦਿਆਂ ਉਹ ਉਦਾਸ ਸੀ ਤੇ ਉਸਨੇ ਪ੍ਰਾਰਥਨਾ ਕੀਤੀ ਕਿ ਜਦੋਂ ਉਹ ਯਾਦ ਕਰੇ ਉਹ ਜ਼ਰੂਰ ਦਰਸ਼ਨ ਦੇਣ। ਭਾਈ ਗੁਰਦਾਸ ਗੁਰੂ ਕੋਲ ਸ੍ਰੀ ਗੁਰੂ ਹਰਿਗੋਬਿੰਦਪੁਰ ਹੀ ਰਹੇ।

ਖ਼ਵਾਜਾ ਨਾਮ ਦਾ ਇੱਕ ਆਦਮੀ ਕਸ਼ਮੀਰ ਤੋਂ ਗੁਰੂ ਜੀ ਨਾਲ ਸਾਈਸ ਦੇ ਤੌਰ ਤੇ ਆਇਆ ਸੀ ਤੇ ਉਹ ਆਪਣੇ ਕਰਤੱਵ ਦਾ ਪਾਲਣ ਬੜੀ ਵਫ਼ਾਦਾਰੀ ਤੇ ਨਿਸ਼ਚਾ ਨਾਲ ਕਰਦਾ ਹੁੰਦਾ ਸੀ। ਇੱਕ ਵਾਰ ਗੁਰੂ ਜੀ ਨੇ ਉਸ ਨੂੰ ਘੋੜੇ ਕੋਲ ਭੱਜੇ ਫਿਰਦਿਆਂ ਤੇ ਮੁੜਕੋ-

ਮੁੜ੍ਹਕੀ ਹੁੰਦਿਆਂ ਵੇਖਿਆ ਤਾਂ ਉਸ ਨੂੰ ਕੋਈ ਵਰ ਮੰਗਣ ਲਈ ਆਖਿਆ। ਖ਼ਵਾਜਾ ਨੇ ਬੇਨਤੀ ਕੀਤੀ ਕਿ ਉਸ ਨੂੰ ਸਦਾ ਹੀ ਆਪਣੇ ਪਾਸ ਰਹਿਣ ਤੇ ਦਰਸ਼ਨ ਕਰਨ ਦਾ ਮਾਨ ਬਖ਼ਸ਼ਣ। ਗੁਰੂ ਜੀ ਨੇ ਉਸ ਨੂੰ ਨਾਮ-ਦਾਨ ਦਿੱਤਾ ਤੇ ਨਿਹਾਲ ਕਰ ਦਿੱਤਾ। ਉਸ ਨੂੰ ਸਭ ਚਾਨਣਾ ਹੋ ਗਿਆ, ਉਹਦੀਆਂ ਅੱਖਾਂ ਅੱਗੋਂ ਦੂਈ ਦਾ ਪਰਦਾ ਹਟ ਗਿਆ ਤੇ ਉਸ ਨੂੰ ਪਹਿਲਾਂ ਦੁਨੀਆਂ 'ਚੋਂ ਤੇ ਫਿਰ ਆਪਣੇ ਆਪ ਚੋਂ ਪ੍ਰਮਾਤਮਾ ਦੇ ਦਰਸ਼ਨ ਹੋਏ, ਪ੍ਰੰਤੂ ਉਸਨੇ ਆਤਮਿਕ ਖੇੜੇ ਬਾਰੇ ਕਿਸੇ ਨੂੰ ਕੁਝ ਨਾ ਦੱਸਿਆ।

**ਜਾਨੀ ਸਯੱਦ ਦਾ ਸਿਦਕ ਤੇ ਗੁਰੂ ਜੀ ਦੀ ਮਿਹਰ :** ਇੱਕ ਜਾਨੀ ਨਾਮ ਦਾ ਸੱਯਦ ਜੋ ਪੈਗੰਬਰ ਹਜ਼ਰਤ ਮੁਹੰਮਦ ਦੀ ਵੰਸ਼ 'ਚੋਂ ਸੀ, ਧਰਮ-ਕਰਮ ਦੇ ਕੰਮਾਂ 'ਚ ਪੈਕੇ ਫ਼ਕੀਰ ਹੋ ਗਿਆ। ਉਹ ਇਸ ਆਸ ਨਾਲ ਫ਼ਕੀਰਾਂ 'ਚ ਰਹਿਣ ਲੱਗਾ ਕਿ ਉਹਦਾ ਮੇਲ ਕਿਸੇ ਧਰਮੀ ਪੁਰਸ਼ ਨਾਲ ਹੋ ਜਾਵੇਗਾ ਜੋ ਉਸ ਨੂੰ ਰੂਹਾਨੀ ਤਸਕੀਨ ਦੇਵੇਗਾ। ਆਪਣੇ ਭ੍ਰਮਣ ਵਿੱਚ ਉਸ ਨੂੰ ਮਿੱਠ-ਬੋਲੜੇ ਲੋਕ ਤਾਂ ਬਹੁਤ ਮਿਲੇ ਪ੍ਰੰਤੂ ਪ੍ਰਭੂ 'ਚ ਪੂਰਨ ਸ਼ਰਧਾ ਰੱਖਣ ਵਾਲਾ ਇੱਕ ਵੀ ਨਹੀਂ ਸੀ। ਉਸਨੇ ਖ਼ਵਾਜਾ ਦੀ ਰੂਹਾਨੀ ਪ੍ਰਾਪਤੀ ਬਾਰੇ ਸੁਣਿਆ ਤਾਂ ਉਹ ਉਸ ਕੋਲ ਗਿਆਨ ਪ੍ਰਾਪਤੀ ਲਈ ਗਿਆ : "ਐ ਖ਼ਵਾਜਾ ਤੁਸੀਂ ਕਿਵੇਂ ਵਿਕਾਰਾਂ ਦੇ ਜਾਲ 'ਚੋਂ ਮੁਕਤ ਹੋਏ ਹੋ ? ਜਦੋਂ ਵੀ ਮੈਂ ਆਪਣਾ ਧਿਆਨ ਪ੍ਰਮਾਤਮਾ ਵੱਲ ਧਰਦਾ ਹਾਂ ਤਾਂ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਘੇਰ ਲੈਂਦੇ ਹਨ।" ਖ਼ਵਾਜਾ ਦਾ ਉੱਤਰ ਸੀ, "ਸੱਚੇ ਪਾਤਿਸ਼ਾਹ ਨੇ ਮੈਨੂੰ ਵਿਕਾਰਾਂ ਤੋਂ ਮੁਕਤੀ ਦਿਲਵਾ ਦਿੱਤੀ ਹੈ ਤੇ ਮੈਨੂੰ ਖ਼ੁਸ਼ੀ ਬਖ਼ਸ਼ੀ ਹੈ। ਜਾਹ ਤੇ ਉਹਦੇ ਦਰ ਤੇ ਬੇਨਤੀ ਕਰ। ਗੁਰੂ ਜੀ ਨੇ ਕਿਹਾ ਹੈ : 'ਜੇ ਤੂੰ ਨਿਰਮਾਣ ਹੋਕੇ ਸੇਵਾ ਕਰੇਂ ਤਾਂ ਪ੍ਰਭੂ ਦੇ ਦਰ ਤੋਂ ਮਾਨ ਮਿਲੇਗਾ।' ਜਿਸ ਤਰ੍ਹਾਂ ਖਾਣਾਂ ਵਿੱਚੋਂ ਸੋਨਾ ਬਾਰਾਂ ਵਾਰ ਤਪਾਕੇ ਅਸਲੀ ਹਾਲਤ ਵਿੱਚ ਲਿਆਂਦਾ ਜਾਂਦਾ ਹੈ ਤਿਵੇਂ ਮਨ ਨੂੰ ਜਫਰ ਤੇ ਸਾਧਨਾਂ ਨਾਲ ਹੀ ਸੋਧਿਆ ਜਾਂਦਾ ਹੈ। ਜਦੋਂ ਗੁਰੂ ਜੀ ਨੇ ਤੇਰੀ ਅਸਾਧ ਸ਼ਰਧਾ ਵੇਖੀ ਤਾਂ ਉਹ ਝਟਪੱਟ ਹੀ ਤੈਨੂੰ ਨਿਹਾਲ ਕਰ ਦੇਣਗੇ। ਜੇ ਕੋਈ ਗਰੀਬ ਅਮੀਰ ਦੇ ਦੁਆਰੇ ਤੇ ਖੜਾ ਹੀ ਰਹੇ, ਭਾਵੇਂ ਉਸ ਨੂੰ ਪਹਿਲਾਂ ਧੱਕੇ ਹੀ ਪੈਣ, ਪ੍ਰੰਤੂ ਆਖ਼ੀਰ ਵਿੱਚ ਉਸ ਨੂੰ ਲਾਹਾ ਮਿਲ ਜਾਂਦਾ ਹੈ । ਜਾਨੀ ਇਹ ਸੁਣਕੇ ਗਿਆ ਤੇ ਗੁਰੂ ਦੇ ਦਰ ਤੇ ਖੜਾ ਹੋ ਗਿਆ। ਗੁਰੂ ਜੀ ਨੇ ਬੁਲਾ ਭੇਜਿਆ, ਉਥੇ ਖਲੋਣ ਦਾ ਕਾਰਨ ਪੁੱਛਿਆ। ਜਾਨੀ ਦਾ ਉੱਤਰ ਸੀ : "ਇਹ ਸੰਸਾਰ ਦੀਆਂ ਸਭ ਵਸਤੂਆਂ ਨਾਸ਼ਮਾਨ ਹਨ, ਇਹ ਜਾਣਕੇ ਮੈਂ ਸਭ ਦਾ ਤਿਆਗ ਕਰ ਦਿੱਤਾ ਹੈ। ਮੈਨੂੰ ਦੁਨੀਆਂ ਦੇ ਮਾਲਕ ਦੇ ਦਰਸ਼ਨ ਕਰਾਓ, ਤੇ ਮੈਨੂੰ ਨਰਕਾਂ ਦੀ ਅਗਨੀ ਤੋਂ ਬਚਾਓ।" ਗੁਰੂ ਜੀ ਨੇ ਫਿਰ ਪੁਛਿਆ : "ਮੈਨੂੰ ਕੁਝ ਹੋਰ ਦੱਸ ਜੋ ਤੈਨੂੰ ਚਾਹੀਦਾ ਹੈ। ਰੱਬ ਦੀ ਪ੍ਰਾਪਤੀ ਬੜੀ ਔਖੀ ਹੈ।" ਜਾਨੀ ਨੇ ਇਹ ਉੱਤਰ ਮੰਨਣ ਤੋਂ ਨਾਂਹ ਕਰ ਦਿੱਤੀ ਤੇ ਗੁਰੂ ਅਰਜਨ ਦੇਵ ਦੇ ਸ਼ਬਦ ਦਾ ਹਵਾਲਾ ਦਿੰਦਿਆਂ ਕਿਹਾ:

*ਮੋਹਿ ਮੋਹਿਆ ਜਾਨੈ ਦੂਰਿ ਹੈ॥*
*ਕਹੁ ਨਾਨਕ ਸਦਾ ਹਦੂਰਿ ਹੈ॥* *(ਰਾਮ ਗਉੜੀ ਆਦਿ ਗ੍ਰੰਥ ਪੰ: ੨੧੦)*

ਜਾਨੀ ਕਹਿੰਦਾ ਰਿਹਾ, "ਹੇ ਪਾਤਸ਼ਾਹ ਜੇ ਤੁਸੀਂ ਦਰਸ਼ਨ ਕਰਾਓ, ਤਾਂ ਦੂਰ ਨਹੀਂ ਹੈ।" ਫਿਰ ਗੁਰੂ ਨੇ ਆਪਣੇ ਸਿੱਖਾਂ ਨੂੰ ਆਦੇਸ਼ ਦਿੱਤਾ ਕਿ ਉਹਦੇ ਤੇ ਜਾਨੀ ਵਿਚਕਾਰ ਕੰਧ ਉਸਾਰ

ਦੇਣ। ਇਸਦਾ ਮਨੋਰਥ ਜਾਨੀ ਦੀ ਸ਼ਰਧਾ ਪਰਖਣਾ ਸੀ। ਜਾਨੀ ਆਪਣੀ ਥਾਂ ਤੇ ਗੁਰੂ ਜੀ ਵੱਲ ਟਿਕਟਿਕੀ ਲਾਕੇ ਵੇਖਦਾ ਖੜਾ ਰਿਹਾ। ਉਸਨੇ ਭੁੱਖ, ਪਿਆਸ ਜਾਂ ਨੀਂਦ ਦੀ ਪਰਵਾਹ ਨਾ ਕੀਤੀ ਤੇ ਗੁਰੂ ਜੀ ਦੇ ਦਰ ਤੇ ਖੜਾ ਰਿਹਾ। ਜਦੋਂ ਵੀ ਉਹ ਕਿਸੇ ਲੰਘਦੇ ਜਾਂਦੇ ਸਿੱਖ ਨੂੰ ਵੇਖਦਾ ਤਾਂ ਉਹ ਗੁਰੂ ਪਾਸ ਆਪਣਾ ਸੰਦੇਸ਼ਾ ਲੈ ਜਾਣ ਦੀ ਬੇਨਤੀ ਕਰਦਾ। ਗੁਰੂ ਜੀ ਨੇ ਉਹਦੇ ਹੱਠ ਤੋਂ ਅੱਕ ਕੇ ਕਿਹਾ, "ਜੇ ਉਸ ਨੂੰ ਮਿਲਣ ਦੀ ਇਤਨੀ ਹੀ ਕਾਹਲ ਹੈ ਤਾਂ ਨਦੀ ਵਿੱਚ ਛਾਲ ਮਾਰ ਦੇਵੇ।" ਜਾਨੀ ਇਹ ਸੁਣਕੇ ਸੱਚਮੁੱਚ ਹੀ ਦਰਿਆ ਵਿੱਚ ਛਾਲ ਮਾਰਨ ਲਈ ਤੁਰ ਪਿਆ। ਗੁਰੂ ਨੇ ਜਾਨੀ ਨੂੰ ਮੋੜਨ ਲਈ ਇੱਕ ਸਿੱਖ ਭੇਜਿਆ। ਫਿਰ ਉਸਨੇ ਜਾਨੀ ਨੂੰ ਧਨ ਪਦਾਰਥ ਤੇ ਅਲੌਕਿਕ ਸ਼ਕਤੀਆਂ ਦੇਣ ਦੀ ਪੇਸ਼ਕਸ਼ ਕੀਤੀ ਪਰ ਉਸ ਨੇ ਇਹ ਵਰ ਵੀ ਠੁਕਰਾ ਦਿੱਤੇ। ਜਾਨੀ ਤਾਂ ਕੇਵਲ ਦੈਵੀ ਗਿਆਨ ਦਾ ਇੱਛਾਵਾਨ ਸੀ। ਗੁਰੂ ਜੀ ਨੇ ਆਪਣਾ ਹੱਥ ਉਹਦੇ ਮਸਤਕ ਤੇ ਧਰਿਆ ਤੇ ਉਹ ਨਿਹਾਲ ਹੋ ਗਿਆ। ਇੱਕ ਲਾਲ ਚੰਦ ਨਾਮ ਦਾ ਆਦਮੀ ਵੀ ਖ਼ਵਾਜਾ ਤੇ ਜਾਨੀ ਦੀ ਧਾਰਮਕ ਉਚਾਈ ਵੇਖਕੇ ਉਹਨਾਂ ਦੇ ਚਲੇ ਜਾਣ ਪਿਛੋਂ ਗੁਰੂ ਜੀ ਦੀ ਸੇਵਾ ਵਿੱਚ ਰਹਿਣ ਲੱਗ ਪਿਆ।

ਕਸ਼ਮੀਰ ਤੋਂ ਇੱਕ ਪ੍ਰਤਿਨਿਧੀ ਮੰਡਲ ਗੁਰੂ ਜੀ ਪਾਸ ਆਇਆ ਤੇ ਬੇਨਤੀ ਕੀਤੀ ਕਿ ਭਾਈ ਗੜ੍ਹੀਆ, ਜੋ ਕਿ ਬੜਾ ਉਦਾਰ, ਨਿਰਮਾਣ, ਤੇ ਨਿਰਲੇਪ ਦੱਸਿਆ ਗਿਆ ਹੈ, ਪਰਚਾਰਕ ਵਜੋਂ ਭੇਜਿਆ ਜਾਵੇ। ਭਾਈ ਗੜ੍ਹੀਆ ਨੇ ਗੁਜਰਾਤ ਸ਼ਹਿਰ ਤੋਂ ਥੋੜ੍ਹੀ ਦੂਰ ਤੇ ਆਪਣਾ ਡੇਰਾ ਲਾ ਲਿਆ ਜਿੱਥੇ ਉਹਦਾ ਸ਼ਾਹ ਦੌਲਾ ਨਾਲ ਮੇਲ ਹੋਇਆ। ਭਾਈ ਗੜ੍ਹੀਆ ਦਾ ਕਸ਼ਮੀਰ ਵਿੱਚ ਬੜੇ ਚਾਅ ਨਾਲ ਸੁਆਗਤ ਕੀਤਾ ਗਿਆ। ਉਹ ਗੁਰੂ ਸਾਹਿਬਾਨ ਦੇ ਸ਼ਬਦਾਂ ਦਾ ਗਾਇਣ ਕਰਦਾ ਤੇ ਗੁਰ-ਜੀਵਨ ਦੀਆਂ ਕਥਾਵਾਂ ਸੁਣਾਇਆ ਕਰਦਾ। ਕੁਝ ਸਮੇਂ ਪਿੱਛੋਂ ਉਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਬੁਲਾ ਲਿਆ। ਜੋ ਭੇਟਾ ਉਸ ਨੂੰ ਕਸ਼ਮੀਰ ਰਹਿੰਦਿਆਂ ਪ੍ਰਾਪਤ ਹੁੰਦੀ ਉਹ ਗੁਰੂ ਦੇ ਨਾਮ ਤੇ ਖ਼ਰਚ ਦਿੰਦਾ ਤੇ ਤੁਰਨ ਵੇਲੇ ਆਪਣੇ ਮਾਲਕ ਦੇ ਸਤਿਕਾਰ ਵਜੋਂ ਲੰਗਰ ਚਲਾਇਆ। ਗੁਰੂ ਜੀ ਕਸ਼ਮੀਰ 'ਚੋਂ ਪ੍ਰਾਪਤ ਭੇਟਾ ਖ਼ਰਚਣ ਦੇ ਢੰਗ ਤੋਂ ਬੜੇ ਖੁਸ਼ ਹੋਏ। ਫਿਰ ਉਚਿਤ ਸਮੇਂ ਤੇ ਭਾਈ ਗੜ੍ਹੀਆ ਆਪਣੇ ਪਿੰਡ ਚਲਾ ਗਿਆ।

**ਨਿਤਯਨੰਦ ਬ੍ਰਾਹਮਣ ਦਾ ਅਭਿਮਾਨ ਤੋੜਨਾ**—ਇੱਕ ਦਿਨ ਗੁਰੂ ਜੀ ਜਦੋਂ ਖੁਲ੍ਹੇ ਦਰਬਾਰ ਵਿੱਚ ਬੈਠੇ ਸਨ ਤਾਂ ਇੱਕ ਨਿਤਯਨੰਦ ਨਾਮ ਦਾ ਅਭਿਮਾਨੀ ਬ੍ਰਾਹਮਣ ਜੋ ਬਟਾਲੇ ਦਾ ਵਾਸੀ ਸੀ, ਸੋਟੀ ਤੇ ਝੁਕਦਾ ਹੋਇਆ ਉੱਥੇ ਆਇਆ। ਉਸਦਾ ਮਨੋਰਥ ਗੁਰੂ ਜੀ ਨਾਲ ਧਰਮ-ਵਿਵਾਦ ਛੇੜਨਾ ਸੀ। ਗੁਰੂ ਜੀ ਨੇ ਉਸ ਨੂੰ ਆਦਰ ਨਾਲ ਬਿਠਾਇਆ। ਨਿਤਯਨੰਦ ਪੁਰਾਨ ਕੱਢਕੇ ਪੜ੍ਹਨ ਲੱਗਾ। ਜਦੋਂ ਉਹ ਸਮਾਪਤੀ ਕਰ ਚੁੱਕਾ ਤਾਂ ਇੱਕ ਹਿੰਦੂ ਨੇ ਉਸ ਨੂੰ ਮਰਦੇ ਸਮੇਂ ਤੇ ਪੜ੍ਹੀ ਜਾਂਦੀ ਸੰਸਕ੍ਰਿਤ ਦੀ ਰਚਨਾ ਗਰੜ ਪੁਰਾਨ ਪੜ੍ਹਨ ਲਈ ਆਖਿਆ। ਇਸ ਅਨੁਸਾਰ ਮਰਨ ਪਿੱਛੋਂ ਆਦਮੀ ਦੀ ਆਤਮਾ ਇੱਕ ਸਾਲ ਪਿਛੋਂ ਪਹੁੰਚਦੀ ਹੈ। ਸੁੰਦਰ ਨਾਮ ਦੇ ਇੱਕ ਸਿੱਖ ਨੇ ਕਿਹਾ, "ਗੁਰੂ ਕਿਰਪਾ ਨਾਲ ਮੈਂ ਇਹ ਮਾਰਗ 12 ਘੰਟੇ 'ਚ ਮੁਕਾ ਸਕਦਾ ਹਾਂ।' ਭਾਈ ਲਾਲਾ ਨੇ ਕਿਹਾ, "ਮੈਂ ਛੇ ਘੰਟਿਆਂ ਵਿੱਚ ਇੰਝ ਕਰ ਸਕਦਾ ਹਾਂ।" ਭਾਈ ਮੰਝ ਨੇ ਕਿਹਾ, "ਮੈਂ ਇਹ ਕੰਮ ਤਿੰਨਾਂ ਘੰਟਿਆਂ ਵਿੱਚ ਪੂਰਾ ਕਰ ਸਕਦਾ ਹਾਂ।" ਭਾਈ ਨਿਹਾਲਾ ਨੇ ਆਖਿਆ, "ਸਾਨੂੰ ਉੱਥੇ ਜਾਣ ਦੀ ਲੋੜ ਹੀ ਕੀ ਹੈ ?" ਫਿਰ ਬ੍ਰਾਹਮਣ

ਨੇ ਗੁਰੂ ਜੀ ਨੂੰ ਕਿਹਾ, "ਸੁਣੋ, ਤੁਹਾਡੇ ਸਿੱਖ ਕੀ ਕਹਿ ਰਹੇ ਹਨ?" ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਜੋ ਮੇਰੇ ਸਿੱਖ ਕਹਿ ਰਹੇ ਹਨ, ਉਹ ਠੀਕ ਹੈ। ਇੱਕ ਸਾਲ ਦਾ ਸਫ਼ਰ ਜੋ ਤੇਰੀ ਧਰਮ ਪੁਸਤਕ ਵਿੱਚ ਦੱਸਿਆ ਗਿਆ ਹੈ, ਉਹ ਪਾਪੀਆਂ ਲਈ ਹੈ। ਪਰ ਜਿਹਨਾਂ ਨੂੰ ਕਿਸੇ ਦੁਨੀਆਵੀ ਵਸਤੂ ਦਾ ਲਾਲਚ ਨਹੀਂ, ਜਿਹਨਾਂ ਨੂੰ ਦੈਵੀ ਗਿਆਨ ਹੈ ਤੇ ਜੋ ਰੱਬ ਦੇ ਭਗਤ ਹਨ ਉਹਨਾਂ ਨੂੰ ਇਹ ਪੈਂਡਾ ਕਰਨ ਦੀ ਉੱਕਾ ਹੀ ਕੋਈ ਲੋੜ ਨਹੀਂ। ਬਾਦਸ਼ਾਹ ਦੇ ਦਰਬਾਰੀਆਂ ਨੂੰ ਉਹਦੇ ਕਿਸੇ ਮਾਤਹਿਤ ਕੋਲ ਜਾਣ ਦੀ ਲੋੜ ਨਹੀਂ ਹੁੰਦੀ, ਨਾ ਹੀ ਚੰਗੇ ਪੁਰਸ਼ ਜੇਲ੍ਹਾਂ ਵਿੱਚ ਡੱਕੇ ਜਾਂਦੇ ਹਨ। ਇਸੇ ਤਰ੍ਹਾਂ ਭਲੇ ਪੁਰਸ਼ ਆਪਣੇ ਅੰਤਿਮ ਸਫ਼ਰ ਤੇ ਕੋਈ ਕਸ਼ਟ ਨਹੀਂ ਭੋਗਦੇ ਤੇ ਧਰਮ ਰਾਜ ਨਾਲ ਉਹਨਾਂ ਦਾ ਕੋਈ ਲੈਣਾ ਦੇਣਾ ਨਹੀਂ ਹੁੰਦਾ। ਗੁਰੂ ਰਾਮਦਾਸ ਜੀ ਨੇ ਇਸ ਪ੍ਰਥਾਇ ਕਿਹਾ ਹੈ :

*ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨੰਦ ਅਨੰਦੇ॥*
*ਧਰਮ ਰਾਇ ਕੀ ਕਾਣਿ ਚੁਕਾਈ ਸਭਿ ਚੂਕੇ ਪਰਮਾਨੰਦੇ॥*

*(ਰਾਗੁ ਬਿਲਾਵਲੁ ਮਹਲਾ ੧, ਆਦਿ ਗ੍ਰੰਥ, ਪੰ: ੮੦੦)*

ਤੇ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿੱਚ ਉਚਾਰਿਆ ਹੈ :

*ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥੧॥ ਰਹਾਉ॥*
*ਸਤਿਗੁਰ ਪੂਰੇ ਸਾਚੁ ਕਹਿਆ॥*
*ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰ ਰਹਿਆ॥੧॥ ਰਹਾਉ॥*
*ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨॥*
*ਜਹ ਆਵਦੇ ਬਹੁਤ ਘਨ ਸਾਥ॥ ਪਾਰਬ੍ਰਹਮ ਕੇ ਸੰਗੀ ਸਾਧ॥੩॥*
*ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥੪॥*
*ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥ ਵਾਜੇ ਤਾ ਕੈ ਅਨਹਦ ਤੂਰਾ॥੫॥*

*(ਆਦਿ ਗ੍ਰੰਥ ਪੰ: ੩੯੩)*

ਜਿਵੇਂ ਘੋੜ ਅਸਵਾਰ ਉਹੋ ਪੈਂਡਾ ਇੱਕ ਘੰਟੇ 'ਚ ਕਰਦਾ ਹੈ ਜਿਸ ਨੂੰ ਪੈਦਲ ਵਿਅਕਤੀ ਤਿੰਨ ਘੰਟੇ 'ਚ ਕਰਦਾ ਹੈ ਤੇ ਜਿਸ ਕੋਲ ਆਵਾਜਾਈ ਦਾ ਹੋਰ ਵੀ ਵਧੀਆ ਸਾਧਨ ਹੁੰਦਾ ਹੈ, ਉਹ ਹੋਰ ਵੀ ਛੇਤੀ ਪੈਂਡਾ ਮੁਕਾ ਲੈਂਦਾ ਹੈ ਤਿਵੇਂ ਭਲੇ ਪੁਰਸ਼ ਪਾਪੀਆਂ ਵਾਂਗ ਦੁੱਖੀ ਨਹੀਂ ਹੁੰਦੇ ਤੇ ਉਹਨਾਂ ਦਾ ਮਾਰਗ ਵੀ ਵੱਖਰਾ ਹੁੰਦਾ ਹੈ। ਆਤਮਾ ਦਾ ਆਉਣ-ਜਾਣ ਰੂਹਾਨੀ ਅਗਿਆਨਤਾ ਦਾ ਫਲ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿੱਚ ਕਿਹਾ ਹੈ—

*ਆਵਣ ਜਾਣੁ ਰਹਿਓ॥*
*ਤਪਤ ਕੜਾਹਾ ਬੁਝਿ ਗਇਆ ਗੁਰ ਸੀਤਲ ਨਾਮੁ ਦੀਓ॥੧॥ ਰਹਾਉ॥*

*(ਆਦਿ ਗ੍ਰੰਥ ਪੰ: ੧੦੦੨)*

ਤੇ ਫਿਰ ਰਾਗੁ ਗਉੜੀ ਵਿੱਚ ਕਿਹਾ :

*ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧ ਸੰਗਤਿ ਲਿਵ ਲਾਈ॥*
*ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ॥੪॥*

*(ਆਦਿ ਗ੍ਰੰਥ ਪੰ: ੨੦੫)*

ਇਹ ਸੁਣਕੇ ਬ੍ਰਾਹਮਣ ਨੂੰ ਸ਼ਾਂਤੀ ਪ੍ਰਾਪਤ ਹੋਈ ਤੇ ਗੁਰੂ ਦੇ ਬਚਨ ਸੁਣਕੇ ਸੰਤੁਸ਼ਟ ਹੋ ਗਿਆ ਤੇ ਜਾਣ ਗਿਆ ਕਿ ਗੁਰੂ ਦੇ ਬਚਨ ਸਭ ਸਿਆਣਪਾਂ ਦਾ ਨਿਚੋੜ ਅਤੇ ਸਾਰ ਹਨ। ਉਸਨੇ ਇਹ ਮੰਨਿਆ ਕਿ ਪਹਿਲਾਂ ਤਾਂ ਮੈਨੂੰ ਜਾਤ ਦਾ ਅਭਿਮਾਨ ਸੀ; ਫਿਰ ਮੈਨੂੰ ਗਿਆਨ ਦਾ ਅਹੰਕਾਰ ਸੀ ਜੋ ਮੈਨੂੰ ਤਾਪ ਚੰਬੜਿਆ ਹੋਇਆ ਸੀ। ਪਰ ਮੈਂ ਗੁਰੂ ਜੀ ਦਾ ਰਿਣੀ ਹਾਂ ਜਿਸਦੇ ਵਚਨਾਂ ਨੇ ਮੇਰੇ ਤਪਦੇ ਮਨ ਨੂੰ ਠਾਰਿਆ ਹੈ। ਇਸ ਤਰ੍ਹਾਂ ਨਿਮ੍ਰ ਹੋਕੇ ਬ੍ਰਾਹਮਣ ਗੁਰੂ ਜੀ ਪਾਸ ਹੀ ਰਿਹਾ, ਸਿੱਖ ਬਣ ਗਿਆ ਤੇ ਸਿੱਖ ਧਰਮ ਦਾ ਪ੍ਰਚਾਰ ਕਰਨ ਲੱਗਾ।

**ਬਾਬਾ ਬੁੱਢਾ ਦਾ ਚਲਾਣਾ**—ਭਾਈ ਬੁੱਢਾ ਭਗਤੀ ਵਿੱਚ ਲੀਨ ਆਪਣੇ ਪਿੰਡ ਰਾਮਦਾਸ ਹੀ ਟਿਕ ਗਿਆ। ਸੱਚੇ ਪਾਤਸ਼ਾਹ ਦਾ ਨਾਮ ਸਦਾ ਉਹਦੀ ਰਸਨਾ ਤੇ ਰਹਿੰਦਾ। ਫਿਰ ਰਾਤ ਸੁਪਨੇ ਵਿੱਚ ਉਸ ਨੂੰ ਗੁਰੂ ਅਰਜਨ ਦੇਵ ਜੀ ਦਿਖਾਈ ਦਿੱਤੇ ਤੇ ਉਸਨੇ ਉਹਨਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ਣ ਲਈ ਬੇਨਤੀ ਕੀਤੀ। ਗੁਰੂ ਅਰਜਨ ਦੇਵ ਜੀ ਦਾ ਉੱਤਰ ਸੀ, "ਗੁਰੂ ਨਾਨਕ ਨੇ ਮੌਤ ਤੇਰੀ ਦਾਸੀ ਬਣਾ ਦਿੱਤੀ ਹੈ। ਤੂੰ ਛੇ ਸੱਚੇ ਗੁਰੂਆਂ ਦੇ ਦਰਸ਼ਨ ਕਰ ਲਏ ਹਨ ਤੇ ਜਦੋਂ ਚਾਹੇਂ ਸਚ ਖੰਡ ਜਾ ਸਕਦਾ ਹੈਂ ਤੇ ਇਸ ਤਰ੍ਹਾਂ ਸਦੀਵੀ ਅਨੰਦ 'ਚ ਵਿਚਰ ਸਕਦਾ ਹੈ।" ਜਦੋਂ ਭਾਈ ਬੁੱਢਾ ਜਾਗਿਆ ਤਾਂ ਉਸਨੇ ਆਪਣੇ ਪੁੱਤਰ ਭਾਨਾ ਨੂੰ ਸੁਪਨਾ ਦੱਸਿਆ ਤੇ ਕਿਹਾ ਕਿ ਉਸਦਾ ਅੰਤ ਸਮਾਂ ਆ ਗਿਆ ਹੈ, ਕਿਉਂਕਿ ਵਹਿਗੁਰੂ ਨੇ ਉਸ ਨੂੰ ਬੁਲਾ ਭੇਜਿਆ ਹੈ।

ਭਾਈ ਬੁੱਢਾ ਨੇ ਫਿਰ ਆਪਣੇ ਇੱਕ ਸ਼ਾਹੂਕਾਰ ਮਿੱਤਰ ਨੂੰ ਬੁਲਾ ਭੇਜਿਆ ਤੇ ਉਸ ਨੂੰ ਕਿਹਾ, "ਗੁਰੂ ਜੀ ਪਾਸ ਜਾਓ ਤੇ ਉਹਨਾਂ ਨੂੰ ਉਹ ਵਾਅਦਾ ਯਾਦ ਕਰਾਓ ਜਿਹੜਾ ਉਹਨਾਂ ਇੱਕ ਵਾਰ ਕੀਤਾ ਸੀ ਕਿ ਉਹ ਉਦੋਂ ਹੀ ਮੇਰੇ ਬੁਲਾਵੇ ਤੇ ਆ ਜਾਣਗੇ ਜਦੋਂ ਮੈਂ ਚਾਹਾਂ।" ਗੁਰੂ ਜੀ ਭਾਈ ਗੁਰਦਾਸ ਤੇ ਹੋਰਨਾਂ ਸਿੱਖਾਂ ਨੂੰ ਨਾਲ ਲੈਕੇ ਭਾਈ ਬੁੱਢਾ ਕੋਲ ਗਏ ਤੇ ਉਹਦੇ ਆਖ਼ਰੀ ਦਰਸ਼ਨ ਕੀਤੇ। ਭਾਈ ਬੁੱਢਾ ਵਿੱਚ ਅਜੇ ਗੁਰੂ ਦੇ ਪੈਰ ਧੋ ਸਕਣ ਦੀ ਸ਼ਕਤੀ ਸੀ। ਉਸਨੇ ਕੁਝ ਉਹ ਜਲ ਪੀਤਾ ਜਿਸ ਨਾਲ ਗੁਰੂ ਜੀ ਦੇ ਚਰਨ ਧੋਏ ਸਨ ਤੇ ਬਾਕੀ ਆਪਣੇ ਘਰ ਵਿੱਚ ਛਿੜਕ ਲਿਆ। ਕਿਹਾ ਜਾਂਦਾ ਹੈ ਕਿ ਜਿਵੇਂ ਪੁੰਨਿਆ ਦਾ ਚੰਨ ਵੇਖਕੇ ਸਮੁੰਦਰ ਉਛਾਲੇ ਮਾਰਦਾ ਹੈ ਤਿਵੇਂ ਹੀ ਭਾਈ ਬੁੱਢਾ ਗੁਰੂ ਜੀ ਨੂੰ ਵੇਖਕੇ ਪ੍ਰਸੰਨ ਹੋ ਗਿਆ। ਗੁਰੂ ਜੀ ਨੇ ਉਸ ਨੂੰ ਕਿਹਾ, "ਭਾਈ ਬੁੱਢਾ ਤੁਸੀਂ ਲੰਮੀ ਉਮਰ ਗੁਜ਼ਾਰੀ ਹੈ। ਤੁਸੀਂ ਸਦਾ ਹੀ ਗੁਰੂ ਸਾਹਿਬਾਂ ਨਾਲ ਰਹੇ ਹੋ। ਸਾਨੂੰ ਉਪਦੇਸ਼ ਦਿਉ।" ਭਾਈ ਬੁੱਢਾ ਨੇ ਉੱਤਰ ਦਿੱਤਾ, "ਸੱਚੇ ਪਾਤਸ਼ਾਹ ਤੁਸੀਂ ਸੂਰਜ ਹੋ ਤੇ ਮੈਂ ਟਟਹਿਣਾ। ਤੁਸੀਂ ਮੇਰੀ ਰੱਖਿਆ ਹਿੱਤ ਆਏ ਹੋ, ਮੇਰੇ ਆਖ਼ਰੀ ਬੋਲ ਸੁਣਨ। ਗੁਰੂ ਨਾਨਕ ਦਾ ਕੋਈ ਦੁਨਿਆਵੀ ਮਨੋਰਥ ਨਹੀਂ ਸੀ। ਉਹਨਾਂ ਬੜੇ ਮੁਲਕਾਂ ਦੀ ਯਾਤਰਾ ਕੀਤੀ ਤੇ ਉੱਥੇ ਧਰਮ ਅਸਥਾਨਾਂ ਦੀ ਸਥਾਪਨਾ ਕੀਤੀ। ਗੁਰੂ ਅੰਗਦ ਨੇ ਆਪਣੀ ਨੇਕੀ ਤੇ ਸ਼ਰਧਾ ਨਾਲ ਉਹਨਾਂ ਦਾ ਮਨ ਜਿੱਤ ਲਿਆ ਤੇ ਗੁਰਿਆਈ ਪ੍ਰਾਪਤ ਕਰ ਲਈ। ਉਹਨਾਂ ਨੇ ਅੱਗੇ ਗੁਰੂ ਅਮਰਦਾਸ ਜੀ ਨੂੰ ਤੇ ਫਿਰ ਉਹਨਾਂ ਗੁਰੂ ਰਾਮਦਾਸ ਜੀ ਨੂੰ ਤੇ ਉਹਨਾਂ ਗੁਰੂ ਅਰਜਨ ਦੇਵ ਜੀ ਨੂੰ ਜਿਹਨਾਂ ਨੇ ਮਨੁੱਖਤਾ ਨੂੰ ਲੋਕ ਪਰਲੋਕ ਨੂੰ ਖੁਸ਼ੀਆਂ ਦੇ ਖੁੱਲ੍ਹੇ ਗੱਫੇ ਵੰਡੇ। ਗੁਰੂ ਅਰਜਨ ਦੇਵ ਜੀ ਕੋਲ ਨਾਮ ਦਾ ਅਤੁੱਟ ਖਜ਼ਾਨਾ ਸੀ। ਉਹਨਾਂ ਦੀ ਪ੍ਰਸਿੱਧੀ ਸਾਰੇ ਜਗਤ ਵਿੱਚ ਫੈਲ ਗਈ। ਤੁਸੀਂ ਉਹਨਾਂ ਦੇ

ਸਪੁੱਤਰ ਪੀਰੀ ਤੇ ਮੀਰੀ ਦੇ ਮਾਲਕ ਹੋ ਤੇ ਸੰਤਾਂ ਦੇ ਰੱਖਿਅਕ ਹੋ। ਦੈਵੀ ਗੁਣਾਂ ਦੇ ਮਾਲਕ ਹੁੰਦਿਆਂ ਸੰਸਾਰੀ ਜੀਵਾਂ ਦਾ ਵੀ ਅੰਗ ਹੋ। ਮੈਂ ਗੁਰੂ ਘਰ ਦੀਆਂ ਛੇ ਪੀੜ੍ਹੀਆਂ ਦਾ ਸੇਵਕ ਰਿਹਾ ਹਾਂ। ਪਰਲੋਕ ਵਿੱਚ ਮੇਰੀ ਸਹਾਇਤਾ ਕਰਨਾ ਤੇ ਮੌਤ ਦੇ ਦੁਆਰ ਤੇ ਮੈਨੂੰ ਕੋਈ ਕਸ਼ਟ ਨਾ ਆਉਣ ਦੇਣਾ ਤੇ ਮੈਨੂੰ ਮੁਕਤੀ ਬਖ਼ਸ਼ਣੀ। ਮੇਰਾ ਪੁੱਤਰ ਭਾਨਾ ਆਪਦਾ ਸੇਵਕ ਹੈ। ਉਸਦੀ ਬਾਂਹ ਪਕੜੋ ਤੇ ਉਸ ਨੂੰ ਆਪਣੇ ਚਰਨਾਂ ਵਿੱਚ ਥਾਂ ਬਖ਼ਸ਼ੋ।"

ਗੁਰੂ ਜੀ ਨੇ ਉੱਤਰ ਦਿੰਦਿਆਂ ਕਿਹਾ, "ਤੁਸਾਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਹਨ ਤੇ ਸਦਾ ਹੀ ਉਹਨਾਂ ਦੇ ਉਪਦੇਸ਼ ਗ੍ਰਹਿਣ ਕੀਤੇ ਹਨ। ਗੁਰੂ ਅਰਜਨ ਦੇਵ ਜੀ ਨੇ ਉਚਾਰਣ ਕੀਤਾ ਹੈ :

*ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ਕਉ॥*
*ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ॥*
*ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧੰਉ॥*
*ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ॥*
*ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੰਉ॥*
*ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ॥੨॥*

*(ਸਵਯੇ ਸ੍ਰੀ ਮੁਖਵਾਕ ਮਹਲੇ ੫ ਆਦਿ ਗ੍ਰੰਥ ਪੰ: ੧੩੮੭)*

ਭਾਈ ਬੁੱਢਾ ਆਪ ਨੂੰ ਮੁਕਤੀ ਅਵੱਸ਼ ਪ੍ਰਾਪਤ ਹੋਵੇਗੀ। ਤੁਹਾਡੀ ਨਿਮ੍ਰਤਾ ਇਸ ਦੀ ਵੱਡੀ ਜ਼ਾਮਨ ਹੈ।"

ਫਿਰ ਗੁਰੂ ਨੇ ਭਾਈ ਬੁੱਢਾ ਦੇ ਸਿਰ ਤੇ ਹੱਥ ਧਰਿਆ ਤੇ ਉਸ ਨੂੰ ਵਰ ਦਿੱਤਾ। ਅਗਲੇ ਦਿਨ ਭਾਈ ਬੁੱਢਾ ਦਿਨ ਚੜ੍ਹਨ ਤੋਂ ਪਹਿਲਾਂ ਉੱਠੇ, ਜਪੁਜੀ ਦਾ ਪਾਠ ਕੀਤਾ। ਫਿਰ ਆਪਣੇ ਮਨ ਵਿੱਚ ਸੱਚੇ ਪਾਤਿਸ਼ਾਹ ਦਾ ਧਿਆਨ ਧਰਕੇ "ਵਾਹਿਗੁਰੂ ਵਾਹਿਗੁਰੂ" ਉਚਾਰਿਆ ਤੇ ਸਚਿ ਖੰਡ ਗ਼ਮਨ ਕਰ ਗਏ। ਗੁਰੂ ਜੀ ਤੇ ਸਿੱਖਾਂ ਨੇ ਭਾਈ ਬੁੱਢਾ ਦੀ ਲੰਮੀ, ਪਵਿੱਤਰ ਤੇ ਘਟਨਾਵਾਂ ਭਰੀ ਜ਼ਿੰਦਗੀ ਤੇ ਸੱਚ ਖੰਡ ਪਿਆਨੇ ਦੇ ਢੰਗ ਤੇ ਖ਼ੁਸ਼ੀ ਮਨਾਉਂਦਿਆਂ ਹੋਇਆਂ ਇੱਕ ਦੂਸਰੇ ਨੂੰ ਵਧਾਈਆਂ ਦਿੱਤੀਆਂ ਤੇ ਸਿੱਖ ਧਰਮ ਦੇ ਪ੍ਰਚਾਰ ਤੇ ਸੰਗਠਨ ਵਿੱਚ ਪਾਏ ਯੋਗਦਾਨ ਲਈ ਉਹਦੀ ਉਪਮਾ ਕੀਤੀ।

ਭਾਈ ਭਾਨਾ ਦੀ ਬੇਨਤੀ ਤੇ ਗੁਰੂ ਜੀ ਆਪਣੇ ਸੈਨਿਕ ਰਾਮਦਾਸ ਛੱਡਕੇ ਤੇ ਕੁਝ ਚੁਣਵੇਂ ਸਿੱਖਾਂ ਨੂੰ ਨਾਲ ਲੈਕੇ ਰਾਵੀ ਦੇ ਕਿਨਾਰੇ ਕਰਤਾਰਪੁਰ ਗਏ। ਉੱਥੇ ਉਹਨਾਂ ਉਸ ਥਾਂ ਸ਼ਰਧਾਂਜਲੀ ਭੇਟ ਕੀਤੀ ਜਿੱਥੇ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਮਿਲੀ ਸੀ। ਤਿੰਨ ਦਿਨ ਦੇ ਕਿਆਮ ਪਿੱਛੋਂ ਗੁਰੂ ਜੀ ਫਿਰ ਰਾਵੀ ਪਾਰ ਕਰਕੇ ਡੇਹਰਾ ਬਾਬਾ ਨਾਨਕ ਆਏ। ਭਾਈ ਭਾਨਾ ਨੇ ਪੁੱਛਿਆ ਕਿ ਗੁਰੂ ਨਾਨਕ ਦਾ ਅਸਥਾਨ ਕਿੱਥੇ ਸੀ ? ਗੁਰੂ ਜੀ ਨੇ ਕਿਹਾ, "ਗੁਰੂ ਨਾਨਕ ਦੀ ਇੱਛਾ ਨਹੀਂ ਸੀ ਕਿ ਉਹਨਾਂ ਦੇ ਨਾਮ ਤੇ ਛੋਟਾ ਜਾਂ ਵੱਡਾ ਕੋਈ ਅਸਥਾਨ ਬਣੇ। ਇਸ ਲਈ ਦਰਿਆ ਉਹ ਅਸਥਾਨ ਵਹਾਕੇ ਲੈ ਗਿਆ ਹੈ।"

ਗੁਰੂ ਨਾਨਕ ਦਾ ਪੋਤਰਾ, ਧਰਮ ਚੰਦ ਆਪਣੇ ਸਭ ਪੁਰਸ਼ ਸੰਬੰਧੀਆਂ ਨਾਲ ਗੁਰੂ ਜੀ ਦਾ ਸੁਆਗਤ ਕਰਨ ਤੇ ਉਹਨਾਂ ਨੂੰ ਡੇਰਾ ਬਾਬਾ ਨਾਨਕ ਲਿਜਾਣ ਲਈ ਆਇਆ। ਗੁਰੂ

ਜੀ ਨੇ ਉਸ ਧਰਮ ਅਸਥਾਨ ਤੇ 1000 ਰੁਪਏ ਦੀ ਭੇਟਾ ਚੜ੍ਹਾਈ ਤੇ ਧਰਮ ਚੰਦ ਦੇ ਲੜਕਿਆਂ ਮਿਹਰ ਚੰਦ ਤੇ ਮਾਣਕ ਚੰਦ ਨੂੰ ਗੁਰੂ ਜੀ ਨੇ ਵਸਤਰ ਤੇ ਸੋਨੇ ਦੇ ਕੰਗਣ ਦਿੱਤੇ। ਧਰਮ ਚੰਦ ਗੁਰੂ ਜੀ ਵੱਲੋਂ ਆਪਣੇ ਪੁੱਤਰਾਂ ਨੂੰ ਭੇਟਾ ਦੇਣ ਕਾਰਨ ਹੰਕਾਰ 'ਚ ਆਕੇ ਆਪਣੇ ਆਪ ਨੂੰ ਮਹੱਤਵਪੂਰਨ ਸਮਝਣ ਲੱਗਾ। ਭਾਈ ਭਾਨਾ ਨੇ ਇਹ ਵੇਖਕੇ ਉਸ ਨੂੰ ਸਮਝਾਇਆ ਤੇ ਕਿਹਾ ਕਿ ਭਾਈ ਗੁਰਦਾਸ ਜੀ ਦੀ ਪਉੜੀ ਪੜ੍ਹੋ—

*ਬਾਲ ਜਤੀ ਹੈ ਸਿਰੀਚੰਦੁ ਬਾਬਾਣਾ ਦੇਹੁਰਾ ਬਣਾਇਆ।*
*ਲਖ਼ਮੀ ਦਾਸਹੁ ਧਰਮਚੰਦ ਪੋਤਾ ਹੁਇ ਕੈ ਆਪੁ ਗਣਾਇਆ।*
*ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ।*
*ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ।*
*ਮੀਣਾ ਹੋਆ ਪਿਰਥੀਆ ਕਰਿ ਕਰਿ ਤੋਂਢਕ ਬਰਲੁ ਚਲਾਇਆ।*
*ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖੁ ਪੁਤਾਂ ਭਉਕਾਇਆ।*
*ਚੰਦਨ ਵਾਸੁ ਨ ਵਾਸ ਬੋਹਾਇਆ।*

*(ਵਾਰਾਂ ਭਾਈ ਗੁਰਦਾਸ, ਵਾਰ ੨੬ ਪਉੜੀ ੩੩ ਪੰ: ੨੯੩)*

ਇਹ ਸੁਣਕੇ ਧਰਮਚੰਦ ਸਨਿਮ੍ਰ ਹੋ ਗਿਆ। ਗੁਰੂ ਜੀ ਨੇ ਅਗਲੇ ਦਿਨ ਸਵੇਰ ਦੇ ਸਤਿਸੰਗ ਵਿੱਚ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਸ੍ਰੀ ਚੰਦ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟਾਈ। ਉਹ ਉਸ ਇਕਾਂਤ ਵਿੱਚ ਗਏ ਜਿੱਥੇ ਸ੍ਰੀ ਚੰਦ ਭਗਤੀ ਕਰ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਪ੍ਰਣਾਮ ਕਰਕੇ ਭੇਟਾ ਅੱਗੇ ਧਰੀ। ਸ੍ਰੀ ਚੰਦ ਨੇ ਗੁਰੂ ਜੀ ਦੀ ਯੁੱਧ ਵਿੱਚ ਬੀਰਤਾ ਵਿਖਾਉਣ ਤੇ ਪ੍ਰਸੰਸਾ ਕਰਦਿਆਂ ਕਿਹਾ : "ਤੁਸੀਂ ਮੁਸਲਮਾਨਾਂ ਨੂੰ ਮਾਰਕੇ ਗਰੀਬਾਂ ਨੂੰ ਸੁੱਖ ਦਿੱਤਾ ਹੈ। ਗੁਰੂ ਜੀ ਨੇ ਨਿਮ੍ਰਤਾ ਨਾਲ ਉੱਤਰ ਦਿੰਦਿਆਂ ਕਿਹਾ ਕਿ ਸਭ ਆਪ ਦੀ ਮਿਹਰ ਸਦਕਾ ਹੈ। ਫਿਰ ਗੁਰੂ ਭਾਈ ਭਾਨਾ ਨਾਲ ਉਹਦੇ ਪਿਤਾ ਦੇ ਪਿੰਡ ਰਾਮਦਾਸ ਲਈ ਚਲ ਪਏ। ਭਾਈ ਭਾਨਾ ਨੇ ਗੁਰੂ ਜੀ ਨਾਲ ਉੱਥੇ ਇੱਕ ਮਹੀਨਾ ਸੇਵਾ ਕੀਤੀ ਤੇ ਉੱਥੇ ਰੂਹਾਨੀ ਵਿਚਾਰਾਂ ਕੀਤੀਆਂ।

ਗੁਰੂ ਜੀ ਨੂੰ ਸਿੱਖਾਂ ਨੇ ਥੋੜ੍ਹੇ ਦਿਨਾਂ ਨੂੰ ਆ ਰਹੇ ਅੰਮ੍ਰਿਤਸਰ ਵਿੱਚ ਦੀਵਾਲੀ ਦੇ ਮੇਲੇ ਦਾ ਚੇਤਾ ਕਰਾਇਆ ਤੇ ਕਾਫ਼ੀ ਸਮਾਂ ਹੋਣ ਕਾਰਨ ਉਧਰ ਜਾਣ ਲਈ ਜ਼ੋਰ ਦਿੱਤਾ। ਉਹਨਾਂ ਨੇ ਭਾਈ ਭਾਨਾ ਨੂੰ ਵੀ ਨਾਲ ਹੀ ਲੈ ਲਿਆ। ਉੱਥੇ ਪਹੁੰਚ ਕੇ ਉਹਨਾਂ ਆਪਣਾ ਪਰਿਵਾਰ ਗੋਇੰਦਵਾਲ ਤੋਂ ਤੇ ਪੈਂਦਾ ਖ਼ਾਂ ਕਰਤਾਰਪੁਰ ਤੋਂ ਸਦਾ ਲਏ। ਪੈਂਦਾ ਖ਼ਾਂ ਉਥੇ ਪਹੁੰਚ ਕੇ ਪਛਤਾਵਾ ਕਰਨ ਲੱਗਾ ਕਿ ਗੁਰੂ ਜੀ ਨੇ ਉਸ ਨੂੰ ਬਿਆਸ ਦੇ ਯੁੱਧ ਸਮੇਂ ਕਿਉਂ ਨਾ ਬੁਲਾਇਆ। ਪੈਂਦਾ ਖ਼ਾਂ ਦੇ ਪਰਿਵਾਰ ਦੇ ਅੰਮ੍ਰਿਤਸਰ ਪਹੁੰਚਣ ਤੇ ਉਹਦੇ ਘਰ ਇੱਕ ਲੜਕੀ ਨੇ ਜਨਮ ਲਿਆ। ਉਹਦੇ ਪਰਿਵਾਰ ਨੇ ਲੜਕੀ ਦਾ ਜਨਮ ਲੈਣਾ ਚੰਗਾ ਨਾ ਸਮਝਿਆ। ਗੁਰੂ ਦੀ ਪੈਂਦਾ ਖ਼ਾਂ ਦਾ ਗਿਲਾ ਸੁਣਕੇ ਹੱਸੇ ਤੇ ਕਿਹਾ ਕਿ ਰੱਬ ਨੇ ਉਸ ਨੂੰ ਭੇਜਿਆ ਹੈ ਤੇ ਪੈਂਦਾ ਖ਼ਾਂ ਵੀ ਉਸ ਨਾਲ ਪਿਆਰ ਕਰੇਗਾ। ਭਾਈ ਜੇਠਾ ਨੇ ਪੁੱਛਿਆ ਕਿ ਗੁਰੂ ਜੀ ਆਪ ਦੇ ਹੱਸਣ ਦਾ ਕੀ ਕਾਰਨ ਸੀ ? ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਇਹ ਬੱਚਾ ਪੁਆੜੇ ਦੀ ਜੜ ਹੋਵੇਗਾ। ਉਹਦੇ ਕਾਰਨ ਇੱਕ ਵੱਡਾ ਯੁੱਧ ਹੋਵੇਗਾ ਜਿਸ ਵਿੱਚ ਬਹੁਤ ਸਾਰੇ ਮੁਸਲਮਾਨ ਮਾਰੇ ਜਾਣਗੇ। ਇਹ ਵਾਹਿਗੁਰੂ ਦੀ ਰਜ਼ਾ ਹੈ।"

# ਕਾਂਡ—13

ਗੁਰਦਿੱਤਾ ਦੀ ਪਤਨੀ ਜਿਸ ਸਮੇਂ ਗਰਭਵਤੀ ਹੋ ਗਈ ਤਾਂ ਉਹਦੀ ਮਾਤਾ ਦਾਮੋਦਰੀ ਨੇ ਬੜੀ ਖ਼ੁਸ਼ੀ ਮਨਾਈ। ਗੁਰੂ ਜੀ ਨੇ ਗੁਰਦਿੱਤਾ ਨੂੰ ਆਗਿਆ ਕੀਤੀ ਕਿ ਉਹ ਆਪਣੀ ਪਤਨੀ ਨਾਲ ਜਾਕੇ ਕਰਤਾਰਪੁਰ ਵਿਸਾਖੀ ਦਾ ਤਿਉਹਾਰ ਮਨਾਵੇ ਤੇ ਧਰਮ ਦੇ ਪਰਚਾਰਕ ਦਾ ਸਥਾਨ ਗ੍ਰਹਿਣ ਕਰੇ । ਉੱਥੇ ਰਹਿੰਦਿਆਂ ਹੀ ਉਹਦੇ ਘਰ ਪੁੱਤਰ ਪੈਦਾ ਹੋਇਆ। ਜਦੋਂ ਅੰਮ੍ਰਿਤਸਰ ਵਿੱਚ ਗੁਰੂ ਜੀ ਨੇ ਇਹ ਖੁਸ਼ਖ਼ਬਰੀ ਸੁਣੀ ਤਾਂ ਉਹਨਾਂ ਕਿਹਾ ਕਿ ਗੁਰਦਿੱਤਾ ਦਾ ਲੜਕਾ ਦੂਸਰਾ ਪ੍ਰਿਥੀਆ ਹੋਵੇਗਾ। ਨਾਲ ਹੀ ਉਹਨਾਂ ਨੇ ਗੁਰਦਿੱਤਾ ਤੇ ਉਹਦੇ ਪਰਿਵਾਰ ਨੂੰ ਅੰਮ੍ਰਿਤਸਰ ਬੁਲਾ ਲਿਆ। ਅੰਮ੍ਰਿਤਸਰ ਪਹੁੰਚਣ ਤੇ ਗੁਰੂ ਜੀ ਨੇ ਬਾਲਕ ਦੇ ਕਮੀਜ਼ ਪਹਿਨਾਇਆ ਤੇ ਉਹਦਾ ਨਾਮ ਧੀਰਮੱਲ ਰੱਖਿਆ।

**ਮਾਤਾ ਸੁਲੱਖਣੀ ਦਾ ਪ੍ਰਸੰਗ**—ਇੱਕ ਦਿਨ ਗੁਰੂ ਜੀ ਸ਼ਿਕਾਰ ਖੇਡਣ ਗਏ ਤੇ ਇੱਕ ਇਸਤਰੀ ਨੂੰ ਇੱਕ ਪੇਂਡੂ ਛੰਦ ਗਾਉਂਦਿਆਂ ਸੁਣਿਆ :

*ਸੁਣ ਕਾਲੀ ਦਾੜੀਐ, ਬੀਬੀ ਪੱਗੇ।*
*ਨਾ ਮੇਰਾ ਸੁਲੱਖਣੀ ਰਹਿੰਦੀ ਵਿੱਚ ਚੱਬੇ।*
*ਇੱਕ ਅਰਜ਼ ਕਰਾਂ ਮੈਂ ਤੇਰੇ ਅੱਗੇ।*
*ਮੇਰੀ ਭਰਦੇ ਝੋਲੀ, ਕੋਈ ਫਲ ਲੱਗੇ।*

ਚੱਬਾ ਅੰਮ੍ਰਿਤਸਰ ਤੋਂ ਚਾਰ ਮੀਲ ਦੂਰ ਤਰਨਤਾਰਨ ਵੱਲ ਜਾਂਦੀ ਸੜਕ ਤੇ ਸੰਗਰਾਣਾ ਨੇੜੇ ਇੱਕ ਪਿੰਡ ਹੈ। ਸੰਗਰਾਣਾ ਉਹ ਅਸਥਾਨ ਹੈ ਜਿੱਥੇ ਗੁਰੂ ਜੀ ਦੇ ਸਿੱਖ ਸ਼ਾਹੀ ਸੈਨਾ ਨਾਲ ਲੜਦੇ ਸ਼ਹੀਦ ਹੋਏ ਸਨ। ਉਹ ਇਸਤਰੀ ਇੱਕ ਜੱਟ ਕਿਸਾਨ ਦੀ ਪਤਨੀ ਸੀ। ਉਹ ਉਧਰ ਗੁਰੂ ਜੀ ਪਾਸ ਇਹ ਬੇਨਤੀ ਲੈਕੇ ਆਈ ਸੀ ਕਿ ਗੁਰੂ ਜੀ ਉਹਦੇ ਘਰ ਪੁੱਤਰ ਹੋਣ ਦਾ ਵਰ ਦੇਣ। ਗੁਰੂ ਜੀ ਨੇ ਅਰਦਾਸ ਕੀਤੀ ਤੇ ਉਹਦੇ ਘਰ ਸੱਤ ਪੁੱਤਰ ਹੋਏ। ਇੱਕ ਭੱਟ ਨੇ ਇਸ ਘਟਨਾ ਦਾ ਇੰਝ ਵੇਰਵਾ ਦਿੱਤਾ ਹੈ :

"ਜਦੋਂ ਗੁਰੂ ਜੀ ਉੱਥੇ ਘੁੰਮ ਰਹੇ ਸਨ ਤਾਂ ਇੱਕ ਇਸਤਰੀ ਪੁੱਤਰ ਲਈ ਵਰ ਮੰਗਣ ਆਈ। ਉਸਨੇ ਕਿਹਾ, 'ਤੇਰੇ ਭਾਗਾਂ ਵਿੱਚ ਪੁੱਤਰ ਨਹੀਂ ਹੈ।' ਇਹ ਸੁਣਕੇ ਉਹ ਨਿਰਾਸ਼ ਹੋ ਗਈ। ਫਿਰ ਗੁਰੂ ਜੀ ਨੇ ਉਹਦੇ ਮੱਥੇ ਤੇ ਇੱਕ ਦਾ ਅੱਖਰ ਪਾਉਣ ਲੱਗੇ। ਇੰਝ ਕਰਦਿਆਂ ਉਹਨਾਂ ਦਾ ਹੱਥ ਹਿਲ ਗਿਆ ਤੇ ਇੱਕ ਦੀ ਥਾਂ ਸੱਤ ਪੈ ਗਿਆ। ਉਹਦੇ ਸੱਤ ਪੁੱਤਰ ਹੋਏ। ਪ੍ਰਮਾਤਮਾ ਹੀ ਜਾਣੀ-ਜਾਣ ਹੈ। ਗੁਰੂ ਦੀ ਕ੍ਰਿਪਾ ਨਾਲ ਸੂਲੀ ਵੀ ਸੂਲ ਬਣ ਜਾਂਦੀ ਹੈ।"

ਇੱਕ ਹੋਰ ਮੌਕੇ ਗੁਰੂ ਜੀ ਜਦੋਂ ਅੰਮ੍ਰਿਤਸਰ ਤੋਂ 30 ਮੀਲ ਦੂਰ ਸ਼ਿਕਾਰ ਖੇਡਦੇ-ਖੇਡਦੇ ਚਲੇ ਗਏ ਤਾਂ ਉਹ ਸ੍ਰੀਚੰਦ ਦੇ ਇਕਾਂਤ-ਨਿਵਾਸ ਵਿੱਚ ਜਾ ਪੁਹੰਚੇ। ਸ੍ਰੀ ਚੰਦ ਨੇ ਉਹਨਾਂ ਨੂੰ ਕਿਹਾ ਕਿ ਉਸ ਨੂੰ ਆਪਣੇ ਇੱਕ ਪੁੱਤਰ ਨੂੰ ਆਪਣਾ ਉੱਤਰਾਧਿਕਾਰੀ ਬਣਾਉਣ ਦੀ ਆਗਿਆ ਦੇ ਦੇਣ। ਗੁਰੂ ਜੀ ਨੇ ਬੜੇ ਸੰਕੋਚ ਨਾਲ ਆਪਣੇ ਵੱਡੇ ਪੁੱਤਰ ਗੁਰਦਿੱਤਾ ਲਈ

ਹਾਂ ਕਰ ਦਿੱਤੀ ਜੋ ਉਹਨਾਂ ਨਾਲ ਹੀ ਸ਼ਿਕਾਰ ਤੇ ਗਿਆ ਹੋਇਆ ਸੀ। ਸ੍ਰੀ ਚੰਦ ਨੇ ਉਸ ਨੂੰ ਆਪਣਾ ਵਾਰਿਸ ਤੇ ਉੱਤਰਾਧਿਕਾਰੀ ਬਣਾ ਲੈਣ ਦੇ ਚਿੰਨ੍ਹ ਵਜੋਂ ਉਸ ਨੂੰ ਸੇਲ੍ਹੀ-ਟੋਪੀ ਪਹਿਨਾ ਦਿੱਤੀ ਤੇ ਉਹਦੇ ਗਲ੍ਹ ਵਿੱਚ ਪਦਮ ਦੀ ਮਾਲਾ ਪਾ ਦਿੱਤੀ।

**ਬਾਬਾ ਅਟੱਲ ਦੀ ਘਟਣਾ**—ਗੁਰੂ ਜੀ ਦਾ ਪੁੱਤਰ ਬਾਬਾ ਅਟੱਲ ਜੋ ਨਾਨਕੀ ਦੀ ਕੁਖੋਂ ਪੈਦਾ ਹੋਇਆ ਸੀ, ਸ਼ਹਿਰ ਵਿੱਚ ਆਪਣੇ ਹਾਣੀ ਬੱਚਿਆਂ ਨਾਲ ਖੇਡਦਾ ਆਪਣੀਆਂ ਗੱਲਾਂਬਾਤਾਂ ਰਾਹੀਂ ਉਪਦੇਸ਼ ਵੀ ਦਿਆ ਕਰਦਾ ਸੀ। ਭਾਵੇਂ ਉਹ ਹਾਸੇ ਵਿੱਚ ਹੀ ਕੁਝ ਕਹਿੰਦਾ, ਉਹਦਾ ਵੀ ਡੂੰਘਾ ਅਰਥ ਹੁੰਦਾ ਸੀ। ਸਭ ਉਸ ਨੂੰ ਇਤਨਾ ਪਿਆਰ ਕਰਦੇ ਸਨ ਕਿ ਕੋਈ ਵੀ ਉਹਦਾ ਕਿਹਾ ਨਹੀਂ ਮੋੜਦਾ ਸੀ। ਗੁਰੂ ਜੀ ਉਸ ਨੂੰ ਆਪਣੀ ਗੋਦੀ ਵਿੱਚ ਬਿਠਾ ਲੈਂਦੇ, ਪਿਆਰ ਕਰਦੇ ਤੇ ਕਹਿੰਦੇ : "ਆਪਣੀ ਸ਼ਕਤੀ ਦਾ ਪ੍ਰਗਟਾਵਾ ਨਾ ਕਰੋ; ਜੇ ਕਰਨਾ ਵੀ ਪਵੇ ਤਾਂ ਸੰਕੋਚ ਨਾਲ ਕਰੋ। ਇਸ ਨੂੰ ਐਂਵੇ ਨਾ ਨਸ਼ਟ ਕਰੋ।" ਬਾਬਾ ਅਟੱਲ ਕਿਹਾ ਕਰਦੇ, "ਸੱਚੇ ਪਾਤਿਸ਼ਾਹ, ਆਪਦਾ ਖ਼ਜ਼ਾਨਾ ਭਰਪੂਰ ਹੈ।"

ਅੰਮ੍ਰਿਤਸਰ ਵਿੱਚ ਇੱਕ ਗੁਰਮੁਖ ਨਾਮ ਦਾ ਸਿੱਖ ਰਹਿੰਦਾ ਸੀ, ਜਿਸਦਾ ਅੱਠ ਸਾਲਾਂ ਦਾ ਇੱਕੋ ਇੱਕ ਪੁੱਤਰ ਮੋਹਨ ਸੀ। ਉਹ ਤੇ ਬਾਬਾ ਅਟੱਲ ਗੇਂਦ ਬੱਲਾ ਖੇਡਿਆ ਕਰਦੇ ਸਨ। ਇੱਕ ਦਿਨ ਉਹ ਰਾਤ ਹੋਣ ਤੱਕ ਖੇਡਦੇ ਰਹੇ। ਬਾਬਾ ਅਟੱਲ ਜੇਤੂ ਰਹੇ ਤੇ ਇਹ ਫ਼ੈਸਲਾ ਹੋਇਆ ਕਿ ਮੋਹਨ ਆਪਣੀ ਮਿੱਤ ਸਵੇਰੇ ਦੇਵੇਗਾ। ਦੋਵੇਂ ਲੜਕੇ ਘਰੋ-ਘਰੀਂ ਚਲੇ ਗਏ। ਰਾਤ ਸਮੇਂ ਮੋਹਨ ਜੰਗਲ-ਪਾਣੀ ਜਾਣ ਲਈ ਉੱਠਿਆ ਤਾਂ ਉਸ ਨੂੰ ਹਨੇਰੇ ਵਿੱਚ ਕਾਲੇ ਨਾਗ ਨੇ ਡੰਗ ਮਾਰਿਆ। ਉਹਦੀਆਂ ਚੀਕਾਂ ਸੁਣਕੇ ਉਹਦੇ ਮਾਂ ਪਿਉ ਉੱਠੇ ਤੇ ਉਸ ਨੂੰ ਬੇਹੋਸ਼ ਵੇਖਿਆ। ਇੱਕ ਵੈਦ ਨੂੰ ਬੁਲਾਇਆ ਗਿਆ ਪਰ ਜ਼ਹਿਰ ਚੜ੍ਹ ਗਿਆ ਸੀ ਤੇ ਲੜਕਾ ਮਰ ਗਿਆ।

ਅਗਲੀ ਸਵੇਰ ਬਾਬਾ ਅਟੱਲ ਮੋਹਨ ਦੇ ਘਰ ਵੱਲ ਤੁਰ ਪਿਆ। ਰਾਹ 'ਚ ਉਹਨੇ ਰੋਣ ਕੁਰਲਾਉਣ ਦੀਆਂ ਆਵਾਜ਼ਾਂ ਸੁਣੀਆਂ। ਜਦੋਂ ਉਸ ਨੂੰ ਦੱਸਿਆ ਗਿਆ ਕਿ ਮੋਹਨ ਮਰ ਗਿਆ ਹੈ ਤਾਂ ਉਸ ਕਿਹਾ, "ਨਹੀਂ । ਉਹ ਮਰਿਆ ਨਹੀਂ, ਉਹ ਜ਼ਿੰਦਾ ਹੈ। ਆਓ, ਮੈਂ ਉਸ ਨੂੰ ਲਿਆਉਂਦਾ ਹਾਂ।" ਇਹ ਕਹਿਕੇ ਉਹ ਉਸ ਕਮਰੇ ਵਿੱਚ ਗਿਆ ਜਿੱਥੇ ਮੋਹਨ ਦੀ ਲੋਥ ਪਈ ਸੀ। ਉਸਨੇ ਆਪਣੇ ਬੱਲੇ ਨਾਲ ਉਸ ਨੂੰ ਛੂੰਹਦਿਆਂ ਕਿਹਾ, "ਮੋਹਨ ਉੱਠ ! ਵਾਹਿਗੁਰੂ ਆਖ ! ਅੱਖਾਂ ਖੋਹਲ। ਤੈਨੂੰ ਇਤਨੀ ਦੇਰ ਤੱਕ ਸੌਣਾ ਨਹੀਂ ਚਾਹੀਦਾ। ਉੱਠ ਤੇ ਮੇਰੀ ਵਾਰੀ ਦੇਹ।" ਇੰਝ ਕਾਰਨ ਤੇ ਹੀ, ਕਿਹਾ ਜਾਂਦਾ ਹੈ, ਕਿ ਸਾਢੇ ਚਾਰ ਘੰਟਿਆਂ ਦਾ ਮ੍ਰਿਤਕ ਮੋਹਨ ਇੰਝ ਉੱਠ ਖਲੋਇਆ ਜਿਵੇਂ ਨੀਂਦ ਤੋਂ ਜਾਗਿਆ ਹੋਵੇ। ਸਭ ਕੋਲ ਖੜ੍ਹਿਆਂ ਨੇ ਗੁਰੂ ਜੀ ਦੇ ਸਪੁੱਤਰ ਨੂੰ ਵਧਾਈ ਦਿੰਦਿਆਂ ਕਿਹਾ ਕਿ ਉਸਨੇ ਉਹ ਕੁਝ ਕਰ ਵਿਖਾਇਆ ਜੋ ਕੋਈ ਹੋਰ ਦੇਹਧਾਰੀ ਨਹੀਂ ਕਰ ਸਕਦਾ।

ਗੁਰੂ ਜੀ ਨੇ ਆਪਣੇ ਦਰਬਾਰ 'ਚ ਬੈਠਿਆਂ ਖੁਸ਼ੀਆਂ ਭਰੀ ਚਹਿਲ-ਪਹਿਲ ਬਾਰੇ ਸੁਣਿਆ। ਲੋਕ ਕਹਿ ਰਹੇ ਸਨ, "ਜੈਸਾ ਪਿਤਾ ਤੈਸਾ ਪੂਤ। ਇਹ ਤਾਂ ਕਰਾਮਾਤੀ ਸ਼ਕਤੀਆਂ ਦਾ ਖਜ਼ਾਨਾ ਹੈ।" ਪ੍ਰੰਤੂ ਗੁਰੂ ਜੀ ਇਸ ਨਾਲ ਬਿਲਕੁਲ ਖੁਸ਼ ਨ ਹੋਏ। ਉਹਨਾਂ ਕਿਹਾ, "ਬਾਬਾ ਅਟੱਲ ਦੀ ਆਪਣੀ ਸ਼ਕਤੀਆਂ ਖ਼ੈ ਕਰਨ ਦੀ ਆਦਤ ਜਿਹੀ ਹੀ ਬਣ ਗਈ ਹੈ। ਹੁਣ ਜਦੋਂ ਵੀ ਕਿਸੇ ਦਾ ਪੁੱਤਰ ਮਰ ਜਾਇਆ ਕਰੇਗਾ, ਉਹ ਸਾਡੇ ਦਰ ਤੇ ਲੈ ਆਇਆ ਕਰਨਗੇ। ਅਸੀਂ ਕਿਸ ਦਾ ਪੁੱਤਰ ਜੀਵਾਲਿਆ ਕਰਾਂਗੇ ਤੇ ਕਿਸ ਨੂੰ ਮਰ ਜਾਣ ਦਿਆਂਗੇ ?

ਰੱਬ ਕਿਸੇ ਵੀ ਆਦਮੀ ਦਾ ਲਿਹਾਜ਼ ਨਹੀਂ ਕਰਦਾ। ਆਦਮੀ ਨੂੰ ਚੰਗੇ ਮਾੜੇ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ ਤੇ ਰੱਬ ਦੇ ਬੰਦੇ ਉਹਦੀ ਰਜ਼ਾ ਦਾ ਹੀ ਪਾਲਣ ਕਰਦੇ ਹਨ।'

ਜਦੋਂ ਗੁਰੂ ਜੀ ਅਜੇ ਇਹ ਸ਼ਬਦ ਬੋਲ ਹੀ ਰਹੇ ਸਨ, ਤਾਂ ਬਾਬਾ ਅਟੱਲ ਮੋਹਨ ਦੇ ਘਰੋਂ ਆ ਗਿਆ। ਗੁਰੂ ਜੀ ਨੇ ਉਸ ਨੂੰ ਗੁੱਸੇ ਨਾਲ ਆਖਿਆ, "ਤੂੰ ਕਰਾਮਾਤਾਂ ਵਿਖਾ ਰਿਹਾ ਹੈਂ ਜਦੋਂ ਕਿ ਮੈਂ ਮਨੁੱਖਾਂ ਨੂੰ ਰੱਬ ਦੀ ਰਜ਼ਾ 'ਚ ਰਹਿਣ ਦਾ ਉਪਦੇਸ਼ ਦਿੰਦਾ ਹਾਂ।" ਬਾਬਾ ਅਟੱਲ ਨੇ ਅੱਗੋਂ ਕਿਹਾ, "ਸੱਚੇ ਪਾਤਸ਼ਾਹ, ਆਪ ਸਦੀਆਂ ਤੱਕ ਰਹੋ। ਮੈਂ ਸੱਚ ਖੰਡ ਨੂੰ ਜਾਂਦਾ ਹਾਂ।" ਇਹ ਕਹਿਕੇ ਉਹ ਸੰਗਤ ਵਿੱਚੋਂ ਚਲੇ ਗਏ। ਕਿਸੇ ਨੂੰ ਇਹ ਖ਼ਿਆਲ ਹੀ ਨਾ ਆਇਆ ਕਿ ਉਹ ਉਸ ਦੀ ਭਾਲ ਕਰੇ ਜਾਂ ਗੁਰੂ ਜੀ ਨੂੰ ਹੀ ਬੇਨਤੀ ਕਰੇ ਕਿ ਉਹ ਬਾਬਾ ਅਟੱਲ ਨੂੰ ਬਖ਼ਸ਼ ਦੇਣ। ਇਹ ਹੀ ਖਿਆਲ ਕੀਤਾ ਕਿ ਬਾਲਕ ਆਪਣੀ ਮਾਤਾ ਦੇ ਨਿਵਾਸ ਤੇ ਚਲਾ ਗਿਆ ਹੋਵੇਗਾ। ਉਹ ਅਸਲ ਵਿੱਚ ਅੰਮ੍ਰਿਤਸਰ ਸਰੋਵਰ ਵਿੱਚ ਇਸ਼ਨਾਨ ਕਰਨ ਚਲਾ ਗਿਆ ਸੀ। ਇਸ਼ਨਾਨ ਕਰਨ ਤੋਂ ਪਿਛੋਂ ਉਸਨੇ ਹਰਮੰਦਿਰ* ਦੀਆਂ ਚਾਰ ਪਰਕਰਮਾਂ ਕੀਤੀਆਂ ਤੇ ਫਿਰ ਉਥੋਂ ਜਾ 'ਕੌਲਸਰ' ਦੇ ਕਿਨਾਰੇ ਜਾਕੇ ਬੈਠ ਗਿਆ। ਆਪਣੇ ਬੱਲੇ ਤੇ ਠੋਡੀ ਰੱਖਕੇ ਤੇ ਸਿਰ ਝੁਕਾ ਮੰਦਿਰ ਵੱਲ ਅੱਖਾਂ ਕਰਕੇ ਉਸਨੇ ਜਪੁਜੀ ਦਾ ਪਾਠ ਕੀਤਾ। ਜਿਉਂ ਹੀ ਉਸਨੇ ਸਵੇਰ ਵੇਲੇ ਦਾ ਪਾਠ ਪੂਰਾ ਕਰ ਲਿਆ ਤਾਂ ਉਹਦੀ ਜੋਤ ਵਾਹਿਗੁਰੂ ਦੀ ਜੋਤ ਵਿੱਚ ਰਲ ਗਈ। ਉਹ ਦਿਨ ਸੰਮਤ 1685 ਦੀ ਅੱਸੂ ਵਦੀ ਦਸਵੀਂ ਦਾ ਸੀ ਤੇ ਉਸ ਸਮੇਂ ਉਹਦੀ ਉਮਰ 9 ਸਾਲ ਸੀ।

ਗੁਰੂ ਜੀ ਨੇ ਆਪਣੀਆਂ ਪਤਨੀਆਂ, ਬੱਚਿਆਂ ਤੇ ਸਿੱਖਾਂ ਨੂੰ ਬਾਬਾ ਅਟੱਲ ਦੇ ਚਲਾਣੇ ਤੇ ਰੋਂਦਿਆਂ ਕਰੁਲਾਂਦਿਆਂ ਵੇਖਕੇ ਕਿਹਾ, "ਇਹ ਸੰਸਾਰ ਨਾਸ਼ਮਾਨ ਹੈ। ਹਰ ਕੋਈ ਮੌਤ ਦਾ ਖਿਡਾਉਣਾ ਹੈ। ਇਹ ਰੋਂਦਿਆਂ ਨੂੰ ਹਸਾਉਂਦੀ ਹੈ ਤੇ ਹੱਸਦਿਆਂ ਨੂੰ ਰੁਆਉਂਦੀ ਹੈ ਤੇ ਹੋਰ ਵੀ ਜ਼ਿੰਦਗੀ ਵਿੱਚ ਤਬਦੀਲੀਆਂ ਕਰਦੀ ਹੈ। ਧੀਰਜ ਕਰੋ। ਬਾਬਾ ਅਟੱਲ ਨੇ ਅਮਰ ਪਦਵੀ ਪ੍ਰਾਪਤ ਕਰ ਲਈ ਹੈ ਤੇ ਸਦਾ ਹੀ ਉਹਦੀ ਪ੍ਰਸਿੱਧੀ ਰਹੇਗੀ। ਜਦੋਂ ਗੁਰੂ ਜੀ ਨੇ ਚੰਦਨ ਦੀ ਲੱਕੜੀ ਸਸਕਾਰ ਲਈ ਇੱਕ ਉਜਾੜ ਥਾਂ ਵਿੱਚ ਮੰਗਵਾਈ ਤਾਂ ਸਿੱਖਾਂ ਨੇ ਬੇਨਤੀ ਕੀਤੀ ਕਿ ਮ੍ਰਿਤਕ ਦੇਹ ਦਾ ਸਸਕਾਰ ਉਜਾੜ ਦੀ ਥਾਂ ਵੱਸੋਂ ਦੇ ਨੇੜੇ ਕੀਤਾ ਜਾਵੇ। ਗੁਰੂ ਨੇ ਕਿਹਾ, "ਸ਼ਹਿਰ ਬਹੁਤ ਵਧੇਗਾ ਤੇ ਇਹ ਥਾਂ ਵਿਚਾਲੇ ਆ ਜਾਵੇਗੀ। ਗੁਰੂ ਦੀ ਨਗਰੀ ਵਿੱਚ ਇਹ ਥਾਂ ਤਾਂ ਬਨਾਰਸ ਸ਼ਹਿਰ ਵਿਚਲੇ 'ਅੰਨਾਪੂਰਨਾ' ਵਾਂਗ ਹੋਵੇਗੀ ਜਿੱਥੇ ਸਭ ਯਾਤਰੀਆਂ ਨੂੰ ਰੱਜਵਾਂ ਭੋਜਨ ਮਿਲਦਾ ਹੈ। ਬਾਬਾ ਅਟੱਲ ਨੂੰ ਜੋਤੀ ਜੋਤ ਸਮਾਉਣ ਸਮੇਂ 'ਕੋਤਵਾਲ' ਕਿਹਾ ਗਿਆ ਜਿਸ ਦਾ ਭਾਵ ਸੀ ਕਿ ਉਹ ਨਗਰ ਦਾ ਪੁਲੀਸ ਅਫ਼ਸਰ ਹੈ ਜੋ ਸਦਾ ਨਗਰ-ਵਾਸੀਆਂ ਦੀ ਰੱਖਿਆ ਕਰਦਾ ਹੈ। ਗੁਰੂ ਜੀ ਨੇ ਕਿਹਾ, "ਉਹਦੀ ਯਾਦ ਵਿੱਚ ਜਿਸਨੇ ਨੌਂ ਸਾਲ ਦੀ ਉਮਰ ਵਿੱਚ ਸਰੀਰ ਤਿਆਗਿਆ, ਇੱਕ ਨੌਂ ਮੰਜ਼ਲਾ ਭਵਨ ਬਣਾਇਆ ਜਾਏਗਾ ਜੋ ਦੂਰ-ਦੂਰ ਤੋਂ ਦਿਖਾਈ ਦੇਵੇਗਾ।" ਬਾਬਾ ਅਟੱਲ ਦੇ ਗੁਣਾਂ ਤੇ

---

*ਮੈਕਾਲਿਫ ਨੇ (The Sikh Religion Vol. III & IV, P. 131) ਤੇ ਸਵਰਨ ਮੰਦਿਰ ਲਿਖਿਆ ਹੈ ਜਦੋਂ ਕਿ ਇਹ ਨਾਮ ਇਸ ਮੰਦਿਰ ਨੂੰ ਮਹਾਰਾਜਾ ਰਣਜੀਤ ਸਿੰਘ ਵੱਲੋਂ ਸੇਵਾ ਕਰਵਾਏ ਜਾਣ ਪਿੱਛੋਂ ਅੰਗਰੇਜ਼ਾਂ ਵਲੋਂ ਦਿੱਤਾ ਗਿਆ।

ਚਮਤਕਾਰਾਂ ਦੀ ਮਹਿਮਾ ਸਿੱਖਾਂ ਨੇ ਕਥਾ-ਕਹਾਣੀਆਂ ਤੇ ਗੀਤਾਂ ਵਿੱਚ ਖ਼ੂਬ ਗਾਈ ਹੈ। ਗੋਇੰਦਵਾਲ, ਖਡੂਰ, ਡਰੌਲੀ, ਕਰਤਾਰਪੁਰ ਤੇ ਹੋਰਨਾਂ ਥਾਵਾਂ ਤੋਂ ਬਹੁਤ ਸਾਰੇ ਰਿਸ਼ਤੇਦਾਰ ਤੇ ਸਨੇਹੀ ਗੁਰੂ ਜੀ ਪਾਸ ਉਹਨਾਂ ਦੇ ਪੁੱਤਰ ਦੇ ਚਲਾਣੇ ਤੇ ਅਫਸੋਸ ਪ੍ਰਗਟ ਕਰਨ ਲਈ ਆਏ। ਗੁਰੂ ਜੀ ਨੇ ਉਹਨਾਂ ਨੂੰ ਧੀਰਜ ਦੇਣ ਲਈ ਗੁਰੂ ਅਰਜਨ ਦੇਵ ਜੀ ਦਾ ਇਹ ਸ਼ਬਦ ਉਚਾਰਨ ਕੀਤਾ :

*ਜੈਸੇ ਕਿਰਸਾਣੁ ਬੋਵੈ ਕਿਰਸਾਨੀ॥ ਕਾਚੀ ਪਾਕੀ ਬਾਢਿ ਪਰਾਨੀ॥੧॥*
*ਜੋ ਜਨਮੈ ਸੋ ਜਾਨਹੁ ਮੂਆ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ॥੧॥ ਰਹਾਉ॥*
*ਦਿਨ ਤੇ ਸਰਪਰ ਪਉਸੀ ਰਾਤਿ॥ ਰੈਣਿ ਗਈ ਫਿਰਿ ਹੋਇ ਪਰਭਾਤਿ॥੨॥*
*ਮਾਇਆ ਮੋਹਿ ਸੋਇ ਰਹੇ ਅਭਾਗੇ॥ ਗੁਰ ਪ੍ਰਸਾਦਿ ਕੋ ਵਿਰਲਾ ਜਾਗੇ॥੩॥*
*ਕਹੁ ਨਾਨਕ ਗੁਣ ਗਾਈਅਹਿ ਨੀਤ॥ ਮੁਖ ਊਜਲ ਹੋਇ ਨਿਰਮਲ ਚੀਤ॥੪॥*

*(ਆਸਾ ਮਹਲਾ ੫, ਆਦਿ ਗ੍ਰੰਥ ਪੰ: ੩੭੫-੭੬)*

ਗੁਰੂ ਜੀ ਦੀ ਸਾਲੀ ਦੇ ਪਤੀ ਸਾਂਈ ਦਾਸ ਨੇ ਕਿਹਾ, "ਸਾਧਾਰਨ ਲੋਕ ਪੁੱਤਰ ਦੀ ਮੌਤ ਤੇ ਬਹੁਤ ਦੁੱਖੀ ਹੁੰਦੇ ਹਨ। ਪ੍ਰਭੂ ਦੇ ਸੰਤਾਂ ਦੀ ਇਸ ਸਮੇਂ ਕੈਸੀ ਦਸ਼ਾ ਹੁੰਦੀ ਹੈ ?" ਗੁਰੂ ਜੀ ਨੇ ਉਸ ਨੂੰ ਜ਼ਮੀਨ ਤੇ ਲਕੀਰਾਂ ਵਾਹੁਣ ਲਈ ਕਿਹਾ, ਤੇ ਫਿਰ ਉਹਨਾਂ ਨੂੰ ਮਿਟਾ ਦੇਣ ਲਈ ਆਖਿਆ। ਉਸਨੇ ਇਵੇਂ ਹੀ ਕੀਤਾ। ਗੁਰੂ ਜੀ ਨੇ ਫਿਰ ਉਸ ਨੂੰ ਪੁੱਛਿਆ, "ਤੁਹਾਨੂੰ ਇਹ ਲਕੀਰਾਂ ਵਾਹੁਣ ਸਮੇਂ ਕੋਈ ਖੁਸ਼ੀ ਨਹੀਂ ਹੋਈ ਸੀ ਤੇ ਨਾ ਹੀ ਮਿਟਾਉਣ ਸਮੇਂ ਅਫਸੋਸ ਹੋਇਆ।" ਸਾਂਈ ਦਾਸ ਨੇ ਉੱਤਰ ਦਿੰਦਿਆ ਕਿਹਾ, "ਨਹੀਂ।" ਤਾਂ ਗੁਰੂ ਜੀ ਨੇ ਉੱਤਰ 'ਚ ਕਿਹਾ, "ਪੁੱਤਰ ਦੇ ਚਲਾਣੇ ਤੇ ਪ੍ਰਭੂ ਭਗਤ ਵੀ ਇਵੇਂ ਹੀ ਕਰਦੇ ਹਨ।"

**ਸੂਰਜ ਮਲ ਦੀ ਮੰਗਣੀ**—ਇਸ ਸਮੇਂ ਕਰਤਾਰਪੁਰ ਦਾ ਵਾਸੀ ਪ੍ਰੇਮ ਚੰਦ ਨਾਮ ਦਾ ਸਿੱਖ ਗੁਰੂ ਜੀ ਦੇ ਤੀਸਰੇ ਪੁੱਤਰ ਸੂਰਜ ਮੱਲ ਲਈ ਆਪਣੀ ਲੜਕੀ ਦਾ ਸਾਕ ਲੈਕੇ ਆਇਆ।

**ਸਿੱਖ ਧਰਮ ਵਿੱਚ ਔਖਿਆਈਆਂ ਤੇ ਭਾਈ ਗੁਰਦਾਸ ਦੀ ਪਰਖ**—ਇੱਕ ਦਿਨ ਗੁਰੂ ਜੀ ਦੀ ਹਾਜ਼ਰੀ ਵਿੱਚ ਸਿੱਖ ਧਰਮ ਦੀਆਂ ਔਕੜਾਂ ਪ੍ਰਤੀ ਸਿੱਖਾਂ ਵਿੱਚ ਗੱਲਬਾਤ ਸ਼ੁਰੂ ਹੋ ਗਈ। ਭਾਈ ਗੁਰਦਾਸ ਨੇ ਅਸਲੀਅਤ ਤਾਂ ਪ੍ਰਵਾਨ ਕਰ ਲਈ ਪਰ ਨਾਲ ਇਹ ਵੀ ਕਿਹਾ ਕਿ ਸਿੱਖ ਨੂੰ ਸਿਦਕ ਰੱਖਣਾ ਚਾਹੀਦਾ ਹੈ। ਫਿਰ ਉਸਨੇ ਆਪਣੀ 35ਵੀਂ ਵਾਰ ਦੀ ਵੀਹਵੀਂ ਪਉੜੀ ਦਾ ਉਚਾਰਨ ਕੀਤਾ :

*ਜੇ ਮਾਂ ਹੋਵੈ ਜਾਰਨੀ ਕਿਉਂ ਪੁਤੁ ਪਤਾਰੇ।*
*ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ॥*
*ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੈ ਨਾਰੇ।*
*ਅਮਰੁ ਚਲਾਵੈ ਚੰਮ ਦੇ ਚਾਕਰ ਵੇਚਾਰੇ।*
*ਜੇ ਮਦੁ ਪੀਤਾ ਬਾਮਣੀ ਲੋਇ ਲੁਝਣਿ ਸਾਰੇ।*
*ਜੇ ਗੁਰ ਸਾਂਗਿ ਵਰਤ ਦਾ ਸਿਖ ਸਿਦਕੁ ਨ ਹਾਰੇ।*

ਗੁਰੂ ਜੀ ਭਾਈ ਗੁਰਦਾਸ ਦੀ ਆਖ਼ਰੀ ਪੰਕਤੀ ਤੇ ਨਾਖੁਸ਼ ਹੋਏ ਤੇ ਸੋਚਿਆ ਕਿ ਉਹ ਗੁਰਦਾਸ ਨੂੰ ਨਿਮ੍ਰਤਾ ਸਿਖਾਉਣ ਲਈ ਕੁਝ ਕਰਨਗੇ। ਉਸ ਵਕਤ ਗੁਰੂ ਜੀ ਨੂੰ ਦੋ

ਘੋੜਿਆਂ ਦੀ ਜ਼ਰੂਰਤ ਸੀ ਤੇ ਉਹਨਾਂ ਨੂੰ ਦੱਸਿਆ ਗਿਆ ਕਿ ਉਹਨਾਂ ਦੇ ਯੋਗ ਕਾਬਲ 'ਚੋਂ ਹੀ ਘੋੜੇ ਮਿਲ ਸਕਦੇ ਹਨ। ਉਹਨਾਂ ਨੇ ਭਾਈ ਗੁਰਦਾਸ ਨੂੰ ਪੈਸੇ ਦੇਕੇ ਘੋੜੇ ਖ਼ਰੀਦਣ ਲਈ ਕਾਬਲ ਵੱਲ ਭੇਜ ਦਿੱਤਾ। ਘੋੜਿਆਂ ਦੀ ਖਰੀਦਦਾਰੀ ਗੁਰੂ ਜੀ ਦੀ ਪਰਵਾਨਗੀ ਲੈਕੇ ਕੀਤੀ ਜਾਣੀ ਸੀ। ਗੁਰਦਾਸ ਨੇ ਦੋ ਘੋੜੇ ਪੰਜਾਹ ਹਜ਼ਾਰ ਪ੍ਰਤੀ ਘੋੜੇ ਦੇ ਹਿਸਾਬ ਨਾਲ ਖ਼ਰੀਦ ਲਏ ਤੇ ਗੁਰੂ ਜੀ ਦੀ ਸਵਾਰੀ ਲਈ ਭੇਜ ਦਿੱਤੇ। ਗੁਰੂ ਜੀ ਨੇ ਘੋੜਿਆਂ ਦੀ ਖ਼ਰੀਦ ਬਾਰੇ ਸਹਿਮਤੀ ਦੇ ਦਿੱਤੀ ਤੇ ਲਿਖ ਭੇਜਿਆ ਕਿ ਉਹ ਮੁੱਲ ਤਾਰ ਦੇਵੇ ਤੇ ਝੱਟਪੱਟ ਅੰਮ੍ਰਿਤਸਰ ਆ ਜਾਵੇ।

ਜਦੋਂ ਘੋੜਿਆਂ ਦਾ ਮਾਲਕ ਹਿਸਾਬ ਚੁਕਤਾ ਕਰਨ ਲਈ ਗੁਰਦਾਸ ਕੋਲ ਪਹੁੰਚਿਆ ਤਾਂ ਉਸਨੇ ਉਸ ਨੂੰ ਤੰਬੂ ਦੇ ਬਾਹਰ ਬਿਠਾ ਦਿੱਤਾ ਤੇ ਆਪ ਅੰਦਰ ਰੁਪਏ ਪੈਸੇ ਗਿਣਨ ਲੱਗਾ। ਘੋੜਿਆਂ ਦੀਆਂ ਖੁਰਜੀਆਂ ਖੋਹਲੀਆਂ ਤਾਂ ਉਸ ਨੂੰ ਜਾਪਿਆ ਕਿ ਉਸ ਵਿੱਚ ਪੈਸੇ ਨਹੀਂ ਸਗੋਂ ਠੀਕਰੀਆਂ ਹਨ। ਜਦੋਂ ਉਹ ਕਾਫ਼ੀ ਸਮਾਂ ਤੰਬੂ 'ਚੋਂ ਬਾਹਰ ਨਾ ਆਇਆ ਤਾਂ ਘੋੜਿਆ ਦਾ ਵਪਾਰੀ ਦੇਰੀ ਦਾ ਕਾਰਨ ਜਾਣਨ ਲਈ ਅੰਦਰ ਗਿਆ। ਉਸ ਨੂੰ ਪਤਾ ਲੱਗਿਆ ਕਿ ਗੁਰਦਾਸ ਤੰਬੂ ਦੇ ਪਿਛਲੇ ਪਾਸਿਓਂ ਤੰਬੂ ਫਾੜ ਕੇ ਨਿਕਲ ਗਿਆ ਹੈ ਤੇ ਖੁਰਜੀਆਂ ਉੱਥੇ ਹੀ ਸੁੱਟ ਗਿਆ ਹੈ ਜੋ ਵਪਾਰੀ ਨੂੰ ਰੁਪਈਆਂ ਨਾਲ ਭਰੀਆਂ ਜਾਪੀਆਂ। ਜੋ ਸਿੱਖ ਗੁਰ ਗੁਰਦਾਸ ਨਾਲ ਆਏ ਸਨ, ਉਹਨਾਂ ਨੇ ਵਪਾਰੀ ਨੂੰ ਪੂਰੀ ਰਕਮ ਤਾਰ ਦਿੱਤੀ ਤੇ ਬਚਦੀ ਵਾਧੂ ਰਕਮ ਲੈਕੇ ਅੰਮ੍ਰਿਤਸਰ ਆ ਗਏ ਤੇ ਗੁਰੂ ਜੀ ਨੂੰ ਭਾਈ ਗੁਰਦਾਸ ਦੇ ਗਾਇਬ ਹੋ ਜਾਣ ਦੀ ਇਤਲਾਹ ਦੇ ਦਿੱਤੀ।

ਗੁਰਦਾਸ ਗੁਰੂ ਜੀ ਕੋਲ ਜਾਣ ਤੋਂ ਡਰ ਗਿਆ ਤੇ ਉਸ ਨੇ ਬਨਾਰਸ ਜਾਕੇ ਪਨਾਹ ਲੈ ਲਈ ਜਿੱਥੇ ਲੰਮੇ ਰਸਤੇ ਰਾਹੀਂ ਕਈ ਔਕੜਾਂ ਮਗਰੋਂ ਪਹੁੰਚਿਆ। ਉੱਥੇ ਰਹਿੰਦੇ ਸਿੱਖਾਂ ਨੇ ਉਹਦੇ ਸਾਹਿਤਕਾਰ ਹੋਣ ਕਾਰਨ ਤੇ ਗੁਰੂ ਜੀ ਦਾ ਸਿੱਖ ਹੋਣ ਕਾਰਨ ਉਹਦਾ ਬੜੇ ਪਿਆਰ-ਸਤਿਕਾਰ ਨਾਲ ਸੁਆਗਤ ਕੀਤਾ। ਸ਼ਹਿਰ ਦੇ ਰਾਜੇ ਨੇ ਵੀ ਸਿੱਖਾਂ ਤੋਂ ਸੁਣ ਲਿਆ ਸੀ ਕਿ ਉਹਨਾਂ ਦੀ ਜਥੇਬੰਦੀ ਦਾ ਬੜਾ ਪ੍ਰਸਿੱਧ ਵਿਅਕਤੀ ਆਇਆ ਹੈ, ਇਸ ਲਈ ਉਹ ਵੀ ਉਸਦੇ ਸਤਿਕਾਰ ਲਈ ਪਹੁੰਚਿਆ।

ਰਾਜਾ ਕਈ ਵਾਰ ਭਾਈ ਗੁਰਦਾਸ ਨੂੰ ਬੁਲਾਕੇ ਉਸ ਤੋਂ ਗੁਰੂ ਸਾਹਿਬਵਾਨ ਦੀ ਬਾਣੀ ਦੀ ਵਿਆਖਿਆ ਸੁਣਦਾ। ਇੱਕ ਵਾਰ ਅਨੇਕਾਂ ਪੰਡਤ ਤੇ ਸਨਿਆਸੀ ਕਹਿਣ ਲੱਗੇ, "ਬਨਾਰਸ ਸ਼ਿਵ ਦੀ ਨਗਰੀ ਹੈ, ਤੇ ਉਹ ਆਪਣੇ ਭਗਤਾਂ ਨੂੰ ਮੁਕਤੀ ਬਖ਼ਸ਼ਦਾ ਹੈ। ਇਸ ਕਰਕੇ ਉਹ ਵੀ ਗੁਰੂ-ਸਿੱਖਿਆ ਦਾ ਤਿਆਗ ਕਰਕੇ ਸਿੱਖ ਭਗਤ ਬਣੇ। ਤੈਨੂੰ ਗੁਰੂ ਤੋਂ ਕੀ ਮਿਲ ਜਾਣਾ ਹੈ ?" ਭਾਈ ਗੁਰਦਾਸ ਨੇ ਉੱਤਰ ਦਿੱਤਾ, "ਜਿਸ ਤਰ੍ਹਾਂ ਪਤੀਵਰਤਾ ਇਸਤਰੀ ਆਪਣੇ ਪਤੀ ਨੂੰ ਛੱਡਕੇ ਕਿਸੇ ਹੋਰ ਆਦਮੀ ਕੋਲ ਨਹੀਂ ਜਾਂਦੀ ਤਿਵੇਂ ਹੀ ਮੈਂ ਗੁਰੂ ਨੂੰ ਛੱਡਕੇ ਹਿੰਦੂ ਦੇਵਤੇ ਦੀ ਪੂਜਾ ਨਹੀਂ ਕਰ ਸਕਦਾ। ਜਿਹੜਾ ਬਛੜਾ ਆਪਣੀ ਮਾਂ ਨੂੰ ਛੱਡਕੇ ਦੂਸਰੀ ਗਊ ਦਾ ਦੁੱਧ ਚੁੰਘਦਾ ਹੈ, ਉਸ ਨੂੰ ਛੜਾਂ ਹੀ ਪੈਂਦੀਆਂ ਹਨ। ਜੇ ਹੰਸ ਮਾਨਸਰੋਵਰ ਛੱਡ ਦੇਵੇ ਤਾਂ ਉਸ ਨੂੰ ਭੋਜਨ ਲਈ ਮੋਤੀ ਕਿਥੋਂ ਮਿਲਣਗੇ ? ਜੇ ਕੋਈ ਵਿਅਕਤੀ ਬਾਦਸ਼ਾਹ ਨੂੰ ਛੱਡਕੇ ਉਸ ਅਧੀਨ ਪਰਜਾ ਦਾ ਸੇਵਕ ਬਣੇ ਤਾਂ ਉਸ ਨੂੰ ਆਪਣੀ ਹਾਲਤ ਉਲਟ ਜਾਪੇਗੀ। ਇਸ ਲਈ ਗੁਰਸਿੱਖ ਪ੍ਰਮਾਤਮਾ ਨੂੰ ਛੱਡਕੇ ਆਪਣੀ ਇੱਜ਼ਤ ਦੇਵੀ ਦੇਵਤਿਆਂ ਦੀ ਪੂਜਾ ਕਰਕੇ ਜਾਂ ਪ੍ਰਮਾਤਮਾ ਦੀ ਰਚਨਾ ਦੀ ਪੂਜਾ ਕਰਕੇ ਬਚਾ ਨਹੀਂ ਸਕਦੇ।

ਪੰਡਤਾਂ ਨੇ ਫਿਰ ਕਿਹਾ, "ਸੰਸਕ੍ਰਿਤ ਸਾਹਿਤ ਵਿੱਚ ਪ੍ਰਮਾਤਮਾ ਨੂੰ ਸ਼ਿਵ ਗੋਬਿੰਦ ਤੇ ਰਾਮ ਦੇ ਨਾਮ ਦਿੱਤੇ ਗਏ ਹਨ। ਫਿਰ ਗੁਰੂ ਨਾਨਕ ਨੇ ਵਾਹਿਗੁਰੂ ਕਹਿਣ ਦੀ ਰੀਤ ਕਿਉਂ ਤੋਰੀ ਤੇ ਇਹਨਾਂ ਸ਼ਬਦਾਂ ਦਾ ਕੀ ਭਾਵ ਹੈ ?" ਗੁਰਦਾਸ ਨੇ ਉੱਤਰ ਦਿੱਤਾ, "ਵਾਹਿਗੁਰੂ ਦਾ ਨਾਮ ਸਰਵੋਤਮ ਹੈ। ਵਾਹ ਦਾ ਅਰਥ ਹੈ ਵਧਾਈਆਂ, ਤੇ ਗੁਰੂ ਦਾ ਭਾਵ ਹੈ ਮਹਾਨ। ਦੋਹਾਂ ਸ਼ਬਦਾਂ ਨੂੰ ਮਿਲਾਕੇ ਅਰਥ ਬਣਦਾ ਹੈ ਮਹਾਨ ਪਰਮਾਤਮਾ ਦੀ ਜੈ ਜਾਂ ਪਰਮਾਤਮਾ ਨੂੰ ਵਧਾਈ। ਇਸਦਾ ਇਹ ਭਾਵ ਹੈ ਕਿ ਪ੍ਰਮਾਤਮਾ ਅਸਚਰਜ ਤੇ ਅਨੂਠਾ ਹੈ ਤੇ ਉਹਦਾ ਗਿਆਨ ਮਨੁੱਖੀ ਸਮਝ ਤੋਂ ਪਰੇ ਹੈ । ਪੰਡਤਾਂ ਨੇ ਲੋਕ-ਭਾਸ਼ਾ ਦੇ ਗੁਣਾਂ ਦੀ ਚਰਚਾ ਕੀਤੀ। ਉਹਨਾਂ ਕਿਹਾ ਕਿ ਸੰਸਕ੍ਰਿਤ ਲਿਖਤੀ ਭਾਸ਼ਾ ਹੈ ਤੇ ਇਹ ਦੇਵਤਿਆਂ ਦੀ ਭਾਸ਼ਾ ਹੈ ਪ੍ਰੰਤੂ ਹਿੰਦੀ ਆਮ ਬੋਲਚਾਲ ਦੀ ਭਾਸ਼ਾ ਹੋਣ ਕਰਕੇ ਮਨੁੱਖਾਂ ਦੀ ਭਾਸ਼ਾ ਹੈ। ਗੁਰਦਾਸ ਨੇ ਉੱਤਰ ਦਿੱਤਾ, "ਗੁਰੂ ਜੀ ਨੇ ਆਮ ਬੋਲਚਾਲ ਦੀ ਭਾਸ਼ਾ ਵਰਤੀ ਹੈ ਤਾਂ ਹੀ ਉਹ ਆਮ ਆਦਮੀ ਤੱਕ ਆਪਣੇ ਵਿਚਾਰਾਂ ਦਾ ਸੰਚਾਰ ਕਰ ਸਕੇ। ਸੰਸਕ੍ਰਿਤ ਤਾਂ ਕੇਵਲ ਪੰਡਤਾਂ ਦੀ ਭਾਸ਼ਾ ਹੈ। ਬੋਲਚਾਲ ਦੀ ਭਾਸ਼ਾ ਸੰਸਕ੍ਰਿਤ ਤੋਂ ਪਹਿਲਾਂ ਵੀ ਸੀ ਤੇ ਮਗਰੋਂ ਵੀ ਰਹੇਗੀ। ਸੰਸਕ੍ਰਿਤ ਦੀ ਅਵਸਥਾ ਤਾਂ ਵਿਚਕਾਰਲੀ ਹੈ। ਜਦੋਂ ਕ੍ਰਿਸ਼ਨ ਨੇ ਅਰਜਨ ਨੂੰ ਸਿੱਖਿਆ ਦਿੱਤੀ ਤਾਂ ਉਦੋਂ ਇਹ ਪ੍ਰਚਲਤ ਭਾਸ਼ਾ ਸੀ। ਜਦੋਂ ਵੀ ਕੋਈ ਸੰਸਕ੍ਰਿਤ ਦਾ ਸਲੋਕ ਪੜ੍ਹਦਾ ਹੈ ਜਾਂ ਸੰਸਕ੍ਰਿਤ ਦਾ ਉਪਦੇਸ਼ ਪ੍ਰਚਾਰਦਾ ਹੈ, ਤਾਂ ਉਸ ਨੂੰ ਆਮ ਬੋਲਚਾਲ ਦੀ ਭਾਸ਼ਾ ਵਿੱਚ ਅਰਥਾਂ ਦੀ ਵਿਆਖਿਆ ਕਰਨੀ ਪੈਂਦੀ ਹੈ। ਸਰੀਰਕ ਹੋਂਦ ਰਾਹੀਂ ਹੀ ਬੋਲਿਆ ਜਾ ਸਕਦਾ ਹੈ। ਪਰਮਾਤਮਾ ਦਾ ਕੋਈ ਸਰੀਰ ਨਹੀਂ, ਇਸ ਲਈ ਉਹ ਕੋਈ ਭਾਸ਼ਾ ਨਹੀਂ ਬੋਲਦਾ, ਨਾ ਹੀ ਉਸਨੇ ਸੰਸਕ੍ਰਿਤ ਦੀ ਰਚਨਾ ਕੀਤੀ। ਇਹ ਭਾਸ਼ਾ ਕੇਵਲ ਪੁਸਤਕਾਂ ਵਿੱਚ ਹੀ ਮਿਲਦੀ ਹੈ। ਇਸ ਲਈ ਇਹ ਮੁਰਦਾ ਭਾਸ਼ਾ ਹੈ। ਇਹ ਇੱਕ ਅਜਿਹਾ ਦਰੱਖ਼ਤ ਹੈ ਜਿਸ ਨੂੰ ਕੋਈ ਫਲ ਨਹੀਂ ਲੱਗਦਾ। ਬੋਲ-ਚਾਲ ਦੀ ਭਾਸ਼ਾ, ਇਸਦੇ ਉਲਟ, ਅਜਿਹਾ ਦਰਖ਼ਤ ਹੈ ਜਿਸ ਦੀਆਂ ਫਲ ਦੇਣ ਵਾਲੀਆਂ ਟਹਿਣੀਆਂ ਹਨ। ਗੁਰੂ ਜੀ ਨੇ ਵਿਚਾਰ ਕੀਤੀ ਕਿ ਮਨੁੱਖੀ ਜੀਵਨ ਅਲਪ-ਕਾਲੀਨ ਹੈ, ਇਸ ਲਈ ਉਹਨਾਂ ਨੇ ਗ੍ਰੰਥ ਸਾਹਿਬ ਦੀ ਆਸਾਨ ਭਾਸ਼ਾ 'ਚ ਰਚਨਾ ਕੀਤੀ। ਸੰਸਕ੍ਰਿਤ ਇਤਨੀ ਔਖੀ ਹੈ ਕਿ ਇਹਦਾ ਗਿਆਨ ਪ੍ਰਾਪਤ ਕਰਨ ਲਈ ਸਾਰੀ ਉਮਰ ਲੇਖੇ ਲਾਉਣੀ ਪੈਂਦੀ ਹੈ। ਇਸੇ ਲਈ ਅਸੀਂ ਆਮ ਬੋਲਚਾਲ ਦੀ ਭਾਸ਼ਾ ਦੀ ਵਰਤੋਂ ਕਰਦੇ ਹਾਂ ਤਾਂ ਜੋ ਬੱਚੇ ਤੇ ਇਸਤਰੀਆਂ ਇਹ ਪੜ੍ਹ ਸਕਣ ਤੇ ਸਮਝ ਸਕਣ। ਇਹੋ ਕਾਰਨ ਹੈ ਕਿ ਗੁਰੂ ਜੀ ਨੇ ਦੈਵੀ ਸਿੱਖਿਆ ਦੇਣ ਲਈ ਬੋਲਚਾਲ ਦੀ ਭਾਸ਼ਾ ਨੂੰ ਵਾਹਣ ਬਣਾਇਆ। ਇਸ ਨੂੰ ਕੋਈ ਵੀ ਵਿਅਕਤੀ ਬਿਨਾਂ ਜਾਤ-ਪਾਤ ਦੇ ਵਿਤਕਰੇ ਦੀ ਪੜ੍ਹ ਸਕਦਾ ਹੈ। ਇਹ ਸੰਸਕ੍ਰਿਤ ਵਾਂਗ ਨਹੀਂ ਜਿਸਦਾ ਗਿਆਨ ਤੁਸੀਂ ਇਸ ਤਰ੍ਹਾਂ ਤੇ ਨੀਵੀਂ ਜਾਤੀਆਂ ਲਈ ਵਰਜਿਤ ਕੀਤਾ ਹੋਇਆ ਹੈ। ਕਿਹਾ ਜਾਂਦਾ ਹੈ ਕਿ ਬਨਾਰਸ ਦੇ ਪੰਡਤਾਂ ਤੇ ਸੰਨਿਆਸੀਆਂ ਨੇ ਉਹਦੀਆਂ ਵਜ਼ਨੀ ਦਲੀਲਾਂ ਨੂੰ ਸਵੀਕਾਰ ਕਰ ਲਿਆ ਤੇ ਆਪਣੀ ਹਾਰ ਮੰਨ ਲਈ। ਦੋ ਮਹੀਨੇ ਉੱਥੇ ਰੁੱਕਣ ਪਿੱਛੋਂ ਗੁਰਦਾਸ ਨੇ ਗੁਰੂ ਜੀ ਕੋਲ ਮੁੜਨ ਤੇ ਉਹਨਾਂ ਗੁੱਸਿ ਨੂੰ ਝੱਲਣ ਦਾ ਮਨ ਬਣਾ ਲਿਆ।

ਗੁਰਦਾਸ ਨੇ ਗੁਰੂ ਜੀ ਨੂੰ ਲਿਖਿਆ ਕਿ ਜਵੇਂ ਕਿੱਲੇ ਬੱਝਾ ਬਛੜਾ ਮਾਂ ਲਈ ਰੰਭਦਾ ਹੈ, ਜਿਵੇਂ ਮਜ਼ਦੂਰ ਘਰ ਮੁੜਨਾ ਚਾਹੁੰਦਾ ਹੈ ਪ੍ਰੰਤੂ ਦੂਜੇ ਦੀ ਖ਼ਾਤਰ ਕੰਮ ਕਰਨ ਲਈ ਮਜਬੂਰ ਹੁੰਦਾ ਹੈ ਤੇ ਆਪਣਾ ਸਾਰਾ ਡਰ [illegible] ਲਘਾਉਂਦਾ ਹੈ; ਜਿਵੇਂ ਪਤਨੀ ਪੇਕੀਂ ਬੈਠ

ਆਪਣੇ ਪਤੀ ਦੇ ਵਿਛੋੜੇ ਵਿੱਚ ਵਿਆਕੁਲ ਹੋ ਜਾਂਦੀ ਹੈ, ਇਵੇਂ ਹੀ ਸਿੱਖ ਗੁਰੂ ਚਰਨਾਂ ਦੀ ਤਾਂਘ ਕਰਦਾ ਹੈ, ਪ੍ਰੰਤੂ ਹੁਕਮ ਦਾ ਬੱਧਾ ਪ੍ਰਦੇਸ਼ ਵਿੱਚ ਦੁੱਖੀ ਹੁੰਦਾ ਹੈ।"

ਗੁਰੂ ਜੀ ਨੇ ਭਾਈ ਜੇਠਾ ਤੇ ਕੁਝ ਹੋਰ ਸਿੱਖ ਉਸ ਨੂੰ ਲੈਣ ਭੇਜੇ ਪਰ ਇਸ ਤਰ੍ਹਾਂ ਨਹੀਂ ਜਿਵੇਂ ਉਸਨੇ ਸੋਚਿਆ ਸੀ। ਗੁਰੂ ਜੀ ਨੇ ਭਾਈ ਜੇਠਾ ਰਾਹੀਂ ਬਨਾਰਸ ਦੇ ਰਾਜੇ ਕੋਲ ਇੱਕ ਪੱਤਰ ਦੇਕੇ ਭੇਜਿਆ ਕਿ ਗੁਰਦਾਸ ਉਸਦੀ ਆਗਿਆ ਬਿਨਾਂ ਭੱਜ ਆਇਆ ਹੈ, ਤੇ ਇਹ ਆਦੇਸ਼ ਦਿੱਤਾ ਕਿ ਉਸ ਨੂੰ ਸਜ਼ਾ ਦੇ ਤੌਰ ਤੇ ਗ੍ਰਿਫ਼ਤਾਰ ਕਰਕੇ ਭੇਜਿਆ ਜਾਵੇ। ਗੁਰੂ ਜੀ ਦਾ ਖ਼ਤ ਵੇਖਕੇ ਹਾਕਮ ਹੈਰਾਨ ਰਹਿ ਗਿਆ ਤੇ ਉਸਨੇ ਕਿਹਾ ਕਿ ਉਹ ਗੁਰਦਾਸ ਨਾਮ ਦੇ ਕਿਸੇ ਚੋਰ ਨੂੰ ਨਹੀਂ ਜਾਣਦਾ; ਪ੍ਰੰਤੂ ਗੁਰੂ ਦੇ ਦੂਤ ਉਸਨੂੰ ਆਪ ਪਕੜ ਕੇ ਆਪਣੇ ਨਾਲ ਲਿਜਾ ਸਕਦੇ ਹਨ। ਇਸ ਤੇ ਗੁਰਦਾਸ ਨੇ ਜੋ ਉਦੋਂ ਹੀ ਜਪੁਜੀ ਦਾ ਪਾਠ ਕਰਕੇ ਹਟਿਆ ਸੀ, ਰਾਜੇ ਤੇ ਉਹਦੇ ਦਰਬਾਰੀਆਂ ਨੂੰ ਕਾਬਲ ਜਾਣ ਦੀ ਤੇ ਉਥੋਂ ਨੱਠਣ ਦੀ ਸਾਰੀ ਵਾਰਤਾ ਸੁਣਾਈ। ਇਸ ਤੇ ਉਹ ਹੋਰ ਵੀ ਹੈਰਾਨ ਹੋਏ ।

ਗੁਰਦਾਸ ਨੂੰ ਮੁਸ਼ਕਾਂ ਨਾਲ ਬੰਨ੍ਹ ਲਿਆ ਗਿਆ, ਪ੍ਰੰਤੂ ਹਾਕਮ ਤੇ ਲੋਕਾਂ ਵੱਲੋਂ ਉਸ ਨੂੰ ਬੜੇ ਪਿਆਰ ਸਤਿਕਾਰ ਨਾਲ ਵਿਦਾ ਕੀਤਾ ਗਿਆ ਕਿਉਂ ਉਹ ਉਸ ਨੂੰ ਬੇਕਸੂਰ ਸਮਝਦੇ ਸਨ। ਜਦੋਂ ਗ੍ਰਿਫ਼ਤਾਰ ਕਰਨ ਵਾਲੀ ਟੁਕੜੀ ਚਾਰ ਕੁ ਮੀਲ ਗਈ ਤਾਂ ਭਾਈ ਜੇਠਾ ਨੇ ਗੁਰਦਾਸ ਨੂੰ ਖੋਲ੍ਹ ਦਿੱਤਾ ਤਾਂ ਜੋ ਉਹ ਸੁਖਿਆਈ ਨਾਲ ਤੁਰ ਸਕੇ। ਭਾਈ ਗੁਰਦਾਸ ਨੇ ਇਸ ਰਿਆਇਤ ਦੀ ਮੰਗ ਨਹੀਂ ਕੀਤੀ ਸੀ। ਜਦੋਂ ਉਹ ਅੰਮ੍ਰਿਤਸਰ ਦੇ ਨੇੜੇ ਪਹੁੰਚੇ ਤਾਂ ਭਾਈ ਜੇਠਾ ਨੇ ਫਿਰ ਗੁਰਦਾਸ ਨੂੰ ਕੈਦੀ ਵਾਂਗ ਗੁਰੂ ਜੀ ਦੇ ਸਾਹਮਣੇ ਪੇਸ਼ ਕਰਨ ਲਈ ਬੰਨ੍ਹ ਲਿਆ। ਗੁਰੂ ਜੀ ਨੇ ਵਿਅੰਗ ਨਾਲ ਉਸ ਨੂੰ ਕਿਹਾ ਕਿ ਉਹ ਸ੍ਰੇਸ਼ਟ ਸਿੱਖ ਹੈ ਤੇ ਹੋਰ ਵੀ ਕਈ ਕਾਟਵੀਆਂ ਟਿੱਪਣੀਆਂ ਕੀਤੀਆਂ। ਭਾਈ ਗੁਰਦਾਸ ਨੇ ਉੱਤਰ ਵਿੱਚ ਕਿਹਾ :

*ਜੇ ਮਾਉ ਪੁਤੈ ਵਿਸੁ ਦੇ ਤਿਸ ਤੇ ਕਿਸੁ ਪਿਆਰਾ।*
*ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ।*
*ਬੇੜਾ ਡੋਬੈ ਪਾਤਣੀ ਕਿਉ ਪਾਰਿ ਉਤਾਰਾ।*
*ਆਗੂ ਲੈ ਉਝੜਿ ਪਵੇ ਕਿਸੁ ਕਰੈ ਪੁਕਾਰਾ।*
*ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ।*
*ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ ।*

*(ਵਾਰਾਂ ਭਾਈ ਗੁਰਦਾਸ, ਵਾਰ ੩੫, ਪਉੜੀ ੨੨)*

(ਜੇ ਮਾਂ ਪੁੱਤ ਨੂੰ ਜ਼ਹਿਰ ਦੇਵੇ ਤਾਂ ਉਸ ਨੂੰ ਹੋਰ ਕਿਹੜਾ ਪਿਆਰ ਕਰਨ ਵਾਲਾ ਹੈ, ਜੋ ਉਸ ਨੂੰ ਬਚਾ ਸਕੇ । ਜੇ ਪਹਿਰੇਦਾਰ ਸੰਨ੍ਹ ਲਾਵੇ ਤਾਂ ਰਾਖੀ ਕੌਣ ਕਰੂ ? ਜੇ ਪੱਥ ਪ੍ਰਦਰਸ਼ਕ ਹੀ ਔਝੜ ਪਾ ਦੇਵੇ ਤਾਂ ਕਿਹਦੇ ਕੋਲ ਫ਼ਰਿਆਦ ਕੀਤੀ ਜਾਵੇ ? ਜੇ ਵਾੜ ਹੀ ਖੇਤ ਨੂੰ ਖਾਵੇ ਤਾਂ ਖੇਤ ਦੀ ਰਾਖੀ ਕਿਸ ਕਰਨੀ ਹੈ ? ਜੇ ਗੁਰੂ ਹੀ ਸਾਂਗ ਕਰੇ ਤੇ ਸਿੱਖ ਦੇ ਮਨ ਸ਼ੰਕਾ ਭਰ ਦੇਵੇ ਤਾਂ ਸਿੱਖ ਵਿਚਾਰਾ ਕੀ ਕਰ ਸਕਦਾ ਹੈ ?)

ਗੁਰੂ ਜੀ ਨੇ ਉਸਨੂੰ ਇਹ ਕਹਿੰਦਿਆਂ ਮੁਆਫ਼ ਕਰ ਦਿੱਤਾ ਤੇ ਉਸ ਨੂੰ ਸੁਝਾਅ ਦਿੱਤਾ ਕਿ ਗ੍ਰਿਫ਼ਤਾਰੀ ਤੋਂ ਪਹਿਲਾਂ ਜਿਹੜੀ ਉਹ ਰਚਨਾ ਕਰਨ ਲੱਗਾ ਸੀ, ਉਸ ਨੂੰ ਪੂਰੀ ਕਰ ਲਵੇ।

# ਕਾਂਡ—14

**ਤੇਗ ਬਹਾਦਰ ਦੀ ਮੰਗਣੀ**—ਗੁਰੂ ਜੀ ਦੇ ਬੇਟੇ ਸੂਰਜ ਮੱਲ ਦੀ ਸ਼ਾਦੀ ਪ੍ਰੇਮ ਚੰਦ ਦੀ ਲੜਕੀ ਖੇਮ ਕੌਰ ਨਾਲ ਉਚਿੱਤ ਢੰਗ ਅਨੁਸਾਰ ਸੰਪੰਨ ਹੋਈ। ਇਸ ਸਮੇਂ ਲਾਲ ਚੰਦ ਤੇ ਉਹਦੀ ਪਤਨੀ ਬਿਸ਼ਨ ਕੌਰ ਨੇ ਗੁਰੂ ਜੀ ਦੇ ਛੋਟੇ ਸਪੁੱਤਰ ਤੇਗ ਬਹਾਦਰ ਨਾਲ ਆਪਣੀ ਲੜਕੀ ਗੁਜਰੀ ਦਾ ਰਿਸ਼ਤਾ ਕਰਨ ਦਾ ਮਨ ਬਣਾਇਆ। ਜਦੋਂ ਲਾਲ ਚੰਦ ਦਾ ਪ੍ਰਤਿਨਿਧ ਸ਼ਗੁਨ ਲੈਕੇ ਪਹੁੰਚਿਆ ਤਾਂ ਉਸ ਨੂੰ ਸੰਕਲਪਿਤ ਲਾੜੇ ਦੇ ਨਾਮ ਦਾ ਪਤਾ ਨਹੀਂ ਸੀ ਤਾਂ ਉਸਨੇ ਤੇਗ ਬਹਾਦਰ ਦੇ ਵੱਡੇ ਭਰਾ ਅਨੀ ਰਾਏ ਨੂੰ ਪੁੱਛਿਆ ਕਿ ਉਹ ਸ਼ਾਦੀ ਕਰਾਏਗਾ। ਉਹਦਾ ਮਨ ਤਾਂ ਰੂਹਾਨੀ ਵਿਚਾਰਾਂ ਵਿਚ ਖੁਭਿਆ ਹੋਇਆ ਸੀ, ਉਸਨੇ ਪੁਛਿਆ ਕਿ ਸ਼ਾਦੀ ਕੀ ਹੁੰਦੀ ਹੈ ? ਪ੍ਰਤੀਨਿਧ ਨੇ ਵਿਆਹ ਦਾ ਭਾਵ ਸਮਝਾਇਆ ਤੇ ਨਾਲ ਹੀ ਉਸ ਨੂੰ ਇਸ ਰਸਮ ਦਾ ਉਦੇਸ਼ ਦੱਸਿਆ। ਅਨੀ ਰਾਏ ਨੇ ਉੱਤਰ ਵਿਚ ਕਿਹਾ; ਵਿਆਹੁਤਾ ਜੀਵਨ ਦੁੱਖਾਂ ਕਲੇਸ਼ਾਂ ਦਾ ਮੂਲ ਹੈ। ਇੰਦਰੀਆਂ ਦਾ ਆਨੰਦ ਚੌਲਾਂ ਦੀ ਫੱਕ ਵਾਂਗ ਹੈ ਜਦੋਂ ਕਿ ਰੂਹਾਨੀ ਅਨੰਦ ਅੰਮ੍ਰਿਤ ਵਰਗਾ ਹੈ। ਅਨੀ ਰਾਏ ਨੂੰ ਆਪਣੇ ਵਿਚਾਰ ਜਾਂ ਸਥਿਤੀ ਬਦਲਣ ਲਈ ਪ੍ਰੇਰਿਆ ਨਾ ਜਾ ਸਕਿਆ। ਫਿਰ ਤੇਗ ਬਹਾਦਰ ਨੂੰ ਪੁੱਛਿਆ ਗਿਆ ਕਿ ਕੀ ਉਹ ਵਿਆਹ ਕਰਵਾਏਗਾ, ਜਿਸ ਨੂੰ ਆਪਣਾ ਦਾਮਾਦ ਬਣਾਉਣ ਦਾ ਲਾਲ ਚੰਦ ਨੇ ਸੰਕਲਪ ਕੀਤਾ ਸੀ ਤਾਂ ਉਸ ਕਿਹਾ ਕਿ ਉਹ ਤਾਂ ਪਿਤਾ ਦੀ ਆਗਿਆ ਦਾ ਹੀ ਪਾਲਣ ਕਰੇਗਾ। ਅਖ਼ੀਰ ਭਰੇ ਦਰਬਾਰ ਵਿਚ ਲਾਲ ਚੰਦ ਦੀ ਲੜਕੀ ਗੁਜਰੀ ਦਾ ਸ਼ਗੁਨ ਉਸ ਨਾਲ ਕਰ ਦਿੱਤਾ ਗਿਆ।

**ਅਬਦੁੱਲਾ ਦੇ ਪੁੱਤਰ ਵਲੀ ਖ਼ਾਂ ਵਲੋਂ ਸ਼ਾਹ ਜਹਾਨ ਦੇ ਕੰਨ ਭਰਨੇ**—ਜਲੰਧਰ ਦੇ ਸੂਬੇਦਾਰ ਦਾ ਜੀਵਤ ਲੜਕਾ ਵਲੀ ਖ਼ਾਂ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਦੇ ਮੌਕੇ ਦੀ ਤਾਕ ਵਿਚ ਸੀ। ਹੁਣ ਉਹ ਮੌਕਾ ਵੀ ਬਣ ਗਿਆ। ਸਮਰਾਟ ਸ਼ਾਹਜਹਾਨ ਦਿੱਲੀ ਤੋਂ ਲਾਹੌਰ ਜਾ ਰਿਹਾ ਸੀ। ਵਲੀ ਖ਼ਾਂ ਨੇ ਉਸ ਨੂੰ ਸੁਨਹਿਰੀ ਕਾਠੀ ਤੇ ਹੋਰ ਕੀਮਤੀ ਸਾਜ਼ੋ-ਸਾਮਾਨ ਨਾਲ ਲੈਸ ਘੋੜਾ ਪੇਸ਼ ਕੀਤਾ। ਬਾਦਸ਼ਾਹ ਨੇ ਪੁਛਿੱਆ ਕਿ ਉਹਦਾ ਪਿਤਾ ਤੇ ਭਰਾ ਕਿਉਂ ਹਾਜ਼ਰੀ ਭਰਨ ਨਹੀਂ ਆਏ ? ਵਲੀ ਖ਼ਾਂ ਨੇ ਉੱਤਰ ਦਿੱਤਾ ਕਿ ਉਹਨਾਂ ਨੂੰ ਤਾਂ ਸਿੱਖਾਂ ਦੇ ਗੁਰੂ ਨੇ ਮਾਰ ਦਿੱਤਾ ਹੈ ਜਿਹੜਾ ਜਬਰਦਸਤੀ ਰੋਹੀਲਾ ਪਿੰਡ ਦੀ ਜ਼ਮੀਨ ਉਪਰ ਉਹਦੇ ਮਾਲਕ ਭਗਵਾਨਾਂ ਘੇਰੜ ਨੂੰ ਦਰਿਆ ਬਿਆਸ ਵਿੱਚ ਰੋੜ੍ਹ ਕੇ ਕਾਬਜ਼ ਹੋ ਗਿਆ ਹੈ ਤੇ ਇਲਾਕੇ ਵਿਚ ਉਸਨੇ ਗ਼ਦਰ ਮਚਾ ਛੱਡਿਆ ਹੈ। ਫਿਰ ਉਸਨੇ ਗੁਰੂ ਵਿਰੁੱਧ ਭੇਜੀ ਗਈ ਫ਼ੌਜ ਦੀ ਤਬਾਹੀ ਦਾ ਵਿਸਥਾਰ ਦੱਸਿਆ। ਬਾਦਸ਼ਾਹ ਬਹੁਤ ਪ੍ਰੇਸ਼ਾਨ ਹੋਇਆ ਤੇ ਪੁਛੱਣ ਲਗਾ ਕਿ ਕੀ ਕੋਈ ਅਜਿਹਾ ਵਿਅਕਤੀ ਹੈ ਜੋ ਉਸ ਵਿਰੁੱਧ ਚੜ੍ਹਾਈ ਕਰ ਸਕੇ।

ਗੁਰੂ ਦਾ ਵਿਸ਼ਵਾਸ ਪਾਤਰ ਸਹਿਯੋਗੀ ਵਜ਼ੀਰ ਖ਼ਾਂ ਗੁਰੂ ਦਾ ਪੱਖ ਚਤੁਰਾਈ ਨਾਲ ਪੇਸ਼ ਕਰਨ ਲਈ ਤਿਆਰ ਹੀ ਸੀ। ਉਸਨੇ ਕਿਹਾ, "ਬਾਦਸ਼ਾਹ ਸਲਾਮਤ, ਜੇ ਆਪ ਦੀ

ਖ਼ੁਸ਼ੀ ਹੋਵੇ, ਜਿਸ ਨੂੰ ਵੀ ਆਪ ਹੁਕਮ ਕਰੋਗੇ ਉਹ ਗੁਰੂ ਵਿਰੁੱਧ ਮੁਹਿੰਮ ਤੇ ਜਾਣ ਲਈ ਤਿਆਰ ਹੋਵੇਗਾ, ਪਰ ਚੜ੍ਹਾਈ ਕਰਨ ਤੋਂ ਪਹਿਲਾਂ ਉਹਦੇ ਬਾਰੇ ਵਿਚਾਰ ਕਰਨੀ ਅਯੋਗ ਨਹੀਂ ਹੋਵੇਗਾ। ਕੀ ਜਾਲੰਧਰ ਦੇ ਸੂਬੇਦਾਰ ਨੇ ਗੁਰੂ ਤੇ ਚੜ੍ਹਾਈ ਕਰਨ ਤੋਂ ਪਹਿਲਾਂ ਬਾਦਸ਼ਾਹ ਸਲਾਮਤ ਦੀ ਆਗਿਆ ਪ੍ਰਾਪਤ ਕੀਤੀ ਸੀ ? ਨਹੀਂ, ਉਸਨੇ ਆਪਣੀ ਜ਼ਿੰਮੇਂਵਾਰੀ ਤੇ ਹਮਲਾ ਕੀਤਾ ਸੀ। ਵਲੀ ਖ਼ਾਂ ਨੂੰ ਪੁੱਛਿਆ ਜਾਵੇ ਕਿ ਗੁਰੂ ਹੁਣ ਕਿੱਥੇ ਹੈ? ਕੀ ਉਹ ਰੋਹੀਲਾ ਵਿੱਚ ਇਕ ਬਾਗ਼ੀ ਵਾਂਗ ਮੋਰਚਾ ਲਾਈ ਬੈਠਾ ਹੈ? ਨਹੀਂ, ਉਹ ਤਾਂ ਅਮਨ ਚੈਨ ਨਾਲ ਅੰਮ੍ਰਿਤਸਰ ਰਹਿ ਰਿਹਾ ਸੀ। ਉਹ ਹਿੰਦੂ ਜਾਂ ਮੁਸਲਮਾਨ ਕਿਸੇ ਦਾ ਵੀ ਪੱਖਪਾਤੀ ਨਹੀਂ ਹੈ। ਘੇਰੜ ਆਪਣੇ ਲੋਕਾਂ ਨੂੰ ਤੰਗ ਕਰਦਾ ਸੀ ਤੇ ਗਰੀਬਾਂ ਨੂੰ ਦਬਾ ਕੇ ਰੱਖਦਾ ਸੀ। ਗੁਰੂ ਜੀ ਨੇ ਆਪਣੇ ਸਾਧਨਾਂ ਰਾਹੀਂ ਗਰੀਬਾਂ ਲਈ ਘਰ ਬਣਾ ਕੇ ਦਿੱਤੇ। ਉਸਨੇ ਬਿਆਸ ਦਰਿਆ ਦੇ ਕਿਨਾਰੇ ਤੇ ਖ਼ਾਲੀ ਤੇ ਬਿਨਮਾਲਕੀ ਜ਼ਮੀਨ ਤੇ ਮੁਸਲਮਾਨਾਂ ਲਈ ਮਸੀਤ ਵੀ ਬਣਾਈ। ਘੇਰੜ ਹਿੰਦੂਆਂ ਦਾ ਹਮਾਇਤੀ ਸੀ ਤੇ ਉਸ ਨੂੰ ਕੀਤੇ ਦੀ ਸਜ਼ਾ ਮਿਲੀ। ਉਹ ਗੁਰੂ ਦਾ ਅਪਮਾਨ ਕਰਨ ਅਤੇ ਲੜਾਈ ਲੜਨ ਗਿਆ। ਸਿੱਖਾਂ ਨੇ ਉਹਦੇ ਬੋਲ ਕੁਬੋਲ ਸਹਿਣ ਨਾ ਕੀਤੇ। ਉਹਨਾਂ ਨਾਲ ਲੜਦਾ-ਲੜਦਾ ਉਹ ਦਰਿਆ ਵਿੱਚ ਡਿੱਗ ਪਿਆ ਤੇ ਪਾਣੀ ਦੀ ਲਹਿਰ ਉਸ ਨੂੰ ਰੋੜ੍ਹ ਕੇ ਲੈ ਗਈ। ਉਸ ਦਾ ਲੜਕਾ ਰਤਨ ਚੰਦ, ਚੰਦੂ ਦੇ ਪੁੱਤਰ ਕਰਮ ਚੰਦ ਨਾਲ ਰਲਕੇ ਸੂਬੇਦਾਰ ਕੋਲ ਸਹਾਇਤਾ ਲਈ ਗਏ ਤੇ ਜਿਵੇਂ ਮੈਂ ਭਰੋਸੇਯੋਗ ਸ੍ਰੋਤ ਤੋਂ ਸੁਣਿਆ ਹੈ, ਉਸ ਨੂੰ ਭਾਰੀ ਰਕਮ ਰਿਸ਼ਵਤ ਦੇ ਕੇ ਭਰਮਾ ਲਿਆ। ਇਸ ਕਾਰਨ ਸੂਬੇਦਾਰ ਨੇ ਬਾਦਸ਼ਾਹ ਸਲਾਮਤ ਦੇ ਹੁਕਮ ਤੋਂ ਬਿਨਾਂ ਹੀ ਗੁਰੂ ਜੀ ਤੇ ਚੜ੍ਹਾਈ ਕਰ ਦਿੱਤੀ। ਗੁਰੂ ਸ਼ਾਨਦਾਰ ਇਨਸਾਨ ਹਨ। ਉਹਨਾਂ ਕੋਲ ਨਾ ਤਾਂ ਯੁੱਧ ਦੇ ਸਾਧਨ ਹਨ ਤੇ ਨਾ ਹੀ ਸੈਨਾ। ਕੀ ਤੁਸੀਂ ਯਕੀਨ ਕਰ ਸਕਦੇ ਹੋ ਕਿ ਛੋਟੇ ਮੋਟੇ ਦੁਕਾਨਦਾਰ ਸ਼ਾਹੀ ਸੈਨਾ ਦੇ ਦਸ ਹਜ਼ਾਰ ਸੈਨਿਕ ਮਾਰ ਸਕਦੇ ਹੋਣ ? ਜੇ ਆਪ ਆਗਿਆ ਦਿਉ ਤਾਂ ਮੈਂ ਇਕੱਲਾ ਹੀ ਜਾਕੇ ਉਹ ਕਿਲ੍ਹਾ ਢਾਹ ਦਿੰਦਾ ਹਾਂ ਜਿਹੜਾ ਗੁਰੂ ਜੀ ਨੇ ਬਣਾਇਆ ਦਸਿਆ ਜਾਂਦਾ ਹੈ ਤੇ ਉਹ ਮਸਜਿਦ ਵੀ ਜਿਸ ਵਿੱਚ ਮੁੱਲਾਂ ਤੇ ਕੁਝ ਫ਼ਕੀਰ ਰਹਿੰਦੇ ਹਨ। ਸਗੋਂ ਸੂਬੇਦਾਰ ਦੇ ਪੁੱਤਰ ਨੂੰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ। ਉਸ ਨੇ ਤੁਹਾਨੂੰ ਇਤਨੀ ਦੇਰ ਪਿਛੋਂ ਜਾਣਕਾਰੀ ਦਿੱਤੀ ਹੈ ਜਦੋਂ ਕਿ ਉਹਦੇ ਪਿਤਾ ਵੱਲੋਂ ਲੜੀ ਲੜਾਈ ਨੂੰ ਬਹੁਤ ਸਮਾਂ ਹੋ ਚੁੱਕਿਆ ਹੈ।

ਸਮਰਾਟ ਹੈਰਾਨ ਹੋਕੇ ਪੁੱਛਣ ਲੱਗਾ ਕਿ ਗੁਰੂ ਜੀ ਨੇ ਮਸਜਿਦ ਕਿਉਂ ਬਣਾਈ ? ਵਜ਼ੀਰ ਖ਼ਾਂ ਨੇ ਤੁਰਤ ਉੱਤਰ ਦਿੰਦਿਆਂ ਕਿਹਾ, "ਗੁਰੂ, ਪੀਰ ਸਭ ਦੇ ਸਾਂਝੇ ਹੁੰਦੇ ਹਨ, ਜਹਾਂਪਨਾਹ ! ਉਹਨਾਂ ਦਾ ਨਾ ਕਿਸੇ ਨਾਲ ਮੋਹ ਹੁੰਦਾ ਹੈ ਨਾ ਹੀ ਘ੍ਰਿਣਾ।" ਗੁਰੂ ਜੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਹਨ। ਗੁਰੂ ਦਾ ਘਰ ਅਥਾਹ ਸ਼ਕਤੀਆਂ ਦਾ ਘਰ ਹੈ। ਉਹ ਹਿੰਦੂਆਂ ਤੇ ਮੁਸਲਮਾਨਾਂ ਨੂੰ ਇਕੋ ਜਿਹੇ ਸਮਝਦੇ ਹਨ। ਬਾਦਸ਼ਾਹ ਨੇ ਅੱਗੋਂ ਕਿਹਾ, "ਵਜ਼ੀਰ ਖ਼ਾਂ ਮੈਂ ਤੇਰੇ ਵੱਲੋਂ ਸਹੀ ਪੱਖ ਪੇਸ਼ ਕਰਨ ਤੇ ਖ਼ੁਸ਼ ਹਾਂ। ਸਮਰਾਟ ਨੇ ਫੇਰ ਵਲੀ ਖ਼ਾਂ ਦੀ ਜਾਗੀਰ ਖੋਹ ਲਈ ਤੇ ਉਸ ਨੂੰ ਪਿਤਾ ਵਾਲੀ ਪਦਵੀ ਤੋਂ ਵੀ ਵੰਚਿਤ ਕਰ ਦਿੱਤਾ। ਇਸ ਪਿਛੋਂ ਗੁਰੂ ਜੀ ਨੂੰ ਕੁਝ ਸਮਾਂ ਸੁੱਖ ਚੈਨ ਨਾਲ ਰਹਿਣ ਲਈ ਮਿਲ ਗਿਆ। ਫਿਰ ਹਰ ਕੋਈ ਗੁਰੂ ਜੀ ਵਿਰੁੱਧ ਸ਼ਿਕਾਇਤਾਂ ਕਰਨ ਤੋਂ ਝਿਜਕਣ ਲੱਗਾ।

**ਕੀਰਤਪੁਰ ਸ਼ਹਿਰ ਦੀ ਸਥਾਪਨਾ**—ਗੁਰੂ ਜੀ ਦੇ ਸਪੁੱਤਰ ਬਾਬਾ ਗੁਰਦਿੱਤਾ ਨੇ ਹੇਠਾਂ ਲਿਖੇ ਹਾਲਾਤ ਵਿੱਚ ਕੀਰਤਪੁਰ ਦੀ ਨੀਂਹ ਰੱਖੀ। ਕਹਲੂਰ ਦੇ ਪਹਾੜੀ ਸਿਲਸਿਲੇ ਦੀ ਇਕ ਕਾਲੀ ਚੋਟੀ ਉਪਰ ਬੁੱਢਣ ਸ਼ਾਹ ਨਾਮ ਦਾ ਕਰਾਮਾਤੀ ਮੁਸਲਮਾਨ ਫਕੀਰ ਰਿਹਾ ਕਰਦਾ ਸੀ। ਕਿਹਾ ਜਾਂਦਾ ਹੈ ਕਿ ਉਸਨੇ ਦੋ ਬੱਕਰੀਆਂ ਪਾਲੀਆਂ ਹੋਈਆਂ ਸਨ, ਜਿਹਨਾਂ ਨੂੰ ਚਰਾਉਣ ਲਈ ਇਕ ਸ਼ੇਰ ਲਿਜਾਂਦਾ ਹੁੰਦਾ ਸੀ। ਉਸ ਥਾਂ ਤੇ ਇਕ ਵਾਰ ਗੁਰੂ ਨਾਨਕ ਤੇ ਮਰਦਾਨਾ ਪਹੁੰਚੇ। ਬੁੱਢਣ ਸ਼ਾਹ ਨੇ ਪੁੱਛਿਆ ਕਿ 'ਉਹ ਕੌਣ ਹਨ ਤੇ ਕਿਸ ਕੰਮ ਆਏ ਹਨ ?' ਮਰਦਾਨੇ ਨੇ ਆਪਣੇ ਆਪ ਹੀ ਉੱਤਰ ਦਿੱਤਾ,"ਇਹ ਅੱਲਾਹ ਦਾ ਨੂਰ ਗੁਰੂ ਨਾਨਕ ਹੈ ਜਿਸਨੇ ਸੰਸਾਰ ਨੂੰ ਸਿੱਖਿਆ ਦੇਣ ਤੇ ਕਲਿਆਣ ਕਰਨ ਲਈ ਜਨਮ ਲਿਆ ਹੈ ਕਿਉਂਕਿ ਸਾਰੀ ਦੁਨੀਆਂ ਆਪਣਾ ਹੀ ਢਿੱਡ ਭਰਨ ਤੇ ਰੱਬ ਨੂੰ ਭੁੱਲ ਕੇ ਇੰਦਰਿਆਵੀ ਇੱਛਾਵਾਂ ਦੀ ਪੂਰਤੀ ਵਿੱਚ ਲੱਗੀ ਹੋਈ ਹੈ। ਮੈਂ ਮਰਦਾਨਾ ਹਾਂ ਤੇ ਮੈਂ ਭੱਟ ਹਾਂ। ਮੈਂ ਵਾਹਿਗੁਰੂ ਦੀ ਮਹਿਮਾਂ ਦਾ ਗਾਇਣ ਕਰਦਾ ਹਾਂ।" ਬੁੱਢਣ ਸ਼ਾਹ ਨੂੰ ਅਜਿਹੇ ਅਤਿਥੀਆਂ ਨੂੰ ਮਿਲ ਕੇ ਖੁਸ਼ੀ ਹੋਈ ਤੇ ਕੁਝ ਸਮਾਂ ਉਹਨਾਂ ਨਾਲ ਧਾਰਮਿਕ ਵਿਸ਼ਿਆਂ ਤੇ ਬਚਨ-ਬਿਲਾਸ ਕਰਕੇ ਗੁਜ਼ਾਰਿਆ। ਫਿਰ ਉਸਨੇ ਉਹਨਾਂ ਨੂੰ ਕਿਹਾ ਕਿ ਉਹ ਚਲੇ ਜਾਣ ਕਿਉਂਕਿ ਸ਼ੇਰ ਬੱਕਰੀਆਂ ਚਾਰਕੇ ਆਉਣ ਵਾਲਾ ਹੈ ਤੇ ਸੰਭਵ ਹੈ ਕਿ ਉਹ ਆਕੇ ਤੁਹਾਨੂੰ ਡਰਾਵੇ। ਗੁਰੂ ਜੀ ਨੇ ਉੱਤਰ ਦਿੱਤਾ ਹੈ ਕਿ ਸਭ ਖ਼ਤਰਨਾਕ ਜਾਨਵਰ ਪ੍ਰਭੂ ਦੀ ਸ਼ਕਤੀ ਅਧੀਨ ਹਨ ਤੇ ਉਹਨਾਂ ਨੂੰ ਉਸ ਪਾਸੋਂ ਕੋਈ ਭੈਅ ਨਹੀਂ ਹੈ।

ਸ਼ਾਮ ਨੂੰ ਸ਼ੇਰ ਬੱਕਰੀਆਂ ਚਾਰਕੇ ਲਿਆਇਆ ਤਾਂ ਪਹਿਲਾਂ ਉਸਨੇ ਗੁਰੂ ਨਾਨਕ ਨੂੰ ਮੱਥਾ ਟੇਕਿਆ ਤੇ ਫਿਰ ਆਪਣੇ ਮਾਲਕ ਬੁੱਢਣ ਸ਼ਾਹ ਨੂੰ। ਬੁੱਢਣ ਸ਼ਾਹ ਨੇ ਸ਼ੇਰ ਵੱਲੋਂ ਪਹਿਲਾਂ ਗੁਰੂ ਨਾਨਕ ਨੂੰ ਸਤਿਕਾਰ ਭੇਟਾ ਕੀਤੇ ਜਾਣ ਤੋਂ ਅੰਦਾਜ਼ਾ ਲਾ ਲਿਆ ਕਿ ਉਹ ਅਲੌਕਿਕ ਸ਼ਕਤੀ ਦੇ ਮਾਲਕ ਮਹਾਂ ਪੁਰਸ਼ ਹਨ ਤੇ ਉਹ ਵੀ ਉਹਨਾਂ ਨਾਲ ਉਵੇਂ ਹੀ ਵਿਹਾਰ ਕਰਨ ਲੱਗਾ। ਉਸਨੇ ਗੁਰੂ ਜੀ ਨੂੰ ਪੁੱਛਿਆ ਕਿ ਹੰਕਾਰ ਤੋਂ ਕਿਵੇਂ ਛੁਟਕਾਰਾ ਮਿਲ ਸਕਦਾ ਹੈ ਤੇ ਵਾਸ਼ਨਾਵਾਂ ਤੋਂ ਮਨ ਕਿਵੇਂ ਨਿਰਲੇਪ ਰਹਿ ਸਕਦਾ ਹੈ ? ਗੁਰੂ ਨਾਨਕ ਦੇਵ ਜੀ ਨੇ ਉੱਤਰ ਦਿੱਤਾ, "ਜਦੋਂ ਉਹ ਦੁਨੀਆਵੀ ਰਸਾਂ ਦਾ ਤਿਆਗ ਕਰ ਦਿੰਦਾ ਹੈ ਤਾਂ ਉਸ ਨੂੰ ਰੂਹਾਨੀ ਆਨੰਦ ਪ੍ਰਾਪਤ ਹੁੰਦਾ ਹੈ। ਜਦੋਂ ਉਹ ਝੂਠੇ ਆਨੰਦ ਦਾ ਤਿਆਗ ਕਰ ਦਿੰਦਾ ਹੈ ਤਾਂ ਉਸ ਨੂੰ ਸੱਚਾ ਆਨੰਦ ਪ੍ਰਾਪਤ ਹੁੰਦਾ ਹੈ ਤੇ ਜਦੋਂ ਸਦੀਵੀ ਆਨੰਦ ਦੀ ਪ੍ਰਾਪਤੀ ਹੋ ਜਾਏ ਤਾਂ ਛਿੰਨ ਭੰਗਰ ਆਨੰਦ ਦੀ ਕੋਈ ਥਾਂ ਨਹੀਂ ਰਹਿੰਦੀ। ਜਦੋਂ ਮਨੁੱਖ ਦਾ ਧਿਆਨ ਪ੍ਰਮਾਤਮਾ ਵਿੱਚ ਸਥਿਤ ਹੋ ਜਾਵੇ ਤਾਂ ਫਿਰ ਉਹ ਅਤਿ ਗੰਭੀਰ ਉੱਚ-ਅਵਸਥਾ ਤੇ ਪਹੁੰਚ ਜਾਂਦਾ ਹੈ, ਖ਼ਿਆਲਾਂ ਦੀ ਭਟਕਣ ਮੁੱਕ ਜਾਂਦੀ ਹੈ, ਇੰਦਰੀਆਂ ਕੁਰਾਹੇ ਨਹੀਂ ਪੈਂਦੀਆਂ ਤੇ ਮਨ ਵਿੱਚ ਦੈਵੀ ਪ੍ਰਕਾਸ਼ ਹੋ ਜਾਂਦਾ ਹੈ।"

ਬੁੱਢਣ ਸ਼ਾਹ ਨੇ ਗੁਰੂ ਨਾਨਕ ਨੂੰ ਪੁੱਛਿਆ ਕਿ ਪਵਿੱਤਰ ਪ੍ਰਕਾਸ਼ ਕਿਵੇਂ ਪ੍ਰਗਟ ਹੋਇਆ ? ਗੁਰੂ ਜੀ ਨੇ ਜਦੋਂ ਸਾਰੀ ਵਿਧੀ ਦਾ ਵਿਸਥਾਰ ਦਿੱਤਾ ਤਾਂ ਉਹ ਸਮਾਧੀ ਵਿੱਚ ਚਲਾ ਗਿਆ। ਜਦੋਂ ਉਸਦੀ ਸਮਾਧੀ ਖੁਲ੍ਹੀ ਤਾਂ ਉਸਨੇ ਬੱਕਰੀਆਂ ਚੋਅ ਕੇ ਦੁੱਧ ਦਾ ਗਿਲਾਸ ਗੁਰੂ ਜੀ ਅੱਗੇ ਰੱਖਿਆ। ਗੁਰੂ ਜੀ ਨੇ ਅੱਧਾ ਗਿਲਾਸ ਪੀ ਲਿਆ ਤੇ ਅੱਧਾ ਬੁੱਢਣ ਸ਼ਾਹ ਨੂੰ ਮੋੜ ਦਿੱਤਾ ਤੇ ਕਿਹਾ ਕਿ ਉਹ ਉਹਦੀ ਯਾਦ ਵਜੋਂ ਇਸ ਨੂੰ ਸੰਭਾਲ ਰੱਖੇ। ਬੁੱਢਣ ਸ਼ਾਹ ਨੇ ਕਿਹਾ ਕਿ ਉਹ ਉਹਨਾਂ ਕੋਲ ਹੀ ਰਹਿਣ ਅਜਿਹਾ ਨਾ ਹੋਣ ਦੀ ਸੂਰਤ ਵਿੱਚ ਉਹ

ਦੁੱਧ ਨੂੰ ਕਿਤਨਾ ਕੁ ਚਿਰ ਸੰਭਾਲ ਸਕਦਾ ਹੈ ? ਗੁਰੂ ਜੀ ਨੇ ਉੱਤਰ ਦਿੱਤਾ, "ਮੇਰੇ ਸਿੱਖ ਗੁਰਦਿੱਤੇ ਦੇ ਆਉਣ ਤੱਕ ਸੰਭਾਲ ਰੱਖਣਾ। ਤੂੰ ਉਸ ਸਮੇਂ ਤੱਕ ਜੀਵਤ ਰਹੇਂਗਾ। ਉਹ ਇਥੇ ਸ਼ਹਿਰ ਵਸਾਏਗਾ ਤੇ ਇਥੇ ਨਿਵਾਸ ਰੱਖੇਗਾ।" ਇਹ ਕਹਿਕੇ ਗੁਰੂ ਜੀ ਉਥੋਂ ਤੁਰ ਪਏ।

ਬੁਢੱਣ ਸ਼ਾਹ ਦੇ ਵਿਚਾਰਾਂ ਵਿੱਚ ਗੁਰੂ ਸਦਾ ਹਾਜ਼ਿਰ ਨਾਜ਼ਰ ਰਹੇ। ਉਹ ਹਰ ਰੋਜ਼ ਦੁੱਧ ਵੇਖਦਾ ਤੇ ਉਸ ਨੂੰ ਉਹ ਤਰੋਤਾਜ਼ਾ ਹੀ ਦਿਸਦਾ। ਕੁਝ ਸਮੇਂ ਪਿਛੋਂ ਉਸ ਨੂੰ ਜਾਣਕਾਰੀ ਮਿਲੀ ਕਿ ਗੁਰੂ ਨਾਨਕ ਆਪਣਾ ਸਰੀਰ ਤਿਆਗ ਗਏ ਹਨ। ਫਿਰ ਹੌਲੀ-ਹੌਲੀ ਉਸ ਨੂੰ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਤੇ ਗੁਰੂ ਹਰਗੋਬਿੰਦ ਦੇ ਗੱਦੀ ਤੇ ਬਿਰਾਜਮਾਨ ਹੋਣ ਬਾਰੇ ਜਾਣਕਾਰੀ ਮਿਲਦੀ ਰਹੀ ਤੇ ਹਰ ਵਾਰ ਦੁੱਧ ਨੂੰ ਪਹਿਲਾਂ ਵਾਂਗ ਹੀ ਤਰੋਤਾਜ਼ਾ ਵੇਖਕੇ ਆਖਦਾ, "ਹੇ ਗੁਰੂ, ਆਪਣੇ ਸਿੱਖ ਭੇਜੋ ਤੇ ਆਪਣਾ ਵਚਨ ਪੂਰਾ ਕਰੋ।"

ਗੁਰੂ ਹਰਗੋਬਿੰਦ ਜੀ ਨੇ ਇਹ ਸਭ ਹਾਲਾਤ ਆਪਣੇ ਵੱਡੇ ਪੁੱਤਰ ਗੁਰਦਿੱਤਾ ਨੂੰ ਇਕੱਲਿਆਂ ਸੁਣਾਏ ਤੇ ਉਸ ਨੂੰ ਬੁੱਢਣ ਸ਼ਾਹ ਕੋਲ ਭੇਜ ਦਿੱਤਾ। ਗੁਰੂ ਜੀ ਬੁੱਢਣ ਸ਼ਾਹ ਦੀ ਸ਼ਰਧਾ ਦੇ ਪ੍ਰਸ਼ੰਸਕ ਸਨ। ਗੁਰਦਿੱਤਾ ਆਪਣੇ ਨਾਲ ਆਪਣੀ ਪਤਨੀ ਤੇ ਪੁੱਤਰ ਧੀਰ ਮੱਲ ਵੀ ਲੈ ਗਿਆ। ਬੁੱਢਣ ਸ਼ਾਹ ਉਸ ਨੂੰ ਸਤਲੁਜ ਕਿਨਾਰੇ ਮਿਲਿਆ ਤੇ ਉਸਨੇ ਉਸ ਨੂੰ ਪੁੱਛਿਆ ਕਿ ਉਹ ਕੌਣ ਹੈ, ਕਿਥੋਂ ਆਇਆ ਹੈ ਤੇ ਕੀ ਉਹ ਗੁਰੂ ਹਰਿਗੋਬਿੰਦ ਨੂੰ ਜਾਣਦਾ ਹੈ। ਗੁਰਦਿੱਤੇ ਨੇ ਉੱਤਰ ਦਿੱਤਾ, ਸਾਈਂ ਜੀ ਜੋ ਦੁੱਧ ਤੁਹਾਨੂੰ ਸੌਂਪਿਆ ਗਿਆ ਹੈ, ਉਹ ਲੈ ਆਓ। ਗੁਰੂ ਹਰਿਗੋਬਿੰਦ ਮੇਰੇ ਪਿਤਾ ਹਨ ਤੇ ਉਹਨਾਂ ਨੇ ਹੀ ਮੈਨੂੰ ਇਥੇ ਦੁੱਧ ਲਈ ਭੇਜਿਆ ਹੈ। ਬੁਢੱਣ ਸ਼ਾਹ ਨੇ ਦੁੱਧ ਲਿਆ ਕੇ ਦਿੱਤਾ । ਉਸ ਨੇ ਚੱਖਿਆ ਤਾਂ ਉਸ ਨੂੰ ਜਾਪਿਆ ਕਿ ਇਹ ਇਤਨਾ ਮਿੱਠਾ ਹੈ ਜਿਵੇਂ ਹੁੱਣੇ ਹੀ ਚੋਇਆ ਹੋਵੇ। ਬੁਢੱਣ ਸ਼ਾਹ ਨੇ ਫਿਰ ਗੁਰਦਿੱਤੇ ਨੂੰ ਸੰਬੋਧਨ ਹੋਕੇ ਕਿਹਾ, "ਇਹ ਸਾਰੀ ਪਹਾੜੀ ਖੇਤਰ ਤੁਹਾਡਾ ਹੈ। ਮੇਰੀ ਇੱਛਾ ਪੂਰੀ ਕਰੋ ਤੇ ਇੱਥੇ ਨਿਵਾਸ ਕਰੋ।" ਫਿਰ ਗੁਰਦਿੱਤਾ ਨੇ ਪਹਾੜੀ ਦੇ ਪੈਰਾਂ ਵਿਚ ਕੀਰਤਪੁਰ ਦੀ ਨੀਂਹ ਰੱਖੀ। ਇਸਦਾ ਨਾਮ ਕੀਰਤਪੁਰ ਇਸ ਕਰਕੇ ਰੱਖਿਆ ਗਿਆ ਕਿਉਂ ਉੱਥੇ ਸਦਾ ਕਰਤਾਰ ਦੀ ਕੀਰਤ-ਮਹਿੰਮਾ ਦਾ ਗਾਇਣ ਕੀਤਾ ਜਾਇਆ ਕਰਨਾ ਸੀ।

**ਗੁਰੂ ਜੀ ਦਾ ਵਡਾਲੀ ਜਾਣਾ**—ਭਾਈ ਭਾਨੇ ਦੀ ਸਲਾਹ ਤੇ ਗੁਰੂ ਜੀ ਨੇ ਆਪਣੇ ਜਨਮ ਵਾਲੇ ਪਿੰਡ ਵਡਾਲੀ ਦੀ ਯਾਤਰਾ ਕੀਤੀ। ਇਹ ਪਿੰਡ ਅੰਮ੍ਰਿਤਸਰ ਤੋਂ ਲਾਹੌਰ ਜਾਣ ਵਾਲੀ ਸੜਕ ਤੇ ਚਾਰ ਮੀਲ ਦੀ ਦੂਰੀ ਤੇ ਹੈ। ਉੱਥੇ ਉਹਨਾਂ ਉਸ ਘਰ ਵਲ ਇਸ਼ਾਰਾ ਕੀਤਾ ਜਿੱਥੇ ਉਹਨਾਂ ਦਾ ਜਨਮ ਹੋਇਆ ਸੀ। ਫਿਰ ਉਹ ਗੁਰੂ ਅਰਜਨ ਵੱਲੋਂ ਬਣਾਇਆ ਹੋਇਆ ਛੇ-ਹਰਟਾਂ ਵਾਲਾ ਖੂਹ ਵੇਖਣ ਤੁਰੇ। ਉਥੇ ਇਕ ਕਿਸਾਨ ਨੇ ਬੇਨਤੀ ਕੀਤੀ ਕਿ ਇਕ ਜੰਗਲੀ ਸੂਰ ਤਬਾਹੀ ਮਚਾ ਰਿਹਾ ਹੈ ਤੇ ਕਿਸਾਨਾਂ ਨੂੰ ਵੀ ਜਾਨੋਂ ਮਾਰ ਰਿਹਾ ਹੈ। ਸ਼ਿਕਾਰ ਮੰਡਲੀ ਤਿਆਰ ਕੀਤੀ ਗਈ, ਜੰਗਲ ਦੀ ਹਾਂਡ ਕੀਤੀ ਗਈ ਤਾਂ ਸੂਰ ਦੌੜਿਆ ਆਇਆ। ਗੁਰੂ ਜੀ ਨੇ ਪੈਂਦਾ ਖ਼ਾਂ ਨੂੰ ਸੂਰ ਤੇ ਹਮਲਾ ਕਰਨ ਲਈ ਵੰਗਾਰਿਆ। ਉਹ ਅੱਗੇ ਵਧਿਆ, ਪਰ ਮਾਰਨ ਵਿਚ ਅਸਫਲ ਰਿਹਾ। ਸੂਰ ਨੇ ਉਲਟਾ ਹਮਲਾ ਕਰਕਾ ਘੋੜੇ ਤੇ ਅਸਵਾਰ ਨੂੰ ਭੁੰਜੇ ਸੁੱਟ ਲਿਆ ਤੇ ਆਪਣੇ ਕਰਤੱਵ ਤੇ ਆਨਿੰਦਤ ਹੋ ਗਿਆ। ਆਪਣੇ ਚਮਕੀਲੇ ਦੰਦਾਂ ਨਾਲ ਜ਼ਮੀਨ ਪੁਟੱਦਾ ਹੋਇਆ ਉਹ ਬੇਸਹਾਰਾ ਲੇਟੇ ਹੋਏ ਪੈਂਦਾ ਖ਼ਾਂ ਤੇ

ਹਮਲਾ ਕਰਨ ਲਈ ਵਧਿਆ। ਗੁਰੂ ਜੀ ਝੱਟਪੱਟ ਹੀ ਪੈਂਦਾ ਖ਼ਾਂ ਦੀ ਸਹਾਇਤਾ ਲਈ ਵਧੇ ਤੇ ਸੂਰ ਨਾਲ ਟੱਕਰ ਲਈ। ਸੂਰ ਨੇ ਹਮਲਾ ਕੀਤਾ ਪ੍ਰੰਤੂ ਗੁਰੂ ਜੀ ਛਲਾਂਗ ਲਗਾਕੇ ਬਚਾ ਕਰ ਗਏ। ਫਿਰ ਤਲਵਾਰ ਉੱਚੀ ਉਠਾ ਕੇ ਤੇ ਸਾਰਾ ਜ਼ੋਰ ਲਾਕੇ ਗੁਰੂ ਜੀ ਨੇ ਐਸੀ ਜ਼ੋਟ ਦੀ ਉਹਦੀ ਪਿੱਠ ਤੇ ਮਾਰੀ ਕਿ ਸੂਰ ਦੋ ਹਿਸਿੱਆਂ ਵਿਚ ਕੱਟਿਆ ਗਿਆ।

ਇਸ ਪਿਛੋਂ ਗੁਰੂ ਜੀ ਅੰਮ੍ਰਿਤਸਰ ਮੁੜ ਆਏ। ਅਗਲੀ ਸਵੇਰ ਭਾਈ ਭਾਨਾ ਨੇ ਗੁਰੂ ਜੀ ਨੂੰ ਅੰਮ੍ਰਿਤਸਰ ਦਾ ਇਤਿਹਾਸ ਸੁਣਾਉਣ ਲਈ ਬੇਨਤੀ ਕੀਤੀ ਜੋ ਉਹਨਾਂ ਖੁਸ਼ੀ ਖੁਸ਼ੀ ਪਰਵਾਨ ਕਰ ਲਈ। ਇਕ ਹੋਰ ਮੌਕੇ ਤੇ ਭਾਈ ਭਾਨਾ ਨੇ ਗੁਰੂ ਜੀ ਨੂੰ ਉਹ ਬੀੜ ਵਾਲੀ ਜ਼ਮੀਨ ਦਿਖਾਉਣ ਲਈ ਆਖਿਆ ਜੋ ਅਕਬਰ ਬਾਦਸ਼ਾਹ ਨੇ ਬੀਬੀ ਭਾਨੀ ਨੂੰ ਦਾਨ ਵਜੋਂ ਦਿੱਤੀ ਸੀ ਤੇ ਜਿੱਥੇ ਬਾਬਾ ਬੁੱਢਾ ਰਿਹਾ ਕਰਦੇ ਸਨ। ਗੁਰੂ ਜਾ ਨੇ ਭਾਈ ਭਾਨਾ ਤੇ ਭਾਈ ਗੁਰਦਾਸ ਨੂੰ ਨਾਲ ਲਿਜਾਕੇ ਉਹ ਅਸਥਾਨ ਦਿਖਾਇਆ। ਉੱਥੇ ਉਹਨਾਂ ਵੇਖਿਆ ਕਿ ਭਾਈ ਬੁੱਢਾ ਦੇ ਆਸਣ ਤੇ ਪੱਕੀਆਂ ਇੱਟਾਂ ਦਾ ਭਵਨ ਉਸਰਿਆ ਹੋਇਆ ਹੈ। ਇਹ ਬਾਰੀ ਦੁਆਬ ਨਹਿਰ ਦੇ ਕਿਨਾਰੇ ਅੰਮ੍ਰਿਤਸਰ ਤੋਂ ਪੰਜ ਮੀਲ ਦੂਰੀ ਤੇ ਸਥਿਤ ਹੈ। ਉੱਥੇ 21 ਅੱਸੂ ਨੂੰ ਸਾਲਾਨਾ ਮੇਲਾ ਲਗਦਾ ਹੈ। ਭਾਦੋਂ ਦੇ ਮਹੀਨੇ ਵਿਚ ਵਰਖਾ ਰੁੱਤ ਸਮੇਂ ਗੁਰੂ ਜੀ ਭਾਈ ਭਾਨਾ ਦੀ ਸਲਾਹ ਤੇ ਆਪਣੇ ਸਿੱਖਾਂ ਨਾਲ ਤਰਨਤਾਰਨ ਵਲ ਤੁਰ ਪਏ। ਉੱਥੇ ਜਾ ਕੇ ਮੱਸਿਆ ਵਾਲੇ ਦਿਨ ਉਹਨਾਂ ਸਰੋਵਰ 'ਚ ਇਸ਼ਨਾਨ ਕੀਤਾ। ਚੰਦਰਮਾ ਦੀਆਂ ਤਿੱਥਾਂ ਅਨੁਸਾਰ, ਗੁਰੂ ਅਰਜਨ ਦੇਵ ਜੀ ਵੱਲੋਂ ਸਰੋਵਰ ਦੀ ਖੁਦਾਈ ਦਾ ਇਹ ਸਾਲਾਨਾ ਉਤਸਵ ਦਾ ਸਮਾਂ ਸੀ। ਸਿੱਖਾਂ ਦੀ ਬੇਨਤੀ ਤੇ ਫਿਰ ਗੁਰੂ ਜੀ ਚੋਲ੍ਹਾ ਸਾਹਿਬ ਦਾ ਮੰਦਿਰ ਵੇਖਣ ਤੁਰ ਪਏ ਜੋ ਗੁਰੂ ਅਰਜਨ ਦੇਵ ਜੀ ਦੇ ਆਉਣ ਦੀ ਯਾਦ ਵਿਚ ਉਸਾਰਿਆ ਗਿਆ ਸੀ। ਇਸ ਯਾਤਰਾ ਸਮੇਂ ਭਾਈ ਗੁਰਦਾਸ ਨੇ ਗੁਰੂ ਜੀ ਦੇ ਕਹਿਣ ਤੇ ਚੋਲ੍ਹਾ ਦਾ ਇਤਿਹਾਸ ਸੁਣਾਇਆ। ਚੋਲ੍ਹਾ ਤੋਂ ਚਲਕੇ ਗੁਰੂ ਜੀ ਅਤੇ ਸਿੱਖ ਵਿੰਦਪੁਰ ਦਾ ਥੇਹ ਵੇਖਣ ਗਏ। ਇਸ ਪਿੰਡ ਦੇ ਲੋਕਾਂ ਨੇ ਆਪਣੀ ਹੀ ਕੁਲ ਦੇ ਕੁਰੂ ਨਾਨਕ ਦੇਵ ਜੀ ਦਾ ਇਥੇ ਆਉਣ ਤੇ ਢੁਕਵਾਂ ਸੁਆਗਤ ਨਹੀਂ ਕੀਤਾ ਸੀ। ਫਿਰ ਗੁਰੂ ਜੀ ਨੇ ਉਸ ਸਥਾਨ ਦਾ ਇਤਿਹਾਸ ਸੁਣਾਇਆ।

ਫਿਰ ਗੁਰੂ ਤੇ ਸੰਗਤ ਖਾਨਪੁਰ ਦਾ ਥੇਹ ਵੇਖਣ ਤੁਰ ਪਈ ਜਿਸ ਥਾਂ ਗੁਰੂ ਅਰਜਨ ਇਕ ਵਾਰ ਆਏ ਸਨ। ਬਿਧੀ ਚੰਦ ਨੇ ਇਸ ਥਾਂ ਦਾ ਇਤਿਹਾਸ ਭਾਈ ਭਾਨਾ ਨੂੰ ਸੁਣਾਇਆ । ਫਿਰ ਸਾਰੇ ਉੱਥੇ ਗੋਇੰਦਵਾਲ ਲਈ ਤੁਰ ਪਏ। ਉੱਥੇ ਪਹੁੰਚ ਕੇ ਉਹ ਸੁੰਦਰ ਦਾਸ ਨੂੰ ਮਿਲੇ ਜੋ ਗੁਰੂ ਅਮਰਦਾਸ ਦਾ ਪੜਪੋਤਾ ਸੀ ਤੇ 'ਸੱਦ' ਦਾ ਰਚੈਤਾ।

ਇਕ ਦਿਨ ਸਵੇਰੇ ਪੂਜਾ-ਭਗਤੀ ਤੋਂ ਵਿਹਲੇ ਹੋਕੇ ਗੁਰੂ ਜੀ ਭਾਈ ਗੁਰਦਾਸ ਕੋਲ ਗਏ ਜਿਸਦਾ ਅੰਤਿਮ ਸਮਾਂ ਨੇੜੇ ਆ ਪਹੁੰਚਿਆ ਸੀ। ਗੁਰਦਾਸ ਨੇ ਬੇਨਤੀ ਕੀਤੀ ਕਿ ਜੋ ਵੀ ਉਸ ਗੁਨਾਹ ਕੀਤੇ ਹਨ, ਉਹਨਾਂ ਲਈ ਉਸ ਨੂੰ ਬਖ਼ਸ਼ ਦਿੱਤਾ ਜਾਵੇ। ਫਿਰ ਉਸਨੇ ਬੜੇ ਉਤਸਾਹ ਨਾਲ ਗੁਰੂ ਤੇ ਸੁੰਦਰਦਾਸ ਨੂੰ ਗਲਵੱਕੜੀ ਪਾਈ। ਉਸਨੇ ਅੰਤਿਮ ਯਾਤਰਾ ਦੀ ਤਿਆਰੀ ਵਜੋਂ "ਆਸਾ ਦੀ ਵਾਰ" ਦਾ ਪਾਠ ਕੀਤਾ ਤੇ ਕਿਹਾ ,"ਹੁਣ ਦੇਰੀ ਦਾ ਸਮਾਂ ਨਹੀਂ। ਮੇਰਾ ਸਮਾਂ ਆ ਪਹੁੰਚਿਆ ਹੈ। 'ਵਾਹਿਗੁਰੂ', 'ਵਾਹਗੁਰੂ' ਜਪੋ। ਮੇਰੀ ਯਾਦ 'ਚ ਕੋਈ ਮੰਦਰ ਨਾ ਬਣਾਇਆ ਜਾਵੇ। ਚਿਤਾ ਵਿਚੋਂ ਮੇਰੇ ਫੁੱਲ ਤੇ ਮੇਰੀ ਰਾਖ ਇਕੱਠੀ ਕਰਕੇ

ਦਰਿਆ ਬਿਆਸ ਵਿਚ ਪ੍ਰਵਾਹ ਦਿੱਤੀ ਜਾਵੇ। ਗੁਰੂ ਜੀ ਨੇ ਕਿਹਾ,"ਭਾਈ ਗੁਰਦਾਸ ਅਸੀਂ ਤੇਰੇ ਰਿਣੀ ਹਾਂ। ਤੂੰ ਸਿੱਖ ਧਰਮ ਦਾ ਗਾਡੀ ਰਾਹ ਤਿਆਰ ਕਰ ਦਿੱਤਾ ਹੈ। ਗੁਰੂ ਦੇ ਸਿੱਖਾਂ ਵਿੱਚ ਤੇਰਾ ਨਾਮ ਅਮਰ ਰਹੇਗਾ। ਇਹ ਸੁਣਕੇ ਭਾਈ ਗੁਰਦਾਸ ਨੇ ਪ੍ਰਮਾਤਮਾ ਵੱਲ ਧਿਆਨ ਕੀਤਾ, ਆਪਣੇ ਉੱਪਰ ਚਾਦਰ ਲੈ ਲਈ, ਤੇ 1686 ਸੰਮਤ (1629 ਈਸਵੀ) ਦੀ ਭਾਦਰੋਂ ਸੁਦੀ ਪੰਜਵੀ ਨੂੰ ਸ਼ੁਕਰਵਾਰ ਵਾਲੇ ਦਿਨ ਉਹ ਸਦੀਵੀ ਨੀਂਦ ਸੌਂ ਗਏ। ਭਾਈ ਗੁਰਦਾਸ ਦੀਆਂ ਅੰਤਮ ਰਸਮਾਂ ਉਪ੍ਰੰਤ ਗੁਰੂ ਜੀ ਖਡੂਰ ਰਾਹੀਂ ਅੰਮ੍ਰਿਤਸਰ ਪਰਤ ਆਏ। ਭਾਈ ਭਾਨਾ ਅੰਮ੍ਰਿਤਸਰ ਪਹੁੰਚ ਕੇ ਗੁਰੂ ਜੀ ਤੋਂ ਪਿੰਡ ਰਮਦਾਸ ਜਾਣ ਲਈ ਆਗਿਆ ਲੈ ਗਿਆ। ਬੀਬੀ ਵੀਰੋ ਤੇ ਉਹਦਾ ਪਤੀ ਸਾਧੂ ਵੀ ਵਿਦਾ ਹੋ ਗਏ। ਗੁਰੂ ਜੀ ਨੇ ਉਸ ਨੂੰ ਵਰ ਦਿੱਤਾ ਕਿ ਉਸਦੇ ਪੰਜ ਬਹਾਦਰ ਲੜਕੇ ਹੋਣਗੇ। ਉਹ ਤੇ ਉਹਦਾ ਪਤੀ ਆਪਣੇ ਨਿਵਾਸ ਸਥਾਨ ਮਲ੍ਹਾ ਪਿੰਡ ਵੱਲ ਤੁਰ ਪਏ।

**ਜਲ੍ਹਣ ਤੇ ਰਾਮਕਾਲੀ ਨੂੰ ਗੁਰੂ ਜੀ ਨੇ ਮਿਲਣਾ**—ਜਲ੍ਹਣ ਤੇ ਰਾਮਕੀ ਧੋਭੀਰਾਣਾ ਪਿੰਡ ਦੇ ਦੰਪਤੀ ਸਨ, ਜੋ ਅੰਮ੍ਰਿਤਸਰ ਤੋਂ ਦਸ ਮੀਲ ਦੂਰ ਸਥਿੱਤ ਸੀ। ਉਹਨਾਂ ਦੀ ਇੱਛਾ ਸੀ ਕਿ ਗੁਰੂ ਜੀ ਉਹਨਾਂ ਦੇ ਘਰ ਚਰਨ ਪਾਉਣ। ਗੁਰੂ ਜੀ ਸ਼ਿਕਾਰ ਖੇਡਦੇ-ਖੇਡਦੇ ਉਹਨਾਂ ਦੇ ਗੁਆਂਢ 'ਚ ਜਾ ਨਿਕਲੇ। ਜਲ੍ਹਣ ਤੇ ਉਹਦੀ ਪਤਨੀ ਨੇ ਆਪਣੀ ਚੰਗੀ ਕਿਸਮਤ ਤੇ ਧੰਨਵਾਦ ਕੀਤਾ ਕਿਉਂਕਿ ਉਹ ਵੀ ਗੁਰੂ ਜੀ ਦੇ ਦਰਸ਼ਨ ਕਰਕੇ ਕ੍ਰਿਤਾਰਥ ਹੋ ਜਾਣਗੇ। ਗੁਰੂ ਜੀ ਉਹਨਾਂ ਕੋਲ ਰਾਤ ਭਰ ਰਹੇ। ਆਪਣੇ ਨਿਵਾਸ ਸਮੇਂ ਗੁਰੂ ਜੀ ਨੇ ਆਪਣੇ ਸੰਕਟ ਦਾ ਪ੍ਰਗਟਾਵਾ ਕਰਦਿਆਂ ਪੁੱਛਿਆਂ "ਸਾਈਂ ਜਲ੍ਹਣ, ਮੁਸਲਮਾਨ ਮੇਰੇ ਨਾਲ ਕਿਉਂ ਗੁੱਸੇ ਹਨ ? ਉਹ ਮੇਰਾ ਪਿੱਛਾ ਕਰਦੇ ਹਨ ਤੇ ਪਿੱਛਾ ਨਹੀਂ ਛੱਡਦੇ। ਜਿਥੇ ਵੀ ਮੈਂ ਜਾਂਦਾ ਹੈ, ਉਹ ਮੇਰੇ ਤੇ ਹਮਲਾ ਕਰਦੇ ਹਨ। ਜਲ੍ਹਣ ਨੇ ਉੱਤਰ ਦਿੱਤਾ,"ਸੱਚੇ ਪਾਤਿਸ਼ਾਹ ਤੁਸੀਂ ਕ੍ਰਿਸ਼ਮੇਂ ਨਹੀਂ ਕਰ ਸਕਦੇ। ਮੇਰੇ ਖ਼ਿਆਲ ਵਿੱਚ ਤੁਸੀਂ ਸਭ ਕਾਰਜ ਆਪਣੀ ਖ਼ੁਸ਼ੀ ਨਾਲ ਹੀ ਕਰਦੇ ਹੋ। ਅਭਾਗੇ ਤੁਰਕਾਂ ਦੀ ਕੀ ਤਾਕਤ ਹੈ ਕਿ ਆਪ ਦਾ ਮੁਕਾਬਲਾ ਕਰ ਸਕਣ। ਤੁਸੀਂ ਲੌਕਿਕ ਖੇਲ ਖੇਡ ਰਹੇ ਹੋ ਤੇ ਅਲੌਕਿਕ ਵਰਤਾਰਾ ਨਹੀਂ ਵਰਤਾ ਰਹੇ। ਮਾਇਆ ਤੁਹਾਡੇ ਕੋਲ ਹੈ ਤੇ ਉਸ ਨੂੰ ਚਰਨਾਂ ਦੀ ਦਾਸੀ ਬਣਾ ਲਿਆ ਹੈ। ਜਿਹੜੇ ਉਹਦੀ ਲਾਲਸਾ ਕਰਦੇ ਹਨ, ਉਹ ਤੁਹਾਡੇ ਨਾਲ ਵੈਰ ਕਮਾਉਂਦੇ ਹਨ, ਉਹ ਤੁਹਾਡੇ ਨਾਲ ਲੜਨ ਮਰਨ ਜਾਂ ਮਾਰਨ ਲਈ ਮੁਕਬਲਾ ਕਰਨ ਲਈ ਤਿਆਰ ਹੋ ਜਾਂਦੇ ਹਨ। ਜੇ ਤੁਸੀਂ ਮਾਇਆ ਦਾ ਤਿਆਗ ਕਰ ਦਿਉ ਤਾਂ ਤੁਸੀਂ ਸ਼ਾਂਤੀ ਨਾਲ ਰਹਿ ਸਕਦੇ ਹੋ।" ਗੁਰੂ ਜੀ ਨੇ ਉੱਤਰ ਦਿੱਤਾ, "ਕਿਉਂਕਿ ਮਾਇਆ ਸਾਡੇ ਨਾਲ ਸੰਬੰਧਿਤ ਹੋ ਗਈ ਹੈ, ਮੈਂ ਵੀ ਉਸ ਨੂੰ ਵੱਖ ਨਹੀਂ ਕਰ ਸਕਦਾ। ਮੇਰੇ ਲਈ ਜ਼ਰੂਰੀ ਹੈ ਕਿ ਮੈਂ ਸਿੱਖ ਵਿਧਾਨ 'ਚ ਤਬਦੀਲੀ ਕਰਾਂ ਤੇ ਆਪਣੇ ਪੈਰੋਕਾਰਾਂ ਦੀ ਰੱਖਿਆ ਸ਼ਸ਼ਤਰਾਂ ਦੀ ਸ਼ਕਤੀ ਨਾਲ ਕਰਾਂ।" ਜਲ੍ਹਣ ਕੋਲ ਦੇਣ ਲਈ ਕੋਈ ਹੋਰ ਸਲਾਹ ਹੀ ਨਹੀਂ ਸੀ, ਉਹ ਤਾਂ ਗੁਰੂ ਜੀ ਦੀ ਸਲਾਹ ਲੈਣ ਲਈ ਸਗੋਂ ਤਿਆਰ ਸੀ। ਗੁਰੂ ਜੀ ਨੇ ਉਸਨੂੰ ਉਪਦੇਸ਼ ਦਿੱਤਾ ਕਿ ਦੁਨੀਆਂ ਦੇ ਕਾਰ ਵਿਹਾਰ ਕਰਦਿਆਂ ਜਿੱਥੇ ਵੀ ਰੱਬ ਨੇ ਰੱਖਿਆ ਹੈ, ਆਦਮੀ ਆਪਣੇ ਦੁਨੀਆਵੀ ਕਾਰ-ਵਿਹਾਰ ਈਮਾਨਦਾਰੀ ਨਾਲ ਕਰੇ ਤੇ ਕਦੇ ਵੀ ਭਗਤੀ ਕਰਨਾ ਨਾ ਭੁੱਲੇ।

**ਗੁਰਦਿੱਤਾ ਤੇ ਸੱਤੀ ਦਾ ਜੀਵਨ**—ਗੁਰਦਿੱਤਾ ਤੇ ਸੱਤੀ ਕੀਰਤਪੁਰ ਰਹਿਣ ਲੱਗੇ। ਸੰਮਤ 1687 (1630 ਈ.) ਦੀ ਮਾਘ ਸੁਦੀ 13 ਨੂੰ ਐਤਵਾਰ ਵਾਲੇ ਦਿਨ ਉਹਨਾਂ ਦੇ ਘਰ ਲੜਕੇ ਨੇ ਜਨਮ ਲਿਆ। ਗੁਰਦਿੱਤਾ ਨੇ ਗੁਰੂ ਜੀ ਵੱਲ ਇਤਲਾਹ ਦੇਣ ਲਈ ਤੇ ਕੀਰਤਪੁਰ ਇਸ ਖੁਸ਼ੀ ਦੇ ਮੌਕੇ ਤੇ ਆਉਣ ਦਾ ਸੱਦਾ ਦੇਣ ਲਈ ਹਰਕਾਰਾ ਭੇਜਿਆ, ਪਰ ਗੁਰੂ ਜੀ ਨੂੰ ਉਸ ਸਮੇਂ ਹੋਰ ਜ਼ਿਆਦਾ ਜ਼ਰੂਰੀ ਕੰਮ ਸਨ। ਗੁਰੂ ਜੀ ਨੇ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਗੁਰਦਿੱਤਾ ਦੇ ਪੁੱਤਰ ਦਾ ਨਾਮ ਹਰਿ ਰਾਏ ਰੱਖਿਆ ਤੇ ਹਰਕਾਰੇ ਨੂੰ ਇਹ ਸੰਦੇਸ਼ ਦਿੱਤਾ ਕਿ ਉਹ ਛੇਤੀ ਹੀ ਕੀਰਤਪੁਰ ਪਹੁੰਚਣਗੇ।

**ਗੁਰੂ ਜੀ ਮਾਲਵੇ ਵੱਲ**—ਕੁਝ ਮਹੀਨਿਆਂ ਪਿੱਛੋਂ ਗੁਰੂ ਜੀ ਨੂੰ ਸਾਈਂ ਦਾਸ ਵੱਲੋਂ ਬੇਨਤੀ ਪੱਤਰ ਮਿਲਿਆ ਕਿ ਉਹ ਬੈਸਾਖੀ ਦੇ ਤਿਉਹਾਰ ਸਮੇਂ ਡਰੋਲੀ ਆਉਣ। ਗੁਰੂ ਜੀ ਨੇ ਆਪਣੀ ਹਾਲਤ ਬਾਰੇ ਵਿਚਾਰ ਕੀਤਾ "ਬਾਦਸ਼ਾਹ ਮੇਰੇ ਨਾਲ ਦਿਲੋਂ ਵੈਰ ਰੱਖਦਾ ਹੈ। ਜੇ ਮੈਂ ਮਾਲਵੇ ਵੱਲ ਚਲਾ ਜਾਵਾਂ ਤੇ ਜੰਗਲ ਨੂੰ ਆਪਣੇ ਕਿਲ੍ਹੇ ਵਾਂਗ ਵਰਤ ਕੇ ਨਿਵਾਸ ਰੱਖਾਂ ਤਾਂ ਹਰਿਮੰਦਰ ਦੀ ਸ਼ਾਨ ਕਾਇਮ ਰਹਿ ਸਕੇਗੀ। ਜੇ ਬਾਦਸ਼ਾਹ ਨੇ ਮੇਰਾ ਪਿੱਛਾ ਕਰਨ ਲਈ ਉਧਰ ਸੈਨਾ ਭੇਜੀ ਤਾਂ ਉਹ ਪਿਆਸੀ ਹੀ ਮਰ ਜਾਵੇਗੀ ਤੇ ਮੈਨੂੰ ਉਹਦੇ ਵਿਨਾਸ਼ ਲਈ ਕੋਸ਼ਿਸ਼ ਵੀ ਨਹੀਂ ਕਰਨੀ ਪਵੇਗੀ। ਇੰਝ ਵਿਚਾਰ ਕਰਦੇ ਸਮੇਂ ਉਹਨਾਂ ਨੇ ਆਪਣੀ ਪਤਨੀ ਦਾਮੋਦਰੀ ਦੀ ਸਲਾਹ ਵੀ ਪੁੱਛੀ। ਉਸ ਨੇ ਉੱਤਰ ਦਿੱਤਾ, "ਮੇਰੇ ਮਾਲਕ ਮੈਂ ਤਾਂ ਆਪ ਦੀ ਹੁਕਮ ਬੱਧੀ ਦਾਸੀ ਹਾਂ। ਜੇ ਤੁਸੀਂ ਜਾਓਗੇ, ਮੈਂ ਤੁਹਾਡੇ ਨਾਲ ਹੀ ਜਾਂਵਾਂਗੀ। ਜੇ ਤੁਸੀਂ ਇੱਥੇ ਛੱਡ ਜਾਓਗੇ, ਤਾਂ ਮੈਂ ਇੱਥੇ ਹੀ ਰਹਾਂਗੀ।" ਅੰਮ੍ਰਿਤਸਰ ਤੋਂ ਜਾਣ ਤੋਂ ਪਹਿਲਾਂ ਗੁਰੂ ਜੀ ਹਰਿਮੰਦਰ ਗਏ ਤੇ ਵਾਹਿਗੁਰੂ ਅੱਗੇ ਰੱਖਿਆ ਕਰਨ ਤੇ ਜਿੱਤ ਦੀ ਅਸ਼ੀਰਵਾਦ ਦੇਣ ਲਈ ਅਰਦਾਸ ਕੀਤੀ। ਸਿੱਖਾਂ ਨੇ ਪੁੱਛਿਆ ਕਿ ਉਹਨਾਂ ਦੇ ਪਿੱਛੋਂ ਹਰਿਮੰਦਰ ਦੀ ਸੇਵਾ ਸੰਭਾਲ ਕੌਣ ਕਰੇਗਾ? ਗੁਰੂ ਜੀ ਦਾ ਉੱਤਰ ਸੀ," ਸਿੱਖ ਸੰਭਾਲ ਕਰਨਗੇ। ਅਸੀਂ ਏਥੇ ਫਿਰ ਨਹੀਂ ਆਵਾਂਗੇ। ਉਹਨਾਂ ਨੇ ਅੰਮ੍ਰਿਤਸਰ ਦੇ ਲੋਕਾਂ ਕੋਲ ਇਹ ਕਥਨ ਕੀਤਾ ਕਿ ਜੇ ਉਹ ਉੱਥੇ ਰਹੇ ਤਾਂ ਉਹਨਾਂ ਨੂੰ ਵਧੇਰੇ ਕਸ਼ਟ ਉਠਾਉਣੇ ਪੈਣਗੇ। ਉਹ ਹੁਣ ਜੰਗ ਦਾ ਖੇਤਰ ਜੰਗਲ ਨੂੰ ਬਣਾਉਣਗੇ, ਪ੍ਰੰਤੂ ਆਤਮਕ ਤੌਰ ਤੇ ਉਹ ਉਹਨਾਂ ਦੇ ਅੰਗ-ਸੰਗ ਰਹਿਣਗੇ।"

ਆਪਣੇ ਸਹੁਰੇ ਹਰੀਚੰਦ ਨੂੰ, ਜਿਸਨੇ ਕਿਹਾ ਸੀ ਕਿ ਉਹਨਾਂ ਦੀ ਗ਼ੈਰ-ਹਾਜ਼ਰੀ ਵਿਚ ਸ਼ਹਿਰ ਬਰਬਾਦ ਹੋ ਜਾਵੇਗਾ, ਸਮਝਾਉਂਦਿਆ ਕਿਹਾ,"ਸ਼ਹਿਰ ਦੀ ਵਸੋਂ ਦਿਨੋਂ-ਦਿਨ ਵਧੇਗੀ। ਜਿਹੜਾ ਸ਼ਹਿਰ ਦਾ ਬੁਰਾ ਸੋਚੇਗਾ, ਉਸਦਾ ਨਾਸ਼ ਹੋ ਜਾਵੇਗਾ। ਏਥੇ ਗੁਰੂ ਚਰਨਾਂ ਵਿੱਚ ਦੋਹਾਂ ਜਹਾਨਾਂ ਦੀ ਖੁਸ਼ੀ ਦੇ ਝਰਨੇ ਫੁੱਟਣਗੇ। ਏਥੇ ਮੇਰੇ ਪੈਰੋਕਾਰਾਂ ਲਈ ਨਾਮ-ਦਾਨ ਦਾ ਪ੍ਰਵਾਹ ਚਲੇਗਾ ਤੇ ਇੱਥੇ ਸਿੱਖ ਬੜੇ ਖੁਸ਼ ਰਹਿਣਗੇ। ਇਸ ਸ਼ਹਿਰ ਦੀ ਨੀਂਹ ਬਹੁਤ ਡੂੰਘੀ ਰੱਖੀ ਜਾ ਚੁਕੀ ਹੈ ਤੇ ਇਸ ਨੂੰ ਕਦੇ ਖੋਰਾ ਨਹੀਂ ਲਗੇਗਾ।" ਫਿਰ ਉਹ ਆਪਣੇ ਨਾਲ ਇਕ ਹਜ਼ਾਰ ਬਹਾਦਰ ਤੇ ਸ਼ਰਧਾਲੂ ਘੋੜ ਸਵਾਰ ਲੈ ਕੇ ਸਫ਼ਰ ਤੇ ਤੁਰ ਪਏ। ਜੱਥੇ ਦੇ ਅੱਗੇ-ਅੱਗੇ ਝੰਡੇ ਉਠਾਈ ਤੇ ਨਗਾਰਿਆਂ ਤੇ ਚੋਟ ਮਾਰਕੇ ਬਾਜੇ ਵਾਲੇ ਤੁਰ ਪਏ। ਉਹਨਾਂ ਪਿੱਛੇ ਦੋ ਸੇਵਾਦਾਰਾਂ ਦੇ ਸਿਰ ਤੇ ਗ੍ਰੰਥ ਸਾਹਿਬ ਦੀ ਸਵਾਰੀ ਸੀ, ਸਿੱਖ ਮਗਰ ਗ੍ਰੰਥ ਸਾਹਿਬ ਦੇ ਸਨਮਾਨ ਵਿਚ ਚੌਰ ਕਰਦੇ ਤਾਂ ਜੋ ਕਿਸੇ ਕੀੜੇ ਮਕੌੜੇ ਨੂੰ ਉਪਰ ਬੈਠਣ ਤੋਂ ਹਟਾਇਆ ਜਾ ਸਕੇ।

ਗੁਰੂ ਜੀ ਤਰਨਤਾਰਨ ਦੇ ਰਸਤੇ ਡਰੋਲੀ ਪਹੁੰਚੇ ਜਿੱਥੇ ਸਾਈਂ ਦਾਸ ਵੱਲੋਂ ਬੜੇ ਪਿਆਰ ਨਾਲ ਸੁਆਗਤ ਕੀਤਾ ਗਿਆ। ਗੁਰੂ ਜੀ ਨੇ ਉਸ ਨੂੰ ਕਿਹਾ, "ਤੇਰੇ ਪਿਆਰ ਦੀ ਡੋਰੀ ਨੇ ਸਾਨੂੰ ਇਸ ਕਦਰ ਖਿੱਚਿਆ ਹੈ ਕਿ ਅਸੀਂ ਇਸ ਦੇ ਖਿੱਚੇ ਤੁਰੇ ਆਏ। ਇਸ ਤੋਂ ਬਚੇ ਰਹਿਣ ਦੀ ਆਸ ਹੀ ਨਹੀਂ ਸੀ ਕੀਤੀ ਜਾ ਸਕਦੀ।" ਸਾਂਈ ਦਾਸ ਨੇ ਉੱਤਰ ਦਿੱਤਾ, "ਯੁਗੋ-ਯੁੱਗ ਇਹ ਪ੍ਰਮਾਤਮਾ ਦਾ ਵਰਤਾਰਾ ਹੈ। ਉਹ ਭਗਤ ਵਤਸਲ ਹੈ, ਉਹ ਸੰਤਾਂ ਨਾਲ ਪ੍ਰੇਮ ਕਰਦਾ ਹੈ, ਉਸ ਨੂੰ ਆਪਣੇ ਸੇਵਕਾਂ ਦੇ ਪਿਆਰ ਦਾ ਪਤਾ ਹੈ। ਭਾਵੇਂ ਕੋਈ ਪੰਡਤ ਹੈ, ਜੋਗੀ ਹੈ ਜਾਂ ਬਾਦਸ਼ਾਹ, ਰੱਬ ਨੂੰ ਪਿਆਰ ਤੋਂ ਬਿਨਾਂ ਖੁਸ਼ ਨਹੀਂ ਕੀਤਾ ਜਾ ਸਕਦਾ। ਜਿਹੜਾ ਆਦਮੀ ਪਿਆਰ ਕਰਦਾ ਭਾਵੇਂ ਉਹ ਗਰੀਬ ਤੇ ਅਗਿਆਨੀ ਹੋਵੇ, ਰੱਬ ਫਿਰ ਵੀ ਉਸ ਨੂੰ ਹੀ ਪਿਆਰ ਕਰਦਾ ਹੈ।"

ਗੁਰੂ ਜੀ ਦੀ ਡਰੋਲੀ ਵਿਚ ਪਹਿਲੀ ਯਾਤਰਾ ਸਮੇਂ ਇਕ ਘਟਨਾ ਵਾਪਰੀ ਸੀ, ਜਿਸ ਨੂੰ ਇੱਥੇ ਦੱਸਣਾ ਜ਼ਰੂਰੀ ਹੈ। ਫਿਰੋਜ਼ਪੁਰ ਜ਼ਿਲ੍ਹੇ ਦੇ ਪਿੰਡ ਵੱਡਾ ਘਰ ਵਿਚ ਅਕਾਲ ਨਾਮ ਦਾ ਤਰਖਾਣ ਸਿੱਖ ਰਹਿੰਦਾ ਸੀ। ਉਸ ਨੂੰ ਗੁਰੂ ਰਾਮ ਦਾਸ ਨੇ ਸਿੱਖ ਧਰਮ ਵਿਚ ਪ੍ਰਵੇਸ਼ ਕਰਾਇਆ ਸੀ ਤੇ ਉਹ ਗੁਰੂ ਅਰਜਨ ਤੇ ਗੁਰੂ ਹਰਿਗੋਬਿੰਦ ਦੇ ਦਰਸ਼ਨਾਂ ਨੂੰ ਵੀ ਜਾਇਆ ਕਰਦਾ ਸੀ। ਉਸ ਦੀ ਇੱਕ ਗੁਣਵਾਨ ਲੜਕੀ ਸੀ ਜਿਸ ਲਈ ਉਹ ਵਰ ਦੀ ਭਾਲ ਕਰ ਰਿਹਾ ਸੀ। ਉਸ ਨੂੰ ਤੁਕਲਾਨੀ ਪਿੰਡ ਦੇ ਵਾਸੀ ਸੱਦੇ ਦਾ ਲੜਕਾ ਸਾਧੂ ਲੜਕੀ ਲਈ ਯੋਗ ਵਰ ਜਾਪਿਆ। ਅਕਾਲ ਦੇ ਪਰਿਵਾਰਕ ਪ੍ਰੋਹਤ ਨੇ ਸਭ ਜਾਣਕਾਰੀ ਪ੍ਰਾਪਤ ਕਰ ਲਈ ਸੀ ਤੇ ਸਭ ਰਸਮਾਂ ਰੀਤਾਂ ਵੀ ਕਰ ਲਈਆਂ ਸਨ, ਪਰ ਉਹ ਹੋਣ ਵਾਲੇ ਲਾੜੇ ਬਾਰੇ ਇਹ ਨਾ ਜਾਣ ਸਕਿਆ ਕਿ ਉਹ ਸਿੱਖ ਸੀ ਜਾਂ ਨਹੀਂ। ਪ੍ਰੋਹਿਤ ਨੇ ਅਕਾਲ ਦੇ ਪੁੱਛਣ ਤੇ ਦੱਸਿਆ ਕਿ ਲੜਕਾ ਹਿੰਦੂ ਹੈ ਤੇ ਉਹਦਾ ਬਰਾਦਰੀ ਵਿਚ ਬੜਾ ਮਾਨ-ਸਤਿਕਾਰ ਹੈ। ਤੇ ਇਸ ਲਈ ਉਸਨੇ ਹੋਰ ਪੁੱਛ ਪੜਤਾਲ ਕਰਨ ਦੀ ਲੋੜ ਨਹੀਂ ਸਮਝੀ। ਅਕਾਲ ਦੀ ਤਸੱਲੀ ਨਾ ਹੋਈ ਪਰ ਕਿਹਾ ਕਿ ਰੱਬ ਭਲੀ ਕਰੇਗਾ। ਉਸ ਨੂੰ ਕੁਝ ਸਮੇਂ ਪਿਛੋਂ ਪਤਾ ਲਗਾ ਕਿ ਲੜਕੇ ਦੇ ਮਾਂ-ਪਿਉ ਸਖੀ ਸਰਵਰ ਦੇ ਪੈਰੋਕਾਰ ਹਨ। ਫਿਰ ਵੀ ਉਸਨੇ ਇਹ ਰਿਸ਼ਤਾ ਇਸ ਕਰਕੇ ਪਰਵਾਨ ਕਰ ਲਿਆ ਕਿਉਂ ਜੋ ਉਸ ਨੂੰ ਡਰ ਸੀ ਕਿ ਲੜਕੀ ਲਈ ਹੋਰ ਯੋਗ ਵਰ ਨਹੀਂ ਮਿਲਣਾ। ਇਸਦੇ ਨਾਲ ਉਸ ਨੂੰ ਆਪਣੀ ਜ਼ਮੀਰ ਵੀ ਲਾਅਨਤਾਂ ਪਾ ਰਹੀ ਸੀ। ਇਸ ਲਈ ਵਿਦਾਈ ਸਮੇਂ ਉਸਨੇ ਆਪਣੀ ਲੜਕੀ ਨੂੰ ਸਿੱਖਿਆ ਦਿੰਦਿਆ ਕਿਹਾ," ਮੇਰੀ ਪੁੱਤਰੀ ਦੁਨੀਆਂਦਾਰੀ ਦੇ ਕਾਰ-ਵਿਹਾਰ ਵਿਚ ਉਸਦੀ ਸੱਸ ਤੇ ਪਤੀ ਦੇ ਅਨੁਸਾਰ ਚੱਲੀਂ, ਪ੍ਰੰਤੂ ਗੁਰੂ ਤੋਂ ਬਿਨਾਂ ਹੋਰ ਕਿਸੇ ਅੱਗੇ ਸਿਰ ਨਾ ਝੁਕਾਵੀਂ। ਲੜਕੀ ਆਪ ਵੀ ਹੋਰ ਧਰਮ ਦੇ ਯੁਵਕ ਨਾਲ ਵਿਆਹ ਤੋਂ ਦੁੱਖੀ ਸੀ, ਪਰ ਉਸ ਨੂੰ ਇਹ ਸਥਿਤੀ ਪਰਵਾਨ ਕਰਨੀ ਪਈ।

ਵੱਡੇ ਘਰ ਤੋਂ ਸਵੇਰੇ ਹੀ ਬਰਾਤ ਤੁਕਲਾਨੀ ਲਈ ਵਿਦਾ ਹੋ ਗਈ। ਰਾਹ ਸੁਰੱਖਿਅਤ ਨਾ ਹੋਣ ਕਾਰਨ ਜੰਞ ਡਰੋਲੀ ਰਾਹੀ ਲੰਘੀ ਜਿਥੇ ਲੜਕੀ ਨੇ ਸਿੱਖਾਂ ਨੂੰ ਬਾਣੀ ਪੜ੍ਹਦੇ ਸੁਣਿਆ। ਜਦੋਂ ਉਸ ਨੂੰ ਇਹ ਪਤਾ ਲਗਾ ਕਿ ਗੁਰੂ ਜੀ ਨੇ ਉੱਥੇ ਉਤਾਰਾ ਕੀਤਾ ਹੋਇਆ ਹੈ ਤੇ ਇਸ ਡਰੋਂ ਕਿ ਫਿਰ ਪਤਾ ਨਹੀਂ ਗੁਰੂ ਜੀ ਦੇ ਦਰਸ਼ਨਾਂ ਦਾ ਕਦੋਂ ਮੌਕਾ ਮਿਲੇ, ਉਸਨੇ ਕਹਾਰਾਂ ਨੂੰ ਆਖਿਆ ਕਿ ਉਸ ਨੂੰ ਉਤਾਰ ਦੇਣ ਤਾਂ ਜੋ ਉਹ ਗੁਰੂ ਜੀ ਦੇ ਦਰਸ਼ਨ ਕਰ ਸਕੇ। ਗੁਰੂ ਜੀ ਨੇ ਉਸ ਨੂੰ ਵੇਖ ਕੇ ਪੁਛਿਆ ਕਿ "ਉਹ ਕੌਣ ਹੈ ?" ਫਿਰ ਲੜਕੀ ਨੇ ਗੁਰੂ ਜੀ ਨੂੰ ਸੰਬੋਧਿਤ ਹੁੰਦਿਆਂ ਕਿਹਾ, "ਤੁਸੀਂ ਜਾਣੀ ਜਾਣ ਹੋ ਤੇ ਇਹ ਜਾਣਦੇ ਹੋ ਕਿ ਮੇਰੇ

ਮਾਤਾ ਪਿਤਾ ਸਿੱਖ ਹਨ ਜਦੋਂ ਕਿ ਮੇਰੇ ਸਹੁਰੇ ਸਖੀ ਸਰਵਰ ਦੇ ਪੈਰੋਕਾਰ ਹਨ। ਮੇਰੀ ਮਾੜੀ ਤਕਦੀਰ ਕਿ ਮੈਂ ਦੂਸਰਿਆਂ ਦੇ ਅਧੀਨ ਹਾਂ। ਜੇ ਤੁਸੀਂ ਮੇਰੇ ਪਤੀ ਨੂੰ ਸਿੱਖ ਧਰਮ ਵਿਚ ਲੈ ਆਓਗੇ ਤਾਂ ਮੈਂ ਪੂਰੀ ਤਰ੍ਹਾਂ ਖੁਸ਼ ਰਹਾਂਗੀ।" ਗੁਰੂ ਜੀ ਨੇ ਉੱਤਰ ਦਿੱਤਾ, "ਪੁੱਤਰੀ, ਕੋਈ ਫ਼ਿਕਰ ਨਹੀਂ ਕਰਨਾ। ਵਾਹਿਗੁਰੂ ਭਲਾ ਕਰੇਗਾ। ਜਿਵੇਂ ਤੇਰੇ ਮਾਤਾ ਪਿਤਾ ਸਿੱਖ ਹਨ, ਤੇਰਾ ਪਤੀ ਤੇ ਬੱਚੇ ਵੀ ਸਿੱਖ ਹੋਣਗੇ ਤੇ ਤੇਰੀ ਇੱਛਾ ਪੂਰੀ ਹੋਵੇਗੀ।" ਇਹ ਸੁਣਕੇ ਲੜਕੀ ਨੂੰ ਧੀਰਜ ਆ ਗਿਆ ਤੇ ਉਹਦੀ ਤਸੱਲੀ ਹੋ ਗਈ ਕਿ ਹੁਣ ਉਹਦੀ ਭੈੜੀ ਤਕਦੀਰ ਪਲਟ ਜਾਏਗੀ।

ਸੱਦੇ ਨੂੰ ਇਤਨੇ ਚਿਰ ਵਿਚ ਨੂੰਹ ਦੇ ਡੋਲੀ ਵਿਚ ਨਾ ਹੋਣ ਦਾ ਪਤਾ ਲੱਗ ਗਿਆ। ਇਹ ਪਤਾ ਲੱਗਣ ਤੇ ਕਿ ਉਹ ਗੁਰੂ ਜੀ ਦੇ ਦਰਸ਼ਨਾਂ ਨੂੰ ਗਈ ਹੈ, ਉਹ ਗੁੱਸੇ ਵਿਚ ਆ ਗਿਆ ਤੇ ਲਾੜੇ ਨੂੰ ਉਹਦੇ ਮਗਰ ਇਹ ਕਹਿੰਦਿਆਂ ਭੇਜ ਦਿੱਤਾ, "ਸਾਡਾ ਗੁਰੂ ਨਾਲ ਕੀ ਕੰਮ? ਅਸੀਂ ਸਖੀ ਸਰਵਰ ਦੇ ਸੇਵਕ ਹਾਂ। ਜੇ ਅਸੀਂ ਗੁਰੂ ਦੇ ਅੱਗੇ ਮੱਥਾ ਟੇਕਿਆ ਤੇ ਸਾਡਾ ਆਚਾਰੀਆ ਸਾਡੇ ਨਾਲ ਗੁੱਸੇ ਹੋਵੇਗਾ। ਜਲਦੀ ਜਾ ਤੇ ਆਪਣੀ ਵਹੁਟੀ ਨੂੰ ਲੈਕੇ ਆ।" ਇਸ ਤਰ੍ਹਾਂ ਸਾਧੂ ਗੁਰੂ ਜੀ ਦੇ ਦਰਸ਼ਨਾਂ ਲਈ ਪਹੁੰਚ ਗਿਆ। ਗੁਰੂ ਜੀ ਉਸ ਸਮੇਂ ਦਰਬਾਰ ਵਿਚ ਸਨ ਤੇ ਸ਼ਬਦ ਗਾਇਣ ਕੀਤਾ ਜਾ ਰਿਹਾ ਸੀ। ਉਹ ਆਪਣੇ ਸਿੱਖਾਂ ਵਿਚ ਇੰਞ ਸੁਸ਼ੋਭਿਤ ਸਨ ਜਿਵੇਂ ਤਾਰਿਆਂ ਵਿਚ ਚੰਦ ਹੋਵੇ। ਸਾਧੂ ਦੇ ਮਨ ਵਿਚ ਇਕ ਦਮ ਸ਼ਰਧਾ ਉਮਡ ਆਈ ਤੇ ਕਹਿਣ ਲਗਾ, "ਕਾਸ਼! ਅਸੀਂ ਆਪਣਾ ਜੀਵਨ ਐਂਵੇ ਨਾ ਗੁਆਇਆ ਹੁੰਦਾ! ਹਿੰਦੂ ਹੋਕੇ ਅਸੀਂ ਇੱਕ ਮੁਸਲਮਾਨ ਦੀ ਪੂਜਾ ਕਰਦੇ ਹਾਂ। ਅਸੀਂ ਸਖੀ ਸਰਵਰ ਦਾ ਰੋਟ ਦਿੰਦੇ ਹਾਂ ਤੇ ਫਿਰ ਰਹਿੰਦ-ਖੂੰਹਦ ਖ਼ਾਂਦੇ ਹਾਂ।" ਇਹ ਸੁਣਕੇ ਗੁਰੂ ਜੀ ਨੇ ਕਿਹਾ, "ਭਾਈ ਸਾਧੂ ਨਾਮ ਜਪੋ ਤੇ ਜੀਵਨ ਸਫਲਾ ਕਰੋ। ਸਖੀ ਸਰਵਰ ਦੀ ਪੂਜਾ ਛੱਡ ਦਿਉ।" ਕੁਝ ਚਿਰ ਸੋਚ ਵਿਚਾਰ ਪਿੱਛੋਂ ਸਾਧੂ ਨੇ ਬੇਨਤੀ ਕੀਤੀ ਕਿ ਉਸ ਨੂੰ ਸਿੱਖ ਬਣਾ ਲਿਆ ਜਾਵੇ। ਤੇ ਪਿਛਲੇ ਗੁਨਾਹ ਬਖਸ਼ ਦਿੱਤੇ ਜਾਣ। ਗੁਰੂ ਜੀ ਨੇ ਉਸ ਨੂੰ ਸਿੱਖ ਬਣਾਏ ਜਾਣ ਯੋਗ ਸਮਝਕੇ ਆਮ ਵਿਧੀ ਰਾਹੀਂ ਸਿੱਖ ਬਣਾਇਆ ਤੇ ਕਿਹਾ ਕਿ ਉਹਦੇ ਘਰ ਇਕ ਲੜਕਾ ਪੈਦਾ ਹੋਵੇਗਾ ਤੇ ਉਹ ਵੀ ਧਰਮ ਦਾ ਪੱਕਾ ਅਨੁਯਾਈ ਹੋਵੇਗਾ। ਜਦੋਂ ਜੰਞ ਘਰ ਪਹੁੰਚੀ ਤਾਂ ਲਾੜੇ ਦੇ ਸਬੰਧੀ ਉਸ ਨੂੰ ਪਰਿਵਾਰ ਦੇ ਧਰਮ ਅਸਥਾਨ ਤੇ ਸਖੀ ਸਰਵਰ ਦੀ ਪੂਜਾ ਲਈ ਲੈ ਕੇ ਗਏ। ਉਸਨੇ ਝੱਟ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਉਚਾਰਣ ਕੀਤਾ :

*ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ॥*
*ਜਿਸ ਮਿਲਿਐ ਹਰਿ ਵਿਸਰੈ ਪਿਆਰੇ ਸੋੁ ਮੁਹਿ ਕਾਲੈ ਉਠਿ ਜਾਇ॥*
*ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਜਜਾਇ॥*
*ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ॥*

*(ਸੋਰਿਠ ਮਹਲਾ ੫ ਆਦਿ ਗ੍ਰੰਥ, ਪੰ: ੬੪੧)*

ਇਹ ਕਹਿਕੇ ਉਸਨੇ ਸਖੀ ਸਰਵਰ ਦੀ ਮਟੀ ਤੇ ਲੱਤ ਮਾਰੀ ਤੇ ਕਿਹਾ, "ਮੈਂ ਸੱਚਾ ਨਾਮ ਜਪਾਂਗਾ ਤੇ ਆਪਣਾ ਜੀਵਨ ਸਫਲਾ ਕਰਾਂਗਾ। ਸੱਦੇ ਨੇ ਸਮਝਿਆ ਕਿ ਉਹਦਾ ਪੁੱਤਰ ਪਾਗ਼ਲ ਹੋ ਗਿਆ ਹੈ। ਉਹ ਉਸ ਨੂੰ ਸਮਝਾਉਂਦਾ ਹੋਇਆ ਕਹਿਣ ਲੱਗਾ, "ਪੁੱਤਰਾ, ਇਹ ਸਖੀ ਸਰਵਰ ਦੀ ਅਪਾਰ ਕ੍ਰਿਪਾ ਹੈ ਜਿਸ ਨਾਲ ਸਾਨੂੰ ਧਨ ਮਿਲਿਆ ਹੈ ਤੇ

ਤੈਨੂੰ ਪਤਨੀ ਤੇ ਫਿਰ ਪਿਤਾ-ਪੁਰਖੀ ਮਟੀ ਨੂੰ ਲੱਤ ਮਾਰ ਰਿਹਾ ਹੈਂ।" ਸਾਧੂ ਨੇ ਜੋ ਕੁਝ ਕੀਤਾ ਸੀ ਉਸ ਤੇ ਸੰਤੁਸ਼ਟ ਨਾ ਹੋਕੇ ਸਗੋਂ ਹੋਰ ਢਾਹੋ-ਢਾਹੀ ਜਾਰੀ ਰੱਖੀ। ਉਸਨੇ ਕਹੀ ਨਾਲ ਸਖੀ ਸਰਵਰ ਦੇ ਪੂਜਾ ਅਸਥਾਨ ਦੇ ਸਭ ਨਿਸ਼ਾਨ ਖ਼ਤਮ ਕਰ ਦਿੱਤੇ। ਪਿਤਾ ਨੇ ਰਾਜ ਤੋਂ ਮਟੀ ਬਣਾਉਣੀ ਸ਼ੁਰੂ ਕੀਤੀ, ਪਰ ਪੁੱਤਰ ਉਤਨੀ ਹੀ ਤੇਜ਼ੀ ਨਾਲ ਢਾਹ ਦੇਂਦਾ। ਸਖੀ ਸਰਵਰ ਤੇ ਸ਼ਰਧਾ ਘਟਣੀ ਸ਼ੁਰੂ ਹੋ ਗਈ। ਲੋਕ ਕਹਿਣ ਲੱਗੇ ਕਿ ਸਖੀ ਸਰਵਰ ਤਾਂ ਆਪਣੀ ਰੱਖਿਆ ਕਰਨ ਯੋਗ ਨਹੀਂ ਰਿਹਾ, ਉਸਨੇ ਹੋਰ ਕਿਸੇ ਦੀ ਕੀ ਰੱਖਿਆ ਕਰਨੀ ਹੈ ? ਗੁਰੂ ਜੀ ਦੀ ਮਿਹਰ ਨਾਲ ਸਾਧੂ ਦਾ ਧਨ ਦੌਲਤ ਤੇ ਖ਼ੁਸ਼ੀ ਪਹਿਲਾਂ ਨਾਲੋਂ ਵੀ ਵਧਣ ਲੱਗੀ। 1672 ਸੰਮਤ ਵਿੱਚ ਉਹਦੇ ਘਰ ਸੁੰਦਰਤਾ ਦਾ ਖ਼ਜ਼ਾਨਾ ਇਕ ਬਾਲਕ ਜਨਮਿਆ ਤੇ ਉਹਦੀ ਗੁਰੂ ਜੀ ਤੇ ਸ਼ਰਧਾ ਪਹਿਲਾਂ ਨਾਲੋਂ ਵੀ ਵਧ ਗਈ। ਉਹਦੀ ਸੁੰਦਰਤਾ ਕਾਰਨ ਹੀ ਗੁਰੂ ਜੀ ਨੇ ਉਹਦਾ ਨਾਮ ਰੂਪ ਚੰਦ ਰੱਖਿਆ ਤੇ ਇਹ ਵਰ ਵੀ ਦਿੱਤਾ ਕਿ ਉਹ ਮਹਾਨ ਸੰਤ ਬਣੇਗਾ।

ਇਕ ਦਿਨ ਜਦੋਂ ਲੜਕਾ 15 ਸਾਲਾਂ ਦਾ ਹੋਇਆ ਤਦ ਉਹ ਤੇ ਉਹਦਾ ਪਿਤਾ ਸਾਧੂ ਗਰਮੀ ਦੀ ਰੁੱਤ ਵਿੱਚ ਜੰਗਲ 'ਚੋਂ ਲੱਕੜੀ ਕੱਟਣ ਗਏ। ਉਹ ਪਿਆਸ ਬੁਝਾਉਣ ਲਈ ਪਾਣੀ ਦੀ ਭਰੀ ਚਮੜੇ ਦੀ ਮਸ਼ਕ ਨਾਲ ਲੈ ਗਏ। ਉਹਨਾਂ ਨੇ ਮਸ਼ਕ ਦਰੱਖਤ ਨਾਲ ਲਟਕਾ ਦਿੱਤੀ। ਜਦੋਂ ਪਿਆਸ ਲੱਗਣ ਤੇ ਕੁਝ ਚਿਰ ਪਿਛੋਂ ਉਹ ਪਾਣੀ ਪੀਣ ਗਏ ਤਾਂ ਉਹਨਾਂ ਨੇ ਵੇਖਿਆ ਕਿ ਪਾਣੀ ਬਹੁਤ ਠੰਡਾ ਸੀ। ਉਹਨਾਂ ਨੂੰ ਗੁਰੂ ਜੀ ਦੀ ਯਾਦ ਆਈ ਤੇ ਮਨ ਵਿੱਚ ਸੋਚਣ ਲੱਗੇ ਕਿ ਇਹ ਠੰਡਾ ਪਾਣੀ ਤਾਂ ਗੁਰੂ ਜੀ ਦੇ ਛਕਣ ਯੋਗ ਹੈ। ਭਾਵੇਂ ਗਰਮੀ ਬਹੁਤ ਹੀ ਜ਼ਿਆਦਾ ਸੀ ਜਿਵੇਂ ਅੱਗ ਵਰ੍ਹ ਰਹੀ ਹੋਵੇ ਤਾਂ ਵੀ ਉਹ ਪਾਣੀ ਪੀਣ ਤੋਂ ਰੁਕੇ ਰਹੇ ਤੇ ਗੁਰੂ ਜੀ ਦਾ ਧਿਆਨ ਕਰਕੇ ਕਹਿਣ ਲੱਗੇ, "ਹੇ ਸੱਚੇ ਪਾਤਿਸ਼ਾਹ, ਪਹਿਲਾਂ ਇਹ ਠੰਡਾ ਜਲ ਛਕੋ, ਫਿਰ ਅਸੀਂ ਆਪਣੀ ਤ੍ਰੇਹ ਮਿਟਾਵਾਂਗੇ। ਤੁਸੀਂ ਆਪਣੇ ਸੇਵਕਾਂ ਦੀਆਂ ਭਾਵਨਾਵਾਂ ਪੂਰੀਆਂ ਕਰਦੇ ਹੋ। ਹਰ ਥਾਂ ਹਾਜ਼ਰ ਹੋਕੇ ਤੁਸੀਂ ਉਹਨਾਂ ਦੀਆਂ ਜੋਦੜੀਆਂ ਸੁਣਦੇ ਹੋ। ਇਹ ਜਲ ਛਕੋ। ਅਸੀਂ ਮਰ ਭਾਵੇਂ ਜਾਈਏ ਪਰ ਜਦ ਤੱਕ ਤੁਸੀਂ ਮੂੰਹ ਨਹੀਂ ਲਾਉਂਦੇ ਅਸੀਂ ਇਹ ਜਲ ਨਹੀਂ ਛਕਾਂਗੇ।"

ਤੁਕਲਾਣੀ ਪਿੰਡ ਜਿਥੇ ਸਾਧੂ ਤੇ ਰੂਪ ਚੰਦ ਰਹਿੰਦੇ ਸਨ ਉਸ ਥਾਂ ਤੋਂ ਦੂਰ ਸੀ ਜਿਥੇ ਗੁਰੂ ਜੀ ਰੇਤਲੇ ਫਰਸ਼ ਉਪਰ ਛਿੜਕਾ ਕੀਤੇ ਤੇ ਘਾਹ ਨਾਲ ਢੱਕੇ ਹੋਏ ਤੇ ਚੰਦਨ ਸੁਗੰਧੀ ਵਾਲੇ ਘਰ ਵਿੱਚ ਬੈਠੇ ਸਨ, ਫਿਰ ਵੀ ਉਹਨਾਂ ਨੇ ਸੇਵਕਾਂ ਦੀ ਬੇਨਤੀ ਸੁਣੀ। ਗੁਰੂ ਜੀ ਉੱਠ ਖੜੇ ਹੋਏ ਤੇ ਸਭ ਸੁੱਖ ਅਰਾਮ ਛੱਡਕੇ ਕੜਕਦੀ ਕਹਿਰਾਂ ਦੀ ਧੁੱਪ ਵਿੱਚ ਉਹ ਤੁਕਲਾਣੀ ਪਿੰਡ ਵੱਲ ਆਪਣੇ ਸਿੱਖਾਂ, ਸਾਧੂ ਤੇ ਰੂਪ ਚੰਦ ਨੂੰ ਮਿਲਣ ਲਈ ਚਲ ਪਏ। ਉਸਨੇ ਉਹਨਾਂ ਨੂੰ ਗਰਮੀ ਨਾਲ ਬੇਸੁਰਤ ਹੋਇਆਂ ਵੇਖਿਆ ਤੇ ਉੱਠਣ ਲਈ ਕਿਹਾ। ਉਹ ਇਸ ਤਰ੍ਹਾਂ ਖ਼ੁਸ਼ੀ-ਖ਼ੁਸ਼ੀ ਉੱਠ ਬੈਠੇ ਜਿਵੇਂ ਚਾਤ੍ਰਿਕ ਗਰਜ ਨੂੰ ਵਰਖਾ ਦੀ ਨਿਸ਼ਾਨੀ ਸਮਝਕੇ ਖ਼ੁਸ਼ ਹੁੰਦਾ ਹੈ ਜਾਂ ਸੂਰਜ ਵੇਖਕੇ ਕੰਵਲ ਫੁੱਲ ਖਿੜ ਉੱਠਦਾ ਹੈ। ਗੁਰੂ ਜੀ ਨੇ ਉਹਨਾਂ ਨੂੰ ਦਸਿਆ ਕਿ ਉਹ ਪਿਆਸਾ ਹੈ, ਠੰਡਾ ਜਲ ਛਕਾਓ। ਮਸ਼ਕ ਚੋਂ ਪਾਣੀ ਛਕਣ ਪਿਛੋਂ ਗੁਰੂ ਜੀ ਨੇ ਕਿਹਾ ਕਿ ਇਹ ਤਾਂ ਅੰਮ੍ਰਿਤ ਵਰਗਾ ਮਿੱਠਾ ਤੇ ਵਧੀਆ ਹੈ ਤੇ ਅਜਿਹਾ ਸੁਆਦੀ ਜਲ ਉਸਨੇ ਪਹਿਲਾਂ ਕਦੇ ਨਹੀਂ ਛਕਿਆ।

ਗੁਰੂ ਜੀ ਨੇ ਕਿਹਾ ਕਿ ਉਹਨਾਂ ਦੇ ਪਰਿਵਾਰ ਵਿੱਚ ਸਿੱਖ ਧਰਮ ਸਦਾ ਰਹੇਗਾ ਪਰ ਤੁਕਲਾਣੀ ਪਿੰਡ ਦੇ ਲੋਕ ਸਿੱਖ ਧਰਮ-ਗ੍ਰਹਿਣ ਕਰਨ ਕਰਕੇ ਉਹਨਾਂ ਨਾਲ ਗੁੱਸੇ ਹਨ ਤੇ ਇਹ ਪਿੰਡ ਨਗਰ ਵਾਸੀਆਂ ਦੀਆਂ ਅਨੇਕਾਂ ਵਧੀਕੀਆਂ ਕਾਰਨ ਉੱਜੜ ਜਾਏਗਾ ਤੇ ਸਾਧੂ ਤੇ ਰੂਪ ਚੰਦ ਨੂੰ ਗੁਰੂ ਜੀ ਨੇ ਪਿੰਡ ਛੱਡ ਕੇ ਆਪਣੇ ਲਈ ਨਵਾਂ ਪਿੰਡ ਬੰਨ੍ਹਣ ਲਈ ਆਖਿਆ। ਗੁਰੂ ਜੀ ਰੂਪ ਚੰਦ ਨੂੰ ਵੇਖਕੇ ਬੜੇ ਹੀ ਖ਼ੁਸ਼ ਹੋਏ ਤੇ ਉਸ ਨੂੰ ਸ਼ਸ਼ਤਰ ਤੇ ਵਸਤਰ ਭੇਟ ਕੀਤੇ। ਰੂਪ ਚੰਦ ਨੇ ਉਹ ਆਪਣੇ ਸਿਰ ਮਸਤਕ ਤੇ ਲਾਏ ਤੇ ਕਿਹਾ ਕਿ ਉਹ ਸਦਾ ਉਹਨਾਂ ਦਾ ਸਤਿਕਾਰ ਕਰੇਗਾ। ਸਤਿਕਾਰ ਵਜੋਂ ਹੀ ਉਸਨੇ ਉਹ ਤਲਵਾਰ ਵੀ ਨਾ ਪਹਿਨੀ ਜੋ ਗੁਰੂ ਜੀ ਨੇ ਪਹਿਲਾਂ ਪਹਿਨੀ ਹੋਈ ਸੀ। ਇਸ ਤੇ ਗੁਰੂ ਜੀ ਨੇ ਉਸ ਨੂੰ ਪੀੜ੍ਹੇ ਤੇ ਬਿਠਾਇਆ ਤੇ ਕਿਹਾ ਕਿ ਉਸ ਦੀ ਆਪਣੀ 'ਸੰਗਤ' ਹੋਵੇਗੀ, ਜਿਸ ਵਿੱਚ ਬੈਠ ਕੇ ਉਹ ਤਲਵਾਰ ਦੀ ਥਾਂ ਜੀਭ ਦੀ ਵਰਤੋਂ ਕਰੇਗਾ, ਗੁਰੂ ਨਾਨਕ ਦੇ ਧਰਮ ਸਿਧਾਂਤਾਂ ਦਾ ਪ੍ਰਚਾਰ ਕਰੇਗਾ ਤੇ ਸਿੱਖਾਂ ਨੂੰ ਆਪਣੇ ਧਰਮ ਵਿੱਚ ਪੱਕੇ ਰਹਿਣ ਦੀ ਸਿੱਖਿਆ ਦੇਵੇਗਾ। ਗੁਰੂ ਜੀ ਨੇ ਕਿਹਾ, "ਰਾਹੀਆਂ ਪਾਂਧੀਆਂ ਤੇ ਅਤਿਥੀਆਂ ਲਈ ਸਦਾ ਲੰਗਰ ਚਲਾਉਣਾ। ਜੋ ਕੁਝ ਤੂੰ ਕਹੇਂਗਾ, ਪੂਰਾ ਹੋਵੇਗਾ, ਤੇਰੀ ਜੀਭਾ ਤੇ ਧਨ ਦੌਲਤ ਤੇ ਅਲੌਕਿਕ ਸ਼ਕਤੀਆਂ ਦਾ ਨਿਵਾਸ ਹੋਵੇਗਾ। ਲੋਕ ਤੇਰਾ ਸਤਿਕਾਰ ਕਰਨਗੇ ਤੇ ਤੇਰੀ ਮਹਿਮਾ ਬਹੁਤ ਹੋਵੇਗੀ।" (ਲੁਧਿਆਣਾ ਜ਼ਿਲ੍ਹੇ ਵਿੱਚ (ਹੁਣ ਸੰਗਰੂਰ ਵਿੱਚ) ਬਾਜੜੀਆਂ ਪਿੰਡ ਦਾ ਮਾਲਕ ਰੂਪ ਚੰਦ ਦੀ ਵੰਸ਼ ਵਿੱਚੋਂ ਹੈ। ਉਹ ਹੁਣ ਤਕ ਗੁਰੂ ਜੀ ਦੀ ਆਗਿਆ ਅਨੁਸਾਰ ਲੰਗਰ ਚਲਾਉਂਦਾ ਹੈ।

**ਭਾਈ ਰੂਪੇ ਦੀ ਨੀਂਹ ਰੱਖਣੀ**—ਗੁਰੂ ਜੀ ਨੇ ਵੈਸਾਖ ਸ਼ੁਦੀ ਤੇਰ੍ਹਾਂ ਸੰਮਤ 1688 ਨੂੰ ਤੁਕਲਾਣੀ ਤੋਂ ਛੇ ਮੀਲ ਦੂਰ ਇਕ ਵਿਸ਼ਾਲ ਮੈਦਾਨ ਵਿੱਚ ਪਿੰਡ ਦੀ ਨੀਂਹ ਰੱਖੀ ਤੇ ਆਪਣੇ ਸ਼ਰਧਾਲੂ ਦੇ ਨਾਮ ਤੇ ਪਿੰਡ ਦਾ ਨਾਮ ਭਾਈ ਰੂਪਾ ਰੱਖਿਆ। ਭਾਈ ਰੂਪਾ ਹੁਣ ਨਾਭਾ ਰਿਆਸਤ (ਹੁਣ ਜ਼ਿਲ੍ਹਾ ਸੰਗਰੂਰ) ਵਿੱਚ ਕਾਫੀ ਵੱਡਾ ਕਸਬਾ ਹੈ। ਗੁਰੂ ਜੀ ਨੇ ਆਪਣੇ ਲਈ ਵੀ ਇਥੇ ਘਰ ਬਣਾਉਣ ਦਾ ਆਦੇਸ਼ ਦਿੱਤਾ ਤੇ ਇਕਰਾਰ ਕੀਤਾ ਕਿ ਉਹ ਕੁਝ ਸਮਾਂ ਇਥੇ ਆਕੇ ਰਿਹਾਇਸ਼ ਕਰਨਗੇ। ਥੋੜ੍ਹੇ ਚਿਰ ਪਿਛੋਂ ਗੁਰੂ ਜੀ ਭਾਈ ਰੂਪ ਚੰਦ ਤੇ ਉਹਦੇ ਪਿਤਾ ਕੋਲ ਰਹਿਕੇ, ਡਰੋਲੀ ਮੁੜ ਗਏ ਜਿੱਥੇ ਉਹਨਾਂ ਨੂੰ ਗੁਰਦਿੱਤਾ, ਉਹਦੀ ਪਤਨੀ ਤੇ ਪੁੱਤਰ ਧੀਰਮੱਲ ਤੇ ਹਰਿਰਾਇ ਮਿਲੇ।

**ਮਾਤਾ ਦਾਮੋਦਰੀ ਦਾ ਚਲਾਣਾ**—ਦਾਮੋਦਰੀ ਦਾ ਅੰਤ ਸਮਾਂ ਆ ਪਹੁੰਚਿਆ ਸੀ। ਉਸਨੇ ਗੁਰੂ ਜੀ ਤੋਂ ਆਪਣੀਆਂ ਕੀਤੀਆਂ ਭੁੱਲਾਂ, ਜਾਂ ਵਿਆਹੁਤਾ ਜੀਵਨ ਵਿੱਚ ਕੀਤੇ ਬੋਲਾਂ ਕੁਬੋਲਾਂ ਲਈ, ਖਿਮਾਂ ਮੰਗੀ। ਉਸਨੇ ਕਿਹਾ ਉਸ ਨੂੰ ਮੌਤ ਦਾ ਕੋਈ ਡਰ ਨਹੀਂ, ਬੱਸ ਇਕੋ ਅਫ਼ਸੋਸ ਹੈ ਕਿ ਉਹ ਆਪਣੀ ਪਤੀ ਤੋਂ ਵਿਛੜ ਰਹੀ ਹੈ। ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਕੋਈ ਫ਼ਿਕਰ ਨਾ ਕਰੋ। ਸਰੀਰ ਤਾਂ ਤਕਦੀਰਾਂ ਅਧੀਨ ਮਿਲਦੇ ਹਨ, ਇਹ ਤਾਂ ਰੂਹਾਂ ਦਾ ਮੇਲ ਹੈ ਜੋ ਮਹੱਤਵਪੂਰਨ ਹੈ। ਗੁਰੂ ਜੀ ਨੇ ਉਸ ਨੂੰ ਧੀਰਜ ਦਿੱਤੀ, ਵਿਛੋੜੇ ਸਮੇਂ ਰੂਹਾਨੀ ਉਪਦੇਸ਼ ਦਿੱਤਾ ਤੇ ਭਰੋਸਾ ਦਿੱਤਾ ਕਿ ਉਹਦੀ ਮੁਕਤੀ ਅਵੱਸ਼ ਹੋਵੇਗੀ। ਫਿਰ ਉਸਨੇ ਆਪਣੇ ਪਰਿਵਾਰ ਦੇ ਸਾਰੇ ਜੀਆਂ ਨੂੰ ਬੁਲਾਕੇ ਸਭ ਤੋਂ ਵਾਰੀ-ਵਾਰੀ ਵਿਦਾਇਗੀ ਲਈ। ਉਸਨੇ ਆਪਣਾ ਸਰੀਰ ਸਾਵਨ ਸ਼ੁਦੀ 12 ਸੰਮਤ 1688 (1631 ਈ;) ਨੂੰ

ਤਿਆਗ ਦਿੱਤਾ। ਗੁਰੂ ਜੀ ਨੇ ਸਿੱਖਾਂ ਨੂੰ ਆਦੇਸ਼ ਦਿੱਤਾ ਕਿ ਉਹ ਅਫ਼ਸੋਸ ਕਰਨ ਦੀ ਥਾਂ ਉਹਦੀ ਸਦੀਵੀ ਸ਼ਾਂਤੀ ਲਈ ਜਪੁਜੀ ਤੇ 'ਕੀਰਤਨ ਸੋਹਿਲਾ' ਦਾ ਪਾਠ ਕਰਨ।

ਰਾਮੋ ਭੈਣ ਦੀ ਮੌਤ ਤੇ ਇਤਨੀ ਉਦਾਸ ਸੀ ਕਿ ਉਹ ਵੀ ਵਿਆਕੁਲ ਰਹਿਣ ਲੱਗੀ; ਤੇ ਪਰਲੋਕ ਗ਼ਮਨ ਕਰ ਗਈ। ਉਹਦਾ ਪਤੀ ਸਾਂਈ ਦਾਸ ਵੀ ਆਪਣੀ ਪਤਨੀ ਦੀ ਕੁਵਕਤੀ ਮੌਤ ਕਾਰਨ ਸਰੀਰ ਤਿਆਗ ਗਿਆ। ਸਾਂਈ ਦਾਸ ਤੇ ਰਾਮੋ ਦੀ ਮੌਤ ਪਿਛੋਂ ਛੇਤੀ ਹੀ ਗੁਰੂ ਜੀ ਦਾ ਸੱਸ ਸਹੁਰਾ, ਦਮੋਦਰੀ ਦੇ ਮਾਂ ਪਿਉ ਵੀ ਚਲਾਣਾ ਕਰ ਗਏ।

ਜਦੋਂ ਰਿਸ਼ਤੇਦਾਰਾਂ ਦੀਆਂ ਮਾਤਮੀ ਰਸਮਾਂ ਸੰਪੂਰਨ ਹੋਈਆਂ ਤਾਂ ਗੁਰੂ ਜੀ ਫਿਰ ਆਪਣੀ ਸਥਿਤੀ ਤੇ ਵਿਚਾਰ ਕਰਨ ਲੱਗੇ। ਉਹਨਾਂ ਨੂੰ ਭਰੋਸਾ ਸੀ ਕਿ ਵਜ਼ੀਰ ਖ਼ਾਂ ਉਹਨਾਂ ਵਿਰੁੱਧ ਸ਼ਕਤੀਸ਼ਾਲੀ ਸ਼ਾਹੀ ਫ਼ੌਜ ਦਾ ਭੇਜੇ ਜਾਣਾ ਰੋਕ ਸਕੇਗਾ। ਇਸ ਲਈ ਉਹਨਾਂ ਨੇ ਸਾਰਾ ਪਰਿਵਾਰ ਤੇ ਗ੍ਰੰਥ ਸਾਹਿਬ ਕਰਤਾਰਪੁਰ ਭੇਜਣ ਦਾ ਫੈਸਲਾ ਕਰ ਲਿਆ। ਉਹ ਆਪ ਡਰੋਲੀ ਹੀ ਟਿਕੇ ਰਹੇ। ਸਾਂਈ ਦਾਸ ਦਾ ਖ਼ਾਲੀ ਤੇ ਉਜਾੜ ਘਰ ਵੇਖਕੇ ਜੋ ਪਹਿਲਾਂ ਖ਼ੁਸ਼ੀ ਤੇ ਖੇੜੇ ਦਾ ਨਿਵਾਸ-ਅਸਥਾਨ ਸੀ, ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦ ਦਾ ਉਚਾਰਨ ਕੀਤਾ :

*ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ॥*
*ਧ੍ਰਿਗ ਸ੍ਨੇਹ ਬਨਿਤਾ ਬਿਲਾਸ ਸੁਤਹ॥ ਧ੍ਰਿਗ ਸ੍ਨੇਹ ਗ੍ਰਿਹਾਰਥ ਕਹ॥*
*ਸਾਧ ਸੰਗ ਸ੍ਨੇਹ ਸਤ੍ਹਿ ਸੁਖਯੰ ਬਸੰਤਿ ਨਾਨਕਹ॥੨॥*
*ਮਿਥ੍ੰਤ ਦੇਹੰ ਖੀਣੰਤ ਬਲਨੰ॥ ਬਰਧੰਤਿ ਜਰੂਆ ਹਿਤ੍ੰਤ ਮਾਇਆ॥*
*ਅਤ੍ੰਵਤ ਆਸਾ ਆਥਿਤ੍ਯ ਭਵਨੰ॥ ਗਨੰਤ ਸ੍ਵਾਸਾ ਭੈਯਾਨ ਧਰਮੰ॥*
*ਪਤੰਤਿ ਮੋਹ ਕੂਪ ਦੁਰਲਭ੍ਯ ਦੇਹੰ ਤਤ ਆਸ੍ਰਯੰ ਨਾਨਕ॥*
*ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ॥੩॥*
*ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ॥*
*ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ॥*
*ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ॥*
*ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ॥ ੪॥*

*(ਸਲੋਕ ਸਹਸਕ੍ਰਿਤੀ ਮਹਲਾ ੫ ਆਦਿ ਗ੍ਰੰਥ, ਪੰ: ੧੩੫੪)*

(ਮਾਤਾ ਪਿਤਾ, ਭਰਾਵਾਂ ਤੇ ਰਿਸ਼ਤੇਦਾਰਾਂ ਦਾ ਮੋਹ ਕੂੜਾ ਹੈ, ਧ੍ਰਿਗ ਹੈ। ਪਤਨੀ ਤੇ ਪੁੱਤਰਾਂ ਤੇ ਘਰ ਦਾ ਮੋਹ ਕੂੜਾ ਹੈ। ਸਾਧਸੰਗਤਿ ਦਾ ਪਿਆਰ ਹੀ ਸੱਚਾ ਤੇ ਸਥਾਈ ਹੈ। ਉੱਥੇ ਹੀ ਖ਼ੁਸ਼ੀ ਦਾ ਵਾਸ ਹੈ। ਇਹ ਸ਼ਰੀਰ ਨਾਸਵਾਨ ਹੈ, ਇਹਦੀ ਸ਼ਕਤੀ ਖੀਣ ਹੋ ਜਾਂਦੀ ਹੈ। ਬੁਢਾਪੇ 'ਚ ਮਾਇਆ ਨਾਲ ਮੋਹ ਵਧ ਜਾਂਦਾ ਹੈ, ਭਾਵੇਂ ਆਦਮੀ ਸੰਸਾਰ ਵਿਚ ਇਕ ਮੁਸਾਫ਼ਿਰ ਹੈ ਫਿਰ ਵੀ ਵੱਡੀਆਂ-ਵੱਡੀਆਂ ਆਸਾਂ ਲਾਈ ਰੱਖਦਾ ਹੈ ਜਦੋਂ ਕਿ ਧਰਮ ਰਾਜ ਮਨੁੱਖ ਦੇ ਸੁਆਸ ਗਿਣੀ ਜਾਂਦਾ ਹੈ। ਆਦਮੀ ਧਨ-ਲੋਭ ਦੇ ਟੋਏ ਵਿਚ ਡਿਗਦਾ ਹੈ। ਰੱਬ ਦੀ ਮਿਹਰ ਹੀ ਇਤਨੀ ਮੁਸ਼ਕਲ ਨਾਲ ਮਿਲੇ ਸਰੀਰ ਦਾ ਪਾਰ ਉਤਾਰ ਕਰ ਸਕਦੀ ਹੈ। ਜਿਹਨਾਂ ਦਾ ਇੱਛਾਵਾਂ ਸਾਥ ਨਹੀਂ ਛੱਡਦੀਆਂ ਉਹ ਸਦਾ ਮ੍ਰਿਗ-ਜਲੀ ਮਗਰ ਜਾਂ ਜਾਦੂ ਨਗਰੀ ਜਾਂ ਦਰੱਖ਼ਤ ਦੇ ਪਰਛਾਵੇਂ ਮਗਰ ਦੌੜਦੇ ਰਹਿੰਦੇ ਹਨ। ਹੇ ਨਾਨਕ! ਪਰਿਵਾਰ ਦਾ ਮੋਹ ਨਾਸ਼ਮਾਨ ਹੈ, ਕੂੜਾ ਹੈ, ਪ੍ਰਮਾਤਮਾ ਦਾ ਭਜਨ ਕਰੋ।)

ਇਕ ਦਿਨ ਗੁਰੂ ਜੀ ਨੇ ਸਿੱਖਾਂ ਨੂੰ ਸੰਬੋਧਿਤ ਹੁੰਦਿਆਂ ਕਿਹਾ : "ਤੁਸੀਂ ਮੈਨੂੰ ਅਤੀ ਪਿਆਰੇ ਹੋ। ਤੁਸੀਂ ਇਕ ਹਜ਼ਾਰ ਯੋਧੇ ਹੋ। ਅਸੀਂ ਇਥੇ ਰਹੀਏ ਜਾਂ ਧਰਮ ਕਰਮ ਦੇ ਹਿੱਤ ਲਈ ਇਥੋਂ ਚੱਲ ਪਾਈਏ ?" ਇਕ ਸਿੱਖ ਨੇ ਉੱਤਰ ਦਿੱਤਾ,"ਸੱਚੇ ਪਾਤਸ਼ਾਹ ਜਿਥੇ ਸ਼ਰਧਾਲੂ ਤੇ ਸੇਵਕ ਆਪ ਨੂੰ ਯਾਦ ਕਰਦੇ ਹਨ ਉੱਥੇ ਹੀ ਦਰਸ਼ਨ ਦਿਉ।" ਗੁਰੂ ਜੀ ਨੇ ਕੂਚ ਨਗਾਰੇ ਵਜਾ ਦਿੱਤੇ। ਇਸ ਤੇ ਡਰੋਲੀ ਵਾਸੀ ਸ਼ੋਕ-ਗ੍ਰਸਤ ਹੋ ਗਏ ਕਿਉਂ ਜੋ ਉਹਨਾਂ ਨੂੰ ਡਰ ਸੀ ਕਿ ਗੁਰੂ ਜੀ ਦੇ ਚਲੇ ਜਾਣ ਤੇ ਉਹਨਾਂ ਦਾ ਕੋਈ ਰਾਖਾ ਨਹੀਂ ਹੋਵੇਗਾ। ਗੁਰੂ ਜੀ ਨੇ ਉਹਨਾਂ ਨੂੰ ਆਖਿਆ ਕਿ ਉਹ ਪ੍ਰਭੂ ਸਿਮਰਨ ਵਿਚ ਸਮਾਂ ਗੁਜ਼ਾਰਨ, ਮੁਸਾਫ਼ਿਰਾਂ ਤੇ ਅਥਿਤਿਆਂ ਦੀ ਸੇਵਾ ਕਰਨ ਤੇ ਨਾਮ ਜਪਣ। ਇੰਝ ਕਰਨ ਨਾਲ ਉਹਨਾਂ ਦੀਆਂ ਸਭ ਇੱਛਾਵਾਂ ਪੂਰੀਆਂ ਹੋਣਗੀਆਂ ਤੇ ਦੁੱਖ ਦਰਦ ਦੂਰ ਹੋਣਗੇ। ਇਹ ਕਹਿ ਕੇ ਗੁਰੂ ਜੀ ਤੇ ਉਹਨਾਂ ਦਲ ਆਪਣੇ ਸਨੇਹੀਆਂ, ਸਾਧੂ ਤੇ ਰੂਪ ਚੰਦ ਦੇ ਪਿੰਡ ਵੱਲ ਤੁਰ ਪਿਆ। ਉਹਨਾਂ ਦੇ ਸੁਆਗਤ ਲਈ ਉਹਨਾਂ ਨੇ ਬੜਾ ਵਧੀਆ ਘਰ ਬਣਾ ਲਿਆ ਸੀ। ਗੁਰੂ ਜੀ ਨੇ ਉਹਨਾਂ ਨੂੰ ਵਰ ਦਿੱਤਾ ਤੇ ਉਪਦੇਸ਼ ਦਿੰਦਿਆਂ ਕਿਹਾ ਕਿ ਉਹ ਆਪਣੇ ਧਰਮ ਦੀ ਸ਼ਰਧਾ ਨਾਲ ਵਿਆਖਿਆ ਕਰਨ, ਦਾਨ ਦੇਣ ਤੇ ਸਨਿਮ੍ਰ ਰਹਿਣ। ਇਸ ਤਰ੍ਹਾਂ ਕਰਨ ਨਾਲ ਉਹਨਾਂ ਦਾ ਘਰ ਸਦਾ ਵਸਦਾ ਰਹੇਗਾ ਤੇ ਉਹਨਾਂ ਦਾ ਧਰਮੀ ਪੁਰਸ਼ਾਂ ਵਾਂਗ ਆਦਰ ਮਾਨ ਹੋਵੇਗਾ।" ਗੁਰੂ ਜੀ ਉਹਨਾਂ ਕੋਲ ਭਾਦੋਂ ਤੇ ਅਸੂ ਦਾ ਮਹੀਨਾ ਰਹੇ।

ਭਾਈ ਰੂਪਾ ਪਿੰਡ ਨੇੜੇ ਕਾਂਗੜ ਪਿੰਡ ਸੀ (ਹੁਣ ਨਾਭਾ ਰਿਆਸਤ ਵਿਚ ਹੈ), ਜਿਸਦਾ ਮਾਲਕ ਰਾਏ ਜੋਧ ਸੀ। ਉਹ ਮਹਿਰ ਮਿੱਠਾ ਦੀ ਤੀਸਰੀ ਪੀੜ੍ਹੀ ਵਿਚੋਂ ਸੀ ਜੋ ਅਕਬਰ ਦਾ ਸਮਕਾਲੀ ਸੀ। ਮਹਿਰ ਮਿੱਠਾ ਦੀ ਸੋਲ੍ਹਾਂ ਸਾਲ ਦੀ ਸੁੰਦਰ ਕੁਆਰੀ ਕੰਨਿਆ ਸੀ ਜਿਸ ਤੇ ਅਕਬਰ ਮੋਹਿਤ ਹੋ ਗਿਆ ਸੀ। ਉਸ ਨੇ ਪ੍ਰਤਿਗਿਆ ਕੀਤੀ ਸੀ ਕਿ ਜੇ ਉਹ ਉਸ ਨੂੰ ਉਹਦੇ ਮਾਪਿਆਂ ਦੀ ਮਰਜ਼ੀ ਨਾਲ ਪ੍ਰਾਪਤ ਨਾ ਕਰ ਸਕਿਆ ਤਾਂ ਉਹ ਜ਼ਬਰੀ ਲੈ ਜਾਏਗਾ। ਮਹਿਰ ਮਿੱਠਾ ਨੇ ਆਪਣੇ ਆਪ ਨੂੰ ਅਕਬਰ ਦੇ ਮੁਕਾਬਲੇ ਨਿਤਾਣਾ ਵੇਖ ਕੇ ਸੰਦੇਸ਼ ਭੇਜਿਆ ਕਿ ਜੇ ਉਹ ਆਮ ਲਾੜੇ ਵਾਂਗ ਸਿਹਰੇ ਬੰਨ੍ਹ ਕੇ ਢੁੱਕੇ ਤਾਂ ਉਹ ਮਨ-ਚਾਹਤ ਲਾੜੀ ਵਿਆਹ ਕੇ ਲੈ ਜਾ ਸਕਦਾ ਹੈ। ਅਕਬਰ ਮੰਨ ਗਿਆ, ਮਹਿਰ ਮਿੱਠੇ ਕੋਲ ਬਰਾਤ ਲੈ ਕੇ ਗਿਆ ਤੇ ਉਹਦੀ ਲੜਕੀ ਨਾਲ ਵਿਧੀਵਤ ਵਿਆਹ ਰਚਾ ਲਿਆ। ਮਹਿਰ ਮਿੱਠਾ ਦਾ ਪੁੱਤਰ ਚੈਲ ਬੇਗ ਸੀ, ਉਹਦਾ ਅਮਰ ਸ਼ਾਹ ਤੇ ਉਹਦਾ ਰਾਏ ਜੋਧ। ਰਾਏ ਜੋਧ ਦੀ ਪਤਨੀ ਸਿੱਖ ਲੜਕੀ ਸੀ। ਉਹਦੀ ਬੇਨਤੀ ਤੇ ਰਾਏ ਜੋਧ ਕੀਮਤੀ ਸੁਗਾਤਾਂ, 500 ਨੌਕਰਾਂ ਚਾਕਰਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਸਤਿਕਾਰ ਲਈ ਹਾਜ਼ਰ ਹੋਇਆ। ਉਸਦੀ ਪਤਨੀ ਮਗਰੋਂ ਇੱਕਲੀ ਗਈ ਤੇ ਉਸਨੇ ਬੇਨਤੀ ਕੀਤੀ ਕਿ ਉਹਦੇ ਪਤੀ ਨੂੰ ਸਿੱਖ ਬਣਾ ਲਿਆ ਜਾਵੇ। ਗੁਰੂ ਜੀ ਨੇ ਉੱਤਰ ਦਿੱਤਾ, "ਤੇਰੀ ਵੰਸ਼ ਬਹੁਤ ਵਧੇਗੀ ਤੇ ਸਭ ਸਿੱਖ ਸਜਣਗੇ। ਤੇਰੇ ਪੜਪੋਤੇ ਦਸਵੇਂ ਗੁਰੂ ਦਾ ਸੁਆਗਤ ਕਰਨਗੇ ਤੇ ਸੇਵਾ ਵਿਚ ਰਹਿਣਗੇ ਜੋ ਉਹਨਾਂ ਦਾ ਕਲਿਆਣ ਕਰਨਗੇ।"

# ਕਾਂਡ—15

**ਬਿਧੀ ਚੰਦ ਦੀ ਵਾਰਤਾ**—ਕਿਹਾ ਜਾਂਦਾ ਹੈ ਬਿਧੀ ਚੰਦ ਪੰਜਵੇਂ ਗੁਰੂ ਜੀ ਦੀ ਸ਼ਰਨ ਵਿਚ ਆਉਣ ਤੋਂ ਪਹਿਲਾਂ ਪ੍ਰਸਿੱਧ ਧਾੜਵੀ ਤੇ ਲੁਟੇਰਾ ਹੁੰਦਾ ਸੀ ਤੇ ਉਸ ਸਮੇਂ ਦੇ ਉਹਦੇ ਅਨੇਕਾਂ ਕਾਰਨਾਮਿਆਂ ਦਾ ਉਲੇਖ ਮਿਲਦਾ ਹੈ। ਇਕ ਵਾਰ ਉਸਨੇ ਸੁਲਤਾਨਪੁਰੋਂ ਬੜੀਆਂ ਕੀਮਤੀ ਮੱਝਾਂ ਚੁਰਾ ਲਈਆਂ। ਮਾਲਕ ਜਾਗ ਪਿਆ ਤੇ ਬੜੀ ਤੇਜ਼ੀ ਨਾਲ ਪੈੜ ਕੱਢਦਾ-ਕੱਢਦਾ ਚੋਹਲਾ ਪਿੰਡ ਤਕ ਬਿਧੀ ਚੰਦ ਮਗਰ ਆ ਗਿਆ। ਬਿਧੀ ਚੰਦ ਦਾ ਮੇਲ ਇਕ ਅਦਲੀ ਨਾਮ ਦੇ ਵਿਅਕਤੀ ਨਾਲ ਹੋਇਆ। ਅਦਲੀ ਨੇ ਮੱਝਾਂ ਨੂੰ ਚਿੱਕੜ  ਚੋਭੇ ਵਾਲੇ ਛੱਪੜ ਵਿਚ ਧਕੇਲ ਦਿੱਤਾ। ਜਦੋਂ ਮੱਝਾਂ ਬਾਹਰ ਨਿਕਲੀਆਂ ਤਾਂ ਮਾਲਕ ਵੀ ਆਪਣੀਆਂ ਮੱਝਾਂ ਨਾ ਪਛਾਣ ਸਕੇ। ਬਿਧੀ ਚੰਦ ਆਪਣੇ ਬਚਾ ਕਾਰਨ ਬਹੁਤ ਖੁਸ਼ ਸੀ। ਉਸਨੇ ਅਦਲੀ ਨੂੰ ਬੇਨਤੀ ਕੀਤੀ ਕਿ ਉਹ ਉਸ ਨੂੰ ਆਪਣਾ ਚੇਲਾ ਬਣਾ ਲਵੇ। ਅਦਲੀ ਨੇ ਕਿਹਾ ਕਿ ਉਸ ਵਿਚ ਕੋਈ ਦੈਵੀ ਸ਼ਕਤੀ ਨਹੀਂ ਅਤੇ ਉਸ ਨੂੰ ਗੁਰੂ ਅਰਜਨ ਦੇਵ ਜੀ ਕੋਲ ਜਾਣ ਲਈ ਸਲਾਹ ਦਿੱਤੀ ਤੇ ਕਿਹਾ ਕਿ ਉਹੋ ਹੀ ਉਸ ਨੂੰ ਮਨ ਦੀ ਸ਼ਾਂਤੀ ਦੇ ਸਕਦੇ ਹਨ। ਉਸਨੇ ਇਹ ਪ੍ਰੇਰਨਾ ਵੀ ਦਿੱਤੀ ਕਿ ਉਹ ਮਾਲਕਾਂ ਦੀਆਂ ਮੱਝਾਂ ਮੋੜ ਦੇਵੇ ਤੇ ਪ੍ਰਮਾਤਮਾ ਅੱਗੇ ਵੀ ਖਿਮਾਂ ਯਾਚਨਾ ਕਰੇ। ਅਖ਼ੀਰ ਅਦਲੀ ਬਿਧੀ ਚੰਦ ਨੂੰ ਗੁਰੂ ਜੀ ਕੋਲ ਲੈ ਗਿਆ ਤੇ ਦੱਸਿਆ ਕਿ ਉਹ ਉਹਨਾਂ ਦਾ ਸਿੱਖ ਬਣਨਾ ਚਾਹੁੰਦਾ ਹੈ। ਗੁਰੂ ਅਰਜਨ ਦੇਵ ਜੀ ਉਸ ਨੂੰ ਸਿੱਖ ਬਣਾ ਲਿਆ ਤੇ ਉਸ ਨੂੰ ਸਿੱਖਿਆ ਦਿੱਤੀ ਕਿ ਉਹ ਚੋਰੀ ਕਰਨਾ ਛੱਡ ਦੇਵੇ, ਸੰਤਾਂ ਦੀ ਸੇਵਾ ਕਰੇ, ਰੱਬ ਦਾ ਸਿਮਰਨ ਕਰੇ। ਬਿਧੀ ਚੰਦ ਨੇ ਬੇਨਤੀ ਕੀਤੀ, "ਚੋਰੀ ਕਰਨ ਦੀ ਆਦਤ ਮੈਨੂੰ ਚੰਬੜ ਗਈ ਹੈ। ਇਸ ਤੇ ਕਾਬੂ ਪਾਉਣਾ ਬਹੁਤ ਔਖਾ ਹੈ। "ਗੁਰੂ ਅਰਜਨ ਦੇਵ ਜੀ ਨੇ ਉੱਤਰ ਵਿਚ ਕਿਹਾ, "ਦੂਸਰਿਆਂ ਦਾ ਭਲਾ ਕਰੋ। ਝੂਠ ਦਾ ਤਿਆਗ ਕਰੋ। ਗੁਰਬਾਣੀ ਦਾ ਪਾਠ ਕਰੋ ਤੇ ਉਸ ਤੇ ਵਿਚਾਰ ਕਰੋ, ਸਾਧਸੰਗਤਿ ਵਿਚ ਰਹੋ ਤਾਂ ਜੋ ਤੁਹਾਡੀਆਂ ਸਭ ਮਾੜੀਆਂ ਆਦਤਾਂ ਛੁੱਟ ਜਾਣ।" ਇਸ ਪਿੱਛੋਂ ਬਿਧੀ ਚੰਦ ਆਪਣਾ ਪਿੰਡ ਛੱਡ ਕੇ ਗੁਰੂ ਜੀ ਪਾਸ ਹੀ ਰਹਿਣ ਲੱਗਾ। ਅਦਲੀ ਜੋ ਉਸਦਾ ਪੱਥ ਪਰਦਸ਼ਕ ਤੇ ਸਹਾਇਕ ਸੀ, ਬਿਧੀ ਚੰਦ ਨੂੰ ਮੁਕਤੀ ਮਾਰਗ ਤੇ ਤੋਰ ਕੇ ਖੁਸ਼ੀ ਖੁਸ਼ੀ ਆਪਣੇ ਘਰ ਚਲਾ ਗਿਆ। ਇਕ ਦਿਨ ਬਿਧੀ ਚੰਦ ਨੇ ਗੁਰੂ ਅਰਜਨ ਦੇਵ ਜੀ ਨੂੰ ਕਿਹਾ, "ਮੈਂ ਬਚਪਨ ਤੋਂ ਹੀ ਚੋਰੀ ਸ਼ੁਰੂ ਕਰ ਦਿੱਤੀ ਸੀ। ਮੇਰੀ ਮੁਕਤੀ ਕਿਵੇਂ ਹੋਵੇਗੀ ?" ਗੁਰੂ ਅਰਜਨ ਦੇਵ ਜੀ ਨੇ ਉਸ ਨੂੰ ਬਾਣੀ ਦਾ ਇਹ ਸ਼ਬਦ ਜਪਣ ਲਈ ਕਿਹਾ :

*ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ॥*
*ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆ ਧਾਰੀ॥*
*ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ॥੧॥*

*ਹਰਿ ਜੀਉ ਨਿਮਾਣਿਆ ਤੂ ਮਾਣੁ॥*
*ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ॥ ਰਹਾਉ॥*
*ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥*
*ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥*
*ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥੨॥*
*ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ॥*
*ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ॥*
*ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ॥੩॥*
*ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨੰਤੀ॥*
*ਪੂਰਾ ਸਤਿਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ॥*
*ਹਰਿ ਹਰਿ ਨਾਮ ਅਵਖਦੁ ਮੁਖ ਪਾਇਆ ਜਨ ਨਾਨਕ ਸੁਖਿ ਵਸੰਤੀ॥੪॥*

*(ਆਦਿ ਗ੍ਰੰਥ ੬੨੪)*

ਗੁਰੂ ਅਰਜਨ ਨੇ ਉਪਦੇਸ਼ ਕਰਦਿਆਂ ਕਿਹਾ : "ਪਿਛਲੇ ਪਾਪ ਸਭ ਮੁਆਫ਼ ਹੋ ਜਾਣਗੇ ਜੇ ਤੁਸੀਂ ਪ੍ਰਭੂ ਦੀ ਸ਼ਰਨ ਆਕੇ ਅੱਗੇ ਤੋਂ ਕੋਈ ਪਾਪ ਨ ਕਰੋ। ਸੰਤਾਂ ਤੇ ਪ੍ਰਭੂ ਪ੍ਰੇਮੀਆਂ ਦੀ ਸੇਵਾ ਕਰੋ, ਫਰਸ਼ ਸਾਫ ਕਰੋ, ਉਹਨਾਂ ਲਈ ਪਾਣੀ ਖਿੱਚ ਕੇ ਲਿਆਓ, ਬਰਤਨ ਸਾਫ ਕਰੋ, ਪੱਖਾ ਫੇਰੋ, ਤੇ ਉਹਨਾਂ ਦੇ ਸਿਰ ਤੇਲ ਝੱਸੋ ਤੇ ਮੁੱਠੀ-ਚਾਪੀ ਕਰੋ। ਅਜਿਹਾ ਕਰਨ ਨਾਲ ਤੁਹਾਨੂੰ ਸਭ ਫਲ ਪ੍ਰਾਪਤ ਹੋਣਗੇ। ਚੋਰੀ ਕਰਨਾ ਮੰਦੀ ਆਦਤ ਹੈ। ਇਹ ਦੁਨੀਆਂ ਦੇ ਜੰਜਾਲ ਵਿਚ ਫਸਣਾ ਹੈ। ਤੁਹਾਡੀ ਸੰਤਾਂ-ਸਾਧਾਂ ਦੀ ਸੇਵਾ ਤਾਂ ਹੀ ਸਕਾਰਥੀ ਹੋਵੇਗੀ ਜੇ ਤੁਸੀਂ ਦੂਸਰਿਆਂ ਦਾ ਮਾਲ ਹੜੱਪ ਕਰਨਾ ਛੱਡ ਦੇਵੋਗੇ।"

**ਕਾਬਲ ਦੇ ਮਸੰਦਾ ਵਲੋਂ ਲਿਆਂਦੇ ਘੋੜੇ ਮੁਗ਼ਲਾਂ ਖੋਹ ਲੈਣੇ**—ਬਖ਼ਤ ਮਲ ਤੇ ਤਾਰਾ ਚੰਦ ਦੋ ਮਸੰਦ ਸਨ ਜਿਹਨਾਂ ਦੇ ਜ਼ਿੰਮੇਂ ਕਾਬਲ ਵਿੱਚੋਂ ਗੁਰੂ ਜੀ ਲਈ ਦਸਵੰਧ ਉਗ੍ਰਾਹ ਕੇ ਲਿਆਉਣ ਦੀ ਡਿਊਟੀ ਲਾਈ ਗਈ ਸੀ। ਉਹ ਸਿੱਖਾਂ ਦੇ ਇੱਕ ਜੱਥੇ ਨਾਲ ਆਏ ਜੋ ਗੁਰੂ ਜੀ ਲਈ ਆਪਣੀ ਭੇਟਾ ਲੈ ਕੇ ਆ ਰਿਹਾ ਸੀ। ਉਹ ਆਪਣੇ ਨਾਲ ਦੋ ਅਤਿਅੰਤ ਸੁੰਦਰ ਤੇ ਤੇਜ਼-ਚਾਲ ਘੋੜੇ ਵੀ ਗੁਰੂ ਜੀ ਲਈ ਲੈ ਕੇ ਆ ਰਹੇ ਸਨ ਪਰ ਰਾਹ ਵਿਚ ਬਾਦਸ਼ਾਹ ਦੇ ਅਧਿਕਾਰੀਆਂ ਨੇ ਜਬਰੀ ਖੋਹ ਕੇ ਬਾਦਸ਼ਾਹ ਦੀ ਭੇਟਾ ਕਰ ਦਿੱਤੇ। ਗੁਰੂ ਜੀ ਨੇ ਜੋ ਉਸ ਸਮੇਂ ਭਾਈ ਰੂਪਾ ਠਹਿਰੇ ਸਨ, ਉਹਨਾਂ ਦਾ ਪ੍ਰੇਮ ਨਾਲ ਸੁਆਗਤ ਕੀਤਾ। ਉਹਨਾਂ ਨੇ ਆਪਣੀ ਭੇਟਾ ਗੁਰੂ ਸਾਹਿਬ ਅੱਗੇ ਧਰਦਿਆਂ ਜਾਣਕਾਰੀ ਦਿੱਤੀ ਕਿ ਉਹਨਾਂ ਲਈ ਲਿਆਂਦੇ ਜਾ ਰਹੇ ਸ਼ਾਨਦਾਰ ਘੋੜੇ ਰਾਹ ਵਿਚ ਹੀ ਖੋਹ ਲਏ ਗਏ ਹਨ। ਗੁਰੂ ਜੀ ਨੇ ਉਹਨਾਂ ਨੂੰ ਚੜ੍ਹਦੀ ਕਲਾ ਵਿਚ ਰਹਿਣ ਲਈ ਕਿਹਾ ਤੇ ਇਹ ਵੀ ਆਖਿਆ ਕਿ ਦਿਲ ਤੇ ਲਾਉਣ ਵਾਲੀ ਕੋਈ ਗੱਲ ਨਹੀਂ ਹੈ।

ਕੁਝ ਸਿੱਖਾਂ ਨੇ ਮਸੰਦਾਂ ਨੂੰ ਆਪਣੀ ਯਾਤਰਾ ਦਾ ਵੇਰਵਾ ਪੁੱਛਿਆ ਕਿ ਉਹ ਕਿਹੜੇ-ਕਿਹੜੇ ਮੁਲਕਾਂ ਵਿਚੋਂ ਲੰਘਕੇ ਆਏ ਹਨ, ਕੀ ਰਾਹ ਵਿਚ ਉਹਨਾਂ ਆਉਂਦਿਆਂ ਹੋਇਆਂ ਅੰਮ੍ਰਿਤਸਰ ਦੇ ਦਰਸ਼ਨ ਕੀਤੇ ਹਨ ਤੇ ਉਹ ਕਿਹੜੇ ਰਸਤੇ ਰਾਹੀਂ ਉਥੇ ਪਹੁੰਚੇ ? ਉਹਨਾਂ ਉੱਤਰ ਦਿੱਤਾ ਕਿ ਉਹ ਗੁਰੂ ਜੀ ਦੇ ਦਰਸ਼ਨਾਂ ਲਈ ਵਿਆਕੁਲ ਸਨ ਕਿ ਉਹ ਇਹ ਸੋਚ

ਕੇ ਪਹਿਲਾਂ ਲਾਹੌਰ ਪਹੁੰਚੇ ਕਿ ਗੁਰੂ ਜੀ ਉੱਥੇ ਹੋਣਗੇ ਤੇ ਫਿਰ ਕੁਝ ਦਿਨ ਉੱਥੇ ਮੁਸਲਮਾਨਾਂ ਦਾ ਤਿਉਹਾਰ ਬਕਰੀਦ ਵੇਖਣ ਲਈ ਰੁਕੇ ਜਿਸ ਦੌਰਾਨ ਇਬਰਾਹੀਮ ਵੱਲੋਂ ਇਸਮਾਈਲ ਦੀ ਕੁਰਬਾਨੀ ਦੇਣ ਦੇ ਮੌਕੇ ਦੀ ਯਾਦ ਵਿਚ ਦੁੰਬਾ (ਬੈਲ) ਹਲਾਲ ਕੀਤਾ ਜਾਂਦਾ ਹੈ। ਉਹਨਾਂ ਦੀ ਇੱਛਾ ਵਾਪਸੀ ਦੇ ਸਮੇਂ ਅੰਮ੍ਰਿਤਸਰ ਵੇਖਣ ਤੇ ਸਰੋਵਰ ਵਿਚ ਇਸ਼ਨਾਨ ਕਰਨ ਦੀ ਸੀ। ਸਿੱਖਾਂ ਨੇ ਲਾਹੌਰ ਦਾ ਨਾਮ ਸੁਣਕੇ ਉਹਨਾਂ ਨੂੰ ਕਿਹਾ ਕਿ ਲਾਹੌਰ ਬਾਰੇ ਪ੍ਰਭਾਵ ਦੱਸਣ ਤੇ ਸ਼ਾਹਜਹਾਂ ਬਾਰੇ ਜਾਣਕਾਰੀ ਦੇਣ ਜੋ ਉਸ ਸਮੇਂ ਲਾਹੌਰ ਵਿਚ ਸੀ। ਉਹਨਾਂ ਕਿਹਾ ਕਿ ਸ਼ਾਹ ਜਹਾਨ ਖੁੱਲ੍ਹੇ ਆਮ ਮਸਜਿਦ ਵਿਚ ਇਸ ਮੌਕੇ ਹਾਜ਼ਰ ਸੀ ਤੇ ਪਿੰਡਾਂ ਦੇ ਬਹੁਤ ਲੋਕਾਂ ਨੇ ਆਕੇ ਭਾਗ ਲਿਆ ਸੀ। ਬਾਦਸ਼ਾਹ ਨੇ ਬੜੀ ਠਾਠ-ਬਾਠ ਨਾਲ ਵੱਡੇ ਸਜੇ ਹੋਏ ਸੁੰਦਰ ਹਾਥੀ ਤੇ ਅਸਵਾਰ ਹੋ ਕੇ ਦਰਸ਼ਨ ਦਿੱਤੇ। ਹਾਥੀ ਸੋਨੇ-ਚਾਂਦੀ ਦੇ ਸਾਜ਼ੋ ਸਾਮਾਨ ਨਾਲ ਤੇ ਤੰਬੋਲੀ ਵਾਲੇ ਚਮਕੀਲੇ ਹੌਦੇ ਨਾਲ ਸ਼ਿੰਗਾਰਿਆਂ ਹੋਇਆ ਸੀ ਜਿਸ ਦੀਆਂ ਝਾਲਰਾਂ ਵਿਚ ਕੀਮਤੀ ਹੀਰੇ ਤੇ ਪੱਥਰ ਜੜੇ ਹੋਏ ਸਨ। ਮਸੰਦਾਂ ਇਹ ਵੀ ਕਿਹਾ ਕਿ ਸ਼ਾਹੀ ਫ਼ੌਜ ਦੀ ਕੋਈ ਗਿਣਤੀ ਨਹੀਂ ਸੀ ਜੋ ਉਸ ਸਮੇਂ ਪਰੇਡ ਮੈਦਾਨ ਵਿੱਚ ਬੱਦਲਾਂ ਵਾਂਗ ਉਮਡ ਆਈ ਸੀ।

ਉਸ ਪਿੱਛੋਂ ਸਾਥੋਂ ਧੱਕੇ ਨਾਲ ਖੋਹੇ ਘੋੜੇ ਕਢਾਈ ਵਾਲੀਆਂ ਰੇਸ਼ਮੀ ਰੱਸੀਆਂ ਸਮੇਤ ਲਿਆਂਦੇ ਗਏ। ਉਹਨਾਂ ਦੀਆਂ ਲਗ਼ਾਮਾਂ ਹੀਰਿਆਂ ਨਾਲ ਜੜੀਆ ਕਾਠੀਆ ਨਾਲ ਬੰਨ੍ਹੀਆ ਹੋਈਆ ਸਨ ਜੋ ਇਤਨੀਆ ਚਮਕੀਲੀਆਂ ਸਨ ਕਿ ਵੇਖਣ ਵਾਲੇ ਨੂੰ ਮੋਹ ਰਹੀਆ ਸਨ। ਘੋੜੇ ਅਤਿਅੰਤ ਸੁੰਦਰ ਲਗਦੇ ਸਨ ਤੇ ਲਿਜਾਣ ਸਮੇਂ ਚੁੰਗੀਆਂ ਭਰਦੇ ਜਾਂਦੇ ਸਨ। ਬਾਦਸ਼ਾਹ ਉਹਨਾਂ ਨੂੰ ਇਤਨਾ ਪਿਆਰ ਕਰਦਾ ਸੀ ਕਿ ਉਹ ਉਹਨਾਂ ਨੂੰ ਨਜ਼ਰ ਤੋਂ ਦੂਰ ਨਹੀਂ ਹੋਣ ਦਿੰਦਾ ਸੀ। ਉਹ ਇਤਨੇ ਸੁੰਦਰ ਲਗਦੇ ਸਨ ਜਿਵੇਂ ਕਾਮ ਦੇਵਤਾ ਨੇ ਹੀ ਆਪਣੇ ਹੱਥਾਂ ਨਾਲ ਬਣਾਏ ਹੋਣ। ਜੋ ਆਕਾਸ਼ੀ ਰਹਿੰਦਾ ਦੇਵਤਾ ਉਹਨਾਂ ਨੂੰ ਵੇਖਦਾ ਤਾਂ ਉਹ ਵੀ ਉਹਨਾਂ ਦੀ ਸੁੰਦਰਤਾ ਨਾਲ ਮੋਹਿਆ ਜਾਂਦਾ। ਅਸੀਂ ਲੋਕਾਂ ਨੂੰ ਗੱਲਾਂ ਕਰਦਿਆਂ ਸੁਣਿਆ ਸੀ ਕਿ ਘੋੜੇ ਅਸਵਾਰ ਨੂੰ ਪਾਣੀ ਛੋਹੇ ਬਿਨਾਂ ਹੀ ਦਰਿਆ ਲੰਘਾ ਸਕਦੇ ਹਨ। ਇਕ ਘੋੜੇ ਦਾ ਨਾਮ 'ਦਿਲਬਾਜ' ਤੇ ਦੂਸਰੇ ਦਾ 'ਗੁਲਬਾਜ' ਸੀ। ਉਹ ਇਤਨੇ ਤੇਜ਼ ਚਲਦੇ ਸਨ ਕਿ ਇਹ ਕਹਿਣਾ ਮੁਸ਼ਕਲ ਸੀ ਕਿ ਉਹ ਜ਼ਮੀਨ ਤੇ ਪੈਰ ਧਰਦੇ ਸਨ ਜਾਂ ਹਵਾ ਵਿਚ ਉਡਦੇ ਸਨ। ਸਾਰੀ ਜਿੰਦਗੀ ਵਿਚ ਅਸਾਂ ਅਜਿਹੇ ਘੋੜੇ ਨਹੀਂ ਵੇਖੇ ਤੇ ਕਿਉਂ ਜੋ ਉਹ ਗੁਰੂ ਜੀ ਲਈ ਖ਼ਰੀਦੇ ਗਏ ਸਨ ਇਸ ਲਈ ਉਹ ਹਰ ਹਾਲਤ ਵਿਚ ਗੁਰੂ ਜੀ ਕੋਲ ਹੀ ਹੋਣੇ ਚਾਹੀਦੇ ਹਨ ਤਾਂਕਿ ਵੈਰੀ ਨਾਲ ਯੁੱਧ ਸਮੇਂ ਲੋੜ ਵੇਲੇ ਇਹਨਾਂ ਵਧੀਆ ਘੋੜਿਆ ਤੇ ਗੁਰੂ ਜੀ ਅਸਵਾਰੀ ਕਰ ਸਕਣ। ਬਾਦਸ਼ਾਹ ਨੂੰ ਅਜਹਿਆਂ ਘੋੜਿਆਂ ਦੀ ਕੀ ਲੋੜ ਸੀ? ਉਹ ਗੁਰੂ ਜੀ ਵਾਂਗ ਨਾ ਹੀ ਘੋੜ ਸਵਾਰੀ ਕਰ ਸਕਦਾ ਹੈ ਤੇ ਨਾ ਹੀ ਲੜਾਈ ਲੜ ਸਕਦਾ ਹੈ। ਗੁਰੂ ਜੀ ਦੀ ਮਹਾਨ ਪਦਵੀ ਹੈ ਤੇ ਉਹ ਅਜਿਹੇ ਘੋੜਿਆਂ ਤੇ ਅਸਵਾਰ ਹੋਇਆਂ ਸਿੱਖਾਂ ਨੂੰ ਦਰਸ਼ਨ ਦਿੰਦੇ ਹੋਏ ਦੁਗਣੇ ਸੁਹਣੇ ਲੱਗਣਗੇ ਤੇ ਜਿਉਂ ਹੀ ਉਹ ਉਸ ਨੂੰ ਵੇਖਣਗੇ ਉਹ ਬਾਜ-ਬਾਜ ਹੋ ਜਾਣਗੇ।"

ਕਾਬਲ ਤੋਂ ਆਈ ਸਾਰੀ ਸੰਗਤ ਵਾਪਸ ਚਲੀ ਗਈ ਪ੍ਰੰਤੂ ਬਖ਼ਤ ਮਲ ਤੇ ਤਾਰਾ ਚੰਦ ਗੁਰੂ ਜੀ ਕੋਲ ਭਾਈ ਰੂਪਾ ਵਿਚ ਠਹਿਰ ਗਏ। ਉਹਨਾਂ ਦੀ ਗੱਲਬਾਤ ਸਦਾ 'ਦਿਲਬਾਜ'

ਅਤੇ 'ਗੁਲਬਾਗ' ਬਾਰੇ ਹੀ ਹੁੰਦੀ ਰਹਿੰਦੀ। ਬਿਧੀ ਚੰਦ ਠੀਕ ਰਾਹੇ ਤੁਰਨ ਦੀ ਦ੍ਰਿੜਤਾ ਦੇ ਬਾਵਜੂਦ ਵਿਚਾਰ ਕਰਨ ਲੱਗਾ ਕਿ ਉਹ ਕਿਵੇਂ ਵਧੀਆ ਘੋੜੇ ਗੁਰੂ ਜੀ ਲਈ ਲੈ ਕੇ ਆਵੇ। ਇਕ ਵਾਰ ਪਹਿਲਾਂ ਵੀ ਗੁਰੂ ਜੀ ਲਈ ਲਿਆਂਦਾ ਜਾ ਰਿਹਾ ਘੋੜਾ ਜਦੋਂ ਬਾਦਸ਼ਾਹ ਦੇ ਪਿਤਾ ਨੇ ਖੋਹ ਲਿਆ ਸੀ ਤਾਂ ਉਹ ਵੀ ਵਾਪਸ ਲਿਆਂਦਾ ਗਿਆ ਸੀ। ਇਸ ਨਾਲ ਬਿਧੀ ਚੰਦ ਨੂੰ ਘੋੜਾ ਮੋੜ ਲਿਆਉਣ ਦੀ ਇੱਛਾ ਪੂਰੀ ਕਰਨ ਲਈ ਠੀਕ ਬਹਾਨਾ ਵੀ ਮਿਲ ਗਿਆ। ਬਾਦਸ਼ਾਹ ਦਾ ਗੁਰੂ ਨਾਲ ਯੁੱਧ ਛਿੜਿਆ ਹੋਇਆ ਸੀ ਤੇ ਉਸਨੇ ਸਿੱਖਾਂ ਦਾ ਬਹੁਤ ਨੁਕਸਾਨ ਵੀ ਕੀਤਾ ਸੀ, ਗੁਰੂ ਜੀ ਲਈ ਕਾਬਲ ਤੋਂ ਲਿਆਂਦੇ ਗਏ ਘੋੜਿਆ ਦਾ ਬਾਦਸ਼ਾਹ ਕੋਲ ਰਹਿਣ ਦੇਣਾ ਵੱਡੀ ਬੇਇੱਜ਼ਤੀ ਵਾਲੀ ਗੱਲ ਸੀ। ਉਹਨਾਂ ਨੂੰ ਖ਼ਰੀਦ ਲਿਆਉਣਾ ਵੀ ਸੰਭਵ ਨਹੀਂ ਸੀ ਤੇ ਬਾਦਸ਼ਾਹ ਨੂੰ ਬੜੇ ਚੰਗੇ ਲਗਦੇ ਹੋਣ ਕਾਰਨ ਉਹਨਾਂ ਦੀ ਸੁਰੱਖਿਆ ਦਾ ਵੀ ਪੂਰਾ ਪ੍ਰਬੰਧ ਸੀ। ਬਾਦਸ਼ਾਹ ਵਿਰੁੱਧ ਯੁੱਧ ਛੇੜ ਕੇ ਘੋੜਿਆਂ ਨੂੰ ਪ੍ਰਾਪਤ ਨਹੀਂ ਜਾ ਸਕਦਾ ਸੀ ਕਿਉਂ ਉਹ ਅਜਿੱਤ ਕਿਲ੍ਹੇ ਵਿਚ ਰੱਖੇ ਗਏ ਸਨ।

ਹੁਣੇ ਹੁਣੇ ਗੁਰੂ ਜੀ ਵੱਲੋਂ ਕੁਝ ਭਰਤੀ ਕੀਤੇ ਗਈ ਸੈਨਿਕਾਂ ਨੇ ਕਿਹਾ, "ਅਸੀਂ ਪੂਰੀ ਸੋਚ ਵਿਚਾਰ ਪਿੱਛੋਂ ਇਸ ਨਤੀਜੇ ਤੇ ਪਹੁੰਚੇ ਹਾਂ ਕਿ ਬਿਧੀ ਚੰਦ ਤੋਂ ਬਿਨਾਂ ਘੋੜੇ ਲੈ ਆਉਣ ਦੀ ਮੁਹਿਮ ਹੋਰ ਕੋਈ ਸਰ ਨਹੀਂ ਕਰ ਸਕਦਾ। ਉਹ ਇਤਨਾ ਹੁਸ਼ਿਆਰ ਹੈ ਕਿ ਉਹ ਅਜਿਹੇ ਕਾਰਜ ਵੀ ਕਰ ਸਕਦਾ ਹੈ, ਜਿਸ ਨੂੰ ਸਾਰੀ ਦੁਨੀਆ ਅਸੰਭਵ ਸਮਝਦੀ ਹੈ। ਜਿਵੇਂ 'ਦਿਲਬਾਜ' ਤੇ 'ਗੁਲਬਾਜ' ਵਰਗੇ ਹੋਰ ਘੋੜੇ ਨਹੀਂ ਹਨ, ਤਿਵੇਂ ਹੀ ਬਿਧੀ ਚੰਦ ਜਿਹਾ ਘੋੜਿਆ ਨੂੰ ਕਬਜ਼ੇ ਵਿਚ ਲੈ ਆਉਣ ਵਾਲਾ ਵੀ ਹੋਰ ਕੋਈ ਨਹੀਂ। ਜੋ ਬਿਧੀ ਚੰਦ ਆਪਣੀ ਚੁਸਤੀ ਚਾਲਾਕੀ ਨਾਲ ਘੋੜੇ ਵਾਪਿਸ ਲਿਆਉਣ ਵਿਚ ਕਾਮਯਾਬ ਹੋ ਗਿਆ ਤਾਂ ਉਹਦੇ ਕ੍ਰਿਸ਼ਮੇਂ ਦੀ ਸੰਸਾਰ ਵਿਚ ਪ੍ਰਸਿੱਧੀ ਹੋ ਜਾਏਗੀ। ਸੀਤਾ ਹਰਣ ਪਿੱਛੋਂ ਰਾਮ ਚੰਦਰ ਨੇ ਬੜੇ ਸਿਆਣੇ ਤੇ ਚਾਲਾਕ ਹਨੂਮਾਨ ਨੂੰ ਸੀਤਾ ਦੀ ਭਾਲ ਵਿਚ ਲੰਕਾ ਭੇਜਿਆ ਸੀ। ਹਨੂਮਾਨ ਨੇ ਲੰਕਾ ਦੇ ਟਾਪੂ ਵਿਚ ਖੋਜ ਕਰਕੇ ਸੀਤਾ ਲੱਭ ਲਈ, ਰਾਵਨ ਦੀ ਸੈਨਾ ਦੇ ਦੈਂਤਾਂ ਨੂੰ ਮਾਰ ਮੁਕਾਇਆ, ਲੰਕਾ ਨੂੰ ਅੱਗ ਲਾ ਦਿੱਤੀ ਤੇ ਜੇਤੂ ਹੋਕੇ ਸਮੁੰਦਰ ਪਾਰ ਕਰਕੇ ਘਰ ਵੱਲ ਸਫ਼ਰ ਕੀਤਾ। ਹੁਣ ਵੀ ਉਹੋ ਜਿਹਾ ਕਾਰਨਾਮਾ ਕਰਨ ਦੀ ਲੋੜ ਹੈ। ਹਨੂਮਾਨ ਦੀ ਅਜੇ ਤੱਕ ਸੰਸਾਰ ਵਿਚ ਸ਼ੁਹਰਤ ਹੈ। ਬਿਧੀ ਚੰਦ ਵੀ ਇਹ ਕਾਰਜ ਕਰ ਲਵੇਗਾ ਤੇ ਉਹਦੀ ਪ੍ਰਸਿੱਧੀ ਸਦਾ ਚਮਕਦੀ ਰਹੇਗੀ।"

ਬਿਧੀ ਚੰਦ ਇਸ ਤਰ੍ਹਾਂ ਆਪਣੀ ਸਿਫਤ ਸੁਣ ਕੇ ਤੇ ਹੌਸਲਾ ਮਿਲਣ ਤੇ ਕਹਿਣ ਲਗਾ : "ਗੁਲਬਾਜ" ਤੇ 'ਦਿਲਬਾਜ' ਦੀ ਤਾਂ ਗੱਲ ਹੀ ਕੀ ਹੈ ? ਮੈਂ ਤਾਂ ਸੂਰਜ ਦੇ ਰੱਥ ਦੇ ਘੋੜੇ ਵੀ ਲਿਆ ਸਕਦਾ ਹਾਂ।"

**ਬਿਧੀ ਚੰਦ ਨੇ ਘੋੜੇ ਲੈਣ ਜਾਣਾ**—ਬਿਧੀ ਚੰਦ ਨੇ ਫਿਰ ਹੱਥ ਜੋੜ ਕੇ ਅਰਦਾਸ ਕੀਤੀ, "ਹੇ ਗੁਰੂ ਅਰਜਨ ਦੇਵ ਜੀ ਮੈਂ ਹੁਣ ਆਪ ਦੇ ਹੁਕਮ ਦੀ ਉਲੰਘਣਾ ਕਰਨ ਲਈ ਮਜਬੂਰ ਹਾਂ, ਮੈਨੂੰ ਪਾਪੀ ਮੁਸਲਮਾਨਾਂ ਵੱਲੋਂ ਜਬਰਦਸਤੀ ਸਿੱਖਾਂ ਤੋਂ ਖੋਹੇ ਘੋੜੇ ਵਾਪਸ ਲਿਆਉਣ ਲਈ ਉੱਦਮ ਕਰਨ ਲਈ ਖਿਮਾਂ ਕਰਨਾ। ਜਿਸ ਖ਼ਤਰਨਾਕ ਮਾਰਗ ਤੇ ਮੈਂ ਜਾ ਰਿਹਾ ਹਾਂ, ਉਸ ਵਿਚ ਮੇਰੀ ਸਹਾਇਤਾ ਕਰਨਾ।" ਉਸ ਨੂੰ ਉਹਦੇ ਸਾਥੀਆਂ ਨੇ ਵਧਾਈ ਦਿੱਤੀ ਤੇ ਜਦੋਂ ਹੀ ਉਹਦੇ ਸਫ਼ਰ ਤੇ ਜਾਣ ਦੀਆਂ ਤਿਆਰੀਆਂ ਹੋ ਗਈਆਂ, ਉਹ ਲਾਹੌਰ

ਲਈ ਚੱਲ ਪਿਆ। ਸ਼ਹਿਰ ਦੇ ਦੁਆਰ ਤੇ ਪਹੁੰਚ ਕੇ ਉਸਨੇ ਇਕ ਵਾਰ ਕਾਰਜ ਨੂੰ ਸਿਰੇ ਚੜ੍ਹਾਉਣ ਦੀ ਵਿਧੀ ਬਾਰੇ ਵਿਚਾਰ ਕੀਤੀ। "ਮੈਂ ਕਿਲ੍ਹੇ ਦੀ ਮਜ਼ਬੂਤ ਕੰਧ ਨੂੰ ਪਾੜ ਤਾਂ ਨਹੀਂ ਲਾ ਸਕਦਾ। ਘੋੜਿਆਂ ਦੀ ਚੰਗੀ ਤਰ੍ਹਾਂ ਸੁਰੱਖਿਆ ਦਾ ਪ੍ਰਬੰਧ ਹੈ ਤੇ ਕੋਈ ਓਪਰਾ ਆਦਮੀ ਉਹਨਾਂ ਤੱਕ ਪਹੁੰਚ ਨਹੀਂ ਸਕਦਾ। ਦੁਆਰ ਤੇ ਬਹੁਤ ਸਾਰੇ ਸਿਪਾਹੀ ਹਨ। ਜੇ ਮੈਂ ਤਬੇਲੇ ਦੇ ਪ੍ਰਬੰਧਕ ਦੀ ਨੌਕਰੀ ਕਰ ਲਵਾਂ ਤਾਂ ਹੀ ਮੈਂ ਘੋੜਿਆਂ ਤੱਕ ਜਾ ਸਕਦਾ ਹਾਂ। ਪ੍ਰੰਤੂ ਉਹ ਮੈਨੂੰ ਜਾਣ-ਪਹਿਚਾਣ ਵਾਲੇ ਤੋਂ ਬਿਨਾਂ ਕਿਵੇਂ ਰੱਖੇਗਾ! ਇਸ ਲਈ ਮੈਨੂੰ ਉਹਦੇ ਤੱਕ ਪਹੁੰਚ ਕਰਨ ਲਈ ਕੋਈ ਹੋਰ ਢੰਗ ਅਪਣਾਉਣਾ ਚਾਹੀਦਾ ਹੈ ਤਾਂ ਜੋ ਮੈਂ ਆਪਣੇ ਮਨੋਰਥ ਵਿਚ ਸਫਲ ਹੋ ਸਕਾਂ।"

ਗੁਰੂ ਜੀ ਦੀ ਜਾਣਕਾਰੀ ਤੋਂ ਬਿਨਾਂ ਹੀ ਜਿਸ ਢੰਗ ਨਾਲ ਬਿਧੀ ਚੰਦ ਗੁਰੂ ਜੀ ਲਈ ਕਾਬਲ ਤੋਂ ਆਏ ਘੋੜੇ ਲੱਭ ਲਿਆਇਆ ਉਹ ਸਾਧੂ ਸੁਭਾਅ ਵਾਲਿਆਂ ਲਈ ਰੂਹਾਨੀ ਉਧਾਰ ਵਾਲਾ ਜਾਂ ਕਲਿਆਣਕਾਰੀ ਨਹੀਂ ਹੋ ਸਕਦਾ। ਪ੍ਰੰਤੂ ਅਸੀਂ ਇੱਥੇ ਸਿੱਖਾਂ ਵਿੱਚ ਪ੍ਰਚੱਲਤ ਕਥਾ ਦਾ ਵਰਣਨ ਕਰਦੇ ਹਾਂ ਤਾਂ ਜੋ ਇਕ ਤਾਂ ਪਾਠਕ ਦੇ ਮਨ ਤੋਂ ਹੁਣ ਤਕ ਚਲੇ ਗੰਭੀਰ ਬਿਰਤਾਂਤ ਦਾ ਬੋਝ ਹਲਕਾ ਹੋ ਜਾਏਗਾ ਤੇ ਦੂਸਰਾ ਇਹ ਦੱਸਣ ਲਈ ਕਿ ਪੁਰਾਤਨ ਸਮਿਆਂ ਵਿੱਚ ਭਾਰਤੀ ਮਾਲ-ਜਾਇਦਾਦ ਵਾਪਸ ਮੋੜਨ ਲਈ ਕਿਸ ਤਰ੍ਹਾਂ ਚਾਲਾਕੀ, ਹੌਸਲੇ ਤੇ ਸਲੀਕੇ ਦੀ ਵਰਤੋਂ ਨਾਲ ਸਫ਼ਲਤਾ ਪ੍ਰਾਪਤ ਕਰਦੇ ਸਨ।

ਬਿਧੀ ਚੰਦ ਇੱਕ ਜੀਵਨ ਨਾਮ ਦੇ ਤਰਖਾਣ ਦੇ ਘਰ ਗਿਆ, ਜਿਸ ਨੂੰ ਉਹ ਪਹਿਲਾਂ ਤੋਂ ਹੀ ਜਾਣਦਾ ਸੀ। ਜੀਵਨ ਨੇ ਉਸਦਾ ਇਹ ਕਹਿੰਦਿਆਂ ਸੁਆਗਤ ਕੀਤਾ ਕਿ ਉਸਨੇ ਉਹਦੇ ਘਰ ਆਕੇ ਕ੍ਰਿਪਾ ਕੀਤੀ ਹੈ। ਉਹਦੇ ਪੁੱਛਣ ਤੇ ਬਿਧੀ ਚੰਦ ਨੇ ਉਸ ਨੂੰ ਸਾਫ਼ ਸਾਫ਼ ਆਪਣਾ ਆਉਣ ਦਾ ਮਨੋਰਥ ਦੱਸ ਦਿੱਤਾ ਤੇ ਉਸ ਤੋਂ ਬਾਦਸ਼ਾਹੀ ਘੋੜਿਆ ਤੇ ਰਾਖਿਆਂ ਬਾਰੇ ਜਾਣਕਾਰੀ ਤੇ ਸਲਾਹ ਮੰਗੀ।

ਜੀਵਨ ਹੈਰਾਨ ਰਹਿ ਗਿਆ ਤੇ ਕਹਿਣ ਲਗਾ, "ਤੂੰ ਬੜੇ ਮੁਸ਼ਕਲ ਪ੍ਰਯੋਜਨ ਲਈ ਆਇਆ ਹੈਂ। ਬਾਦਸ਼ਾਹ ਦਾ ਨਿਵਾਸ ਸੰਮਨ ਬੁਰਜ (ਅੱਠ ਬਾਹੀਆਂ ਵਾਲਾ ਬੁਰਜ) ਵਿਚ ਹੈ। ਤੇ ਘੋੜੇ ਵੀ ਉਹਦੇ ਕੋਲ ਰੱਖੇ ਹੋਏ ਹਨ। ਉਹਨਾਂ ਦੀ ਰਾਖੀ ਸੈਂਕੜੇ ਆਦਮੀ ਕਰਦੇ ਹਨ ਜੋ ਆਪਣੇ ਮਾਲਕ ਪ੍ਰਤੀ ਵਫ਼ਦਾਰ ਹਨ। ਦਰਵਾਜ਼ਿਆਂ ਤੇ ਵੀ ਬਹੁਤ ਸਾਰੇ ਸਿਪਾਹੀ ਤਾਇਨਾਤ ਹਨ। ਦਰੋਗੇ ਦਾ ਨਾਮ ਸੋਧਾ ਖ਼ਾਂ ਹੈ। ਉਸਦੇ ਅਧੀਨ ਕਈ ਕਰਮਚਾਰੀ ਹਨ। ਘੋੜੇ ਲੈ ਜਾਣ ਦੀ ਤਾਂ ਗੱਲ ਹੀ ਛੱਡੋ, ਘੋੜਿਆਂ ਤੱਕ ਪਹੁੰਚਣਾ ਹੀ ਮੁਸ਼ਕਲ ਹੈ। ਤੂੰ ਉਹਨਾਂ ਤੱਕ ਕਿਵੇਂ ਪਹੁੰਚ ਸਕੇਂਗਾ? ਪਰ ਜੇ ਤਕਦੀਰ ਨੇ ਸਾਥ ਦਿੱਤਾ ਤਾਂ ਤੂੰ ਇਹ ਅਸੰਭਵ ਕਾਰਜ ਸਿਰੇ ਵੀ ਚੜ੍ਹਾ ਸਕਦਾ ਹੈਂ। ਪ੍ਰਮਾਤਮਾ ਮੁਸ਼ਕਲ ਕੰਮ ਨੂੰ ਆਸਾਨ ਬਣਾ ਦਿੰਦਾ ਹੈ, ਜ਼ੋਰਾਵਰ ਨੂੰ ਕਮਜ਼ੋਰ ਤੇ ਕਮਜ਼ੋਰ ਨੂੰ ਤਾਕਤਵਾਰ ਬਣਾ ਸਕਦਾ ਹੈ। ਤੇਰੇ ਬਿਨਾਂ ਘੋੜਿਆਂ ਦੇ ਅਸਤਬਲ ਤੱਕ ਪਹੁੰਚਣ ਤੇ ਘੋੜੇ ਲਿਜਾਉਣ ਵਿਚ ਹੋਰ ਕੌਣ ਸਫਲ ਹੋ ਸਕਦਾ ਹੈ ?"

ਬਿਧੀ ਚੰਦ ਨੇ ਆਪਣੇ ਮੇਜ਼ਬਾਨ ਨੂੰ ਖੁਰਪਾ ਜਾਂ ਘਾਹ ਕੱਟਣ ਵਾਲਾ ਸੰਦ ਬਣਾਉਣ ਲਈ ਬੇਨਤੀ ਕੀਤੀ ਤੇ ਨਾਲ ਹੀ ਪ੍ਰਾਰਥਨਾ ਕੀਤੀ ਕਿ ਉਸ ਨੂੰ ਆਪਣੇ ਯਤਨਾਂ ਵਿਚ ਸਫ਼ਲਤਾ ਮਿਲੇ। ਬਿਧੀ ਚੰਦ ਆਰਾਮ ਕਰਨ ਚਲਾ ਗਿਆ ਤੇ ਗੂੜ੍ਹੀ ਨੀਂਦ ਸੌਂ ਗਿਆ ਤੇ ਉਹਦਾ ਮਿੱਤਰ ਸਾਰੀ ਰਾਤ ਉਹਦੇ ਲਈ ਖੁਰਪਾ ਤਿਆਰ ਕਰਦਾ ਰਿਹਾ। ਅਗਲੀ ਸਵੇਰ

ਬਿਧੀ ਚੰਦ ਰੰਬਾ ਲੈਕੇ ਤੇ ਘਾਹ ਪਾਉਣ ਲਈ ਜਾਲ ਲੈਕੇ ਦਰਿਆ ਰਾਵੀ ਦੇ ਕਿਨਾਰੇ ਵੱਲ ਤੁਰ ਪਿਆ। ਉੱਥੇ ਉਸਨੇ ਲੁਭਾਇਮਾਨ ਘੋੜਿਆਂ ਲਈ ਨਰਮ ਸੁੰਦਰ ਘਾਹ ਕੱਟਣਾ ਸ਼ੁਰੂ ਕੀਤਾ। ਉਹ ਪਹਿਲਾਂ ਹੀ ਘੋੜਿਆਂ ਨੂੰ ਗੁਰੂ ਜੀ ਦੇ ਸਮਝ ਰਿਹਾ ਸੀ, ਸੋ ਉਸਨੇ ਘਾਹ ਕੱਟਣ ਤੇ ਪੂਰੀ ਮਿਹਨਤ ਤੇ ਚਾਹਨਾ ਵਿਖਾਈ। ਉਸਨੇ ਸੰਭਾਲ-ਸੰਭਾਲ ਘਾਹ ਇਕੱਠਾ ਕੀਤਾ ਤੇ ਜਾਲ ਵਿੱਚ ਪਾ ਲਿਆ। ਫਿਰ ਉਹ ਵੇਚਣ ਲਈ ਮੰਡੀ ਲੈ ਗਿਆ। ਘੋੜਿਆਂ ਦੇ ਮਾਲਕ ਘਾਹ ਦੀ ਚਮਕੀਲੀ ਹਰਿਆਲੀ ਵੇਖਕੇ ਖ਼ਰੀਦਣ ਲਈ ਕਾਹਲੇ ਪੈਣ ਲੱਗੇ। ਬਿਧੀ ਚੰਦ ਨੇ ਕਿਹਾ ਸੀ ਕਿ ਉਹ ਰੁਪਏ ਤੋਂ ਘੱਟ ਕਿਸੇ ਕੀਮਤ ਤੇ ਨਹੀਂ ਵੇਚੇਗਾ, ਪਰ ਇਕ ਪੂਲੀ ਘਾਹ ਦਾ ਕੋਈ ਇਕ ਰੁਪਿਆ ਦੇਣ ਲਈ ਤਿਆਰ ਨਹੀਂ ਸੀ। ਫਿਰ ਉਹ ਉਦੋਂ ਤੱਕ ਤੁਰਦਾ ਗਿਆ ਜਦ ਤੱਕ ਉਹ ਕਿਲ੍ਹੇ ਦੇ ਦਰਵਾਜ਼ੇ ਤੱਕ ਨਾ ਪਹੁੰਚ ਗਿਆ। ਹੁਣ ਸ਼ਾਮ ਦਾ ਵੇਲਾ ਸੀ ਤੇ ਤਬੇਲੇ ਦੇ ਪ੍ਰਬੰਧਕ ਦਾ ਰਾਵੀ ਕੰਢੇ ਜਾਕੇ ਤਾਜ਼ੀ ਹਵਾ ਵਿੱਚ ਸੈਰ ਕਰਨ ਦਾ ਸਮਾਂ ਸੀ।

ਬਿਧੀ ਚੰਦ ਨੇ ਆਪਣੇ ਆਪ ਨੂੰ ਇਹ ਜਾਣਕੇ ਖੁਸ਼ ਕਿਸਮਤ ਸਮਝਿਆ ਕਿ ਉਹਦੇ ਸਾਹਮਣੇ ਸੁੰਦਰ ਬਸਤਰ ਪਹਿਨੀ ਖੜਾ ਤਬੇਲੇ ਦਾ ਪ੍ਰਬੰਧਕ ਸੋਂਧਾ ਖ਼ਾਂ ਹੀ ਹੈ। ਜਿਸ ਆਦਮੀ ਨਾਲ ਜਾਣ ਪਹਿਚਾਣ ਲਈ ਉਹ ਉਤਾਵਲਾ ਸੀ, ਉਸ ਨੂੰ ਲਾਹੌਰ ਪਹੁੰਚਣ ਦੇ ਪਹਿਲੇ ਹੀ ਦਿਨ ਮਿਲ ਪੈਣ ਤੇ ਆਪਣੀ ਖੁਸ਼ ਕਿਸਮਤੀ ਲਈ ਆਪਣੇ ਆਪ ਨੂੰ ਵਧਾਈ ਦਿੱਤੀ। ਜਦੋਂ ਤਬੇਲੇ ਦੇ ਪ੍ਰਬੰਧਕ ਨੇ ਘਾਹ ਵੇਖਿਆ ਤਾਂ ਉਸ ਕਿਹਾ ਕਿ ਅਜਿਹਾ ਘਾਹ ਤਾਂ ਉਸਨੇ ਆਪਣੀ ਸਾਰੀ ਜ਼ਿੰਦਗੀ ਵਿਚ ਨਹੀਂ ਵੇਖਿਆ। ਉਸ ਨੂੰ 'ਦਿਲਬਾਗ' ਤੇ 'ਗੁਲਬਾਗ' ਲਈ ਘਾਹ ਪਸੰਦ ਆ ਗਿਆ ਤੇ ਉਸਨੇ ਆਪਣੇ ਕਰਮਚਾਰੀਆਂ ਨੂੰ ਘਾਹ ਦੀ ਕੀਮਤ ਦੇ ਕੇ ਘੋੜਿਆਂ ਲਈ ਖ਼ਰੀਦਣ ਦਾ ਹੁਕਮ ਦੇ ਦਿੱਤਾ। ਬਿਧੀ ਚੰਦ ਨੂੰ ਵੇਖ ਕੇ ਉਸ ਕਿਹਾ, "ਤੂੰ ਭਲਾ ਆਦਮੀ ਲਗਦਾ ਹੈਂ।" ਬਿਧੀ ਚੰਦ ਨੇ ਤੁਰੰਤ ਉੱਤਰ ਦਿੰਦਿਆਂ ਕਿਹਾ, "ਤੁਸੀਂ ਵੀ ਗੁਣ-ਗ੍ਰਾਹਕ ਹੋ। ਤੁਸੀਂ ਬੁੱਧੀਮਾਨ ਹੋ ਤਾਂ ਹੀ ਤਾਂ ਬਾਦਸ਼ਾਹ ਦੀ ਸੇਵਾ ਵਿਚ ਹੋ। ਮੇਰੀ ਇੱਛਾ ਹੈ ਕਿ 'ਗੁਲਬਾਜ' ਤੇ 'ਦਿਲਬਾਜ' ਖੂਬ ਨਰੋਏ ਰਹਿਣ ਤੇ ਇਸੇ ਲਈ ਮੈਂ ਇਤਨੀ ਮਿਹਨਤ ਕੀਤੀ ਹੈ। ਹੁਣ ਇਹ ਸੁੰਦਰ ਘਾਹ ਸਹੀ ਟਿਕਾਣੇ ਤੇ ਪਹੁੰਚ ਗਿਆ ਹੈ, ਮੇਰੇ ਮਨ ਦੀ ਮੁਰਾਦ ਪੂਰੀ ਹੋ ਗਈ ਹੈ। ਜਦ ਤੱਕ ਸੱਚੇ ਪਾਤਿਸ਼ਾਹ ਦੇ ਘੋੜੇ ਖਾਣਗੇ ਮੈਂ ਖੁਸ਼ੀ-ਖੁਸ਼ੀ ਉਤਨੇ ਮੁੱਲ ਵਿਚ ਹੀ ਵੇਚ ਦਿਆਂਗਾ ਜਿਤਨੇ ਤੁਸੀਂ ਦੇ ਕੇ ਖੁਸ਼ ਹੋਵੋਗੇ।" (ਦਰੋਗੇ ਨੂੰ ਸੱਚੇ-ਪਾਤਿਸ਼ਾਹ ਦਾ ਮਤਲਬ ਪਤਾ ਨਹੀਂ ਸੀ। ਬਿਧੀ ਚੰਦ ਨੇ ਇਹ ਸ਼ਬਦ ਤਾਂ ਗੁਰੂ ਜੀ ਲਈ ਵਰਤਿਆ ਸੀ, ਬਾਦਸ਼ਾਹ ਲਈ ਨਹੀਂ।)

ਉਹਦੀ ਮਿੱਠੀ ਬੋਲੀ ਤੇ ਸਿਸਟਾਚਾਰ ਵੇਖ ਕੇ ਸੋਂਧਾ ਖ਼ਾਂ ਘਾਹ ਦੀ ਪੰਡ ਨਾਲ ਬਿਧੀ ਚੰਦ ਨੂੰ ਉੱਥੇ ਲੈ ਗਿਆ ਜਿੱਥੇ ਘੋੜੇ ਰੇਸ਼ਮੀ ਰੱਸਿਆਂ ਨਾਲ ਬੱਧੇ ਹੋਏ ਸਨ। ਜਦੋਂ ਬਿਧੀ ਚੰਦ ਨੇ ਘਾਹ ਦੀ ਪੰਡ ਘੋੜਿਆਂ ਅੱਗੇ ਖੋਲ੍ਹੀ ਤਾਂ ਉਹ ਇੰਝ ਭੁੱਖਿਆਂ ਵਾਂਗ ਖਾਣ ਲੱਗੇ ਜਿਵੇਂ ਹਫ਼ਤੇ ਭਰ ਤੋਂ ਉਹਨਾਂ ਕੁਝ ਨਾ ਖਾਧਾ ਹੋਵੇ। ਤਬੇਲੇ 'ਚੋਂ ਜਾਣ ਤੋਂ ਪਹਿਲਾਂ ਘੋੜਿਆਂ ਨੂੰ ਉੱਥੇ ਲਿਜਾਣਾ ਔਖਾ ਕੰਮ ਹੈ। ਉਹ ਮੰਡੀ ਵਿਚ ਗਿਆ ਤੇ ਜੋ ਰੁਪਿਆ ਉਸ ਨੂੰ ਮਿਲਿਆ ਸੀ, ਉਹਦੀ ਮਠਿਆਈ ਲੈ ਕੇ ਖ਼ੈਰਾਤ 'ਚ ਇਹ ਕਹਿੰਦਿਆਂ ਵੰਡ ਦਿੱਤੀ ਕਿ

ਉਹ ਮੁਸਲਮਾਨਾਂ ਦੇ ਰੁਪਏ ਨਾਲ ਖਰੀਦੀ ਕੋਈ ਚੀਜ਼ ਨਹੀਂ ਖਾਏਗਾ, ਤਾਂ ਜੋ ਅਨਮੋਲ ਵਸਤੂ ਲਿਜਾਣ ਪਿਛੋਂ ਉਸ ਨੂੰ ਨਾਸ਼ੁਕਰਾ ਨਾ ਕਿਹਾ ਜਾਵੇ।

ਉਹ ਘੋੜਿਆ ਲਈ ਛੇ ਸੱਤ ਦਿਨ ਘਾਹ ਲਿਜਾਕੇ ਪਾਉਂਦਾ ਰਿਹਾ ਤੇ ਉਹ ਉਸ ਨੂੰ ਵੇਖਕੇ ਚਾਅ 'ਚ ਹਿਣਕਣ ਲਗਿਆ ਕਰਦੇ ਸਨ। ਫਿਰ ਉਹ ਉਹਨਾਂ ਦੀ ਪਿੱਠ ਤੇ ਥਾਪੀਆਂ ਦਿੰਦਾ ਤਾਂ ਜੋ ਉਹਦੇ ਨਾਲ ਉਹ ਖੁਸ਼ ਰਹਿਣ। ਇਕ ਦਿਨ ਦਰੋਗੇ ਨੇ ਉਹਦਾ ਨਾਮ ਪੁੱਛਿਆ ਤੇ ਉਹਦੀ ਪੱਕਾ ਨੌਕਰ ਬਣ ਜਾਣ ਲਈ ਰਜ਼ਾਮੰਦੀ ਮੰਗੀ। ਬਿਧੀ ਚੰਦ ਨੇ ਕਿਹਾ, "ਸਿਆਣੇ ਤਾਂ ਮੈਨੂੰ ਕਸੇਰਾ (ਘਾਹੀ) ਆਖਦੇ ਹਨ। ਮੈਂ ਆਪ ਲਈ ਰੋਜ਼ ਘਾਹ ਲਿਆਉਂਦਾ ਹਾਂ, ਜੇ ਤੁਸੀਂ ਮੈਨੂੰ ਆਪਣਾ ਸੇਵਕ ਰੱਖ ਲਵੋ ਤਾਂ ਤੁਸੀਂ ਵੇਖੋਗੇ ਕਿ ਹੋਰ ਵੀ ਵਧੇਰੇ ਹਰ ਰੋਜ਼ ਲਗਨ ਨਾਲ ਸੇਵਾ ਕਰਾਂਗਾ ਪਰ ਮੈਂ ਮਿਹਨਤਾਨਾ ਨਹੀਂ ਲਵਾਂਗਾ। ਇਹ, ਕਿਉਂਕਿ, "ਸੱਚੇ ਪਾਤਿਸ਼ਾਹ ਦੇ ਘੋੜੇ ਹਨ, ਮੈਂ ਤਾਂ ਪਿਆਰ ਨਾਲ ਹੀ ਇਹਨਾਂ ਦੀ ਸੇਵਾ ਕਰਾਂਗਾ। ਜੇ ਮੇਰੀ ਕਦੇ ਇੱਛਾ ਪੂਰੀ ਹੋ ਗਈ ਤਾਂ ਮੈਨੂੰ ਆਪੇ ਹੀ ਘੋੜਿਆ ਦੀ ਸੇਵਾ ਦਾ ਫਲ ਮਿਲ ਜਾਵੇਗਾ।" ਬਿਧੀ ਚੰਦ ਨੂੰ ਬਾਦਸ਼ਾਹ ਦੇ ਮਨ ਪਸੰਦ ਘੋੜਿਆਂ ਲਈ ਘਾਹ ਲਿਆਉਣ ਤੇ ਇਸ ਤਰ੍ਹਾਂ ਪ੍ਰਤੀ ਦਿਹਾੜੀ ਇੱਕ ਰੁਪਏ ਦੇ ਹਿਸਾਬ ਨਾਲ ਨੌਕਰ ਰੱਖ ਲਿਆ ਗਿਆ। ਦਰੋਗੇ ਨੇ ਬਿਧੀ ਚੰਦ ਨੂੰ ਇਹ ਤਾੜਨਾ ਵੀ ਕੀਤੀ ਕਿ ਜੇ ਉਹ ਚੰਗੀ ਤਰ੍ਹਾਂ ਕੰਮ ਕਰੇਗਾ ਤਾਂ ਉਹਦੇ ਮਿੱਥੇ ਮਿਹਨਤਾਨੇ 'ਚੋਂ ਕੁਝ ਵੀ ਕਟੌਤੀ ਨਹੀਂ ਕੀਤੀ ਜਾਵੇਗੀ, ਜਿਹੜਾ ਕਿ ਪਹਿਲੇ ਸਮਿਆਂ ਵਿੱਚ ਆਮ ਹੀ ਰਿਵਾਜ ਹੁੰਦਾ ਸੀ। ਬਿਧੀ ਚੰਦ ਨੇ ਉੱਤਰ ਵਿਚ ਆਖਿਆ, "ਮੈਂ ਕੀ ਕਹਾਂ ? ਤੁਸੀਂ ਮੇਰਾ ਕੰਮ ਆਪ ਹੀ ਵੇਖ ਲਵੋਗੇ। ਸਿਆਣੇ ਬੋਲਦੇ ਘੱਟ ਨੇ ਤੇ ਜੋ ਉਹ ਕਹਿੰਦੇ ਹਨ ਉਸ ਨੂੰ ਕਰਕੇ ਵਿਖਾਉਂਦੇ ਹਨ।" ਜਦੋਂ ਬਿਧੀ ਚੰਦ ਘਾਹ ਨਾ ਕੱਟ ਰਿਹਾ ਹੁੰਦਾ ਜਾਂ ਲਿਆ ਰਿਹਾ ਹੁੰਦਾ ਤਾਂ ਸਦਾ ਘੋੜਿਆਂ ਨੂੰ ਨੁਹਾਉਂਦਾ ਰਹਿੰਦਾ ਜਾਂ ਖਰਖਰਾ ਕਰਦਾ ਰਹਿੰਦਾ ਤੇ ਉਹਨਾਂ ਦੇ ਸੁੱਖ-ਆਰਾਮ ਦਾ ਖ਼ਿਆਲ ਰੱਖਦਾ।

ਬਿਧੀ ਚੰਦ ਨੇ ਦਰੋਗੇ ਨੂੰ ਬੇਨਤੀ ਕੀਤੀ ਕਿ ਉਹ ਕਿਲ੍ਹੇ ਦੇ ਸਾਰੇ ਦਰਵਾਜ਼ਿਆਂ ਦੇ ਸੰਤਰੀਆਂ ਨੂੰ ਆਦੇਸ਼ ਦੇਣ ਕਿ ਉਹ ਉਸ ਨੂੰ ਹਰ ਸਮੇਂ ਕਿਲੇ ਵਿੱਚ ਅੰਦਰ ਆਉਣ ਤੇ ਬਾਹਰ ਜਾਣ ਦੀ ਆਗਿਆ ਦੇਣ। ਦਰੋਗੇ ਨੇ ਉਸਨੂੰ ਨਾਲ ਲਿਜਾਕੇ ਲੋੜੀਂਦੇ ਹੁਕਮ ਦੇ ਦਿੱਤੇ। ਬਿਧੀ ਚੰਦ ਅਣਥੱਕ ਮਿਹਨਤੀ ਸੀ ਤੇ ਉਹ ਪੱਕੇ ਨੌਕਰਾਂ ਦਾ ਕੰਮ ਵੀ ਕਰ ਦਿੰਦਾ ਜਿਸ ਤੇ ਉਹ ਹੋਰ ਖੁਸ਼ ਹੋ ਗਏ। ਕੁਝ ਦਿਨਾਂ ਪਿੱਛੋਂ ਸੌਧਾ ਖ਼ਾਂ ਨੇ ਹੁਕਮ ਦਿੱਤਾ ਕਿ ਕਸੇਰਾ ਹੀ ਘੋੜਿਆਂ ਨੂੰ ਲਗ਼ਾਮਾਂ ਦਿਆ ਕਰੇ ਤੇ ਫਿਰ ਉਹ ਹੀ ਲਗ਼ਾਮਾਂ ਲਾਹਿਆ ਕਰੇ। ਘੋੜੇ ਵੀ ਉਹਦੇ ਨਾਲ ਬਹੁਤਾ ਪਿਆਰ ਰੱਖਣ ਤੇ ਪਿਆਰ ਕਰਨ ਕਾਰਨ ਪੂਰੀ ਤਰ੍ਹਾਂ ਘੁੱਲ ਮਿਲ ਗਏ ਸਨ। ਸੌਧੇ ਖ਼ਾਂ ਨੇ ਹੁਕਮ ਦਿੱਤਾ ਕਿ ਉਹਦਾ ਮੁੱਖ ਕਾਰਜ ਘੋੜਿਆਂ ਦੀ ਸਿਖਲਾਈ ਕਰਨਾ ਹੈ ਤੇ ਉਹ ਕਦੇ-ਕਦੇ ਹੀ ਘੋੜਿਆਂ ਲਈ ਘਾਹ ਲੈਣ ਜਾਇਆ ਕਰੇਗਾ। ਬਿਧੀ ਚੰਦ ਨੇ ਕਿਹਾ ਕਿ ਉਹ ਹਰ ਸੇਵਾ ਲਈ ਹਾਜ਼ਰ ਹੈ ਭਾਵੇਂ ਇਹ ਘੋੜਿਆਂ ਲਈ ਘਾਹ ਲਿਆਉਣ ਦੀ ਹੋਵੇ ਜਾਂ ਘੋੜਿਆਂ ਦੀ ਸਿਖਲਾਈ ਦੀ। ਉਹ ਹਰ ਇੱਕ ਨਾਲ ਬੜੀ ਸਿਸ਼ਟਤਾ ਨਾਲ ਪੇਸ਼ ਆਉਂਦਾ ਤੇ ਬਿਨਾਂ ਕੁਝ ਪੱਲਿਉਂ ਦਿੱਤਿਆਂ ਹਰ ਇੱਕ ਦਾ ਮਨ ਮੋਹ ਲੈਂਦਾ।

ਅੱਗੇ ਤੋਂ ਜਦੋਂ ਬਿਧੀ ਚੰਦ ਘਾਹ ਲੈਣ ਲਈ ਜਾਂਦਾ ਤਾਂ ਉਹ ਵੱਡਾ ਸਾਰਾ ਪੱਥਰ ਘਾਹ ਦੀ ਪੰਡ ਵਿਚ ਲੁਕਾ ਕੇ ਲੈ ਆਉਂਦਾ। ਅੱਧੀ ਰਾਤ ਨੂੰ ਕਿਲ੍ਹੇ ਦੇ ਪੈਰਾਂ ਵਿਚ ਵਗਦੀ ਰਾਵੀ ਵਿਚ ਉਹ ਪੱਥਰ ਸੁੱਟ ਦਿਆ ਕਰਦਾ। ਜਦੋਂ ਪੱਥਰ ਪਾਣੀ 'ਚ ਡਿੱਗਦਾ ਤਾਂ ਇਹਦੇ ਨਾਲ ਬੜਾ ਖੜਾਕ ਹੁੰਦਾ ਤੇ ਆਂਢ-ਗੁਆਂਢ 'ਚ ਸਭ ਜਾਗ ਪੈਂਦੇ। ਇੰਞ ਕਰਨ ਵਿਚ ਬਿਧੀ ਚੰਦ ਦਾ ਮੰਤਵ ਇਹ ਸੀ ਕਿ ਲੋਕ ਸਮਝਣ ਕਿ ਇਹ ਮਛਲੀ ਦੇ ਉਛਲਣ ਕਰਕੇ ਜਾਂ ਕੰਧ ਡਿੱਗਣ ਕਰਕੇ ਜਾਂ ਮੁੰਡੇਰ ਤੋਂ ਇੱਟ ਡਿੱਗਣ ਕਰਕੇ ਹੈ ਤੇ ਕਿਲ੍ਹੇ 'ਚ ਰਹਿਣ ਵਾਲੇ ਹੌਲੀ-ਹੌਲੀ ਇਸ ਖੜਾਕ ਦੇ ਆਦੀ ਹੋ ਜਾਣਗੇ ਤੇ ਜਦੋਂ ਉਹ ਗੰਧ ਟਪਾ ਕੇ ਘੋੜੇ ਨੂੰ ਦਰਿਆ ਵਿੱਚ ਛਾਲ ਮਰਵਾਏਗਾ ਤਾਂ ਉਹ ਕੋਈ ਧਿਆਨ ਨਹੀਂ ਦੇਣਗੇ। ਜੇ ਇੱਕ ਵਾਰ ਉਹ ਕਿਲ੍ਹੇ ਦੀਆਂ ਕੰਧਾਂ ਤੋਂ ਬਾਹਰ ਘੋੜਾ ਲਿਜਾਉਣ ਵਿੱਚ ਸਫ਼ਲ ਹੋ ਗਿਆ ਤਾਂ ਉਹਨੂੰ ਪਤਾ ਸੀ ਕਿ ਉਹ ਘੋੜਾ ਗੁਰੂ ਦੀ ਰਿਹਾਇਸ਼ ਤੇ ਭਾਈ ਰੂਪਾ ਲੈ ਜਾਣ ਲਈ ਵੀ ਸਫਲ ਹੋ ਜਾਏਗਾ।

ਇਕ ਵਾਰ ਬਾਦਸ਼ਾਹ ਘੋੜੇ ਵੇਖਣ ਗਿਆ ਤੇ ਘੋੜਿਆਂ ਦੀ ਸਾਂਭ ਸੰਭਾਲ ਤੇ ਹਾਲਤ ਵੇਖ ਕੇ ਬੜਾ ਖੁਸ਼ ਹੋਇਆ। ਉਸਨੇ ਬਿਧੀ ਚੰਦ ਦੀ ਪ੍ਰਸੰਸਾ ਕੀਤੀ ਤੇ ਕਿਹਾ ਕਿ ਉਹ ਹੁਸ਼ਿਆਰ ਨੌਕਰ ਹੈ ਤੇ ਦਰੋਗੇ ਨੂੰ ਹੁਕਮ ਦਿੱਤਾ ਕਿ ਉਸਦਾ ਚੰਗੀ ਤਰ੍ਹਾਂ ਖ਼ਿਆਲ ਰੱਖਿਆ ਜਾਵੇ ਤਾਂ ਜੋ ਉਹ ਨੌਕਰੀ 'ਚ ਟਿਕਿਆ ਰਹੇ। ਬਿਧੀ ਚੰਦ ਜੋ ਜੀਵਨ ਦੀ ਕਮਾਈ ਤੇ ਹੀ ਰਹਿੰਦਾ ਸੀ, ਉਸਨੇ ਆਪਣੇ ਰੁਪਏ ਦਰੋਗੇ ਨੂੰ ਫੜਾ ਦਿੱਤੇ ਤੇ ਕਿਹਾ ਕਿ ਉਹ ਇਹ ਪੈਸੇ ਸਮੇਤ ਮਾਸਿਕ ਤਨਖ਼ਾਹ ਦੇ ਤੱਦ ਤੱਕ ਸਾਂਭ ਰੱਖੇ ਜੱਦ ਤੱਕ ਉਸ ਨੂੰ ਖ਼ਰਚਣ ਲਈ ਇਹਨਾਂ ਦੀ ਲੋੜ ਨਹੀਂ ਪੈਂਦੀ। ਦਰੋਗਾ ਉਹਦੀ ਇਸ ਦਿਸਦੀ ਦਿਆਲਤਾ ਤੋਂ ਧੋਖਾ ਖਾ ਗਿਆ। ਉਸਨੇ ਵਿਚਾਰ ਕੀਤਾ ਕਿ ਬਿਧੀ ਚੰਦ ਦੇ ਮਨ ਵਿੱਚ ਕੋਈ ਲਾਲਚ ਨਹੀਂ, (ਜਦੋਂ ਕਿ ਅਸਲੀਅਤ ਵਿਚ ਉਸ ਨੂੰ ਘੋੜੇ ਲਿਜਾਣ ਦਾ ਹੀ ਲਾਲਚ ਸੀ) ਤੇ ਉਸਨੇ ਉਸ ਉਪਰ ਪੂਰਨ ਵਿਸ਼ਵਾਸ ਕਰਨਾ ਸ਼ੁਰੂ ਕਰ ਦਿੱਤਾ। ਉਸਨੇ ਆਪਣੇ ਸਾਰਿਆਂ ਨੌਕਰਾਂ ਨਾਲੋਂ ਉਸ ਨੂੰ ਵਧੀਆ ਸਮਝਿਆ। ਭਾਵੇਂ ਬਿਧੀ ਚੰਦ ਸਭ ਦਾ ਅਫ਼ਸਰ ਬਣ ਗਿਆ ਸੀ ਫਿਰ ਵੀ ਉਹਨਾਂ ਨਾਲ ਪਿਆਰ-ਭਰਿਆ ਵਿਹਾਰ ਕਰਦਾ ਸੀ ਤਾਂ ਜੋ ਲੋੜ ਵੇਲੇ ਉਹਦਾ ਪੱਖ ਪੂਰਣ।

ਹੁਣ ਤੱਕ ਹੋਈ ਪ੍ਰਗਤੀ ਤੇ ਬਿਧੀ ਚੰਦ ਆਪਣਾ ਧੰਨ ਭਾਗ ਸਮਝਣ ਲੱਗਾ! ਉਸਦਾ ਅਗਲਾ ਮਨੋਰਥ ਤੇ ਇੱਛਾ ਇੱਕ ਘੋੜੇ ਦੀ ਕਾਠੀ ਪ੍ਰਾਪਤ ਕਰਨਾ ਸੀ ਤਾਂ ਜੋ ਬਚ ਕੇ ਜਾਣ ਵਿੱਚ ਸਹਾਇਤਾ ਮਿਲ ਸਕੇ। ਇਸ ਮੰਤਵ ਲਈ ਉਸਨੇ ਉਸ ਆਦਮੀ ਨਾਲ ਨੇੜਤਾ ਕਰਨੀ ਸ਼ੁਰੂ ਕਰ ਦਿੱਤੀ ਸੀ ਜੋ ਬਾਦਸ਼ਾਹ ਦੇ ਉਸ ਭੰਡਾਰ ਦਾ ਇਨਚਾਰਜ ਤੇ ਕੁੰਜੀ ਮਾਲਕ ਸੀ ਜਿੱਥੇ ਕੀਮਤੀ ਕਾਠੀਆਂ ਰੱਖੀਆਂ ਜਾਂਦੀਆਂ ਸਨ। ਮਿੱਠੇ ਬਚਨਾਂ ਤੇ ਖ਼ੁਸ਼ਾਮਦ ਨਾਲ ਉਹ ਇੰਞ ਕਰਨ ਵਿੱਚ ਵੀ ਸਫਲ ਹੋ ਗਿਆ। ਉਹ ਸਦਾ ਹੀ ਆਪਣੀ ਅਤਿਅੰਤ ਹੁਸ਼ਿਆਰੀ ਦਾ ਕਿਸੇ ਨੂੰ ਭੇਦ ਨਾ ਦਿੰਦਾ ਤੇ ਸਦਾ ਉਹਨਾਂ ਵਿੱਚ ਇੱਕ ਗਵਾਰ ਪੇਂਡੂ ਤੇ ਬੁੱਧੂ ਵਾਂਗ ਵਿਚਰਦਾ। ਜਿਵੇਂ-ਜਿਵੇਂ ਉਹਦੇ ਸਹਿਕਰਮੀ ਉਹਦੀਆਂ ਸਿੱਧੀਆਂ ਸਾਦੀਆਂ ਗੱਲਾਂ ਸੁਣਦੇ, ਉਹ ਉਸਨੂੰ ਹੋਰ ਪਿਆਰ ਕਰਨ ਲੱਗੇ ਤੇ ਉਹ ਉਹਨਾਂ ਨੂੰ ਖੁਸ਼ ਕਰਨ ਦਾ ਹਰ ਯਤਨ ਕਰਦਾ। ਇੱਕ ਦਿਨ ਉਸਨੇ ਉਹਨਾਂ ਦੇ ਸਾਹਮਣੇ ਹੀ ਕਿਹਾ, "ਇਹ

ਘੋੜੇ ਬਹੁਤ ਵਧੀਆ ਹਨ। ਕੀ ਬਾਦਸ਼ਾਹ ਸਲਾਮਤ ਨੇ ਇਹ ਵੇਖਣ ਲਈ ਹੀ ਰੱਖੇ ਹੋਏ ਹਨ ਤਾਂ ਜੋ ਉਹਦਾ ਮਨ ਖੁਸ਼ ਰਹੇ ? ਕੀ ਉਹ ਸਦਾ ਹੀ ਅਸਤਬਲ ਵਿੱਚ ਖੜੇ ਰਹਿਣਗੇ ? ਕੀ ਉਹਨਾਂ ਦੀਆਂ ਕਾਠੀਆਂ ਵੀ ਹਨ ? ਜੇ ਹਨ ਤਾਂ ਕੈਸੀਆਂ ਹਨ ? ਕੀ ਤੁਸੀਂ ਉਹਨਾਂ ਦੇ ਦਰਸ਼ਨ ਕਰਾਓਗੇ ?" ਕਿਸੇ ਨੇ ਉੱਤਰ ਦਿੰਦਿਆਂ ਕਿਹਾ, "ਓਇ ਬੁੱਧੂ, ਉਹਨਾਂ ਦੀਆਂ ਕਾਠੀਆਂ ਬਹੁਤ ਕੀਮਤੀ ਹਨ ਜਿਹਨਾਂ ਵਿਚ ਹੀਰੇ ਮੋਤੀ ਜੜੇ ਹੋਏ ਹਨ ਤੇ ਉਹਨਾਂ ਵਿੱਚ ਚਮਕੀਲੇ ਰਤਨ ਲੱਗੇ ਹਨ ਜੋ ਆਕਾਸ਼ ਦੇ ਤਾਰਿਆਂ ਵਾਂਗੂੰ ਚਮਕਦੇ ਹਨ। ਹਰ ਕਾਠੀ ਦੀ ਕੀਮਤ $1^1/_4$ ਲੱਖ ਰੁਪਿਆ ਹੈ। ਕੌਣ ਸਿੱਧੜ ਪੇਂਡੂਆਂ ਨੂੰ ਵਿਖਾਵੇ? ਤੇ ਉਹਨਾਂ ਦਾ ਮਾਲਕ ਅਥਾਹ ਦੌਲਤ ਦੇ ਮਾਲਕ ਬਾਦਸ਼ਾਹ ਤੋਂ ਬਿਨਾਂ ਹੋਰ ਕੌਣ ਹੋ ਸਕਦਾ ਹੈ ?

**ਬਿਧੀ ਚੰਦ ਨੇ ਨਿਮ੍ਰਤਾ ਸਹਿਤ ਕਿਹਾ :** "ਕਿਰਪਾ ਕਰਕੇ ਮੈਨੂੰ ਵੀ ਆਪਣਾ ਸਾਥੀ ਹੀ ਜਾਣੋ। ਮੈਂ ਸੱਚੇ ਪਾਤਿਸ਼ਾਹ ਦੇ ਘੋੜਿਆਂ ਦਾ ਸੇਵਕ ਹਾਂ। ਮੈਂ ਰਾਤ ਦਿਨ ਤੁਹਾਡੇ ਕੋਲ ਰਹਿੰਦਾ ਹਾਂ। ਜੇ ਮੇਰੀ ਕਾਠੀਆਂ ਵੇਖਣ ਦੀ ਇੱਛਾ ਹੀ ਪੂਰੀ ਨਾ ਹੋਈ ਤਾਂ ਮੇਰੇ ਸਾਰੇ ਕੰਮ-ਕਾਜ ਦੀ ਕੀ ਲਾਭ ? ਮੈਂ ਤਾਂ ਅਜਿਹੀਆਂ ਕੀਮਤੀ ਕਾਠੀਆਂ ਕਦੇ ਨਹੀਂ ਵੇਖੀਆਂ। ਤੁਸੀਂ ਸਵਾ ਸਵਾ ਲੱਖ ਦੀਆਂ ਕਾਠੀਆਂ ਕਿੱਥੇ ਰੱਖਦੇ ਹੋ? ਅਜਿਹੀ ਕੱਲ ਸੁਣ ਕੇ ਤਾਂ ਮੈਂ ਹੈਰਾਨ ਰਹਿ ਗਿਆ ਹਾਂ। ਮੇਰੀ ਉਹਨਾਂ ਨੂੰ ਵੇਖਣ ਦੀ ਪ੍ਰਬਲ ਇੱਛਾ ਹੈ, ਮੇਰੀ ਬੇਨਤੀ ਹੈ ਕਿ ਮੇਰੀ ਇੱਛਾ ਜ਼ਰੂਰ ਪੂਰੀ ਕਰੋ।"

ਇੱਕ ਹੋਰ ਨੌਕਰ ਨੇ ਕਿਹਾ, "ਕਾਠੀਆਂ ਤਾਂ ਜੰਦਰੇ ਲਾਕੇ ਰੱਖੀਆਂ ਜਾਂਦੀਆਂ ਹਨ ਤੇ ਸਦਾ ਉਹਨਾਂ ਤੇ ਪਹਿਰਾ ਰਹਿੰਦਾ ਹੈ। ਜਿਸ ਕੋਲ ਚਾਬੀਆਂ ਹਨ, ਉਹ ਹੀ ਤੈਨੂੰ ਵਿਖਾ ਦੇਵੇਗਾ। ਉਹ ਇੱਥੇ ਹੀ ਹੈ, ਉਹਦੇ ਨਾਲ ਗੱਲ ਕਰ ਲੈ।" ਕੁੰਜੀ ਬਰਦਾਰ ਨੇ ਕਿਹਾ ਕਿ "ਉਸ ਨੂੰ ਕਾਠੀਆਂ ਵਿਖਾ ਕੇ ਖੁਸ਼ੀ ਹੋਵੇਗੀ ਪਰ ਇਸ ਲਈ ਦਰੋਗੇ ਤੋਂ ਆਗਿਆ ਲੈਣੀ ਹੋਵੇਗੀ ਨਹੀਂ ਤਾਂ ਉਸ ਲਈ ਅਜਿਹਾ ਕਰਨਾ ਖ਼ਤਰੇ ਤੋਂ ਖ਼ਾਲੀ ਨਹੀਂ।" ਉਸ ਸਮੇਂ ਦਰੋਗਾ ਵੀ ਆ ਗਿਆ ਤੇ ਉਸਨੇ ਨੌਕਰਾਂ ਨੂੰ ਪੁੱਛਿਆ ਕਿ "ਉਹ ਕੀ ਗੋਂਦਾ ਗੁੰਦ ਰਹੇ ਸਨ।" ਉਹਨਾਂ ਕਿਹਾ, "ਤੁਸੀਂ ਕਸੇਰਾ ਨੌਕਰ ਰੱਖਿਆ ਹੋਇਆ ਹੈ। ਉਹ ਇਤਨਾ ਸਾਧਾਰਨ ਹੈ ਕਿ ਉਹ ਅਜਿਹੀਆ ਗੱਲਾ ਕਰਦਾ ਰਹਿੰਦਾ ਹੈ ਜਿਸ ਨਾਲ ਸਾਨੂੰ ਹਾਸਾ ਆ ਜਾਂਦਾ ਹੈ ? ਉਹ ਇਹ ਜਾਣਨ ਦਾ ਇੱਛੁਕ ਹੈ ਕਿ $1^1/_4$ ਲੱਖ ਦੀ ਕਾਠੀ ਕਿਵੇਂ ਹੋ ਸਕਦੀ ਹੈ ?" ਬਿਧੀ ਚੰਦ ਨੇ ਫਿਰ ਆਪ ਦਰੋਗੇ ਨੂੰ ਕਿਹਾ ਕਿ ਜਦ ਤੱਕ ਉਸਨੇ ਇਤਨੀਆਂ ਕੀਮਤੀ ਕਾਠੀਆਂ ਨਾ ਵੇਖ ਲਈਆਂ ਉਸ ਨੂੰ ਚੈਨ ਨਹੀਂ ਆਵੇਗਾ। ਦਰੋਗੇ ਨੇ ਉਸ ਨੂੰ ਦਸਿੱਆ ਕਿ ਈਦ ਦੇ ਸ਼ਾਨਦਾਰ ਤਿਉਹਾਰ ਸਮੇਂ ਦੇਵੇਂ ਘੋੜੇ ਕਾਠੀਆਂ ਸਜਾਕੇ ਬਾਹਰ ਲਿਆਂਦੇ ਜਾਣਗੇ ਤੇ ਫਿਰ ਉਹ ਐਸਾ ਨਜ਼ਾਰਾ ਵੇਖੇਗਾ ਜੋ ਉਸ ਪਹਿਲਾਂ ਕਦੇ ਨਹੀਂ ਦੇਖਿਆ ਹੋਵੇਗਾ। ਬਿਧੀ ਚੰਦ ਜਿਸ ਲਈ ਪਲ-ਪਲ ਕੀਮਤੀ ਸੀ ਤੇ ਹਰ ਹਾਲਤ ਵਿਚ ਹੋਰ ਦੇਰੀ ਟਾਲਣੀ ਚਾਹੁੰਦਾ ਸੀ, ਫਿਰ ਫਿਲਾਸਫ਼ਰਾਂ ਵਾਂਗ ਦਰੋਗੇ ਨੂੰ ਮੁਖ਼ਾਤਿਬ ਹੋ ਕੇ ਕਹਿਣ ਲਗਾ : "ਜੀਵਨ ਦਾ ਕੀ ਭਰੋਸਾ ਹੈ? ਇਹ ਤਾਂ ਭਾਵੇਂ ਘੜੀ 'ਚ ਹੀ ਮੁੱਕ ਜਾਵੇ। ਕੌਣ ਜਾਣਦਾ ਹੈ ਕਿ ਜਿਹੜਾ ਅਸੀਂ ਸਾਹ ਲੈ ਰਹੇ, ਮੁੜ ਆਵੇ ਕਿ ਨਾ ? ਜਿਸ ਪਲ ਹੀ ਮੈਂ ਹਰ ਇੱਕ ਨੂੰ ਸ਼ਾਨਦਾਰ ਕਾਠੀਆਂ ਦੀ ਉਸਤਤੀ ਕਰਦਿਆਂ ਸੁਣਿਆ, ਮੇਰੇ ਮਨ ਵਿਚ ਉਹਨਾਂ ਦੀ ਅਦਭੁਤ ਕਲਾ ਤੇ ਕਾਰੀਗਰੀ ਵੇਖਣ ਦੀ ਚਾਹ ਉੱਠ ਪਈ ਤੇ ਮੈਂ ਇਸ ਨੂੰ

ਵੇਖੇ ਪਾਸ ਹਾਂ। ਕੀ ਮੈਨੂੰ ਵੀ ਅਜਿਹੀ ਸਥਿਤੀ ਵਿਚ ਆਪਣੀ ਬਿਨਾਂ ਖੁਸ਼ ਨਹੀਂ ਰਹਿ ਸਕਦਾ। ਮੈਂ ਸਦਾ ਹੀ ਤੁਹਾਡੇ ਪਾਂਸ ਹਾਂ। ਕੀ ਮੈਨੂੰ ਵੀ ਅਜਿਹੀ ਸਥਿਤੀ ਵਿਚ ਆਪਣੀ ਸੁਭਾਵਿਕ ਇੱਛਾ ਪੂਰੀ ਕਰਨ ਦੀ ਆਗਿਆ ਨਹੀਂ ਹੋਵੇਗੀ ? ਇਸ ਲਈ ਮੇਰੇ ਮਾਲਕ ਹੁਕਮ ਦੇ ਦਿਉ ਕਿ ਉਹਨਾਂ ਦਾ ਨਿਗਰਾਨ ਮੈਨੂੰ ਉਹ ਕਾਠੀਆਂ ਦੇ ਦੀਦਾਰ ਕਰਾ ਦੇਵੇ।" ਦਰੋਗੇ ਨੇ ਬਿਧੀ ਚੰਦ ਦੇ ਤਰਲਿਆਂ ਤੋਂ ਪ੍ਰਭਾਵਿਤ ਹੋਕੇ ਕਾਠੀਆਂ ਵਿਖਾਏ ਜਾਣ ਦਾ ਹੁਕਮ ਦੇ ਦਿੱਤਾ। ਬਿਧੀ ਚੰਦ ਨੇ ਵੇਖਣ ਉਪ੍ਰੰਤ ਮਕਰ ਕਰਦਿਆਂ ਹੋਇਆਂ ਹੀਰਿਆਂ ਤੂੰ ਚਿੱਟੇ ਪੱਥਰ ਤੇ ਮੋਤੀਆਂ ਨੂੰ ਬਾਜਰੇ ਦੇ ਦਾਣੇ ਕਿਹਾ ਜੋ ਉਸਨੇ ਆਪਣੇ ਪਿੰਡ ਵਿੱਚ ਕਈ ਵਾਰ ਚਬਾ ਕੇ ਖਾਧੇ ਹਨ। ਤੇ ਫਿਰ ਪੁੱਛਿਆ ਕਿ ਉਹ ਕੀਮਤੀ ਹੀਰੇ ਕਿਹੜੇ ਹਨ ਜਿਹਨਾਂ ਦੀ ਉਸਨੇ ਬਹੁਤੀ ਚਰਚਾ ਸੁਣੀ ਸੀ। ਜੋ ਕੁਝ ਉਸਨੇ ਵੇਖਿਆ ਹੈ, ਉਹ ਤਾਂ ਉਸ ਨੂੰ ਬਹੁਤੇ ਕੀਮਤੀ ਨਹੀਂ ਜਾਪਦੇ। ਇਸ ਤੇ ਹਰ ਕੋਈ ਹੱਸਿਆ ਤੇ ਪੁੱਛਣ ਲੱਗੇ ਕਿ ਉਸ ਨੂੰ ਕੀਮਤੀ ਹੀਰਿਆਂ ਬਾਰੇ ਕੀ ਜਾਣਕਾਰੀ ਹੈ ? ਉਸਨੇ ਪਹਿਲਾਂ ਨਾ ਇਹਨਾਂ ਚੀਜ਼ਾਂ ਬਾਰੇ ਕਦੇ ਕੁਝ ਸੁਣਿਆ ਹੈ ਤੇ ਨਾ ਹੀ ਕੁਝ ਵੇਖਿਆ ਹੈ। ਬਿਧੀ ਚੰਦ ਨੇ ਹੀਰਿਆਂ ਨੂੰ ਹੱਥ ਲਾਉਂਦਿਆ ਕਿਹਾ ਕਿ ਉਹ ਤਾਂ ਬੜੇ ਸਖ਼ਤ ਹਨ ਤੇ ਜੱਦ ਬਾਦਸ਼ਾਹ ਉਹਨਾਂ ਨੂੰ ਛੋਹ ਜਾਂਦਾ ਹੋਵੇਗਾ ਉਹਦੇ ਪੀੜ ਲਾਉਂਦੇ ਹੋਣਗੇ। ਇਹ ਤਾਂ ਬੈਠਣ ਲਈ ਵੀ ਆਰਾਮਦਾਇਕ ਨਹੀਂ ਹੋਣਗੇ। ਦਰੋਗੇ ਨੇ ਉਸ ਨੂੰ ਸਮਝਾਇਆ ਕਿ ਉਹਨੇ ਜੋ ਚੀਜ਼ਾਂ ਵੇਖੀਆਂ ਹਨ ਉਹ ਹੱਥਾਂ ਵਿੱਚ ਪਕੜਣ ਲਈ ਤੇ ਖਾਣ ਲਈ ਨਹੀਂ ਹਨ। ਇਹ ਤਾਂ ਵੱਡੇ ਸਮਾਗਮਾਂ ਦੇ ਮੌਕੇ ਤੇ ਦਿਖਾਉਣ ਲਈ ਹਨ ਤੇ ਬਾਦਸ਼ਾਹਾਂ ਤੇ ਸ਼ਹਿਨਸ਼ਾਹਾਂ ਦੇ ਕੋਲ ਹੀ ਹੁੰਦੀਆਂ ਹਨ। ਬਿਧੀ ਚੰਦ ਨੇ ਉੱਤਰ ਦਿੰਦਿਆ ਕਿਹਾ, "ਜੇ ਮੇਰੇ ਵਰਗੇ ਆਦਮੀ ਕੋਲ ਇੱਕ ਹਜ਼ਾਰ ਰੁਪਿਆ ਹੋਵੇ ਤਾਂ ਉਹਦੇ ਲਈ ਸਾਰੀ ਜ਼ਿੰਦਗੀ ਲਈ ਕਾਫ਼ੀ ਹੁੰਦਾ ਹੈ। ਉਹ ਆਪਣਾ ਵਿਆਹ ਕਰਾਵੇ ਤੇ ਜਦੋਂ ਉਹਦੇ ਪੁੱਤਰ ਹੋਵੇ, ਇਤਨੇ ਰੁਪਏ ਨਾਲ ਉਹਦਾ ਵੀ ਵਿਆਹ ਕਰੇ। ਇਹ ਬਾਦਸ਼ਾਹ ਹੀ ਹਨ ਜੋ ਫ਼ਜ਼ੂਲ ਪੈਸਾ ਗਵਾਉਂਦੇ ਹਨ।"

ਜਦੋਂ ਇਹ ਗੱਲਬਾਤ ਖ਼ਤਮ ਹੋਈ ਤਾਂ ਦਰੋਗੇ ਨੇ ਬਿਧੀ ਚੰਦ ਨੂੰ ਕਾਠੀਆਂ ਉਠਾਕੇ ਗੋਦਾਮ ਵਿੱਚ ਰੱਖ ਦੇਣ ਦਾ ਹੁਕਮ ਦਿੱਤਾ। ਬਿਧੀ ਚੰਦ ਨੇ ਖ਼ੂਬ ਚੰਗੀ ਤਰ੍ਹਾਂ ਗੋਦਾਮ ਦਾ ਅੰਦਰੂਨੀ ਭਾਗ ਵੇਖਿਆ। ਉਸਨੇ ਇਹ ਵੀ ਵੇਖਿਆ ਕਿ ਮੁਹਾਫਜ਼ ਨੇ ਦਰਵਾਜ਼ੇ ਨੂੰ ਜੰਦਰਾ ਲਾਉਣ ਤੋਂ ਪਿੱਛੋਂ ਕੁੰਜੀ ਕਿੱਥੇ ਰੱਖੀ। ਅਗਲੇ ਦਿਨ ਦਰੋਗੇ ਨੇ ਘੋੜਿਆਂ ਦੀ ਚੰਗੀ ਤਰ੍ਹਾਂ ਸਾਂਭ ਸੰਭਾਈ ਕਰਦਿਆਂ ਵੇਖ ਕੇ ਆਖਿਆ ਕਿ ਉਹ ਇੱਕਲਾ ਹੀ ਘੋੜਿਆਂ ਨੂੰ ਦਾਣਾ ਤੇ ਹੋਰ ਖੁਰਾਕ ਦਿਆ ਕਰੇਗਾ ਤੇ ਦਿਨੇ ਉਹਨਾਂ ਦਾ ਖ਼ਿਆਲ ਰੱਖੇਗਾ। ਇਸ ਦੌਰਾਨ ਬਿਧੀ ਚੰਦ ਵਿਉਂਤ ਬਣਾਉਂਦਾ ਰਿਹਾ ਕਿ ਉਹ ਇਕ ਜਾਂ ਦੋਹਾਂ ਘੋੜਿਆਂ ਨੂੰ ਕਿਵੇਂ ਲਿਜਾ ਸਕਦਾ ਹੈ ? ਉਹ ਇਸ ਗੱਲ ਦੀ ਖੋਜ ਕਰਦਾ ਰਿਹਾ ਕਿ ਉਸ ਨੂੰ ਕਿਲ੍ਹੇ ਦੀ ਕੰਧ ਦਾ ਕੋਈ ਨੀਵਾਂ ਤੇ ਢੁੱਕਵਾਂ ਹਿੱਸਾ ਮਿਲੇ ਜਿੱਥੋਂ ਉਹ ਘੋੜੇ ਨੂੰ ਛਲਾਂਗ ਲੁਆ ਕੇ ਦਰਿਆ ਵਿੱਚ ਉਤਰ ਜਾਵੇ। ਉਸਨੇ ਮਨ ਵਿਚ ਵਿਚਾਰ ਕੀਤੀ ਕਿ ਉਸ ਨੂੰ ਅਜਿਹੀ ਯੋਜਨਾ ਬਣਾਉਣੀ ਚਾਹੀਦੀ ਹੈ ਜਿਸ ਨਾਲ ਸਭ ਨੌਕਰ ਸੌਂ ਜਾਣ ਤੇ ਉਸ ਨੂੰ ਘੋੜਿਆ ਤੇ ਕਾਠੀਆਂ ਪਾਉਂਦਾ ਨਾ ਵੇਖ ਸਕਣ। ਜੇ ਸਾਈਸ ਜਾਗਦੇ ਰਹੇ ਤਾਂ ਸ਼ਾਇਦ ਉਸ ਨੂੰ ਘੋੜੇ ਲਿਜਾਂਦਿਆ ਉਹ ਪਕੜ ਲੈਣ।"

ਘੋੜਿਆ ਦੀ ਸਾਂਭ ਸੰਭਾਲ ਲਈ ਰੱਖੇ ਸਾਰੇ ਸਾਈਸ ਰਾਗ ਰੰਗ ਤੇ ਨਾਚੀਆਂ ਦੇ ਦਿਲਦਾਦਾ ਸਨ। ਇੱਕ ਦਿਨ ਜਦ ਉਹ ਸਾਰੇ ਹੱਸ ਖੇਡ ਰਹੇ ਤੇ ਗੱਲਾ ਕਰ ਰਹੇ ਸਨ ਤਾਂ ਉਹਨਾਂ ਚੋਂ ਇੱਕ ਨੇ ਬਿਧੀ ਚੰਦ ਵੱਲ ਮੂੰਹ ਕਰਕੇ ਕਿਹਾ, "ਵੇਖ ਭਾਈ ਕਸੇਰਾ, ਤੂੰ ਤਾਂ ਨਵਾਂ-ਨਵਾਂ ਨੌਕਰ ਹੈਂ ਤੇ ਸਾਡੇ ਸਭ ਨਾਲੋਂ ਜ਼ਿਆਦਾ ਮਿਹਨਤਾਨਾ ਲੈਂਦਾ ਹੈਂ। ਤੈਨੂੰ ਬਾਦਸ਼ਾਹ ਵਲੋਂ ਵੱਡਾ ਤੁਹਫਾ ਵੀ ਮਿਲਿਆ ਹੈ ਤੇ ਤੂੰ ਆਪਣੇ ਸਾਥੀਆਂ ਨੂੰ ਅਜੇ ਤੱਕ ਦਾਅਵਤ ਵੀ ਨਹੀਂ ਦਿੱਤੀ। ਇਹ ਤੇਰੇ ਲਈ ਠੀਕ ਨਹੀਂ।"

ਇਹੀ ਵਿਉਂਤ ਹੀ ਤਾਂ ਬਿਧੀ ਚੰਦ ਲਈ ਇੱਛਤ ਤੇ ਢੁੱਕਵੀਂ ਸੀ। ਉਸਨੇ ਉੱਤਰ ਦਿੱਤਾ, "ਮੈਂ ਆਪ ਦੀ ਸੇਵਾ ਲਈ ਹਾਜ਼ਰ ਹਾਂ। ਮੈਨੂੰ ਸੇਵਾ ਕਰਨ ਦਾ ਮੌਕਾ ਦਿਉ ? ਮੈਂ ਤਾਂ ਸੋਚਿਆ ਨਹੀਂ ਸੀ, ਚੰਗਾ ਹੋਇਆ ਤੁਸੀਂ ਯਾਦ ਕਰਵਾ ਦਿੱਤਾ ਹੈ। ਤੁਸੀਂ ਗੱਲ ਕਹਿ ਦਿੱਤੀ ਹੈ ਤੇ ਮੈਂ ਪੱਲੇ ਬੰਨ੍ਹ ਲਈ ਹੈ। ਪ੍ਰੰਤੂ ਮੈਂ ਇਹ ਸੋਚ ਰਿਹਾ ਹਾਂ ਕਿ ਤੁਸੀਂ ਜੋ ਦੂਸਰੇ ਧਰਮ ਦੇ ਹੋ, ਮੇਰੇ ਹੱਥਾਂ ਦੀ ਦਾਅਵਤ ਲੈਣੀ ਤੁਹਾਡੇ ਲਈ ਠੀਕ ਨਹੀਂ ਹੋਵੇਗੀ । ਜੇ ਤੁਸੀਂ ਮੇਰੀ ਸਲਾਹ ਮੰਨੋ ਤਾਂ ਮੈਂ ਤੁਹਾਡੇ ਲਈ ਇੱਕ ਹੋਰ ਕੰਮ ਕਰ ਸਕਦਾ ਹਾਂ। ਤੁਸੀਂ ਜਾਣਦੇ ਹੋ ਕਿ ਮੈਂ ਕੰਜੂਸ ਨਹੀ ਹਾਂ। ਮੈਂ ਜੋ ਤੁਹਾਡੇ ਲਈ ਕਰਨਾ ਚਾਹੁੰਦਾ ਹਾਂ ਉਹ ਮੈਂ ਦਸਦਾ ਹਾਂ। ਮੈਂ ਸ਼ਰਾਬ ਦਾ ਭਰਿਆ ਚਟੂਰਾ ਤੁਹਾਡੇ ਹਵਾਲੇ ਕਰਦਾ ਹਾਂ, ਤੁਸੀਂ ਆਨੰਦ ਮਾਣੋ ਤੇ ਰੱਜ-ਰੱਜ ਪੀਓ। ਮੈਂ ਆਪਣੇ ਹੱਥਾਂ ਨਾਲ ਪਿਆਲੇ ਭਰ-ਭਰ ਪਿਲਾਵਾਂਗਾ ਤੇ ਜਦ ਮੇਰੀ ਤੱਸਲੀ ਹੋ ਗਈ ਤਾਂ ਤੁਹਾਨੂੰ ਵੀ ਆਨੰਦ ਆਵੇਗਾ। ਰੱਬੀ ਤੁਹਫੇ ਦਾ ਆਨੰਦ ਮਾਣ ਕੇ ਖੁਸ਼ੀਆਂ ਮਣਾਓ। ਜ਼ਿੰਦਗੀ ਦਾ ਕੀ ਭਰੋਸਾ ਹੈ ? ਹਰ ਲੰਘਦੇ ਦਿਨ ਦਾ ਆਨੰਦ ਹੀ ਸਾਡਾ ਹਾਸਿਲ ਹੈ।"

ਸਾਈਸ ਇਹ ਸੁਣ ਕੇ ਬੜੇ ਖੁਸ਼ ਹੋ ਗਏ ਤੇ ਉੱਚੀ-ਉੱਚੀ ਕਹਿਣ ਲੱਗੇ : "ਬੱਲੇ ਬਈ ਕਸੇਰਾ।" ਸ਼ਰਾਬ ਪੀਣ ਦੇ ਮੌਕੇ ਦੀ ਉਡੀਕ ਨਾਲ ਹੀ ਉਹਨਾਂ ਨੂੰ ਨਸ਼ਾ ਤੇ ਆਨੰਦ ਆਉਣ ਲਗਾ। ਉਹਨਾਂ ਕਿਹਾ ਕਿ ਉਹ ਉਸ ਦਿਨ ਕੁਝ ਨਹੀਂ ਖਾਣਗੇ ਤੇ ਬਿਧੀ ਚੰਦ ਦੀ ਦਾਅਵਤ 'ਚ ਹੀ ਪੂਰਾ ਆਨੰਦ ਲੈਣਗੇ। ਉਹ ਹਰ ਰੋਜ਼ ਘਰੇ ਤਾਂ ਖਾਣਾ ਖ਼ਾਂਦੇ ਹੀ ਹੁੰਦੇ ਸਨ ਪਰ ਉਹਨਾਂ ਕਦੇ ਇਸ ਤਰ੍ਹਾਂ ਇਕੱਠੇ ਰਲ ਮਿਲਕੇ ਦਾਅਵਤ ਦਾ ਆਨੰਦ ਨਹੀਂ ਮਾਣਿਆ ਸੀ ਜਿਵੇਂ 'ਕਸੇਰਾ' ਦੀ ਯੋਜਨਾ ਸੀ। ਬਿਧੀ ਚੰਦ ਨੇ ਅਚਾਨਕ ਮੌਕਾ ਹੱਥ ਆਇਆ ਵੇਖ ਕੇ ਆਪਣੇ ਆਪ ਨਾਲ ਗੱਲਾਂ ਕਰਨੀਆਂ ਸ਼ੁਰੂ ਕੀਤੀਆਂ : "ਇਹ ਮਹੀਨੇ ਦੀ ਵਦੀ ਦੀ 8ਵੀਂ ਤਿੱਥ ਹੈ ਜੋ ਮੇਰੇ ਮੰਤਵ ਲਈ ਬੜੀ ਢੁੱਕਵੀਂ ਹੈ। ਰਾਤ ਸ਼ੁਰੂ ਵਿਚ ਹਨੇਰੀ ਹੋਵੇਗੀ। ਮੈਂ ਇਕ ਘੋੜਾ ਕਿਲ੍ਹੇ ਦੀ ਕੰਧ ਤੋਂ ਟਪਾ ਲਵਾਂਗਾ ਤੇ ਜਦੋਂ ਚਾਣਨਾ ਹੋ ਗਿਆ, ਭਾਈ ਰੂਪਾ ਦੇ ਰਾਹੇ ਚਲਾ ਜਾਵਾਂਗਾ। ਹੁਣ ਮੈਂ ਇਹਨਾਂ ਨੂੰ ਐਸੀ ਦਾਅਵਤ ਦਿਆਂਗਾ ਤਾਂ ਜੋ ਸਵੇਰੇ ਉੱਠ ਕੇ ਮੈਨੂੰ ਬਦ-ਦੁਆਵਾਂ ਦੇਣਗੇ ਤੇ ਗੰਦ-ਮੰਦ ਬਕਣਗੇ।"

ਫਿਰ ਬਿਧੀ ਚੰਦ ਨੇ ਸਾਈਸਾਂ ਨੂੰ ਕਿਹਾ, "ਅੱਜ ਕੋਈ ਖਾਣਾ ਖਾਕੇ ਨਾ ਆਵੇ। ਮੈਂ ਸਾਰਿਆਂ ਨੂੰ ਸ਼ਾਮ ਵੇਲੇ ਆਉਣ ਦੀ ਬੇਨਤੀ ਕਰਦਾ ਹਾਂ। ਮੈਂ ਜਾਕੇ ਸ਼ਰਾਬ ਲਿਆਵਾਂਗਾ। ਜਦੋਂ ਤੁਸੀਂ ਰੱਜ ਕੇ ਪੀ ਲਈ ਤਾਂ ਤੁਸੀਂ ਆਪਣੀ ਖੁਸ਼ੀ ਨਾਲ ਰੱਜ ਕੇ ਭੋਜਣ ਖਾ ਲੈਣਾ। ਫਿਰ ਤੁਸੀਂ ਆਪਣੀਆਂ ਘਰ ਵਾਲੀਆਂ ਕੋਲ ਘਰ ਚਲੇ ਜਾਣਾ। ਜੇ ਘਰ ਜਾਣ ਦੀ ਇੱਛਾ ਨਾ ਹੋਵੇ ਤਾਂ ਇੱਥੇ ਹੀ ਰਹਿ ਲੈਣਾ। ਅੱਜ ਕੋਈ ਫ਼ਿਕਰ ਨਹੀਂ ਕਰਨਾ ਬਸ ਨਸ਼ੇ ਪਾਣੀ ਤੇ

ਪਿਆਰ ਮੁਹੱਬਤ ਤੇ ਪਲਾਂ ਦਾ ਆਨੰਦ ਮਾਣੋ। ਮੈਂ ਤੁਹਾਡੇ ਲਈ ਹਰ ਵਸਤੂ ਦਾ ਪ੍ਰਬੰਧ ਕਰਾਂਗਾ।"

ਬਿਧੀ ਚੰਦ ਆਪਣੇ ਮਿੱਤਰ ਜੀਵਨ ਕੋਲ ਗਿਆ ਤੇ ਉਸ ਤੋਂ ਵਧੀਆ ਸ਼ਰਾਬ ਖਰੀਦਣ ਲਈ 20 ਰੁਪਏ ਲਏ ਤੇ ਸ਼ਰਾਬ ਖਾਨੇ ਤੇ ਜਾਕੇ ਵਧੀਆ ਨਸ਼ੇ ਵਾਲੀ ਸ਼ਰਾਬ ਦੀ ਮੰਗ ਕੀਤੀ। ਠੇਕੇ ਦੇ ਮਾਲਕ ਨੇ ਕਿਹਾ ਕਿ ਉਹ ਉਸ ਤੋਂ ਬਾਜਾਰ ਦੇ ਆਮ ਭਾਅ ਨਾਲੋਂ ਡੂਢੀ ਕੀਮਤ ਤੇ ਅਜਿਹੀ ਸ਼ਰਾਬ ਦੇਵੇਗਾ ਜੋ ਉਸਨੇ ਆਪਣੇ ਘਰ ਕੱਢ ਕੇ ਰੱਖੀ ਹੋਈ ਹੈ ਤੇ ਉਹ ਇਹ ਆਮ ਗ੍ਰਾਹਕਾਂ ਨੂੰ ਵੀ ਨਹੀਂ ਵੇਚਦਾ। ਫਿਰ ਠੇਕੇ ਵਾਲੇ ਨੇ ਉਸਦੇ ਗੁਣ ਦੱਸਣੇ ਸ਼ੁਰੂ ਕਰ ਦਿੱਤੇ "ਜੋ ਕੋਈ ਘੁੱਟ ਕੁ ਵੀ ਪੀ ਲਵੇ ਤਾਂ ਉਹ ਇਤਨਾ ਬੇਹੋਸ਼ ਹੋ ਜਾਂਦਾ ਹੈ ਕਿ ਉਹ ਆਪਣੇ ਘਰ ਦਾ ਦਰਵਾਜ਼ਾ ਵੀ ਭੁੱਲ ਜਾਂਦਾ ਹੈ। ਇਸ ਤੋਂ ਵਧੇਰੇ ਸਿਫ਼ਤ ਮੈਂ ਕੀ ਕਰਾਂ ?" "ਬਿਧੀ ਚੰਦ ਨੇ ਕਿਹਾ ਕਿ ਆਮ ਕੀਮਤ ਨਾਲੋਂ ਡੂਢੀ ਨਹੀਂ ਦੁਗਣੀ ਕੀਮਤ ਦੇਵੇਗਾ ਜੇ ਉਹ ਉਸ ਨੂੰ ਆਮ ਸ਼ਰਾਬ ਨਾਲੋਂ ਚੌਗੁਣੀ ਤਾਕਤ ਦੀ ਸ਼ਰਾਬ ਦੇਵੇਗਾ।" ਬਿਧੀ ਚੰਦ ਨੇ ਆਪਣੇ ਮਹਿਮਾਨਾਂ ਨੂੰ ਦੱਸਿਆ ਕਿ ਉਸ ਨੂੰ ਇਹ ਵਧੀਆ ਸ਼ਰਾਬ ਬੜੀ ਮੁਸ਼ਕਲ ਨਾਲ ਮਿਲੀ ਹੈ ਤੇ ਉਸਨੇ ਉਹਨਾਂ ਨੂੰ ਜ਼ੋਰ ਦੇ ਕੇ ਆਖਿਆ ਕਿ ਉਹ ਪੂਰੇ ਆਨੰਦ ਨਾਲ ਪੀਣ ਤੇ ਉਸ ਨੇ ਗੁੱਝੇ ਢੰਗ ਨਾਲ ਆਖਿਆ ਕਿ ਉਹਦੇ ਜਾਣ ਤੋਂ ਪਿੱਛੋਂ ਸਭ ਉਸ ਨੂੰ ਯਾਦ ਕਰਿਆ ਕਰਨਗੇ।

ਇਸ ਤਰ੍ਹਾਂ ਪਿਆਰ ਭਰੇ ਸ਼ਬਦਾਂ ਨਾਲ ਸੰਬੋਧਿਤ ਹੁੰਦਿਆਂ ਉਸਨੇ ਪਹਿਲਾਂ ਉਹਨਾਂ ਨੂੰ ਛੋਟੇ-ਛੋਟੇ ਪੈਗ ਬਣਾ ਕੇ ਦਿੱਤੇ। ਫਿਰ ਉਸਨੇ ਉਹਨਾਂ ਨੂੰ ਅਨੰਦਮਈ ਗੱਲਾਂਬਾਤਾਂ ਵਿਚ ਲਾ ਲਿਆ। ਜੋ ਕੁਝ ਉਹ ਕਹਿੰਦੇ ਉਹ ਮੰਨ ਜਾਂਦਾ ਤਾਂ ਉਹ ਬੜੇ ਖੁਸ਼ ਹੁੰਦੇ। ਸਰਾਬ ਦਾ ਨਸ਼ਾ ਹੌਲੀ-ਹੌਲੀ ਚੜ੍ਹਨ ਲਗਾ, ਕਈ ਹੱਸਣ ਲੱਗੇ ਤੇ ਕਈਆਂ ਸੋਚਿਆਂ ਉਹ ਸੱਤਵੇਂ ਸੁਰਗ ਤੇ ਹਨ। ਉੱਧਰ ਉਹ ਉਹਨਾਂ ਨੂੰ ਬਹੁਤੀ ਜ਼ਿਆਦਾ ਵੀ ਨਹੀਂ ਪਿਲਾ ਰਿਹਾ ਸੀ ਤਾਂ ਜੋ ਉਹਨਾਂ ਨੂੰ ਉਹਦੀ ਚਾਲ ਦਾ ਪਤਾ ਨਾ ਲੱਗ ਜਾਵੇ, ਪਰ ਜਦੋਂ ਪਹਿਰ ਰਾਤ ਲੰਘ ਗਈ ਤਾਂ ਉਹ ਉਹਨਾਂ ਨੂੰ ਖੁੱਲ੍ਹੀ ਵਰਤਾਉਣ ਲਗ ਪਿਆ ਤੇ ਉਹ ਵੀ ਮੂੰਹ ਟੱਡ-ਟੱਡ ਪੀਣ ਲਗੇ। ਸਿਪਾਹੀ ਵੀ ਇਸ ਮਸਤੀ ਦੇ ਦੌਰ ਵਿਚ ਸ਼ਾਮਲ ਹੋ ਗਏ ਤੇ ਜਦੋਂ ਬਿਧੀ ਚੰਦ ਉਹਨਾਂ ਦੇ ਪਿਆਲੇ ਭਰ ਰਿਹਾ ਸੀ, ਕਹਿਣ ਲਗੇ : "ਭਰਾ ਕਸੇਰਾ ਸੁਣ! ਅੱਜ ਰਾਖੀ ਤੂੰ ਕਰੇਂਗਾ? ਤੂੰ ਇਤਨੀ ਦਿੱਲ ਖੋਲ੍ਹ ਕੇ ਸ਼ਰਾਬ ਪਿਲਾਈ ਹੇ ਕਿ ਸਾਡੇ ਲਈ ਜਾਗਣਾ ਮੁਸ਼ਕਲ ਹੈ। ਆਪ ਹੀ ਰਾਖੀ ਕਰ ਲਵੀਂ। "ਬਿਧੀ ਚੰਦ ਨੇ ਉੱਤਰ ਦਿੱਤਾ, "ਡਰਨ ਦੀ ਕੋਈ ਲੋੜ ਨਹੀਂ। ਮੈਂ ਸਾਰੀ ਰਾਤ ਜਾਗਦਾ ਰਹਾਂਗਾ। ਬਾਦਸ਼ਾਹ ਦਾ ਇਤਨਾ ਭੈ ਹੈ ਕਿ ਇੱਥੇ ਕੋਈ ਨਹੀਂ ਆਵੇਗਾ। ਸਾਰਾ ਮੁਲਕ ਇੱਕ ਸਰਵ-ਸ਼ਕਤੀਮਾਨ ਸਮਰਾਟ ਅਧੀਨ ਹੈ। ਕੌਣ ਜਾਸੂਸੀ ਕਰਨ ਤੇ ਚੋਰੀ ਕਰਨ ਆ ਸਕਦਾ ਹੈ ?"

ਇਹ ਕਹਿੰਦਿਆਂ ਬਿਧੀ ਚੰਦ ਨੇ ਸ਼ਰਾਬ ਪਾਉਣੀ ਸ਼ੁਰੂ ਕਰ ਦਿੱਤੀ। ਉਸਨੇ ਕੰਢਿਆਂ ਤੱਕ ਇੱਕ ਖਾਸ ਪਿਆਲਾ ਚਾਬੀਆਂ ਦੇ ਮੁਹਾਫ਼ਜ਼ ਲਈ ਭਰਿਆ। ਉਸਨੇ ਪਿਆਲਾ ਫੜਿਆ ਤੇ ਹੱਸਦਿਆਂ ਹੋਇਆਂ ਕਿਹਾ, "ਓਏ ਕਸੇਰਾ, ਤੇਰੀ ਦੋਸਤੀ ਦੀ ਖ਼ਾਤਰ ਇਹ ਪਿਆਲਾ ਮੈਂ ਤੇਰੇ ਹੱਥੋਂ ਪੀਆਂਗਾ। ਗੋਦਾਮ ਦੀ ਰਾਖੀ ਵੀ ਮੈਂ ਤੇਰੇ ਹਵਾਲੇ ਕਰਦਾ ਹਾਂ। ਤੂੰ

ਸ਼ਰਾਬ ਨਹੀਂ ਪੀਤੀ। ਇਸ ਲਈ ਜਾਗਦਾ ਰਹੇਂਗਾ ਤੇ ਚੰਗੀ ਤਰ੍ਹਾਂ ਰਾਖੀ ਕਰੇਂਗਾ।" ਬਿਧੀ ਚੰਦ ਨੇ ਉਸ ਨੂੰ ਭਰੋਸਾ ਦਿੱਤਾ ਕਿ ਉਹ ਜਾਗਦਾ ਰਹੇਗਾ ਤੇ ਇਸ ਖੇਤਰ ਵਿੱਚ ਕੋਈ ਵੀ ਓਪਰਾ ਆਦਮੀ ਭਾਵੇਂ ਕਿਤਨਾ ਵੀ ਦਲੇਰ ਕਿਉਂ ਨਾ ਹੋਵੇ, ਆ ਨਹੀਂ ਸਕੇਗਾ। ਚਾਬੀ ਬਰਦਾਰ ਆਰਾਮ ਨਾਲ ਗੂੜ੍ਹੀ ਨੀਂਦ ਸੌਂ ਸਕਦਾ ਹੈ। ਸਭ ਜਣੇ ਬਿਧੀ ਚੰਦ ਦੇ ਹੌਸਲੇ ਤੇ ਖੁਸ਼ੀ ਵਾਲੇ ਸ਼ਬਦ ਸੁਣ ਕੇ ਸੰਤੁਸ਼ਟ ਹੋ ਗਏ ਤੇ ਸਭ ਵੱਡੇ ਛੋਟੇ, ਜੁਆਨ ਤੇ ਬੁੱਢੇ ਪਿਆਲੇ ਭਰ-ਭਰ ਪੀਣ ਲੱਗੇ। ਉਹ ਛੇਤੀ ਹੀ ਬੇਹੋਸ਼ ਕੇ ਡਿੱਗ ਪਏ ਤੇ ਬੇਥਵੀਆਂ ਮਾਰਨ ਲਗੇ। ਜਦੋਂ ਉਹ ਬੋਲਣ ਜੋਗੇ ਵੀ ਨਾ ਰਹੇ ਤਾਂ ਉਹਨਾਂ ਆਪਣੇ ਕਪੜੇ ਉਤਾਰ ਦਿੱਤੇ ਤੇ ਨੰਗ-ਧੜੰਗੇ ਜ਼ਮੀਨ ਤੇ ਲਿਟਣ ਲੱਗੇ। ਬਿਧੀ ਚੰਦ ਨੇ ਹਰ ਇੱਕ ਨੂੰ ਬਾਜੂ ਤੋਂ ਪਕੜ ਕੇ ਉਹਦੀ ਹਾਲਤ ਵੇਖੀ ਤੇ ਕੋਈ ਜੁਆਬ ਨਾ ਮਿਲਣ ਤੇ ਸਮਝ ਗਿਆ ਕਿ ਉਹਨਾਂ ਦੀ ਤਾਂ ਰਾਤ ਭਰ ਲਈ ਛੁੱਟੀ ਹੋ ਗਈ ਹੈ ਤੇ ਉਹ ਹੁਣ ਆਪਣਾ ਕੰਮ ਕਰਨ ਲਈ ਆਜ਼ਾਦ ਸੀ। ਇਹ ਠੀਕ ਸੀ ਕਿ ਦੂਰੋਂ ਪਹਿਰੇਦਾਰਾਂ ਦੀਆਂ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ, ਪਰ ਉਹ ਉਹਦੇ ਕੰਮ 'ਚ ਰੁਕਾਵਟ ਨਹੀਂ ਪਾ ਸਕਣਗੇ।

ਇੱਥੇ "ਗੁਰਬਿਲਾਸ ਪਾਤਸ਼ਾਹੀ ਛੇਵੀਂ" ਦਾ ਕਰਤਾ ਸ਼ਰਾਬ ਦੀ ਵਰਤੋਂ ਬਾਰੇ ਇੰਝ ਵਿਚਾਰ ਕਰਦਾ ਲਿਖਦਾ ਹੈ : "ਸ਼ਰਾਬ ਇਸ ਕਰਕੇ ਬੁਰੀ ਹੈ ਕਿ ਜੋ ਪੀ ਲੈਂਦਾ ਹੈ ਉਹ ਹੋਸ਼ ਹਵਾਸ ਗੁਆ ਬੈਠਦਾ ਹੈ। ਜਿਹੜਾ ਬਾਦਸ਼ਾਹ ਇਸ ਨੂੰ ਪੀ ਲੈਂਦਾ ਹੈ ਉਹ ਪਸ਼ੂ ਬਣ ਜਾਂਦਾ ਹੈ। ਭਲੇ ਪੁਰਸ਼ੋ ਇਸ ਬਾਰੇ ਧਿਆਨ ਨਾਲ ਸੁਣੋ। ਜਿਹੜੇ ਬਾਦਸ਼ਾਹਾਂ ਨੇ ਸ਼ਕਤੀਸ਼ਾਲੀ ਦੁਸ਼ਮਣਾਂ ਤੇ ਵਿਜੈ ਪ੍ਰਾਪਤ ਕੀਤੀ ਸੀ ਉਹਨਾਂ ਨੂੰ ਵੀ ਸ਼ਰਾਬ ਦੇ ਨਸ਼ੇ ਨੇ ਅੰਨ੍ਹਿਆਂ ਕਰ ਦਿੱਤਾ। ਉਹਨਾਂ ਦੇ ਰਾਜ ਉਹਨਾਂ ਦੇ ਹੱਥਾਂ 'ਚੋਂ ਖੁੱਸ ਗਏ ਤੇ ਪਲਾਂ ਵਿੱਚ ਹੀ ਗਰੀਬ ਹੋ ਗਏ। ਸ਼ਰਾਬ ਦੀ ਵਰਤੋਂ ਨਾਲ ਧਰਮੀ, ਹੁਸ਼ਿਆਰ ਤੇ ਮਹਾਨ ਸਭ ਹੀ ਪਸ਼ੂਆਂ ਦੀ ਪੱਧਰ ਤੱਕ ਡਿੱਗ ਪਏ। ਇਹ ਤਾਂ ਆਦਮੀ ਨੂੰ ਬਗ਼ੈਰ ਜੰਜੀਰ ਦੇ ਹੀ ਕੈਦੀ ਬਣਾ ਦਿੰਦੀ ਹੈ।"

ਸਾਰੇ ਮਹਿਮਾਨਾਂ ਨੂੰ ਸ਼ਰਾਬ ਦੇ ਡੂੰਘੇ ਨਸ਼ੇ 'ਚ ਧੁੱਤ ਹੋਏ ਵੇਖ ਕੇ ਬਿਧੀ ਚੰਦ ਨੇ ਕਮਰਕੱਸਾ ਕੀਤਾ, ਦਸਤਾਰ ਸਜਾਈ ਤੇ ਅਗਲੇ ਕਾਰਜ ਲਈ ਤਿਆਰੀ ਕਰ ਲਈ। ਫਿਰ ਉਹ ਕੰਧ ਦੇ ਉਸ ਆਲੇ ਕੋਲ ਝੱਟਪੱਟ ਹੀ ਉਸ ਨੂੰ ਚਾਬੀ ਮਿਲ ਗਈ। ਕਾਠੀ ਕੱਢ ਕੇ ਉਹ ਦਿਲਬਾਜ ਕੋਲ ਗਿਆ ਤੇ ਉਸ ਦਾ ਰੱਸਾ ਖੋਲ੍ਹਿਆ। ਪਿਆਰ ਦੁਲਾਰ ਨਾਲ ਉਸਨੇ ਲਗਾਮ ਪਾਈ ਤੇ ਧੌਣ ਵੱਲੋਂ ਵਾਗਾਂ ਪਕੜ ਲਈਆਂ ਫਿਰ ਉਸਨੇ ਘੋੜੇ ਦੀ ਕਾਠੀ ਪਾਈ ਤੇ ਕਾਠੀ ਹੇਠ ਕਪੜਾ ਵੀ ਤੇ ਘੋੜੇ ਦਾ ਨਰਮ ਰੇਸ਼ਮੀ ਤੰਗ ਵੀ ਕੱਸ ਦਿੱਤਾ। ਕਾਠੀ ਦੇ ਦੋਵੇਂ ਪਾਸੀਂ ਉਸਨੇ ਸੁਨਹਿਰੀ ਪੈੜੇ ਲਟਕਾ ਦਿੱਤੇ ਤੇ ਫਿਰ ਕਾਠੀ ਨੂੰ 'ਦਿਲਬਾਜ' ਦੀ ਦੁੰਮ ਹੇਠ ਦੀ ਦੂੰਗਾ ਕੱਢ ਕੇ ਕੱਸ ਦਿੱਤਾ। ਇਹ ਕਰਨ ਪਿੱਛੋਂ ਉਸਨੇ ਘੋੜੇ ਦੀ ਪਿਛਾੜੀ ਖੋਲ੍ਹ ਦਿੱਤੀ। ਉਹ ਫੇਰ ਹੱਥ ਵਿੱਚ ਸਨੁਹਿਰੀ ਮੁੱਠੀ ਵਾਲਾ ਛਾਂਟਾ ਕਾਠੀ ਨਾਲੋਂ ਲਾਹਕੇ ਘੋੜੇ ਤੇ ਚੜ੍ਹ ਬੈਠਾ। ਫਿਰ ਉਹ ਘੋੜੇ ਨੂੰ ਕਦੇ ਅੱਗੇ ਕਦੇ ਪਿੱਛੇ, ਪੋਈਏ ਪਾਕੇ ਤੋਰਦਾ ਰਿਹਾ ਜਦ ਤਕ ਉਸ ਨੂੰ ਇਹ ਪਤਾ ਨਾ ਲੱਗ ਗਿਆ ਕਿ ਘੋੜੇ ਨੇ ਪੂਰੀ ਚਾਲ ਫੜ ਲਈ ਹੈ। ਫਿਰ ਉਸਨੇ ਛਾਂਟਾ ਮਾਰਕੇ ਘੋੜੇ ਦਾ ਮੂੰਹ ਕਿਲ੍ਹੇ ਦੀ ਕੰਧ ਵੱਲ ਕਰ ਦਿੱਤਾ ਜਿਹੜੀ ਕਿ ਉਸਨੇ ਟੱਪਣੀ ਸੀ। ਘੋੜੇ ਨੂੰ ਪਹਿਲਾਂ ਕਿਸੇ ਨੇ ਫੁੱਲ ਦੀ ਨਹੀਂ ਲਾਈ ਸੀ, ਛਾਂਟੇ ਦੀ ਮਾਰ ਵੱਜਣ ਕਾਰਨ ਅਸਾਧਾਰਨ ਹੁਕਮ ਤੇ ਸਾਰੀ ਤਾਕਤ ਨਾਲ ਆਪਣੇ ਪੌੜ ਉਠਾਏ ਤੇ ਬਿਧੀ ਚੰਦ

ਦੇ ਵਾਗਾਂ ਢਿੱਲੀਆਂ ਛੱਡਣ ਨਾਲ ਬਿਨਾਂ ਝਿਜਕ ਉਹ ਕਿਲ੍ਹੇ ਦੀ ਉੱਚੀ ਕੰਧ ਟੱਪਕੇ ਸਣੇ ਅਸਵਾਰ ਦਰਿਆ ਵਿੱਚ ਕੁੱਦ ਪਿਆ। ਘੋੜ ਅਸਵਾਰੀ ਦੇ ਮਾਹਰ ਬਿਧੀ ਚੰਦ ਨੇ ਘੋੜੇ ਨੂੰ ਪਾਣੀ 'ਚ ਠੇਲ੍ਹ ਦਿੱਤਾ ਤੇ ਸਹੀ ਸਲਾਮਤ ਕਿਨਾਰੇ ਤੇ ਪਹੁੰਚ ਗਿਆ।

ਕਿਲ੍ਹੇ ਦੇ ਵਾਸੀ ਜੋ ਜਾਗਦੇ ਸਨ ਪਾਣੀ ਵਿੱਚ ਵਸਤੂਆਂ ਦੇ ਡਿੱਗਣ ਤੇ ਆਵਾਜ਼ ਸੁਣਨ ਦੇ ਪਹਿਲਾਂ ਹੀ ਆਦੀ ਹੋ ਚੁੱਕੇ ਸਨ, ਉਹਨਾਂ ਸਮਝਿਆ ਕਿ ਦਰਿਆ ਦੇ ਰੋੜ੍ਹ ਨਾਲ ਕੰਧ ਵਾਲੇ ਪਾਸੇ ਤੋਂ ਦਰਿਆ ਵਿੱਚ ਢਿੱਗਾਂ ਡਿੱਗਣ ਦੀ ਆਵਾਜ਼ ਸੀ। ਦਰਿਆ ਦੇ ਕਿਨਾਰੇ ਪਹੁੰਚ ਕੇ ਬਿਧੀ ਚੰਦ ਨੇ ਲਗਾਮ ਕੱਸ ਲਈ ਤੇ ਘੋੜੇ ਨੂੰ ਥਾਪੀ ਦਿੱਤੀ ਤੇ ਡਰੇ ਹੋਏ ਘੋੜੇ ਨੂੰ ਪੁਚਕਾਰਿਆ। ਜਦੋਂ ਬਿਧੀ ਚੰਦ ਨੇ ਪਹਿਲਾਂ ਇਹ ਕਾਰਜ ਨੂੰ ਨੇਪਰੇ ਚਾੜ੍ਹਨ ਦੀ ਵਿਉਂਤ ਬਣਾਈ ਸੀ ਤਾਂ ਉਦੋਂ ਤੋਂ ਹੀ ਉਸਨੇ ਸਭ ਕੰਧਾਂ, ਨਦੀ ਤੇ ਆਂਢ-ਗੁਆਂਢ ਦੇ ਦਰੱਖ਼ਤ ਧਿਆਨ ਨਾਲ ਵੇਖੇ ਸਨ ਤੇ ਹੁਣ ਉਹ ਸਭ ਕੁਝ ਵੇਖ ਪਰਖ ਕੇ ਉਸਨੇ ਭਾਈ ਰੂਪਾ ਜਾਣ ਲਈ ਸੜਕੇ ਪੈ ਗਿਆ। ਜਿਉਂ-ਜਿਉਂ ਘੋੜਾ ਹਵਾ ਨਾਲ ਗੱਲਾਂ ਕਰਦਾ, ਛਲਾਂਗਾ ਲਾਈ ਜਾਂਦਾ, ਬਿਧੀ ਚੰਦ ਇਹ ਸ਼ਬਦ ਚਾਅ ਨਾਲ ਗਾਇਣ ਕਰਦਾ ਜਾ ਰਿਹਾ ਸੀ :

*ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ॥*
*ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ॥*

*(ਆਸਾ ਮਹਲਾ ੫, ਆਦਿ ਗ੍ਰੰਥ ਪੰ, ੩੯੧)*

ਉਹਦੇ ਚਲੇ ਜਾਣ ਦੇ ਦੋ ਘੰਟੇ ਮਗਰੋਂ ਚੰਦ ਦਿਖਾਈ ਦਿੱਤਾ ਤੇ ਫਿਰ ਉਸ ਨੂੰ ਆਕਾਸ਼ ਵਿੱਚ ਚੰਦਰਮਾ ਦੀ ਸਹਾਇਤਾ ਨਾਲ ਆਪਣਾ ਮਾਰਗ ਸਾਫ ਦਿਖਾਈ ਦੇਣ ਲੱਗਾ। ਉਹ ਪਿੰਡਾਂ ਤੇ ਸ਼ਹਿਰਾਂ ਤੋਂ ਪਾਸੇ-ਪਾਸੇ ਲੰਘ ਗਿਆ। ਬਿਆਸ ਤੇ ਸਤਲੁਜ ਦਰਿਆ ਦੇ ਸੰਗਮ ਤੇ ਹਰੀਕੇ ਪੁੱਜਕੇ ਉਸਨੇ ਫਿਰ ਦਿਲਬਾਜ ਨੂੰ ਡੂੰਘੇ ਪਾਣੀ ਵਿੱਚ ਝੱਗ ਛੱਡਦੇ ਧਾਰਾ ਦਰਿਆ ਵਿੱਚ ਠੇਲ੍ਹ ਦਿੱਤਾ। ਘੋੜੇ ਦੀ ਸ਼ਕਲ ਸੂਰਤ ਵੈਸੀ ਹੀ ਸੀ ਜੋ ਕਾਬਲੀ ਸਿੱਖਾਂ ਨੇ ਦੱਸੀ ਸੀ। ਜਾਪਦਾ ਸੀ ਜਿਵੇਂ ਦਿਲਬਾਜ ਸੁੰਦਰਤਾ ਦੇ ਸਮੁੰਦਰ ਵਿੱਚੋਂ ਸ਼ਕਤੀ ਤੇ ਉੱਤਮਤਾ ਦੀਆਂ ਸ਼ਕਤੀਆਂ ਨੇ ਪੈਦਾ ਕੀਤਾ ਹੋਵੇ।

## ਕਾਂਡ—16

ਬਿਧੀ ਚੰਦ ਦੇ ਲਾਹੌਰ ਤੋਂ ਚਲੇ ਜਾਣ ਪਿਛੋਂ ਪਹਿਲੀ ਸਵੇਰ ਨੂੰ ਦਰੋਗਾ ਸੌਂਧਾਂ ਖ਼ਾਂ ਨੇ ਜਦੋਂ ਵੇਖਿਆ ਕਿ ਬਾਦਸ਼ਾਹ ਦਾ ਪਿਆਰਾ ਘੋੜਾ ਗਾਇਬ ਹੋ ਗਿਆ ਹੈ ਤੇ ਸਾਰੇ ਸੰਤਰੀ ਤੇ ਸਾਈਸ ਸੁੱਤੇ ਪਏ ਹਨ, ਉਹਦੀ ਬੜੀ ਭੈੜੀ ਦਸ਼ਾ ਹੋ ਗਈ। ਜ਼ਦੋਂ ਸਾਈਸ ਤੇ ਸੰਤਰੀ ਜਗਾਏ ਗਏ ਤਾਂ ਸਭ ਨੇ ਕਿਹਾ ਕਿ ਉਹ ਤਾਂ ਰਾਤ ਭਰ ਪਹਿਰੇ ਤੇ ਰਹੇ ਸਨ, ਤੇ ਘੋੜੇ ਨੂੰ ਜ਼ਰੂਰ ਹੀ ਧਰਤੀ ਨਿਗਲ ਗਈ ਹੋਵੇਗੀ ਜਾਂ ਆਕਾਸ਼ ਉਡਾਕੇ ਲੈ ਗਿਆ ਹੋਵੇਗਾ। ਸਮਰਾਟ ਸ਼ਾਹਜਹਾਨ ਆਪਣੇ ਪੂਰਾ ਨਾ ਹੋਣ ਵਾਲੇ ਘਾਟੇ ਕਾਰਨ ਬਹੁਤ ਅਫ਼ਸੋਸ ਕਰਦਾ ਕਹਿ ਰਿਹਾ ਸੀ : "ਕਿਸੇ ਨੇ ਮੇਰਾ ਘੋੜਾ ਲਿਜਾਕੇ ਆਪਣੀ ਮੌਤ ਨੂੰ ਸੱਦਾ ਦਿੱਤਾ ਹੈ ? ਕੀ ਧਰਤੀ ਤੇ ਇਕ ਵੀ ਆਦਮੀ ਹੈ ਜਿਸਦੇ ਦਿਲ ਵਿੱਚ ਮੇਰਾ ਡਰ ਨਹੀਂ ਹੈ ? ਜਦੋਂ ਦੂਸਰੇ ਦੇਸ਼ਾਂ ਦੇ ਰਾਜੇ ਮੇਰਾ ਇਕ ਜ਼ੱਰਾ ਵੀ ਆਪਣੇ ਕਬਜ਼ੇ ਵਿੱਚ ਨਹੀਂ ਰੱਖ ਸਕਦੇ ਤਾਂ ਕੌਣ ਐਸਾ ਦੋ ਸਿਰਾਂ ਵਾਲਾ ਵਿਅਕਤੀ ਹੋ ਸਕਦਾ ਹੈ ਜੋ ਮੇਰਾ ਘੋੜਾ ਚੋਰੀ ਕਰਨ ਦੀ ਖ਼ਾਤਰ ਆਪਣੇ ਇਕ ਸਿਰ ਦੀ ਬਲੀ ਦੇਣ ਦੀ ਤਿਆਰੀ ਕਰੀ ਬੈਠਾ ਹੈ ? ਜੇ ਮੇਰਾ ਵੈਰੀ ਪਹਾੜੀ ਗੁਫ਼ਾਵਾਂ ਵਿੱਚ ਵੀ ਆਪਣੇ ਆਪ ਨੂੰ ਲੁਕਾ ਲਵੇ ਜਾਂ ਫਿਰ ਮਾਰੂਥਲਾਂ ਦੇ ਕਿਲ੍ਹੇ ਵਿੱਚ ਛੁਪ ਜਾਵੇ ਤਾਂ ਵੀ ਮੇਰੀ ਸੈਨਾ ਉਸ ਨੂੰ ਭਾਲੇ ਬਿਨਾਂ ਦਮ ਨਹੀਂ ਲਵੇਗੀ। ਜਿਸਨੇ ਮੇਰਾ ਘੋੜਾ ਚੁਰਾਇਆ ਹੈ, ਉਹ ਮੇਰਾ ਸਭ ਤੋਂ ਵੱਡਾ ਸ਼ਤਰੂ ਹੈ। ਭਾਵੇਂ ਉਹ ਕੋਈ ਵੀ ਹੋਵੇ, ਤੇ ਕਿਤੇ ਵੀ ਹੋਵੇ, ਮੈਂ ਉਸ ਨੂੰ ਹਰ ਹਾਲਤ ਵਿੱਚ ਮੌਤ ਦੇ ਘਾਟ ਉਤਾਰ ਦਿਆਂਗਾ। ਬਾਦਸ਼ਾਹ ਨੇ ਗੁੰਮ ਘੋੜਾ ਲੱਭਣ ਲਈ ਹਰ ਪਾਸੇ ਰਾਖੇ ਨਾਲ ਦੇਕੇ ਖੋਜੀ ਭੇਜੇ ਪਰ ਕੋਈ ਸੁਰਾਗ ਨ ਮਿਲਿਆ।

ਜਿਹੜੇ ਸਿੱਖ ਕਾਬਲ ਤੋਂ ਘੋੜੇ ਲਿਆਏ ਸਨ, ਉਹਨਾਂ ਦਿਲਬਾਜ ਨੂੰ ਵੇਖਿਆ ਤੇ ਜਾਣ ਲਿਆ ਕਿ ਉਹ ਦਾਣੇ ਨੂੰ ਮੂੰਹ ਨਹੀਂ ਸੀ ਲਾ ਰਿਹਾ ਤੇ ਉਸ ਦੀਆਂ ਅੱਖ਼ਾਂ 'ਚੋਂ ਹੰਝੂ ਵਗ ਰਹੇ ਸਨ ਤੇ ਉਹ ਉਦਾਸ ਸੀ। ਇਹ ਪਤਾ ਨਹੀਂ ਲੱਗ ਰਿਹਾ ਸੀ ਕਿ ਉਹ ਇਤਨਾ ਕਮਜ਼ੋਰ ਕਿਉਂ ਹੋਈ ਜਾ ਰਿਹਾ ਸੀ। ਉਸਦੀ ਵਧੀਆ ਸਾਂਭ ਹੋ ਰਹੀ ਸੀ ਤੇ ਬੜਾ ਪਿਆਰ ਕੀਤਾ ਜਾਂਦਾ ਸੀ। ਰਾਏ ਜੋਧ ਦਾ ਖਿਆਲ ਸੀ ਕਿ ਘੋੜਾ ਇਸ ਕਰਕੇ ਕਮਜ਼ੋਰ ਹੋ ਗਿਆ ਹੈ ਕਿਉਂਕਿ ਇਸਨੇ ਪਹਿਲੀ ਵਾਰ ਇਤਨਾ ਲੰਮਾ ਪੈਂਡਾ ਤੈਅ ਕੀਤਾ ਸੀ। ਪਹਿਲਾਂ ਉਸ ਨੂੰ ਇਤਨੀ ਵਾਟ ਕਰਨ ਦੀ ਆਦਤ ਨਹੀਂ ਸੀ ਤੇ ਉਹ ਥੱਕ ਗਿਆ ਸੀ। ਪ੍ਰੰਤੂ ਸਿੱਖ ਇਸ ਨਤੀਜੇ ਤੇ ਪਹੁੰਚੇ ਕਿ ਉਹਦੀਆਂ ਅੱਖ਼ਾਂ ਵਿਚੋਂ ਪਰਲ-ਪਰਲ ਹੰਝੂ ਵਗਣ ਦਾ ਕਾਰਨ ਉਹਦਾ ਮਨੋਂ ਦੁੱਖੀ ਹੋਣਾ ਹੈ ਜੋ ਆਪਣੇ ਪੱਕੇ ਸਾਥੀ ਦੇ ਵਿਛੋੜੇ ਕਰਕੇ ਹੈ। ਬਿਧੀ ਚੰਦ ਨੇ ਵੀ ਇਸ ਵਿਚਾਰ ਦੀ ਪੁਸ਼ਟੀ ਕਰ ਦਿੱਤੀ ਤੇ ਕਿਹਾ, "ਸਾਡਾ ਇਹ 'ਦਿਲਬਾਜ' ਤੇ 'ਗੁਲਬਾਜ' ਇੱਕੋ ਕਿੱਲੇ ਤੇ ਬੱਝਦੇ ਸਨ। ਤੇ ਉਹ ਦਾਣਾ, ਘਾਹ, ਤੇ ਵੱਖ-ਵੱਖ ਕਿਸਮ ਦੀ ਪੀਠੀ ਇੱਕਠੇ ਹੀ ਖ਼ਾਂਦੇ ਸਨ, ਇਸ ਲਈ ਦੋਹਾਂ ਦਾ ਬਹੁਤ ਪਿਆਰ ਹੋ ਗਿਆ। ਸਾਫ਼ ਹੈ

ਕਿ ਆਪਣੇ ਭਾਈ ਤੋਂ ਵਿਛੜਣ ਕਾਰਨ ਇਸ ਦੀਆਂ ਅੱਖ਼ਾਂ 'ਚੋਂ ਹੰਝੂ ਵਗ ਰਹੇ ਹਨ। ਇਹ ਬੋਲ ਹਰ ਇੱਕ ਨੂੰ ਜਚ ਗਏ।

ਬਿਧੀ ਚੰਦ ਨੇ ਦਿਲਬਾਜ ਦੇ ਸਾਥੀ ਨੂੰ ਲਾਹੌਰ ਕਿਲ੍ਹੇ 'ਚੋਂ ਲਿਆਉਣ ਦਾ ਫ਼ੈਸਲਾ ਕਰ ਲਿਆ ਤਾਂ ਜੋ ਘੋੜੇ ਨੂੰ ਉਹਦਾ ਹੋਰ ਵਿਛੋੜਾ ਨਾ ਝੱਲਣਾ ਪਵੇ। ਉਸਨੇ ਆਪਣੇ ਮਨ 'ਚ ਕਿਹਾ, "ਭਾਵੇਂ ਹਜ਼ਾਰਾ ਬਹਾਦਰ ਸ਼ਸ਼ਤਰਾਂ ਨਾਲ ਲੈਸ ਕਿਤਨੇ ਵੀ ਚੌਕਸ ਹੋਣ ਮੈਂ ਉਹਨਾਂ ਨੂੰ ਅਜਿਹਾ ਧੋਖਾ ਦਿਆਂਗਾ ਕਿ ਘੋੜਾ ਉਹਨਾਂ ਦੀਆਂ ਅੱਖ਼ਾਂ ਸਾਹਮਣਿਉਂ ਲੈ ਉੱਡਾਂਗਾ।"

ਜਦੋਂ ਭਾਈ ਬਿਧੀ ਚੰਦ ਲਾਹੌਰ ਲਈ ਤੁਰ ਗਿਆ ਤਾਂ ਰਾਏ ਜੋਧ ਨੇ ਗੁਰੂ ਜੀ ਤੇ ਜ਼ੋਰ ਦਿੱਤਾ ਕਿ ਉਹ ਭਾਈ ਰੂਪਾ ਛੱਡਕੇ ਚਾਰ ਮੀਲ ਦੀ ਦੂਰੀ ਤੇ ਉਹਦੇ ਪਿੰਡ ਕਾਂਗੜ ਉਹਦੇ ਕੋਲ ਚਲੇ ਜਾਣ। ਭਾਈ ਰੂਪਾ ਪਿੰਡ ਦੇ ਮਾਲਕ ਸਾਧੂ ਤੇ ਭਾਈ ਰੂਪਾ ਵੀ ਗੁਰੂ ਜੀ ਨਾਲ ਜਾਣਾ ਚਾਹੁੰਦੇ ਸਨ ਪਰ ਗੁਰੂ ਜੀ ਨੇ ਉਹਨਾਂ ਨੂੰ ਆਪਣੇ ਪਿੰਡ ਹੀ ਰਹਿਣ ਦੀ ਸਲਾਹ ਦਿੱਤੀ ਤੇ ਇਹ ਵੀ ਕਿਹਾ ਕਿ ਉਹ ਆਤਮਾ ਰੂਪ ਵਿੱਚ ਉਹਨਾਂ ਦੇ ਅੰਗ ਸੰਗ ਹਨ। ਉਹਨਾਂ ਦਾ ਸਰੀਰਕ ਸਾਥ ਉਹਨਾਂ ਲਈ ਸੁਰੱਖਿਅਤ ਨਹੀਂ ਹੈ ਕਿਉਂ ਜੋ ਉਹਨਾਂ ਨੇ ਖ਼ਤਰਨਾਕ ਕਾਰਜ ਕਰਨੇ ਹਨ। ਉਹਨਾਂ ਨੇ ਮੁਸਲਮਾਨਾਂ ਨਾਲ ਲਹੂ-ਭਿੱਜੇ ਰਣਖੇਤਰ ਵਿੱਚ ਟੱਕਰ ਲੈਣੀ ਹੈ, ਜਿੱਥੇ ਲੋਹੇ ਨਾਲ ਲੋਹਾ ਖੜਕੇਗਾ ਤੇ ਸ਼ਸਤਰ ਯੁੱਧ ਵਿੱਚ ਬਹਾਦਰ ਯੋਧੇ ਮੌਤ ਦੇ ਘਾਟ ਉਤਾਰੇ ਜਾਣਗੇ। ਇਸ ਸਮੇਂ ਵਿੱਚ ਉਹਦੇ ਪ੍ਰੇਮੀ ਸਾਧੂ ਤੇ ਰੂਪ ਚੰਦ ਪਿੰਡ ਵਿੱਚ ਹੀ ਧਰਮੀ ਜੀਵਨ ਜਿਉਣ ਤੇ ਇੱਥੇ ਰਹਿਕੇ ਦਾਨ ਤੇ ਪਰਉਪਕਾਰ ਕਰਦੇ ਰਹਿਣ। ਸਾਧੂ ਤੇ ਰੂਪ ਚੰਦ ਨੇ ਗੁਰੂ ਜੀ ਦਾ ਫ਼ੈਸਲਾ ਮੰਨ ਕੇ ਉਹਨਾਂ ਨੂੰ ਸਤਿਕਾਰ ਨਾਲ ਵਿਦਾ ਕੀਤਾ। ਰੂਪ ਚੰਦ ਦੀ ਪਤਨੀ ਵੀ ਆਈ ਤੇ ਉਸਨੇ ਗੁਰੂ ਜੀ ਦੇ ਚਰਨ ਪਕੜੇ। ਜਦ ਗੁਰੂ ਜੀ ਕਾਂਗੜ ਪਹੁੰਚੇ ਤਾਂ ਉਹਨਾਂ ਦਾ ਉਵੇਂ ਹੀ ਸਤਿਕਾਰ ਇੱਕ ਹੋਰ ਇਸਤਰੀ, ਰਾਏ ਜੋਧ ਦੀ ਪਤਨੀ, ਵੱਲੋਂ ਕੀਤਾ ਗਿਆ ਜਿਸਨੇ ਸੁਆਗਤ ਵਿੱਚ ਕਾਫੀ ਵਸਤੂਆਂ ਭੇਟਾ ਕੀਤੀਆਂ। ਗੁਰੂ ਜੀ ਨੇ ਆਪਣੇ ਪਿਆਰ ਤੇ ਦਇਆਲਤਾ ਭਰੇ ਵਤੀਰੇ ਨਾਲ ਰਾਏ ਜੋਧ ਦਾ ਮਨ ਮੋਹ ਲਿਆ ਤੇ ਰਾਏ ਜੋਧ ਰੋਜ਼ ਹੀ ਕਿਸੇ ਨ ਕਿਸੇ ਢੰਗ ਨਾਲ ਆਪਣੇ ਪਿਆਰ ਦਾ ਪ੍ਰਗਟਾਵਾ ਕਰਦਾ ਰਹਿੰਦਾ।

**ਬਿਧੀ ਚੰਦ ਜੋਤਸ਼ੀ ਬਣਿਆ**—ਜਦੋਂ ਬਿਧੀ ਚੰਦ ਲਾਹੌਰ ਪਹੁੰਚਿਆ ਤਾਂ ਉਸਨੇ ਸ਼ਹਿਰ ਦੇ ਢੰਡੋਰਚੀ ਵੱਲੋਂ ਇਹ ਐਲਾਨ ਸੁਣਿਆ ਕਿ ਜੋ ਕੋਈ 'ਦਿਲਬਾਗ' ਦੀ ਚੋਰੀ ਦਾ ਪਤਾ ਦਸ ਦੇਵੇਂ ਤਾਂ ਲੱਭਣ ਵਾਲੇ ਨੂੰ ਮੂੰਹ ਮੰਗਿਆ ਇਨਾਮ ਦਿੱਤਾ ਜਾਵੇਗਾ। ਬਿਧੀ ਚੰਦ ਨੇ ਪੁੱਛਿਆ ਕਿ ਉਹ ਕੀ ਕਹਿੰਦਾ ਹੈ ਤਾਂ ਉਹਦੀ ਆਓ-ਭਗਤ ਵਾਲੇ ਸਿੱਖਾਂ ਨੇ ਸਾਰੀ ਘਟਣਾ ਉਸ ਨੂੰ ਦੱਸੀ। ਉਸਨੇ ਆਪਣੀ ਸਥਿਤੀ ਤੇ ਅਸਫਲਤਾ ਦੀ ਹਾਲਤ ਵਿੱਚ ਖਤਰਿਆਂ ਤੇ ਵਿਚਾਰ ਕਰਨ ਉਪ੍ਰੰਤ ਬੜੇ ਧਿਆਨ ਨਾਲ ਵਿਉਂਤ ਘੜੀ। ਉਹ ਕਪੜੇ ਦੇ ਦੁਕਾਨਦਾਰ ਕੋਲ ਗਿਆ ਤੇ ਉਸ ਨੂੰ ਕਿਹਾ ਕਿ ਉਸ ਲਈ ਵਧੀਆ ਕਪੜੇ ਦੀ ਭਾਰਤੀ ਪੋਸ਼ਾਕ ਦੇਵੇ। ਉਸਨੇ ਭਿੰਨ-ਭਿੰਨ ਲੰਬਾਈ ਦੇ ਤਿੰਨ ਚੋਲੇ, ਵਧੀਆ ਨਾਲੇ ਵਾਲਾ ਇੱਕ ਪਜਾਮਾ, ਕਈ ਗਜ ਲੰਬੀ ਤੇ ਕਢਾਈ ਵਾਲੇ ਲੜਾਂ ਵਾਲੀ ਪੱਗ ਤੇ ਸੁੰਦਰ ਜੋੜਾ ਜਿਸਦੀ ਅੱਡੀ ਨੀਵੀਂ ਤੇ ਪੰਜੇ ਉਭਰਵੇ ਸਨ, ਦੀ ਮੰਗ ਕੀਤੀ। ਦੁਕਾਨਦਾਰ ਨੇ ਹਰ ਚੀਜ਼ ਚਾਰ

ਵਜੇ ਸ਼ਾਮ ਤੱਕ ਤਿਆਰ ਕਰਵਾ ਦਿੱਤੀ ਤੇ ਉਹਦੀ ਪਤਨੀ ਨੇ ਸ਼ਾਮ ਦਾ ਖਾਣਾ ਪਰੋਸ ਦਿੱਤਾ। ਬਿਧੀ ਚੰਦ ਨੇ ਸੰਤੁਸ਼ਟਤਾ ਪ੍ਰਗਟ ਕਰਦਿਆਂ ਕਿਹਾ, "ਜਦੋਂ ਇੱਕ ਸਿੱਖ ਦੂਸਰੇ ਸਿੱਖ ਦੀ ਸੇਵਾ ਕਰਦਾ ਹੈ ਤਾਂ ਗੁਰੂ ਉਸ ਨੂੰ ਆਪਣੀ ਕੀਤੀ ਸੇਵਾ ਨਾਲੋਂ ਵੀ ਵਧੇਰੇ ਉੱਤਮ ਮੰਨਦਾ ਹੈ ਜਿਵੇਂ ਉਹਨਾਂ ਦੇ ਵਚਨ ਹਨ "ਉਸਨੇ ਉਹਦਾ ਮਾਨ ਮੇਰਾ ਸਿੱਖ ਜਾਣ ਕੇ ਹੀ ਕੀਤਾ ਹੈ। ਗੁਰੂ ਜੀ ਅਜਿਹੇ ਪਿਆਰ ਸਤਿਕਾਰ ਬਾਰੇ ਸੁਣ ਕੇ ਖੁਸ਼ ਹੋਣਗੇ।"

ਬਿਧੀ ਚੰਦ ਨੇ ਫਿਰ ਆਪਣੇ ਮਿੱਤਰ ਨੂੰ ਕਿਹਾ ਕਿ ਉਹ ਕਿਸੇ ਲੁਹਾਰ ਤੋਂ ਜੋਤਸ਼ੀਆਂ ਵਾਲੀ ਲੋਹੇ ਦੀ ਸੰਗਲੀ ਅਗਲੀ ਸਵੇਰ ਤੱਕ ਬਣਵਾ ਦੇਵੇ ਪਰ ਕਿਸੇ ਨੂੰ ਕੁਝ ਨਾ ਦੱਸੇ। ਅਗਲੀ ਸਵੇਰ ਉਸਨੇ ਨਵੇਂ ਕਪੜੇ ਪਹਿਨ ਲਏ ਤੇ ਨਾਰੀਅਲ ਦੇ ਤੇਲ ਨਾਲ ਸਿਰ ਗੜੁੱਚ ਕਰ ਲਿਆ ਕਿ ਵਾਲ ਚਮਕਣ ਲੱਗੇ। ਉਸਨੇ ਅੱਧ ਵਿਚਕਾਰੋਂ ਦਾੜ੍ਹੀ ਇਸ ਤਰ੍ਹਾਂ ਪਾਸਿਆਂ ਵੱਲ ਖਿਲਾਰੀ ਤਾਂ ਜੋ ਉਹਦੀ ਠੋਡੀ ਵੇਖੀ ਜਾ ਸਕੇ। ਉਸਨੇ ਮੁੱਛਾਂ ਨੂੰ ਵੱਟ ਦੇ ਕੇ ਅਕੜਾ ਲਿਆ। ਫਿਰ ਉਸਨੇ ਇੱਕ-ਇੱਕ ਕਰਕੇ ਤਿੰਨੇ ਚੋਲੇ ਪਾ ਲਏ, ਪਹਿਲਾਂ ਚੋਲਾ ਗੋਡਿਆਂ ਤੋਂ ਹੇਠਾਂ, ਉਹਦੇ ਉਪਰ ਇੱਕ ਹੋਰ ਛੋਟਾ ਤੇ ਸਭ ਤੋਂ ਉਪਰ ਫਤੂਹੀ ਪਾ ਲਈ। ਉਸਨੇ ਢਾਲ ਵਾਂਗ ਸਿਰ ਤੇ ਪੱਗ ਬੰਨ੍ਹ ਲਈ ਤੇ ਗਿੱਟਿਆਂ ਤੱਕ ਨੀਵਾਂ ਪਜਾਮਾ ਕੱਸ ਲਿਆ। ਇਸਦਾ ਨਾਲਾ ਇਸ ਤਰ੍ਹਾਂ ਬੰਨ੍ਹਿਆਂ ਤਾਂ ਜੋ ਉਹਦੀ ਕਢਾਈ ਵਾਲੇ ਸਿਰੇ ਦਿਸਦੇ ਰਹਿਣ ਤੇ ਫਿਰ ਉਸਨੇ ਉੱਚੇ ਪੱਬ ਵਾਲੀ ਲੰਮੀ ਜੁੱਤੀ ਪਹਿਨ ਲਈ ਤੇ ਇੱਕ ਅਸਲੀ ਹਿੰਦੁਸਤਾਨੀ (ਪੂਰਬੀਆ) ਜਾਪਣ ਲੱਗਾ। ਅਜੇ ਉਹਨੇ ਕਪੜੇ ਪਾਏ ਹੀ ਸਨ ਕਿ ਜਾਦੂਗਰ ਵਾਲੀ ਲੋਹੇ ਦੀ ਸੰਗਲੀ ਜਾਂ ਜੰਜੀਰ ਵੀ ਪਹੁੰਚ ਗਈ। ਉਸ ਨੂੰ ਹੱਥ ਵਿੱਚ ਫੜਕੇ ਤੇ ਅੱਗੇ ਕਰਕੇ ਉਹ ਗਲੀਆਂ ਬਾਜਾਰਾਂ ਵਿੱਚ ਹੌਲੀ-ਹੌਲੀ ਤੁਰਦਾ ਹੋਇਆ ਕੋਈ ਭੋਲਾ-ਭਾਲਾ ਤੇ ਬੜਾ ਪੂਜਯ ਵਿਅਕਤੀ ਜਾਪ ਰਿਹਾ ਸੀ। ਪਰ ਨਾਲ ਹੀ ਲੋਕ ਉਹਦੀ ਅਜੀਬ ਵੇਸ਼-ਭੂਸਾ ਵੇਖ ਕੇ ਹੈਰਾਨ ਹੋ ਰਹੇ ਸਨ ਤੇ ਉਹਦੇ ਉਦਾਲੇ ਇੱਕਠੇ ਹੋ ਰਹੇ ਸਨ। ਉਸ ਨੂੰ ਕਈ ਸੁਆਲ ਪੁੱਛੇ ਗਏ : "ਉਹ ਕਿਹੜੇ ਦੇਸ਼ ਤੋਂ ਆਇਆ ਹੈ ? ਉਹਦਾ ਨਾਮ ਕੀ ਹੈ ? ਕਿੱਥੇ ਰਹਿੰਦਾ ਹੈ ?" ਬਿਧੀ ਚੰਦ ਨੇ ਉੱਤਰ ਦਿੱਤਾ, "ਮੇਰਾ ਦੇਸ਼ ਬਹੁਤ ਦੂਰ ਹੈ। ਮੈਂ ਪੇਸ਼ਾਵਰ ਵਿਅਕਤੀ ਹਾਂ ਤੇ ਜਾਦੂ ਵਿਦਿਆ ਜਾਣਦਾ ਹਾਂ।" ਇਹ ਕਹਿਕੇ ਉਹ ਕਾਹਲੀ-ਕਾਹਲੀ ਫਿਰ ਤੁਰਨ ਲੱਗਾ ਤੇ ਉਹਦੇ ਮਗਰ ਕਿਲ੍ਹੇ ਦੇ ਦਰਵਾਜ਼ੇ ਤੱਕ ਭੀੜ ਵੀ ਤੁਰ ਪਈ।

ਬਿਧੀ ਚੰਦ ਇੱਕ ਉੱਚੇ ਥੜ੍ਹੇ ਤੇ ਬੈਠ ਗਿਆ ਤੇ ਹੋਰ ਪ੍ਰਸ਼ਨਾਂ ਦੇ ਉੱਤਰ ਵਿੱਚ ਕਹਿਣ ਲਗਾ, "ਮੈਂ ਉੱਘਾ ਤੇ ਤਜਰਬੇਕਾਰ ਖੋਜੀ ਤੇ ਜੋਤਸ਼ੀ ਹਾਂ ਤੇ ਗੁਆਚੀ ਹੋਈ ਹਰ ਸ਼ੈਅ ਲਭਾ ਸਕਦਾ ਹਾਂ।" ਹਜੂਮ ਨੇ ਹੋਰ ਪ੍ਰਸ਼ਨ ਵੀ ਪੁੱਛੇ ਜਿਸਦੇ ਉਸਨੇ ਭੇਦ-ਭਰੇ ਢੰਗ ਨਾਲ ਉੱਤਰ ਦਿੱਤੇ ਤੇ ਨਾਲ-ਨਾਲ ਉਹ ਹਾਜ਼ਰ ਲੋਕਾਂ ਦਾ ਮਨ ਪਰਚਾਉਂਦਾ ਰਿਹਾ।

ਘੜੀ ਘੜੀ ਵੇਖਦਾ, ਦਾੜ੍ਹੀ ਮੁੱਛਾਂ ਠੀਕ ਕਰਦਾ ਤੇ ਫਿਰ ਹਜੂਮ ਸਾਹਮਣੇ ਕਦੇ ਕਦੇ ਜੰਜੀਰ ਨੂੰ ਬੜੀ ਠਾਠ ਨਾਲ ਹਿਲਾਉਂਦਾ। ਉਥੇ ਦਰੋਗੇ ਦਾ ਇਕ ਨੌਕਰ ਵੀ ਆ ਗਿਆ ਜੋ ਉਧਰੋਂ ਲੰਘ ਰਿਹਾ ਸੀ। ਉਹ ਇਹ ਵੇਖਣ ਲਈ ਰੁਕ ਗਿਆ ਕਿ ਕੀ ਹੋ ਰਿਹਾ ਹੈ ਤੇ ਪ੍ਰਦੇਸ਼ੀ ਕੌਣ ਹੈ ? ਬਿਧੀ ਚੰਦ ਨੇ ਉੱਤਰ ਦਿੱਤਾ, "ਮੇਰਾ ਨਾਮ ਗਣਕ ਹੈ। ਮੈਂ ਦੂਰ ਦੇਸ਼ ਵਿੱਚ ਵਧੇਰੇ ਕਰਕੇ ਜੰਗਲ ਵਿੱਚ ਹੀ ਨਿਵਾਸ ਰੱਖਦਾ ਹਾਂ। ਮੈਂ ਏਧਰ ਤਾਂ ਆਪਣੀ ਕਲਾ ਦੇ ਜੌਹਰ ਦਿਖਾਉਣ ਆਇਆ ਹਾਂ।"

ਫਿਰ ਦਰੋਗੇ ਦੇ ਸੇਵਕ ਨੇ ਉਸ ਨੂੰ ਬਾਦਸ਼ਾਹ ਦੇ ਘੋੜੇ ਦੇ ਗੁੰਮ ਹੋਣ ਬਾਰੇ ਦੱਸਿਆ ਤੇ ਕਹਿਣ ਲੱਗਾ ਕਿ ਜੇ ਉਹ ਸਮਝਦਾ ਹੈ ਕਿ ਉਹ ਗੁੰਮ ਹੋਏ ਪਸ਼ੂ ਬਾਰੇ ਕੋਈ ਉੱਘ-ਸੁੱਘ ਦੇ ਸਕਦਾ ਹੈ ਤਾਂ ਉਹ ਉਸ ਨੂੰ ਬਾਦਸ਼ਾਹ ਨਾਲ ਮਿਲਾ ਦੇਵੇਗਾ ਜੋ ਉਸ ਨੂੰ ਮੂੰਹ ਮੰਗਿਆ ਇਨਾਮ ਦੇਵੇਗਾ। ਬਿਧੀ ਚੰਦ ਨੇ ਆਪਣੇ ਗੁਣ ਦੀ ਫੜ ਮਾਰੀ। ਉਸ ਨੇ ਕਿਹਾ "ਉਹ ਤਾਂ ਧਰਤੀ ਸੁੰਘ ਕੇ ਹੀ ਆਕਾਸ਼ ਤੇ ਪਾਤਾਲ ਦਾ ਭੇਤ ਦੱਸ ਸਕਦਾ ਹੈ, ਇਸ ਧਰਤੀ ਨਿਗੂਣੀ ਦੀ ਗੱਲ ਹੀ ਕੀ ਹੈ ? ਉਹ ਬਾਦਸ਼ਾਹ ਨੂੰ ਦੱਸ ਸਕਦਾ ਹੈ ਕਿ ਘੋੜਾ ਕਿਸ ਪਾਸੇ ਗਿਆ ਹੈ ਤੇ ਹੁਣ ਕਿੱਥੇ ਹੈ ? ਉਹ ਘੋੜੇ ਨੂੰ ਵਾਪਸ ਨਹੀਂ ਲਿਆ ਸਕਦਾ ਕਿਉਂ ਇਹ ਉਹਦੀ ਸ਼ਕਤੀ ਤੋਂ ਬਾਹਰ ਹੈ, ਪ੍ਰੰਤੂ ਬਾਦਸ਼ਾਹ ਆਪਣੀ ਫ਼ੌਜੀ ਤਾਕਤ ਦੇ ਸਹਾਰੇ ਇਹ ਕੰਮ ਪੂਰਾ ਕਰ ਸਕਦਾ ਹੈ।" ਬਾਦਸ਼ਾਹ ਨੇ ਆਪੂ ਬਣੇ ਖੋਜੀ ਬਾਰੇ ਸੁਣਿਆ ਤਾਂ ਉਸ ਨੇ ਦਰੋਗੇ ਨੂੰ ਭੇਜਿਆ ਕਿ ਉਹ ਖੋਜੀ ਨੂੰ ਬੁਲਾ ਲਿਆਵੇ। ਦਰੋਗਾ ਗਿਆ ਪ੍ਰੰਤੂ ਬਦਲੇ ਭੇਸ ਵਿੱਚ ਬਿਧੀ ਚੰਦ ਨੂੰ ਪਹਿਚਾਣ ਨਾ ਸਕਿਆ ਤੇ ਉਸਨੂੰ ਕਿਲ੍ਹੇ ਦੇ ਅੰਦਰ ਲੈ ਆਇਆ। ਉਸ ਨੂੰ ਵਿਧੀ ਅਨੁਸਾਰ ਬਾਦਸ਼ਾਹ ਸਾਹਮਣੇ ਪੇਸ਼ ਕੀਤਾ ਗਿਆ। ਉਹ ਪੂਰਨ ਸ੍ਵੈ-ਭਰੋਸੇ ਨਾਲ ਬਾਦਸ਼ਾਹ ਦੇ ਸਾਹਮਣੇ ਖਲੋ ਗਿਆ। ਬਾਦਸ਼ਾਹ ਦੇ ਪ੍ਰਸ਼ਨ ਦੇ ਉੱਤਰ ਵਿਚ ਉਸ ਕਿਹਾ, "ਮੈਂ ਜੰਗਲ ਵਿੱਚ ਰਹਿੰਦਾ ਹਾਂ। ਲੋਕੀਂ ਮੈਨੂੰ "ਗਣਕ ਖੋਜੀ" ਆਖਦੇ ਹਨ। ਮੈਂ ਇਹ ਹੁਨਰ ਇੱਕ ਸਤਿਕਾਰਯੋਗ ਬਜ਼ੁਰਗ ਤੋਂ ਪ੍ਰਾਪਤ ਕੀਤਾ। ਮੈਂ ਭਵਿੱਖਬਾਣੀ ਕਰ ਸਕਦਾ ਹਾਂ, ਮਾਰਗ ਦੀ ਖੋਜ ਕਰ ਸਕਦਾ ਹਾਂ, ਸਤਾਰਿਆਂ ਤੇ ਗ੍ਰਹਿਆਂ ਦੀ ਚਾਲ ਬਾਰੇ ਦੱਸ ਸਕਦਾ ਹਾਂ। ਮੈਂ ਇੱਕ ਥਾਂ ਨਹੀਂ ਟਿਕਦਾ ਕਿਉਂ ਜੋ ਕੁਝ ਵਿਅਕਤੀ ਮੇਰੇ ਦੁਸ਼ਮਣ ਹਨ। ਉਹ ਬਹੁਤ ਸਾਰੇ ਹਨ ਤੇ ਮੈਂ ਇੱਕਲਾ। ਮੈਂ ਆਪ ਕੋਲੋਂ ਨਿਆਂ ਲੈਣ ਵੀ ਆਇਆ ਹਾਂ ਤੇ ਮੈਂ ਤੁਹਾਡੇ ਗੁਆਚੇ ਘੋੜੇ ਬਾਰੇ ਜਾਣਕਾਰੀ ਵੀ ਦਿਆਂਗਾ।" ਬਾਦਸ਼ਾਹ ਨੇ ਉਸ ਨੂੰ ਫਿਰ ਕੀਮਤੀ ਖ਼ਿਲਅਤ ਬਖ਼ਸ਼ੀ ਤੇ ਧਨ ਦਿੱਤਾ ਤੇ ਉਸ ਨਾਲ ਇਕਰਾਰ ਕੀਤਾ ਕਿ ਜੇ ਉਹ ਚੋਰੀ ਹੋਏ ਘੋੜੇ ਦਾ ਟਿਕਾਣਾ ਦੱਸ ਦੇਵੇ ਤਾਂ ਉਹ ਉਸ ਨੂੰ ਲੱਖਾਂ ਰੁਪਏ ਦੇਵੇਗਾ।

ਇਸ ਤੇ ਬਿਧੀ ਚੰਦ ਨੇ ਆਪਣੀ ਜਾਦੂਈ ਸੰਗਲੀ ਹੱਥ 'ਚ ਲੈ ਕੇ ਤਿੰਨ ਵਾਰ ਜ਼ਮੀਨ ਨਾਲ ਛੁਹਾਕੇ ਮੱਥੇ ਨੂੰ ਲਾਈ। ਫਿਰ ਉਸ ਨੇ ਦਿਖਾਵੇ ਲਈ ਆਪਣੇ ਅਖੌਤੀ ਗੁਰੂ ਤੇ ਪਾਲਕ ਸਾਧੂ ਨੂੰ ਸੀਸ ਝੁਕਾਇਆ। ਉਸਨੇ ਆਪਣੇ ਅੰਗੂਠੇ ਨਾਲ ਉਂਗਲਾਂ ਦੇ ਪੋਟੇ ਗਿਣਨੇ ਸ਼ੁਰੂ ਕੀਤੇ ਤਾਂ ਜੋ ਸਭ ਸੋਚਣ ਕਿ ਉਹ ਸ਼ਗਨ ਵਿਚਾਰ ਰਿਹਾ ਹੈ। ਫਿਰ ਉਸਨੇ ਬਾਦਸ਼ਾਹ ਨੂੰ ਕਿਹਾ, "ਮੈਨੂੰ ਪਤਾ ਲੱਗ ਗਿਆ ਹੈ ਕਿ ਘੋੜਾ ਕਿੱਥੇ ਹੈ ਪ੍ਰੰਤੂ ਮੈਂ ਉਹ ਥਾਂ ਵੇਖਣੀ ਚਾਹੁੰਦਾ ਹਾਂ ਜਿਥੋਂ ਘੋੜਾ ਚੋਰੀ ਕੀਤਾ ਗਿਆ ਹੈ ਤੇ ਫਿਰ ਮੈਂ ਆਪ ਨੂੰ ਪੂਰੀ ਜਾਣਕਾਰੀ ਦੇ ਸਕਾਂਗਾ। ਮੈਂ ਆਪ ਨੂੰ ਚੋਰ ਦਾ ਨਾਮ ਦੱਸ ਦਿਆਂਗਾ ਤੇ ਇਹ ਵੀ ਦੱਸਾਂਗਾ ਕਿ ਉਸਨੇ ਚੋਰੀ ਕਿਵੇਂ ਕੀਤੀ ? ਫਿਰ ਤੁਸੀਂ ਵਿਚਾਰ ਕਰ ਲੈਣਾ ਕਿ ਤੁਹਾਡੇ ਲਈ ਸ਼ਾਂਤੀ ਨਾਲ ਘੋੜਾ ਪ੍ਰਾਪਤ ਕਰਨਾ ਸੰਭਵ ਹੈ ? ਜਾਂ ਇਸ ਲਈ ਤੁਹਾਨੂੰ ਯੁੱਧ ਲੜਨਾ ਪਵੇਗਾ।" ਬਿਧੀ ਚੰਦ ਨਾਲ ਬਾਦਸ਼ਾਹ ਨੇ ਇਕਰਾਰ ਕੀਤਾ ਕਿ ਉਹ ਉਸ ਨੂੰ ਦਰਬਾਰ ਵਿੱਚ ਉੱਚੀ ਪਦਵੀ ਦੇਵੇਗਾ, ਉਹਦੇ ਸਾਰੇ ਦੁਸ਼ਮਣ ਉਸਦੇ ਹਵਾਲੇ ਕੀਤੇ ਜਾਣਗੇ ਤੇ ਘੋੜੇ ਦੀ ਵਾਪਸੀ ਲਈ ਦਿੱਤੀ ਜਾਣਕਾਰੀ ਕਾਰਨ ਉਸ ਨੂੰ 4 ਲੱਖ ਰੁਪਏ ਦਿੱਤੇ ਜਾਣਗੇ।

ਬਿਧੀ ਚੰਦ ਨੇ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਉਹ ਇਹ ਸਭ ਇਕਰਾਰ ਲਿਖ ਕੇ ਦੇਵੇ ਤੇ ਕਿਹਾ, "ਦਰਬਾਰ ਵਿਚ ਸਭ ਦਰਬਾਰੀ ਹੱਥ ਜੋੜ ਕੇ ਪ੍ਰਾਰਥਨਾ ਕਰਨ ਕਿ ਦੋਵਾਂ

ਘੋੜਿਆਂ ਦਾ ਮਿਲਾਪ ਹੋਵੇ। ਜਨਤਾ ਦੀ ਪ੍ਰਾਰਥਨਾ ਰੰਗ ਲਿਆਉਂਦੀ ਹੈ ਕਿਉਂਕਿ ਰੱਬ ਦਾ ਵਾਸਾ ਜਨਤਾ ਵਿੱਚ ਹੀ ਹੈ। ਮੇਰੀ ਇੱਛਾ ਪੂਰੀ ਹੋ ਜਾਵੇਗੀ ਜੇ ਤੁਸੀਂ ਸਭ ਮੇਰੀ ਸਫਲਤਾ ਲਈ ਪ੍ਰਮਾਤਮਾ ਅੱਗੇ ਪ੍ਰਾਰਥਨਾ ਕੀਤੀ ਕਿ ਚੋਰੀ ਹੋਇਆ ਘੋੜਾ ਆਪਣੇ ਸਾਥੀ ਨੂੰ ਮਿਲ ਜਾਏ। ਫਿਰ ਬਾਦਸ਼ਾਹ ਨੇ ਲਿਖਤੀ ਇਕਰਾਰ ਕੀਤਾ। ਤਦ ਬਿਧੀ ਚੰਦ ਨੇ ਕਿਹਾ, "ਹੁਣ ਮੈਨੂੰ ਉਸ ਥਾਂ ਜਾਣ ਦੀ ਆਗਿਆ ਦਿਉ ਜਿੱਥੋਂ ਘੋੜਾ ਚੁਰਾਇਆ ਗਿਆ ਸੀ। ਮੈਂ ਆਪਣੀ ਫਾਲ (ਸੰਗਲੀ) ਸੁੱਟ ਕੇ ਅੰਕਾਂ, ਗ੍ਰਹਿਆਂ ਤੇ ਮਹੂਰਤ ਬਾਰੇ ਵਿਚਾਰ ਕਰਾਂਗਾ। ਮੈਂ ਆਪਣੇ ਗੁਰੂ ਦੀ ਸਹੁੰ ਖਾ ਕੇ ਕਹਿੰਦਾ ਹਾਂ ਕਿ ਮੈਂ ਤੁਹਾਨੂੰ ਚੋਰ ਦਾ ਨਾਮ ਤੇ ਘੋੜੇ ਦੀ ਹੁਣ ਵਾਲੀ ਥਾਂ ਦੱਸ ਦਿਆਂਗਾ। ਅਸੀਂ ਜੋਤਸ਼ੀ ਝੂਠ ਨਹੀਂ ਬੋਲਦੇ, ਬਾਦਸ਼ਾਹ ਦੇ ਦਰਬਾਰ 'ਚ ਤਾਂ ਬਿਲਕੁਲ ਹੀ ਨਹੀਂ।" ਇਸ ਪਿੱਛੋਂ ਬਾਦਸ਼ਾਹ, ਦਰੋਗਾ, ਬਿਧੀ ਚੰਦ ਤੇ ਕੁੱਝ ਹੋਰ ਲੋਕ ਤਬੇਲੇ ਵਿੱਚ ਗਏ। ਕੁਝ ਲੋਕਾਂ ਨੇ ਬਾਦਸ਼ਾਹ ਨੂੰ ਅਜਨਬੀ ਉੱਪਰ ਵਿਸ਼ਵਾਸ ਕਰਨ ਤੋਂ ਰੋਕਿਆ, ਪਰ ਬਾਦਸ਼ਾਹ ਨੇ ਅਣਗੌਲਿਆਂ ਕਰ ਛੱਡੇ।

ਜਦੋਂ ਬਾਦਸ਼ਾਹ ਨੇ ਬਿਧੀ ਚੰਦ ਦੇ ਪੁੱਛਣ ਤੇ ਦੱਸਿਆ ਕਿ ਜੋ ਘੋੜਾ ਚੋਰੀ ਕੀਤਾ ਗਿਆ ਹੈ ਉਸ ਉੱਪਰ ਕਾਠੀ ਵੀ ਪਾਈ ਹੋਈ ਸੀ ਤਾਂ ਬਿਧੀ ਚੰਦ ਨੇ ਕਿਹਾ ਕਿ ਜੇ ਇੰਝ ਨਾ ਹੋਇਆ ਹੁੰਦਾ ਤਾਂ ਉਸਨੇ ਆਪਣੇ ਲਾਏ ਹਿਸਾਬ ਨਾਲ ਘੋੜੇ ਦਾ ਖੁਰਾ ਕੱਢ ਲੈਣਾ ਸੀ । ਜੇ ਹੁਣ ਦੂਸਰੇ ਘੋੜੇ ਨੂੰ ਵੀ ਲਗਾਮ ਦੇ ਕੇ ਕਾਠੀ ਪਾਈ ਜਾਵੇ ਤਾਂ ਉਹ ਬਿਨਾਂ ਦੇਰੀ ਦੇ ਛੇਤੀ ਹੀ ਵਿਚਾਰ ਸਕੇਗਾ ਕਿ ਕੀ ਕੀਤਾ ਜਾਵੇ ਜੋ ਉਹਦੇ ਹਿਸਾਬ ਲਈ ਜ਼ਰੂਰੀ ਹੈ। ਉਹਦੀ ਦਲੀਲ ਮੰਨ ਲਈ ਗਈ। ਇਸ ਤੇ ਉਸਨੇ ਕਿਹਾ ਕਿ ਉਹ ਪੂਰੀ ਸ਼ਕਤੀ ਨਾਲ ਆਪਣੇ ਹੁਨਰ ਦੀ ਵਰਤੋਂ ਕਰੇਗਾ ਤੇ ਰਾਤ ਨੂੰ ਸੌਂਵੇਗਾ ਵੀ ਨਹੀਂ। ਉਸਨੇ ਕਿਹਾ ਕਿ ਉਸ ਨੂੰ ਉਮੀਦ ਹੈ ਕਿ ਗ੍ਰਹਿਚਾਲ ਵੇਖ ਕੇ ਉਹ ਸਵੇਰ ਤੋਂ ਪਹਿਲਾਂ ਲੁੜੀਂਦਾ ਖੁਰਾ ਲੱਭ ਲਵੇਗਾ। ਫਿਰ ਉਹ ਇਕਰਾਰ ਅਨੁਸਾਰ ਇਨਾਮ ਲੈਣ ਲਈ ਤਿਆਰ ਹੋਵੇਗਾ। ਬਾਦਸ਼ਾਹ ਨੇ ਉਸ ਨੂੰ ਜ਼ੋਰ ਦਿੰਦਿਆ ਕਿਹਾ ਕਿ ਉਹ ਸਵੇਰ ਦੀ ਉਡੀਕ ਨਾ ਕਰੇ ਤੇ ਸਾਰਾ ਭੇਤ ਛੇਤੀ ਤੋਂ ਛੇਤੀ ਦੱਸ ਦੇਵੇ। ਜਿਸ ਬਦਲੇ ਉਸ ਨੂੰ $1^1/_4$ ਲੱਖ ਰੁਪਿਆ ਹੋਰ ਮਿਲੇਗਾ। ਬਿਧੀ ਚੰਦ ਨੇ ਕਿਹਾ ਕਿ ਘੋੜੇ ਦਾ ਪਤਾ ਲਾਉਣ ਵਿੱਚ ਸਿਰਫ਼ ਇਕਾਂਤ ਤੇ ਸ਼ਾਂਤੀ 'ਚ ਹੀ ਉਹ ਉਸ ਸਮੇਂ ਸਫ਼ਲ ਹੋਵੇਗਾ ਜਿਸ ਸਮੇਂ ਪਹਿਲਾਂ ਘੋੜਾ ਚੋਰੀ ਹੋਇਆ ਸੀ ਤੇ ਇਸ ਲਈ ਉਹਨੇ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਸਾਰੇ ਨਿਵਾਸੀ ਉਸ ਸਮੇਂ ਦਰਵਾਜ਼ੇ ਬੰਦ ਕਰਕੇ ਸੌਂ ਜਾਣ। ਉਸਨੇ ਇਹ ਸ਼ਰਤ ਵੀ ਲਾਈ ਕਿ ਕਿਲ੍ਹੇ ਦੇ ਸਾਰੇ ਦਰਵਾਜ਼ੇ ਬੰਦ ਕਰ ਦਿੱਤੇ ਜਾਣ ਤੇ ਨਿਵਾਸੀਆਂ ਦੇ ਅੰਦਰ ਆਉਣ ਜਾਂ ਬਾਹਰ ਜਾਣ ਦਾ ਕੋਈ ਸ਼ੋਰ ਨਾ ਹੋਵੇ। ਬਾਦਸ਼ਾਹ ਬਿਧੀ ਚੰਦ ਦੀਆਂ ਗੱਲਾਂ 'ਚ ਆ ਗਿਆ ਤੇ ਉਸਨੇ ਉਹਦੀ ਇੱਛਾ ਅਨੁਸਾਰ ਹੁਕਮ ਜਾਰੀ ਕਰ ਦਿੱਤਾ। ਜਦੋਂ ਕਿਲ੍ਹੇ ਦੇ ਦਰਵਾਜ਼ੇ ਇੱਕ ਪਾਸੇ ਤੋਂ ਬੰਦ ਕਰ ਦਿੱਤੇ ਗਏ ਤਾਂ ਬਿਧੀ ਚੰਦ ਨੇ ਚਾਲਾਕੀ ਨਾਲ ਦੂਸਰੇ ਪਾਸੇ ਤੋਂ ਖੁਲਵਾ ਛੱਡੇ ਤਾਂ ਜੋ ਉਸਦਾ ਚੰਗੀ ਤਰ੍ਹਾਂ ਪਿੱਛਾ ਨਾ ਕੀਤਾ ਜਾ ਸਕੇ।

**ਬਿਧੀ ਚੰਦ ਨੇ ਦੂਸਰਾ ਘੋੜਾ ਵੀ ਲੈ ਜਾਣਾ**—ਜਦੋਂ ਬਾਕੀ ਸਭ ਆਰਾਮ ਕਰਨ ਚਲੇ ਗਏ, ਬਿਧੀ ਚੰਦ ਨੇ ਘੋੜੇ ਦਾ ਰੱਸਾ ਖੋਲ੍ਹਿਆ। ਫਿਰ ਉਸਨੇ ਧਰਤੀ ਤੇ ਮੱਥਾ ਟੇਕਿਆ ਤੇ ਆਪਣੀ ਕਾਮਯਾਬੀ ਲਈ ਪ੍ਰਾਰਥਨਾ ਕੀਤੀ। ਕਿਹਾ ਜਾਂਦਾ ਹੈ ਕਿ ਬਾਦਸ਼ਾਹ ਨੇ ਘੋੜੇ

ਦੇ ਖੁੱਲ੍ਹਣ ਦਾ ਖੜਾਕ ਵੀ ਸੁਣਿਆ ਪਰ ਬਿਧੀ ਚੰਦ ਨੇ ਇਹ ਕਹਿਕੇ ਉਹ ਡਰ ਦੂਰ ਕਰ ਦਿੱਤਾ ਕਿ ਉਸ ਨੂੰ ਗਿਆਨ ਹੋ ਗਿਆ ਹੈ ਕਿ ਘੋੜਾ ਕਿੱਥੇ ਹੈ ਤੇ ਸੱਚਮੁੱਚ ਹੀ ਚੋਰ ਦਾ ਨਾਮ ਦੱਸਕੇ ਆਪਣਾ ਵਚਨ ਪੂਰਾ ਕਰੇਗਾ। ਬਾਦਸ਼ਾਹ ਦੇ ਨਿਵਾਸ ਅਸਥਾਨ ਵੱਲ ਜਾਂਦੇ ਬਰਾਂਡੇ ਦੇ ਬਾਹਰਲੇ ਦਰਵਾਜ਼ੇ ਨੂੰ ਜੰਦਰਾ ਲਾਉਣ ਦਾ ਪ੍ਰਬੰਧ ਵੀ ਕਰ ਲਿਆ। ਫਿਰ ਉਸਨੇ ਉੱਚੀ ਆਵਾਜ਼ ਵਿੱਚ ਕਿਹਾ : "ਸਾਫ਼-ਸਾਫ਼ ਸੁਣੋ। ਚੋਰ ਨੂੰ ਸਦਾ ਯਾਦ ਰੱਖਣਾ। ਤੇਰੇ ਪਿਤਾ ਨੇ ਆਪਣੀ ਫ਼ੌਜ ਦੇ ਬਲ ਤੇ ਗੁਰੂ ਹਰਿਗੋਬਿੰਦ, ਜਿਸ ਦਾ ਨਾਮ ਹਰ ਪਾਸੇ ਸੂਰਜ ਵਾਂਗ ਰੌਸ਼ਨ ਹੈ, ਲਈ ਲਿਆਂਦਾ ਜਾ ਰਿਹਾ ਘੋੜਾ ਖੋਹ ਲਿਆ ਸੀ ਤੇ ਹੁਣ ਤੂੰ ਆਪਣੇ ਅਨਿਆਈ ਪਿਤਾ ਵਾਂਗ ਹੀ ਪ੍ਰੇਮੀ ਸਿੱਖਾਂ ਵੱਲੋਂ ਆਪਣੇ ਪੂਜਯ ਗੁਰੂ ਜੀ ਲਈ ਲਿਆਂਦੇ ਜਾ ਰਹੇ ਵਧੀਆ ਘੋੜੇ ਖੋਹ ਲਏ ਸਨ। ਮੈਂ ਬਦਲਾ ਲੈ ਲਿਆ ਹੈ ਤੇ ਪਹਿਲਾ ਘੋੜਾ ਆਪਣੀ ਚਤਰਾਈ ਨਾਲ ਲੈ ਜਾ ਚੁਕਿਆ ਹਾਂ। ਮੇਰਾ ਨਾਮ ਬਿਧੀ ਚੰਦ ਹੈ ਤੇ ਮੈਂ ਗੁਰੂ ਦਾ ਸੇਵਕ ਹਾਂ। ਮੈਂ ਹੀ 'ਦਿਲਬਾਜ' ਘੋੜਾ ਲੈ ਕੇ ਗਿਆ ਹਾਂ ਜਿਸਦੀ ਤੁਸੀਂ ਭਾਲ ਕਰਦੇ ਹੋ। ਆਪਣੇ ਸਾਥੀ ਤੋਂ ਵਿਛੋੜੇ ਕਾਰਨ ਉਹ ਉੱਥੇ ਪਹੁੰਚ ਕੇ ਰੋਂਦਾ ਰਿਹਾ ਹੈ ਤੇ ਬੜੀ ਮੁਸ਼ਕਲ ਨਾਲ ਉਸ ਨੂੰ ਦਾਣਾ ਖਿਲਾਉਂਦੇ ਤੇ ਪਾਣੀ ਪਿਲਾਉਂਦੇ ਰਹੇ ਹਾਂ ਇਸ ਲਈ ਬੇਜ਼ਬਾਨ ਜਾਨਵਰਾਂ ਦੇ ਪਿਆਰ ਕਾਰਨ ਤੇ ਇੱਕ ਖੋਜੀ ਦੇ ਭੇਸ ਵਿੱਚ, ਮੈਂ ਇਸ ਨੂੰ ਵੀ ਇਹਦੇ ਸਾਥੀ ਕੋਲ ਲੈ ਚੱਲਿਆ ਹਾਂ। ਮੈਂ ਚੋਰ ਹਾਂ ਤੇ ਸੱਚਾ ਪਾਤਸ਼ਾਹ ਮੇਰਾ ਮਾਲਕ ਹੈ। ਹੁਣ ਤੁਸੀਂ ਮੈਨੂੰ ਕਾਠੀ ਨਾਲ ਸਜਿਆ ਤੇ ਤਿਆਰ ਬਰ ਤਿਆਰ 'ਗੁਲਬਾਜ' ਦੇ ਦਿੱਤਾ ਹੈ। ਮੈਂ ਪੂਰੀ ਤਰ੍ਹਾਂ ਤੁਹਾਡੇ ਦਰਬਾਰ ਦੀ ਸੂਝ ਪਰਖ ਲਈ ਹੈ। ਮੈਂ ਤੁਹਾਨੂੰ ਇਹ ਦੱਸਕੇ ਕਿ ਘੋੜਾ ਕਿੱਥੇ ਹੈ, ਆਪ ਦੋਸ਼-ਮੁਕਤ ਹੁੰਦਾ ਹਾਂ। ਗੁਰੂ ਜੀ ਨੇ ਆਪਣਾ ਡੇਰਾ ਭਾਈ ਰੂਪਾ ਦੇ ਨਵੇਂ ਬੱਝੇ ਪਿੰਡ ਲਾਇਆ ਹੈ। 'ਦਿਲਬਾਜ' ਓਥੇ ਹੀ ਹੈ। ਹੁਣ 'ਗੁਲਬਾਜ' ਵੀ ਉੱਥੇ ਉਹਦੇ ਕੋਲ ਚਲਾ ਜਾਵੇਗਾ।"

ਬਾਦਸ਼ਾਹ ਨੇ ਇਹ ਸੁਣ ਕੇ ਦਰੋਗੇ ਨੂੰ ਚੋਰ ਦਾ ਪਿੱਛਾ ਕਰਕੇ ਰੋਕਣ ਲਈ ਆਵਾਜ਼ ਮਾਰੀ, ਪਰ ਦਰੋਗਾ ਵੀ ਬਾਦਸ਼ਾਹ ਵਾਂਗ ਅੰਦਰ ਬੰਦ ਤੇ ਲਾਚਾਰ ਸੀ। ਬਾਦਸ਼ਾਹ ਨੇ ਫਿਰ ਸਹਾਇਤਾ ਲਈ ਆਵਾਜ਼ ਦਿੱਤੀ ਪਰ ਸਹਾਇਤਾ ਕਿਤੋਂ ਵੀ ਨਹੀਂ ਮਿਲ ਰਹੀ ਸੀ। ਸਭ ਪਹਿਰੇਦਾਰਾਂ ਨੂੰ ਜੰਦਰੇ ਲਾਏ ਗਏ ਸਨ। ਬਿਧੀ ਚੰਦ ਨੇ ਫਿਰ ਬਾਦਸ਼ਾਹ ਨੂੰ ਸੰਬੋਧਿਤ ਹੁੰਦਿਆਂ ਆਖਿਆ, "ਕਿਉਂ ਗੁੱਸੇ ਹੋ ਰਹੇ ਹੋ ? ਮੈਂ ਘੋੜਾ ਉਸ ਤਰ੍ਹਾਂ ਲੈ ਚਲਿਆ ਹਾਂ ਜਿਵੇਂ ਠੀਕ ਤੇ ਉਚਿਤ ਸੀ। ਜੋ ਤੁਸਾਂ ਇਕਰਾਰ ਕੀਤਾ ਹੈ ਉਹ ਯਾਦ ਰੱਖਣਾ। ਮੈਂ ਪਹਿਲੀ ਵਾਰ ਦੇ ਸਮੇਂ ਦੀ ਇੱਕ ਘਾਹੀ ਤੇ ਸਾਈਸ ਵਜੋਂ ਤਨਖ਼ਾਹ ਨਹੀਂ ਲਈ ਹੈ। ਇੱਕ ਹਜ਼ਾਰ ਰੁਪਏ ਦਾ ਇਨਾਮ ਵੀ ਨਹੀਂ ਲਿਆ ਜਿਸਦਾ ਤੂੰ ਇਕਰਾਰ ਕੀਤਾ ਸੀ। ਹੁੱਣ ਤੁਸਾਂ ਖੁਰਾ ਲੱਭਣ ਦੀ ਲਈ 4 ਲੱਖ ਦਾ ਇਨਾਮ ਦੇਣ ਦਾ ਇਕਰਾਰ ਕੀਤਾ ਹੋਇਆ ਹੈ ਤੇ ਉਹ ਪੈਸਾ ਵੀ ਨਹੀਂ ਦਿੱਤਾ ਤੇ ਛੇਤੀ ਜਾਣਕਾਰੀ ਦੇਣ ਬਦਲੇ $1^1/_4$ ਲੱਖ ਰੁਪਏ ਦਾ ਹੋਰ ਇਕਰਾਰ ਕੀਤਾ ਹੈ। ਤੁਹਾਡੇ ਤੋਂ ਮੈਂ ਅਜੇ ਤੱਕ ਕੌਡੀ ਵੀ ਨਹੀਂ ਲਈ। ਇਸ ਤਰ੍ਹਾਂ ਮੈਂ ਹਕੀਕਤਨ ਖ਼ਰੀਦੇ ਹੀ ਹਨ ਤੇ ਤੁਸੀਂ ਕਾਠੀਆਂ ਦੇ ਮੁੱਲ ਸਣੇ ਮੇਰੇ ਹਿਸਾਬ ਕਿਤਾਬ (ਖਾਤੇ) ਵਿੱਚ ਲਿਖ ਲਉ। ਮੇਰੇ ਵੱਧਦੇ ਪੈਸੇ ਭੇਜ ਕੇ ਮੇਰੇ ਕਰਜ਼ੇ ਤੋਂ ਸੁਰਖਰੂ ਹੋ ਜਾਵੋ। ਨਹੀਂ ਤਾਂ ਫਿਰ ਆਪਣਾ ਹਿਸਾਬ ਚਲਦਾ ਰਹੂ ਤੇ ਉਹ ਗੁਰੂ ਦੇ ਦਰਬਾਰ ਵਿੱਚ ਹੀ ਬਰਾਬਰ ਕੀਤਾ ਜਾਵੇਗਾ। ਜੇ ਤੁਸੀਂ ਮੈਨੂੰ

ਰੋਕਣਾ ਚਾਹੋਗੇ, ਬਕਾਇਆ ਨਾ ਦੇਣ ਲਈ ਦ੍ਰਿੜ੍ਹ ਹੋ ਤਾਂ ਮੈਂ ਯਕੀਨਨ ਤੁਹਾਨੂੰ ਧੋਖੇਬਾਜ ਬਾਦਸ਼ਾਹ ਕਹਾਂਗਾ। ਮੇਰੇ ਕੋਲ ਕਿਲ੍ਹੇ ਦੀਆਂ ਚਾਬੀਆਂ ਹਨ, ਇਹ ਮੈਂ ਦਰਿਆ ਵਿੱਚ ਸੁੱਟ ਦਿਆਂਗਾ। ਜਲਦੀ ਕਰੋ। ਮੇਰੀ ਭਾਲ ਕਰਨ ਤੋਂ ਪਹਿਲਾਂ ਇਹ ਤੁਹਾਨੂੰ ਲਭੱਣੀਆਂ ਪੈਣਗੀਆਂ। ਇਹ ਕਹਿਕੇ ਬਿਧੀ ਚੰਦ ਨੇ ਫਿਰ ਆਪਣੇ ਕਾਰਜ ਦੀ ਸਫਲਤਾ ਤੇ ਅਰਦਾਸ ਕੀਤੀ ਤੇ ਉਹ ਬਾਦਸ਼ਾਹ ਨੂੰ ਸੰਬੋਧਿਤ ਹੋਇਆ, "ਜੋ ਯਤਨ ਕਰਨੇ ਹਨ, ਹੁਣੇ ਕਰ ਲਓ ਤਾਂ ਜੋ ਮੇਰੇ ਚਲੇ ਜਾਣ ਪਿੱਛੋਂ ਤੁਹਾਨੂੰ ਅਫ਼ਸੋਸ ਨ ਰਹੇ। ਇਹ ਨਾ ਕਹਿਣਾ ਕਿ ਤੁਹਾਨੂੰ ਪੂਰੀ ਜਾਣਕਾਰੀ ਨਹੀਂ ਮਿਲੀ ਸੀ।" ਇਹ ਕਹਿਕੇ ਉਸਨੇ ਚਾਬੀਆਂ ਦਾ ਗੁੱਛਾ ਕੱਢਿਆ ਤੇ "ਔਹ ਗਈਆਂ" "ਔਹ ਗਈਆਂ" ਕਹਿਕੇ ਚਾਬੀਆਂ ਦਰਿਆ ਵਿੱਚ ਸੁੱਟ ਦਿੱਤੀਆਂ ਤੇ ਬਾਦਸ਼ਾਹ ਨੂੰ ਚਾਬੀਆਂ ਤੇ ਅਨਮੋਲ ਘੋੜਿਆਂ ਦੀ ਖੋਜ ਕਰਨ ਲਈ ਛੱਡ ਕੇ ਤੁਰਦਾ ਬਣਿਆ।

ਫਿਰ ਉਸਨੇ ਘੋੜੇ ਨੂੰ ਚਾਬਕ ਮਾਰਿਆ। ਜਾਨਵਰ ਨੇ ਸਾਰੀ ਤਾਕਤ ਜੋੜ ਕੇ ਕਿਲ੍ਹੇ ਦੀ ਮੋਟੀ ਦੀਵਾਰ ਟੱਪ ਕੇ ਦਰਿਆ ਰਾਵੀ ਵਿਚ ਛਾਲ ਮਾਰੀ। ਬਿਧੀ ਚੰਦ ਫਿਰ ਉਹਦੇ ਤੇ ਉਵੇਂ ਹੀ ਸਵਾਰ ਹੋ ਕੇ ਖੁਸ਼ੀ ਨਾਲ ਗਾਉਂਦਾ ਚਲਾ ਗਿਆ ਜਿਵੇਂ ਉਹ ਦਿਲਬਾਜ ਨੂੰ ਲੈ ਕੇ ਗਿਆ ਸੀ। ਦੋਵੇਂ ਘੋੜੇ ਉਹਨਾਂ ਸਿੱਖਾਂ ਦੇ ਹਵਾਲੇ ਕਰ ਦਿੱਤੇ ਜੋ ਕਾਬਲ ਚੋਂ ਲਿਆਏ ਸਨ।

ਸਿੱਖ ਇਤਿਹਾਸਕਾਰ ਜੋ ਵਿਸਥਾਰ ਦੇਣ ਵਿੱਚ ਇੱਕ ਪਾਸੜ ਹੈ, ਲਿਖਦਾ ਹੈ ਕਿ ਦੋਵੇਂ ਘੋੜੇ ਮਿਲ ਕੇ ਹਿਣਕੇ, ਨੱਕ ਨਾਲ ਨੱਕ ਛੁਹਾਇਆ ਤੇ ਇਸ ਤਰ੍ਹਾਂ ਪ੍ਰੇਮ ਨਾਲ ਮਿਲੇ ਜਿਵੇਂ ਦੋ ਭਰਾ ਚਿਰਾਂ ਦੇ ਵਿਛੜੇ ਮਿਲਦੇ ਹਨ। ਕਾਬਲੀ ਸਿੱਖਾਂ ਨੇ ਫਿਰ ਉਹ ਗੁਰੂ ਜੀ ਨੂੰ ਭੇਟ ਕਰ ਦਿੱਤੇ। ਗੁਰੂ ਜੀ ਨੇ "ਦਿਲਬਾਜ" ਦਾ ਨਾਮ "ਜਾਨ ਭਾਈ" ਰੱਖਿਆ ਜਿਸ ਦਾ ਭਾਵ ਸੀ ਜਾਨ ਤੋਂ ਪਿਆਰਾ। 'ਗੁਲਬਾਜ' ਦਾ ਨਾਮ ਸੁਹੇਲਾ ਰੱਖਿਆ ਗਿਆ ਜਿਸਦਾ ਮਤਲਬ ਹੈ "ਪਿਆਰਾ ਸਾਥੀ।"

## ਕਾਂਡ—17

ਇਹ ਚੇਤਾਵਨੀਆਂ ਵੀ ਮਿਲ ਰਹੀਆਂ ਸਨ ਕਿ ਸ਼ਾਹੀ ਸੈਨਾ ਘੋੜੇ ਵਾਪਸ ਲੈਣ ਲਈ ਛੇਤੀ ਹੀ ਹਮਲਾ ਕਰੇਗੀ ਤੇ ਇਸ ਲਈ ਰੱਖਿਆ ਲਈ ਤਿਆਰੀ ਕਰਨੀ ਵੀ ਜ਼ਰੂਰੀ ਸੀ ਤੇ ਕਿਸੇ ਅਨੁਕੂਲ ਟਿਕਾਣੇ ਤੇ ਪਨਾਹ ਲੈਣੀ ਵੀ। ਰਾਏ ਜੋਧ ਨੇ ਗੁਰੂ ਜੀ ਨੂੰ ਘਣੇ ਜੰਗਲ ਵਿੱਚ ਪਨਾਹ ਲੈਣ ਦੀ ਸਲਾਹ ਦਿੱਤੀ ਜਿੱਥੇ ਪਾਣੀ ਦੀ ਢਾਬ ਵੀ ਸੀ, ਨਹੀਂ ਤਾਂ ਮੀਲਾਂ ਤੱਕ ਕਿਧਰੇ ਹੋਰ ਪਾਣੀ ਨਹੀਂ ਮਿਲਣਾ। ਉਸ ਢਾਬ ਦੇ ਨੇੜੇ ਹੀ ਮਗਰੋਂ ਦੋ ਪਿੰਡ ਲਹਿਰਾਂ ਤੇ ਮਹਿਰਾਜ ਵਸਾਏ ਗਏ ਸਨ। ਗੁਰੂ ਜੀ ਤਿੰਨ ਹਜ਼ਾਰ ਸੈਨਿਕਾਂ ਨਾਲ ਤੇ ਰਾਏ ਜੋਧ ਇੱਕ ਹਜ਼ਾਰ ਸੈਨਿਕ ਲੈ ਕੇ ਨਾਥਾਣਾ ਪਿੰਡ ਦੇ ਤਾਲਾਬ (ਢਾਬ) ਵੱਲ ਚਲ ਪਏ। ਫ਼ੌਜ ਤਾਲਾਬ ਉਪਰ ਇਸ ਤਰ੍ਹਾਂ ਨਿਯੁਕਤ ਕੀਤੀ ਗਈ ਸੀ ਕਿ ਜਦੋਂ ਦੁਸ਼ਮਣ ਦੇ ਸੈਨਿਕ ਆਉਣ ਤਾਂ ਪਾਣੀ ਤੱਕ ਨਾ ਪਹੁੰਚ ਸਕਣ ਤੇ ਇੰਝ ਪਿਆਸੇ ਹੀ ਮਰ ਜਾਣ।

**ਲਹਿਰੇ ਦਾ ਯੁੱਧ**—ਬਾਦਸ਼ਾਹ ਗੁਰੂ ਜੀ ਦੇ ਵਿਰੁੱਧ ਚੜ੍ਹਾਈ ਕਰਕੇ ਜਾਣ ਬਾਰੇ ਸੋਚ ਰਿਹਾ ਸੀ ਪਰੰਤੂ ਵਜ਼ੀਰ ਖ਼ਾਂ ਨੇ ਉਸ ਨੂੰ ਰੋਕ ਲਿਆ। ਉਹ ਜਾਣਦਾ ਸੀ ਉਹਦੀ ਖੁਸ਼ੀ ਤੇ ਖੁਸਹਾਲੀ ਬਾਦਸ਼ਾਹ ਤੇ ਹੀ ਨਿਰਭਰ ਕਰਦੀ ਹੈ ਤੇ ਉਹ ਇਹ ਵੀ ਜਾਣਦਾ ਸੀ ਕਿ ਗੁਰੂ ਜੀ ਹੀ ਜੇਤੂ ਰਹਿਣਗੇ। ਵਜ਼ੀਰ ਖ਼ਾਂ ਨੇ ਸਲਾਹ ਦਿੱਤੀ ਕਿ ਤੋਪਖਾਨਾ ਨਾ ਭੇਜਿਆ ਜਾਵੇ ਤੇ ਲੜਾਈ ਤਲਵਾਰਾਂ, ਤੀਰਕਮਾਨਾਂ ਤੇ ਤੋੜੇਦਾਰ ਬੰਦੂਕਾਂ ਨਾਲ ਲੜੀ ਜਾਵੇ। ਬਾਦਸ਼ਾਹ ਸਹਿਮਤ ਹੋ ਗਿਆ। ਫਿਰ ਬਾਦਸ਼ਾਹ ਨੇ ਨੰਗੀ ਤਲਵਾਰ ਹੱਥ ਵਿੱਚ ਲੈਕੇ ਮੁੱਖ ਅਧਿਕਾਰੀ ਨੂੰ ਕਿਹਾ, "ਕੀ ਕੋਈ ਐਸਾ ਬਹਾਦਰ ਹੈ ਜੋ ਗੁਰੂ ਵਿਰੁੱਧ ਮੁਹਿੰਮ ਦੀ ਅਗਵਾਈ ਕਰੇ ?" ਸਮੇਂ ਦੇ ਰਿਵਾਜ ਅਨੁਸਾਰ ਬਾਦਸ਼ਾਹ ਅਜਿਹੇ ਮੌਕੇ ਤੇ ਤਲਵਾਰ ਤੇ ਪਾਨ-ਬੀੜਾ ਜ਼ਮੀਨ ਤੇ ਰੱਖ ਦਿੰਦਾ ਸੀ। ਜੋ ਵੀ ਉਠਾ ਕੇ 'ਪਾਨ' ਮੂੰਹ ਵਿੱਚ ਪਾ ਲੈਂਦਾ ਤੇ ਤਲਵਾਰ ਉਠਾ ਲੈਂਦਾ, ਉਹੀ ਮੁਹਿੰਮ ਤੇ ਜਾਣ ਲਈ ਪਾਬੰਧ ਹੋ ਕੇ ਬਾਦਸ਼ਾਹ ਦੇ ਹਿੱਤ ਦੀ ਰੱਖਿਆ ਕਰਦਾ। ਇਸ ਤੇ ਸ਼ਾਹੀ ਸੈਨਾ ਦਾ ਉੱਚ ਅਧਿਕਾਰੀ ਉੱਠਿਆ ਤੇ ਸਾਰੀ ਵਿਧੀ ਪਿਛੋਂ ਕਹਿਣ ਲੱਗਾ ਕਿ ਉਹ ਗੁਰੂ ਵਿਰੁੱਧ ਮੁਹਿੰਮ ਤੇ ਜਾਵੇਗਾ ਤੇ ਕੁਝ ਹੀ ਦਿਨਾਂ ਵਿੱਚ ਚੁਰਾਏ ਹੋਏ ਘੋੜਿਆਂ ਸਮੇਤ ਗੁਰੂ ਜੀ ਨੂੰ ਬਾਦਸ਼ਾਹ ਦੇ ਸਾਹਮਣੇ ਪੇਸ਼ ਕਰੇਗਾ। ਲੱਲਾ ਬੇਗ, ਉਹਦਾ ਭਰਾ ਕਮਰ ਬੇਗ ਤੇ ਉਸਦੇ ਦੋਵੇਂ ਲੜਕੇ ਕਾਸਿਮ ਬੇਗ ਤੇ ਸਮਸ਼ ਬੇਗ ਤੇ ਉਸਦਾ ਭਾਣਜਾ ਕਾਬਲੀ ਬੇਗ ਸਵੈ-ਇੱਛਾ ਨਾਲ ਜਾਣ ਲਈ ਉੱਠੇ। ਬਾਦਸ਼ਾਹ ਨੇ ਉਹਨਾਂ ਨੂੰ ਸੋਨੇ ਦੇ ਕੜੇ, ਕੈਂਠੇ, ਦਸਤਾਰਾਂ ਲਈ ਕਲਗੀਆਂ ਤੇ ਖ਼ਿਲਅਤਾਂ ਅਗਾਊ ਬਖ਼ਸ਼ੀਆਂ। 35000 ਪਿਆਦਾ ਤੇ ਘੋੜ ਸਵਾਰ ਉਹਨਾਂ ਦੀ ਕਮਾਨ ਹੇਠ ਭੇਜੇ। ਉਸਨੇ ਉਹਨਾਂ ਨੂੰ ਹੁਕਮ ਕੀਤਾ ਕਿ ਉਹ ਦੇਰੀ ਨਾ ਕਰਨ ਤੇ ਪੂਰੀ ਰਫ਼ਤਾਰ ਨਾਲ ਜਾਣ ਤੇ ਗੁਰੂ ਨੂੰ ਜੰਜੀਰਾਂ ਵਿੱਚ ਜਕੜ ਕੇ ਉਸਦੇ ਸਾਹਮਣੇ ਪੇਸ਼ ਕਰਨ।

ਸ਼ਾਹੀ ਫ਼ੌਜ ਭਾਈ ਰੂਪ ਵੱਲ ਗਈ ਪਰ ਉਸ ਨੂੰ ਉੱਥੇ ਨਾ ਵੇਖਕੇ ਉਹ ਉਹਦੇ ਨਵੇਂ ਟਿਕਾਣੇ ਵੱਲ ਮੁੜੀ। ਗੁਰੂ ਦੀ ਸੂਹ ਲਈ ਇਕ ਜਾਸੂਸ ਹਸਨ ਬੇਗ ਨੂੰ ਭੇਜਿਆ ਗਿਆ। ਉਹਦੇ ਆਉਣ ਦੇ ਮਨੋਰਥ ਦਾ ਉਹਦੇ ਇਹ ਕਹਿਣ ਤੇ ਪਤਾ ਲੱਗ ਗਿਆ ਕਿ 'ਸਾਡੀ ਸੈਨਾ ਤਾਂ ਬਹੁਤ ਵੱਡੀ ਹੈ।' ਉਹਦੇ ਇਹ ਕਹਿਣ ਤੇ ਸਿੱਖਾਂ ਨੇ ਉਸ ਨੂੰ ਫੜ ਲਿਆ, ਉਸ ਨੂੰ ਜਕੜ ਕੇ ਠੁੱਡੇ ਮਾਰੇ ਤੇ ਫਿਰ ਉਸਨੇ ਗੁਰੂ ਦੇ ਨਾਮ ਤੇ ਰਹਿਮ ਦੀ ਮੰਗ ਕੀਤੀ। ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਉਸ ਨੂੰ ਰਿਹਾ ਕਰ ਦਿੱਤਾ ਜਾਵੇ, ਮੌਤ ਦੇ ਘਾਟ ਨਾ ਉਤਾਰਿਆ ਜਾਵੇ। ਉਸ ਨੂੰ ਸ਼ਾਹੀ ਸੈਨਾ ਦੀ ਗਿਣਤੀ ਪੁੱਛੀ ਗਈ ਤੇ ਉਸਨੇ ਜਾਨ ਬਖ਼ਸ਼ੀ ਦੇ ਅਹਿਸਾਨ ਵਿੱਚ ਸਹੀ ਜਾਣਕਾਰੀ ਦੇ ਦਿੱਤੀ। ਉਸ ਨੂੰ ਸਰੋਪਾ ਦੇਕੇ ਵਿਦਾ ਕਰ ਦਿੱਤਾ ਗਿਆ।

ਸੂਰਜ ਪਰਕਾਸ਼ ਦਾ ਲੇਖਕ ਵੈਰੀ ਸੈਨਾ ਦੀ ਹਰਕਤ ਜਾਣਨ ਲਈ ਇਕ ਅਜੀਬ ਢੰਗ ਦਾ ਵਰਣਨ ਕਰਦਾ ਹੈ। ਉਸ ਅਨੁਸਾਰ ਰਾਏ ਜੋਧ ਦੀ ਪਤਨੀ ਨੇ ਥਾਲੀ ਵਿੱਚ ਕੁਝ ਮੋਤੀ ਰੱਖ ਦਿੱਤੇ ਤਾਂ ਜੋ ਜਦੋਂ ਸ਼ਾਹੀ ਸੈਨਾ ਚਾਲੇ ਪਵੇ ਤਾਂ ਸੈਨਿਕਾਂ ਦੀ ਪੈਰ-ਚਾਲ ਮੋਤੀਆਂ 'ਚ ਥਿਰਕਣ ਪੈਦਾ ਕਰੇ ਤੇ ਇਸ ਤਰ੍ਹਾਂ ਸੈਨਾ ਦੀ ਗਿਣਤੀ ਬਾਰੇ ਜਾਣਕਾਰੀ ਮਿਲ ਸਕੇ।

ਜਦੋਂ ਜਾਸੂਸ ਹਸਨ ਖ਼ਾਂ ਆਪਣੇ ਮੁੱਖੀ ਕੋਲ ਪਰਤਿਆ ਤੇ ਉਸਨੇ ਜੋ ਕੁਝ ਵੇਖਿਆ, ਉਸਦਾ ਵਿਸਥਾਰ ਦਿੱਤਾ ਤਾਂ ਅਚਣਚੇਤ ਉਸਨੇ ਗੁਰੂ ਦੀ ਫ਼ੌਜ ਦੀ ਪ੍ਰਸੰਸਾ ਕੀਤੀ। ਉਸਨੇ ਕਿਹਾ ਕਿ ਭਾਵੇਂ ਉਹਨਾਂ ਦੀ ਗਿਣਤੀ ਥੋੜ੍ਹੀ ਹੈ, ਪਰ ਉਹ ਸ਼ੇਰਾਂ ਵਰਗੇ ਬਹਾਦਰ ਹਨ ਤੇ ਲੜਾਈ ਲਈ ਉਤਾਵਲੇ ਹਨ। ਸ਼ਾਹੀ ਸੈਨਾ ਤਾਂ ਉਹਨਾਂ ਅੱਗੇ ਗਿਦੜਾਂ ਵਾਂਗ ਹੈ। ਇਸ ਨਾਲ ਲੱਲਾ ਬੇਗ ਨੂੰ ਗੁੱਸਾ ਆ ਗਿਆ ਤੇ ਉਸਨੇ ਉਸ 'ਤੇ ਵਿਰੋਧੀ ਹੋਣ ਦਾ ਦੋਸ਼ ਲਾਕੇ ਕੱਢ ਦਿੱਤਾ। ਇਸ ਪਿਛੋਂ ਹਸਨ ਖ਼ਾਂ ਗੁਰੂ ਜੀ ਕੋਲ ਮੁੜ ਆਇਆ ਤੇ ਉਹਨਾਂ ਤੋਂ ਰੱਖਿਆ ਤੇ ਸਰਪਰਸਤੀ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਸ ਨੂੰ ਰਾਏ ਜੋਧ ਦੀ ਵਿਰੋਧੀ ਸਲਾਹ ਦੇ ਹੁੰਦਿਆਂ ਵੀ ਜੀ ਆਇਆਂ ਕਿਹਾ। ਰਾਏ ਜੋਧ ਦਾ ਖ਼ਿਆਲ ਸੀ ਕਿ ਦੁਸ਼ਮਣ ਦੇ ਜਾਸੂਸ ਨੂੰ ਗਲ ਲਾਉਣਾ ਨੀਤੀ ਅਨੁਕੂਲ ਨਹੀਂ ਹੈ। ਗੁਰੂ ਜੀ ਨੇ ਉੱਤਰ ਵਿੱਚ ਕਿਹਾ ਕਿ ਸ਼ਰਨ ਆਏ ਨੂੰ ਨਾਂਹ ਕਰਨਾ ਵੀ ਉਹਨਾਂ ਲਈ ਸ਼ੋਭਦਾ ਨਹੀਂ। ਇਸਦੇ ਉਪਰੰਤ ਇਹੋ ਹਸਨ ਖ਼ਾਂ ਪ੍ਰਮਾਤਮਾ ਦੀ ਕੁਦਰਤ ਨਾਲ ਬੜਾ ਪ੍ਰਸਿੱਧ ਵਿਅਕਤੀ ਬਣਿਆ। ਬਿਧੀ ਚੰਦ ਤੇ ਜੇਠਾ ਨੂੰ ਰੱਖਿਆ ਲਈ ਆਪਣੀ ਫ਼ੌਜ ਤਿਆਰ ਕਰਨ ਲਈ ਹੁਕਮ ਦੇ ਦਿੱਤੇ ਗਏ। ਹੁਕਮ ਬਹੁਤਾ ਪਹਿਲਾਂ ਹੀ ਨਹੀਂ ਦਿੱਤੇ ਗਏ ਸਨ। ਉਸੇ ਰਾਤ ਹੀ ਰਾਏ ਜੋਧਾ ਦੀ ਪਤਨੀ ਨੇ ਆਪਣੇ ਮੋਤੀਆਂ ਦੀ ਵਿਉਂਤ ਨਾਲ ਫ਼ੌਜ ਦੀ ਹਰਕਤ ਬਾਰੇ ਪਤਾ ਲਾ ਲਿਆ ਸੀ ਤੇ ਉਸਨੇ ਗੁਰੂ ਦੀ ਸੈਨਾ ਨਾਲ ਆਪਣੇ ਪਤੀ ਨੂੰ ਜਾਣਕਾਰੀ ਭੇਜ ਦਿੱਤੀ ਸੀ ਤਾਂ ਜੋ ਗੁਰੂ ਜੀ ਨੂੰ ਸਹੀ ਸਥਿਤੀ ਦਾ ਪਤਾ ਲੱਗ ਜਾਵੇ।

ਸ਼ਾਹੀ ਸੈਨਾ ਅਨੇਕ ਜਾਤੀਆਂ ਤੇ ਆਧਾਰਿਤ ਸੀ। ਕਈਆਂ ਦੇ ਵੱਡੇ ਸਿਰ ਸਨ, ਕਈ ਵੱਡੇ ਨੱਕ ਵਾਲੇ, ਤੇ ਕਈ ਲਾਲ ਗਲ੍ਹਾਂ ਵਾਲੇ। ਉਹਨਾਂ ਵਿੱਚ ਕਾਲੇ ਏਥੋਪੀਆ ਵਾਸੀ,

ਰੁਹੇਲੇ, ਯੂਸਫ਼ਜ਼ਈ, ਦੌਦਜ਼ਈ, ਗਿਲਜੇ, ਬਲੋਚ ਤੇ ਪਠਾਨ ਸਨ। ਮਿਸ਼ਾਲਾਂ ਦੇ ਪਿਛੇ ਉਹ ਭਾਂਤ-ਭਾਂਤ ਦੇ ਨਗਾਰਿਆਂ ਦੀ ਵੱਖਰੀ-ਵੱਖਰੀ ਧੁਨੀ ਦੇ ਪਿੱਛੇ ਤੁਰੇ ਜਾਂਦੇ ਸਨ। ਲੱਲਾ ਬੇਗ ਨੇ ਆਪਣੇ ਸੈਨਿਕਾਂ ਨੂੰ ਕਿਹਾ ਕਿ ਗੁਰੂ ਕੋਲ ਫ਼ੌਜ ਨਾਮ ਦੀ ਕੋਈ ਸ਼ੈਅ ਨਹੀਂ ਹੈ। ਉਹਨਾਂ ਕਿਸ ਨਾਲ ਲੜਨਾ ਹੈ ? ਉਹਨਾਂ ਬੱਸ ਜਾਣਾ ਹੈ ਤੇ ਸਿੱਖਾਂ ਦੇ ਗੁਰੂ ਨੂੰ ਪਕੜ ਲਿਆਉਣਾ ਹੈ। ਕਮਰ ਬੇਗ ਨੇ ਮੁਖੀ ਨੂੰ ਮੁਖ਼ਾਤਿਬ ਹੋਕੇ ਆਖਿਆ, "ਭਾਈ ਸਾਹਿਬ, ਜੇ ਮੈਨੂੰ ਭੇਜੋ ਤਾਂ ਮੈਂ ਤੇਰੇ ਸਾਹਮਣੇ ਮੌਤ ਦਾ ਫ਼ਰਿਸ਼ਤਾ ਪਕੜ ਕੇ ਲੈ ਆਵਾਂ, ਗੁਰੂ ਤਾਂ ਚੀਜ਼ ਹੀ ਕੀ ਹੈ ?" ਇਸ ਉਪਰ ਮੁੱਖੀ ਨੇ ਸੱਤ ਹਜ਼ਾਰ ਸੈਨਿਕ ਉਹਦੀ ਅਗਵਾਈ ਵਿੱਚ ਦੇ ਦਿੱਤੇ। ਉਹਦੇ ਪਹੁੰਚਣ ਤੇ ਪਹਿਲਾਂ ਰਹੇ ਸ਼ਾਹੀ ਜਾਸੂਸ, ਹਸਨ ਖ਼ਾਂ ਨੇ ਗੁਰੂ ਜੀ ਨੂੰ ਉਹਦਾ ਨਾਮ, ਪਦਵੀ ਤੇ ਸਮਰੱਥਾ ਤੋਂ ਜਾਣੂੰ ਕਰਵਾਇਆ।

ਰਾਏ ਜੋਧ ਇਕ ਹਜ਼ਾਰ ਆਦਮੀਆਂ ਨਾਲ ਕਮਰ ਬੇਗ ਦੇ ਟਾਕਰੇ ਤੇ ਗਿਆ। ਉਸਨੇ ਆਪਣੇ ਆਦਮੀਆਂ ਨੂੰ ਕਿਹਾ ਕਿ ਉਹ ਦੂਰੋਂ ਹੀ ਤੋੜੇਦਾਰ ਬੰਦੂਕਾਂ ਵਰਤਣ ਤੇ ਦੁਸ਼ਮਣ ਨੂੰ ਨੇੜੇ ਨਾ ਆਉਣ ਦੇਣ। ਗੋਲੀਆਂ ਦੀ ਬੁਛਾੜ ਨੇ ਛੇਤੀ ਹੀ ਇਕ ਜੁੱਟ ਵਿਉਂਤ ਨਾਲ ਅੱਗੇ ਵੱਧ ਰਹੀ ਸ਼ਾਹੀ ਸੈਨਾ ਨੂੰ ਖਿਲਾਰ ਦਿੱਤਾ ਤੇ ਸੈਨਾ ਦੇ ਅੱਗੇ ਜਾ ਰਹੇ ਮਿਸ਼ਾਲਚੀਆਂ ਦਾ ਬਿਲਕੁਲ ਸਫ਼ਾਇਆ ਕਰ ਦਿੱਤਾ। ਫਿਰ ਹਨੇਰਾ ਉਤਰ ਆਇਆ ਤੇ ਸ਼ਾਹੀ ਸੈਨਾ ਵਿੱਚ ਹਫੜਾ ਦਫੜੀ ਮਚ ਗਈ। ਉਹਨਾਂ ਨੇ ਤਲਵਾਰਾਂ ਤੇ ਬੰਦੂਕਾਂ ਦੀ ਵਰਤੋਂ ਕੀਤੀ ਅਤੇ ਆਪਣੇ ਦੁਸਾਹਸ ਦੇ ਬਲ ਤੇ ਗੁਰੂ ਜੀ ਦੀ ਸੈਨਾ ਵੱਲੋਂ ਮਚਾਈ ਤਬਾਹੀ ਕਾਰਨ ਉਹ ਬਿਨਾਂ ਦੋਸਤ ਦੁਸ਼ਮਣ ਦੀ ਪਰਵਾਹ ਕੀਤਿਆਂ ਕਤਲਆਮ ਕਰਨ ਲੱਗੇ। ਛੇਤੀ ਹੀ ਹਨੇਰੇ, ਦਿਨ ਦੇ ਥਕੇਵੇਂ ਤੇ ਘੋੜਿਆਂ ਤੇ ਸੈਨਿਕਾਂ ਵੱਲੋਂ ਉਡਾਈ ਗਰਦ-ਗੁਬਾਰ ਕਾਰਨ, ਠੰਡ ਕਾਰਨ ਤੇ ਫ਼ੌਜ ਦੇ ਹੋਏ ਨੁਕਸਾਨ ਆਦਿ ਹਾਲਤਾਂ ਨੂੰ ਵੇਖਕੇ ਉਹਨਾਂ ਨੇ ਪਿਛੇ ਹਟਣਾ ਬਿਹਤਰ ਸਮਝਿਆ। ਉਹਨਾਂ ਨੇ ਪਿਛਲੇ ਪਾਸੇ ਖੜੇ ਆਪਣੇ ਸੈਨਿਕਾਂ ਨੂੰ ਦੁਸ਼ਮਣ ਦੇ ਸੈਨਿਕ ਸਮਝ ਕੇ ਗੋਲੀਆਂ ਦੀ ਵਾਛੜ ਕਰ ਦਿੱਤੀ। ਇੰਝ ਸ਼ਾਹੀ ਸੈਨਾ ਟੁੱਟ ਭਜ ਗਈ ਤੇ ਸਾਰੀ ਟੁਕੜੀ ਹੀ ਆਪੋ ਵਿੱਚ ਲੜ ਕੇ ਕਤਲ ਹੋ ਗਈ। ਇਕੱਲਾ ਰਿਹਾ ਕਮਰ ਬੇਗ ਆਪਣੀ ਸੈਨਾ ਦੀ ਭਾਲ ਵਿੱਚ ਅੱਗੇ ਵਧਿਆ ਤੇ ਅੱਗੇ ਵਧਦਾ-ਵਧਦਾ ਤੀਰ ਚਲਾਉਂਦਾ ਗਿਆ। ਮੌਕਾ ਵੇਖਕੇ ਰਾਏ ਜੋਧ ਨੇ ਕਮਰ ਬੇਗ ਨੂੰ ਨੇਜ਼ੇ ਨਾਲ ਵਿਨ੍ਹ ਦਿੱਤਾ। ਉਹ ਡਿੱਗ ਪਿਆ ਤੇ ਝੱਟ ਹੀ ਪੀੜ ਨਾਲ ਕੁਰਲਾਂਦਾ ਮਰ ਗਿਆ। ਰਾਏ ਜੋਧ ਨੇ ਗੁਰੂ ਜੀ ਨੂੰ ਜਿੱਤ ਦੀ ਇਤਲਾਹ ਦਿੱਤੀ ਤੇ ਗੁਰੂ ਜੀ ਨੇ ਉਸ ਨੂੰ ਸਾਬਾਸ਼ ਦਿੱਤੀ।

ਗੁਰੂ ਜੀ ਦੀ ਸੈਨਾ ਪਾਸ ਜੰਗਲ ਵਿੱਚੋਂ ਲਿਆਂਦੀ ਅੱਗ ਸੇਕਣ ਲਈ ਕਾਫ਼ੀ ਲੱਕੜ ਸੀ ਪਰੰਤੂ ਸ਼ਾਹੀ ਸੈਨਾ ਪਾਸ ਅਜਿਹੀ ਸੁੱਖ-ਸੁਵਿਧਾ ਨਹੀਂ ਸੀ। ਫਲਸਰੂਪ ਰਾਤ ਮੁੱਕਣ ਤੇ ਸ਼ਾਹੀ ਸੈਨਾ ਠੰਡ ਨਾਲ ਜੰਮ ਗਈ। ਦਿਨ ਚੜ੍ਹੇ ਸ਼ਾਹੀ ਸੈਨਾ ਦੇ ਸੈਨਿਕਾਂ ਦੀਆਂ ਲਾਸ਼ਾਂ ਦੇ ਢੇਰ ਮੈਦਾਨ ਵਿੱਚ ਵੇਖੇ ਗਏ। ਗੁਰੂ ਜੀ ਨੇ ਜਦੋਂ ਉੱਚੇ ਟਿੱਬੇ ਤੋਂ ਉਹਨਾਂ ਦਾ ਸਰਵੇਖਣ ਕੀਤਾ ਤਾਂ ਉਹਨਾਂ ਨੂੰ ਹਸਨ ਖ਼ਾਂ ਦੇ ਇਹ ਸ਼ਬਦ ਯਾਦ ਆਏ ਕਿ ਗੁਰੂ ਜੀ ਦੇ ਸਿੱਖ ਸ਼ੇਰਾਂ

ਵਰਗੇ ਹਨ ਤੇ ਉਹਨਾਂ 'ਚੋਂ ਇਕ-ਇਕ ਦੁਸ਼ਮਣ ਦੇ ਭੱਜ ਜਾਂਦੇ ਗਿੱਦੜਾਂ ਨੂੰ ਮਾਰਨ ਦੇ ਸਮਰੱਥ ਹੈ।

ਮੁੱਖੀ, ਕਮਰ ਬੇਗ ਅਤੇ ਹਜ਼ਾਰਾਂ ਸੈਨਿਕਾਂ ਨੂੰ ਮ੍ਰਿਤਕ ਦੇਖ ਕੇ ਚਿੰਤਾ ਨਾਲ ਦੁੱਖੀ ਹੋਇਆ। ਉਸਨੇ ਆਪ ਲੜਾਈ ਵਿੱਚ ਜਾਣ ਦੀ ਵਿਚਾਰ ਕੀਤੀ ਤਾਂ ਕਮਰ ਬੇਗ ਦੇ ਪੁੱਤਰ ਸਮਸ਼ ਬੇਗ ਨੇ ਜਾਣ ਦੀ ਆਗਿਆ ਮੰਗੀ। ਮੁੱਖੀ ਨੇ ਉਹਦੀ ਗੱਲ ਮੰਨ ਲਈ ਤੇ ਆਪਣੀ ਸੈਨਾ ਦੀ ਟੁਕੜੀ ਦੀ ਕਮਾਨ ਉਹਦੇ ਹਵਾਲੇ ਕਰ ਦਿੱਤੀ। ਜਿਉਂ ਹੀ ਸਮਸ਼ ਬੇਗ ਅੱਗੇ ਵਧਿਆ ਤਾਂ ਉਸਨੇ ਆਪਣੇ ਪਿਤਾ ਦੀ ਲਾਸ਼ ਵੇਖੀ ਤੇ ਵੇਖਦਿਆਂ ਸਾਰ ਹੀ ਉਹਦਾ ਦਿਲ ਬੈਠ ਗਿਆ। ਪਰੰਤੂ ਫਿਰ ਉਹ ਕੁਝ ਸੰਭਲ ਕੇ ਆਪਣੀ ਫ਼ੌਜ ਦੀ ਅਗਵਾਈ ਕਰਨ ਲੱਗਾ। ਪਹਿਲਾਂ ਰਹਿ ਚੁੱਕੇ ਜਾਸੂਸ ਹਸਨ ਖ਼ਾਂ ਨੇ ਇਸ਼ਾਰੇ ਨਾਲ ਦਸਦਿਆਂ ਗੁਰੂ ਜੀ ਨੂੰ ਕਿਹਾ, "ਸ਼ਾਹੀ ਸੈਨਾ ਦੇ ਅੱਗੇ ਨੀਲੀ ਵਰਦੀ ਤੇ ਨੀਲੇ ਘੋੜੇ ਤੇ ਆ ਰਹੇ ਤਾਕਤਵਰ ਜੁਆਨ ਨੂੰ ਵੇਖੋ। ਉਸਦੇ ਟਾਕਰੇ ਤੇ ਕੁਝ ਯੋਧੇ ਸੈਨਿਕ ਭੇਜਣੇ ਜ਼ਰੂਰੀ ਹਨ।" ਗੁਰੂ ਜੀ ਨੇ ਬਿਧੀ ਚੰਦ ਨੂੰ 100 ਸੈਨਿਕਾਂ ਨਾਲ ਭੇਜਿਆ। ਉਸਨੇ ਆਪਣੇ ਵਿਰੋਧੀ ਨੂੰ ਵੇਖਕੇ ਆਖਿਆ, "ਓ ਮੁੰਡਿਆ, ਕਿਉਂ ਤੇਰੀ ਮੌਤ ਲੈ ਆਈ ਹੈ? ਕੀ ਤੈਨੂੰ ਨਹੀਂ ਪਤਾ ਕਿ ਤੇਰਾ ਪਿਉ ਪਹਿਲਾਂ ਹੀ ਯਮ-ਘਰ ਪਹੁੰਚ ਚੁੱਕਾ ਹੈ ? ਕਿਉਂ ਤੂੰ ਉਸ ਮਗਰ ਜਾਣਾ ਚਾਹੁੰਦਾ ਹੈਂ ? ਤੂੰ ਰਣਖੇਤਰ 'ਚ ਆਉਣ ਦੀ ਉਮਰ ਦਾ ਨਹੀਂ। ਜਾਹ ਤੇ ਜਾਕੇ ਮਾਂ ਦੀ ਬੁੱਕਲ ਵਿੱਚ ਲੁੱਕ ਜਾ।" ਸਮਸ਼ ਬੇਗ ਨੇ ਇਹ ਸੁਣਕੇ ਪਰਤਵਾਂ ਉੱਤਰ ਗੁੱਸੇ ਨਾਲ ਦਿੰਦਿਆਂ ਕਿਹਾ,"ਜੇ ਮੈਂ ਮਰਿਆ ਤਾਂ ਮੈਂ ਆਪਣੇ ਪਿਤਾ ਦੇ ਵੈਰੀ ਨੂੰ ਵੀ ਨਾਲ ਹੀ ਲਿਜਾਵਾਂਗਾ।' ਬੱਸ ਫਿਰ ਤੀਰਾਂ ਤੇ ਤਲਵਾਰਾਂ ਦੀ ਵਰਤੋਂ ਸ਼ੁਰੂ ਹੋ ਗਈ। ਬਿਧੀ ਚੰਦ ਦੇ ਬਾਹੂਬਲ ਤੇ ਸ਼ਸ਼ਤਰਾਂ ਨੇ ਬਹੁਤ ਸਾਰੇ ਤੁਰਕਾਂ ਨੂੰ ਬੇਵਕਤੀ ਮੌਤ ਮਾਰ ਦਿੱਤਾ। ਭਾਵੇਂ ਉਹਨਾਂ ਵਿੱਚੋਂ ਕੁਝ ਬਹਾਦਰੀ ਨਾਲ ਲੜੇ, ਪਰੰਤੂ ਉਹ ਬਿਧੀ ਚੰਦ ਤੇ ਉਹਦੇ ਸੈਨਿਕਾਂ ਦੀ ਸ੍ਰੇਸ਼ਟ ਕਲਾ ਤੇ ਬੀਰਤਾ ਹੱਥੋਂ ਮਾਤ ਖਾ ਗਏ। ਫਿਰ ਦੋਵੇਂ ਕਮਾਨ ਅਫ਼ਸਰ ਬਿਧੀ ਚੰਦ ਤੇ ਸਮਸ਼ ਬੇਗ ਇਕੱਲੇ-ਇਕੱਲੇ ਆਹਮੋ-ਸਾਹਮਣੇ ਹੋਏ। ਬਿਧੀ ਚੰਦ ਨੇ ਆਪਣੇ ਵਿਰੋਧੀ ਦੇ ਵੱਟਕੇ ਘਸੁੰਨ ਮਾਰਿਆ ਜਿਸ ਨਾਲ ਉਹ ਲੜਖੜਾ ਕੇ ਧਰਤੀ ਤੇ ਡਿੱਗ ਪਿਆ। ਫਿਰ ਉਸਨੇ ਉਹਦੀ ਇਕ ਲੱਤ ਤੇ ਲੱਤ ਰੱਖੀ ਤੇ ਦੂਜੀ ਲੱਤ ਨੂੰ ਫੜਕੇ ਉਸ ਦੇ ਸਰੀਰ ਨੂੰ ਪਾੜ ਕੇ ਦੋ ਟੋਟੇ ਕਰ ਦਿੱਤਾ।

ਲੱਲਾ ਬੇਗ ਆਪਣੇ ਭਤੀਜੇ ਸਮਸ਼ ਬੇਗ ਤੇ ਉਹਦੀ ਸੈਨਾ ਦੇ ਮਰਨ ਤੇ ਬਹੁਤ ਗੁੱਸੇ 'ਚ ਆ ਗਿਆ। ਜਦੋਂ ਉਸ ਨੇ ਕਿਸੇ ਹੋਰ ਨੂੰ ਅੱਗੇ ਵਧਣ ਦਾ ਇਸ਼ਾਰਾ ਕੀਤਾ ਤਾਂ ਉਹਦਾ ਦੂਸਰਾ ਭਤੀਜਾ ਕਾਸਿਮ ਬੇਗ ਅੱਗੇ ਵਧਿਆ ਤੇ ਕਹਿਣ ਲੱਗਾ, "ਜੇ ਤੁਸੀਂ ਮੈਨੂੰ ਆਗਿਆ ਦਿਉ ਤਾਂ ਮੈਂ ਆਪਣੇ ਪਿਉ ਤੇ ਭਰਾ ਦੀ ਮੌਤ ਦਾ ਬਦਲਾ ਲਵਾਂ।" ਮੁੱਖੀ ਨੇ ਨੌਜੁਆਨ ਨੂੰ ਅੱਗੇ ਆਉਂਦਾ ਵੇਖਕੇ ਰਾਖਵੀਂ ਫ਼ੌਜ ਦੀ ਕਮਾਨ ਉਸ ਨੂੰ ਸੌਂਪ ਦਿੱਤੀ। ਜਿਉਂ ਹੀ ਉਹ ਅੱਗੇ ਪਹੁੰਚਿਆ ਤਾਂ ਹਸਨ ਖ਼ਾਂ ਨੇ ਗੁਰੂ ਜੀ ਨੂੰ ਸੰਕੇਤ ਕਰਕੇ ਦਸਿਆ, "ਸੱਚੇ ਪਾਤਿਸ਼ਾਹ, ਤੁਹਾਡੇ ਵਿਰੁੱਧ ਹੁਣ ਕਾਸਿਮ ਬੇਗ ਆ ਗਿਆ ਹੈ। ਉਹ ਸ਼ਕਤੀਸ਼ਾਲੀ ਯੋਧਾ

ਹੈ ਤੇ ਦਿੱਲੀ ਦੇ ਬਾਦਸ਼ਾਹ ਦੀਆਂ ਨਜ਼ਰਾਂ ਵਿੱਚ ਉਹਦੀ ਬਹੁਤ ਇੱਜ਼ਤ ਹੈ। ਉਹਦੇ ਵਿਰੁੱਧ ਵੀ ਕੋਈ ਬੀਰ ਯੋਧਾ ਹੀ ਭੇਜਿਆ ਜਾਵੇ। ਫਿਰ ਗੁਰੂ ਜੀ ਨੇ ਸਥਿਤੀ ਅਨੁਸਾਰ 500 ਆਦਮੀ ਦੇਕੇ ਭਾਈ ਜੇਠਾ ਨੂੰ ਭੇਜਿਆ। ਕਾਸਿਮ ਬੇਗ, ਭਾਈ ਜੇਠੇ ਨੂੰ ਵੇਖਕੇ ਕਹਿਣ ਲੱਗਾ, "ਓ ਬਾਬਾ, ਤੂੰ ਕਿਉਂ ਥੋੜ੍ਹੀ ਜਿਹੀ ਸੈਨਾ ਲੈਕੇ ਮਰਨ ਆ ਗਿਐਂ ? ਜਾਹ ਤੇ ਕੁਝ ਦਿਨ ਹੋਰ ਦੁਨੀਆਂ ਦੇ ਮਜ਼ੇ ਲੈ ਲੈ ਤੇ ਮੈਦਾਨ ਵਿੱਚ ਉਸ ਨੂੰ ਭੇਜ ਜਿਸਨੇ ਮੇਰੇ ਪਿਉ ਤੇ ਭਰਾ ਨੂੰ ਮਾਰ ਮੁਕਇਆ ਹੈ।" ਭਾਈ ਜੇਠਾ ਨੇ ਉੱਤਰ ਦਿੱਤਾ, "ਮੈਂ ਤਾਂ ਖਾ ਖਟ ਲਿਆ ਹੈ, ਤੂੰ ਅਜੇ ਜੁਆਨ ਹੈਂ। ਤੇਰੀ ਤਾਂ ਅਜੇ ਦਾੜ੍ਹੀ ਉੱਗ ਹੀ ਰਹੀ ਹੈ। ਅਜੇ ਵੀ ਤੇਰੇ ਕੋਲ ਦੌੜ ਜਾਣ ਦਾ ਸਮਾਂ ਹੈ ਤੇ ਆਪਣੀ ਜੁਆਨ ਵਹੁਟੀ ਨਾਲ ਆਨੰਦ ਮਾਣਨ ਦੀ ਉਮਰ। ਮੇਰੀ ਛੋਟੀ ਫ਼ੌਜ ਵੇਖਕੇ ਭੁਲੇਖਾ ਨਾ ਖਾ ਜਾਣਾ। ਮੈਂ ਇਕੱਲਾ ਹੀ ਤੈਨੂੰ ਨਹੀਂ ਛੱਡਣ ਲੱਗਾ ਤੇ ਤੈਨੂੰ ਆਪਣੇ ਪਿਉ ਤੇ ਭਰਾ ਕੋਲ ਪਹੁੰਚਾ ਦਿਆਂਗਾ। ਜੇ ਤੂੰ ਭੱਜਣ ਲਈ ਤਿਆਰ ਨਹੀਂ ਤਾਂ ਆਪਣੀਆਂ ਫ਼ੌਜਾਂ ਦੀ ਮੁੱਠ-ਭੇੜ ਹੋਣ ਦੇਈਏ ਤੇ ਜੇ ਲੜਾਈ ਦਾ ਨਬੇੜਾ ਨਾ ਹੋਇਆ ਤਾਂ ਫਿਰ ਆਪਾਂ ਦੋਵੇਂ ਇਕੱਲੇ-ਇਕੱਲੇ ਲੜ ਕੇ ਜੰਗ ਦਾ ਨਤੀਜਾ ਵੇਖ਼ਾਂਗੇ।"

ਉਸ ਸਮੇਂ ਤੋਪਾਂ ਤੋਂ ਬਿਨਾਂ ਸਭ ਉੱਘੇ ਹਥਿਆਰ ਵਰਤੋਂ ਵਿੱਚ ਲਿਆਂਦੇ ਗਏ। ਗੜਿਆਂ ਵਾਂਗ ਗੋਲ਼ੀਆਂ ਵਰ੍ਹਾਈਆਂ ਗਈਆਂ, ਤਲਵਾਰਾਂ, ਚਾਕੂ ਤੇ ਛੁਰੇ ਬਿਜਲੀ ਵਾਂਗ ਚਮਕਣ ਲੱਗੇ, ਭੱਥੇ ਖ਼ਾਲੀ ਹੋ ਗਏ, ਕਮਾਨਾਂ ਟੁੱਟ ਗਈਆਂ, ਤੀਰ ਟੁੱਟ ਗਏ ਤੇ ਯੋਧੇ ਘਾਤੰਕ ਮੁੱਠ-ਭੇੜ ਵਿੱਚ ਘੁਲਣ ਜੁੱਟ ਪਏ। ਕੁਝ ਨਵੇਂ ਭਰਤੀ ਹੋਏ ਫ਼ੌਜੀ ਇਕ ਦੂਜੇ ਨੂੰ ਹੀ ਲੁੱਟਣ ਲੱਗ ਪਏ ਤੇ ਹਰ ਪਾਸੇ ਹੀ ਮਾਰਧਾੜ ਤੇ ਭਗਦੜ ਮਚ ਗਈ। ਮਰੇ ਹੋਇਆਂ ਦੀਆਂ ਲੋਥਾਂ ਰੱਜ-ਰੱਜ ਗਿੱਦੜਾਂ, ਬਘਿਆੜਾਂ, ਇੱਲਾਂ ਤੇ ਗਿਰਝਾਂ ਨੇ ਖਾਧੀਆਂ। ਹਰ ਪਾਸਿਉਂ 'ਉਸ ਨੂੰ ਮਾਰੋ' 'ਮਾਰੋ ਤੇ 'ਬੱਚਕੇ ਨਾ ਜਾਏ' ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ। ਜਦੋਂ ਭਾਈ ਜੇਠਾ ਨੇ ਕਾਸਿਮ ਬੇਗ ਦੀ ਸੈਨਾ ਦੀ ਗਿਣਤੀ ਘਟਦੀ ਵੇਖੀ, ਤਾਂ ਉਹ ਆਪਣੇ ਇਕਰਾਰ ਮੁਤਾਬਿਕ ਕਾਸਿਮ ਬੇਗ ਦੇ ਸਾਹਮਣੇ ਹੋਇਆ ਤੇ ਉਸਨੇ ਕਾਸਿਮ ਬੇਗ ਵੱਲ ਤੀਰ ਛੱਡੇ ਜਿਸ ਨਾਲ ਕਾਸਿਮ ਬੇਗ ਦਾ ਘੋੜਾ ਮਰ ਗਿਆ। ਫਿਰ ਜੇਠਾ ਨੇ ਅਸਵਾਰ ਨੂੰ ਲੱਤ ਤੋਂ ਫੜਕੇ ਆਪਣੇ ਸਿਰ ਉਦਾਲੇ ਘੁੰਮਾਇਆ ਤੇ ਇੰਝ ਧਰਤੀ ਤੇ ਪਟਕਾ ਮਾਰਿਆ ਜਿਵੇਂ ਭਾਰਤੀ ਧੋਬੀ ਗੰਦੇ ਕਪੜੇ ਨੂੰ ਧੋਣ ਲਈ ਪਟੜੇ ਤੇ ਮਾਰਦਾ ਹੈ। ਕਾਸਿਮ ਬੇਗ ਦੀ ਤੱਤਫੱਟ ਮੌਤ ਹੋ ਗਈ ਤੇ ਭਾਈ ਜੇਠਾ ਇੰਝ ਖੜਾ ਰਿਹਾ ਜਿਵੇਂ ਧਰਤੀ ਤੇ ਥੰਮ ਗੱਡਿਆ ਹੋਵੇ। ਮੁਖੀ, ਕਾਸਿਮ ਬੇਗ ਤੇ ਉਹਦੀ ਤਬਾਹੀ ਵੇਖਕੇ ਅੱਲਾਹ ਅੱਗੇ ਦੁਹਾਈ ਪਾਉਣ ਲੱਗਾ ਜਿਸ ਤੇ ਉਸ ਨੂੰ ਕਾਫ਼ਰਾਂ ਵਿਰੁੱਧ ਲੜਾਈ 'ਚ ਸਫਲਤਾ ਦਾ ਭਰੋਸਾ ਸੀ।

ਫਿਰ ਬਚੇ ਸੈਨਿਕਾਂ ਨੂੰ ਲੈਕੇ ਮੁੱਖੀ ਅੱਗੇ ਵਧਿਆ। ਹਸਨ ਖ਼ਾਂ ਜੋ ਉਸ ਵੇਲੇ ਗੁਰੂ ਜੀ ਦੇ ਕੋਲ ਖੜਾ ਸੀ ਤੇ ਗੁਰੂ ਜੀ ਦੇ ਪੱਖ ਦਾ ਪੂਰਾ ਹਿਤੂ ਤੇ ਸ਼ਰਧਾਲੂ ਸੀ, ਗੁਰੂ ਜੀ ਨੂੰ ਸਲਾਹ ਦੇਣ ਲੱਗਾ ਕਿ ਜੇਠਾ ਦੀ ਸਹਾਇਤਾ ਲਈ ਫ਼ੌਜ ਭੇਜੀ ਜਾਵੇ। ਗੁਰੂ ਜੀ ਨੇ ਉੱਤਰ ਦਿੱਤਾ ਕਿ ਜੇਠਾ ਇਕ ਸ਼ੇਰ ਹੈ ਤੇ ਉਹ ਵੈਰੀਆਂ ਦਾ ਸਫ਼ਇਆ ਕਰ ਦੇਵੇਗਾ। ਤੁਰਕਾਂ ਨੇ ਉਸ ਨੂੰ

ਘੇਰ ਲਿਆ ਤੇ ਤੀਰਾਂ ਨਾਲ ਮਾਰ ਦੇਣ ਦੀ ਕੋਸ਼ਿਸ ਕੀਤੀ, ਪਰੰਤੂ ਤੀਰ ਉਹਦੇ ਖੱਬੇ ਸੱਜੇ ਵਰ੍ਹਦੇ ਰਹੇ ਤੇ ਨਿਸ਼ਾਨੇ ਤੋਂ ਖੁੰਝਦੇ ਰਹੇ। ਜੇਠੇ ਵੱਲੋਂ ਛੱਡੇ ਸਭ ਤੀਰ ਨਿਸ਼ਾਨੇ ਤੇ ਬੈਠੇ। ਲੱਲਾ ਬੇਗ ਜੇਠਾ ਵੱਲੋਂ ਕੀਤੀ ਤਬਾਹੀ ਵੇਖਕੇ, ਖ਼ੁਦ ਮੁਕਾਬਲੇ ਲਈ ਅੱਗੇ ਆਇਆ। ਪਹਿਲਾਂ ਲੱਲਾ ਬੇਗ ਨੇ ਭਾਲਾ ਵਰਤਿਆ ਪਰੰਤੂ ਜੇਠਾ ਬਚਾ ਕਰ ਗਿਆ। ਫਿਰ ਲੱਲਾ ਬੇਗ ਨੇ ਤਲਵਾਰ ਕੱਢੀ ਪਰੰਤੂ ਜੇਠਾ ਦੇ ਪਹਿਲਾ ਫੱਟ ਆਪਣੇ ਆਪ ਤੋਂ ਲੱਗ ਗਿਆ। ਅਗਲੀ ਵਾਰ ਲੱਲਾ ਬੇਗ ਕੁਝ ਵਧੇਰੇ ਕਾਮਯਾਬ ਹੋ ਗਿਆ ਤੇ ਉਸਨੇ ਆਪਣੇ ਬਹਾਦਰ ਵਿਰੋਧੀ ਦੇ ਤਲਵਾਰ ਮਾਰੀ ਤੇ ਉਹ 'ਵਾਹਿਗੁਰੂ' ਕਹਿਕੇ ਪ੍ਰਾਣ ਤਿਆਗ ਗਿਆ। ਇਸ ਸਫ਼ਲਤਾ ਨਾਲ ਉਤਸਾਹਿਤ ਹੋਕੇ ਲੱਲਾ ਬੇਗ ਤਿੰਨ ਹਜ਼ਾਰ ਸ਼ਸ਼ਤਰ-ਬੱਧ ਸਿਪਾਹੀਆਂ ਨੂੰ ਲੈਕੇ ਗੁਰੂ ਜੀ ਵੱਲ ਵਧਿਆ। ਸਿੰਘਾ ਦੇ ਪੁੱਤਰ ਜਾਤੀ ਮਲ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਸ ਨੂੰ ਲੱਲਾ ਬੇਗ ਨਾਲ ਦੋ ਹੱਥ ਕਰਨ ਤੇ ਤੁਰਕਾਂ ਨੂੰ ਮਾਰਨ ਦੀ ਆਗਿਆ ਦਿੱਤੀ ਜਾਵੇ। ਗੁਰੂ ਜੀ ਨੇ ਵਧੇ ਆ ਰਹੇ ਦੁਸ਼ਮਣ ਨੂੰ ਰੋਕਣ ਦੀ ਉਸ ਨੂੰ ਆਗਿਆ ਦੇ ਦਿੱਤੀ। ਜਾਤੀ ਮੱਲ ਨੇ ਤੁਰਕਾਂ ਉਪਰ ਤੀਰਾਂ ਦੀ ਵਰਖਾ ਕਰ ਦਿੱਤੀ ਤੇ ਉਹਨਾਂ ਨੂੰ ਇਵੇਂ ਤੇਜ਼ੀ ਨਾਲ ਮੌਤ ਦੇ ਘਾਟ ਉਤਾਰ ਦਿੱਤਾ ਜਿਵੇਂ ਪਹਾੜੀ ਤੋਂ ਪਾਣੀ ਦੀ ਲਹਿਰ ਸਮੁੰਦਰ ਵੱਲ ਕਾਹਲੀ ਨਾਲ ਵਗਦੀ ਹੈ। ਲੱਲਾ ਬੇਗ ਜਲਦੀ ਨਾਲ ਉਹਦੇ ਟਾਕਰੇ ਤੇ ਆਇਆ ਤੇ ਇਕ ਤੀਰ ਛੌਡਿਆ ਜੋ ਜਾਤੀ ਮੱਲ ਦੀ ਹਿੱਕ ਵਿੱਚ ਵੱਜਾ ਤੇ ਉਸ ਨੂੰ ਬੇਹੋਸ਼ ਕਰਕੇ ਧਰਤੀ ਤੇ ਡੇਗ ਦਿੱਤਾ। ਗੁਰੂ ਜੀ ਜਾਤੀ ਮੱਲ ਨੂੰ ਡਿੱਗਦਿਆਂ ਵੇਖ ਕੇ ਆਪਣੇ ਛੜੱਪੇ ਮਾਰਦੇ ਘੋੜੇ ਤੇ ਅਸਵਾਰ ਹੋਕੇ ਮੈਦਾਨ ਵਿੱਚ ਉਤਰੇ। ਬੜੇ ਪ੍ਰੇਮ ਭਰੇ ਸੁਰ 'ਚ ਉਹਨਾਂ ਲੱਲਾ ਬੇਗ ਨੂੰ ਨੇੜੇ ਆਕੇ ਮੁਕਾਬਲਾ ਕਰਨ ਲਈ ਆਖਿਆ। ਲੱਲਾ ਬੇਗ ਨੇੜੇ ਨਾ ਅਇਆ ਪਰ ਦੂਰੋਂ ਹੀ ਤੀਰ ਚਲਾਉਂਦਾ ਰਿਹਾ ਜੋ ਨਿਸ਼ਾਨੇ ਤੇ ਨਾ ਲੱਗੇ। ਗੁਰੂ ਜੀ ਨੇ ਨਿਸ਼ਾਨਾ ਬੰਨ੍ਹਕੇ ਲੱਲਾ ਬੇਗ ਦੇ ਘੋੜੇ ਤੇ ਮਾਰਿਆ ਜੋ ਸਣੇ ਅਸਵਾਰ ਧਰਤੀ ਤੇ ਡਿੱਗ ਪਿਆ। ਗੁਰੂ ਵਿਰੋਧੀ ਮੁੱਖੀ ਨੂੰ ਭੁੰਜੇ ਡਿਗਿਆ ਵੇਖਕੇ ਆਪਣੇ ਘੋੜੇ ਤੋਂ ਉਤਰੇ ਕਿਉਂਕਿ ਉਹ ਦੁਸ਼ਮਣ ਦੀ ਹਾਲਤ ਦਾ ਨਾਜਾਇਜ਼ ਲਾਭ ਲੈਣਾ ਨਹੀਂ ਸੀ ਚਾਹੁੰਦੇ। ਵਿਰੋਧੀ ਮੁੱਖੀ ਨੇ ਫਿਰ ਹਮਲਾ ਕੀਤਾ ਤੇ ਗੁਰੂ ਜੀ ਤੇ ਕਈ ਵਾਰ ਤਲਵਾਰ ਚਲਾਈ, ਪਰ ਗੁਰੂ ਜੀ ਸਭ ਵਾਰ ਬਚਾ ਗਏ। ਗੁਰੂ ਜੀ ਨੇ ਸਾਰੀ ਸ਼ਕਤੀ ਨਾਲ ਮੁੱਖੀ ਤੇ ਵਾਰ ਕੀਤਾ ਤੇ ਉਹਦਾ ਸਿਰ ਧੜ ਨਾਲੋਂ ਅੱਡ ਕਰ ਦਿੱਤਾ। ਇੰਝ ਜਾਪਿਆ ਜਿਵੇਂ ਸ਼ਰਧਾ ਵਜੋਂ ਮੁੱਖੀ ਨੇ ਬਲੀ ਦੇ ਰੂਪ ਵਿੱਚ ਸਿਰ ਪੇਸ਼ ਕੀਤਾ ਹੋਵੇ ਤੇ ਗੁਰੂ ਜੀ ਨੇ ਉਸ ਨੂੰ ਜ਼ਿੰਦਗੀ ਦੇ ਦੁੱਖ਼ਾਂ ਤੋਂ ਨਿਜ਼ਾਤ ਦਿਲਾ ਕੇ ਮੁਕਤੀ ਬਖ਼ਸ਼ ਦਿੱਤੀ ਹੋਵੇ।

ਕਾਬਲੀ ਬੇਗ ਜੋ ਮੁੱਖੀ ਦਾ ਭਾਣਜਾ ਸੀ, ਹੁਣ ਕੇਵਲ ਇਕੋ-ਇਕ ਕਮਾਨ ਅਫ਼ਸਰ ਬਚਿਆ ਸੀ। ਉਸ ਨੂੰ ਅੱਗੇ ਵਧਦਾ ਵੇਖਕੇ ਤੇ ਕਿਸਮਤ ਪਲਟਾਉਣ ਦਾ ਯਤਨ ਕਰਦਾ ਵੇਖਕੇ ਹਸਨ ਖ਼ਾਂ ਨੇ ਗੁਰੂ ਜੀ ਦਾ ਧਿਆਨ ਉਹਦੀ ਤੇਜ਼ ਗਤੀ ਤੇ ਦਲੇਰੀ ਵੱਲ ਦੁਆਇਆ। ਕਾਬਲੀ ਮੱਲ ਇੰਝ ਵੱਢਾ ਟੁੱਕੀ ਕਰਨੀ ਚਾਹੁੰਦਾ ਸੀ ਜਿਵੇਂ ਪੱਕੀ ਫ਼ਸਲ ਦੀ ਕਿਸਾਨ ਵਾਢੀ ਕਰਦੇ ਹਨ। ਜਾਤੀ ਮੱਲ, ਰਾਏ ਜੋਧ ਤੇ ਬਿਧੀ ਚੰਦ ਨੇ, ਜੋ ਹੁਣ ਤੱਕ ਆਪਣੇ ਜ਼ਖ਼ਮਾਂ 'ਚੋਂ ਕੁਝ ਰਾਜ਼ੀ ਹੋ ਚੁੱਕੇ ਸਨ, ਬਹਾਦਰੀ ਨਾਲ ਉਹਦਾ ਮੁਕਾਬਲਾ ਕੀਤਾ।

ਦੋਹਾਂ ਪਾਸਿਆਂ ਤੋਂ ਬੜੇ ਜੋਸ਼ ਤੇ ਗੁੱਸੇ ਨਾਲ ਯੁੱਧ ਲੜਿਆ ਗਿਆ। ਤਿੰਨਾਂ ਸਿੱਖ ਬਹਾਦਰਾਂ ਨੇ ਕਾਬਲੀ ਬੇਗ ਦੀ ਫ਼ੌਜ ਦੇ ਉਹ ਆਹੂ ਲਾਹੇ ਕਿ ਕੋਈ ਵਿਰਲਾ ਹੀ ਬਚਿਆ।

ਕਾਬਲੀ ਬੇਗ ਆਪਣੇ ਆਦਮੀਆਂ ਦੀ ਤਬਾਹੀ ਵੇਖਕੇ, ਗੁੱਸੇ ਵਿੱਚ ਪਾਗ਼ਲ ਹੋਇਆ ਤੀਰ ਚਲਾਉਣ ਲੱਗਾ ਤੇ ਤਿੰਨੋਂ ਹੀ ਬਹਾਦਰਾਂ ਨੂੰ ਜ਼ਖ਼ਮੀ ਕਰ ਦਿੱਤਾ। ਇਹ ਵੇਖਕੇ ਗੁਰੂ ਜੀ ਕਾਹਲੀ ਨਾਲ ਸਹਾਇਤਾ ਲਈ ਅੱਗੇ ਵਧੇ। ਕਾਬਲੀ ਬੇਗ ਨੇ ਫਿਰ ਗੁਰੂ ਜੀ ਤੇ ਤੀਰ ਚਲਾਏ ਜੋ 'ਸਾਂ'-'ਸਾਂ' ਕਰਦੇ ਗੁਰੂ ਜੀ ਕੋਲੋਂ ਲੰਘ ਗਏ। ਇਕ ਤੀਰ ਗੁਰੂ ਜੀ ਦੇ ਘੋੜੇ 'ਦਿਲਬਾਜ' ਦੇ ਲੱਗਾ ਜਿਸ ਨਾਲ ਉਹ ਮਾਰਿਆ ਗਿਆ। ਗੁਰੂ ਜੀ ਨੇ ਜਵਾਬੀ ਹਮਲੇ 'ਚ ਕਾਬਲੀ ਬੇਗ ਦਾ ਘੋੜਾ ਮਾਰ ਦਿੱਤਾ। ਕਾਬਲੀ ਬੇਗ ਨੇ ਗੁਰੂ ਜੀ ਕੋਲ ਪਹੁੰਚ ਕੇ ਤਲਵਾਰ ਦਾ ਵਾਰ ਕੀਤਾ ਜੋ ਗੁਰੂ ਜੀ ਨੇ ਢਾਲ ਤੇ ਰੋਕ ਲਿਆ। ਕਾਬਲੀ ਬੇਗ ਨੇ ਵਾਰ-ਵਾਰ ਤਲਵਾਰ ਦੇ ਵਾਰ ਕੀਤੇ ਪਰ ਗੁਰੂ ਜੀ ਨੇ ਸਭ ਬਚਾਕੇ ਨਿਸਫਲ ਬਣਾ ਦਿੱਤੇ। ਗੁਰੂ ਜੀ ਨੇ ਰੱਖਿਆ ਦੀ ਨੀਰਸਤਾ ਤੋੜਦਿਆਂ ਹੋਇਆਂ ਕਿਹਾ, "ਹੁਣ ਮੇਰੀ ਵਾਰੀ ਹੈ, ਆਪਣਾ ਬਚਾ ਕਰ ਲੈ।" ਗੁਰੂ ਜੀ ਨੇ ਫਿਰ ਐਸਾ ਵਾਰ ਕੀਤਾ ਜਿਸ ਨਾਲ ਉਸਦਾ ਸਿਰ ਸਰੀਰ ਤੋਂ ਵੱਖ ਹੋ ਗਿਆ। ਇਸ ਨਾਲ ਲੜਾਈ ਖ਼ਤਮ ਹੋ ਗਈ। ਗੁਰੂ ਜੀ ਦੇ ਇਸ ਯੁੱਧ ਵਿੱਚ 1200 ਸਿਪਾਹੀ ਮਾਰੇ ਗਏ ਜਾਂ ਜ਼ਖ਼ਮੀ ਹੋਏ।

# ਕਾਂਡ—18

ਬਿਧੀ ਚੰਦ, ਰਾਏ ਜੋਧ ਤੇ ਜਾਤੀ ਮੱਲ ਗੁਰੂ ਜੀ ਨੂੰ ਜਿੱਤ ਉੱਪਰ ਵਧਾਈ ਦੇਣ ਗਏ। ਇਹ ਲੜਾਈ ਜੋ ਅੱਧੀ ਰਾਤ ਨੂੰ ਸ਼ੁਰੂ ਹੋਈ ਸੀ, 18 ਘੰਟਿਆਂ ਪਿੱਛੋਂ 16 ਮੱਘਰ 1688 (1631 ਈ:) ਨੂੰ ਸਮਾਪਤ ਹੋਈ। ਗੁਰੂ ਜੀ ਨੇ ਬਚੀ ਖੁਚੀ ਸ਼ਾਹੀ ਫ਼ੌਜ ਨਾਲ ਮੁੜਨ ਦੀ ਹਸਨ ਖ਼ਾਂ ਨੂੰ ਆਗਿਆ ਦੇ ਦਿੱਤੀ। ਮਾਰੇ ਗਏ ਤੁਰਕਾਂ ਦੀ ਜਾਮਾ ਤਲਾਸ਼ੀ 'ਚੋਂ ਲੁੱਟ ਦਾ ਮਾਲ ਮਿਲਿਆ, ਉਹ ਗਰੀਬਾਂ ਵਿੱਚ ਵੰਡ ਦਿੱਤਾ ਗਿਆ। ਮਰਹਾਜ ਦਾ ਇੱਕ ਵੰਸ਼ਜ ਮਰੇ ਹੋਏ ਪਠਾਨ ਦੀ ਕੀਮਤੀ ਤਲਵਾਰ ਦਾ ਮਾਲਕ ਬਣ ਬੈਠਾ। ਜਦੋਂ ਗੁਰੂ ਜੀ ਨੇ ਸੁਣਿਆ ਤਾਂ ਉਹਨਾਂ ਨੇ ਸਿੱਖ ਨੂੰ ਉਹ ਤਲਵਾਰ ਤਿਆਗ ਦੇਣ ਲਈ ਆਖਿਆ ਕਿਉਂ ਜੋ ਲੁੱਟ ਦਾ ਮਾਲ ਆਪਣੇ ਕਬਜ਼ੇ ਰੱਖਣਾ ਠੀਕ ਨਹੀਂ ਸੀ। ਪਰ ਉਸ ਸਿੱਖ ਨੇ ਤਲਵਾਰ ਬਾਰੇ ਅਗਿਆਨਤਾ ਪ੍ਰਗਟ ਕੀਤੀ ਤੇ ਸਾਫ ਮੁੱਕਰ ਗਿਆ। ਗੁਰੂ ਜੀ ਨੇ ਕਿਹਾ ਕਿ ਜਿਸ ਨੇ ਇਹ ਤਲਵਾਰ ਚਲਾਈ ਹੈ ਉਸਦੇ ਹੀ ਪਰਿਵਾਰ ਦੇ ਜੀਆਂ ਤੇ ਵਰਤੀ ਜਾਏਗੀ। ਇਵੇਂ ਹੀ ਹੋਇਆ: ਉਸ ਪਰਿਵਾਰ ਦੇ ਜੀਅ ਇੱਕ ਸਾਲ ਦੇ ਅੰਦਰ ਆਪਸੀ ਲੜਾਈ ਵਿੱਚ ਕੱਟ-ਵੱਢ ਕੇ ਮਰ ਗਏ। ਗੁਰੂ ਜੀ ਨੇ ਇਸ ਯੁੱਧ ਦੇ ਅਸਥਾਨ ਨੂੰ ਯਾਤਰਾ ਲਈ ਪਵਿੱਤਰ ਧਰਮ ਅਸਥਾਨ 'ਚ ਬਦਲ ਦਿੱਤਾ। ਇਸ ਨੂੰ ਗੁਰੂ ਕੀ ਢਾਬ ਜਾਂ ਗੁਰੂਸਰ ਕਿਹਾ ਜਾਂਦਾ ਹੈ। ਇਹ ਨਥਾਣਾ ਪਿੰਡ ਦੇ ਨੇੜੇ ਤੇ ਰਾਮਪੁਰਾ ਰੇਲਵੇ ਸਟੇਸ਼ਨ ਤੋਂ ਤਿੰਨ ਮੀਲ ਦੂਰੀ ਤੇ ਹੈ। ਨਾਭਾ ਦੇ ਰਾਜੇ ਨੇ ਉਸ ਥਾਂ ਤੋਂ ਕਾਫੀ ਧਨ ਖ਼ਰਚ ਕਰਕੇ ਬੜਾ ਸ਼ਾਨਦਾਰ ਗੁਰਦੁਆਰਾ ਬਣਾਇਆ ਹੈ ਜਿੱਥੇ ਗੁਰੂ ਜੀ ਨੇ ਆਪਣਾ ਡੇਰਾ ਲਾਇਆ ਸੀ। ਭੱਟ ਅਬਦੁੱਲ ਨੇ, ਲੜਾਈ ਬਾਰੇ ਵਾਰ ਰੱਚੀ, ਜੋ ਹੁਣ ਪ੍ਰਾਪਤ ਨਹੀਂ ਹੈ ।

ਇਹ ਪਤਾ ਲੱਗ ਗਿਆ ਕਿ ਦਿਲਬਾਜ ਘੋੜਾ ਆਪਣੇ ਸਾਥੀ ਦੇ ਵਿਛੋੜੇ ਵਿੱਚ ਬਹੁਤ ਦੁੱਖੀ ਸੀ। ਗੁਰੂ ਜੀ ਨੇ ਉਸ ਨੂੰ ਧੀਰਜ ਦਿੰਦਿਆਂ ਕਿਹਾ, "ਇਹ ਜਨਮ ਪਾਪਾਂ ਕਰਕੇ ਹੀ ਮਿਲਦਾ ਹੈ ਤੇ ਸਮਾਪਤ ਹੁੰਦਾ ਹੈ। ਪਾਪਾਂ ਕਰਕੇ ਤੇਰਾ ਜਨਮ ਪਸ਼ੂ ਜਾਮੇ 'ਚ ਹੋਇਆ। ਤੇਰਾ ਸਾਥੀ ਸਵਰਗਾਂ 'ਚ ਚਲਾ ਗਿਆ ਹੈ, ਕੋਈ ਚਿੰਤਾ ਨ ਕਰ।" ਕਿਹਾ ਜਾਂਦਾ ਹੈ ਕਿ ਇਸ ਪਿੱਛੋਂ ਘੋੜਾ ਪਹਿਲਾਂ ਵਾਂਗ ਹੀ ਸਹਿਜ ਹੋ ਗਿਆ। ਹਸਨ ਖ਼ਾਂ ਨੇ ਬਾਦਸ਼ਾਹ ਨੂੰ ਉਹਦੇ ਜਰਨੈਲਾਂ ਦੀ ਮੌਤ ਤੇ ਫ਼ੌਜ ਦੀ ਹਾਰ ਦੀ ਖ਼ਬਰ ਜਾ ਸੁਣਾਈ। ਬਾਦਸ਼ਾਹ ਭਿਅੰਕਰ ਕ੍ਰੋਧ 'ਚ ਆ ਗਿਆ। ਵਜ਼ੀਰ ਖ਼ਾਂ ਪਹਿਲਾਂ ਵਾਂਗ ਹੀ ਗੁਰੂ ਜੀ ਦੇ ਪੱਖ ਵਿੱਚ ਦਲੀਲਾਂ ਨਾਲ ਤਿਆਰ ਸੀ : "ਗੁਰੂ ਜੀ ਦੇ ਪੂਰਵਜ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਬਾਦਸ਼ਾਹ ਦੀ ਵੰਸ਼ ਤੇ ਕ੍ਰਿਪਾ ਹੀ ਕਰਦੇ ਰਹੇ ਸਨ ਜਾਂ ਉਹਨਾਂ ਦੇ ਸਬੰਧ ਬੜੇ ਚੰਗੇ ਰਹੇ ਸਨ, ਹੁਣ ਗੁਰੂ ਨਾਲ ਲੜਾਈ ਲੜ ਕੇ ਕੀ ਲਾਹਾ ਹੋ ਸਕਦਾ ਸੀ ? ਇਹ ਤੀਸਰੀ ਵਾਰ ਹੈ ਜਦੋਂ ਬਾਦਸ਼ਾਹੀ ਫ਼ੌਜਾਂ ਗੁਰੂ ਜੀ ਹੱਥੋਂ ਹਾਰੀਆਂ ਹਨ। ਫਿਰ ਟਾਕਰਾ ਕਰੀ ਜਾਣ ਦਾ ਤੇ

ਦੁਸ਼ਮਣੀ ਵਧਾਈ ਜਾਣ ਦਾ ਕੀ ਲਾਭ ? ਮੈਂ ਬਾਦਸ਼ਾਹ ਸਲਾਮਤ ਨੂੰ ਬੇਨਤੀ ਕਰਦਾ ਹਾਂ ਕਿ ਲੜਾਈ ਬੰਦ ਕਰ ਦਿਉ ਤੇ ਹੋਏ ਬੀਤੇ ਨੂੰ ਭੁੱਲ ਜਾਓ। ਸਵਰਗੀ ਮੁੱਖੀ ਲੱਲਾ ਬੇਗ ਦੀ ਥਾਂ ਕੋਈ ਹੋਰ ਅਧਿਕਾਰੀ ਦੀ ਨਿਯੁਕਤੀ ਕਰ ਦਿਉ।" ਇਸ ਤੋਂ ਬਾਦਸਾਹ ਨੇ ਗੁਰੂ ਜੀ ਦੀ ਗ਼ੈਬੀ ਪ੍ਰੇਰਨਾ ਨਾਲ ਹਸਨ ਖ਼ਾਂ ਨੂੰ ਖ਼ਿਲਅਤ ਬਖ਼ਸ਼ ਕੇ ਲੱਲਾ ਬੇਗ ਵਾਲੀ ਪਦਵੀ ਤੇ ਨਿਯੁਕਤ ਕਰ ਦਿੱਤਾ।

ਲੜਾਈ ਪਿੱਛੋਂ ਗੁਰੂ ਜੀ ਕਾਂਗੜ ਮੁੜ ਆਏ ਤੇ ਸ਼ਿਕਾਰ ਲਈ ਨਾਲ ਦੇ ਜੰਗਲ ਵਿੱਚ ਚਲੇ ਗਏ। ਗੁਰੂ ਜੀ ਦੇ ਜੱਥੇ ਨੇੜੇ ਹੀ ਇੱਕ ਅਜਗਰ (ਸ਼ੇਸ਼ਨਾਗ) ਫੁੰਕਾਰੇ ਮਾਰਦਾ ਰੀਂਗਦਾ ਆ ਰਿਹਾ ਸੀ। ਸਿੱਖ ਉਸ ਨੂੰ ਦੁਸ਼ਮਣ ਸਮਝਕੇ ਮਾਰਨਾ ਚਾਹੁੰਦੇ ਸਨ, ਪਰ ਗੁਰੂ ਜੀ ਨੇ ਦਖ਼ਲ ਦਿੱਤਾ ਤੇ ਹੁਕਮ ਦਿੰਦਿਆਂ ਕਿਹਾ ਕਿ ਉਸ ਨੂੰ ਉਹਨਾਂ ਤੱਕ ਆਉਣ ਦਿਉ। ਗੁਰੂ ਜੀ ਨੇ ਉਸ ਨੂੰ ਆਪਣਾ ਪੈਰ ਦਾ ਅੰਗੂਠਾ ਛੁਹਾਇਆ ਜਿਸ ਦੇ ਨਾਲ ਹੀ ਉਸਦਾ ਸਰੀਰ ਫਟ ਗਿਆ ਤੇ ਮਰ ਗਿਆ ਤੇ ਕੀੜੇ ਕੁਰਬਲ-ਕੁਰਬਲ ਕਰਦੇ ਉਹਦੇ ਸਰੀਰ 'ਚੋਂ ਬਾਹਰ ਆ ਗਏ। ਗੁਰੂ ਜੀ ਨੇ ਦੱਸਿਆ ਕਿ ਇਹ ਅਜਗਰ ਪਹਿਲੇ ਜਨਮ ਵਿੱਚ ਅਭਿਮਾਨੀ ਮਹੰਤ ਹੁੰਦਾ ਸੀ ਜੋ ਆਪਣੇ ਚੇਲਿਆਂ ਦੀ ਅਮਾਨਤ ਵਿੱਚ ਖ਼ਿਆਨਤ ਕਰਦਾ ਹੁੰਦਾ ਸੀ। ਨਾ ਹੀ ਰੱਬ ਦਾ ਨਾਮ ਜਪਦਾ ਸੀ ਤੇ ਨਾ ਹੀ ਉਸ ਨੂੰ ਪਛਤਾਵਾ ਸੀ। ਇਸ ਲਈ ਉਹ ਸੇਸ਼ਨਾਗ ਬਣਿਆ ਤੇ ਉਹਦੇ ਸ਼ਿਕਾਰ ਵਿਅਕਤੀ ਉਸ ਨੂੰ ਪੀੜਾ ਦੇਣ ਲਈ ਕੀੜੇ ਬਣੇ ਜੋ ਹੁਣ ਪ੍ਰਗਟ ਹੋਏ। ਗੁਰੂ ਜੀ ਨੇ ਪ੍ਰਥਮ ਗੁਰੂ ਦੀ ਬਾਣੀ 'ਚੋਂ ਸ਼ਲੋਕ ਪੜ੍ਹਕੇ ਮੁਕਤੀ ਬਖਸ਼ੀ :

*ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥*
*ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ॥*

*(ਵਾਰ ਮਲਾਰ, ਮਲਾਰ ਦੀ ਮਹਲਾ ੧, ਆਦਿ ਗ੍ਰੰਥ, ਪੰ: ੧੨੮੬)*

ਇਸ ਤੋਂ ਗੁਰੂ ਜੀ ਭਾਵ ਸੀ ਕਿ ਕਪਟੀ ਸਾਧੂ ਜੋ ਚੇਲੇ ਬਣਾਉਂਦੇ ਹਨ, ਉਹ ਮੂਰਖ ਹਨ ਤੇ ਉਹ ਚੇਲਿਆਂ ਨੂੰ ਵੀ ਮੂਰਖ ਬਣਾਉਂਦੇ ਹਨ ਤੇ ਉਹ ਆਦਮੀ ਕਦੇ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ ਜਦ ਤੱਕ ਉਹ ਮਾਇਆ ਦੇ ਜਾਲ ਵਿੱਚ ਜਕੜਿਆ ਹੋਇਆ ਹੈ। ਗੁਰੂ ਜੀ ਨੇ ਫਿਰ ਭਾਈ ਗੁਰਦਾਸ ਦੀ ਹੇਠ ਲਿਖੀ ਪਉੜੀ ਦਾ ਉਚਾਰਨ ਕੀਤਾ :

*ਪਹਿਨੈ ਪੰਜੇ ਕਪੜੇ ਪੁਰਸਾਵਾਂ ਵੇਸ।*
*ਮੁਛਾਂ ਦਾੜ੍ਹੀ ਸੋਹਣੀ ਬਹੁ ਦੁਰਬਲ ਵੇਸੁ।*
*ਸੈ ਹਥਿਆਰੀ ਸੂਰਮਾ ਪੰਚੀਂ ਪਰਵੇਸੁ।*
*ਮਾਹਰੁ ਦੜ ਦੀਬਾਣ ਵਿਚਿ ਜਾਣੈ ਸਭ ਦੇਸੁ।*
*ਪੁਰਖੁ ਨ ਗਣਿ ਪੁਰਖਤੁ ਵਿਣੁ ਕਾਮਣਿ ਕਿ ਕਰੇਸੁ।*
*ਵਿਣੁ ਗੁਰ ਗੁਰੂ ਸਦਾਇਦੇ ਕਉਣ ਕਰੈ ਅਦੇਸੁ॥*

*(ਵਾਰਾਂ ਭਾਈ ਗੁਰਦਾਸ, ਵਾਰ ੩੬ ਪਉੜੀ ੧੧)*

ਜਦੋਂ ਗੁਰੂ ਜੀ ਕਾਂਗੜ ਤੋਂ ਜਾਣ ਲੱਗੇ ਤਾਂ ਰਾਏ ਜੋਧ ਨੇ ਸਦਾ ਹੀ ਗੁਰੂ ਜੀ ਦੇ ਨਾਲ ਰਹਿਣ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਨੇ ਉਸਨੂੰ ਉੱਥੇ ਹੀ ਟਿਕਣ ਲਈ ਕਿਹਾ ਤੇ

ਨਾਲ ਜਾਣ ਲਈ ਉਤਸਾਹਿਤ ਨਾ ਕੀਤਾ। ਫਿਰ ਉਹਨਾਂ ਨੇ ਵਚਨ ਦਿੱਤਾ ਕਿ ਦਸਵੇਂ ਜਾਮੇਂ ਗੁਰੂ ਗੋਬਿੰਦ ਸਿੰਘ ਦੇ ਰੂਪ ਵਿੱਚ ਜ਼ਰੂਰ ਰਾਏ ਜੋਧ ਦੇ ਪਰਿਵਾਰ ਨੂੰ ਪ੍ਰੇਮ ਨਾਲ ਮਿਲਣ ਆਉਣਗੇ। ਗੁਰੂ ਜੀ ਨੇ ਸਤਲੁਜ ਪਾਰ ਕੀਤਾ ਤੇ ਕਰਤਾਰਪੁਰ ਨੂੰ ਚਲੇ ਗਏ ਜਿੱਥੇ ਉਹਨਾਂ ਡਰੋਲੀ ਤੋਂ ਪਹਿਲਾਂ ਗ੍ਰੰਥ ਸਾਹਿਬ ਤੇ ਪਰਿਵਾਰ ਭੇਜ ਦਿੱਤਾ ਹੋਇਆ ਸੀ।

ਏਥੇ ਆਕੇ ਗੁਰੂ ਜੀ ਦੇ ਲੜਕੇ ਤੇਗ ਬਹਾਦਰ ਦੇ ਲਾਲ ਚੰਦ ਤੇ ਬਿਸ਼ਨ ਕੌਰ ਦੀ ਲੜਕੀ ਗੁਜਰੀ ਨਾਲ ਵਿਆਹ ਦੀਆਂ ਤਿਆਰੀਆਂ ਆਰੰਭ ਕਰ ਦਿੱਤੀਆਂ ਗਈਆਂ। ਫੱਗਣ ਸੰਮਤ 1689 (1632 ਈ:) ਦਾ ਸ਼ੁਭ ਸਮਾਂ ਜਾਣ ਕੇ ਵਿਆਹ ਦਾ ਦਿਨ ਨਿਸ਼ਚਿਤ ਕੀਤਾ ਗਿਆ ਤੇ ਵਿਆਹ ਬੜੇ ਠਾਠ ਤੇ ਚਾਵਾਂ ਨਾਲ ਕੀਤਾ ਗਿਆ।

ਉਸ ਸਮੇਂ ਗੁਰੂ ਜੀ ਪਾਸ ਗ੍ਰੰਥ ਸਾਹਿਬ ਦਾ ਇੱਕ ਹੀ ਉਤਾਰਾ ਸੀ। ਭਾਈ ਬੰਨੋ ਵਾਲਾ ਉਤਾਰਾ ਮਾਂਗਟ ਵਿੱਚ ਸੀ। ਬਿਧੀ ਚੰਦ ਨੇ ਗੁਰੂ ਜੀ ਨੂੰ ਪੁੱਛ ਕੇ ਤੀਸਰਾ ਉਤਾਰਾ ਕਰਨ ਦੀ ਆਗਿਆ ਲੈ ਲਈ।

ਇੱਕ ਦਿਨ ਜਦ ਗੁਰੂ ਜੀ ਸ਼ਿਕਾਰ ਕਰ ਰਹੇ ਸਨ ਤਾਂ ਉਹਨਾਂ ਕੋਲ ਵਸਤ੍ਰਾਂ ਸਣੇ ਸਭ ਵਸਤੂਆਂ ਸਫੇਦ ਸਨ। ਉਹਨਾਂ ਨੇ ਚਿੱਟੀ ਮਲਮਲ ਦੇ ਵਸਤ੍ਰ ਪਹਿਨੇ ਹੋਏ ਸਨ ਤੇ ਸੂਰਜ ਦੀਆਂ ਕਿਰਨਾਂ ਤੇ ਗਰਦ ਤੋਂ ਬਚਾਓ ਲਈ ਸਫੇਦ ਛਾਤਾ ਲਿਆ ਹੋਇਆ ਸੀ, ਹੱਥ ਤੇ ਸਫੈਦ ਬਾਜ ਬਿਠਾਇਆ ਹੋਇਆ ਸੀ, ਸਫੈਦ ਘੋੜੇ ਤੇ ਸਵਾਰ ਸਨ ਤੇ ਨਾਲ ਤੁਰਿਆ ਜਾ ਰਿਹਾ ਸੇਵਕ ਸਫੈਦ ਚੋਰੀ ਕਰ ਰਿਹਾ ਸੀ। ਇੰਝ ਸਜੇ ਫੱਬੇ ਗੁਰੂ ਜੀ ਕੋਲ ਅੰਮ੍ਰਿਤਸਰ ਦੇ ਦੋ ਸਿੱਖ, ਪਿਉ ਪੁੱਤਰ ਪੇਸ਼ ਹੋਏ। ਪਿਤਾ ਨੇ ਬੇਨਤੀ ਕੀਤੀ ਕਿ ਉਸਦੇ ਲੜਕੇ ਨੇ ਕਰੜੀ ਘਾਲਣਾ ਨਾਲ ਚਿੱਤਰ ਕਲਾ ਦੀ ਵਿਦਿਆ ਪ੍ਰਾਪਤ ਕੀਤੀ ਹੈ ਤੇ ਗੁਰ ਜੀ ਜੋ ਵੀ ਸੇਵਾ ਲੈਣ ਦੀ ਇੱਛਾ ਰੱਖਦੇ ਹੋਣ, ਉਹ ਕਰਨ ਲਈ ਤਿਆਰ ਹਨ। ਬਿਧੀ ਚੰਦ ਨੇ ਸਲਾਹ ਦਿੱਤੀ ਕਿ ਨੌਜੁਆਨ ਗੁਰੂ ਜੀ ਦਾ ਚਿੱਤਰ ਤਿਆਰ ਕਰੇ। ਨੌਜੁਆਨ ਨੇ ਬੜੇ ਗਹੁ ਨਾਲ ਕੰਮ ਸ਼ੁਰੂ ਕੀਤਾ ਤੇ ਗੁਰੂ ਜੀ ਦੀ ਬੜੀ ਸੰਤੋਖਜਨਕ ਤਸਵੀਰ ਬਣਾ ਦਿੱਤੀ। ਗੁਰੂ ਜੀ ਨੇ ਉਹ ਤਸਵੀਰ ਬਿਧੀ ਚੰਦ ਨੂੰ ਦੇ ਦਿੱਤੀ। ਬਦ-ਕਿਸਮਤੀ ਨਾਲ ਉਹ ਚਿੱਤਰ ਹੁਣ ਉਪਰਬਧ ਨਹੀਂ ਹੈ।

ਵੈਸਾਖੀ ਦੇ ਤਿਉਹਾਰ ਆਉਣ ਤੇ ਰਾਏ ਜੋਧ ਸਣੇ ਅਨੇਕਾਂ ਸਿੱਖ ਗੁਰੂ ਜੀ ਦੇ ਦਰਸ਼ਨ ਕਰਨ ਆਏ। ਚਿੱਤਰ ਸੈਨ ਨਾਮ ਦੇ ਇੱਕ ਸਿੱਖ ਨੇ ਗੁਰੂ ਜੀ ਨੂੰ ਇੱਕ ਘੋੜਾ, ਇੱਕ ਬਾਜ, ਇੱਕ ਜਾਮਾ, ਤੇ ਕੁਝ ਜੰਗੀ ਹਥਿਆਰ ਭੇਟਾ ਕੀਤੇ। ਗੁਰੂ ਜੀ ਨੇ ਸਭ ਭੇਟਾ ਬਿਨਾਂ ਬਾਜ ਦੇ, ਪੈਂਦਾ ਖ਼ਾਂ ਨੂੰ ਦੇ ਦਿੱਤੀ ਤੇ ਬਾਜ ਆਪਣੇ ਪੁੱਤਰ ਗੁਰਦਿੱਤੇ ਲਈ ਰੱਖ ਲਿਆ। ਪੈਂਦਾ ਖ਼ਾਂ ਨੇ ਵਸਤਰ ਤੇ ਸ਼ਸ਼ਤਰ ਆਪਣੇ ਸਰੀਰ ਤੇ ਸਜਾ ਲਏ। ਉਹ ਇੱਕ ਸ਼ਾਨਦਾਰ ਯੋਧਾ ਜਾਪਣ ਲੱਗਾ ਤੇ ਆਪਣੇ ਆਪ ਨੂੰ ਬੜਾ ਵੱਡਾ ਆਦਮੀ ਸਮਝਣ ਲੱਗਾ। ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਉਹ ਸਦਾ ਹੀ ਉਹਨਾਂ ਸਾਹਮਣੇ ਉਸੇ ਹੀ ਠਾਠ ਨਾਲ ਪੇਸ਼ ਹੋਇਆ ਕਰੇ। ਉਹ ਘੋੜੇ ਤੇ ਅਸਵਾਰ ਹੋਇਆ ਜੋ ਉਸ ਨੂੰ ਗੁਰੂ ਜੀ ਨੇ ਦਿੱਤਾ ਸੀ ਤੇ ਤੇਜ਼ੀ ਨਾਲ ਆਪਣੇ ਪਿੰਡ ਤੇ ਪ੍ਰਸ਼ੰਸ਼ਕ ਰਿਸ਼ਤੇਦਾਰਾਂ ਨੂੰ ਦਿਖਾਉਣ ਚਲਾ ਗਿਆ। ਉਹਦੇ ਜੁਆਈ ਅਸਮਾਨ ਖ਼ਾਂ ਨੇ ਗੁਰੂ ਵੱਲੋਂ ਭੇਟ ਕੀਤੇ ਸਾਰੇ ਤੁਹਫੇ ਮੰਗ ਲਏ ਪਰ ਉਸਨੇ ਬੜੀ ਸੁਚੱਜਤਾ ਨਾਲ ਇਨਕਾਰ ਕਰ ਦਿੱਤਾ।

ਅਸਮਾਨ ਖ਼ਾਂ ਨੇ ਫਿਰ ਉਹ ਵਸਤਾਂ ਪੈਂਦਾ ਖ਼ਾਂ ਦੀ ਪਤਨੀ ਨੂੰ ਨਾਲ ਮਿਲਾਕੇ ਚੁਰਾਉਣ ਦਾ ਯਤਨ ਕੀਤਾ। ਉਸਨੇ ਕਿਹਾ ਕਿ ਜੇ ਉਸ ਨੂੰ ਉਹ ਵਸਤੂਆਂ ਨਾ ਮਿਲੀਆਂ, ਉਹ ਜਾਂ ਤਾਂ ਫ਼ਕੀਰ ਬਣ ਜਾਏਗਾ ਜਾਂ ਡੁੱਬ ਕੇ ਮਰ ਜਾਏਗਾ। ਪੈਂਦੇ ਖ਼ਾਂ ਦੀ ਪਤਨੀ ਨੇ ਇਹ ਗੱਲਾਂ ਪੈਂਦਾ ਖ਼ਾਂ ਨੂੰ ਦੱਸੀਆਂ ਤੇ ਤਰਲਾ ਕਰਦਿਆਂ ਕਿਹਾ ਕਿ ਇਹ ਬੜੇ ਦੁੱਖ ਵਾਲੀ ਗੱਲ ਹੋਵੇਗੀ ਜੇ ਉਹਨਾਂ ਦੀ ਪੁੱਤਰੀ ਤੇ ਅਸਮਾਨ ਖ਼ਾਂ ਦੀ ਪਤਨੀ ਵਿਧਵਾ ਹੋ ਗਈ। ਪ੍ਰੰਤੂ ਪੈਂਦਾ ਖ਼ਾਂ ਗੁਰੂ ਜੀ ਵੱਲੋਂ ਦਿੱਤੇ ਹੋਏ ਤੁਹਫੇ ਕਿਸੇ ਹੋਰ ਨੂੰ ਦੇ ਕੇ ਗੁਰੂ ਜੀ ਨੂੰ ਅਪ੍ਰਸੰਨ ਨਹੀਂ ਕਰਨਾ ਚਾਹੁੰਦਾ ਸੀ। ਜੇ ਗੁਰੂ ਜੀ ਉਸ ਨੂੰ ਹਟਾ ਦੇਣ ਤਾਂ ਉਹ ਕਿਵੇਂ ਨਿਰਬਾਹ ਕਰੇਗਾ ? ਪੈਂਦਾ ਖ਼ਾਂ ਦੀ ਪਤਨੀ ਉਹਦੇ ਸਖ਼ਤ ਇਤਰਾਜ਼ ਦੇ ਬਾਵਜੂਦ, ਉੱਠ ਖੜੀ ਹੋਈ ਤੇ ਜੁਆਈ ਨੂੰ ਢਾਲ, ਤਲਵਾਰ ਇਹ ਕਹਿੰਦਿਆਂ ਦੇ ਦਿੱਤੇ ਜੋ ਪੈਂਦਾ ਖ਼ਾਂ ਨੇ ਉਦੋਂ ਹੀ ਉਤਾਰੇ ਸਨ ਕਿ ਤੈਨੂੰ ਕੁਝ ਨਹੀਂ ਚਾਹੀਦਾ, ਗੁਰੂ ਆਪੇ ਤੈਨੂੰ ਹੋਰ ਦੇ ਦੇਣਗੇ। ਕੀ ਮੇਰਾ ਇਹ ਹੱਕ ਵੀ ਨਹੀ ਕਿ ਇਹ ਚੀਜ਼ਾਂ ਤੈਥੋਂ ਮੈਂ ਲੈ ਸਕਾਂ ?" ਉਸਨੇ ਆਪਣੇ ਪਤੀ ਦੀ ਨਾਰਾਜ਼ਗੀ ਹੱਸ ਕੇ ਟਾਲ ਦਿੱਤੀ। ਅਸਮਾਨ ਖ਼ਾਂ ਨੇ ਝੱਟਪੱਟ ਹੀ ਸਹੁਰੇ ਵਾਲੇ ਵਸਤਰ ਪਹਿਨ ਲਏ, ਢਾਲ ਤਲਵਾਰ ਵੀ ਆਪਣੇ ਸਰੀਰ ਤੇ ਸਜਾ ਲਏ, ਘੋੜੇ ਤੇ ਅਸਵਾਰ ਹੋਕੇ ਸ਼ਿਕਾਰ ਲਈ ਨਿਕਲ ਗਿਆ। ਪੈਂਦਾ ਖ਼ਾਂ ਇਹ ਵੇਖ ਕੇ ਹੈਰਾਨੀ ਵਿੱਚ ਆਪਣੀ ਪਤਨੀ ਵੱਲ ਬਿੱਟ-ਬਿੱਟ ਝਾਕਣ ਲੱਗਾ ਜਿਸ ਨੇ ਉਸ ਨੂੰ ਆਪਣੇ ਘਰ ਵਿੱਚ ਹੀ ਠੱਗ ਲਿਆ ਸੀ। ਉਹ ਬਿਸਤਰੇ ਤੇ ਲੇਟ ਗਿਆ ਤੇ ਇਹ ਸੋਚ ਕੇ ਗੁਰੂ ਜੀ ਦੇ ਤੁਹਫਿਆਂ ਦੇ ਦਿੱਤੇ ਜਾਣ ਬਾਰੇ ਕੀ ਕਿਆਸ ਕਰਨਗੇ, ਠੰਡੇ ਹੌਕੇ ਲੈਣ ਲੱਗਾ। ਉਹ ਉਸ ਸਮੇਂ ਦਿਮਾਗ਼ੀ ਤੌਰ ਤੇ ਹਿੱਲਿਆ ਹੋਇਆ ਤੇ ਗੁਰੂ ਜੀ ਦੀ ਹਾਜ਼ਰੀ ਵਿੱਚ ਜਾਕੇ ਸਤਿਕਾਰ ਭੇਟਾ ਦੇਣ ਦੇ ਵੀ ਆਪਣੇ ਆਪ ਨੂੰ ਅਸਮੱਰਥ ਮਹਿਸੂਸ ਕਰਨ ਲੱਗਾ।

ਉਸੇ ਦਿਨ ਗੁਰਦਿੱਤਾ ਉਸ ਬਾਜ ਨਾਲ ਸ਼ਿਕਾਰ ਲਈ ਚਲਾ ਗਿਆ ਜੋ ਗੁਰੂ ਜੀ ਨੇ ਉਸ ਨੂੰ ਦਿੱਤਾ ਸੀ। ਉਹਦੇ ਸੇਵਕਾਂ ਦੀ ਸਲਾਹ ਦੇ ਉਲਟ, ਉਸਨੇ ਬਾਜ ਨੂੰ ਉਸ ਸਮੇਂ ਛੱਡ ਦਿੱਤਾ ਜਦੋਂ ਉਹ ਭੁੱਖਾ ਨਹੀਂ ਸੀ। ਸਿੱਟੇ ਵਜੋਂ ਬਾਜ ਮੁੜ ਕੇ ਨਾ ਆਇਆ, ਸਗੋਂ ਪਿੰਡ ਵੱਡਾ ਮੀਰ ਵੱਲ ਨੂੰ ਉੱਡ ਗਿਆ ਜਿੱਥੇ ਅਸਮਾਨ ਖ਼ਾਂ ਸ਼ਿਕਾਰ ਕਰਨ ਮਗਰੋਂ ਥੱਕ ਕੇ ਆਰਾਮ ਕਰ ਰਿਹਾ ਸੀ। ਅਸਮਾਨ ਖ਼ਾਂ ਨੇ ਬਾਜ਼ ਫੜ ਲਿਆ ਤੇ ਇਹ ਵਿਚਾਰਨ ਲੱਗਾ ਕਿ ਜੇ ਉਹ ਇਸ ਨੂੰ ਫੜਕੇ ਸਿੱਖਾਂ ਨੂੰ ਦੇਣ ਦੀ ਥਾਂ ਜਿਹਨਾਂ ਨੇ ਇਹ ਪਹਿਲਾਂ ਹਥਿਆਇਆ ਸੀ, ਬਾਦਸ਼ਾਹ ਦੇ ਹਵਾਲੇ ਕਰ ਦੇਵੇ ਤਾਂ ਉਸ ਨੂੰ ਬਦਲੇ 'ਚ ਜਾਗੀਰ ਇਨਾਮ ਮਿਲੇਗੀ।

ਘਰ ਮੁੜਕੇ ਅਸਮਾਨ ਖ਼ਾਂ ਨੇ ਦਿਨ ਭਰ ਦੀਆਂ ਸਭ ਘਟਨਾਵਾਂ ਆਪਣੀ ਸੱਸ ਨੂੰ ਦੱਸ ਦਿੱਤੀਆਂ। ਉਸਨੇ ਕਿਹਾ, "ਬਾਜ ਛੁਪਾ ਲੈ। ਜੇ ਗੁਰੂ ਨੂੰ ਪਤਾ ਲੱਗ ਗਿਆ ਕਿ ਬਾਜ ਤੇਰੇ ਕੋਲ ਹੈ, ਉਹ ਜ਼ਰੂਰ ਤੈਨੂੰ ਦੰਡ ਦੇਵੇਗਾ। ਪੈਂਦੇ ਖ਼ਾਂ ਨੇ ਕਿਹਾ, "ਜੇ ਤੂੰ ਮੈਨੂੰ ਬਾਜ ਦੇ ਦੇਵੇਂ ਤਾਂ ਮੈਂ ਗੁਰੂ ਜੀ ਦੇ ਹਵਾਲੇ ਕਰ ਦਿਆਂ ਤੇ ਉਹਨਾਂ ਵੱਲੋਂ ਦਿੱਤੇ ਹੋਏ ਤੁਹਫੇ ਕਬਜ਼ੇ 'ਚ ਕਰਨ ਬਦਲੇ ਮੁਆਫ਼ੀ ਲੈ ਦਿਆਂ। ਅਸਮਾਨ ਖ਼ਾਂ ਨੇ ਮਜ਼ਾਕ ਉਡਾਉਂਦਿਆਂ ਕਿਹਾ, "ਤੁਸੀਂ ਸਦਾ ਹੀ ਨਿਆਣਿਆਂ ਵਾਂਗ ਕਹਿੰਦੇ ਰਹਿੰਦੇ ਹੋ ਮੇਰੀ ਨੌਕਰੀ ਜਾਂਦੀ ਰਹੂਗੀ। ਮੈਂ ਤਾਂ ਇਹ ਬਾਜ ਬਾਦਸ਼ਾਹ ਨੂੰ ਦੇਣਾ ਚਾਹੁੰਦਾ ਹਾਂ ਤਾਂ ਜੋ ਉਸ ਤੋਂ ਜਾਗੀਰ ਪ੍ਰਾਪਤ ਕਰ ਸਕਾਂ। ਤੁਸੀਂ ਆਪਣੀ ਰੋਜ਼ੀ ਰੋਟੀ ਲਈ ਕਾਫ਼ਰਾਂ ਤੇ ਕਿਉਂ ਨਿਰਭਰ ਕਰਦੇ ਹੋ ? ਪ੍ਰਮਾਤਮਾ ਕੋਲ

ਸਹਾਇਤਾ ਲਈ ਪ੍ਰਾਰਥਨਾ ਕਰੋ।" ਸਾਰੀ ਰਾਤ ਸਹੁਰਾ-ਜੁਆਈ ਬਾਜ ਉੱਪਰ ਹੀ ਬਹਿਸ਼ਦੇ ਰਹੇ ਪਰ ਕੋਈ ਸੰਤੋਸ਼ਜਨਕ ਹੱਲ ਨਾ ਹੋਇਆ।

ਜਦੋਂ ਗੁਰੂ ਜੀ ਨੇ ਸੁਣਿਆ ਕਿ ਉਹਨਾਂ ਦੇ ਪੁੱਤਰ ਦਾ ਬਾਜ ਅਸਮਾਨ ਖ਼ਾਂ ਨੇ ਪਕੜ ਲਿਆ ਹੈ ਤਾਂ ਉਹਨਾਂ ਕਿਹਾ, "ਰੱਬ ਦੀ ਰਜ਼ਾ ਅਟੱਲ ਹੈ । ਉਹ ਦੁਨੀਆਂਦਾਰ ਬੰਦੇ ਦੀ ਮੱਤ ਮਾਰ ਦਿੰਦਾ ਹੈ। ਪੰਜ ਦਿਨ ਲੰਘ ਗਏ ਹਨ ਤੇ ਸ਼ਰਮ ਦਾ ਮਾਰਿਆ ਪੈਂਦਾ ਖ਼ਾਂ ਸਾਡੇ ਕੋਲ ਨਹੀਂ ਆਇਆ।" ਪੈਂਦਾ ਖ਼ਾਂ ਗੁਰੂ ਜੀ ਕੋਲ ਵੈਸਾਖੀ ਦੇ ਮੇਲੇ ਸਮੇਂ ਵੀ ਆਉਣ ਦਾ ਹੌਸਲਾ ਨਾ ਕਰ ਸਕਿਆ ਜਦੋਂ ਕਿ ਆਮ ਤੌਰ ਤੇ ਇਹ ਮੌਕਾ ਸਭ ਲਈ ਖੁਸ਼ੀਆਂ ਦਾ ਸਮਾਂ ਹੁੰਦਾ ਹੈ। ਉਹ ਬੜਾ ਉਦਾਸ ਜਿਹਾ ਜਾਪਦਾ ਰਿਹਾ ਸੀ ਤੇ ਉਸਨੇ ਮੈਲੇ ਕੁਚੈਲੇ ਕਪੜੇ ਪਹਿਨੇ ਹੋਏ ਸਨ। ਗੁਰੂ ਜੀ ਨੇ ਉਹਦੀ ਵਿਗੜੀ ਸ਼ਕਲ ਸੂਰਤ ਵੇਖੀ ਤੇ ਕਾਰਨ ਪੁੱਛਿਆ। ਉਹਨਾਂ ਨੇ ਕਿਹਾ ਕਿ ਜੋ ਘੋੜਾ ਤੇ ਕਪੜੇ ਤੈਨੂੰ ਦਿੱਤੇ ਸਨ, ਉਹ ਕਿੱਥੇ ਹਨ? ਕੀ ਗੁਰਦਿੱਤੇ ਵਾਲਾ ਬਾਜ ਤੇਰੇ ਕੋਲ ਹੈ ? ਜੇ ਉਸਨੇ ਸੱਚ ਦੱਸ ਦਿੱਤਾ ਤਾਂ ਉਸ ਨੂੰ ਮੁਆਫੀ ਮਿਲ ਜਾਏਗੀ ਤੇ ਜੋ ਕੁਝ ਤੁਹਫੇ ਉਸ ਨੇ ਗੁਆ ਲਏ ਹਨ, ਉਹਨਾਂ ਬਦਲੇ ਨਵੇਂ ਦੇ ਕੇ ਉਸ ਨੂੰ ਬਖ਼ਸ਼ ਦਿੱਤਾ ਜਾਵੇਗਾ।"

ਪੈਂਦਾ ਖ਼ਾਂ ਨੇ ਆਪਣੀ ਪਤਨੀ ਤੇ ਜੁਆਈ ਦੇ ਗੁੱਸੇ ਤੋਂ ਡਰ ਕੇ ਝੂਠ ਬੋਲਦਿਆਂ ਉੱਤਰ ਦਿੱਤਾ, "ਜੋ ਘੋੜਾ ਤੇ ਕਪੜੇ ਤੁਸਾਂ ਦਿੱਤੇ ਹਨ, ਉਹ ਮੇਰੇ ਕੋਲ ਹੀ ਹਨ। ਜਿਉਂ ਹੀ ਆਪ ਦਾ ਹੁਕਮ ਮਿਲਿਆ ਮੈਂ ਜਿਵੇਂ ਸੀ ਕਪੜਿਆਂ ਦੀ ਪਰਵਾਹ ਕੀਤੇ ਬਿਨਾਂ ਹੀ ਆਪ ਪਾਸ ਚਲਾ ਆਇਆ। ਜੇ ਬਾਜ ਮੇਰੇ ਕੋਲ ਹੁੰਦਾ ਤਾਂ ਜ਼ਰੂਰ ਆਪ ਦੇ ਹਵਾਲੇ ਕਰ ਦਿੰਦਾ। ਮੈਂ ਕਦੀ ਵੀ ਆਪ ਦੀ ਵਸਤੂ ਲੁਕੋ ਕੇ ਨਾ ਰੱਖਾਂਗਾ। ਮੇਰੇ ਨਾਲ ਨਿਆਂ ਕਰੋ ਤੇ ਨਿੰਦਕਾਂ ਦੀ ਗੱਲ ਨਾ ਸੁਣੋ।" ਗੁਰੂ ਜੀ ਨੇ ਕਿਹਾ, "ਸਾਨੂੰ ਝੂਠ ਸੁਣਨਾ ਪਸੰਦ ਨਹੀਂ। ਮੈਂ ਸੁਣਿਆ ਹੈ ਕਿ ਤੇਰੇ ਜੁਆਈ ਨੇ ਸਾਡਾ ਬਾਜ ਫੜ ਲਿਆ ਹੈ। ਅਜੇ ਵੀ ਤੇਰੇ ਕੋਲ ਸਮਾਂ ਹੈ ਕਿ ਸੱਚੋ ਸੱਚ ਦੱਸ ਦੇਵੇਂ।' ਪੈਂਦਾ ਖ਼ਾਂ ਨੇ ਗੁਰੂ ਜੀ ਦੀ ਸਹੁੰ ਖ਼ਾਂਦਿਆਂ ਕਿਹਾ ਕਿ ਉਸਨੇ ਤਾਂ ਬਾਜ ਵੇਖਿਆ ਤੱਕ ਨਹੀਂ ਹੈ। ਇੱਸ ਪਿੱਛੋਂ ਗੁਰੂ ਜੀ ਨੇ ਬਿਧੀ ਚੰਦ ਦੇ ਕੰਨ ਵਿੱਚ ਕਿਹਾ ਕਿ ਉਹ ਜਾਕੇ ਬਾਜ ਤੇ ਸਾਰੀਆਂ ਸੁਗਾਤਾਂ ਜੋ ਪੈਂਦਾ ਖ਼ਾਂ ਨੂੰ ਦਿੱਤੀਆਂ ਹਨ, ਲੈ ਆਵੇ। ਬਿਧੀ ਚੰਦ ਨੇ ਸੁੱਤੇ ਪਏ ਅਸਮਾਨ ਖ਼ਾਂ ਦੇ ਘਰੋਂ ਸਭ ਸਾਮਾਨ ਜੋ ਉਸਨੇ ਹਥਿਆਇਆ ਸੀ, ਲੈ ਆਂਦਾ। ਗੁਰੂ ਜੀ ਨੇ ਇੱਕ ਵਾਰ ਪੈਂਦਾ ਖ਼ਾਂ ਨੂੰ ਸੱਚੋ ਸੱਚ ਦੱਸਣ ਤੇ ਜ਼ੋਰ ਦਿੱਤਾ ਪ੍ਰੰਤੂ ਉਸਨੇ ਤੀਸਰੀ ਵਾਰ ਫਿਰ ਕਸਮ ਖਾਧੀ ਕਿ ਉਸ ਨੂੰ ਬਾਜ ਬਾਰੇ ਕੋਈ ਜਾਣਕਾਰੀ ਨਹੀਂ ਤੇ ਸਭ ਤੁਹਫੇ ਉਹਦੇ ਪਾਸ ਹੀ ਹਨ। ਇਹ ਸੁਣ ਕੇ ਗੁਰੂ ਜੀ ਨੇ ਬਿਧੀ ਚੰਦ ਨੂੰ ਉਹ ਬਾਜ, ਘੋੜਾ, ਤਲਵਾਰ ਤੇ ਵਸਤਰ ਪੇਸ਼ ਕਰਨ ਲਈ ਕਿਹਾ ਜੋ ਉਸਨੇ ਅਸਮਾਨ ਖ਼ਾਂ ਦੇ ਘਰੋਂ ਲਿਆਂਦੇ ਹਨ। ਗੁਰੂ ਜੀ ਨੇ ਸਿੱਖਾਂ ਦੇ ਸਾਹਮਣੇ ਪੈਂਦਾ ਖ਼ਾਂ ਤੇ ਤਿੰਨ ਵਾਰ ਝੂਠੀਆਂ ਕਸਮਾਂ ਖਾਣ ਦਾ ਦੋਸ਼ ਲਾਇਆ। ਜਦੋਂ ਉਹ ਤਸੱਲੀਬਖਸ਼ ਉੱਤਰ ਨਾ ਦੇ ਸਕਿਆ ਤਾਂ ਉਸ ਨੂੰ ਦਰਬਾਰ 'ਚੋਂ ਕੱਢ ਦਿੱਤਾ ਗਿਆ। ਸਿੱਖ ਪੈਂਦਾ ਖ਼ਾਂ ਦਾ ਉੱਥੇ ਰਹਿਣਾ ਸਦਾ ਹੀ ਨਾ-ਪਸੰਦ ਕਰਦੇ ਸਨ ਤੇ ਉਹਨਾਂ ਨੇ ਗੁਰੂ ਜੀ ਦੇ ਹੁਕਮ ਤੇ ਸ਼ੀਘਰਤਾ ਨਾਲ ਅਮਲ ਕੀਤਾ। ਉਹਨਾਂ ਨੇ ਪੈਂਦਾ ਖ਼ਾਂ ਨੂੰ ਪਕੜ ਲਿਆ ਤੇ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ। ਉਹ ਗੁਰੂ ਜੀ ਤੋਂ ਖਿਮਾਂ ਮੰਗਣ ਲਈ ਵੀ ਤਿਆਰ ਨਾ ਹੋਇਆ। ਸਗੋਂ ਇਸਦੇ ਉਲਟ ਗੁਰੂ ਜੀ ਨੂੰ ਕਹਿਣ ਲੱਗਾ : "ਮੈਂ

ਬਾਦਸ਼ਾਹ ਪਾਸ ਜਾਕੇ ਤੁਹਾਡੀ ਸ਼ਿਕਾਇਤ ਕਰਾਂਗਾ। ਤੁਹਾਡੇ ਨਾਲ ਵੀ ਉਹੋ ਹੋਵੇਗੀ ਜੋ ਤੁਹਾਡੇ ਪਿਤਾ ਨਾਲ ਹੋਈ ਸੀ ਤੇ ਇੰਝ ਮੈਂ ਆਪਣਾ ਬਦਲਾ ਲਵਾਂਗਾ।" ਗੁਰੂ ਜੀ ਨੇ ਅੱਗੋਂ ਸਿਰਫ਼ ਇਤਨਾ ਕਿਹਾ, "ਤੈਨੂੰ ਪੂਰੀ ਖੁਲ੍ਹ ਹੈ ਤੇ ਜੀ ਭਰਕੇ ਬਾਦਸ਼ਾਹ ਕੋਲ ਸ਼ਕਾਇਤਾਂ ਕਰ ਲੈ। ਤੈਨੂੰ ਕੀਤੇ ਦਾ ਫਲ ਮਿਲ ਜਾਏਗਾ।" ਫਿਰ ਗੁਰੂ ਜੀ ਨੇ ਉਸ ਨੂੰ ਕਰਤਾਰਪੁਰ ਦੀ ਜੂਹ 'ਚੋਂ ਹੀ ਜ਼ਬਰਦਸਤੀ ਬਾਹਰ ਕੱਢਵਾ ਦਿੱਤਾ।

ਜਦੋਂ ਪੈਂਦਾ ਖ਼ਾਂ ਘਰ ਗਿਆ ਤਾਂ ਉਸਨੇ ਬਾਜ ਚੁਰਾਏ ਜਾਣ ਤੇ ਅਸਮਾਨ ਖ਼ਾਂ ਨੂੰ ਰੋਂਦਿਆਂ ਵੇਖਿਆ। ਪੈਂਦਾ ਖ਼ਾਂ ਨੇ ਫਿਰ ਗੁਰੂ ਤੇ ਸਿੱਖਾਂ ਵੱਲੋਂ ਤੇ ਕਸਮ ਖਾਧੀ ਕਿ ਉਹ ਜ਼ਰੂਰ ਬਦਲਾ ਲਵੇਗਾ। ਫਿਰ ਉਹ ਆਪਣੇ ਪਿੰਡ ਛੋਟਾ ਮੀਰ ਤੋਂ ਮੁਸਲਮਾਨਾਂ ਦੇ ਪਿੰਡ ਬਸੀ ਪਹੁੰਚਿਆ। ਉਹਦੀ ਪ੍ਰੇਰਣਾ ਤੇ ਇਕ ਮਤਾ ਪਾਸ ਕਰਕੇ ਕਿਹਾ ਗਿਆ ਕਿ ਸਿੱਖਾਂ ਦਾ ਗੁਰੂ ਬੜਾ ਜ਼ਾਲਮ ਹੈ, ਲੋਕਾਂ ਦੀ ਭਲਾਈ ਦੇ ਉਲਟ ਉਸਦੀ ਤਾਕਤ ਦਿਨੋਂ ਦਿਨ ਵੱਧ ਰਹੀ ਹੈ ਤੇ ਰੋਜ਼ ਉਸ ਨੂੰ ਬੇਸ਼ੁਮਾਰ ਚੜ੍ਹਾਵਾ ਚੜ੍ਹਦਾ ਹੈ, ਤੇ ਉਸ ਕੋਲ ਅਥਾਹ ਧਨ-ਦੌਲਤ ਹੈ ਇਸ ਲਈ ਬਾਦਸ਼ਾਹ ਕੋਲ ਫ਼ੌਜ ਭੇਜਣ ਲਈ ਬੇਨਤੀ ਕੀਤੀ ਜਾਵੇ ਤਾਂ ਜੋ ਉਸ ਨੂੰ ਜਿੱਤਕੇ ਉਹ ਉਹਦੀ ਸਾਰੀ ਜਾਇਦਾਦ ਜ਼ਬਤ ਕਰ ਲਵੇ। ਕਈ ਲੋਕ ਮਖ਼ੌਲ ਕਰਦੇ ਰਹੇ ਕਿ ਪੈਂਦਾ ਖ਼ਾਂ ਅਕ੍ਰਿਤਘਣ ਹੈ ਜੋ ਭਲੇ ਬਦਲੇ ਬੁਰਾਈ ਕਰ ਰਿਹਾ ਹੈ ਤੇ ਅੰਤ ਨੂੰ ਇਕ ਦਿਨ ਉਸ ਨੂੰ ਜ਼ਰੂਰ ਖ਼ਮਿਆਜ਼ਾ ਭੁਗਤਣਾ ਪਵੇਗਾ।

ਪੈਂਦਾ ਖ਼ਾਂ ਪੰਜ ਸੌ ਘੋੜ ਸਵਾਰ ਲੁੱਟ ਦਾ ਲਾਲਚ ਦੇਕੇ ਆਪਣੇ ਨਾਲ ਮਿਲਾਉਣ ਵਿੱਚ ਸਫਲ ਹੋ ਗਿਆ। ਉਹਨਾਂ 'ਚੋਂ ਕੁਝ ਸਿਆਣੇ ਆਦਮੀਆਂ ਨੇ ਸਲਾਹ ਦਿੱਤੀ ਕਿ ਉਹਦੇ ਚਚੇਰੇ ਭਰਾ ਜਾਲੰਧਰ ਦੇ ਗਵਰਨਰ ਕੁਤਬ ਖ਼ਾਂ ਦੀ ਵੀ ਗੁਰੂ ਵਿਰੁੱਧ ਲੜਾਈ ਛੇੜਨ ਤੋਂ ਪਹਿਲਾਂ ਸਲਾਹ ਲੈ ਲਈ ਜਾਵੇ। ਇਸ ਅਨੁਸਾਰ ਉਹ ਜਾਲੰਧਰ ਵੱਲ ਚਲ ਪਏ ਜਿੱਥੇ ਪੈਂਦਾ ਖ਼ਾਂ ਨੇ ਸਾਰੀ ਵਿਥਿਆ ਉਸ ਨੂੰ ਸੁਣਾਈ ਤੇ ਕਿਹਾ, "ਸਖੀ ਆਦਮੀ। ਦੀ ਪਰਖ ਕਾਲ ਸਮੇਂ ਹੁੰਦੀ ਹੈ। ਮੇਰੇ ਨਾਲ ਮਿਲਕੇ ਮੇਰੀ ਸਹਾਇਤਾ ਕਰੋ।" ਕੁਤਬ ਖ਼ਾਂ ਨੇ ਹੈਰਾਨ ਹੁੰਦਿਆਂ ਇਤਨੇ ਸਾਰੇ ਲੋਕਾਂ ਦੇ ਨਾਲ ਆਉਣ ਬਾਰੇ ਪੁੱਛਿਆ ਤਾਂ ਪੈਂਦਾ ਖ਼ਾਂ ਨੇ ਕਿਹਾ ਕਿ ਗੁਰੂ ਜੀ ਨੇ ਉਹਦੇ ਨਾਲ ਭੈੜਾ ਵਰਤਾਓ ਕੀਤਾ ਹੈ ਤੇ ਬੇਨਤੀ ਕੀਤੀ ਕਿ ਉਹ ਬਾਦਸ਼ਾਹ ਨੂੰ ਰਾਜ਼ੀ ਕਰੇ ਕਿ ਉਹ ਗੁਰੂ ਨੂੰ ਸਜ਼ਾ ਦੇਣ ਲਈ ਫ਼ੌਜ ਭੇਜੇ।" ਉਹਦੇ ਚਚੇਰੇ ਭਰਾ ਨੇ ਕਿਹਾ, "ਉਹ ਪਾਪੀਆ, ਮਾਲਕ ਸਦਾ ਹੀ ਨੌਕਰਾਂ ਨੂੰ ਸਜ਼ਾ ਦਿੰਦੇ ਆਏ ਹਨ। ਕੀ ਹੋਇਆ ਜੇ ਗੁਰੂ ਨੇ ਆਪਣੀਆਂ ਦਿੱਤੀਆਂ ਵਸਤੂਆਂ ਖੋਹ ਲਈਆਂ ਹਨ ? ਤੂੰ ਉਸ ਦਾ ਲੂਣ ਖਾਧਾ ਹੈ ਤੇ ਤੈਨੂੰ ਉਸ ਨੇ ਪਾਲਿਆ ਪੋਸਿਆ ਹੈ। ਜੋ ਵੀ ਚੰਗੀਆਂ ਵਸਤੂਆਂ ਗੁਰੂ ਜੀ ਨੂੰ ਭੇਟਾ ਵਿੱਚ ਮਿਲਦੀਆਂ ਸਨ ਉਹ ਤੈਨੂੰ ਬਖ਼ਸ਼ਿਸ਼ ਕਰ ਦਿੰਦੇ ਸਨ। ਅਜਿਹੇ ਪੁਰਸ਼ ਨਾਲ ਲੜ ਕੇ ਪਠਾਨਾਂ ਨੂੰ ਅਪਮਾਣਤ ਨਾ ਕਰ। ਤੇਰਾ ਭਲਾ ਇਸੇ ਵਿੱਚ ਹੈ ਕਿ ਗੁਰੂ ਨਾਲ ਸੁਲਹ ਕਰ ਲਵੇਂ।"

ਪੈਂਦਾ ਖ਼ਾਂ ਨੇ ਅੱਗੋਂ ਗੁੱਸੇ 'ਚ, ਕਿਹਾ , "ਸ਼ਇਦ ਤੂੰ ਵੀ ਗੁਰੂ ਦਾ ਕੜਾਹ ਪ੍ਰਸ਼ਾਦ ਖਾ ਲਿਆ ਹੈ ਤੇ ਉਹੋ ਹੀ ਤੇਰੇ ਅੰਦਰੋਂ ਬੋਲ ਰਿਹਾ ਹੈ। ਕੁਤਬ ਖ਼ਾਂ ਨੇ ਮੋੜਵਾਂ ਉੱਤਰ ਦਿੰਦਿਆਂ ਕਿਹਾ, "ਤੈਨੂੰ ਆਪਣੇ ਸ਼ਬਦਾਂ ਤੇ ਸ਼ਰਮ ਆਉਣੀ ਚਾਹੀਦੀ ਹੈ। ਮੈਂ ਕਦੇ ਵੀ ਗੁਰੂ ਦਾ ਪਵਿੱਤਰ ਜਾਂ ਅਪਵਿੱਤਰ ਭੋਜਨ ਨਹੀਂ ਖਾਧਾ ਪਰ ਤੂੰ ਤਾਂ ਇਹ ਵਾਰ-ਵਾਰ ਖਾਧਾ ਹੈ ਤੇ

ਇਸੇ ਤੇ ਹੀ ਪਲਿਆ ਹੈਂ। ਹਰ ਕੋਈ ਜਾਣਦਾ ਹੈ ਕਿ ਤੂੰ ਉਸੇ ਨਾਲ ਲੜਾਈ ਲੜਨਾ ਚਾਹੁੰਦਾ ਹੈਂ ਜਿਸ ਦਾ ਤੂੰ ਜ਼ਿਦਗੀ ਦਾ ਵਧੇਰਾ ਸਮਾਂ ਸੇਵਕ ਰਿਹਾ ਹੈਂ ?" ਫਿਰ ਪੈਂਦਾ ਖ਼ਾਂ ਨੇ ਮਿੱਤਰਤਾ ਪੂਰਨ ਵਤੀਰਾ ਧਾਰਨ ਕਰਦਿਆਂ ਕਿਹਾ, "ਮੈਂ ਤੈਨੂੰ ਮੁਸਲਮਾਨ ਤੇ ਆਪਣਾ ਭਰਾ ਜਾਣਕੇ ਤੇਰੇ ਕੋਲ ਆਇਆ ਹਾਂ।" ਅੱਗੋਂ ਕੁਤਬ ਖ਼ਾਂ ਨੇ ਮਖ਼ੌਲ ਉਡਾਉਂਦਿਆਂ ਪਰਤ ਕੇ ਕਿਹਾ, "ਤੂੰ ਚੰਗਾ ਮੁਸਲਮਾਨ ਹੈਂ ਜੋ ਉਸੇ ਨਾਲ ਬੁਰਾਈ ਕਰਨਾ ਚਾਹੁੰਦਾ ਹੈਂ, ਜਿਸ ਦਾ ਤੂੰ ਲੂਣ ਖਾਧਾ ਹੈ।" ਫਿਰ ਪੈਂਦਾ ਖ਼ਾਂ ਨੇ ਬਹਿਸ ਨੂੰ ਚਤਰਾਈ ਨਾਲ ਨਵੇਂ ਰੁੱਖ ਦਿੰਦਿਆਂ ਕਿਹਾ, "ਮੈਂ ਧਰਮ ਯੁੱਧ ਲੜ ਰਿਹਾ ਹਾਂ। ਗੁਰੂ ਜੀ ਨੇ ਤੇਰੇ ਆਕਾ ਦੇ ਲਾਹੌਰ ਕਿਲ੍ਹੇ 'ਚੋਂ ਘੋੜੇ ਚੁਰਾਏ ਹਨ ਤੇ ਬੇਖ਼ੌਫ਼ ਚੜ੍ਹਿਆ ਫਿਰਦਾ ਹੈ। ਮੈਂ ਇਸ ਵਧੀਕੀ ਦਾ ਬਦਲਾ ਲੈਣਾ ਚਾਹੁੰਦਾ ਹਾਂ। ਇਸ ਗੱਲ-ਬਾਤ ਉਪਰ ਕਾਫ਼ੀ ਚਰਚਾ ਕਰਕੇ ਕੁਤਬ ਖ਼ਾਂ ਨੇ ਕਿਹਾ, "ਮੈਂ ਤਾਂ ਤੇਰੀ ਪਰਖ ਹੀ ਕਰ ਰਿਹਾ ਸੀ। ਇਹ ਠੀਕ ਹੈ ਕਿ ਗੁਰੂ ਬਾਦਸ਼ਾਹ ਦਾ ਦੁਸ਼ਮਣ ਹੈ। ਤੂੰ ਚਲ, ਮੈਂ ਤੇਰੇ ਮਗਰ ਹੀ ਆਵਾਂਗਾ ਤੇ ਤੇਰੀ ਸਹਾਇਤਾ ਕਰਾਂਗਾ। ਪੈਂਦਾ ਖ਼ਾਂ ਤੇ ਉਹਦੇ ਭਰਾ ਨੇ ਫਿਰ ਇਕ ਦੂਸਰੇ ਪ੍ਰਤੀ ਵਫ਼ਾਦਾਰੀ ਦੀਆਂ ਕਸਮਾਂ ਖਾਧੀਆਂ ਤੇ ਪੈਂਦਾ ਖ਼ਾਂ ਤੇ ਉਹਦਾ ਜੁਆਈ ਬਾਦਸ਼ਾਹ ਕੋਲ ਸ਼ਿਕਾਇਤ ਕਰਨ ਲਈ ਲਾਹੌਰ ਦੇ ਰਾਹ ਪੈ ਗਏ। ਕੁਤਬ ਖ਼ਾਂ ਨੇ ਉਹਨਾਂ ਦੇ ਪਿੱਛੇ ਆਉਣ ਦਾ ਇਕਰਾਰ ਕੀਤਾ।

# ਕਾਂਡ—19

ਜਦੋਂ ਪੈਂਦਾ ਖ਼ਾਂ ਤੇ ਉਹਦਾ ਜੁਆਈ ਲਾਹੌਰ ਪਹੁੰਚੇ ਤਾਂ ਉਹਨਾਂ ਨੂੰ ਬਾਦਸ਼ਾਹ ਨਾਲ ਮੁਲਾਕਾਤ ਕਰਨ ਦੀ ਇਜ਼ਾਜਤ ਹੀ ਨਹੀਂ ਮਿਲ ਰਹੀ ਸੀ। ਉਹਨਾਂ ਨੇ ਜੋ ਧਨ ਮਾਲ ਨਾਲ ਲਿਆਂਦਾ ਸੀ ਉਹ ਆਪਣੇ ਤੇ ਆਪਣੇ ਨਾਲ ਲਿਆਂਦੇ ਪੰਜ ਸੌ ਘੋੜ ਅਸਵਾਰ ਅਤੇ ਘੋੜਿਆਂ ਦੀ ਦੇਖ ਭਾਲ ਤੇ ਸਾਂਭ ਸੰਭਾਲ ਉੱਪਰ ਤੇ ਸਲਾਮਤ ਖ਼ਾਂ ਨਾਮ ਦੇ ਦਰਬਾਰੀ ਨੂੰ ਬਾਦਸ਼ਾਹ ਨਾਲ ਮੁਲਾਕਾਤ ਦਾ ਪ੍ਰਬੰਧ ਕਰਾਉਣ ਲਈ ਰਿਸ਼ਵਤ ਦੇਣ 'ਚ ਹੀ ਖ਼ਰਚ ਕਰ ਦਿੱਤਾ ਸੀ। ਪ੍ਰੰਤੂ ਗੁਰੂ ਜੀ ਦਾ ਸ਼ਰਧਾਲੂ ਵਜ਼ੀਰ ਖ਼ਾਂ ਸਦਾ ਵਾਂਗ ਕਿਸੇ ਨੂੰ ਬਾਦਸ਼ਾਹ ਦੇ ਕੰਨ ਭਰਨ ਦੀ ਆਗਿਆ ਨਹੀਂ ਦੇ ਰਿਹਾ ਸੀ। ਪੈਂਦਾ ਖ਼ਾਂ ਨੂੰ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਨਾ ਤਾਂ ਉਹ ਘਰ ਮੁੜ ਸਕਦਾ ਸੀ ਤੇ ਨਾ ਹੀ ਉਹ ਬਾਦਸ਼ਾਹ ਤੱਕ ਪਹੁੰਚ ਕਰ ਸਕਦਾ ਸੀ। ਉਹਦੀ ਹਾਲਤ ਤਾਂ ਸੱਪ ਦੇ ਮੂੰਹ ਆਈ ਕੋਹੜ ਕਿਰਲੀ ਵਰਗੀ ਸੀ ਜਿਸ ਨੂੰ ਨਾ ਉਹ ਛੱਡ ਸਕਦਾ ਸੀ ਤੇ ਨਾ ਹੀ ਖਾ ਸਕਦਾ ਸੀ।

ਛੇਤੀ ਹੀ ਕੁਤਬ ਖ਼ਾਂ ਲਾਹੌਰ ਪਹੁੰਚ ਗਿਆ ਤੇ ਉਸਨੇ ਪੈਂਦਾ ਖ਼ਾਂ ਦੀ ਸਾਰੀ ਵਾਰਤਾ ਸੁਣੀ। ਉਸਨੇ ਸਲਾਹ ਦਿੱਤੀ ਕਿ ਉਹ ਇੱਕ ਲੰਬਾ ਬਾਂਸ ਲਵੇ, ਉਸ ਦੇ ਅਗਲੇ ਸਿਰੇ ਨਾਲ ਇੱਕ ਮੁਰਗੀ ਬੰਨ੍ਹ ਲਵੇ ਤੇ ਸ਼ਾਹੀ ਝਰੋਖੇ ਤੱਕ ਉੱਚਾ ਉਠਾਵੇ ਤਾਂ ਜੋ ਉਹਦੀ ਕੁੜਕੁੜ ਨਾਲ ਬਾਦਸ਼ਾਹ ਜਾਗ ਪਵੇ। ਜੇ ਇੰਝ ਸਫਲਤਾ ਨਾ ਮਿਲੇ ਤਾਂ ਉਹ ਅੱਧੀ ਰਾਤ ਨੂੰ ਮਸਾਲਾਂ ਬਾਲ ਕੇ ਫੜਾ ਦੇ ਤੇ ਆਪਣੇ 500 ਸੁਆਰਾਂ ਤੋਂ ਸ਼ਾਹੀ ਨਿਵਾਸ ਦੇ ਸਾਹਮਣੇ ਸ਼ੋਰ ਪੁਆ ਦੇਵੇ ਤਾਂ ਸ਼ਾਇਦ ਬਾਦਸ਼ਾਹ ਉਸ ਨੂੰ ਅਗਲੀ ਸਵੇਰ ਮੁਲਾਕਾਤ ਲਈ ਬੁਲਾ ਲਵੇ। ਇਹ ਤਰੀਕਾ ਕਾਮਯਾਬ ਰਿਹਾ। ਅਗਲੀ ਸਵੇਰ ਬਾਦਸ਼ਾਹ ਨੇ ਉਹਨਾਂ ਵਿਅਕਤੀਆਂ ਨੂੰ ਬੁਲਾ ਲਿਆ ਜਿਹਨਾਂ ਨੇ ਉਸ ਨੂੰ ਰਾਤ ਭਰ ਪ੍ਰੇਸ਼ਾਨ ਕੀਤਾ ਸੀ, ਪਰ ਉਹਦਾ ਮਨੋਰਥ ਉਹਨਾਂ ਦੀ ਇੱਛਾ ਅਨੁਸਾਰ ਮੁਲਾਕਾਤ ਕਰਨਾ ਨਹੀਂ ਸੀ ਸਗੋਂ ਉਹਨਾਂ ਤੋਂ ਉਸਨੇ ਦ੍ਰਿੜ੍ਹਤਾ ਨਾਲ ਵਤੀਰੇ ਦੀ ਜੁਆਬ ਤਲਬੀ ਕੀਤੀ।

ਪੈਂਦਾ ਖ਼ਾਂ ਜਾਂ ਕੁਤਬ ਖ਼ਾਂ ਦੇ ਬਾਦਸ਼ਾਹ ਨੂੰ ਇਸ ਸਬੰਧ ਆਪਣੀਆਂ ਸ਼ਕਾਇਤਾਂ ਸੁਣਾਉਣ ਤੋਂ ਪਹਿਲਾਂ ਹੀ ਵਜ਼ੀਰ ਖ਼ਾਂ ਗੁਰੂ ਦੇ ਪੱਖ ਦੀ ਵਕਾਲਤ ਲਈ ਤਿਆਰ ਸੀ। ਉਸ ਨੇ ਕਿਹਾ, "ਬਾਦਸ਼ਾਹ ਸਲਾਮਤ, ਹੁਣ ਤਾਂ ਭਲੇਮਾਣਸਾਂ ਦਾ ਸਮਾਂ ਹੀ ਨਹੀਂ ਰਿਹਾ। ਹਿਜਰੀ ਸੰਮਤ ਦੀ ਤੇਰ੍ਹਵੀਂ ਸਦੀ ਦੀਆਂ ਬੁਰਿਆਈਆਂ ਬਾਰੇ ਕੀਤੀਆਂ ਭਵਿੱਖ ਬਾਣੀਆਂ ਸੱਚੀਆਂ ਹੋਣੀਆਂ ਸ਼ੁਰੂ ਹੋ ਗਈਆਂ ਹਨ। ਜਿਸ ਨਾਲ ਤੁਸੀਂ ਨੇਕੀ ਕਰਦੇ ਹੋ ਉਹ ਵੀ ਤੁਹਾਡਾ ਬੁਰਾ ਕਰਦਾ ਹੈ। ਇਹ ਪੈਂਦਾ ਖ਼ਾਂ ਗਰੀਬ ਬੇਸਹਾਰਾ ਬੱਚਾ ਸੀ। ਉਹਦੇ ਮਾਂ ਪਿਉ ਮਰ ਗਏ ਸਨ ਗੁਰੂ ਜੀ ਨੇ ਇਸ ਨੂੰ ਲਾਵਾਰਿਸ ਸਮਝ ਕੇ, ਤਰਸ ਖਾਕੇ ਆਪਣੇ ਪੁੱਤਰ ਵਾਂਗ ਪਾਲਿਆ। ਜੋ ਵੀ ਵਧੀਆ ਸੁਗਾਤ ਉਸ ਨੂੰ ਮਿਲਦੀ, ਉਹ ਇਸਨੂੰ ਦੇ ਦਿੰਦਾ।

ਉਸਨੇ ਇਹਦਾ ਵਿਆਹ ਕੀਤਾ ਤੇ ਰਿਹਾਇਸ਼ ਦਾ ਪ੍ਰਬੰਧ ਕੀਤਾ। ਗੁਰੂ ਦੀ ਕ੍ਰਿਪਾ ਨਾਲ ਉਹਦੀ ਲੜਕੀ ਦਾ ਸੱਜ ਧੱਜ ਨਾਲ ਵਿਆਹ ਹੋਇਆ। ਜਦੋਂ ਉਸ ਨੂੰ ਆਪਣੀ ਹਾਲਤ ਤੋਂ ਸੰਤੁਸ਼ਟ ਹੋਣਾ ਚਾਹੀਦਾ ਸੀ, ਉਸਨੇ ਗੁਰੂ ਜੀ ਦਾ ਬਾਜ ਚੁਰਾ ਲਿਆ ਤੇ ਸਹੁੰ ਖਾਕੇ ਕੀਤੇ ਗੁਨਾਹ ਤੋਂ ਵੀ ਮੁੱਕਰ ਗਿਆ ਤੇ ਉਸ ਆਦਮੀ ਵਿਰੁੱਧ ਹੀ ਸ਼ਿਕਾਇਤ ਕਰਨ ਆ ਗਿਆ ਜਿਸਨੇ ਉਸ ਦੀ ਪਰਵਰਿਸ਼ ਕੀਤੀ ਤੇ ਸਾਥੀਆਂ ਵਿੱਚ ਪ੍ਰਸਿੱਧੀ ਬਖ਼ਸ਼ੀ। ਇਸ ਲਈ ਇਸ ਨੇ ਸਭ ਤੋਂ ਖ਼ਤਰਨਾਕ ਗੁਨਾਹ ਅਕਿਰਤਘਣਤਾ ਦਾ ਬਜਰ ਪਾਪ ਕੀਤਾ ਹੈ।"

ਵਜ਼ੀਰ ਖ਼ਾਂ ਨੇ ਇਹ ਕੁਝ ਗੁਰੂ ਦੀ ਪ੍ਰਤੀ ਅਹਿਸਾਨਮੰਦ ਹੋਕੇ ਤੇ ਬਾਦਸ਼ਾਹ ਪ੍ਰਤੀ ਪ੍ਰੇਮ ਕਾਰਨ ਕੀਤਾ ਸੀ। ਉਹ ਗੁਰੂ ਦੀ ਸ਼ਕਤੀ ਤੋਂ ਜਾਣੂ ਸੀ ਤੇ ਨਹੀਂ ਚਾਹੁੰਦਾ ਸੀ ਕਿ ਬਾਦਸ਼ਾਹ ਆਪਣੇ ਆਪ ਨੂੰ ਭਵਿੱਖ ਵਿੱਚ ਕਿਸੇ ਲੜਾਈ ਵਿੱਚ ਫਸਾ ਲਵੇ। ਪਰ ਹੋਇਆ ਇਹ ਕਿ ਛੇਤੀ ਹੀ ਵਜ਼ੀਰ ਖ਼ਾਂ ਦੀ ਰਾਜ ਦੇ ਕਿਸੇ ਦੂਰ-ਦਰਾਡੇ ਭਾਗ ਵਿੱਚ ਲੋੜ ਪੈ ਗਈ ਤੇ ਉਸ ਨੂੰ ਉੱਧਰ ਜਾਣਾ ਪੈ ਗਿਆ। ਪੈਂਦਾ ਖ਼ਾਂ ਮੌਕਾ ਤਾੜ ਕੇ ਆਪ ਬਾਦਸ਼ਾਹ ਕੋਲ ਜਾ ਪੇਸ਼ ਹੋਇਆ ਤੇ ਸਭ ਕੁਝ ਕਹਿ ਸੁਣਾਇਆ। "ਬਾਦਸ਼ਾਹ ਸਲਾਮਤ, ਗੁਰੂ ਨੇ ਮੇਰੇ ਨਾਲ ਬਹੁਤ ਜ਼ਿਆਦਤੀ ਕੀਤੀ ਹੈ। ਮੈਂ ਉਹਨਾਂ ਦਾ ਸੇਵਕ ਸੀ। ਮੈਂ ਪਿਛਲੇ ਛੇ ਮਹੀਨਿਆਂ ਦੀ ਰਕਾਇਆ ਤਨਖ਼ਾਹ ਮੰਗੀ ਪ੍ਰੰਤੂ ਤਨਖ਼ਾਹ ਦੇਣ ਦੀ ਥਾਂ ਉਸਨੇ ਮੇਰੇ ਹਥਿਆਰ, ਵਸਤਰ ਖੋਹ ਲਏ ਤੇ ਮੈਨੂੰ ਬੇਇੱਜ਼ਤ ਕਰਕੇ ਆਪਣੇ ਦਰਬਾਰ 'ਚੋਂ ਕੱਢ ਦਿੱਤਾ। ਮੇਰੀ ਸਹਾਇਤਾ ਨਾਲ ਉਹ ਤਿੰਨ ਵਾਰ ਜੰਗ 'ਚ ਜੇਤੂ ਹੋਇਆ ਹੈ। ਮੈਂ ਤੁਹਾਡੀ ਸੈਨਾ ਦਾ ਵੱਡਾ ਹਿੱਸਾ ਮਾਰ ਮੁਕਾਇਆ ਸੀ। ਤੁਹਾਡੇ ਅਫ਼ਸਰ ਮੇਰੀ ਸ਼ਕਤੀ ਤੋਂ ਜਾਣੂੰ ਹਨ। ਬਾਦਸ਼ਾਹ ਨੇ ਪੁੱਛਿਆ ਕਿ ਉਹ ਕਿਹੜੀਆਂ ਲੜਾਈਆਂ ਦੀ ਗੱਲ ਕਰਦਾ ਹੈ ਤੇ ਉਹ ਕਿੱਥੇ ਲੜੀਆਂ ਗਈਆਂ ਸਨ। ਕੁਤਬ ਖ਼ਾਂ ਨੇ ਉੱਤਰ ਦਿੱਤਾ ਕਿ ਪਹਿਲੀ ਲੜਾਈ ਤਾਂ ਮੁਖ਼ਲਿਸ ਨਾਲ ਅੰਮ੍ਰਿਤਸਰ ਹੋਈ ਸੀ ਜਿਸ ਦੇ ਕੋਲ 7 ਹਜ਼ਾਰ ਆਦਮੀਆਂ ਦੀ ਫ਼ੌਜ ਸੀ। ਦੂਸਰੀ ਅਬਦੁੱਲਾ ਖ਼ਾਂ ਨਾਲ ਹਰਿਗੋਬਿੰਦਪੁਰ ਹੋਈ ਜੋ ਜਾਲੰਧਰ ਦਾ ਹਾਕਮ ਸੀ ਤੇ ਤੀਸਰੀ ਲੱਲਾ ਬੇਗ ਨਾਲ ਨਥਾਣਾ ਦੀ ਢਾਬ ਤੇ। ਉਦੋਂ ਆਪ ਪਾਸ ਪ੍ਰਾਰਥਕ ਪੈਂਦਾ ਖ਼ਾਂ ਦੀ ਸਹਾਇਤਾ ਕਰਨ ਕਰਕੇ ਹੀ ਸਭ ਹਾਰ ਗਏ ਸਨ। ਪੈਂਦਾ ਖ਼ਾਂ ਨੇ ਗੱਲਬਾਤ ਜਾਰੀ ਰਖਦਿਆਂ ਹੋਇਆ ਕਿਹਾ : "ਮੈਂ ਇਤਨਾ ਤਾਕਤਵਰ ਹਾਂ ਕਿ ਹਾਥੀ ਨੂੰ ਚਲਾ ਸਕਦਾ ਹਾਂ। ਮੈਂ ਆਪਣੇ ਅੰਗੂਠੇ ਨਾਲ ਰੁਪਿਆ ਚੂਰ-ਚੂਰ ਕਰ ਸਕਦਾ ਹਾਂ। ਮੈਂ ਗੁਰੂ ਜੀ ਵੱਲੋਂ ਲੱਤਾਂ ਮੁਕੀਆਂ ਇਸ ਕਰਕੇ ਸਹਿ ਲਈਆਂ ਕਿਉਂ ਜੋ ਆਪਦੇ ਇਨਸਾਫ਼ ਉੱਪਰ ਵਿਸ਼ਵਾਸ ਤੇ ਇਤਕਾਦ ਸੀ। ਉਹ ਤੁਹਾਡਾ ਪੱਕਾ ਦੁਸ਼ਮਣ ਹੈ ਤੇ ਉਸਨੇ ਤੁਹਾਡੇ ਹਜ਼ਾਰਾ ਸੈਨਿਕ ਮਾਰੇ ਹਨ। ਉਸਦੇ ਚੋਰਾਂ ਨੇ ਲਾਹੌਰ ਕਿਲ੍ਹੇ 'ਚੋਂ ਤੁਹਾਡੇ ਘੋੜੇ ਚੁਰਾਏ ਹਨ। ਉਸਨੇ ਤੁਹਾਡਾ ਸਫੈਦ ਬਾਜ ਚੁਰਾ ਲਿਆ ਤੇ ਫਿਰ ਵਾਪਸ ਕਰਨ ਤੋਂ ਇਨਕਾਰ ਕਰ ਦਿੱਤਾ। ਮੈਂ ਉਹਦੇ ਸਭ ਭੇਤ ਜਾਣਦਾ ਹਾਂ, ਜੇ ਤੁਸੀਂ ਫ਼ੌਜ ਮੇਰੀ ਅਗਵਾਈ 'ਚ ਭੇਜੋ ਤਾਂ ਮੈਂ ਉਸ ਨੂੰ ਅਧੀਨ ਕਰਨ ਵਿੱਚ ਸਫਲ ਹੋ ਜਾਵਾਂਗਾ। ਮੈਂ ਇਕਰਾਰ ਕਰਦਾ ਹਾਂ ਕਿ ਮੈਂ ਉਸ ਨੂੰ ਤੁਹਾਡੇ ਚੁਰਾਏ ਹੋਏ ਘੋੜਿਆਂ ਦੇ ਨਾਲ ਲਿਆਵਾਂਗਾ ਜਾਂ ਉਸ ਨੂੰ ਮਾਰਕੇ ਆਪਣਾ ਬਦਲਾ ਲੈ ਲਵਾਂਗਾ। ਫਿਰ ਉਹਦੇ ਲਾਏ ਇਲਜ਼ਾਮਾਂ ਦੀ ਹਮਾਇਤ ਵਿੱਚ ਭ੍ਰਿਸ਼ਟਾਚਾਰੀ ਸਲਾਮਤ ਖ਼ਾਂ ਬੋਲਿਆ : "ਪੈਂਦਾ ਖ਼ਾਂ ਦੀ ਸਹਾਇਤਾ ਤਾਂ ਗ਼ੈਬੀ ਹੈ। ਗੁਰੂ ਨੇ ਐਵੇਂ ਹੀ ਉਸ ਨਾਲ ਪੰਗਾ ਪਾ ਲਿਆ ਹੈ। ਉਹ ਤੁਹਾਡੇ ਕੋਲ ਇਨਸਾਫ਼

ਲਈ ਆਇਆ ਹੈ। ਉਹਦੇ ਵੱਲ ਧਿਆਨ ਕਰੋ। ਉਹਦੀ ਸ਼ਕਲ ਸੂਰਤ ਦਿਓ ਵਰਗੀ ਹੈ। ਜੇ ਤੁਸੀਂ ਹੁਕਮ ਦੇ ਦਿਉ ਤਾਂ ਇਹ ਗੁਰੂ ਨੂੰ ਧੌਣ ਤੋਂ ਪਕੜ ਕੇ ਆਪ ਪਾਸ ਲੈ ਆਵੇਗਾ, ਤੇ ਜੋ ਕੁਝ ਗੁਰੂ ਦੇ ਖਜ਼ਾਨੇ 'ਚ ਹੈ, ਤੁਹਾਡਾ ਹੀ ਹੋਵੇਗਾ।"

ਅਜਿਹਿਆਂ ਬੇਨਤੀਆਂ ਦਾ ਬਾਦਸ਼ਾਹ ਤੇ ਅਸਰ ਹੋ ਗਿਆ। ਉਸਨੇ ਗੁਰੂ ਦੀ ਦੌਲਤ ਤੇ ਫ਼ੌਜ ਦੀ ਗਿਣਤੀ ਬਾਰੇ ਪੁਛਿੱਆ। ਪੈਂਦਾ ਖ਼ਾਂ ਨੇ ਉੱਤਰ ਦਿੱਤਾ, "ਉਸਦੀ ਕੋਈ ਫ਼ੌਜ ਨਹੀਂ ਹੈ। ਲੰਗੜੇ, ਅਪੰਗ, ਅੰਨ੍ਹੇ, ਬੋਲੇ, ਗੂੰਗੇ, ਬਿਮਾਰ, ਬੁੱਢੇ, ਗਰੀਬ, ਸੁਸਤ-ਢਿੱਲੜ ਤੇ ਨਿਕੰਮੇ ਉਹਦੇ ਕੋਲ ਇੱਕਠੇ ਹੋਏ ਹਨ। ਨਾਈ, ਧੋਬੀ, ਭੱਟ, ਛਾਬੜੀ ਵਾਲੇ ਲੋਕਾਂ ਦੇ ਜਮਘਟੇ ਨੂੰ ਉਹ ਫ਼ੌਜ ਆਖਦਾ ਹੈ। ਜਿੱਥੋਂ ਤੱਕ ਦੌਲਤ ਦਾ ਸੁਆਲ ਹੈ ਉਹ ਲੱਖ਼ਾਂ ਦਾ ਮਾਲਕ ਹੈ।" ਵਿੱਚੋਂ ਹੀ ਸਲਾਮਤ ਖ਼ਾਂ ਨੇ ਵੀ ਹਾਂ 'ਚ 'ਹਾਂ' ਮਿਲਾਉਂਦਿਆਂ ਕਿਹਾ, "ਸਾਨੂੰ ਰੱਬੋਂ ਮਿਲਿਆ ਅਜਿਹਾ ਮੌਕਾ ਹੱਥੋਂ ਨਹੀਂ ਗੁਆਉਣਾ ਚਾਹੀਦਾ।" ਬਾਦਸ਼ਾਹ ਤੇ ਇਸ ਸਭ ਕੁਝ ਦਾ ਪ੍ਰਭਾਵ ਹੋਇਆ ਤੇ ਉਸਨੇ ਉਤੇਜਿਤ ਹੋਕੇ ਆਖਿਆ : "ਕੋਈ ਹੈ ਮੇਰੇ ਅਫ਼ਸਰਾਂ ਵਿੱਚ ਇਤਨਾ ਬਹਾਦਰ ਹੈ ਜੋ ਜਾਵੇ ਪੈਂਦਾ ਖ਼ਾਂ ਦੀ ਸਹਾਇਤਾ ਕਰੇ। ਤੇ ਗੁਰੂ ਤੇ ਜਿੱਤ ਪ੍ਰਾਪਤ ਕਰੇ। ਜੋ ਇਸ ਸਭ ਕਲਹ ਦਾ ਮੂਲ ਹੈ।" ਪਿਸ਼ਾਵਰ ਦਾ ਗਵਰਨਰ, ਕਾਲੇ ਖ਼ਾਂ, ਆਪਣੇ ਭਰਾ ਮੁਖ਼ਲਿਸ ਖ਼ਾਂ ਦੀ ਮੌਤ ਦਾ ਬਦਲਾ ਲੈਣ ਦਾ ਇੱਛਾਵਾਨ ਉੱਠਿਆ ਤੇ ਕਹਿਣ ਲਗਾ, "ਐ ਬਾਦਸ਼ਾਹ ਸਲਾਮਤ ਜੇ ਆਪ ਦੀ ਆਗਿਆ ਹੋਵੇ ਤਾਂ ਮੈਂ ਗੁਰੂ ਨੂੰ ਪਕੜ ਕੇ ਆਪ ਦੇ ਹਵਾਲੇ ਕਰਾਂ।"

ਬਾਦਸ਼ਾਹ ਨੇ ਕਾਲੇ ਖ਼ਾਂ ਦੀ ਕਮਾਨ ਵਿੱਚ 50 ਹਜ਼ਾਰ ਸਿਪਾਹੀ ਤੇ ਨਿਯੁਕਤੀ ਦਾ ਪਰਵਾਨਾ ਦਿੱਤਾ; ਕੀਮਤੀ ਮੋਤੀਆਂ ਦਾ ਹਾਰ, ਸੋਨੇ ਦੇ ਤਿੱਲੇ ਨਾਲ ਕੱਢੀ ਖ਼ਿਲਅਤ, ਦੇਕੇ ਤੁਰੰਤ ਹੀ ਗੁਰੂ ਜੀ ਵਿਰੁੱਧ ਚੜ੍ਹਾਈ ਦੇ ਆਦੇਸ਼ ਦੇ ਦਿੱਤੇ। ਅਨਵਰ ਖ਼ਾਂ ਜੋ ਬਾਦਸ਼ਾਹ ਦਾ ਵਿਸ਼ਵਾਸ ਪਾਤਰ ਅਫ਼ਸਰ ਸੀ ਤੇ ਮ੍ਰਿਤਕ ਅਬਦੁੱਲਾ ਖ਼ਾਂ ਦਾ ਵੀ ਮਿੱਤਰ ਸੀ, ਤੇ ਉਹਦੀ ਮੌਤ ਦਾ ਬਦਲਾ ਲੈਣਾ ਚਾਹੁੰਦਾ ਸੀ, ਕਾਲੇ ਖ਼ਾਂ ਨਾਲ ਦੋ ਹਜ਼ਾਰ ਸਿਪਾਹੀ ਲੈ ਕੇ ਰਲ ਗਿਆ। ਬਾਦਸ਼ਾਹ ਨੇ ਉਸ ਨੂੰ 5 ਹਜ਼ਾਰ ਰੁਪਏ ਦੈ ਮੁੱਲ ਦੀ ਖ਼ਿਲਅਤ ਬਖ਼ਸ਼ੀ। ਕੁਤਬ ਖ਼ਾਂ, ਪੈਂਦਾ ਖ਼ਾਂ ਤੇ ਅਸਮਾਨ ਖ਼ਾਂ ਨੂੰ ਵੀ ਮਾਨ ਵਜੋਂ ਪੁਸ਼ਾਕੇ ਦਿੱਤੇ ਗਏ ਤੇ ਕਾਲੇ ਖ਼ਾਂ ਦੇ ਅਧੀਨ ਲੜਾਈ 'ਚ ਸ਼ਾਮਿਲ ਹੋਣ ਦੇ ਆਦੇਸ਼ ਦਿੱਤੇ ਗਏ। ਬਾਦਸ਼ਾਹ ਨੇ ਉਹਨਾਂ ਨੂੰ ਵਿਦਾ ਕਰਦਿਆਂ ਕਿਹਾ ਕਿ ਜਦੋਂ ਉਹ ਜੇਤੂ ਹੋਕੇ ਆਏ ਤਾਂ ਉਹਨਾਂ ਨੂੰ ਹੋਰ ਇਨਾਮ ਵੀ ਇੱਜ਼ਤ-ਅਫ਼ਜ਼ਾਈ ਵਜੋਂ ਦਿੱਤੇ ਜਾਣਗੇ। ਬਾਦਸ਼ਾਹ ਨੂੰ ਇਹ ਪਤਾ ਨਹੀਂ ਸੀ ਕਿ ਜੇ ਉਸਦੀ ਸੈਨਾ ਸਮੁੰਦਰ ਵਾਂਗ ਹੈ ਤਾਂ ਗੁਰੂ ਅਜਿਹੀ ਅਗਨ ਹੈ ਜੋ ਸਭ ਪਾਣੀ ਸੁਕਾ ਦਿੰਦੀ ਹੈ। ਸੱਚ ਮੁੱਚ ਹੀ ਸ਼ਾਹੀ ਸੈਨਾ ਹਰਨਾਂ ਦੀ ਡਾਰ ਵਾਂਗ ਸੀ ਜੋ ਸ਼ੇਰ ਦੇ ਮੁਕਾਬਲੇ ਤੇ ਜਾ ਰਹੀ ਸੀ।

ਕਾਲੇ ਖ਼ਾਂ ਬਿਆਸ ਪਾਰ ਕਰਕੇ ਜਾਲੰਧਰ ਵੱਲ ਵਧਿਆ। ਕੁਤਬ ਖ਼ਾਂ ਨੇ ਸਭ ਜਰਨੈਲਾਂ ਦੀ ਖ਼ਿਦਮਤ ਕੀਤੀ ਤੇ ਸੈਨਾ ਦੇ ਡੇਰੇ ਲਈ ਸਭ ਸਾਮਾਨ ਦਿੱਤਾ। ਅਗਲੀ ਰਾਤ ਉਹਨਾਂ ਨੇ ਆਪਣੇ ਹਮਲੇ ਦੀ ਵਿਉਂਤ ਬਣਾਈ। ਜਦੋਂ ਉਹ ਇਸ ਤਰ੍ਹਾਂ ਸਕੀਮਾਂ ਬਣਾ ਰਹੇ ਸਨ ਤਾਂ ਨੇੜਲੇ ਦਰੱਖ਼ਤ ਤੋਂ ਉਹਨਾਂ ਨੂੰ ਇੱਕ ਤਾੜਨਾ ਭਰੀ ਆਵਾਜ਼ ਸੁਣਾਈ ਦਿੱਤਾ : "ਤੁਹਾਡੇ ਵਿੱਚੋਂ ਇੱਕ ਨਮਕ ਹਰਾਮੀ ਹੈ। ਉਹਦੇ ਨਾਲ ਹਜ਼ਾਰਾਂ ਹੋਰ ਮਾਰੇ ਜਾਣਗੇ। ਜੋ

ਸੈਨਾ ਬੜੇ ਅਭਿਮਾਨ 'ਚ ਇਕੱਠੀ ਆ ਹੋਈ ਹੈ, ਉਹਨਾਂ ਪਤੰਗਾਂ ਵਾਂਗ ਹੈ ਜੋ ਦੀਵੇ ਦੁਆਲੇ ਘੁੰਮ ਰਹੇ ਹਨ। ਚੁੱਗਤਾ ਬਾਦਸ਼ਾਹ ਨੂੰ ਮੰਦੀ ਸਲਾਹ ਦਿੱਤੀ ਗਈ ਹੈ ਤੇ ਉਹ ਵੀ ਆਪਣੀ ਉਲਾਦ ਲਈ ਕੰਡੇ ਬੀਜ ਰਿਹਾ ਹੈ। (ਬਾਦਸ਼ਾਹ ਦਾ ਵਡੇਰਾ ਬਾਬਰ ਚੁਗਤਈ ਨਸਲ ਨਾਲ ਸੰਬੰਧ ਰੱਖਦਾ ਸੀ)। ਜਦੋਂ ਜਰਨੈਲਾਂ ਨੇ ਇਹ ਰਹੱਸਯਮਈ ਪੇਸ਼ੀਨ ਗੋਈ ਸੁਣੀ ਤਾਂ ਉਹ ਤੰਬੂਆਂ 'ਚੋਂ ਬਾਹਰ ਆ ਗਏ ਤੇ ਇਧਰ- ਉਧਰ ਤੇ ਸਭ ਨੇੜੇ ਦੇ ਦਰੱਖ਼ਤਾਂ ਨੂੰ ਧਿਆਨ ਨਾਲ ਦੇਖਿਆ ਪ੍ਰੰਤੂ ਕਿਤੇ ਵੀ ਕੋਈ ਬੋਲ ਰਿਹਾ ਵਿਅਕਤੀ ਨਾ ਵੇਖ ਸਕੇ। ਫਿਰ ਉਹਨਾਂ ਨੇ ਆਪਣੇ ਆਪ ਵਿੱਚ ਕਿਹਾ, "ਗੁਰੂ ਵੱਡਾ ਕਰਾਮਾਤੀ ਹੈ। ਇਹ ਜ਼ਰੂਰ ਹੀ ਗ਼ੈਬੀ ਆਵਾਜ਼ ਹੋਵੇਗੀ।" ਪੈਂਦਾ ਖ਼ਾਂ ਨੇ ਆਪਣੇ ਸਾਥੀ ਜਰਨੈਲਾਂ ਨੂੰ ਉਤਸ਼ਾਹ ਦੇਣ ਦੇ ਮਨੋਰਥ ਨਾਲ ਕਿਹਾ, "ਡਰੋ ਨਾ, ਜੇ ਗੁਰੂ 'ਚ ਕਰਾਮਾਤੀ ਸ਼ਕਤੀ ਹੁੰਦੀ ਤਾਂ ਉਹ ਦੁਨੀਆ ਦਾ ਸਮਰਾਟ ਨਾ ਬਣ ਜਾਂਦਾ ? ਉਹ ਮੇਰੀ ਸਹਾਇਤਾ ਤੇ ਸ਼ਕਤੀ ਨਾਲ ਹੀ ਜੇਤੂ ਹੁੰਦਾ ਰਿਹਾ ਹੈ। ਹੁਣ ਉਹ ਵਿਜਈ ਨਹੀਂ ਹੋਵੇਗਾ। ਤੁਸੀਂ ਮੇਰੀ ਤਾਕਤ ਵੇਖੋਗੇ। ਜੇ ਤੁਸੀਂ ਮੈਨੂੰ ਲੁੱਟਣ ਦੀ ਖੁਲ੍ਹੀ ਛੁੱਟੀ ਦੇ ਦਿਉ ਤਾਂ ਮੈਂ ਗੁਰੂ ਨੂੰ ਅੱਜ ਹੀ ਪਕੜ ਲਿਆਵਾਂਗਾ।" ਕਾਲੇ ਖ਼ਾਂ ਨੇ ਉਸ ਨੂੰ ਝਟਕਾ ਦੇਣਾ ਜ਼ਰੂਰੀ ਸਮਝਿਆ ਤੇ ਕਿਹਾ, "ਘਮੰਡ ਤੇ ਫੜਾਂ ਮਾਰਨ ਦਾ ਕੋਈ ਲਾਭ ਨਹੀਂ। ਮੈਂ ਸਮਝਦਾ ਹਾਂ ਕਿ ਸਾਨੂੰ ਗੁਰੂ ਕੋਲੇ ਇੱਕ ਦੂਤ ਇਹ ਜਾਣਨ ਲਈ ਭੇਜਣਾ ਚਾਹੀਦਾ ਹੈ ਕਿ ਉਹ ਕੀ ਚਾਹੁੰਦਾ ਹੈ ? ਕੀ ਉਹ ਲੜੇਗਾ ਜਾਂ ਸਾਡੇ ਨਾਲ ਸੁਲਹ ਕਰੇਗਾ ? ਅਨਵਰ ਖ਼ਾਂ ਨੇ ਸੁਝਾਅ ਦਿੱਤਾ ਕਿ 'ਅਸੀਂ ਗੁਰੂ ਜੀ ਅੱਗੇ ਭੇਟਾ ਰੱਖੀਏ ਤਾਂ ਜੋ ਉਹ ਧੋਖਾ ਖਾ ਜਾਵੇ ਕਿ ਅਸੀਂ ਉਸਦੇ ਮਿੱਤਰ ਹਾਂ। ਇੰਝ ਉਹਨਾਂ ਨੂੰ ਸੌਖ ਨਾਲ ਜਿੱਤ ਮਿਲ ਜਾਏਗੀ ਤੇ ਅਸੀਂ ਉਸ ਨੂੰ ਪਕੜਨ ਵਿੱਚ ਕਾਮਯਾਬ ਹੋ ਜਾਵਾਂਗੇ। ਕੁਤਬ ਖ਼ਾਂ ਹੋਰ ਵੀ ਕਾਹਲਾ ਸੀ ਤੇ ਹਿੰਸਕ ਯਤਨਾਂ ਲਈ ਤਤਪਰ ਸੀ । "ਧੋਖਾ ਦਿਉ! ਤੇ ਜੋ ਵੀ ਢੰਗ ਵਰਤਿਆਂ ਜਾਵੇ, ਵਰਤ ਕੇ ਉਸ ਨੂੰ ਬੰਦੀ ਬਣਾ ਲਉ।"

ਇੱਕ ਵਫ਼ਾਦਾਰ ਸਿੱਖ ਨੂੰ ਜਦੋਂ ਇੱਕ ਵਿਸ਼ਾਲ ਸ਼ਾਹੀ ਸੈਨਾ ਦੇ ਜਾਲੰਧਰ ਪਹੁੰਚਣ ਦਾ ਪਤਾ ਲੱਗਾ ਤਾਂ ਉਹ ਕਾਹਲੀ-ਕਾਹਲੀ ਗੁਰੂ ਜੀ ਨੂੰ ਇਤਲਾਹ ਦੇਣ ਲਈ ਆਇਆ। ਫਿਰ ਇੱਕ ਮਸੰਦ ਆ ਪਹੁੰਚਿਆ ਜਿਸਨੇ ਆ ਕੇ ਦਸਿਆ ਕਿ ਸ਼ਾਹੀ ਸੈਨਾ ਮੱਖੀਆਂ ਵਾਂਗੂ ਆ ਰਹੀ ਹੈ ਤੇ ਉਸਨੇ ਗੁਰੂ ਜੀ ਨੂੰ ਸਲਾਹ ਦਿੱਤੀ ਕਿ ਉਹ ਆਪਣੀ ਤੇ ਆਪਣੀ ਪੈਰੋਕਾਰਾਂ ਦੀ ਰੱਖਿਆ ਦਾ ਉਪਾਅ ਕਰ ਲੈਣ ਕਿਉਂ ਜੋ ਜਦੋਂ ਤੀਰਾਂ ਦੀ ਵਰਖ਼ਾ ਹੋਏਗੀ ਤਾਂ ਵਾਛੜ 'ਚ ਸਾਧਾਰਨ ਮੀਂਹ ਦੇ ਕਤਰੇ ਨਹੀਂ ਵਰ੍ਹਦੇ। ਗੁਰੂ ਜੀ ਨੇ ਗੁਰੂ ਅਮਰਦਾਸ ਦਾ ਸ਼ਬਦ ਉਚਾਰਕੇ ਉੱਤਰ ਦਿੱਤਾ ਜਿਸਦਾ ਭਾਵ ਇਹ ਸੀ ਕਿ ਪ੍ਰਮਾਤਮਾ ਆਪਣੇ ਸੰਤਾਂ ਦੀ ਰੱਖਿਆ ਕਰਦਾ ਹੈ ਤੇ ਪਾਪੀ ਉਹਨਾਂ ਦਾ ਕੁਝ ਵਿਗਾੜ ਨਹੀਂ ਸਕਦੇ। ਮੂਰਖ ਅਭਿਮਾਨੀ ਘਮੰਡ ਵਿੱਚ ਰਹਿੰਦੇ ਹਨ ਤੇ ਮਹੁਰਾ ਖਾਕੇ ਮਰਦੇ ਹਨ। ਜਿਤਨੇ ਦਿਨ ਉਹਨਾਂ ਜਿਊਣਾ ਹੁੰਦਾ ਹੈ ਉਹ ਮੁੱਕ ਜਾਂਦੇ ਹਨ ਤੇ ਪੱਕੀ ਫ਼ਸਲ ਵਾਂਗ ਉਹਨਾਂ ਦੀ ਕਟਾਵਢ ਹੋ ਜਾਂਦੀ ਹੈ। ਉਹਨਾਂ ਦੇ ਅਮਲਾਂ ਤੇ ਉਹਨਾਂ ਦਾ ਲੇਖਾ ਹੋਵੇਗਾ। ਨਾਨਕ ਸੇਵਕ ਦਾ ਮਾਲਕ ਮਹਾਨ ਹੈ, ਉਹ ਸਭ ਦਾ ਮਾਲਕ ਹੈ।"

ਛੇਤੀ ਹੀ ਪੈਂਦੇ ਖ਼ਾਂ ਉੱਚੀ ਆਵਾਜ਼ ਵਿੱਚ ਸੈਨਾ ਨੂੰ ਉਤਸ਼ਾਹ ਦਿੰਦਾ, ਗੁਰੂ ਤੇ ਹਮਲਾ ਕਰਨ ਤੇ ਘੇਰਨ ਦੀਆਂ ਗੱਲਾਂ ਕਰਦਾ ਸੁਣਾਈ ਦਿੱਤਾ। ਕੁਤਬ ਖ਼ਾਂ ਨੇ ਸਬਰ ਤੇ ਤਹਮੱਲ

ਤੋਂ ਕੰਮ ਲੈਣ ਦੀ ਸਲਾਹ ਦਿੱਤੀ ਤੇ ਸੁਲਹ ਕਰਨ ਲਈ ਦੂਤ ਭੇਜਣ ਦੀ ਕੋਸ਼ਿਸ਼ ਕਰਨ ਲਈ ਕਿਹਾ। ਅੰਤ ਉਹਦੀ ਸਲਾਹ ਮੰਨ ਲਈ ਗਈ ਤੇ ਅਨਵਰ ਖ਼ਾਂ ਨੂੰ ਦੂਤ ਬਣਾਕੇ ਭੇਜਣ ਲਈ ਚੁਣਿਆ ਗਿਆ। ਅਨਵਰ ਖ਼ਾਂ ਨੇ ਆਪਣਾ ਕੈਂਪ ਗੁਰੂ ਜੀ ਦੇ ਨੇੜੇ ਲਾਉਣ ਦੀ ਸੋਚੀ ਤੇ ਧੋਖੇ ਨਾਲ ਮਾਰ ਦੇਣ ਦੇ ਮੌਕੇ ਦੀ ਭਾਲ 'ਚ ਰਿਹਾ। ਪ੍ਰੰਤੂ ਗੁਰੂ ਜੀ ਨੇ ਇਹ ਸਾਵਧਾਨੀ ਵਰਤੀ ਕਿ ਅਨਵਰ ਖ਼ਾਂ ਬਹੁਤਾ ਸਮਾਂ ਉਹਨਾਂ ਦੇ ਨੇੜੇ ਨਾ ਰਹੇ। ਭਾਵੇਂ ਅਨਵਰ ਖ਼ਾਂ ਬਹੁਤ ਤੁਹਫੇ ਲੈ ਕੇ ਗੁਰੂ ਜੀ ਕੋਲ ਆਇਆ, ਪਰ ਗੁਰੂ ਜੀ ਨੇ ਪਰਵਾਨ ਨਾ ਕੀਤੇ।

ਇੱਕ ਸੁਨਿਆਰਾ ਬੜਾ ਕੀਮਤੀ ਤੁਹਫੇ ਲੈ ਕੇ ਗੁਰੂ ਜੀ ਪਾਸ ਆਇਆ। ਉਹ ਨਗਾਂ ਜੜੀਆਂ ਸੋਨੇ ਦੀਆਂ ਨਰਦਾਂ ਤੇ ਇੱਕ ਭਾਂਤ ਭਾਂਤ ਦੇ ਲਾਲ ਰੰਗ ਦੇ, ਨੀਲਮ ਤੇ ਹੋਰ ਭਾਂਤ ਭਾਂਤ ਰੰਗਾਂ ਦੇ ਹੀਰਿਆਂ ਜੜਿਆ ਹੋਇਆ ਚੌਪੜ ਦਾ ਪਟੜਾ ਲੈ ਕੇ ਆਇਆ। ਭਾਵੇਂ ਗੁਰੂ ਜੀ ਅਜਿਹੀਆਂ ਵਸਤੂਆਂ ਪਸੰਦ ਨਹੀਂ ਕਰਦੇ ਸਨ ਜਿਹਨਾਂ ਨਾਲ ਈਸ਼ਵਰ ਭਗਤੀ ਤੋਂ ਧਿਆਨ ਹਟਦਾ ਹੋਵੇ ਤੇ ਉਹ ਝੂਠ, ਪਾਪ ਤੇ ਬਿਪਤਾ ਦਾ ਕਾਰਨ ਬਣਦੀਆਂ ਹਨ ਫਿਰ ਵੀ ਉਹਨਾਂ ਨੇ ਇਸ ਕਰਕੇ ਇਹ ਵਸਤੂਆਂ ਪਰਵਾਨ ਕਰ ਲਈਆਂ ਤਾਂ ਜੋ ਸੁਨਿਆਰੇ ਦਾ ਵਿਸ਼ਵਾਸ ਤੇ ਸ਼ਰਧਾ ਕਾਇਮ ਰਹੇ। ਸ਼ਾਹੀ ਦੂਤ ਨੇ ਇਹ ਵੇਖ ਕੇ ਗੁਰੂ ਜੀ ਨੂੰ ਕਿਹਾ, "ਤੁਸੀਂ ਸਭ ਸਿੱਖਾਂ ਵੱਲੋਂ ਭੇਟਾ ਪਰਵਾਨ ਕਰਦੇ ਹੋ, ਮੇਰੇ ਵੱਲੋਂ ਕਿਉਂ ਨਹੀਂ ? ਕੀ ਕਾਰਨ ਹੈ ?" ਗੁਰੂ ਜੀ ਨੇ ਉੱਤਰ ਦਿੱਤਾ, "ਗੁਰੂ ਦਰਬਾਰ ਦੁੱਧ ਦਾ ਸਮੁੰਦਰ ਹੈ। ਸਿੱਖਾਂ ਦੀ ਭੇਟਾ ਤਾਂ ਨਦੀਆਂ ਵਾਂਗ ਹੈ ਜੋ ਆਪਣੇ ਆਪ ਆਕੇ ਸਮੁੰਦਰ ਵਿੱਚ ਅਭੇਦ ਹੋ ਜਾਂਦੀਆਂ ਹਨ। ਪਰ ਤੇਰਾ ਮਨ ਸਾਫ਼ ਨਹੀਂ ਹੈ, ਜੇ ਤੇਰੀ ਵਸਤੂ ਗੁਰੂ ਦਰਬਾਰ ਦੇ ਦੁੱਧ ਵਿੱਚ ਮਿਲਾ ਦਿੱਤੀ ਤਾਂ ਇਹ ਕਾਂਜੀ ਵਾਂਗ ਸਾਰੇ ਦੁੱਧ ਨੂੰ ਖੱਟਾ ਕਰ ਦੇਵੇਗੀ।" ਅਨਵਰ ਖ਼ਾਂ ਨੇ ਮੋੜਵਾਂ ਉੱਤਰ ਦਿੰਦਿਆਂ ਕਿਹਾ, "ਵਜ਼ੀਰ ਖ਼ਾਂ ਮੈਨੂੰ ਆਮ ਹੀ ਤੁਹਾਡੇ ਕੋਲ ਸੁਗਾਤਾਂ ਦੇ ਕੇ ਭੇਜਿਆ ਕਰਦਾ ਸੀ ਤੇ ਤੁਸੀਂ ਸਦਾ ਪਰਵਾਨ ਕਰ ਲੈਂਦੇ ਸੀ।" ਗੁਰੂ ਜੀ ਨੇ ਕਿਹਾ ਕਿ ਉਹ ਪਿਆਰ ਦੇ ਤੁਹਫੇ ਜੋ ਗੁਰੂ ਦੇ ਦੁੱਧ ਵਿੱਚ ਘੁਲ ਮਿਲ ਜਾਂਦੇ ਸਨ।

ਜਦੋਂ ਗੁਰੂ ਜੀ ਨੂੰ ਮਨਾਉਣ ਵਿੱਚ ਅਨਵਰ ਖ਼ਾਂ ਸਫਲ ਨ ਹੋਇਆਂ ਤਾਂ ਉਸਨੇ ਗੁਰੂ ਜੀ ਨੂੰ ਚੌਪੜ ਖੇਡਣ ਲਈ ਵੰਗਾਰਿਆ। ਗੁਰੂ ਜੀ ਨੇ ਉੱਤਰ ਦਿਤਾ ਕਿ ਸੰਤਾਂ ਲਈ ਅਜਿਹੀ ਖੇਡ ਉੱਚਿਤ ਨਹੀਂ। ਅਨਵਰ ਖ਼ਾਂ ਨੇ ਆਪਣੀ ਤਜਵੀਜ਼ ਤੇ ਜ਼ੋਰ ਦਿੰਦਿਆਂ ਗੁਰੂ ਜੀ ਅੱਗੇ ਚੌਪੜ ਦਾ ਫੱਟਾ ਰੱਖ ਦਿੱਤਾ। ਉਸਨੇ ਵਿਚਾਰ ਬਣਾਇਆ ਸੀ ਕਿ ਜੇ ਉਸਨੇ ਖੇਡ ਵਿੱਚ ਗੁਰੂ ਜੀ ਨੂੰ ਹਰਾ ਦਿੱਤਾ ਤਾਂ ਇਹ ਉਹਦੀ ਫ਼ੌਜ ਲਈ ਜਿੱਤ ਦਾ ਸੰਕੇਤ ਹੋਵੇਗਾ ਤੇ ਗੁਰੂ ਦੀ ਫ਼ੌਜ ਵੀ ਉਹਦੇ ਵਾਂਗ ਹੀ ਹਾਰ ਜਾਵੇਗੀ। ਅਖ਼ੀਰ ਗੁਰੂ ਜੀ ਦੂਤਨਾਲ ਖੇਡਣ ਲਈ ਮੰਨ ਗਏ। ਅਨਵਰ ਖ਼ਾਂ ਤਿੰਨ ਵਾਰ ਹਾਰ ਗਿਆ ਤੇ ਫਿਰ ਬੁਖਲਾ ਕੇ ਗੁਰੂ ਜੀ ਨੂੰ ਕਹਿਣ ਲੱਗਾ, "ਤੁਸੀਂ ਧੋਖੇਬਾਜ ਹੋ। ਤੁਸੀਂ ਹੇਰਾ ਫੇਰੀ ਨਾਲ ਜਿੱਤ ਪ੍ਰਾਪਤ ਕੀਤੀ ਹੈ। ਮੈਨੂੰ ਹਰ ਵਾਰ ਤਿੰਨ ਹੀ ਕਿਉਂ ਮਿਲਦੇ ਰਹੇ ਹਨ ?" ਗੁਰੂ ਜੀ ਨੇ ਉੱਤਰ ਦਿੱਤਾ, "ਹੇਰਾ ਫੇਰੀ, ਧੋਖਾ ਤੇ ਝੂਠ ਕਪਟ ਤੁਹਾਡੇ ਸ਼ਾਹੀ ਪਰਿਵਾਰ ਦੀ ਪੂੰਜੀ ਹੈ, ਅਸੀਂ ਤਾਂ ਫ਼ਕੀਰ ਹਾਂ।" ਅਨਵਰ ਖ਼ਾਂ ਨੇ ਮੋੜ ਵਜੋਂ ਕਿਹਾ, "ਤੁਸੀਂ ਕਿਹੋ ਜਿਹੇ ਫ਼ਕੀਰ ਹੋ। ਤੁਸੀਂ ਬਾਬੇ ਨਾਨਕ ਤੋਂ ਲੈ ਕੇ ਸਭ ਪਾਖੰਡੀ ਤੇ ਧੋਖੇਬਾਜ ਹੋ।"

ਗੁਰੂ ਜੀ ਆਪਣਾ ਅਪਮਾਨ ਤਾਂ ਸਹਿਣ ਕਰ ਸਕਦੇ ਸਨ, ਪਰ ਆਪਣੇ ਪੂਰਵਜਾਂ ਬਾਰੇ ਕੁਝ ਵੀ ਅਪਮਾਨ ਵਾਲੀ ਗੱਲ ਸਹਿਣ ਨੂੰ ਤਿਆਰ ਨਹੀਂ ਸਨ ਹੋ ਸਕਦੇ। ਉਹਨਾਂ ਕਿਹਾ, "ਜੇ ਕੋਈ ਗੁਰੂ ਦਾ ਸਿੱਖ ਹੈ ਤਾਂ ਇਸ ਆਦਮੀ ਨੂੰ ਮੇਰੀਆਂ ਅੱਖਾਂ ਤੋਂ ਦੂਰ ਲੈ ਜਾਓ।' ਬਿਧੀ ਚੰਦ ਨੇ ਤੁਰੰਤ ਹੀ ਗੁਰੂ ਜੀ ਦੀ ਆਗਿਆ ਦੀ ਪਾਲਣਾ ਕੀਤੀ ਤੇ ਫਿਰ ਕੁਝ ਸਿੱਖਾਂ ਨੇ ਆਪਣੀ ਇੱਛਾ ਨਾਲ ਹੀ ਤਦ ਤਕ ਅਨਵਰ ਖ਼ਾਂ ਦੀ ਛਿੱਤਰ ਮਾਰ ਕੀਤੀ ਜਦ ਤੱਕ ਉਹ ਬੇਹੋਸ਼ ਨਾ ਹੋ ਗਿਆ। ਗੁਰੂ ਜੀ ਨੇ ਦਖ਼ਲ ਦੇ ਕੇ ਬਿਨਾਂ ਹੋਰ ਸਜ਼ਾ ਦੇ ਉਸ ਨੂੰ ਜਾਣ ਦੀ ਆਗਿਆ ਦੇ ਦਿੱਤੀ।

ਵਾਪਸੀ ਤੇ ਅਨਵਰ ਖ਼ਾਂ ਨੇ ਆਪਣੇ ਮੁੱਖੀ ਨੂੰ ਆਪਣੇ ਨਾਲ ਹੋਏ ਦੁਰ-ਵਿਵਹਾਰ ਦੀ ਇਤਲਾਹ ਦਿੱਤੀ ਤੇ ਝੱਟਪੱਟ ਹੀ ਗੁਰੂ ਤੇ ਹਮਲਾ ਕਰਨ ਦੀ ਸਲਾਹ ਦਿੱਤੀ, ਜਿਸ ਪਾਸ ਸ਼ਾਹੀ ਸੈਨਾ ਦੇ ਮੁਕਾਬਲੇ ਤੇ ਦਸਵਾਂ ਹਿੱਸਾ ਫ਼ੌਜ ਵੀ ਨਹੀਂ ਹੈ। ਕਾਲੇ ਖ਼ਾਂ ਇਸ ਸੁਝਾਅ ਤੇ ਬੜਾ ਖੁਸ਼ ਹੋਇਆ। ਪੈਂਦਾ ਖ਼ਾਂ ਵੀ ਤੱਤਫੱਟ ਹਮਲਾ ਕਰਨ ਦੇ ਹੱਕ ਵਿੱਚ ਸੀ। ਪ੍ਰੰਤੂ ਕੁਤਬ ਖ਼ਾਂ ਇਤਨਾ ਕਾਹਲਾ ਨਹੀਂ ਸੀ। ਗੁਰੂ ਨੂੰ ਪਹਿਲਾਂ ਹੀ ਲੜਾਈ ਦਾ ਬਹੁਤ ਤਜਰਬਾ ਸੀ ਤੇ ਇਹ ਵੀ ਕੋਈ ਸੰਭਾਵਨਾ ਨਹੀਂ ਸੀ ਕਿ ਹੁਣ ਉਹ ਅਵੇਸਲਾ ਹੋਵੇ। ਪ੍ਰੰਤੂ ਬਹੁਤੇ ਮੁੱਖੀ ਜਰਨੈਲਾਂ ਦੀ ਪੱਕੀ ਸਲਾਹ ਸੀ ਕਿ ਉਸ ਰਾਤ ਹੀ ਗੁਰੂ ਜੀ ਤੇ ਹਮਲਾ ਕਰ ਦਿੱਤਾ ਜਾਵੇ। ਗੁਰੂ ਜੀ ਨੇ ਉਹਨਾਂ ਦੀ ਨੀਤ ਵੇਖਕੇ ਬਿਧੀ ਚੰਦ ਨੂੰ ਤਿਆਰ-ਬਰ ਤਿਆਰ ਰਹਿਣ ਦਾ ਹੁਕਮ ਦੇ ਦਿੱਤਾ। ਗੁਰੂ ਜੀ ਕੋਲ ਉਸ ਵੇਲੇ 1800 ਜੋਧੇ ਸਨ ਜੋ ਉਹਦੇ ਸਹਾਇਕਾਂ ਤੇ ਸਨੇਹੀਆਂ ਨੇ ਕਰਤਾਰਪੁਰ ਭੇਜੇ ਸਨ। ਸਾਰੀ ਫ਼ੌਜ ਇਸ ਤਰ੍ਹਾਂ ਵਿਉਂਤਬੱਧ ਢੰਗ ਨਾਲ ਨਿਯੁਕਤ ਸੀ ਤਾਂ ਜੋ ਅਚਾਨਕ ਹਮਲਾ ਰੋਕ ਸਕੇ।

**ਕਰਤਾਰਪੁਰ ਦਾ ਯੁੱਧ**—ਇਸ ਸਮੇਂ, ਗੁਰੂ ਦੇ ਹਿਮਾਇਤੀਆਂ ਵਿੱਚ ਹੀ ਝਗੜਾ ਤੇ ਵਿਰੋਧ ਉਭਰ ਰਿਹਾ ਸੀ। ਗੁਰੂ ਜੀ ਦਾ ਪੋਤਾ, ਧੀਰਮੱਲ, ਮਸੰਦਾਂ ਦੇ ਭੈੜੇ ਪੂਰਵ-ਆਭਾਸ ਮੰਨ ਕੇ ਕਹਿਣ ਲੱਗ ਪਿਆ ਕਿ ਗੁਰੂ ਜੀ ਦੀ ਹਾਰ ਹੋਵੇਗੀ। ਸ਼ਾਹੀ ਸੈਨਾ ਟਿੱਡੀ ਦਲ ਵਾਂਗ ਹੈ ਤੇ ਉਹਦੇ ਟਾਕਰੇ ਗੁਰੂ ਜੀ ਸੈਨਾ ਬੜੀ ਤੁੱਛ ਹੈ। ਇਹਦੀ ਗਿਣਤੀ ਸ਼ਾਹੀ ਫ਼ੌਜ ਦੇ ਟਾਕਰੇ ਉਤਨੀ ਵੀ ਨਹੀਂ ਜਿਤਨਾ ਰਸਦ ਵਿੱਚ ਮਿਰਚ ਮਸਾਲਾ ਹੁੰਦਾ ਹੈ। ਧੀਰਮਲ ਇਹ ਵੀ ਕਹਿੰਦਾ ਗਿਆ ਕਿ "ਗੁਰੂ ਜੀ ਜ਼ਿੱਦ ਕਰੀ ਜਾ ਰਹੇ ਹਨ ਤੇ ਸ਼ਾਹੀ ਸ਼ਕਤੀ ਅਤੇ ਚਾਲ ਤੋਂ ਨਾਵਾਕਫ਼ ਹਨ। ਇਸ ਵਾਸਤੇ ਮੈਂ ਆਪਣੇ ਮਨੋਰਥ ਵਿੱਚ ਸਫਲ ਹੋ ਜਾਵਾਂਗਾ ਤੇ ਗੁਰ ਗੱਦੀ ਦਾ ਉਤਰਾਧਿਕਾਰੀ ਬਣਾਂਗਾ।" ਧੀਰਮੱਲ ਦਾ ਮਨ ਬੇਈਮਾਨ ਹੋ ਚੁਕਿਆ ਸੀ ਤੇ ਉਸਨੇ ਦੁਸ਼ਮਣ ਵੱਲ ਖ਼ਤ ਲਿਖਿਆ, "ਭਰਾ ਪੈਂਦਾ ਖ਼ਾਂ, ਮੇਰੇ ਦਾਦੇ ਨੇ ਮੈਨੂੰ ਵੀ ਬੇਦਖ਼ਲ ਕਰ ਦਿੱਤਾ ਹੈ ਤੈਨੂੰ ਵੀ ਆਕਾਰਨ ਬੇਇੱਜ਼ਤ ਕੀਤਾ ਹੈ। ਪ੍ਰੰਤੂ ਮੈਂ ਤੈਨੂੰ ਆਪਣਾ ਮਿੱਤਰ ਸਮਝਦਾ ਹਾਂ ਤੇ ਤੇਰੀ ਸਹਾਇਤਾ ਲਈ ਮੈਂ ਵੱਧ ਤੋਂ ਵੱਧ ਯਤਨ ਕਰਾਂਗਾ। ਜੇ ਅੱਜ ਦੀ ਰਾਤ ਤੁਸੀਂ ਆਕੇ ਹਮਲਾ ਕਰ ਦਿਉ ਤਾਂ ਕਿਲ੍ਹਾ ਤੇ ਖ਼ਜ਼ਾਨਾ ਤੁਹਾਡੇ ਹੱਥ ਆ ਜਾਏਗਾ ਕਿਉਂਕਿ ਇਸ ਪਾਸੇ ਕੋਈ ਵੀ ਤਿਆਰੀ ਨਹੀਂ ਹੈ। ਮੈਂ ਹਰ ਤਰ੍ਹਾਂ ਨਾਲ ਸਹਾਇਤਾ ਕਰਾਂਗਾ।"

ਨਿਰਸੰਦੇਹ, ਪੈਂਦਾ ਖ਼ਾਂ ਇਹ ਪੱਤਰ ਮਿਲਣ ਤੇ ਬੜਾ ਖੁਸ਼ ਹੋਇਆ। ਉਸਨੇ ਦੂਸਰੇ ਜਰਨੈਲਾਂ ਨੂੰ ਇਹ ਦਿਖਾਇਆ ਤੇ ਉਹ ਵੀ ਖੁਸ਼ ਹੋਏ ਖਾਸ ਕਰਕੇ ਇੱਸ ਗੱਲੋਂ ਕਿ ਗੁਰੂ ਜੀ ਦੇ ਪਰਿਵਾਰ ਵਿੱਚ ਫੁੱਟ ਪੈ ਗਈ ਹੈ। ਤੁਰੰਤ ਹਮਲਾ ਕਰ ਦਿੱਤਾ ਗਿਆ। ਸ਼ਰਾਬ ਨਾਲ ਰੱਜੇ

ਸੈਨਿਕ ਫੜਾਂ ਮਾਰਨ ਲੱਗੇ ਤੇ ਮੰਦੀ ਭਾਸ਼ਾ ਬੋਲਦੇ ਬੱਕਵਾਦ ਕਰਦੇ ਰਹੇ। ਅਜਿਹੀ ਧੂੜ ਗੁਬਾਰ ਉੱਡੀ ਕਿ ਚੰਦ ਤਾਰੇ ਲੁੱਕ ਗਏ। ਫ਼ੌਜ ਦੀ ਭੱਜ ਦੌੜ ਨਾਲ ਧਰਤੀ ਕੰਬਣ ਲੱਗੀ। ਸਫਲਤਾ ਲਈ ਮੁਸਲਮਾਨ ਪੀਰਾਂ ਲਈ ਮਿਠਾਈਆਂ ਤੇ ਹੋਰ ਚੜ੍ਹਾਵੇ ਦੀਆਂ ਸੁੱਖਣਾਂ ਸੁੱਖੀਆਂ ਗਈਆਂ। ਮੁੱਖੀ ਨੇ ਹੁਕਮ ਦਿੱਤਾ ਕਿ ਸਾਰੀ ਸੈਨਾ ਛੋਟਾ ਮੀਰ ਪਿੰਡ ਕੋਲ ਜਮ੍ਹਾਂ ਹੋ ਜਾਏ ਜਿੱਥੋਂ ਉਹ ਕਰਤਾਰੁਪਰ ਤੇ ਹਮਲਾ ਕਰਕੇ ਗੁਰੂ ਜੀ ਨੂੰ ਫੜ ਲੈਣਗੇ। ਪਰ ਸ਼ਾਹੀ ਫ਼ੌਜ ਦੇ ਛੋਟਾ ਮੀਰ ਪਹੁੰਚਣ ਤੋਂ ਪਹਿਲਾਂ ਹੀ ਇੱਕ ਭੁਚਾਲ ਆ ਗਿਆ ਤੇ ਉੱਥੇ ਦੇ ਨਿਵਾਸੀਆਂ ਦੀ ਬਹੁਗਿਣਤੀ ਧਰਤੀ 'ਚ ਦਬ ਗਈ। ਜਿਹੜੇ ਲੋਕ ਬਚ ਗਏ ਸਨ ਉਹ ਸ਼ਾਹੀ ਸੈਨਾ ਨੇ ਲੁੱਟ ਲਏ। ਪੈਂਦਾ ਖ਼ਾਂ ਨੇ ਆਪਣੇ ਪੇਂਡੂ ਭਰਾਵਾਂ ਨੂੰ ਬਚਾਉਣ ਦੀ ਹਰ ਕੋਸ਼ਿਸ਼ ਕੀਤੀ ਪਰ ਅਸਫਲ ਰਿਹਾ।

ਗੁਰੂ ਜੀ ਅੱਜ ਆਮ ਦਿਨ ਨਾਲੋਂ ਪਹਿਲਾਂ ਜਾਗ ਪਏ ਤੇ ਇਸ਼ਨਾਨ ਕਰਨ ਉਪ੍ਰੰਤ ਪਾਠ-ਪੂਜਾ ਵਿੱਚ ਲੱਗ ਗਏ। ਉਹਨਾਂ ਜਪੁਜੀ ਦਾ ਪਾਠ ਕੀਤਾ ਤੇ ਫਿਰ ਕੜਾਹ ਪ੍ਰਸ਼ਾਦ ਤਿਆਰ ਕੀਤਾ। ਫਿਰ ਤੀਸਰੇ ਗੁਰੂ ਜੀ ਦੀ ਰਚੀ ਹੋਈ ਖੁਸ਼ੀਆਂ ਦੀ ਬਾਣੀ 'ਅਨੰਦ ਸਾਹਿਬ' ਦਾ ਪਾਠ ਕਰਕੇ ਮੌਕੇ ਅਨੁਸਾਰ ਅਰਦਾਸ ਕੀਤੀ। ਫਿਰ ਪਰਸ਼ਾਦ ਵਰਤਾਇਆ ਗਿਆ ਤੇ ਇਹ ਛਕਣ ਪਿੱਛੋਂ ਸੈਨਿਕਾਂ ਨੇ ਰੱਜਵਾਂ ਲੰਗਰ ਛੱਕਿਆ ਤੇ ਫਿਰ ਉਹਨਾਂ ਨੂੰ ਸ਼ਸ਼ਤਰ ਵੰਡੇ ਗਏ। ਜਾਤੀ ਮੱਲ ਨੇ ਐਲਾਨ ਕੀਤਾ ਕਿ ਸ਼ਾਹੀ ਸੈਨਾ ਗਰਮੀ ਰੁੱਤ ਦੀ ਹਨੇਰੀ ਵਾਂਗ ਆ ਰਹੀ ਹੈ। ਜਦ ਗੁਰੂ ਜੀ ਨੇ ਇਹ ਐਲਾਨ ਤੇ ਹੋਰ ਸਾਵਧਾਨੀ ਜਾਂ ਨਿਰਾਸਤਾ ਵਾਲੇ ਵਿਚਾਰ ਸੁਣੇ ਤਾਂ ਉਹਨਾਂ ਨੇ ਸ਼ਾਂਤ ਮੁਦਰਾ 'ਚ ਕਿਹਾ, "ਘਬਰਾਉ ਨਹੀਂ, ਦ੍ਰਿੜ੍ਹਤਾ ਨਾਲ ਰਹੋ, ਇੱਕਠੇ ਰਹੋ ਤੇ ਸ਼ਸਤਰ ਸਜਾ ਲਉ। ਪ੍ਰਮਾਤਮਾ ਭਲੀ ਕਰੇਗਾ।"

ਗੁਰੂ ਜੀ ਦੀ ਆਗਿਆ ਪਾਕੇ ਜਾਤੀ ਮੱਲ, ਅਮੀਂ ਚੰਦ, ਮਿਹਰ ਚੰਦ ਤੇ ਭਾਈ ਲੱਖੂ 500 ਆਦਮੀਆਂ ਨਾਲ ਅੱਗੇ ਵੱਧ ਕੇ ਦੁਸ਼ਮਣ ਤੇ ਗੋਲੀਆਂ ਤੇ ਤੀਰਾਂ ਦਾ ਮੀਂਹ ਵਰ੍ਹਾਉਣ ਲੱਗੇ। ਬਾਬਾ ਗੁਰਦਿੱਤਾ ਨੇ ਜੰਗ ਵਿੱਚ ਕੁੱਦਣ ਲਈ ਪਿਤਾ ਦੀ ਆਗਿਆ ਮੰਗੀ ਪਰ ਉਸ ਨੂੰ ਦਿਨ ਚੜ੍ਹਨ ਤੱਕ ਨਗਰ ਦੀ ਰਾਖੀ ਕਰਨ ਲਈ ਕਿਹਾ ਗਿਆ। ਤੋੜੇਦਾਰ ਬੰਦੂਕਾਂ ਦੀ ਗੋਲੀਆਂ ਵਿਆਹ ਸਮੇਂ ਦੀ ਆਤਸ਼ਬਾਜੀ ਵਾਂਗ ਸਨ। ਦੋਹਾਂ ਸੈਨਾਵਾਂ ਦੀ ਗਹਿਗੱਚ ਲੜਾਈ ਹੋਈ ਤੇ ਕਿਹਾ ਜਾਂਦਾ ਹੈ ਕਿ ਕਾਲੇ ਖ਼ਾਂ ਦੀ ਸੈਨਾਂ ਦੇ 12000 ਸੈਨਿਕ ਸਦਾ ਦੀ ਨੀਂਦ ਸੌਂ ਗਏ। ਫਿਰ ਸ਼ਾਹੀ ਫ਼ੌਜ ਦੇ 20 ਹਜ਼ਾਰ ਸੈਨਿਕ ਅੱਗੇ ਵਧੇ। ਕਾਲੇ ਖ਼ਾਂ ਨੇ ਉਹਨਾਂ ਨੂੰ ਦਸਿਆ ਸੀ ਕਿ ਗੁਰੂ ਜੀ ਦੀ ਫ਼ੌਜ ਤਾਂ ਨਿਗੂਣੀ ਹੈ ਤੇ ਉਹ ਲੜਾਈ ਖ਼ਤਮ ਹੋਣ ਤੇ ਆਪਣੀ ਮਰਜ਼ੀ ਅਨੁਸਾਰ ਲੁੱਟ ਮਾਰ ਕਰ ਲੈਣ। ਇਸ ਖੁਲ੍ਹ ਨਾਲ ਉਹ ਬੜੇ ਉਤਸਾਹਿਤ ਹੋਏ। ਫਿਰ ਆਮ ਵਾਂਗ ਕਟਾ ਵੱਢ ਸ਼ੁਰੂ ਹੋਈ। ਕਮਾਨਾਂ ਦੂਹਰੀਆਂ ਹੋ ਗਈਆਂ, ਤੀਰ ਸੱਪਾਂ ਦੇ ਫੁੰਕਾਰੇ ਵਾਂਗ 'ਸ਼ਾਂ'-'ਸ਼ਾਂ' ਕਰਨ ਲੱਗੇ ਤੇ ਗੋਲੀਆਂ ਗੜਿਆਂ ਵਾਂਗ ਵਰ੍ਹਣ ਲੱਗੀਆਂ। ਥਾਂ-ਥਾਂ ਤੇ ਆਦਮੀ ਆਹਮੋ-ਸਾਹਮਣੇ ਤਲਵਾਰਾਂ, ਚਾਕੂਆਂ ਤੇ ਕਟਾਰਾਂ ਨਾਲ ਭਿੜਨ ਲੱਗੇ। ਘੋੜੇ ਡਿਗਦੇ ਰਹੇ ਜਾਂ ਬਿਨਾਂ ਅਸਵਾਰਾਂ ਦੇ ਦੌੜ ਗਏ। ਹਾਥੀ ਆਪਣੇ ਮਹਾਵਤਾਂ ਤੇ ਪੱਕੇ ਸਾਥੀਆਂ ਦੀ ਭਾਲ ਵਿੱਚ ਇਧਰ ਉਧਰ ਘੁੰਮਦੇ ਰਹੇ। ਜ਼ਖ਼ਮੀ ਇੰਝ ਮੈਦਾਨਿ-ਜੰਗ ਨਾਲ ਮੋਹ ਪਾ ਬੈਠੇ ਕਿ ਉਹ ਉੱਠ ਨਾ ਸਕੇ। ਮਰੇ ਹੋਏ ਇੰਝ ਕਤਾਰਾਂ ਵਿੱਚ ਪਏ ਹੋਏ ਸਨ ਜਿਵੇਂ ਕਣਕ ਦੀਆਂ ਵਾਢਿਆਂ ਨੇ ਪਾਂਤਾਂ ਲਾਈਆਂ ਹੋਣ।

ਕੁਤਬ ਖ਼ਾਂ ਆਪਣੀ ਫ਼ੌਜ ਦਾ ਕਤਲਾਮ ਹੋਇਆ ਵੇਖਕੇ ਕਾਲੇ ਖ਼ਾਂ ਨੂੰ ਸੰਬੋਧਿਤ ਹੋਇਆ, "ਅਸੀਂ ਰਾਤ ਵੇਲੇ ਹਮਲਾ ਕਰਕੇ ਵੱਡੀ ਗਲਤੀ ਕੀਤੀ ਹੈ। ਉਨੀਂਦਰੇ ਕਾਰਨ ਸਾਡੇ ਬੀਰ ਸਿਪਾਹੀ ਬਹਾਦਰੀ ਨਾਲ ਲੜਨ ਦੇ ਅਸਮੱਰਥ ਰਹੇ। ਹਨੇਰੇ ਤੇ ਗਰਦ ਗੁਬਾਰ ਕਾਰਨ ਵੀ ਆਪਣੇ ਸੈਨਿਕ ਆਪਣੇ ਹੀ ਸੈਨਿਕਾਂ ਨਾਲ ਉਲਝਕੇ ਲੜਦੇ ਰਹੇ। ਸਿੱਖਾਂ ਸਾਹਮਣੇ ਸਾਡੇ ਪਠਾਨ ਪਿਛਾਂਹ ਨੱਠ ਰਹੇ ਹਨ। ਸਾਡਾ ਭਾਰੀ ਨੁਕਸਾਨ ਹੋਇਆ ਹੈ ਜਦੋਂ ਕਿ ਗੁਰੂ ਦਾ ਲਗਭਗ ਵਾਲ ਵੀ ਵਿੰਗਾ ਨਹੀਂ ਹੋਇਆ। ਪੈਂਦਾ ਖ਼ਾਂ ਨੇ ਕਿਹਾ ਕਿ ਇਕ ਹੱਲਾ ਹੋਰ ਕਰੋ ਤੇ ਜੰਗ ਦਾ ਨਿਬੇੜਾ ਹੋ ਜਾਵੇਗਾ। ਸਿੱਖਾਂ 'ਚ ਕਿਹੜਾ ਹੈ ਜੋ ਤੁਹਾਡਾ ਹੱਲਾ ਝੱਲ ਸਕੇਗਾ ?" ਫ਼ੌਜ ਦੇ ਮੁੱਖੀ ਕਾਲੇ ਖ਼ਾਂ ਦਾ ਇਹ ਵਿਚਾਰ ਨਹੀਂ ਸੀ । ਉਸਨੇ ਕਿਹਾ, "ਕਿਉਂ ਸਿੱਖ ਮਠਿਆਈ ਹਨ ਜੋ ਅਸੀਂ ਘਪਲ ਘਪਲ ਖਾ ਜਾਵਾਂਗੇ ? ਸਾਡੀ ਸੈਨਾ ਜਾਂ ਤਾਂ ਮਾਰੀ ਜਾ ਚੁੱਕੀ ਹੈ ਜਾਂ ਭੱਜ ਗਈ ਹੈ। ਸਿੱਖਾਂ ਨੇ ਸਾਡੇ ਦੰਦ ਇਤਨੇ ਖੱਟੇ ਕਰ ਦਿੱਤੇ ਹਨ ਕਿ ਅਸੀਂ ਹੁਣ ਹੋਰ ਕੁੱਝ ਨਹੀਂ ਖਾ ਸਕਦੇ। (ਸਿੱਖਾਂ ਨੇ ਸਾਡਾ ਇਤਨਾ ਨੁਕਸਾਨ ਕਰ ਦਿੱਤਾ ਹੈ ਕਿ ਅਸੀਂ ਉਹਨਾਂ ਵੱਲ ਅੱਖ ਉੱਚੀ ਨਹੀਂ ਕਰ ਸਕਦੇ) । ਹੁਣ ਕੋਈ ਪਠਾਨ ਅੱਗੇ ਨਹੀਂ ਵਧੇਗਾ। ਤੂੰ ਆਪ ਅਗਵਾਈ ਕਰ।" ਫਿਰ ਪੈਂਦਾ ਖ਼ਾਂ ਤੇ ਉਹਦਾ ਜਵਾਈ ਅਸਮਾਨ ਖ਼ਾਂ ਹੱਥ ਵਿੱਚ ਜਗਦੀਆਂ ਮਿਸ਼ਾਲਾਂ ਲੈ ਕੈ ਆਪਣੀ ਫ਼ੌਜ ਦੀ ਅਗਵਾਈ ਕਰਨ ਲੱਗੇ ਪਰ ਉਹ ਤਾਂ ਆਪਣੀ ਮੌਤ ਨੂੰ ਆਪ ਹੀ ਸੱਦਾ ਦੇ ਰਹੇ ਸਨ।

ਬਿਧੀ ਚੰਦ, ਜਾਤੀ ਮੱਲ, ਲੱਖੂ ਤੇ ਰਾਏ ਜੋਧ ਨੇ ਆਪਣੀ ਸੈਨਾ ਦੀ ਕਰਤਾਰਪੁਰ ਦੇ ਚਾਰੇ ਪਾਸੇ ਸਫਬੰਦੀ ਕਰ ਦਿੱਤੀ। ਕੁਤਬ ਖ਼ਾਂ, ਪੈਂਦਾ ਖ਼ਾਂ, ਅਸਮਾਨ ਖ਼ਾਂ ਤੇ ਕਾਲੇ ਖ਼ਾਂ ਆਪਣੀਆਂ ਟੁਕੜੀਆਂ ਦੀ ਅਗਵਾਈ ਕਰਦੇ ਉਹਨਾਂ ਵੱਲ ਵੱਧੇ। ਪ੍ਰੰਤੂ ਪਠਾਨ ਉਹਨਾਂ ਸਿੱਖ ਯੋਧਿਆਂ ਸਾਹਮਣੇ ਬੇਬੱਸ ਹੋ ਗਏ ਜੋ ਆਪਣੇ ਗੁਰੂ ਤੇ ਧਰਮ ਦੀ ਖ਼ਾਤਰ ਲੜ ਰਹੇ ਸਨ। ਬਿਧੀ ਚੰਦ ਪਹਿਲਾਂ ਵਾਂਗ ਹੀ ਬਹਾਦਰੀ ਨਾਲ ਲੜ ਰਿਹਾ ਸੀ ਤੇ ਆਪਣੇ ਤੀਰ-ਅੰਦਾਜ਼ੀ ਦੇ ਉਹ ਜੌਹਰ ਵਿਖਾ ਰਿਹਾ ਸੀ ਜਿਹਨਾਂ ਦੇ ਅਨੁਭਵ ਉਸਨੇ ਘਟਨਾਵਾਂ ਭਰਪੂਰ ਜੀਵਨ ਯੁੱਧਾਂ 'ਚ ਪ੍ਰਾਪਤ ਕੀਤੇ ਸਨ। ਗੁਰੂ ਜੀ ਚਮਕਦੇ ਬਕਤਰਬੰਧ ਵਿੱਚ 'ਦਿਲਬਾਜ' ਘੋੜੇ ਤੇ ਅਸਵਾਰ ਸਨ ਜੋ ਕਦੇ ਸ਼ਾਹੀ ਦਰਬਾਰ ਦੀ ਸ਼ਾਨ ਸੀ। ਇਤਿਹਾਸਕਾਰ ਲਿਖਦਾ ਹੈ ਕਿ ਪਠਾਨ ਮੁਖੀਏ ਇਸ ਗੱਲੋਂ ਖੁਸ਼ਕਿਸਮਤ ਸਨ ਕਿ ਉਹਨਾਂ ਨੂੰ ਸੁੰਦਰ ਘੋੜੇ ਤੇ ਚਮਕੀਲੇ ਸ਼ਸਤਰਾਂ ਤੇ ਸਿੰਗਾਰਾਂ ਨਾਲ ਗੁਰੂ ਜੀ ਦੇ ਅਨਮੋਲ ਦਰਸ਼ਨ ਕਰਨ ਦਾ ਮੌਕਾ ਮਿਲ ਗਿਆ।

ਬਿਧੀ ਚੰਦ ਨੇ ਇੱਕ ਤੀਰ ਅਨਵਰ ਖ਼ਾਂ ਦੇ ਛੱਡਿਆ ਜੋ ਉਸਦੇ ਭਰਵੱਟਿਆਂ ਦੇ ਵਿਚਕਾਰ ਲੱਗਾ ਜਿਵੇਂ ਹਿੰਦੂ ਆਪਣੇ ਮੱਥੇ ਤਿਲਕ ਲਾਉਂਦੇ ਹਨ। ਉਹ ਇੰਝ ਧਰਤੀ ਤੇ ਡਿੱਗਾ ਜਿਵੇਂ ਉਹ ਗੁਰੂ ਜੀ ਨੂੰ ਨਮਸਕਾਰ ਕਰ ਰਿਹਾ ਹੋਵੇ ਜਾਂ ਉਹ ਮਾਫ਼ੀ ਮੰਗ ਰਿਹਾ ਹੋਵੇ ਤੇ ਮੁਕਤੀ ਲਈ ਬੇਨਤੀ ਕਰ ਰਿਹਾ ਹੋਵੇ। ਗੁਰੂ ਜੀ ਨੇ ਹੁਕਮ ਦਿੱਤਾ ਕਿ ਕਿਸੇ ਭੱਜੇ ਜਾਂਦੇ ਨੂੰ ਨਾ ਮਾਰਿਆ ਜਾਵੇ। ਸਿੱਖਾਂ ਨੂੰ ਕਿਹਾ ਗਿਆ ਕਿ ਦੁਸ਼ਮਣ ਨੂੰ ਵੰਗਾਰ ਕੇ ਹੀ ਲੜਾਈ ਲੜੀ ਜਾਵੇ। ਗੁਰੂ ਦੇ ਤੀਰ ਮੁਸਲਮਾਨ ਮੁਖੀਆ, ਪਠਾਨਾਂ, ਮੁਗ਼ਲਾਂ ਤੇ ਸੱਯਦਾਂ ਦੇ ਇੰਝ ਲੱਗ ਰਹੇ ਸਨ ਜਿਵੇਂ ਉਹ ਪਾਪੜ ਹੋਣ। ਜਾਤੀ ਮੱਲ ਤੇ ਕੁਤਬ ਖ਼ਾਂ ਹਨੇਰੇ ਤੇ ਗਰਦ ਗੁਬਾਰ ਵਿੱਚ ਇਕ ਦੂਜੇ ਦਾ ਮੁਕਾਬਲਾ ਕਰਦੇ ਰਹੇ ਪਰ ਅਜਿਹੇ ਹਾਲਾਤ ਵਿੱਚ ਮੁਕਾਬਲੇ ਦਾ ਕੋਈ ਨਿਰਣਾ ਨਾ ਹੋ ਸਕਿਆ।

# ਕਾਂਡ—20

ਸਵੇਰ ਹੋਣ ਤੇ ਜੋਧਿਆਂ ਨੇ ਦੇਖਿਆ ਕਿ ਗੁਰੂ ਜੀ ਦੁਸ਼ਮਣਾਂ ਦਾ ਇੰਝ ਘਾਣ ਕਰ ਰਹੇ ਸਨ ਜਿਵੇਂ ਸੂਰਜ ਦੀਆਂ ਕਿਰਨਾਂ ਹਨੇਰੇ ਨੂੰ ਭਜਾ ਦਿੰਦਿਆਂ ਹਨ। ਪਠਾਨ ਇਸ ਤਰ੍ਹਾਂ ਮਰੇ ਜਿਵੇਂ ਚਿੜੀਆਂ ਗੜਿਆਂ ਜਾਂ ਬਿਜਲੀ ਨਾਲ ਮਰਦੀਆਂ ਹਨ। ਉਹਨਾਂ ਦੀ ਜਿੱਤ ਦੀ ਆਸ ਉੱਪਰ ਪਾਣੀ ਫਿਰ ਗਿਆ ਤੇ ਉਹਨਾਂ ਦੇ ਹੌਸਲੇ ਢਹਿ ਗਏ। ਉਹ ਇੱਕ ਦੂਸਰੇ ਨੂੰ ਕਹਿਣ ਲੱਗ ਪਏ, "ਪੈਂਦਾ ਖ਼ਾਂ ਨੇ ਇਸਲਾਮ ਨਾਲ ਚੰਗੀ ਦੋਸਤੀ ਨਿਭਾਈ ਹੈ ਤੇ ਅਸੀਂ ਵੀ ਚੰਗਾ ਮਾਲ ਲੁਟਿੱਆ ਹੈ! ਅਸੀਂ ਗੁਰੂ ਦਾ ਖ਼ਜ਼ਾਨਾ ਲੁੱਟਦਿਆਂ ਲੁੱਟਦਿਆਂ ਸ਼ਾਹੀ ਖ਼ਜ਼ਾਨਾ ਹੀ ਖ਼ਾਲੀ ਕਰ ਦਿੱਤਾ ਹੈ। ਅਸੀਂ ਸੁੱਤੇ ਸ਼ੇਰ ਨੂੰ ਜਗਾ ਕੇ ਆਪਣੀਆਂ ਜਾਨਾਂ ਤੇ ਜਾਇਦਾਦਾਂ ਦੀ ਬਲੀ ਦੇ ਦਿੱਤੀ ਹੈ। ਇੱਕ ਅਕਿਰਤਘੱਣ ਬਦਮਾਸ਼ ਦਾ ਪੱਖ ਲੈ ਕੈ ਅਸਾਂ ਹਜ਼ਾਰਾਂ ਮੁਸਲਮਾਨ ਮਰਵਾ ਲਏ ਹਨ। ਨਾ ਹੀ ਅਸੀਂ ਭੱਜ ਸਕਦੇ ਹਾਂ ਨਾ ਹੀ ਜਿੱਤ ਪ੍ਰਾਪਤ ਕਰ ਸਕਦੇ ਹਾਂ। ਪਰ ਭਗੌੜੇ ਹੋਕੇ ਬੇਇੱਜ਼ਤ ਹੋਣ ਨਾਲੋਂ ਦੁਸ਼ਮਣ ਨਾਲ ਸਿੱਧੇ ਹੋਕੇ ਲੜ ਮਰਨਾ ਬਿਹਤਰ ਹੈ।"

ਜਰਨੈਲ ਵੀ ਇੱਕ ਦੂਜੇ ਨਾਲ ਸਲਾਹ ਕਰ ਰਹੇ ਸਨ। ਉਹ ਕਹਿ ਰਹੇ ਸਨ ਕਿ ਛੇ ਘੰਟਿਆਂ ਤੋਂ ਲੜਾਈ ਚਲ ਰਹੀ ਹੈ ਤੇ ਜਿੱਤਣ ਦੀ ਆਸ ਹੀ ਨਹੀਂ ਹੈ ਤੇ ਅੱਧੀ ਫ਼ੌਜ ਵੀ ਮਰ ਗਈ ਹੈ। ਉਹਨਾਂ ਨੂੰ ਸਮਝ ਨਹੀਂ ਆ ਰਹੀ ਸੀ ਕਿ ਗੁਰੂ ਇਤਨਾ ਜੰਗਜੂ ਯੋਧਾ ਕਿਵੇਂ ਬਣ ਗਿਆ ਹੈ ? ਹੁਣ ਪੈਂਦਾ ਖ਼ਾਂ ਜੋ ਫੜਾਂ ਮਾਰਦਾ ਸੀ ਕਿ ਉਹਦੇ ਕਾਰਨ ਹੀ ਗੁਰੂ ਨੂੰ ਪਹਿਲੀਆਂ ਜਿੱਤਾਂ ਪ੍ਰਾਪਤ ਹੋਈਆਂ ਹਨ ਤੇ ਉਸ ਨੂੰ ਝੱਟ ਹੀ ਪਕੜ ਲਿਆਵੇਗਾ, ਆਪਣੀ ਦਲੇਰੀ ਦਿਖਾਵੇ ਤੇ ਆਪਣੀ ਤਲਵਾਰ ਧੂਹ ਕੇ ਸਬੂਤ ਦੇਵੇ। ਪੈਂਦਾ ਖ਼ਾਂ ਨੇ ਉੱਤਰ ਵਿੱਚ ਕਿਹਾ, "ਮੈਂ ਅੱਗੇ ਵੱਧ ਕੇ ਹਮਲਾ ਕਰਨ ਜਾ ਰਿਹਾ ਹਾਂ, ਆਓ ਤੇ ਮੇਰੀ ਸਹਾਇਤਾ ਕਰੋ। ਇਕ ਝਪਟੇ ਨਾਲ ਮੈਂ ਗੁਰੂ ਜੀ ਨੂੰ ਇੰਝ ਬੰਨ੍ਹ ਲਿਆਵਾਂਗਾ ਜਿਵੇਂ ਸ਼ੇਰ ਹਾਥੀ ਨੂੰ ਵੱਸ ਕਰ ਲੈਂਦਾ ਹੈ।" ਅਸਮਾਨ ਖ਼ਾਂ ਵੀ ਆਪਣੇ ਸਹੁਰੇ ਵਾਂਗ ਸ਼ੇਖ਼ੀ ਮਾਰਦਾ ਕਹਿਣ ਲੱਗਾ, "ਮੈਂ ਇੱਕਲਾ ਹੀ ਗੁਰੂ ਨੂੰ ਸਣੇ ਉਹਦੇ ਪੁੱਤਰਾਂ ਤੇ ਉਹਦੇ ਸਿੱਖਾਂ ਨੂੰ ਗ੍ਰਿਫ਼ਤਾਰ ਕਰਕੇ ਲਿਆਵਾਂਗਾ।" ਇਹ ਕਹਿ ਕੇ ਪੈਂਦਾ ਖ਼ਾਂ ਤੇ ਅਸਮਾਨ ਖ਼ਾਂ ਜੰਗ ਵਿੱਚ ਕੁੱਦ ਪਏ। ਉਹਨਾਂ ਮਗਰ ਮੁਸਲਮਾਨ ਫ਼ੌਜ ਇਕੱਠੀ ਅੱਗੇ ਵਧੀ ਤੇ ਸਾਵਨ ਮਹੀਨੇ ਦੇ ਮੀਂਹ ਵਾਂਗ ਤੀਰ ਚਲਾਉਣੇ ਸ਼ੁਰੂ ਕਰ ਦਿੱਤੇ।

ਨਾਨਕੀ ਆਪਣੇ ਘਰ ਦੀ ਉਪਰਲੀ ਛੱਤ ਤੋਂ ਲੜਾਈ ਹੁੰਦੀ ਵੇਖਦੀ ਰਹੀ। ਉਹ ਆਪਣੇ ਪੁੱਤਰ ਤੇਗ ਬਹਾਦਰ ਨੂੰ ਤਲਵਾਰ ਚਲਾਕੇ ਦੁਸ਼ਮਣ ਦੇ ਆਹੂ ਲਾਹੁੰਦਿਆਂ ਵੇਖਕੇ ਖ਼ੁਸ਼ ਹੁੰਦੀ ਰਹੀ। ਗੁਰੂ ਜੀ ਦਾ ਵੱਡਾ ਲੜਕਾ, ਬਾਬਾ ਗੁਰਦਿੱਤਾ ਵੀ ਵੀਰਤਾ ਨਾਲ ਲੜਿਆ ਤੇ ਮੁਸਲਮਾਨਾਂ ਨੂੰ ਆਪਣੀ ਸ਼ਕਤੀ ਤੇ ਸ਼ਸਤਰ ਕਲਾ ਦਾ ਲੋਹਾ ਮੰਨਵਾ ਦਿੱਤਾ।

ਅਸਮਾਨ ਖ਼ਾਂ ਆਪਣੇ ਸਿਪਾਹੀਆਂ ਨੂੰ ਗੁਰਦਿੱਤਾ ਹੱਥੋਂ ਮਰਦੇ ਵੇਖਕੇ ਦੂਰੋਂ ਹੀ ਤੀਰ ਚਲਾਉਂਦਾ ਰਿਹਾ, ਪਰ ਕਿਹਾ ਜਾਂਦਾ ਹੈ ਕਿ ਜਦੋਂ ਹੀ ਤੀਰ ਹਵਾ ਵਿੱਚ ਆਉਂਦੇ ਬਾਬਾ ਉਹਨਾਂ ਨੂੰ ਤਲਵਾਰ ਨਾਲ ਹੀ ਦੋ ਟੋਟੇ ਕਰ ਦਿੰਦਾ। ਕੁਤਬ ਖ਼ਾਂ ਨੇ ਤੋਪ ਬੀੜ ਕੇ ਸਿੱਖਾਂ ਤੇ ਗੋਲਾਬਾਰੀ ਕੀਤੀ ਪਰ ਉਹ ਸਿੱਖਾਂ ਨੂੰ ਮੁਸਲਮਾਨਾਂ ਦੀ ਤਬਾਹੀ ਕਰਨ ਤੋਂ ਠੱਲ੍ਹ ਨਾ ਪਾ ਸਕਿਆ। ਗੁਰੂ ਜੀ ਨੇ ਸ਼ਕਤੀ, ਬਹਾਦਰੀ ਤੇ ਸੈਨਿਕ ਕਲਾ ਦੇ ਉਹ ਕ੍ਰਿਸ਼ਮੇਂ ਦਿਖਾਏ ਕਿ ਦੁਸ਼ਮਣ ਉਹਦਾ ਇਕੱਲੇ ਦਾ ਮੁਕਾਬਲਾ ਵੀ ਨਾ ਕਰ ਸਕਿਆ।

ਮੁਸਲਮਾਨ ਫਿਰ ਇਕ ਵਾਰ ਫਿਰ ਆਪਣੀ ਬੁਰੀ ਕਿਸਮਤ ਤੇ ਰੋਣ ਲੱਗੇ। "ਅਫ਼ਸੋਸ, ਅਸੀਂ ਏਧਰ ਆਏ ਹੀ ਕਿਉਂ ? ਅਸੀਂ ਉਹ ਵਕਤ ਮੋੜ ਕੇ ਲਿਆ ਨਹੀਂ ਸਕਦੇ ਜਦੋਂ ਅਸੀਂ ਆਪਣੇ ਘਰ, ਪਤਨੀਆਂ ਤੇ ਬੱਚੇ ਛੱਡ ਕੇ ਆ ਗਏ ? ਬਾਦਸ਼ਾਹ ਕੀ ਕਹੇਗਾ ? ਕਿਆ ਸ਼ਾਨਦਾਰ ਖ਼ਿਲਅਤਾਂ ਹੁਣ ਸਾਨੂੰ ਮਿਲਣਗੀਆਂ। ਆਪ ਹੀ ਤਬਾਹ ਹੋ ਗਏ ਤੇ ਸਾਡੀ ਫ਼ੌਜ ਵੀ।" ਗੁੱਸੇ ਵਿੱਚ ਦੰਦ ਪੀਂਹਦਾ ਹੋਇਆ ਕੁਤਬ ਖ਼ਾਂ ਅੱਗੇ ਵਧਿਆ ਤੇ ਉਸ ਨੇ ਗੁਰੂ ਜੀ ਨੂੰ ਆਪਣੇ ਘੋੜੇ ਤੇ ਸੂਰਜ ਵਾਂਗ, ਰੌਸ਼ਨ ਤੇ ਪੁਰ ਨੂਰ ਵੇਖਿਆ। ਭਾਈ ਲੱਖੂ ਨੇ ਕੁਤਬ ਖ਼ਾਂ ਦਾ ਜ਼ੋਸ਼ੀਲਾ ਹਮਲਾ ਵੇਖਕੇ ਉਹਦੇ ਵੱਲ ਤੀਰ ਛੱਡਿਆ ਤੇ ਉਹ ਮੂਰਛਤ ਹੋਕੇ ਧਰਤੀ ਤੇ ਡਿੱਗ ਪਿਆ। ਇਹ ਵੇਖਕੇ ਪਠਾਨਾਂ ਦੀ ਇਕ ਟੁਕੜੀ ਲੱਖੂ ਵੱਲ ਅੱਗੇ ਵਧੀ। 45 ਮਿੰਟਾਂ ਲਈ ਉਸਨੇ ਵੈਰੀਆਂ ਨੂੰ ਨੇੜੇ ਨਾ ਲੱਗਣ ਦਿੱਤਾ। ਫਿਰ ਉਹਨਾਂ ਨੇ ਉਸ ਨੂੰ ਘੇਰ ਕੇ ਉਹਦਾ ਘੋੜਾ ਮਾਰ ਦਿੱਤਾ। ਗੁਰੂ ਜੀ ਦੀ ਜੈ ਦੇ ਨਾਅਰੇ ਲਾਉਂਦਾ ਹੋਇਆ, ਉਹ ਅਜੇ ਵੀ ਤਲਵਾਰ ਨਾਲ ਆਪਣੀ ਰੱਖਿਆ ਕਰ ਰਿਹਾ ਸੀ। ਮੁਸਲਮਾਨ ਇਕ ਦੂਸਰੇ ਨੂੰ ਕਹਿ ਰਹੇ ਸਨ, "ਸਾਡੇ ਹਜ਼ਾਰਾਂ ਸਾਥੀ ਮਾਰੇ ਜਾ ਚੁੱਕੇ ਹਨ। ਇਹ ਆਦਮੀ ਇਕੱਲਾ ਹੀ ਤਲਵਾਰ ਨਾਲ ਲੜ ਰਿਹਾ ਹੈ ਤੇ ਉਹ ਨੇਜ਼ਿਆਂ, ਤੀਰਾਂ ਤੇ ਕਟਾਰਾਂ ਨੂੰ ਨੇੜੇ ਨਹੀਂ ਢੁੱਕਣ ਦਿੰਦਾ। ਅਜੇ ਉਹਨੂੰ ਬਹਿਸ਼ਤ ਦੀਆਂ ਹੂਰਾਂ ਦੀ ਲੋੜ ਨਹੀਂ ਜਾਪਦੀ ਜੋ ਅਲਵਿਦਾ ਕਹਿਣ ਵਾਲੇ ਬਹਾਦਰਾਂ ਉਪਰ ਖੁਸ਼ੀ ਦੀ ਬਖ਼ਸ਼ਿਸ ਕਰਦੀਆਂ ਹਨ।" ਅਜੇ ਸਿਪਾਹੀ ਇਹ ਵਿਚਾਰ ਕਰ ਹੀ ਰਹੇ ਸਨ ਕਿ ਕੁਤਬ ਖ਼ਾਂ ਨੇ, ਜੋ ਹੁਣ ਹੋਸ਼ ਵਿੱਚ ਆ ਗਿਆ ਸੀ ਭਾਈ ਲੱਖੂ ਦੇ ਮੱਥੇ ਵਿੱਚ ਤੀਰ ਮਾਰਿਆ ਜੋ ਤੀਰ ਲੱਗਦਿਆਂ ਹੀ ਲੜਖੜਾ ਕੇ ਜ਼ਮੀਨ ਤੇ ਡਿੱਗ ਪਿਆ। ਕੁਤਬ ਖ਼ਾਂ ਨੇ ਫਿਰ ਤਲਵਾਰ ਕੱਢ ਕੇ ਡਿੱਗੇ ਹੋਏ ਜ਼ਖ਼ਮੀ ਯੋਧੇ ਦਾ ਸਿਰ ਤਲਵਾਰ ਨਾਲ ਧੜ ਤੋਂ ਅੱਡ ਕਰ ਦਿੱਤਾ।

ਭਾਈ ਲੱਖੂ ਦੀ ਮੌਤ ਮੁਸਲਮਾਨਾਂ ਲਈ ਵਰਦਾਨ ਸਾਬਿਤ ਹੋਈ ਤੇ ਉਹਨਾਂ ਦੇ ਡਿੱਗਦੇ ਹੌਸਲੇ ਵਿੱਚ ਫਿਰ ਸਾਹ ਪੈ ਗਏ। ਕਾਲੇ ਖ਼ਾਂ ਨੇ ਫਿਰ ਪੈਂਦਾ ਖ਼ਾਂ ਨੂੰ ਜੋ ਪਿੱਛੇ-ਪਿੱਛੇ ਰਹਿ ਰਿਹਾ ਸੀ, ਸੰਬੋਧਿਤ ਹੋਕੇ ਕਿਹਾ, "ਪੈਂਦਾ ਖ਼ਾਂ ਅੱਧਾ ਦਿਨ ਲੰਘ ਗਿਆ ਹੈ ਤੇ ਆਪਣੀ ਫ਼ੌਜ ਮਾਰੀ ਜਾ ਰਹੀ ਹੈ। ਇਹ ਸਾਰੀ ਤਬਾਹੀ ਦਾ ਕਾਰਨ ਤੂੰ ਹੈਂ, ਅੱਗੇ ਵੱਧ ਤੇ ਜਾਕੇ ਗੁਰੂ ਦਾ ਮੁਕਾਬਲਾ ਕਰ। ਅਸੀਂ ਤੈਨੂੰ ਸਹਾਇਤਾ ਦਿਆਂਗੇ।" ਇਸ ਤੇ ਕਾਲੇ ਖ਼ਾਂ, ਕੁਤਬ ਖ਼ਾਂ ਤੇ ਅਸਮਾਨ ਖ਼ਾਂ, ਪੈਂਦਾ ਖ਼ਾਂ ਨੂੰ ਅੱਗੇ ਲਾਕੇ ਗੁਰੂ ਜੀ ਵੱਲ ਵਧੇ। ਗੁਰੂ ਜੀ ਨੇ ਆਪਣੇ ਪੱਕੇ ਵੈਰੀ ਨੂੰ ਵੇਖਕੇ ਆਪਣਾ ਗੁੱਸਾ ਦਬ ਲਿਆ ਤੇ ਮੌਕਾ ਤਾੜਨ ਲੱਗੇ। ਬਿਧੀ ਚੰਦ ਕਾਲੇ ਖ਼ਾਂ ਨਾਲ ਲੜਾਈ ਕਰਨ ਲੱਗਾ ਤੇ ਅਸਮਾਨ ਖ਼ਾਂ ਬਾਬਾ ਗੁਰਦਿੱਤਾ ਨਾਲ। ਪੈਂਦਾ ਖ਼ਾਂ ਨੰਗੀ ਤਲਵਾਰ ਕੱਢ ਕੇ ਗੁਰੂ ਜੀ ਦੇ ਸਾਹਮਣੇ ਹੋਇਆ ਤੇ ਫਿਰ ਇਸ ਤਰ੍ਹਾਂ

ਆਪਣੇ ਪਹਿਲੇ ਸੁਆਮੀ ਤੇ ਸਨੇਹੀ ਨੂੰ ਮੁਖ਼ਾਤਿਬ ਹੋਇਆ, "ਖੜਾ ਰਹੀਂ ਹੁਣ ਮੈਂ ਆਪਣੀ ਬੇਇੱਜ਼ਤੀ ਦਾ ਬਦਲਾ ਲਵਾਂਗਾ ਤੇ ਸੜਦੀ ਛਾਤੀ ਨੂੰ ਠੰਢ ਪਾਵਾਂਗਾ। ਜੇ ਸੁਲਹ ਕਰਨੀ ਚਾਹੇਂ ਤਾਂ ਤੱਟ ਫੱਟ ਕਰ ਲੈ, ਮੈਂ ਤੁਹਾਨੂੰ ਬਾਦਸ਼ਾਹ ਕੋਲ ਲੈ ਜਾਵਾਂਗਾ ਤੇ ਤੁਹਾਡੇ ਗੁਨਾਹ ਮੁਆਫ਼ ਕਰਨ ਲਈ ਪ੍ਰੇਰਨਾ ਦਿਆਂਗਾ।"

ਗੁਰੂ ਨੇ ਉੱਤਰ ਦਿੱਤਾ, "ਪੈਂਦਾ ਖ਼ਾਂ ਕਿਉਂ ਗੁਸਤਾਖ਼ੀ ਭਰੇ ਬਚਨ ਕਰ ਰਿਹਾ ਹੈਂ ? ਹੁਣ ਤਲਵਾਰ ਤੇਰੇ ਹੱਥ ਵਿੱਚ ਹੈ ਤੇ ਤੂੰ ਲੜਨ ਮਰਨ ਲਈ ਤਿਆਰ ਹੈਂ, ਹੁਣ ਅਮਨ-ਸ਼ਾਂਤੀ ਦੀ ਗੱਲ ਕਰਨ ਦਾ ਸਮਾਂ ਹੀ ਕਿਹੜਾ ਹੈ ? ਜੋ ਆਦਮੀ ਦੁਸ਼ਮਣ ਨੂੰ ਪਿੱਠ ਵਿਖਾਕੇ ਭਗੌੜਾ ਹੁੰਦਾ ਹੈ, ਉਸ ਨੂੰ ਆਪਣੇ ਧਰਮ ਦੀ ਕੋਈ ਇੱਜ਼ਤ ਨਹੀਂ ਹੁੰਦੀ। ਜਿਥੋਂ ਤੱਕ ਤੂੰ ਬਦਲਾ ਲੈਣ ਦੀ ਗੱਲ ਕਰਦਾ ਹੈਂ ਮੈਂ ਇੱਥੇ ਇਕੱਲਾ ਹੀ ਤੈਨੂੰ ਮੌਕਾ ਦੇਣ ਲਈ ਤਿਆਰ ਖੜਾ ਹਾਂ। ਤੂੰ ਭਾਵੇਂ ਪਹਿਲਾਂ ਵਾਰ ਕਰ ਲੈ, ਨਹੀਂ ਤਾਂ ਮਗਰੋਂ ਤੈਨੂੰ ਪਛਤਾਵਾ ਹੋਵੇਗਾ।" ਪੈਂਦਾ ਖ਼ਾਂ ਇਹ ਸੁਣਕੇ ਗੁੱਸੇ ਵਿੱਚ ਅੱਗ ਬਗੋਲਾ ਹੋ ਗਿਆ ਤੇ ਤਲਵਾਰ ਹਵਾ ਵਿੱਚ ਘੁਮਾਈ। ਸਰੀਰ ਝੁਕਾ ਕੇ ਉਸ ਨੇ ਗੁਰੂ ਜੀ ਦੀ ਲੱਤ ਦੀ ਪਿੰਜਣੀ ਤੇ ਵਾਰ ਕੀਤਾ ਪਰ ਗੁਰੂ ਜੀ ਨੇ ਆਪਣਾ ਘੋੜਾ ਇਕ ਪਾਸੇ ਕਰਕੇ ਵਾਰ ਬਚਾ ਲਿਆ ਪਰੰਤੂ ਤਲਵਾਰ ਘੋੜੇ ਦੇ ਤੰਗ ਤੇ ਲੱਗੀ। ਉਹ ਮੁਸਕਰਾਏ ਤੇ ਕਹਿਣ ਲੱਗੇ, "ਐਂ ਪੈਂਦੇ ਖ਼ਾਂ ਜਿਥੇ ਮਰਜ਼ੀ ਵਾਰ ਕਰਕੇ, ਪਕੜ ਕੇ ਮੁਸ਼ਕਾਂ ਬੰਨ੍ਹ ਲੈ ਤਾਂ ਜੋ ਤੈਨੂੰ ਕਿਸੇ ਕਾਰਨ ਪਛਤਾਉਣਾ ਨਾ ਪਵੇ। ਇਹ ਡਰ ਲਾਹ ਦੇਹ ਕਿ ਮੈਂ ਭੱਜ ਜਾਵਾਂਗਾ।" ਪੈਂਦਾ ਖ਼ਾਂ ਨੇ ਇਕ ਹੋਰ ਵਾਰ ਗੁਰੂ ਜੀ ਤੇ ਕੀਤਾ ਜੋ ਉਸ ਨੇ ਢਾਲ ਤੇ ਰੋਕ ਲਿਆ। ਗੁਰੂ ਜੀ ਤਾਂ ਅਜੇ ਸਿਰਫ ਆਪਣੀ ਯੁੱਧ ਕਲਾ ਦੇ ਜੌਹਰ ਹੀ ਦਿਖਾ ਰਹੇ ਸੀ, ਅਜੇ ਉਹਨਾਂ ਦਾ ਆਪਣੇ ਵਿਰੋਧੀ ਨੂੰ ਮਾਰਨ ਦਾ ਕੋਈ ਇਰਾਦਾ ਨਹੀਂ ਸੀ। ਫਿਰ ਪੈਂਦਾ ਖ਼ਾਂ ਨੇ ਗੁਰੂ ਜੀ ਦੇ ਘੋੜੇ ਦੀ ਲਗ਼ਾਮ ਫੜਨ ਦੀ ਕੋਸ਼ਿਸ ਕੀਤੀ ਤੇ ਉਹਨਾਂ ਨੂੰ ਤੇ ਪ੍ਰਸਿੱਧ ਘੋੜੇ 'ਦਿਲਬਾਗ', ਦੋਹਾਂ ਨੂੰ ਬਾਦਸ਼ਾਹ ਦੇ ਸਿਪਾਹਸਾਲਾਰ ਕੋਲ ਲਿਜਾਣ ਦਾ ਯਤਨ ਕੀਤਾ। ਜਿਉਂ ਹੀ ਪੈਂਦਾ ਖ਼ਾਂ ਇਹ ਯਤਨ ਕਰ ਰਿਹਾ ਸੀ ਕਿ ਗੁਰੂ ਜੀ ਨੇ ਉਸ ਨੂੰ ਐਸਾ ਜ਼ੋਰਦਾਰ ਠੁੱਡ ਮਾਰਿਆ ਕਿ ਉਹ ਲੜਖੜਾਉਣ ਲੱਗ ਪਿਆ। ਪਰੰਤੂ ਉਹ ਸੰਭਲ ਗਿਆ ਤੇ ਦੁਬਾਰਾ ਧਾਵਾ ਬੋਲਣ ਲੱਗਾ। ਲੜਾਈ ਛੇੜਨ ਲਈ ਭਾਵੇਂ ਉਸ ਨੇ ਪੂਰੀ ਗੁਸਤਾਖ਼ੀ ਵਿਖਾਈ ਸੀ ਪਰ ਹੁਣ ਉਹ ਗੁਰੂ ਜੀ ਦੇ ਚਿਹਰੇ ਵੱਲ ਅੱਖ਼ਾਂ ਨਹੀਂ ਸੀ ਕਰ ਸਕਦਾ ਜਿਸ ਤੋਂ ਉਹ ਤੋਹਫੇ ਲੈਂਦਾ ਰਿਹਾ ਸੀ, ਜਿਹਦੀ ਜੂਠ ਉਹ ਖਾਂਦਾ ਰਿਹਾ ਸੀ, ਜਿਸਦੇ ਉਤਾਰੇ ਕੱਪੜੇ ਉਹ ਪਾਉਂਦਾ ਰਿਹਾ ਸੀ। ਗੁਰੂ ਜੀ ਦੀ ਅਜੇ ਵੀ ਇੱਛਾ ਸੀ ਕਿ ਪੈਂਦਾ ਖ਼ਾਂ ਆਪਣੀ ਗ਼ਲਤੀ ਮੰਨ ਜਾਵੇ ਤਾਂ ਜੋ ਉਹ ਉਸ ਨੂੰ ਪਹਿਲੀ ਪਦਵੀ ਤੇ ਬਹਾਲ ਕਰ ਦੇਣ। ਪਰੰਤੂ ਭੈੜੀ ਕਿਸਮਤ ਵਾਲੇ ਨੇ ਇਹਨਾਂ ਗੱਲਾਂ ਦੇ ਬਾਵਜੂਦ ਗੁਰੂ ਜੀ ਦੇ ਤੇਗ ਮਾਰੀ। ਉਸ ਦਾ ਸ਼ਸਤਰ ਹੱਥੀ ਨਾਲੋਂ ਵੱਖ ਹੋਕੇ ਜ਼ਮੀਨ ਤੇ ਡਿੱਗ ਪਿਆ। ਗੁਰੂ ਜੀ ਡਿੱਗੇ ਹੋਏ ਦੁਸ਼ਮਣ ਦੀ ਕਮਜ਼ੋਰੀ ਜਾਂ ਬਦਕਿਸਮਤੀ ਦਾ ਲਾਭ ਉਠਾਉਣਾ ਆਪਣੀ ਇੱਜ਼ਤ ਵਿਰੁੱਧ ਜਾਣਦਿਆਂ ਹੋਇਆਂ ਘੋੜੇ ਤੋਂ ਉਤਰੇ ਤੇ ਕਿਹਾ, "ਅਕ੍ਰਿਤਘਣਤਾ ਤੇ ਭੰਡੀ ਕਰਨਾ ਜਿਹਨਾਂ ਦਾ ਤੂੰ ਗੁਨਾਹੀ ਹੈ, ਬੜੇ ਘੋਰ ਅਪਰਾਧ ਹਨ, ਪਰੰਤੂ ਉਸ ਆਦਮੀ ਨੂੰ ਮਾਰਨ ਦੀ ਇੱਛਾ ਮੇਰੀ ਨਹੀਂ ਹੈ ਜਿਸਦੀ ਮੈਂ ਪ੍ਰਿਤਪਾਲਣਾ ਕੀਤੀ ਹੈ।" ਪੈਂਦਾ ਖ਼ਾਂ ਨੇ ਗੁਰੂ ਦਾ ਮਖ਼ੌਲ ਉਡਾਉਂਦਿਆਂ ਕਿਹਾ, "ਆਓ, ਮੈਂ ਤੁਹਾਨੂੰ ਫੜਕੇ ਬਾਦਸ਼ਾਹ ਸਾਹਮਣੇ ਪੇਸ਼

ਕਰਾਂਗਾ।" ਗੁਰੂ ਜੀ ਨੇ ਇਸ ਉਤੇਜਨਾ ਤੇ ਆਪਣਾ ਦੋ-ਧਾਰਾ ਖੰਡਾ ਕੱਢਿਆ ਤੇ ਪੈਂਦਾ ਖ਼ਾਂ ਦੇ ਇਤਨੀ ਤਾਕਤ ਨਾਲ ਮਾਰਿਆ ਕਿ ਉਹ ਮੂਧੇ ਮੂੰਹ ਜ਼ਮੀਨ ਤੇ ਜਾ ਡਿੱਗਿਆ। ਗੁਰੂ ਜੀ ਨੇ ਕਿਹਾ, "ਤੂੰ ਮੁਸਲਮਾਨ ਹੈਂ। ਹੁਣ ਅੱਲਾਹ ਨੂੰ ਯਾਦ ਕਰਨ ਦਾ ਵੇਲਾ ਹੈ।" ਪੈਂਦਾ ਖ਼ਾਂ ਨੇ ਪਛਤਾਉਂਦੇ ਹੋਇਆਂ ਉੱਤਰ ਦਿੱਤਾ, "ਹੇ ਗੁਰੂ ਤੇਰੀ ਤਲਵਾਰ ਹੀ ਮੇਰਾ ਧਰਮ ਹੈ ਤੇ ਮੁਕਤੀ ਦਾ ਸੋਮਾ।"

ਗੁਰੂ ਜੀ ਪੈਂਦਾ ਖ਼ਾਂ ਦੀ ਲੋਥ ਵੇਖ ਕੇ ਤਰਸ ਅਫ਼ਸੋਸ ਨਾਲ ਭਰ ਗਏ। ਆਪਣੇ ਹੱਥੋਂ ਮਾਰੇ ਗਏ ਆਦਮੀ ਦਾ ਚਿਹਰਾ ਸੂਰਜ ਦੀ ਧੁੱਪ ਤੋਂ ਬਚਾਨ ਲਈ ਆਪਣੀ ਢਾਲ ਨਾਲ ਢੱਕ ਦਿੱਤਾ ਤੇ ਫਿਰ ਹੰਝੂ ਕੇਰਨ ਲੱਗੇ ਤੇ ਕਿਹਾ, "ਪੈਂਦਾ ਖ਼ਾਂ, ਮੈਂ ਤੇਰੀ ਪਾਲਣਾ ਕੀਤੀ ਸੀ, ਵੱਡਾ ਕਰਕੇ ਤੈਨੂੰ ਯੋਧਾ ਬਣਾਇਆ। ਭਾਵੇਂ ਲੋਕ ਤੇਰੇ ਬਾਰੇ ਮਾੜਾ ਬੋਲਦੇ ਸਨ ਮੈਂ ਤੇਰੇ ਔਗੁਣ ਭੁਲਾ ਦਿੱਤੇ ਸਨ ਤੇ ਕਦੇ ਵੀ ਤੇਰਾ ਬੁਰਾ ਮੇਰੇ ਮਨ ਵਿੱਚ ਨਹੀਂ ਆਇਆ ਸੀ। ਪ੍ਰੰਤੂ ਤੇਰੀ ਮਾੜੀ ਕਿਸਮਤ ਨੇ ਤੈਨੂੰ ਅਜਿਹੀ ਪੁੱਠੀ ਭੁਆਂਟਣੀ ਦਿੱਤੀ ਕਿ ਤੂੰ ਮੇਰੇ ਵਿਰੁੱਧ ਫ਼ੌਜ ਚੜ੍ਹਾ ਲਿਆਇਆ। ਇਹ ਤੇਰੀ ਅਹਿਸਾਨ ਫ਼ਰਾਮੋਸ਼ੀ ਤੇ ਘੁਮੰਡ ਹੈ ਜਿਸ ਕਾਰਨ ਮੇਰੇ ਹੱਥੋਂ ਤੇਰੀ ਮੌਤ ਹੋਈ ਹੈ। ਗੁਰੂ ਘਰ ਦੀ ਭੇਟਾ ਸਾਧੂ ਸੰਤਾਂ ਦੀ ਸੇਵਾ ਤੇ ਰੱਬ ਦੀ ਅਰਾਧਨਾ ਤੋਂ ਬਿਨਾਂ ਪਚਾਉਣੀ ਅਸੰਭਵ ਹੈ ਕਿਉਂਕਿ ਇਹਨਾਂ ਤੋਂ ਬਿਨਾਂ ਆਦਮੀ ਦੀ ਮੱਤ ਮਾਰੀ ਜਾਂਦੀ ਹੈ, ਸਰੀਰ ਲਈ ਇਹ ਪੂਜਾ ਦਾ ਧਾਨ ਜ਼ਹਿਰ ਬਣ ਜਾਂਦਾ ਹੈ ਤੇ ਆਦਮੀ ਦਾ ਅੰਤ ਮਾੜਾ ਹੁੰਦਾ ਹੈ। ਭਾਵੇਂ ਤੂੰ ਨਾ ਸ਼ੁਕਰਾ ਤੇ ਲੂਣ-ਹਰਾਮੀ ਸੀ, ਫਿਰ ਵੀ ਪ੍ਰਮਾਤਮਾ ਅੱਗੇ ਮੇਰੀ ਪ੍ਰਾਰਥਨਾ ਹੈ ਕਿ ਤੇਰਾ ਸਵਰਗ ਵਿੱਚ ਵਾਸਾ ਹੋਵੇ।

*ਭਲੇ ਭਲੇ ਕਹਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।*
*ਪਾਪ ਕਰੇਂਦੇ ਪਤਿਤ ਉਧਾਰੇ।* *(ਵਾਂਗ ਭਾਈ ਗੁਰਦਾਸ, ਪੰ: ੧੧੩)*

ਹੁਣ ਅਸਮਾਨ ਖ਼ਾਂ ਤੀਰ ਛੱਡਦਾ ਅੱਗੇ ਵਧਿਆ ਤੇ ਉਸਦਾ ਟਾਕਰਾ ਬਾਬਾ ਗੁਰਦਿੱਤਾ ਨਾਲ ਹੋਇਆ, ਜਿਸਨੇ ਉਸ ਤੇ ਅੱਗੋਂ ਤੀਰਾਂ ਦੀ ਝੜੀ ਲਾ ਦਿੱਤੀ। ਇੱਕ ਤੀਰ ਉਹਦੇ ਭਰਵੱਟਿਆਂ ਤੇ ਲਗਕੇ ਉਹਦੇ ਦਿਮਾਗ ਨੂੰ ਚੀਰਦਾ ਲੰਘ ਗਿਆ। ਬਾਬਾ ਗੁਰਦਿੱਤਾ ਉਸ ਨੂੰ ਮਰਿਆ ਵੇਖ ਕੇ ਉਹਦੇ ਸਿਰ ਵਾਲੇ ਪਾਸੇ ਖਲੋ ਕੇ ਜ਼ਾਰ-ਜ਼ਾਰ ਰੋਇਆ। ਗੁਰੂ ਜੀ ਨੇ ਆਕੇ ਉਸਦੇ ਦੁਖੀ ਹੋਣ ਦਾ ਕਾਰਨ ਪੁੱਛਿਆ। ਬਾਬਾ ਗੁਰਦਿੱਤਾ ਨੇ ਉੱਤਰ ਦਿੱਤਾ, "ਉਹ ਮੇਰਾ ਮਿੱਤਰ ਸੀ। ਅਸੀਂ ਇੱਕਠੇ ਖੇਡਦੇ ਰਹੇ ਸੀ। ਹੁਣ ਉਸਨੇ ਮੈਨੂੰ ਆਪਣੇ ਤੀਰ ਨਾਲ ਮਾਰਨ ਦੀ ਕੋਸ਼ਿਸ਼ ਕੀਤੀ ਪਰ ਮੈਂ ਬਚਾ ਕਰ ਗਿਆ, ਪ੍ਰੰਤੂ ਮੇਰਾ ਇੱਕ ਤੀਰ ਉਹਦੇ ਸਿਰ 'ਚ ਜਾ ਲੱਗਾ। ਉਹ ਡਗਮਗਾ ਕੇ ਡਿੱਗ ਪਿਆ ਤੇ ਫਿਰ ਉੱਠ ਨਾ ਸਕਿਆ। ਮੈਂ ਉਸ ਨੂੰ ਉਠਾਉਣ ਦਾ ਬਹੁਤ ਯਤਨ ਕੀਤਾ ਪਰ ਸਭ ਨਿਸਫਲ।" ਇਹ ਕੀਹ ਕੇ ਬਾਬਾ ਗੁਰਦਿੱਤਾ ਨੇ ਫਿਰ ਰੋਣਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਪੁੱਛਿਆ ਕੀ ਮਰੇ ਹੋਏ ਕਦੇ ਜਿੰਦਾ ਹੋਏ ਹਨ ਤੇ ਕੀ ਕਦੇ ਰੋਣ ਦਾ ਕੋਈ ਲਾਭ ਹੋਇਆ ਹੈ?" ਬਾਬਾ ਗੁਰਦਿੱਤਾ ਨੇ ਉੱਤਰ ਦਿੱਤਾ, "ਇਹ ਸਭ ਸ਼ਸ਼ਤਰਧਾਰੀ ਹੋਣ ਕਰਕੇ ਹੋਇਆ ਹੈ। ਮਨ ਨਿਰਦਈ ਹੋ ਜਾਂਦਾ ਹੈ। ਮੈਥੋਂ ਇਹ ਸ਼ਸ਼ਤਰ ਲੈ ਲਵੋ। ਮੈਂ ਘਰ ਜਾ ਰਿਹਾ ਹਾਂ।" ਬਾਬਾ ਗੁਰਦਿੱਤਾ ਫਿਰ ਜੰਗ ਦੇ ਮੈਦਾਨ 'ਚੋਂ ਚਲਾ ਗਿਆ ਤੇ ਆਪਣੇ ਮਿੱਤਰ ਦੀ ਮੌਤ ਤੇ ਵਿਰਲਾਪ ਕਰਨ ਲੱਗਾ। ਤੇ ਉਸ ਪਿੱਛੋਂ ਸ਼ਾਂਤੀ ਤੇ ਭਜਨ ਬੰਦਗੀ ਦਾ ਜੀਵਨ ਇਖ਼ਤਿਆਰ ਕਰ ਲਿਆ।

ਸ਼ਾਹੀ ਸੈਨਾ, ਪੈਂਦਾ ਖ਼ਾਂ ਤੇ ਅਸਮਾਨ ਖ਼ਾਂ ਦੀ ਮੌਤ ਦੀ ਖ਼ਬਰ ਸੁਣ ਕੇ ਬੇਹੌਸਲਾ ਹੋ ਗਈ। ਮੈਦਾਨੋਂ ਨੱਠੇ ਜਾਂਦੇ ਉਹ ਕਹਿ ਰਹੇ ਸਨ, "ਗੁਰੂ ਪਠਾਣਾਂ ਦਾ ਕਾਲ ਹੈ। ਚਲੋ ਲਾਹੌਰ ਭੱਜ ਚੱਲੀਏ।" ਦੂਸਰੇ ਜਿਹਨਾਂ ਨੂੰ ਆਪਣੀ ਪ੍ਰਸਿੱਧੀ ਦਾ ਫ਼ਿਕਰ ਸੀ ਕਹਿਣ ਲੱਗੇ "ਉਹ ਕਿਵੇਂ ਘਰ ਮੁੜਨ ਦਾ ਹੌਸਲਾ ਕਰ ਸਕਦੇ ਹਨ ਤੇ ਕਾਇਰ ਹੋਣ ਦੇ ਤਾਅਨੇ ਮਿਹਣੇ ਸੁਣ ਸਕਦੇ ਹਨ ? ਉਹ ਕਿਸੇ ਨੂੰ ਵੀ ਮੂੰਹ ਵਿਖਾਉਣ ਜੋਗੇ ਨਹੀਂ ਹਨ, ਬਾਦਸ਼ਾਹ ਦੇ ਸਾਹਮਣੇ ਜਾਣ ਦਾ ਤਾਂ ਸੁਆਲ ਹੀ ਨਹੀਂ।" ਉਹਨਾਂ ਸਲਾਹ ਕੀਤੀ ਕਿ ਉਸ ਤੋਂ ਚੰਗਾ ਤਾਂ ਇਹੋ ਹੈ ਕਿ ਨਗਾਰੇ ਤੇ ਚੋਟ ਮਾਰਨ ਤੇ ਇੱਕ ਹਮਲਾ ਕਰਨ, ਜਿੱਤ ਲੈਣ ਜਾਂ ਮਰ ਜਾਣ। ਇਹ ਸਲਾਹ ਮੰਨ ਲਈ ਗਈ ਤੇ ਦਿਨ ਦੀ ਪੁੱਠੀ ਪਈ ਬਾਜੀ ਸਿੱਧੀ ਕਰਨ ਦੀ ਕੋਸ਼ਿਸ਼ ਹੋਣ ਲੱਗੀ। ਬਿਧੀ ਚੰਦ ਨੇ ਵੈਰੀ ਸੈਨਾ ਨੂੰ ਵਧਦਿਆਂ ਵੇਖ ਕੇ ਗੁਰੂ ਜੀ ਨੂੰ ਟਾਕਰੇ ਲਈ ਸਾਵਧਾਨ ਕਰ ਦਿੱਤਾ। ਪ੍ਰੰਤੂ ਇਸ ਸਾਵਧਾਨੀ ਦੀ ਵੀ ਲੋੜ ਨਹੀਂ ਸੀ। ਗੁਰੂ ਜੀ ਨਿਰੰਤਰ ਤੀਰਾਂ ਦਾ ਮੀਂਹ ਵਰ੍ਹਾਉਂਦੇ ਰਹੇ ਜਿਸਨੇ ਭਿਆਨਕ ਤਬਾਹੀ ਕਰ ਦਿੱਤੀ। ਮੈਦਾਨ ਵਿੱਚ ਲਾਸ਼ਾਂ ਦਾ ਇਤਨਾ ਢੇਰ ਲੱਗ ਗਿਆ ਕਿ ਲਾਸ਼ਾਂ ਨੂੰ ਲਿਤਾੜੇ ਬਿਨਾਂ ਅੱਗੇ ਵਧਣਾ ਮੁਸ਼ਕਲ ਸੀ। ਧਰਤੀ ਲਹੂ ਨਾਲ ਲਾਲ ਹੋ ਗਈ ਸੀ ਜਿਵੇਂ ਇਸਨੇ ਸੂਹਾ ਵੇਸ ਪਹਿਨਿਆ ਹੋਵੇ। ਜਿਉਂ ਹੀ ਕੁਤਬ ਖ਼ਾਂ ਅੱਗੇ ਵਧਿਆ, ਗੁਰੂ ਜੀ ਨੇ ਉਸ ਨੂੰ ਵੇਖ ਲਿਆ ਤੇ ਉਹਦੇ ਘੋੜੇ ਨੂੰ ਵਿਨ੍ਹ ਦਿੱਤਾ। ਕੁਤਬ ਖ਼ਾਂ ਘੋੜੇ ਤੋਂ ਉਤਰ ਕੇ ਤੀਰ ਛੱਡਣ ਲੱਗਾ, ਤਦ ਗੁਰੂ ਜੀ ਉਹਦੇ ਤੀਰਾਂ ਨੂੰ ਹਵਾ 'ਚੋਂ ਆਉਂਦਿਆਂ ਨੂੰ ਹੀ ਦੋ ਟੋਟੇ ਕਰਨ ਲੱਗੇ। ਕੁਤਬ ਖ਼ਾਂ ਅੱਗੇ ਹੁੰਦਾ ਹੋਇਆ ਪੂਰੇ ਤਾਨ ਨਾਲ ਲੜਿਆ ਤੇ ਘੰਟੇ ਭਰ ਲਈ ਗੁਰੂ ਜੀ ਨਾਲ ਟੱਕਰ ਲੈਂਦਾ ਰਿਹਾ। ਅੰਤ ਗੁਰੂ ਜੀ ਨੇ, ਜਿਹਨਾਂ ਵਿੱਚ ਵਧੇਰੇ ਦਮ ਤੇ ਸਾਹਸ ਸੀ ਇੱਕੋ ਝਟਕੇ ਨਾਲ ਉਹਦਾ ਸਿਰ ਕੱਟ ਦਿੱਤਾ। ਕਾਲੇ ਖ਼ਾਂ, ਜੋ ਮੁੱਖੀ ਸੀ ਆਪਣੀ ਫ਼ੌਜ ਨੂੰ ਇੱਕਠਾ ਕਰਕੇ ਕਹਿਣ ਲਗਾ, "ਸਾਡੇ ਲਈ ਇਹ ਜਹਾਦ (ਧਰਮ ਯੁੱਧ) ਹੈ। ਵੇਖੋ ਸਿੱਖਾਂ ਦੀ ਨਿਗੂਣੀ ਗਿਣਤੀ ਹੈ ਤੇ ਉਹ ਕਿਤਨੀ ਵੀਰਤਾ ਨਾਲ ਲੜੇ ਹਨ। ਕੁਝ ਘੰਟਿਆਂ ਵਿੱਚ ਹੀ ਉਹਨਾਂ ਨੇ ਸਾਡੇ ਸਾਰੇ ਹੱਲੇ ਪਛਾੜ ਦਿੱਤੇ ਹਨ। ਤੁਸੀਂ ਬੱਦਲਾਂ ਵਾਂਗ ਚੜ੍ਹਕੇ ਆਏ ਪਰ ਕੁਝ ਵੀ ਹਾਸਿਲ ਨਹੀਂ ਕੀਤਾ। ਇਹ ਆਖ਼ਰੀ ਟੱਕਰ ਹੈ। ਹਿੰਮਤ ਨਾ ਹਾਰੋ।" ਇਸ ਪਿਛੋਂ ਮੁਸਲਮਾਨ ਸੈਨਾ ਨੇ ਇੱਕ ਸਖ਼ਤ ਹਮਲਾ ਕੀਤਾ ਪ੍ਰੰਤੂ ਸਿੱਖਾਂ ਤੇ ਕੋਈ ਪ੍ਰਭਾਵ ਨ ਪਾ ਸਕੇ। ਕਾਫ਼ੀ ਗਿਣਤੀ 'ਚ ਸ਼ਾਹੀ ਸੈਨਾ ਮਰ ਗਈ ਤੇ ਕੇਵਲ ਦੋ ਹਜ਼ਾਰ ਹੀ ਬਚੇ। ਕਾਲੇ ਖ਼ਾਂ ਪਾਗਲ ਹੋ ਗਿਆ ਤੇ ਨਿਰਾਸ਼ ਹੋਕੇ ਕੂਕਣ ਲੱਗਾ : "ਹਾਏ ਅੱਲਾਹ! ਕਿਸ ਨੇ ਮੇਰੀ ਫ਼ੌਜ ਤਬਾਹ ਕਰ ਦਿੱਤੀ ਹੈ ? ਮੇਰੀ ਫ਼ੌਜ ਕਿਧਰ ਚਲੀ ਗਈ ਹੈ?"

ਸੈਨਾਪਤੀ ਹੁਣ ਗੁਰੂ ਜੀ ਦੇ ਸਾਹਮਣੇ ਹੋਇਆ ਤੇ ਕਹਿਣ ਲੱਗਾ, "ਹਰਿਗੋਬਿੰਦ ਤੂੰ ਯੁੱਧ-ਕਲਾ 'ਚ ਹੁਸ਼ਿਆਰ ਹੈਂ। ਤੂੰ ਮੇਰੇ ਹਜ਼ਾਰਾਂ ਸੈਨਿਕ ਮੌਤ ਦੇ ਘਾਟ ਉਤਾਰ ਦਿੱਤੇ ਹਨ। ਜਦ ਤੱਕ ਮੈਂ ਤੈਨੂੰ ਉੱਥੇ ਨਹੀਂ ਭੇਜਦਾ ਜਿੱਥੇ ਤੂੰ ਮੇਰੇ ਸਿਪਾਹੀ ਭੇਜੇ ਹਨ, ਤਦ ਤੱਕ ਹਿਸਾਬ ਕਿਤਾਬ ਚੁੱਕਤਾ ਨਹੀਂ ਹੁੰਦਾ।" ਗੁਰੂ ਜੀ ਮੁਸਕਰਾ ਕੇ ਕਹਿਣ ਲਗੇ, "ਕਾਲੇ ਖ਼ਾਂ ਤੇਰੇ ਜੋ ਸਿਪਾਹੀ ਪਹਿਲਾਂ ਚਲੇ ਗਏ ਹਨ, ਤੇਰੀ ਉਡੀਕ ਕਰ ਰਹੇ ਹਨ। ਤੂੰ ਏਥੇ ਅਫ਼ਸੋਸ ਕਰ ਰਿਹਾ ਹੈਂ, ਇਸ ਲਈ ਮੈਂ ਤੈਨੂੰ ਵੀ ਤੇਰੇ ਮਿੱਤਰਾਂ ਕੋਲ ਭੇਜ ਦਿੰਦਾ ਹਾਂ।"

ਗੁੱਸੇ 'ਚ ਪਾਗ਼ਲ ਹੋਏ ਕਾਲੇ ਖ਼ਾਂ ਨੇ ਇੱਕ ਤੀਰ ਛੱਡਿਆ ਜੋ ਗੁਰੂ ਦੇ ਕੋਲ ਦੀ ਲੰਘ ਗਿਆ। ਦੂਸਰਾ ਤੀਰ ਗੁਰੂ ਜੀ ਦੇ ਮੱਥੇ ਨੂੰ ਛੂਹਦਾ ਗਿਆ ਤੇ ਲਹੂ ਦੇ ਕੁਝ ਤੁਪਕੇ ਗੁਰੂ ਦੇ

ਮੂੰਹ ਤੇ ਖਿਲਰ ਗਏ ਜਿਵੇਂ ਉਹ ਜਿੱਤ ਦਾ ਤਿਲਕ ਹੋਣ। ਗੁਰੂ ਜੀ ਨੇ ਫਿਰ ਉਸ ਨੂੰ ਮੁਖ਼ਾਤਿਬ ਹੋਕੇ ਆਖਿਆ, "ਮੈਂ ਤੇਰਾ ਯੁੱਧ ਵਿਗਿਆਨ ਵੇਖ ਲਿਆ ਹੈ, ਹੁਣ ਤੂੰ ਮੇਰਾ ਕਮਾਲ ਦੇਖ।" ਗੁਰੂ ਜੀ ਨੇ ਇੱਕ ਤੀਰ ਛੱਡਿਆ ਜਿਸ ਨਾਲ ਕਾਲੇ ਖ਼ਾਂ ਦਾ ਘੋੜਾ ਮਾਰਿਆ ਗਿਆ। ਕਾਲੇ ਖ਼ਾਂ ਘੋੜੇ ਤੋਂ ਉਤਰ ਕੇ ਗੁਰੂ ਦੇ ਆਹਮਣੇ-ਸਾਹਮਣੇ ਹੋ ਗਿਆ। ਗੁਰੂ ਨੇ ਅਣਖ ਈਮਾਨ ਦੀ ਰੀਤ ਅਨੁਸਾਰ ਆਪ ਘੋੜੇ ਤੋਂ ਉਤਰ ਕੇ ਵਿਰੋਧੀ ਨੂੰ ਸ਼ਸ਼ਤਰ ਚੁਣਨ ਦਾ ਮੌਕਾ ਦਿੱਤਾ। ਕਾਲੇ ਖ਼ਾਂ ਨੇ ਢਾਲ ਤਲਵਾਰ ਨਾਲ ਲੜਨ ਦੀ ਇੱਛਾ ਕੀਤੀ । ਗੁਰੂ ਜੀ ਆਪਣੇ ਹਥਿਆਰਾਂ ਨਾਲ ਉਸਦੇ ਸਾਹਮਣੇ ਹੋਏ। ਤਲਵਾਰ ਤੇ ਤਲਵਾਰ ਖੜਕੀ ਤੇ ਅੱਗ ਦੇ ਚਿੰਗਾੜੇ ਨਿਕਲਣ ਲੱਗੇ। ਗੁਰੂ ਜੀ ਉਹਦੇ ਸਭ ਵਾਰ ਟਾਲ ਗਏ। ਤਲਵਾਰ ਦੇ ਬਚਾਅ ਕਰਦਿਆਂ ਉਹਨਾਂ ਨੇ ਉਹ ਵਾਰ ਢਾਲ ਤੇ ਬੜੀ ਫੁਰਤੀ ਨਾਲ ਰੋਕ ਲਏ।

ਦੋਹਾਂ ਸੈਨਾਵਾਂ ਦੇ ਮੁੱਖੀ ਵਾਰ ਕਰਦੇ ਤੇ ਰੋਕਦੇ ਇੱਕ ਘੰਟਾ ਲੜਦੇ ਰਹੇ। ਅੰਤ ਗੁਰੂ ਨੇ ਆਪਣੇ ਵਿਰੋਧੀ ਨੂੰ ਆਖਿਆ, "ਜਿਵੇਂ ਤੇਰਾ ਨਾਮ ਕਾਲੇ ਖ਼ਾਂ ਹੈ ਤਿਵੇਂ ਹੀ ਕਾਲ ਤੇਰੀ ਜ਼ਿੰਦਗੀ ਦੇ ਬੂਹੇ ਤੇ ਆ ਪਹੁੰਚਿਆ ਹੈ।" ਇਸ ਤੇ ਕਾਲੇ ਖ਼ਾਂ ਹੋਰ ਗੁੱਸੇ ਨਾਲ ਭੜਕ ਪਿਆ ਤੇ ਤੇ ਅੰਨ੍ਹੇਵਾਹ ਬਿਨਾਂ ਵਿਉਂਤ ਦੇ ਵਾਰ ਕਰਨ ਲੱਗਾ। ਜਦੋਂ ਇਹ ਝਗੜਾ ਨੀਰਸ ਹੋਣ ਲੱਗਾ ਤੇ ਗੁਰੂ ਨੇ ਆਖ਼ਰੀ ਵਾਰ ਰੋਕ ਲਿਆ ਤਾਂ ਉਸਨੇ ਵਿਰੋਧੀ ਨੂੰ ਕਿਹਾ, "ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਵਾਰ ਰੋਕੀਦਾ ਹੈ।" ਫਿਰ ਗੁਰੂ ਨੇ ਸਾਰੇ ਜ਼ੋਰ ਨਾਲ ਕਾਲੇ ਖ਼ਾਂ ਦੇ ਦੋਧਾਰੀ ਤਲਵਾਰ ਮਾਰੀ ਤੇ ਸਿਰ ਧੜ ਤੋਂ ਅੱਡ ਕਰ ਦਿੱਤਾ। ਇਸ ਤੇ ਮੁਸਲਮਾਨ ਤੇ ਉਹਨਾਂ ਦੇ ਆਗੂ ਇੰਝ ਪਿੱਛੇ ਹੱਟ ਗਏ ਜਿਵੇਂ ਪੱਛਮ ਦੀ ਹਵਾ ਅੱਗੇ ਬੱਦਲ ਨਹੀਂ ਠਹਿਰਦੇ। ਬਿਧੀ ਚੰਦ ਤੇ ਜਾਤੀ ਮੱਲ ਨੇ ਜਿੱਤ ਦਾ ਨਾਅਰਾ ਲਗਾ ਦਿੱਤਾ। ਇਹ ਸੁਣਕੇ ਕਾਸਿਮ ਖ਼ਾਂ ਗੁਰੂ ਜੀ ਵੱਲ ਇਸ ਉਮੀਦ ਨਾਲ ਦੌੜਿਆ ਕਿ ਉਹ ਅਵੇਸਲੇ ਨੂੰ ਜਾ ਢਾਹੇਗਾ ਤੇ ਆਪਣੇ ਲਈ ਜਿੱਤ ਦਾ ਨਗਾਰਾ ਵਜਾ ਲਵੇਗਾ। ਗੁਰੂ ਜੀ ਨੇ ਕੁਝ ਸਮੇਂ ਲਈ ਤਾਂ ਉਹਦੇ ਵਾਰ ਰੋਕੇ ਫਿਰ ਉਸ ਨੂੰ ਵੀ ਉਹਦੇ ਵਿਛੜੇ ਸਾਥੀਆਂ ਕੋਲ ਭੇਜ ਦਿੱਤਾ।

ਪਿੱਛੋਂ ਇੱਕ ਸਿੱਖ ਨੇ ਦਬਿਸਤਾਨ-ਇ-ਮਜ਼ਹਬ ਦੇ ਲੇਖਕ ਨੂੰ ਪੁੱਛਿਆ ਕਿ ਉਹਨਾਂ ਦਾ ਇਹ ਕਹਿਣ ਦਾ ਕੀ ਭਾਵ ਸੀ ਕਿ 'ਇਹ ਨਹੀਂ, ਬਚਾ ਕਰਨ ਦਾ ਇਹ ਢੰਗ ਹੈ।' ਮਹੁਸਨਫਾਨੀ ਨੇ ਉੱਤਰ ਦਿੱਤਾ ਕਿ ਗੁਰੂ ਨੇ ਆਪਣੇ ਵੈਰੀ ਨੂੰ ਦੁਸ਼ਮਣੀ ਕਾਰਨ ਨਹੀਂ ਮਾਰਿਆ ਸਗੋਂ ਉਹ ਤਾਂ ਉਸ ਨੂੰ ਤਲਵਾਰ ਚਲਾਉਣ ਦੀ ਕਲਾ ਦਾ ਹੁਨਰ ਸਮਝਾ ਰਹੇ ਸਨ।'

ਕਿਹਾ ਜਾਂਦਾ ਹੈ ਕਿ ਇਸ ਖ਼ੂਨੀ ਯੁੱਧ ਵਿੱਚ ਮੁਸਲਮਾਨਾਂ ਦੇ ਕਈ ਹਜ਼ਾਰ ਪਰ ਗੁਰੂ ਜੀ ਦੇ ਕੇਵਲ ਸੱਤ ਸੌ ਯੋਧੇ ਸ਼ਹੀਦ ਹੋਏ। ਇਹ ਲੜਾਈ 24 ਹਾੜ ਦੀ ਅੱਧੀ ਰਾਤ ਤੋਂ ਘੰਟਾ ਭਰ ਪਹਿਲਾਂ ਸੰਮਤ 1691 (ਈਸਵੀ 1634) ਨੂੰ ਖ਼ਤਮ ਹੋਈ।

ਅਗਲੀ ਸਵੇਰ ਤੜਕੇ ਹੀ ਗੁਰੂ ਜੀ ਨੇ ਬੁੱਢਣ ਸ਼ਾਹ ਨੂੰ ਮਿਲਣ ਦਾ ਪੱਕਾ ਮਨ ਬਣਾ ਲਿਆ ਜਿਸਦਾ ਅੰਤ ਨੇੜੇ ਆ ਗਿਆ ਸੀ, ਤੇ ਗੁਰੂ ਜੀ ਜਾਣਦੇ ਸਨ ਕਿ ਉਹ ਉਹਨਾਂ ਨੂੰ ਕੀਰਤਪੁਰ ਉਡੀਕ ਰਿਹਾ ਹੈ। ਗੁਰੂ ਜੀ ਘੋੜੇ ਤੇ ਅਸਵਾਰ ਹੋ ਗਏ ਤੇ ਬਿਧੀ ਚੰਦ ਨੂੰ

ਆਦੇਸ਼ ਦੇ ਦਿੱਤਾ ਕਿ ਉਹ ਪਰਿਵਾਰ ਨਾਲ ਪਿੱਛੇ-ਪਿੱਛੇ ਆ ਜਾਵੇ, ਉਹ ਰਾਹ ਵਿੱਚ ਉਹਨਾਂ ਦੀ ਉਡੀਕ ਕਰਨਗੇ। ਬਿਧੀ ਚੰਦ ਨੇ ਗੁਰੂ ਦੇ ਪੈਰੋਕਾਰਾਂ ਨਾਲ ਕੁਝ ਸਾਮਾਨ ਲੈਕੇ ਸਫ਼ਰ ਦੀ ਤਿਆਰੀ ਕਰ ਲਈ।

ਧੀਰਮੱਲ ਤੇ ਉਹਦੀ ਮਾਤਾ ਨੱਤੀ ਦੋ ਜਣੇ ਹੀ ਅਜਿਹੇ ਸਨ ਜੋ ਗੁਰੂ ਦੇ ਪਰਿਵਾਰ ਨਾਲ ਕੀਰਤਪੁਰ ਲਈ ਨਾਲ ਨਾ ਗਏ। ਪਹਿਲੀ ਗੱਲ ਤਾਂ ਧੀਰਮੱਲ ਗ਼ੱਦਾਰ ਬਣ ਗਿਆ ਸੀ ਤੇ ਗੁਰੂ ਅਤੇ ਸਿੱਖਾਂ ਨੂੰ ਮੂੰਹ ਵਿਖਾਉਣ ਜੋਗਾ ਨਹੀਂ ਸੀ। ਦੂਸਰਾ ਕਾਰਨ ਇਹ ਸੀ ਕਿ ਉਸਨੇ ਸੋਚਿਆ ਕਿ ਉਹ ਜੇ ਪਿੱਛੇ ਰਿਹਾ ਤਾਂ ਗੁਰੂ ਦੀ ਸਭ ਜਾਇਦਾਦ ਦਾ ਸਣੇ ਗ੍ਰੰਥ ਸਾਹਿਬ ਦੇ, ਮਾਲਕ ਬਣ ਜਾਏਗਾ। ਇਹ ਯਾਦ ਹੋਵੇਗਾ ਕਿ ਬਿਧੀ ਚੰਦ ਨੇ ਪਵਿੱਤਰ ਗ੍ਰੰਥ ਦਾ ਉਤਾਰਾ ਕਰਨਾ ਸ਼ੁਰੂ ਕਰ ਦਿੱਤਾ ਹੋਇਆ ਸੀ। ਉਸਨੇ ਧੀਰਮੱਲ ਨੂੰ ਦੱਸਿਆ ਕਿ ਉਸਨੇ ਬਿਲਾਵਲ ਰਾਗ ਤੱਕ ਜਾਂ ਅੱਧੇ ਤੋਂ ਵਧੀਕ ਗ੍ਰੰਥ ਦਾ ਉਤਾਰਾ ਕਰ ਲਿਆ ਹੈ ਤੇ ਜੇ ਉਹ ਗ੍ਰੰਥ ਨੂੰ ਨਾਲ ਲੈ ਜਾਵੇ ਤਾਂ ਛੇਤੀ ਹੀ ਬਾਕੀ ਦਾ ਵੀ ਉਤਾਰਾ ਕਰ ਲਵੇਗਾ। ਧੀਰਮੱਲ ਨੇ ਉੱਤਰ ਦਿੱਤਾ, "ਕੀਰਤਪੁਰ ਚਲੇ ਜਾਓ। ਮੈਂ ਗੁਰੂ ਘਰ 'ਚ ਗ੍ਰੰਥ ਸਾਹਿਬ ਦੀ ਤਲਾਸ਼ ਕਰਾਂਗਾ ਤੇ ਜੇ ਮੈਨੂੰ ਮਿਲ ਗਿਆ ਤਾਂ ਤੇਰੇ ਕੋਲ ਭੇਜ ਦਿਆਂਗਾ।" ਜਦੋਂ ਬਿਧੀ ਚੰਦ ਮਗਰੋਂ ਜਾ ਕੇ ਗੁਰੂ ਜੀ ਨੂੰ ਮਿਲਿਆ ਤਾਂ ਉਸਨੇ ਧੀਰਮੱਲ ਦੀ ਨਿਰੰਤਰ ਜ਼ਿੱਦ ਤੇ ਅੜੀ ਬਾਰੇ ਦੱਸਿਆ। ਗੁਰੂ ਜੀ ਨੇ ਹੱਸਦਿਆਂ ਹੋਇਆਂ ਕਿਹਾ, "ਕਰਤਾਰਪੁਰ ਉਹਦੇ ਵਡੇਰਿਆਂ ਨੇ ਵਸਾਇਆ ਸੀ । ਇਸ ਲਈ ਉਹ ਉਥੇ ਨਹੀਂ ਆਵੇਗਾ। ਉਹ ਇਸਦਾ ਹੋਰ ਵਿਸਥਾਰ ਕਰਨਾ ਚਾਹੁੰਦਾ ਹੈ ਇਸੇ ਲਈ ਉਹ ਉੱਥੋਂ ਰਹਿਣਾ ਚਾਹੁੰਦਾ ਹੈ। ਉਹਦੇ ਲਈ ਆਪਣੇ ਪਿਤਾ ਤੇ ਦਾਦੇ ਨਾਲੋਂ ਵੱਖ ਹੋਕੇ ਮੁਸਲਮਾਨਾਂ ਦਾ ਸਾਥੀ ਬਣਨਾ ਠੀਕ ਨਹੀਂ ਸੀ, ਪਰ ਉਹ ਤਾਂ ਪਿਰਥੀਏ ਦਾ ਅਵਤਾਰ ਹੈ ਤੇ ਉਸ ਵਾਂਗ ਹੀ ਨਵਾਂ ਮੱਤ ਕਾਇਮ ਕਰੇਗਾ। ਉਸ ਨੂੰ ਗ੍ਰੰਥ ਸਾਹਿਬ ਆਪਣੇ ਪਾਸ ਰੱਖਣ ਦਿਓ। ਜਦੋਂ ਸਿੱਖਾਂ ਦੀ ਸ਼ਰਧਾ ਹੋਈ, ਉਹ ਉਸ ਤੋਂ ਖੋਹ ਲੈਣਗੇ।"

ਸਫ਼ਰ ਦੌਰਾਨ ਗੁਰੂ ਫਗਵਾੜਾ ਪਹੁੰਚੇ। ਇਹ ਨਗਰ ਲਾਹੌਰ ਨੂੰ ਜਾਣ ਵਾਲੀ ਸੜਕ ਤੇ ਸਥਿੱਤ ਸੀ ਤੇ ਉੱਥੋਂ ਗੁਰੂ ਜੀ ਵਿਰੁੱਧ ਕੁਮਕ ਭੇਜੀ ਜਾ ਸਕਦੀ ਸੀ, ਇਸ ਲਈ ਉਹਨਾਂ ਆਪਣਾ ਸਫ਼ਰ ਕੀਰਤਪੁਰ ਲਈ ਜਾਰੀ ਰੱਖਿਆ।.ਸਤਲੁਜ ਕਿਨਾਰੇ ਪਹੁੰਚ ਕੇ ਉਹਨਾਂ ਉੱਤਰ ਵੱਲ ਇੱਕ ਪਹਾੜੀ ਵੱਲ ਇਸ਼ਾਰਾ ਕਰਦਿਆਂ ਕਿਹਾ । "ਇਹ ਦਸਵੇਂ ਗੁਰੂ ਦਾ ਖੇਡ ਮੈਦਾਨ ਹੋਵੇਗੀ।" ਇੱਥੇ ਆਕੇ ਗੁਰੂ ਜੀ ਦਾ ਪ੍ਰਸਿੱਧ ਘੋੜਾ ਜਾਨ ਭਾਈ, ਕਰਤਾਰਪੁਰ ਯੁੱਧ ਵਿੱਚ ਜ਼ਖ਼ਮੀ ਹੋਣ ਕਾਰਨ ਮਰ ਗਿਆ।

ਫਿਰ ਗੁਰੂ ਜੀ ਨੇ ਬੁੱਢਣ ਸ਼ਾਹ ਜੀ ਦੀ ਝੁੱਗੀ ਵੱਲ ਸਫ਼ਰ ਸ਼ੁਰੂ ਕੀਤਾ। ਬੁੱਢਣ ਸ਼ਾਹ ਡੂੰਘੀ ਸਮਾਧੀ ਤੋਂ ਜਾਗਕੇ ਕਹਿਣ ਲੱਗਾ, "ਐ ਸੱਚੇ ਪਾਤਿਸ਼ਾਹ ਆਪ ਨੇ ਸੰਸਾਰ ਦੇ ਕਲਿਆਣ ਲਈ ਅਵਤਾਰ ਧਾਰਿਆ ਹੈ। ਭਾਵੇਂ ਗੁਰੂ ਨਾਨਕ, ਅੰਗਦ, ਅਮਰ ਦਾਸ, ਰਾਮਦਾਸ, ਅਰਜਨ ਤੇ ਆਪ ਦੇ ਪੰਜ ਭੌਤਿਕ ਸਰੀਰ ਵੱਖ-ਵੱਖ ਹਨ, ਪ੍ਰੰਤੂ ਸਭ 'ਚ ਇੱਕੋ ਜੋਤ ਪ੍ਰਕਾਸ਼ਮਾਨ ਹੈ। ਮੇਰੀ ਇੱਛਾ ਪੂਰੀ ਹੋ ਗਈ ਹੈ, ਮੈਂ ਆਪਦਾ ਦਰਸ਼ਨ ਕਰ ਲਿਆ ਹੈ ਤੇ ਮੇਰਾ ਹੁਣ ਜ਼ਿੰਦਗੀ 'ਚ ਕੋਈ ਮਨੋਰਥ ਨਹੀਂ ਹੈ। ਜਿਵੇਂ ਤੁਸੀਂ ਬਾਵਜੂਦ ਜੰਗ ਵਿੱਚ

ਖੇਚਲ ਦੇ ਤੇ ਆਪਣੇ ਸਰੀਰ ਦੀ ਪਰਵਾਹ ਨਾ ਕਰਦਿਆਂ ਹੋਇਆਂ ਮੇਰੇ ਕੋਲ ਆਏ ਹੋ, ਇਵੇਂ ਅਗਲੇ ਜਹਾਨ ਵਿੱਚ ਵੀ ਮੇਰੀ ਸਹਾਇਤਾ ਕਰਨਾ। ਗੁਰੂ ਨਾਨਕ ਨੇ ਵਚਨ ਕੀਤਾ ਸੀ ਕਿ ਮੈਂ ਉਹਨਾਂ ਦੇ ਆਪਣੇ ਚਲਾਣੇ ਤੋਂ ਪਹਿਲਾਂ ਦਰਸ਼ਨ ਕਰਾਂਗਾ, ਸੋ ਉਹਨਾਂ ਦੀ ਜੋਤ ਜੋ ਆਪ ਵਿੱਚ ਹੈ ਮੇਰੀ ਵਿਦਾਇਗੀ ਲਈ ਰਾਹ ਰੁਸ਼ਨਾ ਗਈ ਹੈ।"

ਗੁਰੂ ਜੀ ਆਪਣੇ ਲੜਕੇ ਬਾਬਾ ਗੁਰਦਿੱਤਾ ਤੇ ਬਿਧੀ ਚੰਦ ਨੂੰ ਬੁੱਢਣ ਸ਼ਾਹ ਕੋਲ ਛੱਡਕੇ ਤੇ ਮੁੜਨ ਦਾ ਇਕਰਾਰ ਕਰਕੇ ਕੀਰਤਪੁਰ ਚਲੇ ਗਏ ਤੇ ਉੱਥੇ ਪੱਕੀ ਰਿਹਾਇਸ਼ ਕਰ ਲਈ। ਉੱਥੇ ਉਹਨਾਂ ਇਸ਼ਨਾਨ ਕੀਤਾ, ਭਜਨ ਬੰਦਗੀ ਕੀਤੇ ਤੇ ਜ਼ਖ਼ਮਾਂ ਦੀ ਮਲ੍ਹਮ ਪੱਟੀ ਕੀਤੀ । ਬਿਧੀ ਚੰਦ ਨੇ ਬੁੱਢਣ ਸ਼ਾਹ ਦੀ ਉਮਰ ਤੇ ਹਾਲਾਤ ਦੀ ਪੁੱਛ-ਗਿੱਛ ਕੀਤੀ। ਉਸਨੇ ਉੱਤਰ ਵਿੱਚ ਕਿਹਾ, "ਕਲਯੁਗ ਵਿੱਚ ਵਿਰਲੇ ਹੀ 100 ਸਾਲ ਲਈ ਜਿਊਂਦੇ ਹਨ ਪ੍ਰੰਤੂ ਮੈਂ ਤਾਂ ਗੁਰੂ ਦੀ ਕ੍ਰਿਪਾ ਨਾਲ ਬਹੁਤ ਜ਼ਿਆਦਾ ਉਮਰ ਭੋਗ ਲਈ ਹੈ। ਗੁਰੂ ਨਾਨਕ ਦੇਵ ਜੀ ਨੇ ਮੇਰੇ ਕੋਲ ਦੁੱਧ ਰੱਖਿਆ ਹੋਇਆ ਹੈ ਤੇ ਕਿਹਾ ਸੀ, "ਉਹਦਾ ਸਿੱਖ ਆਕੇ ਛਕੇਗਾ।" ਪਹਿਲਾਂ ਗੁਰਦਿੱਤਾ ਆਇਆ ਸੀ ਤੇ ਉਸਨੇ ਅਮਾਨਤ ਪ੍ਰਾਪਤ ਕਰ ਲਈ। ਮੇਰੀ ਬੇਨਤੀ ਹੈ ਕਿ ਉਹ ਮੈਨੂੰ ਆਪਣਾ ਸੇਵਕ ਜਾਣੇ ਤੇ ਭੁਲਾ ਨ ਦੇਵੇ ਤੇ ਉਹ ਆਪਣੇ ਚਲਾਣੇ ਤੋਂ ਪਹਿਲਾਂ ਮੇਰੀ ਦਰਗਾਹ ਨੇੜੇ ਹੀ ਆਪਣੀ ਸਮਾਧੀ ਬਣਾਉਣ ਦਾ ਹੁਕਮ ਕਰੇ। ਬਾਬਾ ਗੁਰਦਿੱਤਾ ਨੇ ਉੱਤਰ ਵਿੱਚ ਕਿਹਾ, "ਤੂੰ ਉਦਾਸ ਨਾ ਹੋ। ਸਾਡੇ ਕੋਲ ਹੋਰ ਸਮਾਂ ਰਹੋ। ਲੋਕ ਤੁਹਾਡੀ ਪੂਜਾ ਕਰਦੇ ਹਨ, ਤੁਹਾਡੀ ਸੇਵਾ ਕਰਦੇ ਹਨ ਤੇ ਤੁਸੀਂ ਖੁਸ਼ ਰਹਿੰਦੇ ਹੋ।" ਬੁੱਢਣ ਸ਼ਾਹ ਨੇ ਉੱਤਰ ਦਿੱਤਾ, "ਭਾਵੇਂ ਮੈਂ ਕਿਤਨਾ ਚਿਰ ਰਹਾਂ, ਅੰਤ ਤਾਂ ਜਾਣਾ ਹੀ ਹੈ। ਤੇ ਹੁਣ ਜਦੋਂ ਤੁਸੀਂ ਮੇਰੇ ਕੋਲ ਹੈ, ਮੇਰੇ ਜਾਣ ਦਾ ਸਹੀ ਵਕਤ ਹੈ।"

ਗੁਰੂ ਜੀ ਸਮੇਂ ਸਿਰ ਬੁੱਢਣ ਸ਼ਾਹ ਨੂੰ ਅੰਤਿਮ ਵਿਦਾਇਗੀ ਦੇਣ ਲਈ ਕੀਰਤਪੁਰ ਆ ਗਏ। ਬੁੱਢਣ ਸ਼ਾਹ ਨੇ ਗੁਰੂ ਜੀ ਦੇ ਚਰਨ ਪਕੜੇ ਤੇ ਸਹਾਇਤਾ ਕਰਨ ਦੀ ਬੇਨਤੀ ਕੀਤੀ। ਉਸਦੇ ਆਖ਼ਰੀ ਸ਼ਬਦ ਸਨ, "ਮੇਰਾ ਮਨ ਪਾਪੀ ਹੈ। ਮੰਦੀਆਂ ਖ਼ਾਹਿਸ਼ਾਂ ਇਸ ਤੇ ਕਾਬਜ਼ ਹਨ। ਐ ਮੇਰੇ ਅੱਲਾਹ ਮੈਂ ਤੁਹਾਨੂੰ ਆਪਣਾ ਮਾਲਕ ਮੰਨਿਆ ਹੈ ਇਸ ਲਈ ਆਪਣੇ ਨਾਮ ਦੀ ਲਾਜ ਰੱਖੀਂ।" ਇਹ ਕਹਿਕੇ ਬੁੱਢਣ ਸ਼ਾਹ, ਪ੍ਰਮਾਤਮਾ ਵਿੱਚ ਲੀਨ ਹੋਕੇ ਆਪਣਾ ਸਰੀਰ ਤਿਆਗ ਗਿਆ।

# ਕਾਂਡ—21

ਗੁਰੂ ਜੀ ਦੇ ਕਰਤਾਰਪੁਰੋਂ ਚਲੇ ਜਾਣ ਪਿੱਛੋਂ ਧੀਰਮੱਲ ਨੇ ਗੁਰੂ ਜੀ ਦੀ ਬਹੁਤ ਸਾਰੀ ਜਾਇਦਾਦ ਤੇ ਕਬਜ਼ਾ ਕਰ ਲਿਆ। ਫਿਰ ਉਹ ਇਹ ਸੋਚਕੇ ਡਰ ਗਿਆ ਕਿ ਕਿਧਰੇ ਬਾਦਸ਼ਾਹ ਹੋਰ ਸੈਨਾ ਭੇਜਕੇ ਉਸ ਤੋਂ ਸਭ ਕੁਝ ਖੋਹ ਨਾ ਲਵੇ ਤੇ ਗੁਰੂ ਦੇ ਭੁਲੇਖੇ ਉਸ ਨੂੰ ਗ੍ਰਿਫ਼ਤਾਰ ਨਾ ਕਰ ਲਵੇ। ਇਸ ਲਈ ਉਸਨੇ ਬਾਦਸ਼ਾਹ ਨੂੰ ਲਿਖਿਆ, "ਬਾਦਸ਼ਾਹ ਸਲਾਮਤ ਮੈਂ ਤੁਹਾਡੀ ਜਿੱਤ ਤੇ ਸਹਾਇਤਾ ਦਾ ਅਭਿਲਾਸ਼ੀ ਹਾਂ। ਪ੍ਰੰਤੂ ਆਪ ਦੀ ਸੈਨਾ ਮਾਰੀ ਜਾ ਚੁੱਕੀ ਹੈ ਤੇ ਉਹਨਾਂ ਨੂੰ ਕੌਣ ਬਚਾ ਸਕਦਾ ਸੀ। ਗੁਰੂ ਨੇ ਤੁਹਾਡੀ ਸਾਰੀ ਸੈਨਾ ਦਾ ਨਾਸ਼ ਕਰ ਦਿੱਤਾ ਹੈ ਪ੍ਰੰਤੂ ਮੈਂ ਆਪ ਦਾ ਮਿੱਤਰ ਤੇ ਸਹਾਇਕ ਹਾਂ ਤੇ ਮੇਰੀ ਬੇਨਤੀ ਹੈ ਕਿ ਤੁਸੀਂ ਵੀ ਮੈਨੂੰ ਇਵੇਂ ਹੀ ਸਮਝੋ।"

ਬਾਦਸ਼ਾਹ ਆਪਣੀ ਫ਼ੌਜ ਦੀ ਤਬਾਹੀ ਤੇ ਉਚਾਟ ਹੋ ਗਿਆ। ਉਸਨੇ ਕਿਹਾ : "ਮੇਰੀ ਫ਼ੌਜ ਹਜ਼ਾਰਾਂ ਦੀ ਗਿਣਤੀ ਵਿੱਚ ਮਾਰੀ ਗਈ ਹੈ! ਯਕੀਨਨ ਗੁਰੂ ਨੇ ਤਾਂ ਦੁਨੀਆਂ ਹੀ ਤਬਾਹ ਕਰ ਦਿੱਤੀ ਹੈ।" ਵਜ਼ੀਰ ਖ਼ਾਂ ਜੋ ਇਸ ਸਮੇਂ ਤੱਕ ਬਾਦਸ਼ਾਹ ਕੋਲ ਆ ਪਹੁੰਚਿਆ ਸੀ, ਪਹਿਲਾਂ ਵਾਂਗ ਹੀ ਗੁਰੂ ਜੀ ਦਾ ਪੱਖੀ ਹੋਕੇ ਕਹਿਣ ਲੱਗਾ, "ਬਾਦਸ਼ਾਹ ਹਜ਼ੂਰ, ਤੁਸੀਂ ਆਪ ਚੌਥੀ ਵਾਰ ਨਿਰਣਾ ਕਰ ਲਿਆ ਹੈ ਕਿ ਜੋ ਭੈੜੀ ਨੀਤ ਨਾਲ ਗੁਰੂ ਵਿਰੁੱਧ ਜਾਂਦਾ ਹੈ, ਉਹ ਜਿਉਂਦਾ ਨਹੀਂ ਮੁੜਦਾ। ਤੁਹਾਡੀਆਂ ਸੈਨਾਵਾਂ ਗੁਰੂ ਜੀ ਨੇ ਆਪਣੀ ਯੁੱਧ ਕਲਾ ਤੇ ਭੌਤਿਕ ਤਾਕਤ ਨਾਲ ਨਹੀਂ ਸਗੋਂ ਅਲੌਕਿਕ ਸ਼ਕਤੀ ਨਾਲ ਤਬਾਹ ਕੀਤੀਆਂ ਹਨ। ਪੈਂਦਾ ਖ਼ਾਂ ਗੁਰੂ ਦਾ ਭੇਤੀ ਸੀ, ਪ੍ਰੰਤੂ ਉਹ ਆਪਣੀ ਗ਼ਦਾਰੀ ਤੇ ਵਿਸ਼ਵਾਸਘਾਤ ਕਰਕੇ ਮਰਿਆ। ਉਹਦਾ ਪਰਿਵਾਰ ਖ਼ਤਮ ਹੋ ਗਿਆ ਹੈ ਤੇ ਉਹਦਾ ਨਗਰ ਧਰਤੀ ਨਿਗਲ ਗਈ ਹੈ। ਮੈਂ ਬਾਦਸ਼ਾਹ ਸਲਾਮਤ ਨੂੰ ਕਈ ਵਾਰ ਸਲਾਹ ਦੇਣ ਦਾ ਸਾਹਸ ਕੀਤਾ ਸੀ ਪਰ ਫਿਰ ਵੀ ਆਪ ਨੇ ਜਾਣ ਬੁਝਕੇ ਸੈਨਾਵਾਂ ਨੂੰ ਭੇਜਕੇ ਤਬਾਹ ਕਰਵਾ ਲਿਆ ਹੈ।"

ਇਤਨੇ ਨੂੰ ਧੀਰਮੱਲ ਦਾ ਦੂਤ ਪੱਤਰ ਲੈਕੇ ਪਹੁੰਚ ਗਿਆ। (ਵਜ਼ੀਰ ਖ਼ਾਂ ਨੇ ਆਪ ਪੜ੍ਹਿਆ ਤੇ ਉਹਦੇ ਵਿਚਲੇ ਤੱਥ ਵੇਖਕੇ ਹੈਰਾਨ ਹੋ ਗਿਆ। ਬਾਦਸ਼ਾਹ ਪੜ੍ਹ ਸਕਿਆ ਜਾਂ ਨਾ, ਪਰ ਉਸਨੇ ਵਜ਼ੀਰ ਖ਼ਾਂ ਦੇ ਮੂੰਹੋਂ ਧੀਰਮੱਲ ਦੇ ਲਿਖਤੀ ਸੰਦੇਸ਼ ਦਾ ਵੇਰਵਾ ਸਹੀ ਮੰਨ ਲਿਆ : "ਹਜ਼ੂਰ ਸੁਲਹ ਕਰ ਲਵੋ ਤੇ ਗੁਰੂ ਨਾਲ ਵੈਰ ਨਾ ਵਿਹਾਜੋ। ਤੁਹਾਡੇ ਦੋਵੇਂ ਘੋੜੇ ਜੰਗ ਵਿੱਚ ਮਾਰੇ ਜਾ ਚੁੱਕੇ ਹਨ ਤੇ ਉਹਨਾਂ ਦੀ ਵਾਪਸੀ ਦਾ ਤਾਂ ਕੋਈ ਸੁਆਲ ਹੀ ਨਹੀਂ ਹੈ। ਗੁਰੂ ਸਦਾ ਵਾਂਗ ਹੀ ਤੁਹਾਡਾ ਮਿੱਤਰ ਤੇ ਸਹਿਯੋਗੀ ਹੈ। ਪਿਛਲੀਆਂ ਗੱਲਾਂ ਭੁੱਲਕੇ ਤੁਹਾਨੂੰ ਸੁੱਖ ਚੈਨ ਮਿਲੇਗਾ।" ਇਹ ਵੀ ਡਰ ਹੈ ਕਿ ਅੱਜ ਕੱਲ੍ਹ ਵੀ ਕਈ ਭਾਰਤੀ ਰਾਜੇ ਇਸੇ ਢੰਗ ਨਾਲ ਖ਼ਤ-ਪੱਤਰ ਆਪਣੇ ਲਈ ਪੜ੍ਹਾਉਂਦੇ ਹਨ ਤੇ ਇਸ ਤਰ੍ਹਾਂ ਰਾਜ ਦਾ ਪ੍ਰਬੰਧ ਕਰਨ ਦੇ ਅਯੋਗ ਸਾਬਿਤ ਹੁੰਦੇ ਹਨ। ਬਾਦਸ਼ਾਹ ਧੀਰਮੱਲ ਦੇ ਪੱਤਰ ਦਾ ਵਜ਼ੀਰ ਖ਼ਾਂ ਵੱਲੋਂ ਦਿੱਤਾ ਵੇਰਵਾ

ਸੁਣਕੇ ਖੁਸ਼ ਹੋ ਗਿਆ ਤੇ ਕਹਿਣ ਲੱਗਾ, "ਵਜ਼ੀਰ ਖ਼ਾਂ ਤੂੰ ਮੈਨੂੰ ਨੇਕ ਸਲਾਹ ਦਿੱਤੀ ਸੀ ਪਰ ਅਫ਼ਸੋਸ ਕਿ ਮੈਂ ਉਸ ਤੇ ਅਮਲ ਨ ਕੀਤਾ। ਹੁਣ ਤੂੰ ਲਿਖ ਦੇ ਕਿ ਅੱਗੋਂ ਤੇ ਸਾਡੇ ਵਿਚਕਾਰ ਕੋਈ ਵੈਰ-ਭਾਵ ਨਹੀਂ ਹੋਵੇਗਾ।" ਚੁਸਤ ਵਜ਼ੀਰ ਖ਼ਾਂ ਨੇ ਇਸ ਹੁਕਮ ਦੇ ਰੌਂ-ਅਨੁਸਾਰ ਹੀ ਧੀਰਮਲ ਨੂੰ ਮਿਤੱਰਤਾ ਦਾ ਪੱਤਰ ਲਿਖ ਦਿੱਤਾ।

ਕਿਹਾ ਜਾਂਦਾ ਹੈ ਕਿ ਉਸ ਸਮੇਂ ਖਾੜੀ ਬੰਗਾਲ ਦੇ ਇੱਕ ਨਾਮਾਲੂਮ ਟਾਪੂ ਤੋਂ ਇਸ ਸਮੇਂ ਇੱਕ ਸੰਦੇਸ਼-ਵਾਹਕ ਆਇਆ ਤੇ ਗੁਰੂ ਜੀ ਲਈ ਉਹਨਾਂ ਦੇ ਮੁਲਕ ਜਾਣ ਤੇ ਅਸ਼ੀਰਵਾਦ ਦੇਣ ਦਾ ਸੱਦਾ ਪੱਤਰ ਲਿਆਇਆ। ਗੁਰੂ ਜੋ ਆਪਣੇ ਸਿੱਖਾਂ ਨੂੰ ਛੱਡਕੇ ਦੂਰ ਦੇ ਦੇਸ਼ ਨਹੀਂ ਜਾ ਸਕਦੇ ਸਨ, ਉਹਨਾਂ ਨੇ ਬਿਧੀ ਚੰਦ ਜੋ ਬਹੁਤ ਪਹਿਲਾਂ ਆਪਣੇ ਭੈੜੇ ਕੰਮਾਂ ਬਾਰੇ ਪਛਤਾਵਾ ਕਰ ਚੁੱਕਿਆ ਸੀ, ਨੂੰ ਉੱਥੇ ਜਾਣ ਲਈ ਤੇ ਧਰਮ ਪ੍ਰਚਾਰ ਕਰਨ ਲਈ ਭੇਜਿਆ। ਬਿਧੀ ਚੰਦ ਨੇ ਤੁਰੰਤ ਹੀ ਗੁਰੂ ਜੀ ਦੀ ਆਗਿਆ ਦਾ ਪਾਲਣ ਕੀਤਾ। ਰਸਤੇ ਵਿੱਚ ਸਮੁੰਦਰ ਕਿਨਾਰੇ ਉਹ ਇੱਕ ਸ਼ਹਿਰ ਦੇਵਨਗਰ ਪਹੁੰਚਿਆ। ਨਾਲ ਲੱਗਦੇ ਜੰਗਲ ਵਿੱਚ ਸੁੰਦਰ ਸ਼ਾਹ ਨਾਮ ਦਾ ਇੱਕ ਫ਼ਕੀਰ ਰਹਿੰਦਾ ਸੀ ਜਿਸਨੇ ਬੜੇ ਜਪ ਤਪ ਤੇ ਅਭਿਆਸ ਨਾਲ ਰਿਧੀਆਂ ਸਿੱਧੀਆਂ ਪ੍ਰਾਪਤ ਕਰ ਲਈਆਂ ਸਨ ਤੇ ਉਹਦੀ ਬੜੀ ਪੂਜਾ ਹੁੰਦੀ ਸੀ। ਬਿਧੀ ਚੰਦ ਸ਼ਹਿਰ ਤੋਂ ਬਾਹਰ ਇੱਕ ਸੁੱਕੇ ਦਰੱਖ਼ਤ ਹੇਠ ਆਰਾਮ ਕਰਨ ਲਈ ਬੈਠ ਗਿਆ ਤੇ ਤੀਸਰੇ ਗੁਰੂ ਜੀ ਦਾ ਸ਼ਬਦ ਆਨੰਦ ਵਿੱਚ ਆਕੇ ਗਾਉਣ ਲੱਗਾ :

*ਬਸੰਤੁ ਚੜਿਆ ਫੂਲੀ ਬਨਰਾਇ ॥*
*ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥੧॥*
*ਇਨ ਬਿਧਿ ਇਹੁ ਮਨੁ ਹਰਿਆ ਹੋਇ ॥*
*ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ ॥੧॥ ਰਹਾਉ ॥*
*ਸਤਿਗੁਰ ਬਾਣੀ ਸ਼ਬਦ ਸੁਣਾਇ ॥ ਇਹ ਜਗੁ ਹਰਿਆ ਸਤਿਗੁਰ ਭਾਇ ॥੨॥*
*ਫਲ ਫੂਲ ਲਾਗੇ ਜਾਂ ਆਪੇ ਲਾਇ ॥ ਮੂਲਿ ਲਗੇ ਤਾਂ ਸਤਿਗੁਰੁ ਪਾਇ ॥੩॥*
*ਆਪਿ ਬਸੰਤੁ ਜਗਤੁ ਸਭੁ ਵਾੜੀ ॥ ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥੪॥*

*(ਬਸੰਤੁ ਮਹਲਾ ੩, ਆਦਿ ਗ੍ਰੰਥ, ਪੰ: ੧੧੭੭)*

ਕਿਹਾ ਜਾਂਦਾ ਹੈ ਕਿ ਇਹ ਸ਼ਬਦ ਪੜ੍ਹਨ ਤੇ ਸੁੱਕਾ ਰੁੱਖ ਹਰਾ ਹੋ ਗਿਆ ਤੇ ਇਸਦੇ ਫਲ ਸਰੂਪ ਹਰ ਇੱਕ ਨੂੰ ਬਿਧੀ ਚੰਦ ਦੀ ਕਰਤਾਰੀ ਸ਼ਕਤੀ ਦਾ ਗਿਆਨ ਹੋ ਗਿਆ ਤੇ ਉਸ ਦਾ ਸਨਮਾਨ ਕਰਨ ਲੱਗੇ। ਸੁੰਦਰ ਸ਼ਾਹ ਕਰਾਮਾਤ ਬਾਰੇ ਸੁਣ ਕੇ ਪ੍ਰਦੇਸੀ ਨੂੰ ਵੇਖਣ ਲਈ ਸ਼ੇਰ ਤੇ ਸਵਾਰ ਹੋਕੇ ਆਇਆ। ਉਸਨੇ ਸੋਚਿਆ ਸੀ ਸ਼ੇਰ ਨੂੰ ਵੇਖਦਿਆਂ ਹੀ ਬਿਨਾਂ ਦੇਰੀ ਬਿਧੀ ਚੰਦ ਦੌੜ ਜਾਏਗਾ। ਸ਼ਰਧਾਲੂਆਂ ਦੀ ਭੀੜ ਤਾਂ ਬਿਧੀ ਚੰਦ ਕੋਲੋਂ ਤੁਰਤ ਹੀ ਚਲੀ ਗਈ ਪਰ ਬਿਧੀ ਚੰਦ ਨਿਰਭੈ ਹੋਕੇ ਬੈਠਾ ਰਿਹਾ। ਸੁੰਦਰ ਸ਼ਾਹ ਨੇ ਜਾਨਵਰ ਨੂੰ ਬਿਧੀ ਚੰਦ ਤੇ ਹਮਲਾ ਕਰਨ ਲਈ ਪ੍ਰੇਰਿਆ, ਪ੍ਰੰਤੂ ਕਿਹਾ ਜਾਂਦਾ ਹੈ ਕਿ ਬਿਧੀ ਚੰਦ ਦੇ ਤੱਕਣ ਨਾਲ ਹੀ ਜਾਨਵਰ ਪੱਥਰ ਦਾ ਥੰਮ ਬਣ ਗਿਆ। ਸੁੰਦਰ ਸ਼ਾਹ ਤੇ ਬਿਧੀ ਚੰਦ ਫਿਰ ਧਰਮ ਚਰਚਾ ਕਰਨ ਲੱਗੇ, ਜਿਸ ਵਿੱਚ ਸੁੰਦਰ ਸ਼ਾਹ ਪ੍ਰਾਜਿੱਤ ਹੋ ਗਿਆ।

ਸੁੰਦਰ ਸ਼ਾਹ ਨੇ ਬਿਧੀ ਚੰਦ ਨੂੰ ਆਪਣੇ ਕੋਲ ਰਹਿਣ ਲਈ ਜ਼ੋਰ ਲਾਇਆ ਪਰ ਗੁਰੂ ਜੀ ਦੇ ਹੁਕਮ ਅਨੁਸਾਰ ਉਸ ਦੀਪ 'ਚ ਪਹੁੰਚਣ ਲਈ ਦਲੀਲ ਦਿੱਤੀ ਜਿੱਥੇ ਜਾਣ ਲਈ

ਗੁਰੂ ਜੀ ਨੇ ਉਸ ਨੂੰ ਨਿਯੁਕਤ ਕੀਤਾ ਸੀ। ਉਸਨੇ ਇਕਰਾਰ ਕੀਤਾ ਕਿ ਜੇ ਉਸ ਨੂੰ ਗੁਰੂ ਜੀ ਦੀ ਆਗਿਆ ਹੋਈ ਤਾਂ ਉਹ ਵਾਪਿਸ ਆਕੇ ਆਪਣੇ ਆਖ਼ਰੀ ਦਿਨ ਉਸ ਕੋਲ ਗੁਜ਼ਾਰੇਗਾ। ਬਿਧੀ ਚੰਦ ਆਪਣੀ ਮੰਜ਼ਲ ਵੱਲ ਚਲਾ ਗਿਆ, ਲੋਕਾਂ ਵਿੱਚ ਸਿੱਖ ਦਾ ਪਰਚਾਰ ਕਰਦਾ ਰਿਹਾ ਤੇ ਬਹੁਤ ਸਾਰੇ ਲੋਕਾਂ ਨੇ ਸਿੱਖ ਧਰਮ ਵਿਚ ਪਰਵੇਸ਼ ਕੀਤਾ। ਗੁਰੂ ਜੀ ਦੀ ਹਦਾਇਤ ਅਨੁਸਾਰ ਕੰਮ ਪੂਰਾ ਕਰਕੇ ਤੇ ਮਨੋਰਥ ਸੰਪੂਰਨਤਾ ਪਿਛੋਂ ਉਹ ਕੀਰਤਪੁਰ ਆ ਗਿਆ।

ਦਬਿਸਤਾਨ-ਇ-ਮਜ਼ਹਬ ਦਾ ਅਗਿਆਤ ਲੇਖਕ ਜੋ ਆਪਣੇ ਤੁਖੱਲਸ ਮੁਹਸਨ ਫਾਨੀ ਦੇ ਨਾਮ ਹੇਠ ਲਿਖਦਾ ਸੀ, ਵਰਣਨ ਕਰਦਾ ਹੈ ਕਿ ਉਹਦਾ ਪੱਤਰ-ਵਿਹਾਰ ਗੁਰੂ ਹਰਿਗੋਬਿੰਦ ਜੀ ਨਾਲ ਚੱਲਦਾ ਰਿਹਾ ਜੋ ਸਦਾ ਆਪਣੇ ਆਪ ਨੂੰ 'ਨਾਨਕ' ਹੀ ਲਿਖਦੇ ਸਨ। ਲੇਖਕ ਦੀ ਗਵਾਹੀ ਗੁਰੂ ਜੀ ਸੰਬੰਧੀ ਅਤਿਅੰਤ ਮਹਤੱਵਪੂਰਨ ਹੈ ਤੇ ਅਸੀਂ ਇਹ ਪੂਰੀ ਦੀ ਪੂਰੀ ਦੇ ਰਹੇ ਹਾਂ :—

ਜਦੋਂ ਗੁਰੂ ਤੇ ਉਹਦੇ ਦਲ ਦੇ ਸਿੱਖ ਕੀਰਤਪੁਰ ਸਨ ਤਾਂ ਭੈਰੋ ਨਾਮ ਦੇ ਇੱਕ ਸਿੱਖ ਨੇ ਦਸ ਮੀਲ ਦੂਰ ਨੈਣਾਂ ਦੇਵੀ ਦੇ ਮੰਦਰ ਦੀ ਦੇਵੀ ਦਾ ਨੱਕ ਵੱਢ ਦਿੱਤਾ। ਜਦੋਂ ਇਸਦਾ ਪਤਾ ਗੁਆਂਢੀ ਰਾਜੇ ਨੂੰ ਲੱਗਿਆ ਤਾਂ ਉਸਨੇ ਇਸ ਕਠੋਰਤਾ ਦੀ ਗੁਰੂ ਪਾਸ ਸ਼ਿਕਾਇਤ ਕੀਤੀ। ਭੈਰੋ ਨੂੰ ਬੁਲਾਇਆ ਗਿਆ। ਉਸਨੇ ਕਿਹਾ ਕਿ ਜੇ ਦੇਵੀ ਆਪ ਆ ਕੇ ਕਹੇ ਤਾਂ ਉਹ ਦੋਸ਼ ਕਬੂਲ ਕਰ ਲਵੇਗਾ। ਰਾਜਾ ਦੇ ਇੱਕ ਦਰਬਾਰੀ ਨੇ ਉੱਤਰ ਵਿੱਚ ਕਿਹਾ, "ਐ ਮੂਰਖ, ਦੇਵੀ ਕਿਵੇਂ ਬੋਲ ਸਕਦੀ ਹੈ ?" ਭੈਰੋ ਮੁਸਕਰਾਇਆ ਤੇ ਕਹਿਣ ਲੱਗਾ, "ਹੁਣ ਸਾਨੂੰ ਪਤਾ ਲੱਗ ਗਿਆ ਕਿ ਮੂਰਖ ਕੌਣ ਹੈ ? ਜੇ ਦੇਵੀ ਆਪਣੇ ਤੇ ਹਮਲਾ ਕਰਨ ਵਾਲੇ ਨੂੰ ਨਠਾ ਨਹੀਂ ਸਕਦੀ ਤੇ ਉਹਦੇ ਵਿਰੁੱਧ ਗਵਾਹੀ ਨਹੀਂ ਦੇ ਸਕਦੀ ਤਾਂ ਤੁਹਾਨੂੰ ਉਸ ਤੋਂ ਕੀ ਫਲ ਮਿਲ ਸਕਦਾ ਹੈ ?" ਇਸ ਤੇ ਰਾਜਾ ਚੁੱਪ ਹੋ ਗਿਆ।

ਇੱਕ ਝੰਡਾ ਨਾਮ ਦਾ ਅਮੀਰ ਆਦਮੀ ਭਗਤੀ ਤੇ ਪਾਠ ਪੂਜਾ ਪ੍ਰਤੀ ਬਹੁਤ ਚੇਤੰਨ ਸੀ। ਜਦੋਂ ਅਚਾਨਕ ਉਹਦੇ ਪੈਰ ਤੇ ਚੋਟ ਲੱਗੀ, ਗੁਰੂ ਹਰਿਗੋਬਿੰਦ ਨੇ ਉਸ ਨੂੰ ਜੋੜਾ ਨਾ ਪਾਉਣ ਦੀ ਸਲਾਹ ਦਿੱਤੀ। ਇਸ ਅਨੁਸਾਰ ਝੰਡਾ ਨੇ ਜੁੱਤੀ ਉਤਾਰ ਦਿੱਤੀ ਤੇ ਤਿੰਨ ਮਹੀਨੇ ਨੰਗੇ ਪੈਰੀਂ ਹੀ ਰਿਹਾ। ਇਹ ਸੁਣਕੇ ਗੁਰੂ ਜੀ ਨੇ ਆਖਿਆ ਕਿ ਉਸ ਨੂੰ ਇਹ ਨਹੀਂ ਕਿਹਾ ਸੀ ਕਿ ਉਹ ਸਦਾ ਹੀ ਨੰਗੇ ਪੈਰ ਰਹੇ, ਸਗੋਂ ਜਦ ਤੱਕ ਜ਼ਖ਼ਮ ਸੀ ਤਦ ਤੱਕ ਅਜਿਹਾ ਕਰਨ ਲਈ ਆਖਿਆ ਗਿਆ ਸੀ। ਉਸ ਪਿਛੋਂ ਉਸਨੇ ਜੁੱਤੀ ਪਾ ਲਈ। ਇਕ ਦਿਨ ਗੁਰੂ ਨੇ ਸਿੱਖਾਂ ਨੂੰ ਜੰਗਲ 'ਚ ਬਾਲਣ ਲਿਆਉਣ ਲਈ ਆਖਿਆ। ਅਗਲੇ ਦਿਨ ਝੰਡਾ ਕਿਤੇ ਨਾ ਦਿਸਿਆ। ਸਿੱਖਾਂ ਨੇ ਉਹਦੀ ਭਾਲ ਕੀਤੀ ਤੇ ਅਗਲੇ ਦਿਨ ਦੁਪਹਿਰ ਵੇਲੇ ਉਸ ਨੂੰ ਪਿੱਠ ਮਗਰ ਬਾਲਣ ਲਈ ਲੱਕੜੀ ਦਾ ਗੱਠਾ ਲਿਆਉਂਦਿਆਂ ਵੇਖਿਆ। ਗੁਰੂ ਜੀ ਨੇ ਉਸ ਨੂੰ ਅਜਿਹਾ ਨੀਵਾਂ ਕੰਮ ਕਰਨ ਤੇ ਇਤਰਾਜ਼ ਕੀਤਾ। ਉਸਨੇ ਉੱਤਰ ਦਿੱਤਾ ਕਿ ਗੁਰੂ ਜੀ ਨੇ ਸਿੱਖਾਂ ਨੂੰ ਬਾਲਣ ਲਈ ਲਕੜੀ ਲਿਆਉਣ ਲਈ ਕਿਹਾ ਸੀ ਤੇ ਕਿਉਂਕਿ ਉਹ ਵੀ ਆਪਣੇ ਆਪ ਨੂੰ ਸਿੱਖ ਸਮਝਦਾ ਹੈ, ਇਸ ਲਈ ਉਸਨੇ ਵੀ ਆਗਿਆ ਦਾ ਪਾਲਨ ਕਰਨ ਦਾ ਫ਼ੈਸਲਾ ਕੀਤਾ। ਇਹ ਦੋਵੇਂ ਕਹਾਣੀਆਂ ਇਸ ਗੱਲ ਦੀ ਸ਼ਾਹਦੀ ਲਈ ਦਿੱਤੀਆਂ ਗਈਆਂ ਹਨ ਕਿ ਗੁਰੂ ਜੀ ਦਾ ਅਮੀਰ ਲੋਕਾਂ ਉੱਪਰ ਵੀ ਬਹੁਤ ਪ੍ਰਭਾਵ ਸੀ।

ਗੁਰੂ ਨੇ ਬਸਾਵਾ ਨਾਮ ਦੇ ਇੱਕ ਆਦਮੀ ਨੂੰ ਬਲਖ ਤੋਂ ਇਰਾਕੀ ਘੋੜੇ ਖ਼ਰੀਦਣ ਲਈ ਨਿਯੁਕਤ ਕੀਤਾ। ਅਜੇ ਉਹ ਬਲਖ ਤੋਂ ਇੱਕ ਮੰਜ਼ਲ ਹੀ ਗਿਆ ਹੋਵੇਗਾ ਕਿ ਕਿਸੇ ਨੇ ਉਸ ਨੂੰ ਆ ਦੱਸਿਆ ਕਿ ਉਹਦਾ ਲੜਕਾ ਅਚਾਨਕ ਬਿਮਾਰ ਹੋ ਗਿਆ ਹੈ ਤੇ ਉਸ ਨੂੰ ਘਰ ਮੁੜਨ ਦੀ ਸਲਾਹ ਦਿੱਤੀ। ਉਸਨੇ ਉੱਤਰ ਦਿੱਤਾ, "ਜੇ ਮੇਰਾ ਪੁੱਤਰ ਮਰਦਾ ਹੈ ਤਾਂ ਕੋਈ ਗੱਲ ਨਹੀਂ। ਘਰ ਵਿੱਚ ਉਹਦੇ ਸਾੜਨ ਲਈ ਬਾਲਣ ਬਹੁਤ ਹੈ। ਮੈਂ ਗੁਰੂ ਵੱਲੋਂ ਲਾਏ ਕੰਮ ਤੋਂ ਪਿੱਛੇ ਨਹੀਂ ਮੁੜਾਂਗਾ।" ਘਰ ਵਾਪਸ ਆਕੇ ਉਸ ਨੂੰ ਪਤਾ ਲੱਗਾ ਕਿ ਉਸਦਾ ਪੁੱਤਰ ਮਰ ਗਿਆ ਸੀ, ਪਰ ਉਸ ਨੂੰ ਗੁਰੂ ਦਾ ਹੁਕਮ ਮੰਨਣ ਤੇ ਕੋਈ ਪਛਤਾਵਾ ਨਹੀਂ ਸੀ। ਤੇ ਉਹ ਫਿਰ ਉਸ ਸਫ਼ਰ ਤੇ ਤੁਰ ਪਿਆ ਜਿਸ ਤੇ ਉਹ ਜਾ ਰਿਹਾ ਸੀ। ਮੁਹਸਨ ਫਾਨੀ ਬਿਆਨ ਕਰਦਾ ਹੈ ਕਿ ਜਦੋਂ ਉਹ ਇਸ ਬਸਾਵਾ ਨਾਮ ਦੇ ਆਦਮੀ ਨਾਲ ਕਾਬਲ ਤੋਂ ਸਫ਼ਰ ਤੇ ਜਾ ਰਿਹਾ ਸੀ ਤਾਂ ਉਸ ਦੀ ਪੋਸਤੀਨ ਦਾ ਜਕੜ-ਬੰਦ ਟੁੱਟ ਗਿਆ। ਬਸਾਵਾ ਨੇ ਤੁਰਤ ਜਨੇਊ ਉਤਾਰਿਆ ਤੇ ਉਸ ਨੂੰ ਪੋਸਤੀਨ ਕੱਸਣ ਲਈ ਇਹ ਕਹਿੰਦਿਆਂ ਦੇ ਦਿੱਤਾ ਕਿ ਜਨੇਊਆਂ ਦੀ ਇਸ ਤੋਂ ਹੋਰ ਚੰਗੀ ਵਰਤੋਂ ਕੀ ਹੋ ਸਕਦੀ ਹੈ। ਸਿੱਖਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਜਦੋਂ ਉਹ ਦੂਰ ਹੋਣ ਤਾਂ ਕਿਸ ਨੂੰ ਗੁਰੂ ਮੰਨਣ। ਉਹਨਾਂ ਨੇ ਕਿਹਾ, "ਜਿਹੜਾ ਸਿੱਖ ਗੁਰੂ ਦਾ ਨਾਮ ਜਪਦਾ ਤੁਹਾਡੇ ਪਾਸ ਆਵੇ ਉਸ ਨੂੰ ਹੀ ਗੁਰੂ ਜਾਣੋ।" ਇਤਿਹਾਸਕਾਰ ਲਿਖਦਾ ਹੈ ਕਿ ਜੋ ਵੀ ਮੂੰਹ 'ਚੋਂ ਗੁਰੂ ਦਾ ਨਾਮ ਉਚਾਰਦਾ ਸਿੱਖ ਦੇ ਘਰ ਚਲਾ ਜਾਂਦਾ ਸੀ ਤਾਂ ਉਸ ਦਾ ਸੁਆਗਤ ਤੇ ਖ਼ਾਤਰਦਾਰੀ ਹੁੰਦੀ ਸੀ।

**ਸਿੱਖੀ ਸਿਧਾਂਤ**—ਸਿੱਖਾਂ ਵਿੱਚ ਇਹ ਰਿਵਾਜ ਹੀ ਬਣ ਗਿਆ ਸੀ ਕਿ ਜੇ ਕਿਸੇ ਨੇ ਪ੍ਰਮਾਤਮਾ ਪਾਸੋਂ ਕੋਈ ਮੁਰਾਦ ਮੰਗਣੀ ਹੁੰਦੀ ਤਾਂ ਆਪਣੇ ਸਿੱਖ ਸੰਗੀਆਂ ਕੋਲ ਜਾਂ ਗੁਰੂ ਦੇ ਮਸੰਦ ਕੋਲ ਬੇਨਤੀ ਕਰਦਾ ਤੇ ਫਿਰ ਸਭ ਮਿਲਕੇ ਮੁਰਾਦ ਦੀ ਪੂਰਤੀ ਲਈ ਅਰਦਾਸ ਕਰਦੇ। ਗੁਰੂ ਜੀ ਵੀ ਇੰਝ ਹੀ ਕਰਦੇ ਸਨ।

ਗੁਰੂ ਜੀ ਦਾ ਇੱਕ ਪ੍ਰਮਾਤਮਾ ਵਿੱਚ ਵਿਸ਼ਵਾਸ ਸੀ। ਉਸਦੇ ਪੈਰੋਕਾਰ ਬੁੱਤ ਪੂਜਾ ਦੀ ਨਿੰਦਾ ਕਰਦੇ ਹਨ। ਉਹ ਹਿੰਦੂਆਂ ਦੀ ਤਰ੍ਹਾਂ ਨਾ ਤਾਂ ਪੂਜਾ ਕਰਦੇ ਹਨ ਤੇ ਨਾ ਹੀ ਸਾਧਨਾ ਅਰ ਤਪੱਸਿਆ ਕਰਦੇ ਹਨ। ਉਹ ਹਿੰਦੂਆਂ ਦੇ ਮੰਦਰਾਂ ਨੂੰ ਨਾ ਤਾਂ ਪਵਿੱਤਰ ਮੰਨਦੇ ਹਨ ਤੇ ਨਾ ਹੀ ਉਹਨਾਂ ਦੇ ਅਵਤਾਰਵਾਦ ਵਿੱਚ ਵਿਸ਼ਵਾਸ ਕਰਦੇ ਹਨ। ਉਹ ਸੰਸਕ੍ਰਿਤ ਦੇ ਸ਼ਲੋਕਾਂ ਦੀ ਪਵਿੱਤਰਤਾ ਵੀ ਨਹੀਂ ਮੰਨਦੇ ਜੋ ਹਿੰਦੂਆਂ ਅਨੁਸਾਰ ਦੇਵ-ਭਾਸ਼ਾ ਹੈ। ਉਹਨਾਂ ਦਾ ਵਿਸ਼ਵਾਸ ਹੈ ਕਿ ਸਭ ਗੁਰੂ, ਗੁਰੂ ਨਾਨਕ ਦੀ ਜੋਤ ਹਨ। ਸਿੱਖਾਂ ਤੇ ਖਾਣ-ਪੀਣ ਦੀ ਕੋਈ ਬੰਦਸ਼ ਨਹੀਂ ਹੈ। ਇੱਕ ਵਿਦਵਾਨ ਪੁਰਸ਼ ਜਿਸਦਾ ਨਾਮ ਪਰਤਾਪ ਮੱਲ ਸੀ ਇੱਕ ਹਿੰਦੂ ਯੁਵਕ ਨੂੰ ਜੋ ਜ਼ਾਤ-ਪਾਤ ਦੀ ਬੰਦਸ਼ ਤੋਂ ਦੁੱਖੀ ਸੀ ਤੇ ਫਲਸਰੂਪ ਇਸਲਾਮ ਧਰਮ ਕਬੂਲ ਕਰਨ ਲੱਗਾ, ਕਿਹਾ : "ਮੁਸਲਮਾਨ ਕਿਉਂ ਬਣਦਾ ਹੈਂ ? ਜੇ ਤੂੰ ਚਾਹੁੰਦਾ ਹੈਂ ਕਿ ਤੇਰੇ ਤੇ ਖਾਣ-ਪੀਣ ਦੀ ਕੋਈ ਬੰਦਸ਼ ਨਾ ਰਹੇ ਤਾਂ ਸਿੱਖ ਬਣ ਜਾ।"

ਸਭ ਸਿੱਖ ਗੁਰੂਆਂ ਦੇ ਸਮੇਂ ਸਿੱਖਾਂ ਦੀ ਗਿਣਤੀ ਇਤਨੀ ਵੱਧ ਗਈ ਕਿ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੱਕ ਸਿੱਖ ਧਰਮ ਦਾ ਇੱਕ ਜਾਂ ਇੱਕ ਤੋਂ ਵਧੀਕ ਪ੍ਰੀਤਨਿਧ ਭਾਰਤ ਦੇ ਹਰ ਸ਼ਹਿਰ ਵਿੱਚ ਵੇਖੇ ਜਾ ਸਕਦੇ ਸਨ। ਜ਼ਾਤ-ਪਾਤ ਨੂੰ ਅਜਿਹੀ ਸੱਟ ਵੱਜੀ ਕਿ ਬ੍ਰਾਹਮਣ ਵੀ ਸਿੱਖ ਖੱਤਰੀਆਂ ਦੇ ਅਨੁਯਾਈ ਬਣ ਗਏ ਭਾਵੇਂ ਕੋਈ ਵੀ ਗੁਰੂ ਬ੍ਰਾਹਮਣ ਨਹੀਂ ਸੀ।

ਖੱਤਰੀ, ਜੱਟ ਮਸੰਦਾਂ ਦਾ ਸਤਿਕਾਰ ਕਰਦੇ ਸਨ ਜੋ ਕਿ ਵੈਸ਼ ਜ਼ਾਤੀ ਦੇ ਹਿੰਦੂਆਂ ਨਾਲੋਂ ਨੀਵੇਂ ਦਰਜੇ ਤੇ ਸਨ। ਕੀਰਤਪੁਰ ਵਿੱਚ ਗੁਰੂ ਹਰਿਗੋਬਿੰਦ ਸਾਹਿਬ ਦੇ ਵੱਡੀ ਗਿਣਤੀ 'ਚ ਪੈਰੋਕਾਰ ਹੋ ਗਏ। ਉਸਦੇ ਤਬੇਲੇ ਵਿੱਚ 700 ਘੋੜੇ ਹੁੰਦੇ ਸਨ, 300 ਘੋੜ ਅਸਵਾਰਾਂ ਤੇ 60 ਤੋਪਚੀਆਂ ਦੇ ਖਾਣ-ਪੀਣ ਦਾ ਪ੍ਰਬੰਧ ਹੁੰਦਾ ਸੀ, ਤੇ ਖ਼ਾਤਰ-ਦਾਰੀ ਹੁੰਦੀ ਸੀ।

**ਬਾਬਾ ਗੁਰਦਿੱਤਾ ਨੇ ਮਰੀ ਗਊ ਜਿੰਦਾ ਕਰਨੀ**—ਇੱਕ ਦਿਨ ਬਾਬਾ ਗੁਰਦਿੱਤਾ ਸ਼ਿਕਾਰੀਆਂ ਦੀ ਟੋਲੀ 'ਚ ਚਲੇ ਗਏ। ਸ਼ਿਕਾਰ ਖੇਲਦਿਆਂ ਹਿਰਨ ਦੇ ਭੁਲੇਖੇ ਇੱਕ ਸ਼ਿਕਾਰੀ ਹੱਥੋਂ ਗਊ ਮਾਰੀ ਗਈ। ਵਾਗੀ ਆਏ ਤੇ ਦੋਸ਼ੀ ਸਿੱਖ ਨੂੰ ਫੜ ਲਿਆ। ਬਾਬਾ ਗੁਰਦਿੱਤਾ ਉਹਦੀ ਸਹਾਇਤਾ ਨੂੰ ਗਏ ਤੇ ਮੁਆਵਜ਼ਾ ਦੇਣ ਦੀ ਪੇਸ਼ਕਸ਼ ਕੀਤੀ। ਵਾਗੀਆਂ ਦੀ ਜ਼ਿੱਦ ਸੀ ਕਿ ਗੁਰੂ ਦਾ ਪੁੱਤਰ ਉਹਨਾਂ ਦੀ ਗਊ ਜ਼ਿੰਦਾ ਕਰ ਦੇਵੇ। ਬਾਬਾ ਗੁਰਦਿੱਤਾ ਉਲਝਣ ਵਿੱਚ ਫਸ ਗਏ। ਜੇ ਉਹਨਾਂ ਗਊ ਜਿਊਂਦੀ ਕਰ ਦਿੱਤੀ ਤਾਂ ਗੁਰੂ ਜੀ ਨਾਰਾਜ਼ ਹੋਣਗੇ ਜਿਵੇਂ ਕਿ ਪਹਿਲਾਂ ਬਾਬਾ ਅਟੱਲ ਨਾਲ ਹੋਏ ਸਨ ਤੇ ਜੇ ਉਹਨਾਂ ਵਾਗੀਆਂ ਦੀ ਗੱਲ ਨਾ ਮੰਨੀ ਤਾਂ ਉਹ ਸਿੱਖ ਨੂੰ ਜ਼ਮਾਨਤ ਵਜੋਂ ਆਪਣੇ ਪਾਸ ਰੱਖਣਗੇ। ਅੰਤ ਉਹ ਗਊ ਨੂੰ ਜ਼ਿੰਦਾ ਕਰਨਾ ਮੰਨ ਗਏ। ਉਹਨਾਂ ਨੇ ਆਪਣੀ ਸੋਟੀ ਗਊ ਦੇ ਸਿਰ ਨੂੰ ਲਾਈ ਤੇ ਕਿਹਾ, "ਉੱਠ ਕੇ ਘਾਹ ਚਰ।" ਕਿਹਾ ਜਾਂਦਾ ਹੈ ਕਿ ਗਊ ਉੱਠ ਪਈ ਤੇ ਦੌੜਕੇ ਵੱਗ ਵਿੱਚ ਰਲ ਗਈ।

ਜਿਸ ਵੇਲੇ ਗੁਰਦਿੱਤਾ ਦੇ ਦੇਰੀ ਨਾਲ ਘਰ ਮੁੜਨ ਦਾ ਕਾਰਨ ਪੁੱਛਿਆ ਗਿਆ ਤਾਂ ਉਸ ਨੂੰ ਦਿਨ 'ਚ ਵਾਪਰੀਆਂ ਘਟਨਾਵਾਂ ਦਾ ਵੇਰਵਾ ਦੇਣਾ ਪਿਆ। ਉਸ ਵੱਲੋਂ ਦਿਖਾਈ ਕਰਾਮਾਤ ਦਾ ਜਦੋਂ ਗੁਰੂ ਜੀ ਨੂੰ ਪਤਾ ਲੱਗਾ ਤਾਂ ਉਹ ਗੁੱਸੇ ਹੋਕੇ ਕਹਿਣ ਲੱਗੇ : "ਮੈਨੂੰ ਇਹ ਚੰਗਾ ਨਹੀਂ ਲੱਗਦਾ ਕਿ ਹਰ ਕੋਈ ਹੀ ਪ੍ਰਮਾਤਮਾ ਦਾ ਸ਼ਰੀਕ ਬਣ ਬੈਠੇ ਤੇ ਮੁਰਦਿਆਂ ਨੂੰ ਜਿਊਂਦਾ ਕਰਦਾ ਫਿਰੇ।" (ਇਸ ਤੋਂ ਇਹ ਪਤਾ ਵੀ ਲੱਗਦਾ ਹੈ ਕਿ ਹਿੰਦੂਆਂ ਵਾਂਗ ਗੁਰੂ ਜੀ ਗਊ ਦੀ ਕੋਈ ਵਿਸ਼ੇਸ਼ ਇੱਜ਼ਤ ਵੀ ਨਹੀਂ ਕਰਦੇ ਸਨ। ਉਹ ਇਸ ਗੱਲ ਤੇ ਵੀ ਗੁੱਸੇ ਸਨ ਕਿ ਕਰਾਮਾਤ ਵਿਖਾਕੇ ਕੁਦਰਤ ਦੇ ਨਿਯਮ ਵਿੱਚ ਤਬਦੀਲੀ ਕੀਤੀ ਗਈ ਸੀ।

ਲੋਕ ਹਰ ਰੋਜ਼ ਮਰਦੇ ਹਨ। ਹਰ ਕੋਈ ਆਪਣੇ ਮੁਰਦੇ ਸਾਡੇ ਦਰਵਾਜ਼ੇ ਤੇ ਲਿਆਏਗਾ ਤੇ ਮੈਂ ਕਿਸ-ਕਿਸ ਨੂੰ ਜਿਊਂਦਾ ਰੱਖਾਂਗਾ ? ਗੁਰੂ ਨਾਨਕ ਦਾ ਹੁਕਮ ਹੈ ਕਿ ਰੱਬ ਦੀ ਰਜ਼ਾ 'ਚ ਰਹਿਣਾ ਚਾਹੀਦਾ ਹੈ : "ਜੋ ਪ੍ਰਮਾਤਮਾ ਤੈਨੂੰ ਭਾਵੇਂ, ਉਹੀ ਚੰਗਾ।" ਜੇ ਤੂੰ ਪ੍ਰਮਾਤਮਾ ਦੀ ਮਰਜ਼ੀ ਵਿਰੁੱਧ ਚੱਲਣਾ ਹੈ ਤਾਂ ਤੇਰਾ ਏਥੇ ਹੋਰ ਜ਼ਿੰਦਾ ਰਹਿਣਾ ਕਿਸ ਅਰਥ ?" ਬਾਬਾ ਗੁਰਦਿੱਤਾ ਦਾ ਉੱਤਰ ਸੀ, "ਤੁਸੀਂ ਸਦਾ ਵੱਸੋ ਰੱਸੋ। ਅਸੀਂ ਚਲਦੇ ਹਾਂ।' ਫਿਰ ਉਸਨੇ ਗੁਰੂ ਦੇ ਉਦਾਲੇ ਆਪਣੀ ਬਲੀ ਦੇਣ ਦੇ ਸੰਕੇਤ ਵਜੋਂ ਪਰਦੱਖਣਾ ਕੀਤੀ ਤੇ ਬੁੱਢਣ ਸ਼ਾਹ ਦੇ ਅਸਥਾਨ ਲਈ ਚਲ ਪਏ। ਉੱਥੇ ਪਹੁੰਚ ਕੇ ਉਹਨਾਂ ਨੇ ਆਪਣੀ ਸੋਟੀ ਧਰਤੀ 'ਚ ਗੱਡੀ, ਲੇਟ ਗਏ ਤੇ ਸਿੱਖ ਇਤਿਹਾਸਕਾਰ ਦੇ ਸ਼ਬਦਾਂ ਵਿੱਚ ਜ਼ਿੰਦਗੀ ਦੇ ਦੁੱਖਾਂ ਦੀ ਨਦੀ 24 ਸਾਲ ਦੀ ਉਮਰ ਵਿੱਚ ਸਮਤ 1695 (1638 ਈ:) ਨੂੰ ਪਾਰ ਕਰ ਗਏ।

ਜਦੋਂ ਬਾਬਾ ਗੁਰਦਿੱਤਾ ਕਾਫ਼ੀ ਸਮਾਂ ਬੀਤਣ ਤੇ ਵੀ ਘਰ ਨਾ ਮੁੜੇ ਤਾਂ ਗੁਰੂ ਜੀ ਨੇ ਉਹਦੀ ਭਾਲ ਸ਼ੁਰੂ ਕਰਵਾਈ। ਅਖ਼ੀਰ ਉਸਦਾ ਮ੍ਰਿਤਕ ਸਰੀਰ ਲੱਭ ਲਿਆ ਗਿਆ। ਗੁਰੂ ਜੀ ਆਪ ਵੇਖਣ ਗਏ ਤੇ ਫਿਰ ਪਰਿਵਾਰ ਦੇ ਦੂਸਰੇ ਜੀ ਵੀ ਉੱਥੇ ਪਹੁੰਚੇ ਤੇ ਉਸ ਦੀ ਕੁਵੇਲੇ ਹੋਈ ਮੌਤ ਦਾ ਸੋਗ ਮਨਾਇਆ।

ਇਸ ਪਿਛੋਂ ਗੁਰੂ ਜੀ ਨੇ ਧੀਰਮੱਲ ਨੂੰ ਕਰਤਾਰਪੁਰ ਬਾਬਾ ਗੁਰਦਿੱਤਾ ਦੇ ਵੱਡੇ ਪੁੱਤਰ ਤੇ ਉਹਦੀ ਸਪੁਰਦਗੀ ਵਿੱਚ ਗ੍ਰੰਥ ਸਾਹਿਬ ਸਮੇਤ ਆਉਣ ਲਈ ਬੁਲਾਵਾ ਭੇਜਿਆ। ਗੁਰੂ ਜੀ ਦੀ ਇੱਛਾ ਸੀ ਕਿ ਪਵਿੱਤਰ ਪੁਸਤਕ ਦਾ ਪਾਠ ਗੁਰਦਿੱਤਾ ਦੀ ਆਤਮਾ ਦੀ ਸ਼ਾਂਤੀ ਲਈ ਕੀਤਾ ਜਾਵੇ ਤੇ ਧੀਰਮੱਲ ਆਪਣੇ ਪਿਤਾ ਦਾ ਉਤੱਰਾਅਧਿਕਾਰੀ ਹੋਣ ਦੀ ਹਾਲਤ ਵਿੱਚ ਉਹਦੀ ਪਦਵੀ ਤੇ ਜਾਇਦਾਦ ਤੇ ਮਾਲਕ ਵਜੋਂ ਪਗੜੀ ਪ੍ਰਾਪਤ ਕਰੇ। ਧੀਰਮੱਲ ਆਪਣੀ ਉਮਰ ਦੇ ਮੁਕਾਬਲੇ ਤੇ ਵਧੇਰੇ ਚਤੁਰ ਸੀ। ਉਸਨੇ ਮਨ ਵਿੱਚ ਹੀ ਕਿਹਾ : "ਜੇ ਮੈਂ ਇਹ ਜ਼ਮੀਨ ਤੇ ਧਨ ਜੋ ਮੇਰੇ ਕਬਜ਼ੇ ਵਿੱਚ ਹੈ, ਛੱਡਕੇ ਦਸਤਾਰ ਲੈਣ ਵਾਸਤੇ ਗੁਰੂ ਕੋਲ ਜਾਵਾਂ ਸਭ ਮੈਨੂੰ ਮੂਰਖ ਕਹਿਣਗੇ। ਮੇਰੇ ਕੋਲ ਗ੍ਰੰਥ ਸਾਹਿਬ ਹੈ। ਇਹ ਮੈਂ ਆਪਣੇ ਪਾਸ ਰੱਖਾਂਗਾ।" ਫਿਰ ਉਸਨੇ ਹਰਕਾਰੇ ਨੂੰ ਕਿਹਾ : "ਮੇਰਾ ਪਿਤਾ ਤਾਂ ਕੀਰਤਪੁਰ ਨਹੀਂ ਹੈ। ਮੈਂ ਕਿਸ ਪਾਸ ਜਾਵਾਂਗਾ ? ਉਹ ਗੁਰੂ ਤੋਂ ਡਰ ਕੇ ਹੀ ਮਰਿਆ ਹੈ। ਮੈਂ ਅਜੇ ਮਰਨਾ ਨਹੀਂ ਚਾਹੁੰਦਾ। ਮੈਂ ਆਪਣੇ ਸਵਰਗੀ ਪਿਤਾ ਦੀ ਆਤਮਕ ਸ਼ਾਂਤੀ ਲਈ ਏਥੇ ਹੀ ਗ੍ਰੰਥ ਸਾਹਿਬ ਦਾ ਪਾਠ ਕਰ ਲਵਾਂਗਾ। ਮੈਂ ਆਪਣੀ ਜਾਇਦਾਦ ਨੌਕਰਾਂ ਦੇ ਸਪੁਰਦ ਛੱਡਕੇ ਜਾਣਾ ਠੀਕ ਨਹੀਂ ਸਮਝਦਾ। ਮੇਰਾ ਛੋਟਾ ਭਰਾ ਹਰਿ ਰਾਏ ਗੁਰੂ ਜੀ ਕੋਲ ਹੈ। ਦਸਤਾਰ ਉਹਦੇ ਬੰਨ੍ਹ ਦਿੱਤੀ ਜਾਵੇ। ਮੇਰਾ ਕੀਰਤਪੁਰ ਕੀ ਕੰਮ ?"

ਹਰਕਾਰੇ ਨੇ ਉਸ ਨੂੰ ਸਮਝਾਇਆ, "ਤੂੰ ਅਜੇ ਨਿਆਣਾ ਹੈਂ। ਤੈਨੂੰ ਆਪਣੇ ਦਾਦੇ ਅਨੁਸਾਰ ਚਲਣਾ ਚਾਹੀਦਾ ਹੈ। ਉਹਨਾਂ ਦੀ ਆਗਿਆ ਮੰਨਣੀ ਤੇਰਾ ਕਰਤੱਵ ਹੈ। ਤੈਨੂੰ ਹਰ ਹਾਲਤ ਵਿੱਚ ਗ੍ਰੰਥ ਸਾਹਿਬ ਲੈਕੇ ਪਹੁੰਚਣਾ ਚਾਹੀਦਾ ਹੈ। ਆਪਣੀ ਜਾਇਦਾਦ ਸੇਵਕਾਂ ਦੇ ਆਸਰੇ ਛੱਡ ਦੇ, ਉਹ ਭਰੋਸੇਯੋਗ ਹਨ। ਪਿੱਛੋਂ ਤੂੰ ਆਕੇ ਸਭ ਸੰਭਾਲ ਲਵੀਂ। ਦੁਨੀਆਵੀ ਪਦਾਰਥਾਂ ਦਾ ਬਹੁਤਾ ਮੋਹ ਨਾ ਕਰ। ਗੁਰੂ ਜੀ ਦੀ ਆਗਿਆ ਮੰਨ।" ਫਿਰ ਧੀਰਮੱਲ ਨੇ ਆਪਣੇ ਆਪ ਹੀ ਦੱਸ ਦਿੱਤਾ ਕਿ "ਮੈਂ ਬਾਦਸ਼ਾਹ ਨੂੰ ਲਿਖ ਦਿੱਤਾ ਹੈ ਤੇ ਉਸਦਾ ਮਿੱਤਰ ਬਣ ਗਿਆ ਹਾਂ। ਮੈਂ ਉਸ ਨੂੰ ਇਹ ਇਤਲਾਹ ਵੀ ਦੇ ਦਿੱਤੀ ਹੈ ਕਿ ਗੁਰੂ ਨਾਲ ਮੇਰਾ ਕੋਈ ਸੰਬੰਧ ਨਹੀਂ ਹੈ। ਜੇ ਮੈਂ ਗੁਰੂ ਕੋਲ ਗਿਆ ਤਾਂ ਬਾਦਸ਼ਾਹ ਵੱਲੋਂ ਝੂਠਾ ਪਵਾਂਗਾ। ਜੇ ਬਾਦਸ਼ਾਹ ਨਾਰਾਜ ਹੋ ਗਿਆ ਤੇ ਉਸਨੇ ਸ਼ਹਿਰ ਤੇ ਹਮਲਾ ਕਰਕੇ ਉਜਾੜ ਦਿੱਤਾ ਤਾਂ ਮੈਂ ਕਿਸ ਕੋਲ ਫ਼ਰਿਆਦੀ ਹੋਵਾਂਗਾ ? ਮੈਂ ਗ੍ਰੰਥ ਸਾਹਿਬ ਵੀ ਨਹੀਂ ਦਿਆਂਗਾ।" ਧੀਰਮੱਲ ਦਾ ਉਦੇਸ਼ ਸੀ ਕਿ ਇਸ ਤਰ੍ਹਾਂ ਉਹ ਗੁਰਗੱਦੀ ਪ੍ਰਾਪਤ ਕਰ ਲਵੇਗਾ। ਉਸ ਨੂੰ ਉਮੀਦ ਸੀ ਕਿ ਜਦ ਤੱਕ ਪਵਿੱਤਰ ਗ੍ਰੰਥ ਉਹਦੇ ਕਬਜ਼ੇ ਵਿੱਚ ਰਹੇਗਾ ਸਿੱਖ ਉਸ ਨੂੰ ਆਪਣਾ ਧਾਰਮਕ ਆਗੂ (ਗੁਰੂ) ਸਵੀਕਾਰ ਕਰ ਲੈਣਗੇ। ਹਰਕਾਰਾ ਭਾਵੇਂ ਧੀਰਮੱਲ ਨੂੰ ਮਨਾਉਣ 'ਚ ਸਫਲ ਨਾ ਹੋ ਸਕਿਆ ਪ੍ਰੰਤੂ ਉਹ ਧੀਰਮੱਲ ਦੀ ਵਿਧਵਾ ਮਾਂ ਨੂੰ ਗੁਰੂ ਪਾਸ ਲਿਜਾਉਣ 'ਚ ਸਫਲ ਹੋ ਗਿਆ। ਜਦੋਂ ਗੁਰੂ ਨੇ ਸੁਣਿਆ ਕਿ ਧੀਰਮੱਲ ਨੇ ਉਹਦਾ ਸੱਦਾ ਪਰਵਾਨ ਨਹੀਂ ਕੀਤਾ ਤਾਂ ਉਹਨਾਂ ਸਿਰਫ ਇਤਨਾ ਕਿਹਾ, "ਕੁਬੇਰ ਦੇਵਤਾ ਬੜਾ ਬਲੀ ਹੈ। ਇਸਨੇ ਦੁਨੀਆਂ ਕੁਰਾਹੇ ਪਾ ਦਿੱਤੀ ਹੈ। ਧੀਰਮੱਲ ਬੜਾ ਬਦਕਿਸਮਤ ਬੱਚਾ ਹੈ।"

ਫਿਰ ਗੁਰੂ ਜੀ ਨੇ ਭਾਈ ਬੁੱਢਾ ਦੇ ਪੁੱਤਰ ਭਾਈ ਭਾਨਾ ਨੂੰ ਬੁਲਾਵਾ ਭੇਜਿਆ। ਭਾਈ ਭਾਨਾ ਆਪਣੇ ਪਿੰਡੋਂ ਰਾਮਦਾਸ ਤੋਂ ਆਉਂਦਿਆਂ ਬਟਾਲੇ ਠਹਿਰਿਆ ਤੇ ਉਥੋਂ ਬਾਬਾ ਗੁਰਦਿੱਤਾ ਦੇ ਸਹੁਰਿਆਂ ਨੂੰ ਗੁਰੂ ਜੀ ਪਾਸ ਜਾਣ ਲਈ ਨਾਲ ਲੈ ਲਿਆ। ਇਸ ਮੌਕੇ

ਕੀਰਤਪੁਰ ਵਿੱਚ ਸਿੱਖਾਂ ਦਾ ਭਾਰੀ ਇਕੱਠ ਸੀ। ਬਿਧੀ ਚੰਦ ਨੇ ਜਿਤਨਾ ਕੁ ਗ੍ਰੰਥ ਦਾ ਉਤਾਰਾ ਕੀਤਾ ਸੀ, ਉਸ ਵਿੱਚੋਂ ਗੁਰਦਿੱਤਾ ਦੀ ਸ਼ਾਂਤੀ ਲਈ ਗ੍ਰੰਥ ਸਾਹਿਬ ਦਾ ਪਾਠ ਕੀਤਾ। ਇਸ ਮੌਕੇ ਤੇ ਭਾਈ ਰੂਪ ਚੰਦ ਵੀ ਹਾਜ਼ਰ ਹੋਏ। ਥੋੜ੍ਹਾ ਸਮਾਂ ਪਹਿਲਾਂ ਉਸਦਾ ਪਿਤਾ ਵੀ ਪਰਲੋਕ ਸਿਧਾਰ ਗਿਆ ਸੀ। ਸਭ ਮਿੱਤਰ ਤੇ ਰਿਸ਼ਤੇਦਾਰ ਆਏ ਤੇ ਉਹਨਾਂ ਗੁਰਦਿੱਤਾ ਦੀ ਬੇਵਕਤੀ ਮੌਤ ਤੇ ਅਫ਼ਸੋਸ ਕੀਤਾ। ਉਹਨਾਂ ਨੇ ਉਸਦੇ ਗੁਣਾਂ, ਸੁੰਦਰਤਾ, ਮਿਲਾਪੜੇਪਣ ਤੇ ਬੀਰਤਾ ਦੀ ਸ਼ਲਾਘਾ ਕੀਤੀ। ਗੁਰੂ ਜੀ ਨੇ ਸਭ ਨੂੰ ਧੀਰਜ ਦਿੱਤਾ ਤੇ ਅੱਖ਼ਾਂ 'ਚੋਂ ਹੰਝੂ ਨਾ ਵਹਾਉਣ ਲਈ ਆਖਿਆ। ਉਹਨਾਂ ਨੇ ਵਿਸਥਾਰ ਨਾਲ ਦੱਸਿਆ ਕਿ ਧੀਰਮੱਲ ਨੇ ਵਿਸ਼ਵਾਸਘਾਤ ਕੀਤਾ ਹੈ, ਨਾ ਉਹ ਆਪ ਆਏਗਾ ਨਾ ਹੀ ਗ੍ਰੰਥ ਸਾਹਿਬ ਭੇਜੇਗਾ। ਇਸ ਲਈ ਦਸਤਾਰ ਧੀਰਮੱਲ ਦੇ ਛੋਟੇ ਭਰਾ ਹਰਿ ਰਾਏ ਦੇ ਸਿਰ ਤੇ ਬੰਨ੍ਹੀ ਜਾਏਗੀ। ਭਾਵੇਂ ਉਮਰ 'ਚ ਉਹ ਬਹੁਤ ਛੋਟਾ ਸੀ, ਪ੍ਰੰਤੂ ਉਸ ਨੂੰ ਆਪਣੇ ਦਾਦੇ ਦਾ ਯੋਗ ਵਾਰਿਸ ਸਮਝਿਆ ਗਿਆ।

ਸੂਰਜ ਮੱਲ ਜੋ ਗੁਰੂ ਜੀ ਤੇ ਮਰਵਾਹੀ ਦਾ ਪੁੱਤਰ ਸੀ, ਬੜਾ ਜ਼ਹੀਨ ਸੀ ਤੇ ਦੁਨਿਆਵੀ ਕਾਰ ਵਿਹਾਰ ਪਿਤਾ ਦੀ ਤਸੱਲੀ ਅਨੁਸਾਰ ਕਰਦਾ ਸੀ। ਅਣੀ ਰਾਏ, ਜੋ ਗੁਰੂ ਤੇ ਨਾਨਕੀ ਦਾ ਪੁੱਤਰ ਸੀ, ਉਹ ਧਰਮ ਪ੍ਰਤੀ ਵਧੇਰੇ ਹੀ ਉਤਸ਼ਾਹੀ ਸੀ। ਨਾਨਕੀ ਦੀ ਕੁੱਖ 'ਚੋਂ ਹੀ ਪੈਦਾ ਹੋਇਆ ਤੇਗ਼ ਬਹਾਦਰ ਦੁਨਿਆਵੀ ਵਸਤੂਆਂ ਨੂੰ ਤ੍ਰਿਸਕਾਰ ਕਰਨ ਵਾਲਾ ਜੀਵ ਸੀ। ਇਹ ਜਾਣਕੇ ਕਿ ਦੁਨੀਆਂ ਚਲਣਹਾਰ ਹੈ, ਉਹ ਬਹੁਤਾ ਇਸ ਵਿੱਚ ਖੁਭਦਾ ਨਹੀਂ ਸੀ ਪ੍ਰੰਤੂ ਇਕੱਲ ਵਿੱਚ ਹੀ ਖੁਸ਼ ਰਹਿੰਦਾ ਸੀ। ਇੱਕ ਦਿਨ ਗੁਰੂ ਦੀ ਪਤਨੀ ਨਾਨਕੀ ਨੇ ਕਿਹਾ, "ਸੁਆਮੀ, ਤੁਸੀਂ ਸਦਾ ਹਰਿ ਰਾਏ ਤੇ ਦਿਆਲੂ ਰਹਿੰਦੇ ਹੋ ਜੋ ਕਿ ਆਪਦਾ ਪੋਤਾ ਹੈ, ਪ੍ਰੰਤੂ ਤੁਸੀਂ ਕਦੇ ਤੇਗ ਬਹਾਦਰ ਨੂੰ ਆਪਣਾ ਪੁੱਤਰ ਨਹੀਂ ਜਾਣਦੇ ਜੋ ਕਿ ਸਿੱਧ-ਪੱਧਰਾ ਨਿਰਮਲ ਹੈ। ਉਸ ਨੂੰ ਗੱਦੀ ਤੇ ਬਿਠਾਕੇ ਮੇਰੀ ਇੱਛਾ ਪੂਰੀ ਕਰੋ।" ਗੁਰੂ ਜੀ ਨੇ ਉੱਤਰ ਦਿੱਤਾ, "ਤੇਗ ਬਹਾਦਰ ਗੁਰੂਆਂ ਦਾ ਗੁਰੂ ਹੈ। ਉਹਦੇ ਜਿਹਾ ਹੋਰ ਕੋਈ ਨਹੀਂ ਜੋ ਅਜਰ ਨੂੰ ਜਰ ਸਕੇ। ਉਸ ਨੂੰ ਦੈਵੀ ਗਿਆਨ ਦੀ ਪ੍ਰਾਪਤੀ ਹੈ ਤੇ ਦੁਨੀਆਂ ਦਾ ਮੋਹ ਉਸਨੇ ਤਿਆਗ ਦਿੱਤਾ ਹੈ। ਜੇ ਤੂੰ ਸਬਰ ਕਰੇਂ ਤਾਂ ਗੁਰਗੱਦੀ ਉਸ ਪਾਸ ਹੀ ਮੁੜ ਆਏਗੀ। ਉਹਦੇ ਘਰ ਅਜਿਹਾ ਯੋਧਾ ਜਨਮ ਲਵੇਗਾ ਜੋ ਤੁਰਕਾਂ ਦਾ ਨਾਸ ਕਰੇਗਾ, ਧਰਤੀ ਤੋਂ ਪਾਪਾਂ ਦਾ ਭਾਰ ਖ਼ਤਮ ਕਰੇਗਾ ਤੇ ਗੁਰੂ ਨਾਨਕ ਦਾ ਨਾਮ ਹੋਰ ਚਕਮਾਏਗਾ ਤੇ ਆਪਣੀ ਸ਼ਾਨ ਤੇ ਪ੍ਰਸਿੱਧੀ ਚਹੁੰ-ਕੂਟਾਂ ਵਿੱਚ ਦੂਰ-ਦੂਰ ਤੱਕ ਫੈਲਾਏਗਾ।'

**ਮਰਵਾਹੀ ਦਾ ਅੰਤ ਸਮਾਂ**—ਮਰਵਾਹੀ ਨੂੰ ਸੁਪਨਾ ਆਇਆ ਜਿਸ ਵਿੱਚ ਉਸ ਨੂੰ ਸਵਰਗਵਾਸੀ ਦਮੋਦਰੀ ਕਹਿ ਰਹੀ ਸੀ, "ਮੇਰੀ ਭੈਣੇ, ਹੁਣ ਸੰਸਾਰ ਦਾ ਤਿਆਗ ਕਰ ਦੇ। ਮੇਲਾ ਭਰਿਆ ਛੱਡਕੇ ਜਾਈਏ ਤਾਂ ਚੰਗਾ ਹੁੰਦਾ ਹੈ। ਜੇ ਤੂੰ ਜਿਊਂਦੀ ਰਹੀ ਤਾਂ ਤੈਨੂੰ ਗੁਰੂ ਦੇ ਚਲਾਣੇ ਤੇ ਬੜਾ ਕਸ਼ਟ ਹੋਵੇਗਾ। ਜੇ ਤੂੰ ਮੇਰੇ ਪਾਸ ਆ ਜਾਵੇਂ ਤਾਂ ਅਸੀਂ ਦੋਵੇਂ 'ਸੱਚ ਖੰਡ' ਵਿੱਚ ਰਹਾਂਗੀਆਂ ਜਿੱਥੇ ਸਦੀਵੀ ਖੁਸ਼ੀ ਹੈ ਜਿੱਥੇ ਗ਼ਮ, ਬਿਮਾਰੀ ਤੇ ਮੌਤ ਦਾ ਕੋਈ ਦਖ਼ਲ ਨਹੀਂ ਤੇ ਜਿੱਥੇ ਰਾਤ ਦਿਨ ਸੰਤ ਸਾਧੂ ਪ੍ਰਮਾਤਮਾ ਦੀ ਸਿਫ਼ਤ ਸਲਾਹ ਦੇ ਸ਼ਬਦ ਪੜ੍ਹਦੇ ਰਹਿੰਦੇ ਹਨ।"

ਜਾਗਣ ਉਪ੍ਰੰਤ ਮਰਵਾਹੀ ਨੇ ਆਪਣਾ ਸੁਪਨਾ ਗੁਰੂ ਜੀ ਨੂੰ ਸੁਣਾਇਆ। ਉਹਨਾਂ ਨੇ ਉਹਦੇ ਸੁਪਨੇ ਦੀ ਵਿਆਖਿਆ ਕਰਦਿਆਂ ਕਿਹਾ ਕਿ 'ਤੇਰਾ ਅੰਤ ਸਮਾਂ ਨੇੜੇ ਆ ਗਿਆ ਹੈ 'ਤੇ ਉਹਦੇ ਲਈ ਗੁਰੂ ਨਾਨਕ ਦੇਵ ਦੇ ਸ਼ਬਦ ਦਾ ਜਾਪ ਕੀਤਾ :

*ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ॥*
*ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ॥*
*ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ॥*
*ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ॥੩੧॥*

*(ਆਦਿ ਗ੍ਰੰਥ, ਪੰ: ੧੪੧੨)*

ਗੁਰੂ ਜੀ ਨੇ ਕਿਹਾ ਕਿ ਤੁਹਾਡੀ ਜਾਣ ਦੀ ਇੱਛਿਆ ਹੈ ਤਾਂ ਮੈਂ ਵੀ ਤੁਹਾਡੇ ਮਗਰ ਜਲਦੀ ਆਵਾਂਗਾ। ਉਸਨੇ ਆਪਣੇ ਬੇਟੇ ਸੂਰਜਮੱਲ ਨੂੰ ਬੁਲਾਇਆ ਤੇ ਦੱਸਿਆ ਕਿ ਉਸਦਾ ਦੁਨੀਆਂ ਤੋਂ ਜਾਣ ਦਾ ਸਮਾਂ ਆ ਗਿਆ ਹੈ। ਉਹ ਸਬਰ ਕਰੇ ਤੇ ਉਹਦੀ ਮੌਤ ਤੇ ਵਿਰਲਾਪ ਨਾ ਕਰੇ। ਉਸਨੇ ਸੂਰਜਮੱਲ ਨੂੰ ਆਪਣੇ ਪਿਤਾ ਦਾ ਹੁਕਮ ਮੰਨਣ ਦੀ ਉਚਿਤਤਾ ਜ਼ੋਰ ਨਾਲ ਦ੍ਰਿੜ੍ਹ ਕਰਾਈ। ਫਿਰ ਉਸਨੇ ਪਰਿਵਾਰ ਦੇ ਦੂਸਰੇ ਜੀਆਂ ਨੂੰ ਬੁਲਾਇਆ ਤੇ ਅਲਵਿਦਾ ਕਹੀ। ਉਹ ਸਮਾਧੀ ਲਗਾ ਕੇ ਜਪੁਜੀ ਦਾ ਪਾਠ ਕਰਨ ਲੱਗੀ ਤੇ 'ਵਾਹਿਗੁਰੂ ਵਾਹਿਗੁਰੂ' ਕਹਿੰਦੀ ਆਪਣੀ ਆਤਮਾ ਪ੍ਰਮਾਤਮਾ ਵਿੱਚ ਅਭੇਦ ਕਰ ਗਈ।

ਮਰਵਾਹੀ ਦੇ ਚਲਾਣੇ ਤੋਂ ਦਸਵੇਂ ਦਿਨ ਬਿਧੀ ਚੰਦ ਨੇ ਉਸ ਗ੍ਰੰਥ ਸਾਹਿਬ ਤੋਂ ਜਿਸਦਾ ਉਸਨੇ ਉਤਾਰਾ ਕੀਤਾ ਸੀ, ਮਰਵਾਹੀ ਦੀ ਆਤਮਾ ਦੀ ਸ਼ਾਂਤੀ ਲਈ ਭੋਗ ਪਾਇਆ। ਉਸ ਮੌਕੇ ਤੇ ਸੂਰਜਮੱਲ ਨੂੰ ਦਸਤਾਰ ਤੇ ਸ਼ਾਲ ਭੇਟਾ ਕੀਤੀ ਗਈ। ਗੁਰੂ ਜੀ ਦਿਨ ਬਦਿਨ ਉਦਾਸ ਰਹਿਣ ਲੱਗੇ ਤੇ ਸਭ ਸੁੱਖ ਆਰਾਮ ਤਿਆਗ ਦਿੱਤੇ। ਉਹਨਾਂ ਨੇ ਆਪਣੇ ਸਾਉਣ ਲਈ ਚਿਟਾਈ ਵੀ ਚੁਕਵਾ ਦਿੱਤੀ ਤੇ ਆਪਣੇ ਹੇਠ ਕੇਵਲ ਇੱਕ ਚਾਦਰ ਰੱਖੀ। ਸਰਹਾਣੇ ਵੀ ਤਿਆਗ ਦਿੱਤੇ।

**ਹਰਿ ਰਾਇ ਦੀ ਮੰਗਣੀ**—ਗੁਰੂ ਜੀ ਹਰਿ ਰਾਇ ਨੂੰ ਸਦਾ ਆਪਣੇ ਪਾਸ ਰੱਖਣ ਲੱਗੇ ਤੇ ਉਸ ਨੂੰ ਦੁਨਿਆਵੀ ਤੇ ਰੂਹਾਨੀ ਗਿਆਨ ਸਮਝਾਉਂਦੇ ਰਹੇ। ਇੱਕ ਦਿਨ ਇੱਕ ਦਇਆ ਰਾਮ ਨਾਮ ਦਾ ਸਿੱਖ ਜੋ ਗੰਗਾ ਦਰਿਆ ਕਿਨਾਰੇ ਅਨੂਪ ਸ਼ਹਿਰ ਦਾ ਵਾਸੀ, ਗੁਰੂ ਜੀ ਦੇ ਦਰਬਾਰ ਵਿੱਚ ਆਇਆ। ਉਹ ਆਪਣੇ ਮੁਲਕ ਦੇ ਲੋਕਾਂ ਤੇ ਪਰਿਵਾਰ ਦੇ ਜੀਆਂ ਨਾਲ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ ਸੀ। ਉਹਦੀਆਂ ਬੇਟੀਆਂ ਨੇ ਪਹਿਲਾਂ ਹੀ ਹਰਿ ਰਾਇ ਬਾਰੇ ਸੁਣ ਰੱਖਿਆ ਸੀ ਤੇ ਉਹਨਾਂ ਦੀ ਇੱਛਾ ਸੀ ਉਹ ਸਭ ਇਕੱਠੀਆਂ ਹੀ ਉਸ ਨਾਲ ਵਿਆਹ ਕਰਾਉਣਗੀਆਂ। ਗੁਰੂ ਜੀ ਦੇ ਪੋਤਰੇ, ਹਰਿ ਰਾਏ ਨੂੰ ਵੇਖਕੇ, ਦਇਆ ਰਾਮ ਨੇ ਆਪਣੀਆਂ ਲੜਕੀਆਂ ਦੀ ਮੰਗਣੀ ਉਸ ਨਾਲ ਕਰ ਦਿੱਤੀ। ਸ਼ਗਨ ਦੀ ਰਸਮ ਦਸ ਹਾੜ ਸੰਮਤ 1697 (ਈ: 1640) ਨੂੰ ਪੂਰੀ ਹੋਈ।

# ਕਾਂਡ—22

**ਬਿਧੀਚੰਦ ਦਾ ਚਲਾਣਾ**—ਇੱਕ ਤੂਫ਼ਾਨੀ, ਘਟਨਾਵਾਂ-ਭਰਪੂਰ ਤੇ ਖ਼ਤਰਨਾਕ ਜੀਵਨ ਦੇ ਪਿੱਛੋਂ ਬਿਧੀ ਚੰਦ ਅਨੁਭਵ ਕਰਨ ਲੱਗਾ ਕਿ ਉਸਦਾ ਅੰਤ ਸਮਾਂ ਆ ਗਿਆ ਹੈ। ਉਸ ਨੂੰ ਸੁੰਦਰ ਸ਼ਾਹ ਕੋਲ ਮੁੜਨ ਦਾ ਇਕਰਾਰ, ਕਿ ਉਹ ਇਕੱਠੇ ਸਵਰਗ ਸਿਧਾਰਨਗੇ, ਯਾਦ ਆਇਆ ਤੇ ਉਸਨੇ ਗੁਰੂ ਜੀ ਤੋਂ ਮਾਤਲੋਕ ਤੋਂ ਬ੍ਰਹਮਲੋਕ ਦੇ ਸਫ਼ਰ ਤੇ ਜਾਣ ਦੀ ਆਗਿਆ ਮੰਗੀ। ਗੁਰੂ ਜੀ ਨੇ ਉਸਨੂੰ ਵਿਦਾਇਗੀ ਦੇ ਇਹ ਸ਼ਬਦ ਕਹੇ : "ਸਭ ਦੁਨਿਆਵੀ ਪੁਰਸ਼ ਮੌਤ ਤੋਂ ਭੈ-ਭੀਤ ਹੁੰਦੇ ਹਨ ਪ੍ਰੰਤੂ ਧਰਮੀਆਂ ਨੂੰ ਕੋਈ ਭੈਅ ਨਹੀਂ ਹੁੰਦਾ। ਉਹ ਤਾਂ ਖੁਸ਼ ਹੁੰਦੇ ਹਨ ਕਿਉਂਕਿ ਸਿਰਫ਼ ਚੋਲੇ ਹੀ ਬਦਲਦੇ ਹਨ ਜੋ ਕਿ ਦੁੱਖਾਂ ਤੇ ਬੀਮਾਰੀਆਂ ਦਾ ਘਰ ਹਨ ; ਪ੍ਰੰਤੂ ਜੋ ਰੂਹਾਨੀ ਪ੍ਰਕਾਸ਼ ਵਾਂਗ ਹੁੰਦੇ ਹਨ ਉਹ ਸਦਾ ਸੱਚ ਖੰਡ ਦਾ ਸੁੱਖ ਅਨੰਦ ਭੋਗਦੇ ਹਨ। ਸੁੰਦਰ ਸ਼ਾਹ ਨੂੰ ਲੈਕੇ ਗੁਰੂ ਜੀ ਦੇ ਸਵਰਗ ਪਹੁੰਚੋ। ਮੈਂ ਵੀ ਤੁਹਾਡੇ ਮਗਰ ਆਵਾਂਗਾ।" ਬਿਧੀ ਚੰਦ ਨੇ ਆਪਣੇ ਬੇਟੇ ਲਾਲ ਚੰਦ ਦੀ ਬਾਂਹ ਗੁਰੂ ਜੀ ਨੂੰ ਪਕੜਾਈ ਤੇ ਕਿਹਾ, "ਮੇਰੀ ਬੇਨਤੀ ਹੈ ਕਿ ਮੇਰੇ ਪੁੱਤਰ ਨੂੰ ਆਪਣਾ ਸੇਵਕ ਬਣਾਈ ਰੱਖਣਾ।" ਫਿਰ ਉਸਨੇ ਆਪਣੇ ਬੇਟੇ ਨੂੰ ਸੰਬੋਧਿਤ ਹੋਕੇ ਕਿਹਾ, "ਜੇ ਤੂੰ ਮਨ ਦੀਆਂ ਮੁਰਾਦਾਂ ਪਾਉਣੀਆਂ ਹਨ ਤੇ ਖੁਸ਼ ਰਹਿਣਾ ਹੈ ਤਾਂ ਗੁਰੂ ਜੀ ਦਾ ਵਿਸ਼ਵਾਸ ਪਾਤਰ ਬਣਿਆ ਰਹੀਂ, ਸਦਾ ਸੇਵਾ ਕਰੀਂ ਤੇ ਆਗਿਆ ਦਾ ਪਾਲਣ ਕਰੀਂ।" ਇਹ ਕਹਿਣ ਨਾਲ ਬਿਰਧ ਦੀਆਂ ਅੱਖਾਂ ਹੰਝੂਆਂ ਨਾਲ ਭਰ ਗਈਆਂ। ਗੁਰੂ ਜੀ ਨੇ ਪਿਆਰ ਨਾਲ ਉਸ ਨੂੰ ਗਲਵਕੜੀ 'ਚ ਲਿਆ ਤੇ ਧੀਰਜ ਲਈ ਕੁਝ ਹੋਰ ਸ਼ਬਦ ਕਹੇ : "ਇਹ ਸਰੀਰ ਚਲਣਹਾਰ ਹੈ ਤੇ ਇਸਨੇ ਸਦਾ ਨਹੀਂ ਰਹਿਣਾ। ਕੋਈ ਕਿਤਨਾ ਕੁ ਚਿਰ ਜਿਊਂਦਾ ਰਹਿ ਸਕਦਾ ਹੈ ? ਸਰੀਰ ਤਾਂ ਮਿੱਟੀ ਦਾ ਭਾਂਡਾ ਹੈ ਜੋ ਦੇਰ ਅਵੇਰ ਟੁੱਟ ਜਾਂਦਾ ਹੈ ਤੇ ਇਸ ਦੀ ਵਸਤੂ ਇਸ 'ਚੋਂ ਬਾਹਰ ਡੁੱਲ੍ਹ ਜਾਂਦੀ ਹੈ ? ਆਪਣੀ ਆਤਮਾ ਵੱਲ ਹੀ ਵੇਖ ਜੋ ਪ੍ਰਮਾਤਮਾ ਪਾਸੋਂ ਆਈ ਸੀ ਨਾ ਕਿ ਭੌਤਿਕ ਸਰੀਰ ਵੱਲ।" ਬਿਧੀ ਚੰਦ ਨੇ ਇਹ ਸੁਣਕੇ ਗੁਰੂ ਜੀ ਦੇ ਪੈਰਾਂ ਤੇ ਮੱਥਾ ਟੇਕਿਆ ਤੇ ਸੰਗਤ ਨੂੰ ਅਲਵਿਦਾ ਕਹਿਕੇ ਉਹ ਸੁੰਦਰ ਸ਼ਾਹ ਕੋਲ ਜਾਣ ਲਈ ਤਿਆਰ ਹੋ ਗਿਆ ਤੇ ਫਿਰ ਸਵਰਗ ਦੇ ਮਾਰਗ ਦੇ ਤੁਰ ਜਾਣ ਦੀ ਤਿਆਰੀ ਕਰਨ ਲੱਗਾ।

ਬਿਧੀ ਚੰਦ ਨੇ ਥਕਾ ਦੇਣ ਵਾਲੇ ਤੇ ਇਹ ਮੁਸ਼ੱਕਤ ਵਾਲੇ ਦੱਖਣੀ ਭਾਰਤ ਵੱਲ ਦੇ ਸਫ਼ਰ ਪਿਛੋਂ ਆਪਣੇ ਮਿੱਤਰ ਸੁੰਦਰ ਸ਼ਾਹ ਨੂੰ ਪ੍ਰਮਾਤਮਾ ਦੀ ਭਗਤੀ ਵਿੱਚ ਮਗਨ ਵੇਖਿਆ। ਉਸਨੇ ਕਿਹਾ, "ਮੇਰੇ ਮਿੱਤਰਾ, ਉੱਠ ਤੁਰ ਰੱਬ ਦੀ ਦਰਗਾਹ ਵਿੱਚ ਸ਼ਾਂਤੀ ਤੇ ਆਰਾਮ ਨਾਲ ਟਿਕਾਣਾ ਮੱਲੀਏ ਤੇ ਫਿਰ ਮਾਤ-ਲੋਕ ਵਿੱਚ ਨਾ ਆਈਏ।" ਸੁੰਦਰ ਸ਼ਾਹ ਨੇ ਆਪਣੀਆਂ ਅੱਖ਼ਾਂ ਖੋਲ੍ਹਦਿਆਂ ਕਿਹਾ, "ਭਾਈ ਸਾਹਿਬ, ਤੇਰੀ ਕ੍ਰਿਪਾ ਨਾਲ ਮੈਂ ਪੂਰਨ ਆਨੰਦ 'ਚ ਹਾਂ ਤੇ ਮੌਤ ਦਾ ਭੈਅ ਦੂਰ ਹੋ ਗਿਆ ਹੈ। ਮੈਂ ਤੇਰੀ ਹੀ ਉਡੀਕ ਕਰਦਾ ਸੀ ਤੇ

ਹੁਣ ਮੇਰੇ ਮਨ ਦੀ ਮੁਰਾਦ ਪੂਰੀ ਹੋ ਗਈ ਹੈ।" ਪਿੰਡ ਦੇ ਲੋਕ ਪੰਜਾਬ ਵਿੱਚੋਂ ਆਏ ਸਿੱਖ ਮਹਾਤਮਾ ਦੇ ਦਰਸ਼ਨਾਂ ਨੂੰ ਆਏ ਤੇ ਉਹ ਦਿਨ ਲਗਾਤਾਰ ਉਸ ਤੋਂ ਰੱਬੀ ਗਿਆਨ ਦਾ ਲਾਹਾ ਲੈਂਦੇ ਰਹੇ।

ਚੌਥੇ ਦਿਨ ਭਜਨ ਬੰਦਗੀ ਲਈ ਉੱਠਣ ਤੋਂ ਪਹਿਲਾਂ ਬਿਧੀ ਚੰਦ ਨੇ ਸੁਪਨੇ ਵਿੱਚ ਭਾਈ ਬੁੱਢਾ, ਪੈੜਾ, ਪਿਰਾਣਾ, ਗੁਰਦਾਸ, ਲੰਘਾਹਾ, ਜੇਠਾ ਤੇ ਹੋਰ ਸਭ ਵਿਛੜੇ ਹੋਏ ਸਿੱਖ ਸੰਤਾਂ ਦੀ ਸੰਗਤ ਜੁੜੀ ਵੇਖੀ। ਉਸਨੇ ਉਹਨਾਂ ਨੂੰ ਕਹਿੰਦਿਆਂ ਸੁਣਿਆ, "ਬਿਧੀ ਚੰਦ ਤੈਨੂੰ ਵਧਾਈ ਹੋਵੇ, ਤੂੰ ਗੁਰੂ ਦੀ ਸੇਵਾ ਕਰਕੇ ਤੇ ਪਸ਼ਚਾਤਾਪ ਨਾਲ ਆਪਣਾ ਜੀਵਨ ਸਫ਼ਲ ਕਰ ਲਿਆ ਹੈ। ਹੁਣ ਸਾਡੇ ਕੋਲ ਰਹਿਣ ਲਈ ਸੱਚ ਖੰਡ ਆ ਜਾਓ।" ਇਹ ਸੁਣਕੇ ਬਿਧੀ ਚੰਦ ਖ਼ੁਸ਼ੀ ਨਾਲ ਕੰਬ ਗਿਆ। ਜਦੋਂ ਉਸਨੇ ਆਪਣਾ ਸੁਪਨਾ ਸੁੰਦਰ ਸ਼ਾਹ ਨੂੰ ਸੁਣਾਇਆ ਤਾਂ ਉਹ ਦੋਵੇਂ ਸਰੀਰ ਤਿਆਗ ਦੇਣ ਲਈ ਸਹਿਮਤ ਹੋ ਗਏ ਤੇ ਉਹ ਸਵਰਗ ਵਿੱਚ ਵਾਸ ਕਰ ਰਹੇ ਸੁੱਖ 'ਚ ਰਹਿ ਰਹੇ ਸਿੱਖਾਂ ਕੋਲ ਜਾਣ ਲਈ ਤਿਆਰ ਹੋਣ ਲੱਗੇ। ਬਿਧੀ ਚੰਦ ਦੇ ਅਕਾਲ ਚਲਾਣੇ ਦੀ ਮਿਤੀ ਭਾਦੋਂ ਸੁਦੀ ਅੱਠ ਸੰਮਤ 1697 ਦੱਸੀ ਗਈ ਹੈ। ਗੁਰੂ ਜੀ ਨੇ ਬਿਧੀ ਚੰਦ ਦੀ ਸਦੀਵੀ ਸ਼ਾਂਤੀ ਲਈ ਗ੍ਰੰਥ ਦੇ ਅਧੂਰੇ ਉਤਾਰੇ ਦਾ ਪਾਠ ਕਰਵਾਇਆ ਤੇ ਉਹਦੇ ਲੜਕੇ ਲਾਲ ਚੰਦ ਦੇ ਪਗੜੀ ਬੰਨ੍ਹੀ।

ਗੁਰੂ ਜੀ ਸੋਚਾਂ 'ਚ ਰਹਿਣਗੇ। ਉਹ ਸਦਾ ਹੀ ਇਸ ਚਲਣਹਾਰ ਸੰਸਾਰ ਦੇ ਬਾਰੇ ਤੇ ਰੱਬ ਦੀ ਰਜ਼ਾ ਮੰਨਣ ਦਾ ਉਪਦੇਸ਼ ਕਰਦੇ। ਇੱਕ ਦਿਨ ਬਹਾਰ ਦੀ ਰੁੱਤ ਵਿੱਚ ਉਹ ਬਾਗ਼ ਵਿੱਚ ਆਪਣੇ ਆਸਣ ਤੇ ਬੈਠੇ ਸਨ ਤਾਂ ਉਹਨਾਂ ਨੇ ਕਿਆਰੀਆਂ 'ਚ ਫੁੱਲ ਖਿੜੇ ਵੇਖੇ ਤੇ ਵੇਲਾਂ ਨੂੰ ਦਰੱਖ਼ਤਾਂ ਉੱਪਰ ਇੰਝ ਚੜ੍ਹਦਿਆਂ ਤੇ ਚਿੰਬੜਿਆਂ ਵੇਖਿਆ ਜਿਵੇਂ ਪ੍ਰੇਮ ਮੁਗਧ ਪਤੀਬ੍ਰਤਾ ਪਤਨੀਆਂ ਪਤੀਆਂ ਨੂੰ ਮਿਲਦੀਆਂ ਹਨ। ਉਹਨਾਂ ਨੇ ਮਨੁੱਖ ਲਈ ਦਰੱਖ਼ਤਾਂ ਦੇ ਅਨੇਕ ਲਾਭਾਂ ਤੇ ਵਿਚਾਰ ਕੀਤੀ । "ਉਹਨਾਂ ਦੇ ਪੱਤੇ, ਫੁੱਲ, ਫਲ, ਟਹਿਣੀਆਂ, ਛਿੱਲ, ਛਾਂ, ਲੱਕੜੀ ਮਨੁੱਖ ਦੇ ਲਾਭ ਲਈ ਹੀ ਹਨ। ਜੋ ਉਹਨਾਂ ਕੋਲ ਕੋਈ ਆਸ ਲੈਕੇ ਆਉਂਦਾ ਹੈ, ਕਦੇ ਨਿਰਾਸ਼ ਨਹੀਂ ਜਾਂਦਾ। ਸਗੋਂ ਉਹ ਵੀ ਜੋ ਨਿਰਦਈ ਹੋਕੇ ਉਹਨਾਂ ਨੂੰ ਵੱਟੇ ਮਾਰਦੇ ਹਨ, ਉਹਨਾਂ ਨੂੰ ਫਲ ਦਿੰਦੇ ਹਨ। ਉਹ ਸਾਨੂੰ ਭੋਜਨ, ਓੜਨ, ਗੱਡੀਆਂ, ਜਹਾਜ਼, ਬਰਤਨ, ਫਰਨੀਚਰ, ਸੁਗੰਧ ਤੇ ਹੋਰ ਬੇਅੰਤ ਉਪਹਾਰ ਦਿੰਦੇ ਹਨ।"

ਜਦੋਂ ਗੁਰੂ ਜੀ ਇੰਝ ਸੋਚ ਰਹੇ ਸਨ ਤਾਂ ਘੋੜੇ ਤੇ ਅਸਵਾਰ ਹਰਿ ਰਾਏ ਵੀ ਆ ਗਏ। ਗੁਰੂ ਜੀ ਨੂੰ ਵੇਖਕੇ ਉਹ ਕਾਹਲੀ ਨਾਲ ਗੁਰੂ ਜੀ ਨੂੰ ਨਮਸਕਾਰ ਕਰਨ ਲਈ ਘੋੜੇ ਤੋਂ ਉਤਰਿਆ। ਉਸਨੇ ਸਮੇਂ ਦੇ ਰਿਵਾਜ ਅਨੁਸਾਰ ਅਮੀਰਾਂ ਵਾਲਾ ਇੱਕ ਸੌ ਇੱਕ ਲੜੀਆਂ ਵਾਲਾ ਚੋਲਾ ਪਹਿਨਿਆ ਹੋਇਆ ਸੀ। ਹਵਾ ਨੇ ਇਸ ਨੂੰ ਹੋਰ ਖਿਲਾਰ ਦਿੱਤਾ ਤੇ ਜਿਉਂ ਹੀ ਉਹ ਗੁਰੂ ਜੀ ਵੱਲ ਜਾਣ ਲਈ ਅੱਗੇ ਵਧਿਆ ਤਾਂ ਕਈ ਫੁੱਲ ਟਹਿਣੀ ਨਾਲੋਂ ਟੁੱਟ ਗਏ। ਹਰਿ ਰਾਏ ਆਪਣੇ ਚੋਲੇ ਕਾਰਨ ਟੁੱਟੇ ਹੋਏ ਫੁੱਲ ਵੇਖਕੇ ਬੈਠ ਗਿਆ ਤੇ ਰੋਂਦਾ ਹੋਇਆ ਕਹਿਣ ਲੱਗਾ, "ਅਫ਼ਸੋਸ, ਮੈਂ ਫੁੱਲਾਂ ਦਾ ਸਤਿਆਨਾਸ ਕਰ ਦਿੱਤਾ।" ਇੱਕ ਸਿੱਖ ਨੇ ਇਹ ਕੁਝ ਦੇਖਕੇ ਗੁਰੂ ਜੀ ਨੂੰ ਦੱਸ ਦਿੱਤਾ। ਫਿਰ ਗੁਰੂ ਜੀ ਨੇ ਕਿਹਾ, "ਚੋਲਾ ਤੇ ਜਿਵੇਂ ਜੀ ਕਰੇ ਪਹਿਨੋ ਪਰ ਇਸ ਦੀਆਂ ਕੰਨੀਆਂ ਤੁਰਨ ਸਮੇਂ ਉਪਰ ਉਠਾ ਕੇ ਰੱਖੋ। ਪ੍ਰਮਾਤਮਾ ਦੇ ਭਗਤਾਂ ਲਈ ਸਭ ਵਸਤੂਆਂ ਤੇ ਦਿਆਲੂ ਹੋਣਾ ਸ਼ੋਭਦਾ ਹੈ ?" ਹਰਿ ਰਾਇ ਨੇ ਉਸ ਤੋਂ

ਪਿਛੋਂ ਗੁਰੂ ਜੀ ਦਾ ਇਹ ਉਪਦੇਸ਼ ਸਦਾ ਯਾਦ ਰੱਖਿਆ ਕਿ ਚੋਲਾ ਕਿਵੇਂ ਉੱਚਾ ਉਠਾ ਕੇ ਤੁਰਨਾ ਹੈ।

ਜਦੋਂ ਗੁਰੂ ਜੀ ਉੱਪਰ ਕੁਝ ਸਿੱਖਾਂ ਨੇ ਆਪਣੇ ਦੂਸਰੇ ਪੁੱਤਰ ਸੂਰਜਮੱਲ ਨੂੰ ਗੱਦੀ ਦੇਣ ਲਈ ਜ਼ੋਰ ਪਾਇਆ, ਤਾਂ ਉਹਨਾਂ ਉੱਤਰ ਦਿੱਤਾ "ਗੁਰਗੱਦੀ ਦੀ ਪੰਡ ਭਾਰੀ ਹੈ। ਇਸਦੇ ਲਾਇਕ ਹੀ ਇਹ ਸਾਂਭ ਸਕਦਾ ਹੈ। ਇਸਦਾ ਅਭਿਲਾਸੀ ਭਾਵੇਂ ਭਵਿੱਖਬਾਣੀ ਕਰਨੀ ਜਾਣਦਾ ਹੋਵੇ ਤਾਂ ਵੀ ਭੇਤ ਛੁਪਾਕੇ ਰੱਖੇ। ਦੋਸ਼ ਵੇਖਕੇ ਮਾਫ਼ ਕਰ ਦੇਵੇ। ਉਹ ਸਿੱਖਾਂ ਨੂੰ ਔਕੜਾਂ ਸਮੇਂ ਸਹਾਈ ਹੋਵੇ ਤੇ ਸੇਵਕਾਂ ਨੂੰ ਸੇਵਾ ਦਾ ਫਲ ਦੇਵੇ। ਦੁਨੀਆਂ ਦੀਆਂ ਵਸਤੂਆਂ ਨਾਸ਼ਮਾਨ ਜਾਣੇ ਤੇ ਉਹਨਾਂ ਦਾ ਲੋਭ ਨਾ ਕਰੇ। ਉਹੋ ਹੀ, ਜਿਸ ਵਿੱਚ ਇਹ ਗੁਣ ਹੋਣ, ਗੁਰੂ ਹੋਣ ਦੇ ਯੋਗ ਹੈ। ਗੁਰੂ ਦੇ ਮਸੰਦ ਤੇ ਸੇਵਕ ਸਤਿਕਾਰ ਦੇ ਪਾਠਕ ਤੇ ਭੇਟਾ ਲੈਣ ਦੇ ਹੱਕਦਾਰ ਹਨ ਪ੍ਰੰਤੂ ਮੇਰਾ ਪੁੱਤਰ ਸੂਰਜ ਮੱਲ, ਉਹਨਾਂ ਨਾਲੋਂ ਵੀ ਵਧੇਰੇ ਯੋਗ ਹੈ। ਉਸ ਨੂੰ ਧਨ, ਦੌਲਤ ਤੇ ਬੱਚੇ ਪ੍ਰਾਪਤ ਹੋਣਗੇ, ਪਰ ਗੁਰਗੱਦੀ ਦਾ ਵਾਰਿਸ ਹਰਿ ਰਾਇ ਹੀ ਹੈ।"

ਇੱਕ ਦਿਨ ਗੁਰੂ ਜੀ ਨੂੰ ਪੱਤਰ ਮਿਲਿਆ ਕਿ ਗੁਰੂ ਅਮਰਦਾਸ ਦਾ ਪੜਪੋਤਾ ਮਨੋਹਰ ਦਾਸ ਅਕਾਲ ਚਲਾਣਾ ਕਰ ਗਿਆ ਹੈ। ਇਹ ਸੁਣਕੇ ਗੁਰੂ ਜੀ ਕੁਝ ਸਮੇਂ ਲਈ ਵਿਚਾਰ ਵਿੱਚ ਮਗਨ ਰਹੇ। ਫਿਰ ਉਹਨਾਂ ਨੇ ਕਿਹਾ, "ਮਹਾਂ ਪੁਰਖ਼ਾਂ ਨੂੰ ਵਧਾਈ ਹੋਵੇ। ਉਹਦਾ ਨਾਮ ਮਨੋਹਰ-ਦਿਲਚੋਰ-ਸੀ ਤੇ ਸੱਚ ਹੀ ਉਸਨੇ ਪ੍ਰਭੂ ਦਾ ਮਨ ਜਿੱਤ ਲਿਆ ਹੈ।' ਇੱਕ ਕਸ਼ਮੀਰੀ ਸਿੱਖ ਨੇ ਇਹ ਸੁਣਕੇ ਪੁੱਛਿਆ ਕਿ ਮਨੋਹਰ ਦਾਸ ਦੇ ਕਿਹੜੇ ਗੁਣ ਸਨ ਜਿਹਨਾਂ ਕਰਕੇ ਉਸ ਦੀ ਬਹੁਤ ਜ਼ਿਆਦਾ ਸਿਫ਼ਤ ਹੋਈ ਹੈ। ਗੁਰੂ ਜੀ ਨੇ ਬੜੇ ਪਿਆਰ ਨਾਲ ਉੱਤਰ ਦਿੱਤਾ, "ਮਨੋਹਰ ਦਾਸ ਗੁਰੂ ਅਰਜਨ ਦੇਵ ਨੂੰ ਗੋਦ ਲੈਕੇ ਖਿਡਾਇਆ ਕਰਦਾ ਸੀ। ਗੁਰੂ ਜੀ ਦੀ ਸੇਵਾ ਕਰਕੇ ਹੀ ਉਸ ਨੂੰ ਵਡਿਆਈ ਮਿਲੀ। ਉਹ ਦੁਨਿਆਵੀ ਮੋਹ, ਲਾਲਚ, ਗੁੱਸਾ ਆਦਿ ਤੋਂ ਨਿਰਲੇਪ ਸੀ ਤੇ ਦੁਨੀਆ ਦੀ ਪ੍ਰਸੰਸਾ ਦੀ ਕਦੇ ਇੱਛਾ ਨਹੀਂ ਕੀਤੀ ਸੀ। ਉਹਦਾ ਨਾਮ ਤੇ ਭਰੋਸਾ ਸੀ। ਇਸੇ ਕਾਰਨ ਮੈਂ ਉਸ ਨੂੰ ਵਧਾਈ ਦਿੱਤੀ ਹੈ। ਮੈਂ ਆਪ ਉਹਦੀ ਸੇਵਾ ਵਿੱਚ ਹਾਜ਼ਰ ਹੋਣਾ ਚਾਹੁੰਦਾ ਸੀ, ਪਰ ਯੁੱਧਾਂ 'ਚ ਰੁੱਝਾ ਹੋਣ ਕਾਰਨ ਅਜਿਹਾ ਨਾ ਕਰ ਸਕਿਆ ਤੇ ਹੁਣ ਉਹਦੇ ਵਿਛੋੜੇ ਨਾਲ ਸੇਵਾ ਕਰਨ ਦਾ ਮੌਕਾ ਹੀ ਖੁੰਝ ਗਿਆ ਹੈ।"

ਗੁਰੂ ਜੀ ਨੇ ਮਨੋਹਰ ਦਾਸ ਦੇ ਲੜਕੇ ਅਨੰਦ ਰਾਏ ਨੂੰ ਖ਼ਤ ਲਿਖਿਆ ਜੋ ਗੋਇੰਦਵਾਲ ਰਹਿੰਦਾ ਸੀ ਤੇ ਉਸ ਨੂੰ ਆਉਣ ਦਾ ਸੱਦਾ ਦਿੱਤਾ। ਆਨੰਦ ਰਾਏ ਇਸ ਮਾਨ ਇੱਜ਼ਤ ਤੇ ਬਹੁਤ ਖ਼ੁਸ਼ ਹੋਇਆ ਤੇ ਤੁਰਤ ਹੀ ਤੁਰ ਪਿਆ। ਗੁਰੂ ਜੀ ਉਸ ਨੂੰ ਲੈਣ ਲਈ ਅੱਗੇ ਗਏ ਤੇ ਉਹਦੇ ਨਾਲ ਪਿਆਰ ਸਤਿਕਾਰ ਕਾਰਨ ਉਹ ਵੀ ਉਹਦੀ ਪਾਲਕੀ ਉਠਾ ਰਹੇ ਕਹਾਰਾਂ ਨਾਲ ਸ਼ਾਮਿਲ ਹੋ ਗਏ। ਅਨੰਦ ਰਾਏ ਗੁਰੂ ਜੀ ਦੀ ਇਤਨੀ ਨਿਮਰਤਾ ਦਾ ਅਭਿਲਾਸ਼ੀ ਨਹੀਂ ਸੀ, ਉਹ ਪਾਲਕੀ ਤੋਂ ਉਤਰਿਆ ਤੇ ਕਹਿਣ ਲੱਗਾ, "ਤੁਸੀਂ ਗੁਰਗੱਦੀ ਦੇ ਮਾਲਕ ਤੇ ਗੁਣਾਂ ਦੀ ਖਾਣ ਹੋ। ਤੁਸੀਂ ਮੈਨੂੰ ਆਪਣੇ ਨਾਲੋਂ ਵੱਡਾ ਸਮਝ ਰਹੇ ਹੋ, ਪਰ ਮੈਂ ਤਾਂ ਆਪ ਦੇ ਚਰਨਾਂ ਦੀ ਧੂੜ ਵੀ ਨਹੀਂ ਹਾਂ। ਕੀ ਹੋਇਆ ਜੇ ਬਾਂਸ ਬੜਾ ਉੱਚਾ ਹੁੰਦਾ ਹੈ ਪ੍ਰੰਤੂ ਉਸਦੀ ਕੀਮਤ ਛੋਟੇ ਤੋਂ ਛੋਟੇ ਚੰਦਨ ਦੇ ਰੁੱਖ ਜਿਤਨੀ ਵੀ ਨਹੀਂ ਹੁੰਦੀ ?" ਗੁਰੂ ਜੀ ਉਸ ਨੂੰ ਬਾਂਹ ਤੋਂ ਫੜਕੇ ਆਪਣੇ ਨਿੱਜੀ ਕਮਰੇ ਵਿੱਚ ਲੈ ਗਏ ਤੇ ਉਹਦੇ ਹਰ ਆਰਾਮ ਦਾ ਖ਼ਿਆਲ

ਰੱਖਿਆ। ਅਨੰਦ ਰਾਏ ਕਹਿੰਦਾ ਰਿਹਾ ਕਿ ਉਹ ਗੁਰੂ ਦਾ ਸੇਵਕ ਹੈ। ਪ੍ਰੰਤੂ ਗੁਰੂ ਜੀ ਮੰਨਣ ਲਈ ਤਿਆਰ ਹੀ ਨਹੀਂ ਸਨ ਤੇ ਸਮੇਂ ਦੀ ਘਾਟ ਕਾਰਨ ਪਹਿਲਾਂ ਉਸ ਪਾਸ ਜਾਕੇ ਹਾਜ਼ਰੀ ਨਾ ਭਰਨ ਲਈ ਮੁਆਫ਼ੀ ਮੰਗਣ ਲੱਗੇ। ਗੁਰੂ ਜੀ ਨੇ ਕਿਹਾ ਕਿ ਸੰਤਾਂ ਦੀ ਸੇਵਾ ਤੋਂ ਬਿਨਾਂ ਜ਼ਿੰਦਗੀ ਵਿਅਰਥ ਹੈ ਤੇ ਘਾਟੇ ਦਾ ਸੌਦਾ ਹੈ। ਅਜਿਹੀ ਸੇਵਾ ਨਾਲ ਹੀ ਮਨੁੱਖੀ ਜਨਮ ਸਫ਼ਲਾ ਕੀਤਾ ਜਾ ਸਕਦਾ ਹੈ।" ਅਨੰਦ ਰਾਏ ਨੇ ਉੱਤਰ ਵਿੱਚ ਕਿਹਾ, ਤੁਸੀਂ ਮੇਰੀ ਪਾਲਕੀ ਉਠਾਕੇ ਦੂਸਰਿਆਂ ਸਾਹਮਣੇ ਨਿਮ੍ਰਤਾ ਦੀ ਮਿਸਾਲ ਕਾਇਮ ਕੀਤੀ ਹੈ। ਕ੍ਰਿਪਾ ਕਰਕੇ ਮੈਨੂੰ ਵੀ ਨਿਮ੍ਰਤਾ ਦਾ ਦਾਨ ਬਖ਼ਸ਼ੋ ਤਾਂ ਜੋਂ ਮੈਂ ਸੱਚਾ ਸਿੱਖ ਬਣਾਂ ਤੇ ਪਦਾਰਥਕ ਮੋਹ ਦੀ ਮੇਰੇ ਮਨ ਵਿੱਚ ਕੋਈ ਥਾਂ ਨਾ ਰਹੇ।" ਗੁਰੂ ਜੀ ਨੇ ਕਿਹਾ, "ਜੋ ਬਿਨਾਂ ਇਨਾਮ ਦੀ ਆਸ ਦੇ ਸੇਵਾ ਕਰਦੇ ਹਨ ਉਹ ਵਡਿਆਈ ਪ੍ਰਾਪਤ ਕਰਦੇ ਹਨ ਪਰ ਜੋ ਕਿਸੇ ਲਾਲਚ ਲਈ ਸੇਵਾ ਕਰਦੇ ਹਨ ਉਹ ਪਾਪਾਂ ਦੇ ਭਾਗੀ ਬਣਦੇ ਹਨ।"

ਜਦੋਂ ਗੁਰੂ ਜੀ ਤੇ ਅਨੰਦ ਰਾਏ ਇਸ ਤਰ੍ਹਾਂ ਗੱਲਾਂ ਬਾਤਾਂ ਕਰ ਰਹੇ ਸਨ ਤਾਂ ਅਨੰਦ ਰਾਏ ਦੇ ਸੇਵਕ ਮਾਨ ਸਿੰਘ ਅਤੇ ਹੋਰ ਆ ਪਹੁੰਚੇ। ਗੁਰੂ ਜੀ ਨੇ ਆਦਰ ਨਾਲ ਆਪਣੇ ਕੋਲ ਬਿਠਾਇਆ। ਗੁਰੂ ਜੀ ਨੇ ਰੁਪਿਆਂ ਦਾ ਭਰਿਆ ਥਾਲ ਅਨੰਦ ਰਾਏ ਨੂੰ ਪੇਸ਼ ਕੀਤਾ ਪ੍ਰੰਤੂ ਉਸਨੇ ਕੁਝ ਵੀ ਪਰਵਾਨ ਨਾ ਕੀਤਾ। ਅਨੰਦ ਰਾਏ ਕਿਸੇ ਵੀ ਪ੍ਰਕਾਰ ਦੇ ਧਨ ਨੂੰ ਇਸ ਕਾਰਨ ਹੱਥ ਨਹੀਂ ਲਾ ਰਿਹਾ ਸੀ ਕਿਉਂਕਿ ਜਦੋਂ ਗੁਰੂ ਅਮਰ ਦਾਸ ਸਮਾਧੀ ਵਿੱਚ ਹੁੰਦੇ ਸਨ ਤਾਂ ਉਹਨਾਂ ਦਾ ਪੁੱਤਰ ਮੋਹਰੀ ਸਿੱਖਾਂ ਦੀ ਭੇਟਾ ਲਿਆ ਕਰਦਾ ਸੀ। ਇੱਕ ਦਿਨ ਰੁਪਏ ਪ੍ਰਾਪਤ ਕਰਦਿਆਂ ਕਰਦਿਆਂ, ਉਸ ਦੇ ਹੱਥ ਕਾਲੇ ਹੋ ਗਏ ਤਾਂ ਉਸਨੇ ਹੱਥ ਆਪਣੇ ਪਿਤਾ ਨੂੰ ਵਿਖਾਏ, ਜਿਹਨਾਂ ਨੇ ਕਿਹਾ, "ਮੇਰੇ ਪੁੱਤਰ ਚਾਂਦੀ ਚਿੱਟੀ ਤੇ ਸੋਹਣੀ ਹੈ, ਪਰ ਜਦੋਂ ਤੂੰ ਇਸ ਨੂੰ ਹੱਥ ਵਿੱਚ ਲੈ ਲੈਂਦਾ ਹੈਂ ਤਾਂ ਇਹ ਕਾਲੀ ਹੋ ਜਾਂਦੀ ਹੈ। ਇਸੇ ਤਰ੍ਹਾਂ ਜੋ ਇਸ ਦਾ ਲਾਲਚ ਕਰਦੇ ਹਨ, ਉਹਨਾਂ ਦਾ ਮਨ ਕਾਲਾ ਹੋ ਜਾਂਦਾ ਹੈ ਤੇ ਫਿਰ ਉਹ ਆਪਸ ਵਿੱਚ ਉਦੋਂ ਤੱਕ ਲੜਦੇ ਝਗੜਦੇ ਰਹਿੰਦੇ ਹਨ ਜਦ ਤੱਕ ਮੌਤ ਉਹਨਾਂ ਨੂੰ ਇਹਨਾਂ ਸੰਘਰਸ਼ਾਂ 'ਚੋਂ ਮੁਕਤ ਨਹੀਂ ਕਰਦੀ।" ਗੁਰੂ ਜੀ ਨੇ ਅਨੰਦ ਰਾਏ ਨੂੰ ਕਿਹਾ, "ਜੇ ਤੁਸੀਂ ਮੇਰੀ ਭੇਟਾ ਪਰਵਾਨ ਨਹੀਂ ਕਰਨੀ, ਤਾਂ ਲੋੜਵੰਦਾਂ 'ਚ ਵੰਡ ਦਿਉ।" ਇਸ ਤੇ ਅਨੰਦ ਰਾਏ ਨੇ ਧਨ ਇਹ ਕਹਿੰਦਿਆਂ ਪਰਵਾਨ ਕਰ ਲਿਆ ਕਿਉਂ ਜੋ ਗੁਰੂ ਵੱਲੋਂ ਭੇਟਾ ਹੈ ਤੇ ਮਾਇਆ ਨੂੰ ਹੱਥ ਨਾ ਲਾਉਣ ਦੇ ਨੇਮ ਤੋਂ ਛੋਟ ਲੈ ਲਈ।

**ਬਾਬਕ ਦੀ ਕਥਾ**—ਛੇਵੇਂ ਗੁਰੂ ਦੀ ਜੀਵਨ-ਗਾਥਾ ਵਿੱਚ ਇੱਕ ਰਬਾਬੀ ਬਾਬਕ ਦਾ ਬਹੁਤ ਵਾਰ ਜ਼ਿਕਰ ਕੀਤਾ ਜਾਂਦਾ ਹੈ। ਉਹ ਗੁਰੂ ਜੀ ਦਾ ਅਤਿ ਸ਼ਰਧਾਲੂ ਤੇ ਯੋਗ ਸੇਵਕ ਸੀ ਤੇ ਮੰਦਿਰ ਵਿੱਚ ਸਰੋਤਿਆਂ ਦੀ ਆਮਦ ਲਈ ਬੜਾ ਪ੍ਰੇਰਕ ਸੀ। ਸਵੇਰ ਦੀ ਸੇਵਾ ਤੋਂ ਵਿਹਲੇ ਹੋਕੇ ਉਸਨੇ ਗੁਰੂ ਜੀ ਨੂੰ ਕਿਹਾ ਕਿ ਉਹ ਉਹਨਾਂ ਪਾਸ ਅਤਿ ਪ੍ਰਸੰਨ ਰਿਹਾ ਹੈ। ਉਹ ਸਾਧਾਰਨ ਤੇ ਨਿਗੂਣੇ ਰਬਾਬੀ ਤੋਂ ਗੁਰੂ ਦਰਬਾਰ ਦੇ ਸਤਿਕਾਰਿਤ ਦਰਬਾਰੀ ਦੀ ਪਦਵੀ ਤੱਕ ਪਹੁੰਚ ਗਿਆ ਹੈ। ਉਸਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਉਹਦੇ ਪੁੱਤਰ ਨੂੰ ਉਹਦੇ ਵਾਲੀ ਪਦਵੀ ਤੇ ਮਾਨ ਦਿੱਤਾ ਜਾਵੇ। ਗੁਰੂ ਜੀ ਨੇ ਉਸ ਨੂੰ ਉਹਦੇ ਅੰਤ ਸਮੇਂ ਧਰਵਾਸ ਦਿੰਦਿਆਂ ਕਿਹਾ, ਹਰ ਇੱਕ ਨੇ ਆਈ ਵਾਰੀ ਚਲੇ ਜਾਣਾ ਹੈ। ਕਿਸੇ ਏਥੇ ਬਹਿ ਨਹੀਂ ਰਹਿਣਾ। ਮੌਤ ਦਾ ਦਿਨ ਸਭ ਲਈ ਨਿਯਤ ਹੈ। 'ਸਤਿਨਾਮ' ਦਾ ਜਾਪ ਕਰੋ ਜੋ ਦੋਹਾਂ

ਜਹਾਨਾਂ 'ਚ ਸਹਾਈ ਹੁੰਦਾ ਹੈ। ਮੈਂ ਜਦੋਂ ਤੱਕ ਰਿਹਾ ਤੇਰੇ ਪੁੱਤ ਪੋਤਰਿਆਂ ਦੀ ਰੱਖਿਆ ਕਰਾਂਗਾ। ਸ਼ਬਦ ਸ਼ਕਤੀ ਨਾਲ ਤੇਰੇ ਪਿਤਾ ਨੂੰ ਖ਼ੁਸ਼ੀ ਪ੍ਰਾਪਤ ਹੋਈ। ਤੂੰ ਵੀ ਆਨੰਦਿਤ ਰਹੇਂਗਾ। ਜਿਹੜੇ ਗੁਰ ਸ਼ਬਦ ਨੇ ਨਿਵਾਜ਼ੇ ਹਨ, ਉਹਨਾਂ ਨੂੰ ਕਿਸੇ ਚੀਜ਼ ਦੀ ਘਾਟ ਨਹੀਂ ਰਹੇਗੀ। ਜੋ ਉਹਨਾਂ ਦਾ ਪਾਠ ਕਰਦਾ ਹੈ ਤੇ ਦੁਨੀਆ ਦਾ ਮੋਹ ਤਿਆਗ ਦਿੰਦਾ ਹੈ ਉਸ ਦੀ ਚਾਕਰੀ ਵਿੱਚ ਚਾਰ ਮਹਾਨ ਬਖ਼ਸ਼ਿਸ਼ਾਂ ਹੋਣਗੀਆਂ।" ਬਾਬਕ ਨੇ ਆਗਿਆ ਲਈ, ਘਰ ਜਾਣ ਦੀ ਤਿਆਰੀ ਕੀਤੀ ਤੇ ਘਰ ਜਾ ਕੇ ਵਾਹਿਗੁਰੂ ਦਾ ਨਾਮ ਲੈਂਦਿਆਂ ਉਸਨੇ ਬਿਨਾਂ ਕਸ਼ਟ ਦੇ ਪ੍ਰਾਣ ਤਿਆਗ ਦਿੱਤੇ।

ਇੱਕ ਦਿਨ ਗੁਰੂ ਜੀ ਨੇ ਜਾਤੀਮੱਲ ਦੀ ਅਨਿੰਨ ਸ਼ਰਧਾ ਵੇਖਕ ਉਸ ਨੂੰ ਸੰਬੋਧਿਤ ਹੁੰਦਿਆਂ ਕਿਹਾ, "ਪਹਿਲੀ ਲੜਾਈ ਵਿੱਚ ਤੇਰਾ ਪਿਤਾ ਸਿੰਘਾ ਮੇਰੇ ਨਾਲ ਸੀ ਤੂੰ ਮੇਰੇ ਨਾਲ ਤਿੰਨ ਯੁੱਧਾਂ 'ਚ ਰਿਹਾ ਹੈਂ ਤੇ ਦੁਸ਼ਮਣਾਂ ਦਾ ਨਾਸ਼ ਕਰਨ ਵਿੱਚ ਆਪਣਾ ਹਿੱਸਾ ਬੜੀ ਬਹਾਦਰੀ ਨਾਲ ਪਾਇਆ ਹੈ। ਤੂੰ ਮੈਨੂੰ ਪਿਆਰ ਵੀ ਕਰਦਾ ਹੈਂ ਤੇ ਆਪਣੇ ਪਿਤਾ ਨਾਲੋਂ ਵੱਡਾ ਯੋਧਾ ਹੈਂ। ਤੇਰਾ ਪੁੱਤਰ ਦਯਾ ਰਾਮ ਮੇਰੇ ਪੋਤਰੇ ਗੁਰੂ ਗੋਬਿੰਦ ਸਿੰਘ ਨਾਲ ਹੋਵੇਗਾ ਤੇ ਤੁਰਕਾਂ ਦੇ ਖ਼ਾਤਮੇ ਵਿੱਚ ਸਹਿਯੋਗੀ ਬਣੇਗਾ। ਮੈਂ ਤੇਰੀ ਪ੍ਰਤੱਖ ਬੀਰਤਾ ਤੇ ਪ੍ਰਸੰਨ ਹਾਂ। ਜੋ ਵਰ ਮੰਗਣਾ ਹੈ ਤੂੰ ਮੰਗ ਲੈ।" ਜਾਤੀ ਮੱਲ ਨੇ ਕਿਹਾ ਕਿ ਉਹਦੀ ਇੱਛਾ ਇੱਕ ਵਰ ਪ੍ਰਾਪਤ ਕਰਨ ਦੀ ਹੈ ਕਿ ਆਖ਼ਰੀ ਘੜੀ ਉਸ ਨੂੰ ਮੌਤ ਦਾ ਭੈਅ ਨਾ ਰਹੇ। ਮੈਂ ਵਾਹਿਗੁਰੂ ਦਾ ਹੀ ਨਾਮ ਜਪਾਂ ਤੇ ਜਨਮ-ਮਰਨ ਦੇ ਚੱਕਰ 'ਚੋਂ ਮੁਕਤੀ ਪਾਵਾਂ।" ਗੁਰੂ ਜੀ ਨੇ ਉੱਤਰ ਦਿੰਦਿਆਂ ਕਿਹਾ, "ਤੇਰੇ ਜਾਣ ਦਾ ਸਮਾਂ ਨੇੜੇ ਹੈ। ਸਾਡਾ ਸਰੀਰ ਜਨਮ ਮਰਨ, ਜ਼ਿੰਦਗੀ ਦੀ ਭੁੱਖ-ਪਿਆਸ, ਇੰਦਰੀਆਂ ਦੇ ਦੁੱਖ-ਸੁੱਖ ਤੇ ਮਨ ਦੀ ਗ਼ਮੀ ਖ਼ੁਸ਼ੀ ਦੇ ਨੇਮ ਅਧੀਨ ਹੈ। ਆਤਮਾ ਹਵਾ ਵਾਂਗ ਪਵਿੱਤਰ ਹੈ ਜਦੋਂ ਇਹ ਅਗਿਆਨਤਾ ਕਾਰਨ ਸਰੀਰ ਦੇ, ਇੰਦਰੀਆਂ ਦੇ, ਜੀਵਨ ਦੇ ਤੇ ਮਨ ਦੇ ਕਾਰਜ ਸੰਭਾਲ ਲੈਂਦੀ ਹੈ ਤਾਂ ਇਹ ਦੁਨੀਆਵੀ ਝੰਜਟਾਂ 'ਚ ਫੱਸ ਜਾਂਦੀ ਹੈ ਤੇ ਇੱਛਾਵਾਂ ਤੇ ਸੰਸਿਆਂ ਦੇ ਅਧੀਨ ਹੋ ਜਾਂਦੀ ਹੈ ਪਰ ਜਦੋਂ ਇਹਨਾਂ ਤੋਂ ਮੁਕਤ ਹੋ ਜਾਂਦੀ ਹੈ ਤਾਂ ਇਸ ਨੂੰ ਮੁਕਤੀ ਪ੍ਰਾਪਤ ਹੋ ਜਾਂਦੀ ਹੈ ਤੇ ਦੈਵੀ ਆਨੰਦ ਵਿੱਚ ਮਗਨ ਹੋ ਜਾਂਦੀ ਹੈ। ਦੁਨਿਆਵੀ ਸਿਆਣਪਾਂ ਕਾਰਨ ਸਾਡੀ ਆਤਮਾ ਅਗਿਆਨਤਾ ਵੱਸ ਰੱਬ ਨੂੰ ਭੁਲਾ ਦਿੰਦੀ ਹੈ। ਜੇ ਮਨ ਇੰਦਰੀਆਂ ਦੇ ਵੱਸ ਹੋ ਜਾਵੇ ਤਾਂ ਅਕਲ ਪੁੱਠੇ ਪਾਸੇ ਚਲਕੇ ਪਾਪਾਂ 'ਚ ਫੱਸ ਜਾਂਦੀ ਹੈ। ਜਦੋਂ ਆਤਮਾ ਦੈਵੀ ਗਿਆਨ ਕਾਰਨ ਸਰੀਰ ਤੋਂ ਵੱਖ ਹੁੰਦੀ ਹੈ ਤਾਂ ਇਹ ਪਵਿੱਤਰ ਹੋਕੇ ਮੁਕਤੀ ਪ੍ਰਾਪਤ ਕਰਦੀ ਹੈ ਤੇ ਦੈਵੀ ਆਨੰਦ ਵਿੱਚ ਮੁਗਧ ਹੋ ਜਾਂਦੀ ਹੈ ਤੇ ਪ੍ਰਮਾਤਮਾ ਦੇ ਦਰਸ਼ਨ ਕਰਦੀ ਹੈ। ਜ਼ਿੰਦਗੀ ਦੀ ਲਾਲਸਾ ਨਾ ਕਰੋ ਤੇ ਮੌਤ ਦੇ ਡਰ ਤੋਂ ਮੁਕਤ ਹੋਵੋ। ਉਸ ਸਿਰਜਣਹਾਰੇ ਨੂੰ ਜਾਣੋ ਜੋ ਦੁਨੀਆ ਦਾ ਪਾਲਣਹਾਰ ਹੈ, ਫਿਰ ਤੁਸੀਂ ਸਭ ਫਾਨੀ ਜਹਾਨ ਦੇ ਦੁੱਖਾਂ ਤੋਂ ਮੁਕਤ ਹੋਕੇ ਆਨੰਦ ਪ੍ਰਾਪਤ ਕਰੋਗੇ।"

ਇਹ ਸੁਣਕੇ ਜਾਤੀਮੱਲ ਦਾ ਮਨ ਖੁਸ਼ ਹੋ ਗਿਆ। ਉਸਨੇ ਆਪਣੇ ਪੁੱਤਰ ਦਾ ਹੱਥ ਗੁਰੂ ਦੇ ਹੱਥ ਵਿੱਚ ਦੇ ਦਿੱਤਾ ਤੇ ਗੁਰੂ ਜੀ ਨੇ ਉਸ ਨੂੰ ਯੁਵਕ ਦੀ, ਭਵਿੱਖ ਵਿੱਚ ਭਲਾਈ ਦਾ ਭਰੋਸਾ ਦਿੱਤਾ। ਜਾਤੀਮੱਲ ਘਰ ਗਿਆ, ਨਾਮ ਜਪਿਆ ਤੇ ਆਪਣੇ ਸੁਆਸ ਤਿਆਗ ਦਿੱਤੇ। ਗੁਰੂ ਜੀ ਨੇ ਉਹਦੇ ਚਲਾਣੇ ਬਾਰੇ ਸੁਣਕੇ ਕਿਹਾ :

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥੧॥*

*(ਮਾਰੂ ਮਹਲਾ ੫, ਆਦਿ ਗ੍ਰੰਥ, ਪੰ: ੧੦੦੦)*

**ਸ੍ਰੀ ਗੁਰੂ ਹਰਿਗੋਬਿੰਦ ਦਾ ਆਖਰੀ ਸਮਾਂ**—ਗੁਰੂ ਜੀ ਉੱਪਰ ਇਤਨੇ ਮਿੱਤਰਾਂ ਪਿਆਰਿਆਂ ਦੇ ਵਿਛੋੜੇ ਦਾ ਬਹੁਤ ਅਸਰ ਹੋਇਆ ਤੇ ਉਹਨਾਂ ਨੇ ਵੀ ਉਹਨਾਂ ਮਗਰ ਤੁਰ ਜਾਣ ਤੇ ਜਗਤ ਨੂੰ ਅਲਵਿਦਾ ਕਹਿਣ ਦਾ ਵਿਚਾਰ ਬਣਾ ਲਿਆ। ਮੌਤ ਦੀ ਤਿਆਰੀ ਕਰਦਿਆਂ ਉਹਨਾਂ ਸਾਰੇ ਸੰਸਾਰਕ ਵਿਹਾਰ ਤਿਆਗ ਦਿੱਤੇ ਤੇ ਆਪਣੀ ਨਿੱਜੀ ਜਾਇਦਾਦ ਸਭ ਹੱਕਦਾਰਾਂ ਵਿੱਚ ਵੰਡ ਦਿੱਤੀ। ਫਿਰ ਉਹਨਾਂ ਨੇ ਮਸੰਦਾਂ ਨੂੰ ਆਦੇਸ਼ ਦਿੱਤਾ ਕਿ ਉਹ ਚੇਤ ਸੁਦੀ ਇੱਕ ਨੂੰ ਸਿੱਖ ਸੰਗਤਾਂ ਨੂੰ ਸੱਦ ਲੈਣ। ਇਸ ਅਨੁਸਾਰ ਸਭ ਪਾਸਿਆਂ ਤੋਂ ਸਿੱਖ ਵਹੀਰਾਂ ਬੰਨ੍ਹਕੇ ਗੁਰੂ ਦਰਸ਼ਨਾਂ ਨੂੰ ਆਏ ਤੇ ਮਿੱਥੇ ਦਿਨ ਸ਼ਰਧਾਂਜਲੀ ਭੇਟ ਕਰਨ ਲਈ ਇਕੱਠੇ ਹੋਏ।

ਗੁਰੂ ਜੀ ਨੇ ਫਿਰ ਇੱਕ ਵਾਰ ਧੀਰਮੱਲ ਨੂੰ ਬੁਲਾ ਭੇਜਿਆ ਜੋ ਅਜੇ ਵੀ ਕਰਤਾਰਪੁਰ ਰਹਿ ਰਿਹਾ ਸੀ। ਗ੍ਰੰਥ ਸਾਹਿਬ ਉਹਦੇ ਕੋਲ ਹੋਣ ਕਰਕੇ ਧੀਰਮੱਲ ਨੇ ਉੱਤਰ ਦਿੱਤਾ, "ਮੈਂ ਤਾਂ ਪਹਿਲਾਂ ਹੀ ਗੁਰੂ ਹਾਂ। ਜੇ ਗੁਰੂ ਮੈਨੂੰ ਛੱਡਕੇ ਮੇਰੇ ਭਰਾ ਨੂੰ ਗੱਦੀ ਤੇ ਬਿਠਾ ਦੇਵੇ ਤਾਂ ਮੈਨੂੰ ਕੀਰਤਪੁਰ ਜਾਕੇ ਕੀ ਲਾਭ ? ਫਿਰ ਹਰਕਾਰਾ ਧੀਰਮੱਲ ਦੀ ਮਾਤਾ ਕੋਲ ਗਿਆ ਤੇ ਉਸ ਨੂੰ ਸਮਝਾਇਆ ਕਿ ਸਭ ਪਾਸਿਆਂ ਤੋਂ ਹਜ਼ਾਰਾਂ ਲੋਕ ਗੁਰੂ ਜੀ ਕੋਲ ਆਏ ਹੋਏ ਹਨ ਤੇ ਤੁਹਾਡੇ ਪੁੱਤਰ ਦਾ ਤੇ ਤੁਹਾਡਾ ਇਸ ਨਾਜ਼ੁਕ ਸਮੇਂ ਗ਼ੈਰ-ਹਾਜ਼ਰ ਹੋਣਾ ਉਚਿਤ ਨਹੀਂ । ਧੀਰਮਲ ਦੀ ਮਾਤਾ ਨੇ ਉਸ ਨੂੰ ਗੁਰੂ ਜੀ ਕੋਲ ਜਾਣ ਲਈ ਮਨਾਉਣ ਦੀ ਕੋਸ਼ਿਸ਼ ਕੀਤੀ। ਉਸਨੇ ਕਿਹਾ, "ਪਰਿਵਾਰ ਭਾਈਚਾਰੇ 'ਚ ਨਾ ਜਾਣ ਦੀ ਭੁੱਲ ਨਾ ਕਰ। ਤੂੰ ਉਹਨਾਂ ਦਾ ਵੱਡਾ ਪੋਤਰਾ ਹੈਂ। ਇਹ ਠੀਕ ਜਾਪਦਾ ਹੈ ਕਿ ਉਸਦਾ ਛੋਟੇ ਪੋਤਰੇ ਨਾਲ ਵਧੇਰੇ ਪਿਆਰ ਹੈ, ਪ੍ਰੰਤੂ ਤੂੰ ਹਰ ਹਾਲਤ ਵਿੱਚ ਗੁਰੂ ਜੀ ਪਾਸ ਜਾ । ਤੇਰਾ ਉੱਥੇ ਪਿਆਰ ਨਾਲ ਸੁਆਗਤ ਹੋਵੇਗਾ। ਹੁਣ ਵੀ ਜੇ ਤੂੰ ਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਕਰ ਲਵੇਂ ਤਦ ਵੀ ਉਹ ਤੈਨੂੰ ਆਪਣਾ ਉੱਤਰਾਧਿਕਾਰੀ ਬਣਾ ਲੈਣਗੇ।"

ਧੀਰਮੱਲ ਅੜਿਆ ਰਿਹਾ, "ਮੇਰੇ ਕੋਲ ਗ੍ਰੰਥ ਹੈ ਜੋ ਸਪੱਸ਼ਟ ਰੂਪ ਗੁਰਿਆਈ ਦਾ ਨਿਸ਼ਚਿਤ ਚਿੰਨ੍ਹ ਹੈ। ਗੁਰੂ ਜਿਸ ਨੂੰ ਮਰਜ਼ੀ ਥਾਪ ਦੇਵੇ। ਮੈਂ ਉਸਦੇ ਨਾਮਜ਼ਦ ਵਿਅਕਤੀ ਨੂੰ ਉਸ ਪਦਵੀ ਤੋਂ ਲਾਹ ਦਿਆਂਗਾ ਕਿਉਂ ਜੋ ਮੇਰੇ ਬਾਦਸ਼ਾਹ ਨਾਲ ਸੰਬੰਧ ਵਧੀਆ ਹਨ। ਮੇਰੇ ਕੋਲ ਕਰਤਾਰਪੁਰ ਦਾ ਇਹ ਸ਼ਹਿਰ ਹੈ। ਮੈਨੂੰ ਗੁਰੂ ਕੋਲ ਜਾਣ ਦੀ ਕੀ ਲੋੜ ਹੈ ?" ਉਸਦੀ ਮਾਤਾ ਨੇ ਉੱਤਰ ਦਿੱਤਾ, "ਗੁਰੂ ਜੀ ਤੇਰੇ ਪਾਸੋਂ ਨਾ ਸ਼ਹਿਰ ਖੋਹਣਗੇ, ਨਾ ਗ੍ਰੰਥ। ਉਸਦੇ ਦੋ ਪੋਤਰੇ ਹਨ ਜਿਹਨਾਂ ਵਿੱਚੋਂ ਤੂੰ ਵੱਡਾ ਹੈਂ। ਤੂੰ ਉਸ ਨੂੰ ਖ਼ੁਸ਼ ਕਰਕੇ ਵੱਡਾ ਬਣੇਂਗਾ। ਜਦੋਂ ਸਿੱਖ ਤੈਨੂੰ ਗੁਰੂ ਜੀ ਦੇ ਪਾਸ ਬੈਠਾ ਵੇਖਣਗੇ ਤਾਂ ਉਹ ਤੈਨੂੰ ਗੁਰੂ ਜੀ ਦੇ ਵੱਡੇ ਪੋਤਰੇ ਵਜੋਂ ਪਰਵਾਨ ਕਰਨਗੇ। ਜੇ ਤੂੰ ਉਹਨਾਂ ਕੋਲ ਹੀ ਨਹੀਂ ਜਾਏਂਗਾ, ਤੈਨੂੰ ਕੌਣ ਮੰਨੇਗਾ ? ਹੁਣ ਉਹ ਆਪਣਾ ਵਾਰਿਸ ਥਾਪਣ ਵਾਲੇ ਹਨ। ਜੇ ਉਹਨਾਂ ਨੇ ਗੁਰਗੱਦੀ ਲਈ ਤੇਰੇ ਚਾਚਿਆਂ ਵਿਚੋਂ ਕਿਸੇ ਦੀ ਚੋਣ ਕੀਤੀ ਤਾਂ ਸਾਡਾ ਕੋਈ ਚਾਰਾ ਨਹੀਂ। ਪਰ ਭਾਵੇਂ ਉਹ ਤੈਨੂੰ

ਗੁਰਗੱਦੀ ਬਖ਼ਸ਼ਦੇ ਹਨ ਜਾਂ ਨਹੀਂ, ਤੂੰ ਜ਼ਰੂਰ ਉੱਥੇ ਜਾਕੇ ਇੱਜ਼ਤ ਬਣਾ ਲੈ ਤੇ ਸਭ ਨੂੰ ਦਿਖਾ ਦੇ ਕਿ ਤੇਰੇ ਉਹਨਾਂ ਨਾਲ ਪ੍ਰੇਮ-ਪੂਰਨ ਸੰਬੰਧ ਹਨ।"

ਇਹਨਾਂ ਦਲੀਲਾਂ ਨੂੰ ਸਫ਼ਲਤਾ ਮਿਲੀ। ਧੀਰਮੱਲ ਘੋੜੇ ਤੇ ਅਸਵਾਰ ਹੋਕੇ ਕੀਰਤਪੁਰ ਲਈ ਤੁਰ ਪਿਆ। ਗੁਰੂ ਜੀ ਨੇ ਉਸ ਨੂੰ ਪਿਆਰ ਨਾਲ "ਜੀ ਆਇਆਂ" ਕਿਹਾ। ਸਾਧਾਰਨ ਮੇਲ ਮਿਲਾਪ ਤੇ ਸਤਿਕਾਰ ਭੇਟਾ ਪਿਛੋਂ ਧੀਰਮੱਲ ਨੇ ਕਿਹਾ, "ਮੈਂ ਬਾਦਸ਼ਾਹ ਨੂੰ ਲਿਖਕੇ ਤੁਹਾਡਾ ਤੇ ਬਾਦਸ਼ਾਹ ਦਾ ਝਗੜਾ ਸਮਾਪਤ ਕਰ ਦਿੱਤਾ ਹੈ। ਇਸੇ ਕਾਰਨ ਤੁਸੀਂ ਏਥੇ ਸੁਰੱਖਿਅਤ ਤੇ ਅਨੰਦ ਮੰਗਲ ਵਿੱਚ ਰਹਿ ਰਹੇ ਹੋ।" ਜਦੋਂ ਗੁਰੂ ਜੀ ਨੇ ਇਹ ਸ਼ਬਦ ਸੁਣੇ ਤਾਂ ਉਹਨਾਂ ਨੇ ਮਨ ਵਿੱਚ ਕਿਹਾ, "ਇਹ ਗੱਭਰੂ ਕਿਤਨਾ ਮੱਕਾਰ, ਧੋਖੇਬਾਜ ਤੇ ਗੁਰਗੱਦੀ ਦੇ ਅਯੋਗ ਹੈ।" ਧੀਰਮੱਲ ਗੁਰੂ ਪਾਸ ਰਿਹਾ ਤੇ ਉਸ ਨੂੰ ਕਾਫ਼ੀ ਸਮਾਂ ਇਹ ਵੇਖਣ ਦਾ ਵੀ ਮਿਲਿਆ ਕਿ ਗੁਰੂ ਜੀ ਦੀ ਪਸੰਦ ਹਰਿ ਰਾਇ ਹੀ ਹੈ। ਕਿਸੇ ਕਾਰਨ ਗੁਰੂ ਜੀ ਤਿੰਨ ਦਿਨ ਆਪਣੇ ਮਹਿਲਾਂ ਵਿੱਚ ਹੀ ਰਹੇ। ਧੀਰਮੱਲ ਨੇ ਸੋਚਿਆ ਕਿ ਇਹ ਗੁਰਗੱਦੀ ਉੱਪਰ ਬੈਠਣ ਤੇ ਗੁਰੂ ਜੀ ਦੇ ਉੱਤਰਾਧਿਕਾਰੀ ਹੋਣ ਦਾ ਐਲਾਨ ਕਰਨ ਦਾ ਵਧੀਆ ਮੌਕਾ ਹੈ। ਉਸਨੇ ਆਪਣੇ ਮਸੰਦਾਂ ਨਾਲ ਸਲਾਹ ਕਰਕੇ ਇੱਕ ਤਖ਼ਤ ਦਾ ਨਿਰਮਾਣ ਕੀਤਾ, ਉਸ ਉੱਪਰ ਚੰਦੋਆ ਤਾਣ ਲਿਆ ਤੇ ਆਪ ਗੁਰੂ ਬਣਕੇ ਬੈਠ ਗਿਆ। ਜਦੋਂ ਗੁਰੂ ਜੀ ਨੇ ਗ਼ਲਤ ਢੰਗ ਨਾਲ ਅਧਿਕਾਰ ਸਥਾਪਨਾ ਬਾਰੇ ਸੁਣਿਆ ਤਾਂ ਉਹਨਾਂ ਕਿਹਾ, "ਮੈਂ ਉਸ ਨੂੰ ਆਪਣਾ ਆਖ਼ਰੀ ਉਪਦੇਸ਼ ਸੁਣਨ ਲਈ ਬੁਲਾਇਆ ਸੀ, ਪ੍ਰੰਤੂ ਉਹ ਏਥੇ ਹੇਰਾਫੇਰੀ ਤੇ ਧੋਖਾ ਕਰਨ ਆਇਆ ਹੈ। ਗੁਰਗੱਦੀ ਤੇ ਜਾਨਸ਼ੀਨ ਨਿਯੁਕਤ ਕਰਨਾ ਗੁਰੂ ਦੀ ਇੱਛਾ ਤੇ ਖੁਸ਼ੀ ਹੈ ਤੇ ਇਹਦੀ ਪ੍ਰਾਪਤੀ ਸੇਵਾ, ਨਿਮ੍ਰਤਾ ਤੇ ਸ਼ਰਧਾ ਨਾਲ ਹੀ ਹੋ ਸਕਦੀ ਹੈ। ਇਹ ਘੁਮੰਡ ਤੇ ਧੋਖੇ ਨਾਲ ਨਹੀਂ ਮਿਲਦੀ।" ਧੀਰਮੱਲ ਇਹ ਸੁਣਕੇ ਗੁੱਸੇ ਵਿੱਚ ਆ ਗਿਆ ਤੇ ਆਪਣੇ ਮਨੋ-ਭਾਵ ਪ੍ਰਗਟਾਉਂਦਾ ਹੋਇਆ ਕਹਿਣ ਲੱਗਾ, "ਕੀ ਮੈਂ ਗੁਰੂ ਜੀ ਦਾ ਪੋਤਰਾ ਨਹੀਂ ਹਾਂ ? ਮੈਂ ਗੁਰਗੱਦੀ ਦਾ ਵਾਰਿਸ ਹਾਂ। ਗੁਰੂ ਜਿਸ ਨੂੰ ਮਰਜ਼ੀ ਹੈ ਦੇ ਦੇਵੇ। ਮੇਰੇ ਕੋਲ ਮਗਰੋਂ ਉਸ ਪਾਸੋਂ ਖੋਹਣ ਦੀ ਸ਼ਕਤੀ ਹੈ। ਇਹ ਮੇਰੀ ਮਾਂ ਹੀ ਹੈ ਜਿਸਨੇ ਮੈਨੂੰ ਏਥੇ ਆਉਣ ਦੀ ਪ੍ਰੇਰਨਾ ਦੇ ਕੇ ਮੇਰੀ ਬੇਇਜ਼ੱਤੀ ਕਰਵਾਈ ਹੈ।" ਇਹ ਕਹਿਕੇ ਧੀਰਮੱਲ ਘੋੜੇ ਨੂੰ ਅੱਡੀ ਲਾ ਕਰਤਾਰਪੁਰ ਵੱਲ ਵਾਪਿਸ ਚਲਾ ਗਿਆ।

# ਕਾਂਡ—23

ਜਦੋਂ ਗੁਰੂ ਦੇ ਹੁਕਮਾਂ ਤੇ ਸਭ ਪਾਸਿਆਂ ਤੋਂ ਸਿੱਖ ਕੀਰਤਪੁਰ ਪਹੁੰਚੇ ਸਨ ਤਾਂ ਸਿੱਖ ਮਰਿਆਦਾ ਅਨੁਸਾਰ ਹੋਲੀ ਦਾ ਤਿਉਹਾਰ ਮਨਾਇਆ ਜਾ ਰਿਹਾ ਸੀ। ਉਸ ਸਮੇਂ ਗੁਰੂ ਅਰਜਨ ਦੇਵ ਜੀ ਦਾ ਹੇਠਾਂ ਦਿੱਤਾ ਸ਼ਬਦ ਗਾਇਆ ਗਿਆ :

*ਗੁਰ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥*
*ਆਜੁ ਹਮਾਰੈ ਮਹਾਂ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥੧॥*
*ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤਮੑ ਬੇਅੰਤ॥੧॥ ਰਹਾਉ॥*
*ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥*
*ਹੋਲੀ ਕੀਨੀ ਸੰਤ ਸਵੇ॥ ਰੰਗੁ ਲਾਗਾ ਅਤਿ ਲਾਲ ਦੇਵ॥੨॥*
*ਮਨੁ ਤਨੁ ਮਉਲਿਉ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥*
*ਸਗਲੀ ਰੂਤੀ ਹਰਿਆ ਹੋਇ॥ ਸਦ ਬਸੰਦ ਗੁਰ ਮਿਲੇ ਦੇਵ॥੩॥*
*ਬਿਰਖ ਜਮਿਉ ਹੈ ਪਾਰਜਾਤ॥ ਫੂਲ ਲਗੇ ਫਲ ਰਤਨ ਭਾਂਤਿ॥*
*ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥ ਜਨ ਨਾਨਕ ਹਰਿ ਹਰਿ ਧਿਆਇ॥੪॥*

*(ਬਸੰਤੁ ਮਹਲਾ ੫, ਆਦਿ ਗ੍ਰੰਥ, ਪੰ: ੧੧੮੦)*

ਨਿਮਨਲਿਖਿਤ ਸ਼ਬਦ ਸਿੱਖਾਂ ਨੂੰ ਇਹ ਚੇਤੇ ਕਰਾਉਣ ਲਈ ਗਾਇਆ ਗਿਆ ਕਿ ਉਹ ਆਪਣਾ ਸਮਾਂ ਤੁੱਛ ਕੰਮਾਂ ਵਿੱਚ ਨਾ ਗੁਆਉਣ :

*ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸ਼ਟਿ ਭੂਲਿ ਖੁਸੀਆ॥*
*ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ॥੧॥*
*ਭਾਈ ਰੇ ਸੁਖੁ ਸਾਧ ਸੰਗਿ ਪਾਇਆ॥*
*ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ॥੧॥ ਰਹਾਉ॥*
*ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ॥*
*ਧਨ ਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ॥੨॥*
*ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ॥*
*ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ॥੩॥*
*ਕੋਟਿ ਤੇਤੀਸ ਸੇਵਕ ਸਿਧ ਸਾਧਿਕ ਦਰਿ ਖਰਿਆ॥*
*ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ॥੪॥*

*(ਸਿਰੀ ਰਾਗੁ ਮਹਲਾ ੫, ਆਦਿ ਗ੍ਰੰਥ, ਪੰ: ੪੨-੩)*

ਗੁਰੂ ਜੀ ਨੇ ਹੋਲੀ ਮਨਾਉਣ ਬਾਰੇ ਵੀ ਹੇਠਾਂ ਦਿੱਤੇ ਹੋਰ ਉਪਦੇਸ਼ ਦਿੱਤੇ : "ਜੋ ਸ਼ਰਾਬ ਪੀਂਦਾ ਹੈ ਤੇ ਦੂਸਰਿਆਂ ਤੇ ਗਾਰਾ ਤੇ ਮਿੱਟੀ ਸੁੱਟਦਾ ਹੈ ਤੇ ਮੂੰਹ ਕਾਲਾ ਕਰਦਾ ਹੈ, ਉਸਦੇ ਸਿਰ

ਵਿੱਚ ਅਗਲੇ ਜਹਾਨ (ਪਰਲੋਕ) ਵਿੱਚ ਸੁਆਹ ਪਵੇਗੀ ਤੇ ਉਹਦਾ ਮੂੰਹ ਕਾਲਾ ਕੀਤਾ ਜਾਵੇਗਾ। ਤੇ ਜੋ ਅਸ਼ਲੀਲ ਤੇ ਕਾਮ ਵਰਧਕ ਬੋਲ ਬੋਲੇਗਾ ਉਸ ਨੂੰ ਕੁੰਭੀ ਨਰਕ ਵਿੱਚ ਸੁੱਟਿਆ ਜਾਵੇਗਾ। ਜੋ ਸੱਚੇ ਨਾਮ ਵਿੱਚ ਖੁਸ਼ੀ ਪ੍ਰਾਪਤ ਕਰਨਗੇ ਉਹ ਹੀ ਸਹੀ ਅਰਥਾਂ ਵਿੱਚ ਹੋਲੀ ਮਨਾਉਣਗੇ, ਤੇ ਇਸੇ ਮਨੋਰਥ ਲਈ ਆਤਮਾ ਨੂੰ ਇਸ ਧਰਤੀ ਤੇ ਜਨਮ ਪ੍ਰਾਪਤ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

*ਆਇਓ ਸੁਨਨ ਪੜਨ ਕਉ ਬਾਣੀ॥*
*ਨਾਮੁ ਵਿਸਾਰਿ ਲਗਹਿ ਲਾਲਚਿ ਬਿਰਥਾ ਜਨਮੁ ਪਰਾਣੀ॥੧॥ ਰਹਾਉ॥*
*ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ॥*
*ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ॥੧॥*
*ਉਦਮੁ ਸਕਤਿ ਸਿਆਣਪ ਤੁਮਰੀ ਦੇਹਿਤ ਨਾਮੁ ਵਖਾਣੀ॥*
*ਸੇਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ॥੨॥*

*(ਸਾਗਰ ਮਹਲਾ ੫ ਆਦਿ ਗ੍ਰੰਥ, ਪੰ: ੧੨੧੯)*

**ਹਰਿ ਰਾਇ ਨੂੰ ਗੁਰਗੱਦੀ**—ਗੁਰੂ ਦੇ ਉੱਤਰਾਧਿਕਾਰੀ ਨੂੰ ਗੁਰਗੱਦੀ ਤੇ ਬਿਰਾਜਮਾਨ ਕਰਨ ਲਈ ਤੇ ਮਹਾਨ ਇਕੱਠ ਕਰਨ ਲਈ ਦਿਨ ਮਿਥਿਆ ਗਿਆ। ਜਦੋਂ ਸੰਗਤਿ ਇਕੱਠੀ ਹੋ ਗਈ, ਤਾਂ ਗੁਰੂ ਹਰਿ ਗੋਬਿੰਦ ਉੱਠੇ ਤੇ ਨਮਸਕਾਰ ਵਜੋਂ ਹੱਥ ਜੋੜਕੇ ਪ੍ਰਮਾਤਮਾ ਅੱਗੇ ਕਾਰਜ ਦੀ ਸਫ਼ਲਤਾ ਲਈ ਅਰਦਾਸ ਕੀਤੀ। ਫਿਰ, ਹਰਿ ਰਾਇ ਦਾ ਹੱਥ ਫੜਕੇ ਉਹਨਾਂ ਨੇ ਉਸ ਨੂੰ ਗੁਰੂ ਨਾਨਕ ਦੇ ਸਿੰਘਾਸਣ ਤੇ ਬਿਠਾਇਆ। ਭਾਈ ਬੁੱਢਾ ਦੇ ਪੁੱਤਰ ਭਾਈ ਭਾਨਾ ਨੇ ਹਰਿ ਰਾਇ ਦੇ ਮੱਥੇ ਤੇ ਤਿਲਕ ਲਾਇਆ ਤੇ ਉਹਦੇ ਗਲ ਵਿੱਚ ਫੁੱਲਾਂ ਦਾ ਹਾਰ ਸਜਾ ਦਿੱਤਾ। ਗੁਰੂ ਜੀ ਨੇ ਥਾਲੀ 'ਚ ਪੰਜ ਪੈਸੇ ਤੇ ਨਾਰੀਅਲ ਧਰਕੇ ਹਰਿ ਰਾਇ ਅੱਗੇ ਰੱਖੇ, ਫਿਰ ਉਸ ਦੀਆਂ ਚਾਰ ਪਰਕਰਮਾਂ ਕੀਤੀਆਂ, ਮੱਥਾ ਟੇਕਿਆ ਤੇ ਉਸ ਨੂੰ ਸਿੱਖਿਆ ਵਜੋਂ ਇਹ ਸ਼ਬਦ ਕਹੇ : "ਦਿਨ ਚੜ੍ਹਨ ਤੋਂ ਸਵਾ ਪਹਿਰ ਪਹਿਲਾ ਜਾਗਣਾ, ਨੀਂਦ ਉਤਾਰ ਕੇ ਇਸ਼ਨਾਨ ਕਰਨਾ ਤੇ ਜਪੁਜੀ ਦਾ ਪਾਠ ਕਰਨਾ ਜੋ ਕਿ ਗੁਰੂ ਦੀ ਸ਼ਕਤੀ ਹੈ। ਵਿਵਹਾਰ ਪੱਖੋਂ ਹਲੀਮੀ ਵਰਤੋ । ਕਿਸੇ ਗੱਲ ਵਿੱਚ ਦਖ਼ਲਅੰਦਾਜ਼ੀ ਨਾ ਕਰੋ, ਨਾਮ ਜਪੋ ਤੇ ਦੂਸਰਿਆਂ ਨੂੰ ਜਪਾਓ। ਸਿੱਖ ਸੰਗਤ ਵਿੱਚ ਦੋ ਵਾਰ ਦਿਹਾੜੀ 'ਚ ਬਿਰਾਜਮਾਨ ਹੋਵੋ।" ਇਹ ਤੇ ਹੋਰ ਐਸੇ ਉਪਦੇਸ਼ ਹਰਿ ਰਾਇ ਨੂੰ ਦੇਕੇ ਗੁਰੂ ਜੀ ਸਿੱਖਾਂ ਨੂੰ ਸੰਬੋਧਿਤ ਹੋਏ : "ਮੈਨੂੰ ਹੁਣ ਹਰਿ ਰਾਇ ਵਿੱਚ ਵੇਖਣਾ। ਗੁਰੂ ਨਾਨਕ ਦੀ ਆਤਮਕ ਜੋਤ ਉਹਦੇ ਵਿੱਚ ਪ੍ਰਵੇਸ਼ ਕਰ ਚੁੱਕੀ ਹੈ।" ਇਸ ਪਿੱਛੋਂ ਸਿੱਖਾਂ ਨੇ ਵਧਾਈਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਤੇ ਭੱਟ ਸ਼ਬਦ ਗਾਉਣ ਲੱਗ ਪਏ। ਢੰਡੋਰਚੀ ਨੇ ਐਲਾਨ ਕਰ ਦਿੱਤਾ ਕਿ ਸੱਤਵੇਂ ਗੁਰੂ ਵਿਧੀ-ਪੂਰਵਕ ਨਿਯੁਕਤੀ ਉਪ੍ਰੰਤ ਗੁਰਗੱਦੀ ਤੇ ਬਿਰਾਜਮਾਨ ਹੋ ਗਏ ਹਨ। ਕਵੀਸ਼ਰਾਂ ਤੇ ਭੱਟਾਂ ਨੇ ਗੁਰੂ ਦੀ ਵੰਸਾਵਲੀ ਤੇ ਉਪਮਾ ਦੇ ਸੋਹਲੇ ਗਾਏ। ਸਭ ਨੇ ਇੱਕ ਮੱਤ ਹੋਕੇ ਕਿਹਾ ਕਿ ਹਰਿ ਰਾਇ ਨੇ ਗੁਰੂ ਹਰਿ ਗੋਬਿੰਦ ਦਾ ਮਨ ਜਿੱਤ ਕੇ ਗੱਦੀ ਪ੍ਰਾਪਤ ਕੀਤੀ ਹੈ ਤੇ ਇਸ ਉੱਚ-ਪਦਵੀ ਦੇ ਯੋਗ ਵੀ ਹੈ।

ਫਿਰ ਗੁਰੂ ਹਰਿਗੋਬਿੰਦ ਦੀ ਪਤਨੀ ਨਾਨਕੀ ਨੇ ਪਤੀ ਨੂੰ ਕਿਹਾ, 'ਤੁਸੀਂ ਵਚਨ ਦਿੱਤਾ ਸੀ ਕਿ ਮੇਰਾ ਪੁੱਤਰ ਜਗਤ ਗੁਰੂ ਹੋਵੇਗਾ ਤੇ ਤੇਰਾ ਪੋਤਰਾ ਤੁਹਾਡੇ ਨਾਲੋਂ ਵੱਡਾ ਯੋਧਾ

ਹੋਵੇਗਾ। ਮੇਰੇ ਸੁਆਮੀ ਇਹ ਭਵਿੱਖਬਾਣੀ ਕਦੋਂ ਪੂਰੀ ਹੋਵੇਗੀ ?" ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਤੈਨੂੰ ਦੱਸ ਦਿੱਤਾ ਹੈ ਕਿ ਤੇਰਾ ਬੇਟਾ ਗੁਰੂ ਬਣੇਗਾ ਤੇ ਉਹ ਹਰ ਹਾਲਤ ਵਿੱਚ ਗੁਰੂ ਬਣੇਗਾ ਹੀ। ਹਰ ਵਸਤੂ ਸਬਰ ਨਾਲ ਪ੍ਰਾਪਤ ਹੁੰਦੀ ਹੈ।" ਹੁਣ ਤੁਸੀਂ ਬਕਾਲੇ ਪਿੰਡ ਵਿੱਚ ਚਲੇ ਜਾਓ ਜਿੱਥੇ ਮੇਰੀ ਮਾਤਾ ਗੰਗਾ ਦੀ ਸਮਾਧ ਹੈ। ਉੱਥੇ ਨਿਵਾਸ ਕਰੋ।" ਗੁਰੂ ਜੀ ਨੇ ਸੂਰਜਮੱਲ ਨੂੰ ਕਿਹਾ ਕਿ ਉਹ ਵੀ ਆਪਣੇ ਲਈ ਵਰ ਮੰਗ ਲਵੇ। ਉਸਨੇ ਝੱਟ ਉੱਤਰ ਦਿੱਤਾ, "ਮੈਨੂੰ ਤਾਂ ਚੰਗਾ ਸਿੱਖ ਹੋਣ ਦਾ ਵਰ ਦਿਉ।" ਗੁਰੂ ਜੀ ਨੇ ਕਿਹਾ, "ਸ਼ਾਬਾਸ਼ ! ਮੇਰੇ ਬੇਟੇ ਸ਼ਾਬਾਸ਼ ! ਤੂੰ ਲੰਮੀ ਉਮਰ ਮਾਣ। ਤੇਰਾ ਬਹੁਤ ਵਾਧਾ ਹੋਵੇਗਾ ਤੇਰੀ ਔਲਾਦ ਅਮੀਰ ਵੀ ਹੋਵੇਗੀ ਤੇ ਮਾਨ ਵੀ ਪਾਵੇਗੀ। ਹਰਿ ਰਾਇ ਦੀ ਆਗਿਆ 'ਚ ਰਹੋ, ਉਥੋਂ ਹੀ ਤੁਹਾਨੂੰ ਲੌਕਿਕ ਤੇ ਅਲੌਕਿਕ ਵਸਤੂਆਂ ਦੀ ਪ੍ਰਾਪਤੀ ਹੋਵੇਗੀ।"

ਫਿਰ ਗੁਰੂ ਜੀ ਅਲਾਹੀ ਬੰਦਗੀ ਲਈ ਪਤਾਲਪੁਰੀ ਵਿੱਚ ਸਮਾਧੀ ਲਾਉਣ ਚਲੇ ਗਏ, ਜੋ ਉਹਨਾਂ ਨੇ ਸਤਲੁਜ ਤੇ ਕਿਨਾਰੇ ਉਸਾਰਿਆ ਸੀ ਤੇ ਦੂਸਰੇ ਗੁਰੂ ਸਾਹਿਬਾਨ ਵਾਂਗ ਹੀ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਉਹਨਾਂ ਦਾ ਸੋਗ ਨਾ ਮਨਾਇਆ ਜਾਵੇ। ਇਹ ਵੀ ਕਿਹਾ ਕਿ 'ਇਹ ਦ੍ਰਿਸ਼ਟਮਾਨ ਤੇ ਸਥੂਲ ਸੰਸਾਰ ਝੂਠਾ ਹੈ ਮਾਯਾ ਹੈ, ਪ੍ਰਮਾਤਮਾ ਹੀ ਸਦੀਵੀ ਹੈ, ਸੱਚ ਹੈ।"

ਉਹਨਾਂ ਦੀ ਬੇਟੀ ਵੀਰੋ ਰੋਂਦੀ ਹੋਈ ਤੇ ਅੱਖ਼ਾਂ 'ਚੋਂ ਹੰਝੂ ਛਲਕਾਉਂਦੀ ਆਈ ਤੇ ਕਹਿਣ ਲੱਗੀ, "ਮੇਰੀ ਮਾਤਾ ਵੀ ਤੁਰ ਗਈ ਤੇ ਮੈਨੂੰ ਛੱਡ ਗਈ। ਉਸ ਸਮੇਂ ਤੋਂ ਤੁਸੀਂ ਹੀ ਮੇਰੀ ਮਾਂ ਸੀ ਤੇ ਤੁਸੀਂ ਹੀ ਪਿਤਾ ਸੀ। ਤੁਹਾਡੇ ਬਿਨਾਂ ਹੁਣ ਮੈਂ ਕੀ ਕਰਾਂਗੀ ? ਗੁਰੂ ਜੀ ਨੇ ਉਸ ਨੂੰ ਧੀਰਜ ਦਿੱਤਾ ਤੇ ਫਿਰ ਉਸ ਨੂੰ ਇਸ ਤਰ੍ਹਾਂ ਸੰਬੋਧਿਕ ਕਰਦਿਆਂ ਗੱਲ ਸਮਾਪਤ ਕੀਤੀ : "ਮੇਰਾ ਸੋਗ ਨਾ ਕਰੋ। ਜਿਸ ਨੇ ਜਨਮ ਲਿਆ ਹੈ, ਉਸਨੇ ਵਿਣਸ ਜਾਣਾ ਹੈ । ਤੇਰੇ ਪੁੱਤਰ ਹੋਣਗੇ ਜੋ ਤੇਰੇ ਭਤੀਜੇ ਦੇ ਸਾਥੀ ਬਣਕੇ ਯੁੱਧ ਕਰਨਗੇ ਤੇ ਬੜੀ ਵੀਰਤਾ ਵਿਖਾਉਣਗੇ।" ਫਿਰ ਗੁਰੂ ਹਰਿ ਗੋਬਿੰਦ ਨੇ ਸਿੱਖਾਂ ਨੂੰ ਤੇ ਰਿਸ਼ਤੇਦਾਰਾਂ ਨੂੰ, ਜੋ ਉਹਨਾਂ ਦੇ ਕੋਲ ਖੜੇ ਸਨ, ਅੰਤ ਸਮੇਂ ਦੀ ਉਪਦੇਸ਼ ਭਰਪੂਰ ਸ਼ਬਦ ਆਖੇ। ਗੁਰੂ ਹਰਿ ਰਾਏ ਨੇ ਵਿਛੜ ਰਹੇ ਗੁਰੂ ਜੀ ਨੂੰ ਪ੍ਰਸ਼ਨ ਕੀਤਾ ਜਿਸਦੇ ਉੱਤਰ ਦੀ ਤੁਰਤ ਹੀ ਜ਼ਰੂਰਤ ਸੀ—'ਹੇ ਸੱਚੇ ਪਾਤਿਸ਼ਾਹ, ਆਪਜੀ ਦਾ ਵੈਰ ਤੁਰਕਾਂ ਨਾਲ ਸਮਾਪਤ ਹੋ ਗਿਆ ਹੈ। ਬਾਦਸ਼ਾਹ ਪਾਸ ਖ਼ਜ਼ਾਨਾ ਹੈ, ਹਥਿਆਰ ਹੈ, ਕਿਲ੍ਹੇ ਹਨ । ਜੋ ਉਹ ਮੇਰੇ ਵਿਰੁੱਧ ਚੜ੍ਹਾਈ ਕਰੇ ਤਾਂ ਮੈਨੂੰ ਕੀ ਕਰਨਾ ਚਾਹੀਦਾ ਹੈ ?" ਗੁਰੂ ਹਰਿਗੋਬਿੰਦ ਨੇ ਉੱਤਰ ਦਿੱਤਾ, "ਡਰਨ ਦੀ ਕੋਈ ਲੋੜ ਨਹੀਂ । ਜੋ ਤੇਰੇ ਵੱਲ ਵੈਰ-ਭਾਵਨਾ ਨਾਲ ਆਵੇਗਾ, ਉਹ ਤੇਰੇ ਵਿਰੁੱਧ ਸਫ਼ਲ ਨਹੀਂ ਹੋਵੇਗਾ। ਪ੍ਰਮਾਤਮਾ ਤੁਹਾਡੇ ਅੰਗ ਸੰਗ ਹੋਵੇਗਾ ਤੇ ਸਹਾਇਤਾ ਕਰੇਗਾ। ਸਦਾ ਆਪਣੇ ਪਾਸੇ 2200 ਸਵਾਰ ਰੱਖਣੇ।"

ਸਿੱਖਾਂ ਨੂੰ ਉਹਨਾਂ ਸਾਧਾਰਨ ਤੌਰ ਤੇ ਹੀ ਕਿਹਾ, "ਗੁਰੂ ਨਾਨਕ ਦੀ ਗੱਦੀ ਤੇ ਹੁਣ ਸੱਤਵੇਂ ਗੁਰੂ, ਗੁਰੂ ਹਰਿ ਰਾਇ ਸਸ਼ੋਭਿਤ ਹਨ। ਮੈਂ ਤੁਹਾਨੂੰ ਉਹਨਾਂ ਦੇ ਲੜ ਲਾ ਦਿੱਤਾ ਹੈ। ਜੇ ਤੁਸੀਂ ਉਹਨਾਂ ਦੀ ਸੇਵਾ ਕਰੋਗੇ ਤਾਂ ਮਨ ਦੀਆਂ ਮੁਰਾਦਾਂ ਪਾਉਗੇ। ਉਸ ਪਾਸ ਮੁਕਤੀ ਤੇ ਸੰਸਾਰਕ ਖੁਸ਼ੀਆਂ ਦੇ ਖਜ਼ਾਨੇ ਹਨ।" ਜਦੋਂ ਗੁਰੂ ਜੀ ਨੂੰ ਸਿੱਖਾਂ ਨੇ ਹੋਰ ਉਪਦੇਸ਼ ਲਈ ਜ਼ੋਰ ਦਿੱਤਾ ਤਾਂ ਉਹਨਾਂ ਨੇ ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ ਦਾ ਜਾਪ ਕੀਤਾ :

*ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧॥*
*ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥*
*ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥*
*ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥*
*ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥*
*ਲਾਗਨਾ ਲਾਗਨ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥*
*ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥*
*ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥*

*(ਮਾਰੂ ਮਹਲਾ ੫ ਅਸਟਪਦੀਆਂ, ਆਦਿ ਗ੍ਰੰਥ, ਪੰ: ੧੦੧੮)*

ਇਹ ਸ਼ਬਦ ਉਚਾਰਨ ਪਿਛੋਂ ਗੁਰੂ ਜੀ ਆਪਣੇ ਪਰਿਵਾਰ ਤੇ ਸਿੱਖਾਂ ਨੂੰ ਸੰਬੋਧਿਤ ਹੋਕੇ ਕਹਿਣ ਲਗੇ : "ਮੇਰੇ ਚਲੇ ਜਾਣ ਦੇ ਪਿੱਛੋਂ, ਖੁਸ਼ ਰਹਿਣਾ, ਆਨੰਦ ਮੰਗਲ ਕਰਨਾ। ਮੈਂ ਆਪਣੇ ਦਰਗਾਹ ਵਾਲੇ ਘਰ ਜਾ ਰਿਹਾ ਹਾਂ। ਘਰ 'ਚ ਕੋਈ ਸੋਗ ਨ ਮਨਾਵੇ, ਰੱਬ ਤੇ ਭਰੋਸਾ ਕਰੋ। ਜੋ ਮੇਰੀ ਆਗਿਆ ਦਾ ਪਾਲਣ ਕਰੇਗਾ, ਉਹ ਮੈਨੂੰ ਪਿਆਰਾ ਲੱਗੇਗਾ ਤੇ ਉਸਦਾ ਕਲਿਆਣ ਹੋਵੇਗਾ। ਸਦਾ ਗੁਰਬਾਣੀ ਨਾਲ ਪ੍ਰੇਮ ਕਰੋ ਤੇ ਗੁਰ ਸ਼ਬਦ ਸ੍ਵਨ ਕਰਕੇ ਤੇ ਜਾਪ ਕਰਕੇ ਸਦਾ ਪ੍ਰਸਨ ਰਹੋ। ਲਗਨ ਨਾਲ 'ਸਤਿਨਾਮ' ਦਾ ਜਾਪ ਕਰੋ। ਤੇ ਹਰ ਰੋਜ਼ ਇਹਦੀ ਮਿਠਾਸ ਨਾਲ ਮੁਗਧ ਰਹੋ।" ਫਿਰ ਗੁਰੂ ਜੀ ਨੇ ਆਪਣੇ ਵਸਤਰਾਂ ਤੇ ਗੁਲਾਬ ਦਾ ਕੇਸਰ ਤੇ ਚੰਦਨ ਦਾ ਇੱਤਰ ਛੜਕਾਇਆ ਤੇ ਸਿੱਖਾਂ ਲਈ ਮਹਾਂ ਭੋਜ ਦਾ ਆਯੋਜਨ ਕੀਤਾ। ਆਪਣੇ ਰਬਾਬੀਆਂ ਨੂੰ ਉਸਨੇ ਧਨ, ਵਸਤਰ ਤੇ ਮਿਠਾਈ ਵੰਡੀ।

**ਗੁਰੂ ਜੀ ਜੋਤੀ ਜੋਤ ਸਮਾਏ**—ਸਿੱਖ ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਦੇ ਚਲਾਣੇ ਤੇ ਆਕਾਸ਼ ਵਿਚੋਂ ਮਧੁਰ ਧੁਨੀ ਸੁਣਾਈ ਦੇਣ ਲੱਗੀ। ਠੰਡੀਆਂ ਤੇ ਮਹਿਕ-ਭਿੰਨੀ ਪੌਣਾਂ ਵਗੀਆਂ। ਸਭ ਭਲੇ ਤੇ ਸੰਤ ਪੁਰਸ਼, ਉੱਚੇ ਮੰਡਲਾਂ ਵਿਚ ਵਸਦੇ ਮੁਨੀ, ਰਿਸ਼ੀ, ਦੇਵਤੇ ਸਿੱਖ ਗੁਰੂ ਜੀ ਦੀ ਜੈ ਜੈ ਤੇ ਉਹਨਾਂ ਦੀ ਸਿਫ਼ਤ-ਸਲਾਹ ਕਰਦੇ ਸੁਆਗਤ ਲਈ ਆਏ।

ਸ਼ਬਦਾਂ ਦੀ ਧੁਨੀ ਵਿਚ ਗੁਰੂ ਜੀ ਨੂੰ ਸੁੰਦਰ ਅਰਥੀ ਸਜਾ ਕੇ ਲਿਜਾਇਆ ਗਿਆ। ਉਹਨਾਂ ਸ਼ਬਦਾਂ ਵਿਚ 'ਸੁਖਮਨੀ' ਦਾ ਇਹ ਸ਼ਬਦ ਵਿਸ਼ੇਸ਼ ਤੌਰ ਤੇ ਗਾਇਆ ਗਿਆ :

*ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥ ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥*
*ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥ ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥*
*ਪ੍ਰਭ ਕਉ ਸਿਮਰਹਿ ਸੇ ਬੇਮੁਹਤਾਜੇ ॥ ਪ੍ਰਭ ਕਉ ਬਿਸਰਹਿ ਸੇ ਸਰਬਕੇ ਰਾਜੇ ॥*
*ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥ ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥*
*ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥ ਨਾਨਕ ਜਨ ਕੀ ਮੰਗੈ ਰਵਾਲਾ ॥*

*(ਗਉੜੀ ਸੁਖਮਨੀ ਆਦਿ ਗ੍ਰੰਥ, ਪੰ: ੨੬੩)*

ਦਬਿਸਤਾਨ-ਇ-ਮਜ਼ਹਬ ਦਾ ਲੇਖਕ ਜੋ ਗੁਰੂ ਜੀ ਦੇ ਚਲਾਣੇ ਸਮੇਂ ਆਪ ਹਾਜ਼ਰ ਪ੍ਰਤੀਤ ਹੁੰਦਾ ਹੈ ਲਿਖਦਾ ਹੈ ਕਿ ਉਹ ਮੁਹੱਰਮ ਹਿਜਰੀ ਸੰਮਤ 1055 (ਈਸਵੀ 1645) ਨੂੰ 37 ਸਾਲ 10 ਮਹੀਨੇ ਧਾਰਮਿਕ ਖੇਤਰ ਤੇ ਸੰਸਾਰੀ ਖੇਤਰ ਦੇ ਰਾਜ ਸਿੰਘਾਸਣ ਪਿਛੋਂ ਪਰਲੋਕ ਗਮਨ ਕਰ ਗਏ।

ਉਹਨਾਂ ਦੇ ਸਸਕਾਰ ਪਿਛੋਂ ਬਿਧੀ ਚੰਦ ਦੇ ਪੁੱਤਰ ਲਾਲ ਚੰਦ ਨੇ ਆਪਣੇ ਪਿਤਾ ਵਲੋਂ ਬਿਲਾਵਲ ਰਾਗ ਤੱਕ ਉਤਾਰਾ ਕੀਤੇ ਗ੍ਰੰਥ ਦਾ ਪਾਠ ਕੀਤਾ। ਜਦੋਂ ਮਾਤਮੀ ਸੰਸਕਾਰ ਤੇ ਰਸਮਾਂ ਸਮਾਪਤ ਹੋ ਗਈਆਂ ਤਾਂ ਮਾਤਾ ਨਾਨਕੀ ਤੇ ਉਹਨਾਂ ਦਾ ਬੇਟਾ ਤੇਗ਼ ਬਹਾਦਰ ਗੁਰੂ ਜੀ ਦੇ ਆਦੇਸ਼ ਅਨੁਸਾਰ ਬਕਾਲਾ ਲਈ ਚਲ ਪਏ ਤੇ ਉਦੋਂ ਤੱਕ ਉਥੇ ਹੀ ਰਹੇ ਜਦੋਂ ਤੱਕ ਗੁਰਗੱਦੀ ਪ੍ਰਾਪਤ ਨਾ ਕੀਤੀ। ਭਾਈ ਬੁੱਢਾ ਦੇ ਪੁੱਤਰ ਭਾਨਾ ਨੇ ਆਪਣਾ ਪੁੱਤਰ ਸਰਵਨ ਨਵੇਂ ਗੁਰੂ ਜੀ ਦੇ ਲੜ ਲਾਇਆ ਤੇ ਉਹ ਰਮਦਾਸ ਚਲਾ ਗਿਆ ਜਿੱਥੇ ਉਹ ਵੀ ਸਰੀਰ ਤਿਆਗ ਗਿਆ।

ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿਚ ਪਹਿਲੇ ਛੇ ਗੁਰੂਆਂ ਦੀਆਂ ਵਿਸ਼ੇਸ਼ਤਾਵਾਂ ਦਾ ਵਰਣਨ ਕੀਤਾ :

*ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ।*
*ਅੰਗਦੁ ਅਲਖੁ ਅਭੇਉ ਸਹਜਿ ਸਮੋਇਆ।*
*ਅਮਰਹੁ ਅਮਰ ਸਮੇਉ ਅਲਖੁ ਅਲੋਇਆ।*
*ਰਾਮ ਨਾਮ ਅਰਿਖੇਉ ਅੰਮ੍ਰਿਤ ਚੋਇਆ।*
*ਗੁਰ ਅਰਜਨ ਕਰਿ ਸੇਉ ਢੋਐ ਢੋਇਆ।*
*ਗੁਰ ਹਰਿ ਗੋਬਿੰਦ ਅਮੇਉ ਅਮਿਉ ਵਿਲੋਇਆ।*
*ਸਚਾ ਸਚਿ ਸੁਚੇਉ ਸਚਿ ਖਲੋਇਆ।*
*ਆਤਮਾ ਅਗਹ ਗਹੇਉ ਸ਼ਬਦ ਪਰੋਇਆ।*
*ਗੁਰਮੁਖ ਅਭਰ ਭਰੇਉ ਭਰਮ ਭਉ ਖੋਇਆ।*

*(ਵਾਰਾਂ ਭਾਈ ਗੁਰਦਾਸ ਵਾਰ ੩ ਪਉੜੀ ੧੨, ਪੰ: ੩੯)*

ਦੈਵੀ ਗੁਰੂ ਨਾਨਕ ਗੁਰੂਆਂ ਦੇ ਗੁਰੂ ਸਨ, ਉਹ ਅਦਿੱਖ ਅਤੇ ਅਗਿਆਤ ਢੰਗ ਨਾਲ ਅੰਗਦ ਵਿਚ ਅਭੇਦ ਹੋ ਗਏ। ਉਹ ਅੱਗੋਂ ਅਦਿੱਖ ਤੇ ਅਦ੍ਰਿਸ਼ਟ ਢੰਗ ਨਾਲ ਅਮਰਦਾਸ ਵਿੱਚ ਅਮਰ ਹੋ ਗਏ। ਫਿਰ ਪਾਪਾਂ ਦੇ ਵਿਨਾਸ਼ਕਾਰੀ ਰਾਮਦਾਸ ਦੇ ਮੁਖ਼ਾਰਬੰਦ ਵਿੱਚ ਅੰਮ੍ਰਿਤ ਬੂੰਦ ਗਈ ਤੇ ਉਹਦੀ ਸੇਵਾ ਕਰਕੇ ਗੁਰੂ ਅਰਜਨ ਨੇ ਫਲ ਪਾਇਆ। ਗੁਰੂ ਹਰਿਗੋਬਿੰਦ ਨੇ ਅਥਾਹ ਸਾਗਰ ਰਿੜਕਿਆ ਤੇ ਸਦੀਵੀ ਸੱਚ ਪ੍ਰਾਪਤ ਕਰ ਲਿਆ। ਉਹਨਾਂ ਨੇ ਅਥਾਹ ਤੇ ਅਸਗਾਹ ਸੰਸਾਰ ਦੀ ਥਾਹ ਪਾਈ। ਗੁਰੂ ਦੇ ਉਪਦੇਸ਼ ਨਾਲ ਅਭਰ ਨੂੰ ਭਰਿਆ ਤੇ ਡਰ ਭੈਅ ਦੂਰ ਕਰ ਦਿੱਤਾ।

ਇਸੇ ਵਿਸ਼ੇ ਤੇ ਕਿਸੇ ਹੋਰ ਕਵੀ ਨੇ ਇੰਜ ਲਿਖਿਆ ਹੈ :

**ਪਹਿਲੇ ਗੁਰੂ ਨੇ ਇਹ ਰੀਤੀ ਤੋਰੀ**—ਉਹ ਗੁਰੂ ਦਾ ਚੇਲਾ ਬਣਿਆ ਤੇ ਉਸ ਨੂੰ ਸਿੱਖਾਂ ਦਾ ਗੁਰੂ ਕਿਹਾ ਗਿਆ। ਗੁਰੂ ਅੰਗਦ ਦੀ ਸੇਵਾ ਕਾਰਨ ਅਮਰ ਦਾਸ ਨੂੰ ਗੁਰੂ ਐਲਾਨਿਆ ਗਿਆ। ਰਾਮਦਾਸ ਨੇ ਅਮਰਦਾਸ ਦੀ ਸੇਵਾ ਕਰਕੇ ਗੁਰੂ ਨੂੰ ਪ੍ਰਸੰਨ ਕੀਤਾ। ਗੁਰੂ ਅਰਜਨ ਨੇ ਇਹ ਅਮਰ-ਫਲ ਗੁਰੂ ਰਾਮ ਦਾਸ ਤੋਂ ਪ੍ਰਾਪਤ ਕੀਤਾ ਜੋ ਅਥਾਹ ਸਨ। ਗੁਰੂ ਹਰਿ ਗੋਬਿੰਦ ਜੋ ਬਹੁਤ ਵਿਸ਼ੇਸ਼ ਤੇ ਉੱਤਮ ਸਨ, ਗੁਰੂ ਅਰਜਨ ਵੱਲੋਂ ਗੁਰੂ ਥਾਪੇ ਗਏ। ਗੁਰੂ ਉਹਨਾਂ ਤੋਂ ਗੁੱਝਾ ਨਹੀਂ ਰਹਿ ਸਕਦਾ ਜੋ ਉਹਦੀ ਮਿਹਰ ਨਾਲ ਗਿਆਨ ਪ੍ਰਾਪਤ ਕਰਦੇ ਹਨ।

# ਕਾਂਡ—24

# ਭਾਈ ਗੁਰਦਾਸ ਵੱਲੋਂ ਸਿੱਖ ਧਰਮ ਦਾ ਵਿਸ਼ਲੇਸ਼ਣ

ਅਸੀਂ ਹੁਣ ਸਿੱਖ ਗੁਰੂ ਸਾਹਿਬਾਨ ਦੇ ਇਤਿਹਾਸ ਤੇ ਸਿੱਖ ਸੁਧਾਰਕ ਲਹਿਰ ਦੇ ਉਸ ਪੜਾਅ ਤੇ ਪਹੁੰਚ ਗਏ ਹਾਂ ਜਿੱਥੇ ਗੁਰੂ ਨਾਨਕ ਦੇਵ ਦਾ ਧਰਮ, ਉਹਦੀ ਪ੍ਰਤਿਭਾ, ਉੱਤਰਾਧਿਕਾਰੀਆਂ ਉਪਰ ਉਸਦੇ ਪ੍ਰਭਾਵ ਤੇ ਉਸ ਦੇ ਵਿਅਕਤੀਤਵ ਅਤੇ ਸਿੱਖਿਆਵਾਂ ਵਿੱਚ ਉਹਨਾਂ ਦੀ ਵਿਆਪਕ ਸ਼ਰਧਾ ਤੇ ਗੁਰੂ ਅਰਜਨ ਦੀ ਮਿਹਨਤ ਤੇ ਭਗਤੀ ਭਾਵ ਕਾਰਨ ਸੰਗਠਿਤ ਹੋ ਚੁੱਕਾ ਸੀ।

ਪਹਿਲੇ ਪੰਜ ਗੁਰੂ ਸਾਹਿਬਾਨ ਜਿਵੇਂ ਅਸੀਂ ਜਾਣਦੇ ਹਾਂ, ਸਭ ਪਰਮਾਰਥਕ ਕਵੀ ਸਨ। ਉਹਨਾਂ ਵਿੱਚੋਂ ਅੰਤਿਮ ਗੁਰੂ ਨੇ ਆਪਣੀਆਂ ਚੋਖੀਆਂ ਰਚਨਾਵਾਂ, ਸਮੇਤ ਆਪਣੇ ਪੂਰਵ-ਗਾਮੀਆਂ ਦੇ ਸ਼ਬਦਾਂ ਦੇ, ਇੱਕ ਗ੍ਰੰਥ ਵਿੱਚ ਇਕੱਤਰ ਕੀਤੀਆਂ ਤਾਂ ਜੋ ਇਹ ਸਿੱਖਾਂ ਲਈ ਸਦਾ ਹੀ ਮਾਰਗ ਦਰਸ਼ਕ ਬਣੇ। ਛੇਵੇਂ, ਸੱਤਵੇਂ ਤੇ ਅੱਠਵੇਂ ਗੁਰੂ ਨੇ ਆਪਣੀਆਂ ਸਿੱਖਿਆਵਾਂ ਦੀ ਲਿਖਤੀ ਰੂਪ ਵਿੱਚ ਕੋਈ ਯਾਦਗਾਰ ਨਹੀਂ ਛੱਡੀ। ਇਸ ਲਈ ਇਸ ਪੜਾਅ ਤੇ ਸਿੱਖ ਧਰਮ ਦੇ ਸਿਧਾਂਤਾਂ ਦਾ ਵਿਸ਼ਲੇਸ਼ਣ ਦੇਣਾ ਜ਼ਰੂਰੀ ਹੈ ਜੋ ਭਾਈ ਗੁਰਦਾਸ ਨੇ ਆਪਣੀਆਂ ਵਾਰਾਂ ਵਿੱਚ ਕੀਤਾ ਹੈ। ਭਾਈ ਗੁਰਦਾਸ ਚੌਥੇ, ਪੰਜਵੇਂ ਤੇ ਛੇਵੇਂ ਗੁਰੂ ਦਾ ਸਮਕਾਲੀ ਸੀ ਤੇ ਜੋ ਉਹਨਾਂ ਨੂੰ ਤੇ ਉਹਨਾਂ ਦੇ ਸਮਕਾਲੀਆਂ ਤੇ ਖ਼ਾਸ ਕਰਕੇ ਇੱਕ ਬਜ਼ੁਰਗ ਸਿੱਖ ਜੋ ਗੁਰੂ ਨਾਨਕ ਦੇ ਸਮੇਂ ਤੋਂ ਅਜੇ ਤੱਕ ਜੀਵਿਤ ਸਨ, ਪੂਰੀ ਤਰ੍ਹਾਂ ਜਾਣਦਾ ਸੀ।

ਗੁਰਦਾਸ ਦੀਆਂ ਵਾਰਾਂ ਦੀ ਗਿਣਤੀ 40 ਹੈ। ਹਰ ਵਾਰ ਦੀ ਅੱਗੋਂ ਭਿੰਨ-ਭਿੰਨ ਪੌੜੀਆਂ ਵਿੱਚ ਵੰਡ ਕੀਤੀ ਹੋਈ ਹੈ ਤੇ ਹਰ ਪੌੜੀ ਵਿੱਚ 5 ਤੋਂ ਲੈਕੇ 10 ਤੱਕ ਪੰਕਤੀਆਂ ਹਨ। ਇਹ ਪੁਰਾਣੀ ਤੇ ਔਖੀ ਪੰਜਾਬੀ ਵਿੱਚ ਹਨ। ਜਿਹਨਾਂ ਵਾਰਾਂ ਵਿੱਚੋਂ ਅੱਗੇ ਦਿੱਤੇ ਗਏ ਸੰਖੇਪ ਹਵਾਲੇ ਦਿੱਤੇ ਗਏ ਹਨ, ਉਹਨਾਂ ਦਾ ਅੰਕ ਟਿੱਪਣੀ ਵਿੱਚ ਦਰਜ ਹੈ।

**1. ਧਰਮੀ ਪੁਰਸਾਂ ਦੀ ਸੰਗਤ ਦਾ ਫਲ**—ਪਉੜੀ ੧੬ ਤੇ ਦੂਸਰੀ ਵਾਰ 'ਚ ਇਉਂ ਦੱਸਿਆ ਗਿਆ ਹੈ :

*ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ ।*
*ਅਸਟ ਧਾਤੁ ਇਕ ਧਾਤੁ ਹੋਇ ਸੰਗਿ ਪਾਰਸਿ ਢੋਵੈ।*
*ਨਦੀਆ ਨਾਲੇ ਵਾਹੜੇ ਮਿਲਿ ਗੰਗ ਗੰਗੋਵੈ।*
*ਪਤਿਤ ਉਧਾਰਣੁ ਸਾਧਸੰਗੁ ਪਾਪਾਂ ਮਲੁ ਧੋਵੈ।*
*ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ।*
*ਆਪੇ ਆਪਿ ਵਰੱਤਦਾ ਗੁਰਮੁਖਿ ਅਲੋਵੈ। (ਵਾਰਾਂ ਭਾਈ ਗੁਰਦਾਸ, ਪੰ: ੩੨-੩੨)*

ਤੇ ਫਿਰ ਤੀਸਰੀ ਵਾਰ ਦੀ ਪਉੜੀ ੨੦ ਵਿੱਚ ਕਿਹਾ ਹੈ :

*ਸਾਧ ਸੰਗਤਿ ਭੈ ਭਾਇ ਨਿਜ ਘਰੁ ਪਾਇਆ।*
*ਚਰਣ ਕਵਲ ਪਤੀਆਇ ਭਵਰੁ ਲੁਭਾਇਆ।*

*(ਵਾਰਾਂ ਭਾਈ ਗੁਰਦਾਸ, ਪੰ: ੪੩)*

ਤੇ ਫਿਰ ਸਾਧ ਸੰਗਤਿ ਦੇ ਗੁਣਾਂ ਬਾਰੇ ਲਿਖਿਆ ਗਿਆ ਹੈ :

*ਪਾਰਸ ਪਰਉਪਕਾਰ ਕਰਿ ਜਾਤ ਨ ਅਸਟ ਧਾਤੁ ਵੀਚਾਰੈ।*
*ਬਾਵਨ ਚੰਦਨ ਬੋਹਿਦਾ ਅਫਲ ਸਫਲੁ ਨ ਜੁਗਤਿ ਉਰ ਧਾਰੈ।*
*ਸਭ ਤੇ ਇੰਦਰ ਵਰਸਦਾ ਥਾਉਂ ਕਥਾਉਂ ਨ ਅੰਮ੍ਰਿਤ ਧਾਰੈ।*
*ਸੂਰਜ ਜੋਤਿ ਉਦੋਤ ਕਰਿ ਓਤਪੋਤਿ ਹੋ ਕਿਰਣ ਪਸਾਰੈ।*
*ਧਰਤੀ ਅੰਦਰਿ ਸਹਨਸੀਲ ਪਰ ਮਲ ਹਰੈ ਅਵਗੁਣਿ ਨ ਚਿਤਾਰੈ।*
*ਲਾਲ ਜਵਾਹਰ ਮਣਿ ਲੋਹਾ ਸੁਇਨਾ ਪਾਰਸ ਜਾਤਿ ਬਿਚਾਰੈ।*
*ਸਾਧ ਸੰਗਤਿ ਦਾ ਅੰਤੁ ਨ ਪਾਰੈ॥*

*(ਵਾਰਾਂ ਭਾਈ ਗੁਰਦਾਸ, ਪੰ: ੪੨੫-੨੬ ਵਾਰ ੪੦, ਪਉੜੀ ੨)*

**2. ਸਿੱਖ ਧਰਮ ਬਾਰੇ—**

*ਗੁਰ ਸਿਖੁ ਸਿਖੁ ਗੁਰ ਸੋਇ ਅਲਖੁ ਲਖਾਇਆ।*
*ਗੁਰ ਦੀਖਿਆ ਲੈ ਸਿਖਿ ਸਿਖੁ ਸਦਾਇਆ।*
*ਗੁਰ ਸਿਖ ਇੱਕੋ ਹੋਇ ਜੋ ਗੁਰ ਭਾਇਆ।*
*ਹੀਰਾ ਕਵੀ ਪਰੋਇ ਹੀਰੁ ਬਿਧਾਇਆ।*

*(ਵਾਰਾਂ ਭਾਈ ਗੁਰਦਾਸ ਪੰ: ੩੯, ਵਾਰ ੩, ਪਉੜੀ ੧੧)*

ਤੇ ਫਿਰ ਗੁਰਸਿੱਖੀ ਦੇ ਮਾਰਗ ਬਾਰੇ ਵਿਸ਼ੇਸ਼ ਰੂਪ ਵਿੱਚ ਉਲੇਖ ਕੀਤਾ ਗਿਆ ਹੈ :

*ਗੁਰ ਸਿੱਖੀ ਬਾਰੀਕ ਹੈ ਸਿਲ ਚਟਣੁ ਫਿਕੀ।*
*ਤ੍ਰਿਖੀ ਖੰਡੇਧਾਰ ਹੈ ਉਹੁ ਵਾਲਹੁ ਨਿਕੀ।*
*ਭੂਹ ਭਵਿਖ ਨ ਵਰਤਮਾਨ ਸਰਿ ਮਿਕਣਿ ਮਿਕੀਂ।*
*ਦੁਤੀਆ ਨਾਸਤਿ ਏਤੁ ਘਰਿ ਹੋਇ ਇਕਾ ਇਕੀ।* *(ਵਾਰ ੯, ਪਉੜੀ ੨)*

ਇਸ ਹਵਾਲੇ ਰਾਹੀਂ ਸਿੱਖ ਧਰਮ ਵਿੱਚ ਇੱਕ ਪ੍ਰਮਾਤਮਾ ਦੀ ਅਰਾਧਨਾ ਬਾਰੇ ਜ਼ੋਰ ਹੈ ਤੇ ਇਹ ਵੀ ਕਿਹਾ ਗਿਆ ਹੈ ਕਿ ਸਿੱਖੀ ਮਾਰਗ ਕਠਨ ਹੈ ਤਾਂ ਤੇ ਅਜਿਹਾ ਹੋਰ ਕੋਈ ਧਰਮ ਤ੍ਰੈਕਾਲ ਵਿੱਚ ਨਹੀਂ ਹੈ।

## 2. ਧਰਮੀ ਤੇ ਅਧਰਮੀ ਦਾ ਅੰਤਰ

*ਇਕਤੁ ਨੁਕਤੈ ਹੋਇ ਜਾਇ ਮਹਰਮੁ ਮੁਜਰਮੁ ਖੈਰ ਖੁਆਰੀ।*
*ਮਸਤਾਨੀ ਵਿਚਿ ਮਸਲਤੀ ਗੈਰ ਮਹਿਲਿ ਜਾਣਾ ਮਨੁ ਮਾਰੀ।*
*ਗਲ ਨ ਬਾਹਰਿ ਨਿਕਲੈ ਹੁਕਮੀ ਬੰਦੇ ਕਾਰ ਕਰਾਰੀ।* *(ਵਾਰ ੧੧, ਪਉੜੀ ੨)*

(ਏਥੇ ਭਾਈ ਗੁਰਦਾਸ ਜੀ ਪਵਿੱਤਰ ਤੇ ਅਪਵਿੱਤਰ/ਧਰਮੀ ਤੇ ਅਧਰਮੀ ਦਾ ਅੰਤਰ ਬੜੇ ਵਧੀਆ ਢੰਗ ਨਾਲ ਸਮਝਾਇਆ ਹੈ। ਉਹ ਕਹਿੰਦੇ ਹਨ ਕਿ ਇੱਕ ਕਦਮ ਨਾਲ ਹੀ

ਧਰਮੀ ਤੋਂ ਅਧਰਮੀ ਬਣ ਜਾਂਦਾ ਹੈ ਜਿਵੇਂ ਮਹਿਰਮ (ਉਰਦੂ ਫਾਰਸੀ ਅੱਖਰਾਂ ਵਿੱਚ ਲਿਖਿਆ ਹੋਇਆ) ਇੱਕ ਨੁਕਤੇ ਕਾਰਨ ਹੀ ਮੁਜ਼ਰਿਮ ਬਣ ਜਾਂਦਾ ਹੈ। ਚੰਗੇ ਭਲੇ ਸਿੱਖ ਵੀ ਮਸਲਤਾਂ ਰੀਤਾਂ ਦੇ ਟੱਕਰ ਵਿੱਚ ਪੈਕੇ ਆਪਣਾ ਮਨ ਪੁੱਠੇ ਪਾਸੇ ਲਾ ਲੈਂਦੇ ਹਨ। ਗੁਰੂ ਦੇ ਸੇਵਕ ਤਾਂ ਸੇਵਾ ਵਿੱਚ ਲੱਗੇ ਰਹਿੰਦੇ ਹਨ ਤੇ 'ਭੇਤ' ਪ੍ਰਗਟ ਨਹੀਂ ਕਰਦੇ।)

**3. ਸਿੱਖਾਂ ਦੇ ਏਕੇ ਦਾ ਸੁਨਹਿਰੀ ਸਿਧਾਂਤ :**

*ਇਕੁ ਸਿਖੁ ਦੁਇ ਸਾਧ ਸੰਗੁ ਪੰਜੀ ਪਰਮੇਸਰੁ।*
*ਨਉ ਅੰਗ ਨੀਲ ਅਨੀਲ ਸੁੰਨ ਅਵਤਾਰ ਮਹੇਸਰੁ।*

(ਇੱਕ ਹੋਵੇ ਤਾਂ ਸਿੱਖ, ਦੋ ਹੋਣ ਤਾਂ ਸਾਧ ਸੰਗਤਿ, ਪੰਜ ਹੋਣ ਤਾਂ ਪਰਮੇਸਰ ਦਾ ਰੂਪ ਹਨ ਜਿਵੇਂ ਇੱਕ ਤੋਂ ਲੈਕੇ ਨੌਂ ਤੱਕ ਅੰਗ ਸਿਫ਼ਰ ਨਾਲ ਮਿਲਕੇ ਗਿਣਤੀ ਤੋਂ ਅਨਗਿਣਤ ਹੋ ਜਾਂਦੇ ਹਨ।)

(ਵਾਂਰਾਂ ਭਾਈ ਗੁਰਦਾਸ, ਵਾਰ ੧੩ ਪਉੜੀ ੧੫ ਪੰ: ੧੪੬)

**ਸਿੱਖ ਤੇ ਗੁਰੂ ਦੇ ਸ਼ਬਦ**—ਸਿੱਖਾਂ ਨੂੰ ਗੁਰੂ ਦੇ ਸ਼ਬਦਾਂ ਭਾਵ ਗੁਰਬਾਣੀ ਵਿੱਚ ਵਿਸ਼ਵਾਸ ਹੋਣਾ ਚਾਹੀਦਾ ਹੈ ਤੇ ਆਪਣੇ ਮਨ ਨੂੰ ਕਾਬੂ 'ਚ ਰੱਖਣਾ ਚਾਹੀਦਾ ਹੈ।

*ਪਰਹਰਿ ਸਭੇ ਸਕੇ ਸੁਰੰਗ ਰੰਗੀਵਣਾ।*
*ਹੋਰ ਨ ਝਖਣੁ ਝਾਕ ਸਰਣਿਮਨੁ ਸੀਵਣਾ।*

*(ਵਾਰਾਂ ਭਾਈ ਗੁਰਦਾਸ ਵਾਰ ੩ ਪਉੜੀ ੧੫, ਪੰ: ੪੩)*

**ਸਿੱਖ ਤੇ ਉਹਦੀ ਜੀਵਨ ਮੁਕਤੀ ਦੀ ਕਰਨੀ**—ਇੱਥੇ ਦੱਸਿਆ ਗਿਆ ਹੈ ਕਿ ਗੁਰੂ ਦਾ ਸਿੱਖ ਕੈਸਾ ਹੋਵੇ :

*ਗੁਰਸਿੱਖੀ ਗੁਰ ਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ।*
*ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦਿ ਨ ਸੁਣਈ ਬੋਲਾ।*
*ਸਤਿਗੁਰ ਦਰਸਨੁ ਦੇਖਣਾ ਸਾਧ ਸੰਗਤਿ ਵਿਣੁ ਅੰਨ੍ਹਾ ਖੋਲਾ।*
*ਵਾਹਗੁਰੂ ਗੁਰੁ ਸ਼ਬਦੁ ਲੈ ਪਿਰਮ ਪਿਆਲਾ ਚੁਪਿ ਚੁਬੋਲਾ।*
*ਪੈਰੀ ਪੈ ਪਾ ਖਾਕ ਹੋਇ ਚਰਣਿ ਧੋਇ ਚਰਣੋਦਕ ਝੋਲਾ।*
*ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ।*
*ਜੀਵਣਿ ਮੁਕਤਿ ਸਚਾਵਾ ਚੋਲਾ॥* *(ਵਾਰਾਂ, ਪੰ: ੫੧, ਵਾਰ ੪, ਪਉੜੀ ੧੭)*

(ਐ ਗੁਰਸਿੱਖੋ, ਗੁਰੂ ਦਾ ਉਪਦੇਸ਼ ਸੁਣੋ। ਅੰਦਰੋਂ ਸੋਝੀਵਾਨ ਤੇ ਬਾਹਰੋਂ ਸਾਧਾਰਨ ਤੇ ਸਾਦਾ ਰਹੋ। ਗੁਰ ਸ਼ਬਦ ਤੇ ਧਿਆਨ ਧਰੋ ਤੇ ਸੁਚੇਤ ਰਹੋ। ਗੁਰ ਸ਼ਬਦ ਤੋਂ ਬਿਨਾਂ ਹੋਰ ਕੁਝ ਸੁਣਨ ਦੀ ਥਾਂ ਬੋਲੇ ਬਣ ਜਾਓ, ਸੱਚੇ ਪਾਤਿਸ਼ਾਹ ਵੱਲ ਧਿਆਨ ਧਰੋ। ਜਿੱਥੇ ਸਾਧ-ਸੰਗਤਿ ਨਹੀਂ ਉਹ ਥਾਂ ਖ਼ਾਲੀ ਤੇ ਢੱਠਾ ਹੋਇਆ ਹੈ। ਵਾਹਿਗੁਰੂ ਵਾਹਿਗੁਰੂ ਕਰੋ ਤੇ ਪ੍ਰੇਮ ਪਿਆਲਾ ਪੀਵੋ । ਸਿੱਖਾਂ ਦੇ ਪੈਰੀਂ ਪੈਕੇ ਨਿਮ੍ਰਤਾ ਦਾ ਵਿਹਾਰ ਕਰੋ। ਉਹਨਾਂ ਦੇ ਪੈਰ ਧੋਕੇ ਘਰ ਪਵਿੱਤਰ ਕਰੋ। ਗੁਰੂ ਦੇ ਚਰਨ ਕੰਵਲ ਫੁੱਲ ਜਾਣੋ ਤੇ ਆਪ ਭੰਵਰੇ ਬਣੋ ਤੇ ਇਸ ਤਰ੍ਹਾਂ ਇਸ ਭਵਸਾਗਰ 'ਚ ਨਿਰਲੇਪ ਰਹੋ। ਸੱਚਾ ਗੁਰੂ ਹੀ ਇਸ ਜਹਾਨ ਵਿੱਚ ਮੁਕਤੀ ਦੇਣ ਦੇ ਸਮਰਥ ਹੈ।)

**ਤੇ ਫਿਰ ਗੁਰਮੁਖ ਦੇ ਲੱਛਣ ਦੱਸਦੇ ਹਨ।**

ਸਿੱਖ ਅਕੱਥ ਪ੍ਰਭੂ ਦੇ ਸ਼ਬਦਾਂ ਤੇ ਵਿਚਾਰ ਕਰਦੇ ਹਨ ਤੇ ਨਿੰਦਿਆਂ ਪ੍ਰਸੰਸਾ ਤੋਂ ਬੇਲਾਗ ਰਹਿੰਦੇ ਹਨ। ਗੁਰੂ ਨੇ ਸ਼ਬਦ ਮਨ ਵਿੱਚ ਵਸਾ ਕੇ ਉਹ ਪਿਆਰ ਨਾਲ ਬੋਲਦੇ ਹਨ ਤੇ ਦੂਸਰਿਆਂ ਦੇ ਸੁੱਖ ਦਾ ਖ਼ਿਆਲ ਰੱਖਦੇ ਹਨ। ਸਿੱਖ ਦੇ ਗੁਣ ਛੁਪਾਏ ਨਹੀਂ ਜਾ ਸਕਦੇ। ਗੁੜ ਕਿਤੇ ਵੀ ਲੁਕਾ ਲਉ ਕੀੜੀਆਂ ਲੱਭ ਹੀ ਲੈਂਦੀਆਂ ਹਨ। ਸਿੱਖ ਵਿੱਚ ਸਹਿਣ-ਸ਼ੀਲਤਾ ਵੀ ਬਹੁਤ ਹੁੰਦੀ ਹੈ। ਗੰਨਾ ਕੋਹਲੂ 'ਚ ਪੀੜੇ ਜਾਣ ਤੇ ਵੀ ਰਸ ਦਿੰਦਾ ਹੈ :

*ਸ਼ਬਦ ਸੁਰਤਿ ਲਿਵ ਸਾਧਸੰਗਿ ਪੰਚ ਸਬਦ ਇਕ ਸਬਦ ਮਿਲਾਏ।*
*ਰਾਗ ਨਾਦ ਲਖ ਸਬਦ ਲਖਿ ਭਾਖਿਆ ਭਾਉ ਸਭਾਉ ਅਲਾਏ।*
*ਗੁਰਮੁਖਿ ਬ੍ਰਹਮ ਧਿਆਨੁ ਧੁਨਿ ਜਾਣੈ ਜੰਤ੍ਰੀ ਜੰਤ੍ਰ ਵਜਾਏ।*
*ਅਕਥ ਕਥਾ ਵੀਚਾਰ ਕੈ ਉਸਤਤਿ ਨਿੰਦਾ ਵਰਜਿ ਰਹਾਏ।*
*ਗੁਰ ਉਪਦੇਸੁ ਅਵੇਸੁ ਕਰਿ ਮਿਠਾ ਬੋਲਣੁ ਮਨ ਪਰਚਾਏ।*
*ਜਾਇ ਮਿਲਨਿ ਗੁੜ ਕੀੜਿਆਂ ਰਖੈ ਰਖਣਹਾਰ ਲੁਕਾਏ।*
*ਗੰਨਾ ਹੋਇ ਕੋਲੂ ਪੀੜਾਏ॥* *(ਵਾਰਾਂ, ਪੰ: ੬੬, ਵਾਰ ੬, ਪਉੜੀ ੧੦)*

**ਕਿਹੜੇ ਸਿੱਖ ਪ੍ਰਸੰਸਾ ਯੋਗ ਹਨ ?**

*ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ।*
*ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ।*
*ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ।*
*ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ।*
*ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।*
*ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ।*
*ਗੁਰ ਸਿਖ ਗੁਰ ਸਿਖ ਪੂਜਕੈ ਭਾਇ ਭਗਤਿ ਭੈਭਾਣਾ ਭਾਵੈ।*
*ਆਪੁ ਗਵਾਇ ਨ ਆਪੁ ਗਣਾਵੈ।*

*(ਵਾਰਾਂ, ਪੰ: ੬੭, ਵਾਰ ੬ ਪਉੜੀ ੧੨)*

ਇਸ ਪਉੜੀ ਵਿੱਚ ਹੱਥੀ ਕਾਰ ਕਰਨ ਵਾਲੇ ਸਿੱਖਾਂ ਦੀ ਉਪਮਾ ਕੀਤੀ ਗਈ ਹੈ। ਇਵੇਂ ਹੀ ਜੋ ਸਿੱਖ ਆਪਣੇ ਪੈਰਾਂ ਤੇ ਚੱਲਕੇ ਗੁਰੂ ਦਰ ਜਾਂਦੇ ਹਨ ਉਹਨਾਂ ਵੀ ਮਹਿਮਾ ਗਾਈ ਗਈ ਹੈ।

**ਧਨ ਹਨ ਉਹ ਪੈਰ ਜੋ** ਗੁਰੂ ਮਾਰਗ ਦੇ ਪਾਂਧੀ ਹਨ, ਜੋ ਉਸਦੇ ਦਰ ਤੇ ਜਾਂਦੇ ਹਨ, ਸਾਧ ਸੰਗਤਿ ਵਿੱਚ ਬੈਠਦੇ ਹਨ ਤੇ ਗੁਰੂ ਸਿੱਖਾਂ ਦੀ ਭਾਲ ਕਰਦੇ ਹਨ ਤੇ ਉਹਨਾਂ ਦਾ ਭਲਾ ਕਰਦੇ ਹਨ। ਉਹ ਧਨ ਪਿੱਛੇ ਨਹੀਂ ਭੱਜਦੇ ਤੇ ਜੇ ਉਹ ਧਨੀ ਵੀ ਹੋਣ ਤਾਂ ਨਿਮ੍ਰਤਾ ਵਿਖਾਉਂਦੇ ਹਨ। ਹੁਕਮ 'ਚ ਰਹਿਕੇ ਮਾਲਕ ਤੋਂ ਮੁਕਤੀ ਪ੍ਰਾਪਤ ਕਰਨ ਵਾਲੇ ਵਿਰਲੇ ਹੀ ਹੁੰਦੇ ਹਨ। ਗੁਰਸਿੱਖ ਗੁਰੂ ਦੇ ਪੈਰੀਂ ਪੈ ਕੇ ਪ੍ਰਦੱਖਣਾ ਕਰਦੇ ਹਨ ਤੇ ਇੰਝ ਆਨੰਦ ਵਿੱਚ ਰਹਿੰਦੇ ਹਨ।

*ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ।*
*ਗੁਰੂ ਦੁਆਰੈ ਜਾਨਿ ਚਲਿ ਸਾਧ ਸੰਗਤਿ ਚਲਿ ਜਾਇ ਬਹੰਦੇ।*

*ਧਾਵਨ ਪਰਉਪਕਾਰ ਨੋ ਗੁਰ ਸਿਖਾ ਨੋ ਖੋਜਿ ਲਹੰਦੇ।*
*ਦੁਬਿਧਾ ਪੰਥਿ ਨ ਧਾਵਨੀ ਮਾਇਆ ਵਿਚਿ ਉਦਾਸੁ ਰਹੰਦੇ।*
*ਬੰਦਿ ਖਲਾਸੀ ਬੰਦਗੀ ਵਿਰਲੇ ਕੋਈ ਹੁਕਮੀ ਬੰਦੇ।*
*ਗੁਰਸਿੱਖਾਂ ਪਰਦੱਖਣਾ ਪੈਰੀਂ ਪੈ ਰਹਿਰਾਸ ਕਰੰਦੇ।*
*ਗੁਰ ਚੇਲੇ ਪਰਚੈ ਪਰਚੰਦੇ।* *(ਵਾਰਾਂ, ਪੰ: ੬੭, ੮੪ ਵਾਰ ੬, ਪਉੜੀ ੧੩)*

**ਸਿੱਖਾਂ ਲਈ ਤਿਲਕ ਮਹੱਤਵਹੀਣ** ਹਨ । ਉਹ ਸਰੀਰ ਦੇ ਵੱਖ-ਵੱਖ ਅੰਗਾਂ ਤੇ ਬਾਰਾਂ ਤਿਲਕ ਹਿੰਦੂਆਂ ਵਾਂਗ ਨਹੀਂ ਲਾਉਂਦੇ ਸਗੋਂ ਉਹਨਾਂ ਨੂੰ ਮਿਟਾਉਂਦੇ ਹਨ। ਗੁਰੂ ਦੀ ਸਿੱਖਿਆ ਹੀ ਉਹਨਾਂ ਲਈ ਤਿਲਕ ਹੈ :

*ਬਾਰਹ ਤਿਲਕ ਮਿਟਾਇਕੈ ਗੁਰਮੁਖਿ ਤਿਲਕੁ ਨੀਸਾਣੁ ਚੜਾਇਆ।*
*(ਵਾਰਾਂ, ਪੰ: ੭੭, ਵਾਰ ੭, ਪਉੜੀ ੧੨)*

**4. ਗੁਰੂ ਦੀ ਸਿੱਖਿਆ ਦੇ ਪ੍ਰਭਾਵ**—ਗੁਰਸ਼ਬਦਾਂ ਨਾਲ ਮਨ ਦੀ ਤਸੱਲੀ ਹੋ ਜਾਂਦੀ ਹੈ ਤੇ ਆਦਮੀ ਟਿਕਾਣੇ ਤੇ ਪਹੁੰਚ ਜਾਂਦਾ ਹੈ।

*ਜੋ ਸਿੱਖ ਗੁਰਉਪਦੇਸ਼ ਸੁਣਦਾ ਹੈ ਉਹੀ ਅਸਲੀ ਸਿੱਖ ਹੈ।*
*ਗੁਰ ਦੀਖਿਆ ਲੈ ਸਿਖਿ ਸਿਖੁ ਸਦਾਇਆ।*
*(ਵਾਰਾਂ, ਪੰ: ੩੧, ਵਾਰ ੩, ਪਉੜੀ ੧੧)*

ਤੇ ਗੁਰੂ ਦੇ ਉਪਦੇਸ਼ ਨਾਲ ਹੀ ਚਾਰ ਵਰਨ ਇੱਕ ਸਾਧ-ਸੰਗਤਿ ਵਿੱਚ ਬਦਲ ਜਾਂਦੇ ਹਨ। ਗੁਰੂ ਦੇ ਸਿੱਖ ਵੀ ਪਾਨ ਪੱਤੇ ਦੀਆਂ ਚਾਰ-ਵਸਤੂਆਂ ਵਾਂਗ (ਪੱਤਾ, ਸੁਪਾਰੀ, ਕੱਥਾ, ਚੂਨਾ) ਇੱਕੋ ਲਾਲ ਰੰਗ ਵਿੱਚ ਰੱਤੇ ਜਾਂਦੇ ਹਨ।

*ਚਾਰ ਵਰਨ ਸਤਿਸੰਗੁ ਗੁਰਮੁਖਿ ਮੇਲਿਆ।*
*ਜਾਣ ਤੰਬੋਲਹੁ ਰੰਗੁ ਗੁਰਮੁਖਿ ਚੇਲਿਆ।*
*(ਵਾਰਾਂ ਭਾਈ ਗਰਦਾਸ, ਪੰ: ੪੧, ਵਾਰ ੩, ਪਉੜੀ ੧੬)*

ਸੱਚਾ ਗੁਰੂ ਧਰਮੀ ਪੁਰਸ਼ਾਂ ਨੂੰ ਸ਼ਕਤੀ ਮਾਰਗ ਤੇ ਪਾਉਂਦਾ ਹੈ। ਉਹ ਪਾਪਾਂ ਤੇ ਭੈੜੀਆਂ ਇੱਛਾਵਾਂ ਤੇ ਸੰਸਾਰਕ ਮੋਹ ਤੋਂ ਵਰਜਦਾ ਹੈ। ਸਿੱਖ ਗੁਰੂ ਦਾ ਨਾਮ ਸ਼ਰਧਾ ਨਾਲ ਜਪਕੇ ਨਿਮ੍ਰਤਾ ਨਾਲ ਵਕਤ ਲੰਘਾਉਂਦੇ ਹਨ ਤੇ ਮੌਤ ਰੂਪ ਜ਼ਕਾਤੀ ਉਹਨਾਂ ਤੱਕ ਨਹੀਂ ਪਹੁੰਚ ਸਕਦਾ। ਗੁਰੂ ਅਧਰਮੀਆਂ ਦਾ ਖ਼ਾਤਮਾ ਕਰਦਾ ਹੈ ਤੇ ਸੰਤਾਂ ਨੂੰ ਸਵਰਗ ਵਿੱਚ ਆਸਣ ਦਿੰਦਾ ਹੈ। ਨਾਮ ਦੀ ਕਰਾਮਾਤ ਨਾਲ ਉਹ ਪਿਆਰ, ਭਗਤੀ ਭਾਵ, ਭੈਅ, ਨਾਮ, ਦਾਨ, ਇਨਸਾਨ ਦੀ ਬਖ਼ਸ਼ਿਸ਼ ਕਰਦਾ ਹੈ। ਜਿਵੇਂ ਕੰਵਲ ਜਲ ਵਿੱਚ ਨਿਰਲੇਪ ਰਹਿੰਦਾ ਹੈ ਤਿਵੇਂ ਹੀ ਧਰਮੀ ਪੁਰਖ ਦੁਨੀਆਂ ਤੋਂ ਨਿਰਲੇਪ ਰਹਿੰਦੇ ਹਨ। ਸਿੱਖ ਆਪਾ ਮਿਟਾਉਂਦੇ ਹਨ ਤੇ ਆਪਣੇ ਆਪ ਨੂੰ ਜਣਾਉਂਦੇ ਨਹੀਂ :

*ਸਤਿਗੁਰ ਸੱਚਾ ਪਾਤਿਸਾਹੁ ਗੁਰਮੁਖ ਗਾਡੀ ਰਾਹੁ ਚਲਾਇਆ।*
*ਪੰਜ ਦੂਤਿ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ।*
*ਸ਼ਬਦ ਸੁਰਤਿ ਨਿਵਿ ਚਲਣਾ ਜਮੁ ਜਾਗਾਤੀ ਨੇੜਿ ਨ ਆਇਆ।*

*ਬੇਮੁਖ ਬਾਰਹ ਵਾਟ ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ।*
*ਭਾਉ ਭਗਤਿ, ਭਉ ਮੰਤ੍ਰ ਦੇ ਨਾਮੁ, ਦਾਨੁ, ਇਸ਼ਨਾਨੁ ਦ੍ਰਿੜਾਇਆ।*
*ਜਿਉਂ ਜਲ ਅੰਦਰਿ ਕਮਲ ਹੈ ਮਾਇਆ ਵਿਚਿ ਉਦਾਸੁ ਰਹਾਇਆ।*
*ਆਪੁ ਗਵਾਇ ਨ ਆਪੁ ਗਣਾਇਆ॥*

*(ਵਾਰਾਂ ਭਾਈ ਗੁਰਦਾਸ, ਪੰ: ੫੮, ਵਾਰ ੫, ਪਉੜੀ ੧੩)*

ਗੁਰੂ ਦੀ ਸਿੱਖਿਆ ਵਾਹਿਗੁਰੂ ਦੀ ਮਹਿਮਾ ਕਰਨੀ ਸਿਖਾਉਂਦੀ ਹੈ। ਉਸ ਬਾਰੇ ਨਾ ਵੇਦ ਕੁਝ ਜਾਣਦੇ ਹਨ ਨਾ ਹੀ ਸ਼ੇਸ਼ਨਾਗ ਨੇ ਉਸਦਾ ਭੇਦ ਜਾਣਿਆ ਹੈ :

*ਵਿਸਮਾਦੇ ਵਿਸਮਾਦੁ ਹੈ ਵਿਸਮਾਦੁ ਸਮਾਏ।*
*ਵੇਦੁ ਨ ਜਾਣੈ ਭੇਦੁ ਕਿਹੁ ਸੇਸਨਾਗੁ ਨ ਪਾਏ।*

*(ਵਾਰਾਂ, ਪੰ: ੬੭, ਵਾਰ ੬, ਪਉੜੀ ੧੩)*

ਗੁਰੂ ਦਾ ਸਿੱਖ ਗੁਰੂ ਦੇ ਦੱਸੇ ਮਾਰਗ ਤੇ ਚੱਲਕੇ ਸ੍ਰੇਸ਼ਟ ਸੰਤ ਬਣਦਾ ਹੈ, ਤੇ ਝੂਠ ਨੂੰ ਸੱਚ ਤੋਂ ਇੰਝ ਨਿਖੇੜ ਲੈਂਦਾ ਹੈ ਜਿਵੇਂ ਦੁੱਧ 'ਚੋਂ ਪਾਣੀ ਫਿਰ ਗੁਰੂ ਚੇਲਾ ਬਣ ਜਾਂਦਾ ਹੈ ਤੇ ਚੇਲਾ ਗੁਰੂ।

*ਗੁਰਮੁਖਿ ਵੰਸੀ ਪਰਮ ਹੰਸੁ ਕੂੜੁ ਸਚੁ ਨੀਰੁ ਖੀਰੁ ਵਿਲੋਈ।*
*ਗੁਰ ਚੇਲਾ ਚੇਲਾ ਗੁਰ ਹੋਈ।* *(ਵਾਰਾਂ, ਪੰ: ੧੧੯, ਵਾਰ ੧੧, ਪਉੜੀ ੧੧)*

ਸੌਦਾ ਇੱਕੋ ਹੱਟ ਨਾਲ ਹੋ ਸਕਦਾ ਜਿਸ ਦਾ ਮਾਲਕ ਸੱਚਾ ਪਾਤਿਸ਼ਾਹ ਹੈ। ਉਹ ਔਗੁਣ ਲੈਕੇ ਵਟਾਂਦਰੇ 'ਚ ਗੁਣ ਬਖ਼ਸ਼ਦਾ ਹੈ ਤੇ ਇੰਝ ਕਰਦਿਆਂ ਉਹ ਈਮਾਨਦਾਰੀ ਨਾਲ ਵਰਤਦਾ ਹੈ। ਇਹ ਸਿੰਮਲ ਰੁੱਖ ਨੂੰ ਵੀ ਫਲ ਲਾ ਦਿੰਦਾ ਹੈ ਤੇ ਪਿੱਤਲ ਨੂੰ ਸੋਨਾ ਬਣਾ ਦਿੰਦਾ ਹੈ। ਉਹ ਬਾਂਸ 'ਚ ਮਹਿਕ ਭਰ ਦਿੰਦਾ ਹੈ ਤੇ ਕਾਂ ਨੂੰ ਹੰਸ ਬਣਾ ਦਿੰਦਾ ਹੈ। ਉਹ ਉੱਲੂ ਨੂੰ ਸੂਰਜ ਵੇਖਣ ਲਾ ਦਿੰਦਾ ਹੈ ਤੇ ਘੋਗੇ ਨੂੰ ਮੋਤੀਆਂ ਨਾਲੋਂ ਵੀ ਸੁੰਦਰ ਬਣਾ ਦਿੰਦਾ ਹੈ । ਉਹਦੇ ਸ਼ਬਦ ਜੋ ਸਾਡੇ ਪਾਸ ਹਨ ਵੇਦਾਂ ਅਤੇ ਕੁਰਾਨ ਤੋਂ ਉੱਤਮ ਹਨ :

*ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ।*
*ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ।*
*ਸਫਲ ਕਰੈ ਸਿੰਮਲੁ ਬਿਰਖੁ ਸੋਵਰਨੁ ਮਨੂਰਾ।*
*ਵਾਸਿ ਸੁਵਾਸੁ ਨਿਵਾਸੁ ਕਰਿ ਕਾਉ ਹੰਸੁ ਨ ਊਰਾ।*
*ਘੁਘੂ ਸੁਝੁ ਸੁਝਾਇਦਾ ਸੰਪ ਮੋਤੀ ਚੂਰਾ।*
*ਵੇਦ ਕਤੇਬਹੁ ਬਾਹਰਾ ਗੁਰ ਸਬਦਿ ਹਜੂਰਾ ।*

*(ਵਾਰਾਂ, ਪੰ: ੧੪੭, ਵਾਰ ੧੩ ਪਉੜੀ ੨੧)*

**5. ਇੱਕ ਸੇਵਕ ਦੀਆਂ ਵਿਸ਼ੇਸ਼ਤਾਵਾਂ :** ਮੁਰੀਦ ਬਣਨਾ ਮੌਤ ਕਬੂਲ ਕਰਨ ਵਾਂਗ ਹੈ। ਇਹ ਗੱਲਾਂ ਨਾਲ ਨਹੀਂ ਬਣਿਆ ਜਾ ਸਕਦਾ। ਇੱਕ ਮੁਰੀਦ ਧੀਰਜਵਾਨ, ਵਫ਼ਾਦਾਰ, ਕੁਰਬਾਨੀ ਦਾ ਪੁਤਲਾ, ਵਹਿਮ ਤੇ ਡਰ ਤੋਂ ਮੁਕਤ ਹੋਣਾ ਚਾਹੀਦਾ ਹੈ। ਉਹ ਬਖਰੀਦ

ਗ਼ੁਲਾਮ ਵਾਂਗ ਗੁਰੂ ਦੀ ਸੇਵਾ ਵਿੱਚ ਹਰ ਕੰਮ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਉਸ ਨੂੰ ਕਦੇ ਭੁੱਖ ਨਾ ਲੱਗੇ, ਨਾ ਹੀ ਨੀਂਦ ਆਵੇ। ਉਹ ਗੁਰੂ ਲਈ ਪੀਹਵੇ ਤੇ ਤਾਜ਼ਾ ਜਲ ਲਿਆਵੇ। ਉਹ ਗੁਰੂ ਨੂੰ ਪੱਖਾ ਫੇਰੇ ਤੇ ਪਾਣੀ ਨਾਲ ਚਰਨ ਧੋਵੇ। ਉਹ ਇੱਕ ਗੰਭੀਰ ਵਿਅਕਤੀ ਹੋਵੇ, ਨਾ ਹੱਸੇ ਨਾ ਰੋਵੇ। ਤਾਂ ਹੀ ਉਸ ਨੂੰ ਦਰਵੇਸ਼ ਦੀ ਪਦਵੀ ਮਿਲ ਸਕਦੀ ਹੈ, ਤੇ ਉਹ ਪਿਆਰੇ ਦੇ ਪਿਆਰ ਵਿੱਚ ਲੀਨ ਰਹਿ ਸਕਦਾ ਹੈ ਤੇ ਮੁਕਤੀ ਪ੍ਰਾਪਤ ਕਰ ਸਕਦਾ ਹੈ ਤੇ ਫਿਰ ਹੀ ਉਹ ਵਧਾਈਆਂ ਪ੍ਰਾਪਤ ਕਰ ਸਕਦਾ ਹੈ ਜੋ ਮੁਸਲਮਾਨ ਈਦ ਦੇ ਤਿਉਹਾਰ ਦੇ ਸਮੇਂ ਚੰਦਰਮਾਂ ਵੇਖਕੇ ਇੱਕ ਦੂਸਰੇ ਨੂੰ ਦਿੰਦੇ ਹਨ :

*ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।*
*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*
*ਗੋਲਾ ਮੁਲ ਖਰੀਦੁ ਕਾਰੇ ਜੋਵਣਾ।*
*ਨਾ ਤਿਸੁ ਭੁਖ ਨ ਨੀਂਦ ਨ ਖਾਣਾ ਸੋਵਣਾ।*
*ਪੀਹਣਿ ਹੋਇ ਜਦੀਦ ਪਾਣੀ ਢੋਵਣਾ।*
*ਪੱਖੇ ਦੀ ਤਾਗੀਦ ਪਗ ਮਲਿ ਧੋਵਣਾ।*
*ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ।*
*ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ।*
*ਚੰਦ ਮੁਮਾਰਿਖ ਈਦ ਪੁਗਿ ਖਲੋਵਣਾ।* *(ਵਾਰਾਂ, ਪੰ: ੪੨, ਵਾਰ ੩, ਪਉੜੀ ੧੮)*

**ਸਿੱਖ 'ਚ ਧਰਮੀ ਪੁਰਖ**—ਧਰਮੀ ਪੁਰਖ ਜੋ ਆਪਣੇ ਮਨ ਵਿੱਚ ਗੁਰੂ ਦੀ ਸਿੱਖਿਆ ਗ੍ਰਹਿਣ ਕਰਦਾ ਹੈ ਤੇ ਆਪਾ ਮਿਟਾ ਦਿੰਦਾ ਹੈ, ਉਹ ਰੱਬ ਦੀ ਰਜ਼ਾ ਵਿੱਚ ਰਾਜ਼ੀ ਹੁੰਦਾ ਹੈ। ਉਸ ਨੂੰ ਸਾਧ ਸੰਗਤਿ ਵਿੱਚ ਟਿਕਾਣਾ ਮਿਲਦਾ ਹੈ ਤੇ ਪ੍ਰਮਾਤਮਾ ਦੇ ਭੈਅ ਤੇ ਪਿਆਰ ਵਿੱਚ ਉਸ ਨੂੰ ਠਾਹਰ ਮਿਲਦੀ ਹੈ। ਧਨ ਹੈ ਉਹ ਮਾਂ ਜਿਸਨੇ ਉਸ ਨੂੰ ਜਨਮ ਦਿੱਤਾ ਹੈ ਤੇ ਉਸਦਾ ਇਸ ਸੰਸਾਰ ਤੇ ਆਉਣਾ ਸਫਲ ਹੈ :

*ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ।*
*ਗੁਰ ਚਰਣੀ ਚਿਤੁ ਲਾਇ ਮਥਾ ਲਾਇਆ।*
*ਗੁਰਮਤਿ ਰਿਦੈ ਵਸਾਇ ਆਪੁ ਗਵਾਇਆ।*
*ਗੁਰਮੁਖਿ ਸਹਜਿ ਸੁਭਾਇ ਭਾਣਾ ਭਾਇਆ।*
*ਸ਼ਬਦ ਸੁਰਤਿ ਲਿਵ ਲਾਇ ਹੁਕਮੁ ਕਮਾਇਆ।*
*ਸਾਧ ਸੰਗਤਿ ਭੈ ਭਾਇ ਨਿਜ ਘਰੁ ਪਾਇਆ।*
*ਚਰਣ ਕਵਲ ਪਤੀਆਇ ਭਵਰੁ ਲੁਭਾਇਆ।*
*ਸੁਖ ਸੰਪਟ ਪਰਚਾਇ ਅਪਿਓ ਪੀਆਇਆ।*
*ਧੰਨੁ ਜਣੇਦੀ ਮਾਇ ਸਹਿਲਾ ਆਇਆ।*

*(ਵਾਰਾਂ, ਪੰ: ੪੩, ਵਾਰ ੩, ਪਉੜੀ ੨੦)*

**ਗੁਰਸਿੱਖ ਤੇ ਨਿਮ੍ਰਤਾ**—ਗੁਰੂ ਨੂੰ ਉਹੋ ਪਿਆਰਾ ਹੈ ਜੋ ਸਨਿਮ੍ਰ ਹੈ। (ਨਿਵ ਚਲੈ ਸੋ ਗੁਰੂ ਪਿਆਰਾ-ਵਾਰ ੪, ਪਉੜੀ ੫) । ਨਿਉਂ ਕੇ ਚਲਣ ਵਾਲਾ ਜਿੱਤ ਜਾਂਦਾ ਹੈ, ਆਕੜ ਵਾਲਾ ਹਾਰ ਜਾਂਦਾ ਹੈ। (ਨੀਵਾਂ ਜਿਣੇ ਉਚੇਰਾ ਹਾਰੇ—ਵਾਰ ੪, ਪਉੜੀ ੬)

ਅਨਾਰ ਦਾ ਬੀਜ ਮਿੱਟੀ ਦੇ ਕਣ ਜਿੱਡਾ ਹੋਕੇ ਮਿੱਟੀ ਵਿੱਚ ਮਿਲਦਾ ਹੈ ਤੇ ਵੱਡਾ ਦਰੱਖ਼ਤ ਬਣ ਜਾਂਦਾ ਹੈ ਤੇ ਲਾਲ ਫੁੱਲ ਦਾ ਖੇੜਾ ਮਾਣਦਾ ਹੈ। ਇੱਕ ਦਰੱਖ਼ਤ ਨੂੰ ਹਜ਼ਾਰਾਂ ਫੁੱਲ ਲੱਗਦੇ ਹਨ। ਫੁੱਲ ਤੇ ਫਲ ਇੱਕ ਦੂਜੇ ਨਾਲ ਸ੍ਰੇਸ਼ਟ ਹੁੰਦੇ ਹਨ। ਇੱਕ ਬੀਜ ਨੂੰ ਹਜ਼ਾਰਾਂ ਹੀ ਫਲ ਲੱਗਦੇ ਹਨ ਤੇ ਹਰ ਫਲ ਵਿੱਚ ਬੀਜ ਹੁੰਦਾ ਹੈ। ਉਸ ਫਲ ਦੀ ਕੋਈ ਤੋਟ ਨਹੀਂ ਹੁੰਦੀ। ਜਿਤਨੇ ਫਲ ਲਾਹੇ ਜਾਂਦੇ ਹਨ, ਉਤਨੇ ਹੀ ਵਧੇਰੇ ਇਹ ਫਲ ਫੁੱਲ ਦਿੰਦਾ ਹੈ। ਗੁਰੂ ਦਾ ਧਰਮ ਨਿਮ੍ਰਤਾ ਸਿਖਾਉਂਦਾ ਹੈ। ਇਸ ਤਰ੍ਹਾਂ ਸਾਰੇ ਸਿੱਖ ਮਹਾਨ ਬਣਦੇ ਹਨ।

*ਦਾਣਾ ਹੋਇ ਅਨਾਰ ਦਾ ਹੋਇ ਧੂੜਿ ਧੂੜੀ ਵਿਚਿ ਧਸੈ।*
*ਹੋਇ ਬਿਰਖੁ ਹਰੀਆਵਲਾ ਲਾਲ ਗੁਲਾਲਾ ਫਲ ਵਿਗਸੈ॥*
*ਇਕਤੁ ਬਿਰਖ ਸਹਸ ਫਲ, ਫਲ ਫਲ ਇੱਕ ਦੂ ਇੱਕ ਸਰੱਸੇ।*
*ਇਕਤ੍ਰ ਦੂ ਦਾਣੇ ਲਖ ਹੋਇ, ਫਲ ਫਲ ਦੇ ਮਨ ਅੰਦਰਿ ਵੱਸੈ।*
*ਤਿਸ ਫਲ ਤੋਟਿ ਨ ਆਵਈ ਗੁਰਮੁਖਿ ਸੁਖੁ ਫਲੁ ਅੰਮ੍ਰਿਤ ਰੱਸੈ ।*
*ਜਿਉ ਜਿਉ ਲੱਯਨਿ ਤੋੜਫਲਿ ਤਿਉ ਤਿਉ ਫਿਰਿ ਫਿਰਿ ਫਲੀਐ ਹੱਸੈ।*
*ਨਿਵ ਚਲਣੁ ਗੁਰ ਮਾਰਗੁ ਦੱਸੈ।* (ਵਾਰ 8, ਪਉੜੀ ੧੧, ਪੰ: ੪੮)

ਲੱਖਾਂ ਹੀ ਉੱਚੇ, ਦਰਮਿਆਨੇ ਤੇ ਨੀਵੇਂ ਆਦਮੀ ਹਨ ਪਰ ਸੰਤ ਸੁਭਾਅ ਆਪਣੇ ਆਪ ਨੂੰ ਨੀਵਾਂ ਹੀ ਆਖਦਾ ਹੈ।

*(ਉਤਮ ਮਧਮ ਨੀਚ ਲਖ ਗੁਰਮੁਖਿ ਨੀਚਹੁ ਨੀਚ ਸਦਾਏ।*
*ਪੈਰੀ ਪੈ ਪਾ ਖਾਕੁ ਹੋਇ ਗੁਰਮੁਖਿ ਗੁਰਸਿਖੁ ਆਪੁ ਗਵਾਏ।*
*(ਵਾਰਾਂ, ਪੰ: ੯੨, ਵਾਰ ੮, ਪਉੜੀ ੨੪)*

ਧਰਤੀ ਸਭ ਤੋਂ ਨਿਮਾਣੀ ਹੈ ਪਰ ਦਰਗਾਹ ਵਿੱਚ ਇਸ ਦੀ ਸਬਰ ਕਾਰਨ ਹੀ ਵਡਿਆਈ ਹੈ। ਕੋਈ ਇਸ ਵਿੱਚ ਕੱਖ ਸੁੱਟਦਾ ਹੈ, ਕੋਈ ਵਾਹੁੰਦਾ ਹੈ, ਕੋਈ ਇਸ ਨੂੰ ਗੰਦਾ ਕਰਦਾ ਹੈ। ਸਬਰ ਵਾਲਾ ਹੀ ਸ਼ਾਂਤੀ ਪ੍ਰਾਪਤ ਕਰਦਾ ਹੈ। ਅਜਿਹੇ ਆਪਾ ਮਿਟਾਉਂਦੇ ਹਨ, ਜਿਣਾਉਂਦੇ ਨਹੀਂ। ਜਾਗਦੇ, ਸੁਪਨੇ ਲੈਂਦੇ, ਡੂੰਘੀ ਨੀਂਦਰ ਸੁੱਤੇ ਮਨ ਵਿੱਚ ਪਿਆਰ ਲਈ ਪ੍ਰਮਾਤਮਾ ਵਿੱਚ ਲੀਨ ਹੁੰਦੇ ਹਨ। ਉਹ ਗੁਰਸ਼ਬਦ ਸੰਗਤਿ ਵਿੱਚ ਬੋਲਦੇ ਹਨ।

*ਸਭ ਦੂੰ ਨੀਵੀਂ ਧਰਤਿ ਹੋਇ ਦਰਗਹ ਅੰਦਰਿ ਮਿਲੀ ਵਡਾਈ।*
ਕੋਈ ਗੋਡੇ ਵਾਹਿ ਹਲੁ ਕੋ ਮਲ ਮੂਤ੍ਰ ਕਸੂਤ੍ਰ ਕਰਾਈ।
-------------------------------
*ਜਾਗ੍ਰਤ ਸੁਪਨ ਸੁਖੋਪਤੀ ਉਨ ਮਨਿ ਮਗਨ ਰਹੈ ਲਿਵ ਲਾਈ*
*ਸਾਧ ਸੰਗਤਿ ਗੁਰ ਸਬਦੁ ਕਮਾਈ। (ਵਾਰਾਂ, ਪੰ: ੧੬੯, ਵਾਰ ੧੬, ਪਉੜੀ ੧)*

ਹਾਥੀ ਨੂੰ ਅਭਿਮਾਨ ਕਾਰਨ ਕੋਈ ਨਹੀਂ ਖਾਂਦਾ, ਸ਼ੇਰ ਨੂੰ ਸ਼ਕਤੀ ਕਾਰਨ, ਪਰ ਬੱਕਰੀ ਨਿਮਾਣੀ ਹੈ ਇਸ ਨੂੰ ਧਾਰਮਕ ਤੇ ਸੰਸਾਰਕ ਗੌਰਵ ਪ੍ਰਾਪਤ ਹੈ। ਇਹ ਮਰਨੇ ਪਰਨੇ ਪਰੋਸੀ ਜਾਂਦੀ ਹੈ ਤੇ ਦਾਅਵਤਾਂ 'ਚ ਪ੍ਰਵਾਨ ਹੁੰਦੀ ਹੈ। ਸੰਸਾਰੀ ਲੋਕਾਂ ਲਈ ਇਸ ਦਾ ਮਾਸ ਵਧੀਆ ਹੈ, ਨਾੜੀਆਂ ਤੋਂ ਸੰਗੀਤਕ ਸਾਜ਼ਾਂ ਲਈ ਤਾਰਾਂ ਬਣਦੀਆਂ ਹਨ ।ਸਾਧੂਆਂ ਲਈ ਇਹਦੇ ਮਾਸ ਦੀਆਂ ਜੁੱਤੀਆਂ ਬਣਦੀਆਂ ਹਨ। ਇਹਦੀ ਖੱਲ ਤੋਂ ਢੋਲ ਤੇ ਤੁਰੀਆਂ ਬਣਦੀਆਂ ਹਨ ਜੋ ਸਾਧ ਸੰਗਤਿ ਨੂੰ ਖੁਸ਼ੀ ਦਾਇਕ ਹਨ।

*ਹਸਤਿ ਅਖਾਜੁ ਗੁਮਾਨ ਕਰ ਸੀਹੁ ਸਤਾਣਾ ਕੋਇ ਨ ਖਾਈ।*
*ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ।*
*ਮਰਣੈ ਪਰਣੈ ਮੰਨੀਐ ਜਗਿ ਭੋਗਿ ਪਰਵਾਣੁ ਕਰਾਈ।*
*ਮਾਸੁ ਪਵਿਤ੍ਰ ਗ੍ਰਿਹਸਤ ਕੋ ਆਂਦਹੁ ਤਾਰ ਵੀਚਾਰਿ ਵਜਾਈ।*
*ਚਮੜੇ ਦੀਆਂ ਕਰਿ ਜੁੱਤੀਆਂ ਸਾਧੂ ਚਰਣ ਸਰਣਿ ਲਿਵ ਲਾਈ।*
*ਤੂਰ ਪਖਾਵਜ ਮੜੀਦੇ ਕੀਰਤਨੁ ਸਾਧ ਸੰਗਤਿ ਸੁਖਦਾਈ।*
*ਸਾਧਸੰਗਤਿ ਸਤਿਗੁਰ ਸਰਣਾਈ।*

*(ਵਾਰਾਂ ਭਾਈ ਗੁਰਦਾਸ ਜੀ, ਪੰ: ੨੪੯, ਵਾਰ ੨੩, ਪਉੜੀ ੧੩)*

ਭੂੰਡਾਂ ਦੇ ਖੱਖਰ ਵਿੱਚ ਮਿਸਰੀ ਹੁੰਦੀ ਹੈ, ਮੱਖੀਆਂ ਛੱਤੇ 'ਚ ਇਕੱਠੀਆਂ ਝੁੰਡ ਬਣਾਕੇ ਰਹਿੰਦੀਆਂ ਤੇ ਸ਼ਹਿਦ ਬਣਾਉਂਦੀਆਂ ਹਨ। ਰੇਸ਼ਮ ਤੇ ਰੇਸ਼ਮ ਦੇ ਕਪੜੇ ਕੀੜਿਆਂ ਕਾਰਨ ਪ੍ਰਾਪਤ ਹੁੰਦੇ ਹਨ। ਟਾਟ ਵੀ ਸਣ ਕੁੱਟ ਕੇ ਬਣਾਏ ਜਾਂਦੇ ਹਨ। ਮਲਮਲ ਵੜੇਵੇਂ ਰਾਹੀਂ ਮਿਲਦੀ ਹੈ। ਕੰਵਲ ਗਾਰੇ ਵਿੱਚ ਉੱਗਦਾ ਹੈ ਜਿਸ ਤੇ ਭਵਰਾ ਮਸਤ ਹੁੰਦਾ ਹੈ। ਸੱਪ ਦੇ ਸਿਰ 'ਚ ਮਣੀ ਹੁੰਦੀ ਹੈ। ਹੀਰਾ ਪੱਥਰਾਂ 'ਚ ਹੁੰਦਾ ਹੈ। ਕਸਤੂਰੀ ਹਰਨ ਦੀ ਨਾਭੀ 'ਚ ਹੁੰਦੀ ਹੈ। ਲੋਹੇ ਤੋਂ ਬਣੀ ਤਲਵਾਰ ਨੂੰ ਭਗਉਤੀ ਕਿਹਾ ਜਾਂਦਾ ਹੈ। ਬਿੱਲੀਆਂ ਤੋਂ ਮਿਲੀ ਸੁਗੰਧੀ ਰਾਜ ਦਰਬਾਰਾਂ ਵਿੱਚ ਵਰਤੀ ਜਾਂਦੀ ਹੈ। ਨਿਮਾਣੀਆਂ ਵਸਤੂਆਂ ਤੋਂ ਵੱਡੇ-ਵੱਡੇ ਲਾਭ ਲਏ ਜਾਂਦੇ ਹਨ।

*ਡੇਮੂੰਹ ਖਖਰਿ ਮਿਸਰੀ ਮਖੀ ਮੇਲੁ ਮਖੀਰੁ ਉਪਾਇਆ।*
*ਪਾਟ ਪਟੰਬਰ ਕੀੜਿਅਹੁ ਕੁਟਿ ਕਟਿ ਸਣੁ ਕਿਰਤਾਸੁ ਬਣਾਇਆ।*
*ਮਲਮਲ ਹੋਇ ਵੜੇਵਿਅਹੁ ਚਿਕੜਿ ਕਵਲੁ ਭਵਰੁ ਲੋਭਾਇਆ।*
*ਜਿਉ ਮਣਿ ਕਾਲੇ ਸਪ ਸਿਰਿ ਪਥਰੁ ਹੀਰੇ ਮਾਣਕ ਛਾਇਆ।*
*ਜਾਣੁ ਕਥੂਰੀ ਮਿਰਗ ਤਨਿ ਨਾਉ ਭਗਉਤੀ ਲੋਹੁ ਘੜਾਇਆ।*
*ਮੁਸਕੁ ਬਿਲੀਅਹੁ ਮੇਦੁ ਕਰਿ ਮਜਲਸ ਅੰਦਰਿ ਮਹ ਮਹਕਾਇਆ।*
*ਨੀਚ ਜੋਨਿ ਉਤਮੁ ਫਲੁ ਪਾਇਆ।*

*(ਵਾਰਾਂ ਭਾਈ ਗੁਰਦਾਸ, ਪੰ: ੨੬੯, ਵਾਰ ੨੫, ਪਉੜੀ ੬)*

ਨੀਚਾਂ ਤੋਂ ਨੀਚ ਕੀੜੀ ਵਾਂਗ ਹੋਵੇ ਤੇ ਮਾਨ ਨਾ ਕਰੋ। ਗੁਰੂ ਦੱਸੇ ਮਾਰਗ ਤੇ ਤੁਰੋ ਤੇ ਇੱਕ ਥਾਂ ਇਕੱਠੇ ਰਹੋ ਜਿਵੇਂ ਕੀੜੇ ਭੌਣ ਤੇ ਇਕੱਠੇ ਰਹਿੰਦੇ ਹਨ। ਜਿੱਥੇ ਘਿਉ ਖੰਡ ਦੀ ਮਹਿਕ ਆਵੇ, ਕੀੜੀਆਂ ਵਹੀਰ ਬੰਨ੍ਹ ਤੁਰਦੀਆਂ ਹਨ, ਇਸੇ ਤਰ੍ਹਾਂ ਸਿੱਖ ਗੁਰੂ ਸ਼ਬਦ ਸੁਣਨ ਲਈ ਦੌੜਦੇ ਹਨ। ਜਦੋਂ ਖੰਡ ਰੇਤ 'ਚ ਡੁਲ੍ਹ ਜਾਂਦੀ ਹੈ ਤਾਂ ਕੀੜੀ ਹੀ ਚੁਗਦੀ ਹੈ। ਕਾਲੀ ਮੱਖੀ ਦੇ ਡਰ ਕਾਰਨ ਹੀ ਕੀੜੀ ਮਰਦੀ ਹੈ, ਪ੍ਰੰਤੂ ਇਹ ਇਸ ਨੂੰ ਜਿਉਂਦਿਆਂ ਕਰ ਦਿੰਦੀ ਹੈ ਤੇ ਇਸ ਨੂੰ ਭ੍ਰਿੰਗੀ ਬਣਾ ਦਿੰਦੀ ਹੈ। (ੳ) ਜੋ ਗੁਰ ਉਪਦੇਸ਼ ਸੁਣਦਾ ਹੈ ਉਹ ਬੁਰੇ ਕੰਮ ਕਰਨ ਤੋਂ ਤੋਬਾ ਕਰਦਾ ਹੈ। ਗੁਰੂ ਦਾ ਉਪਦੇਸ਼ ਉਸ ਵਿੱਚ ਨਿਮ੍ਰਤਾ ਪੈਦਾ ਕਰਕੇ ਉਸ ਨੂੰ ਉਚੇਰਾ ਲੈ ਜਾਂਦਾ ਹੈ। (ਅ) ਗੁਰੂ ਦੇ ਸਿੱਖ ਜੋ ਅਭਿਮਾਨ ਤਿਆਗ ਦਿੰਦੇ ਹਨ ਉਹ ਸੰਤੋਖੀ ਤੇ ਸਿਫ਼ਤਯੋਗ ਹੁੰਦੇ ਹਨ।

(ੳ) "*ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪੁ ਗਣਾਏ।*
*ਗੁਰਮੁਖਿ ਮਾਰਗਿ ਚਲਣਾ ਇਕਤੁ ਖੜੁ ਸਹੰਸ ਸਮਾਏ।*
*ਘਿਅ ਸਕਰ ਦੀ ਵਾਸੁ ਲੈ ਜਿਥੇ ਧਰੀ ਤਿਥੈ ਚਲਿ ਜਾਏ।*
*ਡੁਲੈ ਖੰਡੁ ਜੁ ਰੇਤੁ ਵਿਚਿ ਖੰਡੂ ਦਾਣਾ ਚੁਣਿ ਚੁਣਿ ਖਾਏ।*
*ਭ੍ਰਿੰਗੀ ਦੇ ਭੈ ਜਾਇ ਪਰਿ ਹੋਵੈ ਭ੍ਰਿੰਗੀ ਮਾਰਿ ਜੀਵਾਏ।*
*(ਵਾਰਾਂ ਪੰਨਾ ੨੭੦, ਵਾਰ ੨੫, ਪਉੜੀ ੮)*

(ਅ) *ਭਾਇ ਭਗਤਿ ਪਿਰਮ ਰਸ ਸਤਿਗੁਰੁ ਮੂਰਤਿ ਰਿਦੇ ਵਸਾਈ।*
*ਏਵਡੁ ਭਾਰੁ ਉਚਾਇਦੇ ਸਾਧ ਚਰਣ ਪੂਜਾ ਗੁਰ ਭਾਈ।*
*ਗੁਰਮੁਖਿ ਸੁਖ ਫਲੁ ਕੀਮ ਨਾ ਪਾਈ। (ਵਾਰ ੨੫, ਪਉੜੀ ੧੪)*

(ੲ) *ਗੁਰ ਸਿਖੀ ਦਾ ਜੀਵਣਾ ਜੀਂਵਦਿਆਂ ਮਰਿ ਹਉਮੈ ਖੋਵੈ। (ਵਾਰ ੨੮, ਪਉੜੀ ੯)*

**ਗੁਰੂ ਦਾ ਧਰਮ ਤੇ ਸਿੱਖਿਆ**—ਸਾਧਸੰਗਤਿ ਵਿੱਚ ਜਾਕੇ ਪਵਿੱਤਰ ਬਣੋ ਤੇ ਬੁਰਾਈ ਤੋਂ ਦੂਰ ਰਹੋ। ਗੁਰੂ ਦਾ ਧਰਮ ਖੁਸ਼ੀ ਦਿੰਦਾ ਹੈ। ਦੂਜੇ ਮੱਤਾਂ 'ਚ ਜਾਕੇ ਦੁਖੀ ਨਾ ਹੋਵੋ। ਗੁਰੂ ਦੇ ਉਪਦੇਸ਼ ਅਨੁਸਾਰ ਜ਼ਾਤ ਅਭਿਮਾਨ ਤਿਆਗੋ ਤੇ ਤੰਬੋਲ ਵਾਂਗ ਲਾਲ ਸੂਹੇ ਹੋ ਜਾਓ। ਗੁਰੂ ਦੀ ਦੀਖਿਆ ਲਓ ਤੇ ਹੋਰ ਕਿਸੇ ਦਰਸ਼ਨ ਮਗਰ ਨ ਦੌੜ। ਗੁਰੂ ਉਪਦੇਸ਼ ਤੇ ਭਰੋਸਾ ਕਰੋ ਤੇ ਕਿਸੇ ਹੋਰ ਮੱਤ ਦੇ ਮੋਹ 'ਚ ਨਾ ਭਟਕੋ। ਗੁਰ ਸ਼ਬਦ ਤੇ ਅਮਲ ਕਰੋ। ਨਿਮ੍ਰਤਾ ਦਾ ਤਿਆਗ ਨਾ ਕਰੋ ਤੇ ਹੇ ਸੰਤ ਜਨੋ ਪਿਆਰ ਤੇ ਸ਼ਰਧਾ ਤੋਂ ਹੀ ਆਨੰਦ ਪ੍ਰਾਪਤ ਕਰੋ।

*ਗੁਰਮੁਖਿ ਹੋਵੈ ਸਾਧਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ।*
*ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ।*
*ਗੁਰਮੁਖਿ ਵਰਨ ਅਵਰਨ ਹੋਇ ਰੰਗਿ ਸੁਰੰਗੁ ਤੰਬੋਲ ਪਰਚੈ।*
*ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰਚੈ।*
*ਗੁਰਮੁਖਿ ਨਿਹਚਲ ਮਤਿ ਹੈ ਦੂਜੇ ਭਾਇ ਲੁਭਾਇ ਨ ਪਚੈ।*
*ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਰਾਸਿ ਨ ਹਚੈ।*
*ਗੁਰਮੁਖਿ ਭਾਇ ਭਗਤਿ ਚਹਮਚੈ॥ (ਵਾਰਾਂ, ਵਾਰ ੫, ਪਉੜੀ ੧)*

ਗੁਰੂ ਦਾ ਧਰਮ ਖੁਸ਼ੀ ਦਿੰਦਾ ਹੈ, ਭਟਕੇ ਹੋਏ ਥਾਂ-ਥਾਂ ਧੱਕੇ ਖਾਂਦੇ ਹਨ। ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤ ਹੈ ਤੇ ਇਹ ਸ਼ਬਦ ਸੰਗਤਿ ਵਿੱਚ ਜਪਿਆ ਜਾਂਦਾ ਹੈ।

*ਗੁਰੂ ਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ।*
*(ਵਾਰ ੨੪, ਪਉੜੀ, ੨੫, ਪੰ: ੨੬੬)*

**ਗੁਰਸਿੱਖ ਤੇ ਸਾਧਿ ਸੰਗਤਿ ਦਾ ਪ੍ਰੇਮ**—ਚਾਰਾਂ ਵਰਨਾਂ ਦੇ ਲੋਕ ਆਪੋ ਆਪਣੇ ਵਰਨ ਨੂੰ ਪਿਆਰ ਕਰਦੇ ਹਨ। ਹਿੰਦੂਆਂ ਦੇ ਫ਼ਲਸਫ਼ੇ ਦੀਆਂ ਛੇ ਸ਼ਾਖ਼ਾਵਾਂ ਦੇ ਲੋਕ ਆਪਣੇ ਧਰਮ ਗੁਰੂਆਂ ਦੇ ਅਨੁਸਾਰ ਵਿਸ਼ਵਾਸ ਕਰਦੇ ਹਨ ਜਿਵੇਂ ਨੌਕਰ ਮਾਲਕਾਂ ਨੂੰ ਪ੍ਰਣਾਮ ਕਰਦੇ ਹਨ, ਵਪਾਰੀ ਆਪਣਾ ਮਾਲ ਵੇਚਦੇ ਹਨ, ਕਿਸਾਨ ਵੱਖ-ਵੱਖ ਖੇਤਾਂ ਵਿੱਚ ਵੱਖ-ਵੱਖ ਬੀਜ ਬੀਜਦਾ ਹੈ। ਕਾਰੀਗਰ ਆਪਣੇ ਕਾਰਖ਼ਾਨਿਆਂ 'ਚ ਮਸ਼ੀਨੀ ਕੰਮ ਕਰਦਾ ਹੈ ਤਿਵੇਂ ਹੀ ਗੁਰੂ ਦੇ ਸਿੱਖ ਧਿਆਨ ਪੂਰਵਕ ਸਾਧਾਂ ਸੰਤਾਂ ਦੀ ਸੰਗਤ ਮਾਣਦੇ ਹਨ।

*ਆਪਣੇ ਆਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ।*
*ਛਿਅ ਦਰਸਨ ਛਿਆ ਸਾਸਤ੍ਰਾ ਗੁਰ ਗੁਰਮਤਿ ਖਟੁ ਕਰਮ ਕਰੰਦੇ।*
*ਆਪਣੇ ਆਪਣੇ ਸਾਹਿਬੈ ਚਾਕਰ ਜਾਇ ਜੁਹਾਰਿ ਜੁੜੰਦੇ।*
*ਆਪਣੇ ਅਪਣੇ ਵਣਜ ਵਿਚਿ ਵਾਪਾਰੀ ਵਪਾਰ ਮਚੰਦੇ।*
*ਆਪਣੇ ਅਪਣੇ ਖੇਤ ਵਿਚਿ ਬੀਉ ਸਭੈ ਕਿਰਸਾਣਿ ਬੀਜੰਦੇ।*
*ਕਾਰੀਗਰਿ ਕਾਰੀਗਰਾਂ ਕਾਰਿਖਾਨੇ ਵਿੱਚ ਜਾਇ ਮਿਲੰਦੇ।*
*ਸਾਧਸੰਗਤਿ ਗੁਰਸਿਖ ਪੁਜੰਦੇ।* *(ਵਾਰਾਂ, ਪੰ: ੫੪, ਵਾਰ ੫, ਪਉੜੀ ੩)*

**ਵਹਿਮਾਂ-ਭਰਮਾਂ ਤੇ ਪਖੰਡਾਂ ਦੀਆਂ ਉਦਾਹਰਣਾਂ**—ਵਾਰ ੫, ਪਉੜੀ ੭, ੮ ਤੇ ੧੦ ਵਿੱਚ ਇਹਨਾਂ ਉੱਪਰ ਬੜੀ ਭਰਪੂਰ ਚਰਚਾ ਕੀਤੀ ਗਈ ਹੈ :

(i) *ਜਤ ਸਤ ਸੰਜਮ ਹੋਮ ਜਗ ਜਪੁ ਤਪੁ ਦਾਨ ਪੁੰਨ ਬਹੁਤੇਰੇ।*
*ਰਿਧਿ ਸਿਧਿ ਨਿਧਿ ਪਾਖੰਡ ਬਹੁ ਤੰਤ੍ਰ ਮੰਤ੍ਰ ਨਾਟਕ ਅਗਲੇਰੇ।*
*ਵੀਰਾਰਾਧਣ ਜੋਗਣੀ ਮੜ੍ਹੀ ਮਸਾਣ ਵਿਡਾਣ ਘਨੇਰੇ।*
*ਪੂਰਕ ਕੁੰਭਕ ਰੇਚਕਾ ਨਿਵਲੀ ਕਰਮ ਭੁਇਅੰਗਮ ਘੇਰੇ।*
*ਸਿਧਾਸਣ ਪਰਚੇ ਘਣੇ ਹਠ ਨਿਗ੍ਰਹ ਕਉਤਕ ਲੱਖ ਹੇਰੇ।*
*ਪਾਰਸ ਮਣੀ ਰਸਾਇਣਾ ਕਰਾਮਾਤ ਕਾਲਖ ਆਨ੍ਹੇਰੇ ।*
*ਪੂਜਾ ਵਰਤ ਉਪਾਰਣੇ ਵਰ ਸਰਾਪ ਸ਼ਿਵ ਸ਼ਕਤਿ ਲਵੇਰੇ।*
*ਸਾਧਸੰਗਤਿ ਗੁਰ ਸ਼ਬਦ ਵਿਣੁ ਥਾਉ ਨ ਪਾਇਨਿ ਭਲੇ ਭਲੇਰੇ।*
*ਕੂੜ ਇੱਕ ਗੰਢੀ ਸਉ ਫੇਰੇ॥੭॥*

(ii) *ਸਉਣ ਸਗਨੁ ਵੀਚਾਰਣੇ ਨਉ ਗ੍ਰਿਹ ਬਾਰਹ ਰਾਸਿ ਵੀਚਾਰਾ।*
*ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ।*
*ਗਦਹੁ ਕੁਤੇ ਬਿੱਲੀਆਂ ਇਲ ਮਲਾਲੀ ਗਿੱਦੜ ਛਾਰਾ।*
*ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ।*
*ਥਿਤਿ ਵਾਰ ਭਦ੍ਰਾ ਭਰਮ ਵਿਸਾਸੂਲ ਸਹਸਾ ਸੈਸਾਰਾ।*
*ਵਲਛਲ ਕਰਿ ਵਿਸ਼ਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ।*
*ਗੁਰਮੁਖਿ ਸੁਖ ਫਲੁ ਪਾਰ ਉਤਾਰਾ॥੮॥*

(iii) *ਨਾਨਕ ਦਾਦਕ ਸਾਹੁਰੈ ਵਿਰਤੀਸੁਰ ਲਗਾਇਤ ਹੋਏ।*
*ਜੰਮਣਿ ਭਦਣਿ ਮੰਗਣੈ ਮਰਣੈ ਪਰਣੇ ਕਰਦੇ ਢੋਏ।*
*ਰੀਤੀ ਰੂੜੀ ਕੁਲ ਧਰਮ ਚਜੁ ਆਚਾਰ ਵੀਚਾਰ ਵਿਖੋਏ।*
*ਕਰਿ ਕਰਤੂਤਿ ਕੁਸੂਤ ਵਿਚਿ ਪਾਇ ਦੁਲੀਚੇ ਗੈਣ ਚੰਦੋਏ।*
*ਜੋਧ ਜਠੇਰੇ ਮੰਨੀਅਨਿ ਸਤੀਆ ਸਉਤ ਟੋਭੜੀ ਟੋਏ।*
*ਸਾਧਸੰਗਤਿ ਗੁਰ ਸ਼ਬਦ ਵਿਣੁ ਮਰਿ ਮਰਿ ਜੰਮਨਿ ਦਈ ਵਿਗੋਏ।*
*ਗੁਰਮੁਖਿ ਹੀਰੇ ਹਾਰਿ ਪਰੋਏ॥੧੦॥*

(iv) ਗੁਰਸਿੱਖ ਗ੍ਰਹਿਸਤੀ ਜੀਵਨ ਜਿਊਂਦੇ ਹਨ। ਜੂੜਾ ਰੱਖਕੇ ਤੇ ਜਨੇਊ ਪਾਕੇ ਪਾਖਾਨੇ ਜਾਣ ਸਮੇਂ ਕੰਨ ਦੁਆਲੇ ਲਪੇਟਣੇ ਸਭ ਵਹਿਮ ਹਨ। ਗੁਰੂ ਦੇ ਸਿੱਖ ਰੱਬੀ ਗਿਆਨ ਹੀ

ਪਰਵਾਨ ਕਰਦੇ ਹਨ ਤੇ ਪ੍ਰਭੂ ਦੀ ਭਗਤੀ ਦਾ ਲਾਹਾ ਲੈਂਦੇ ਹਨ ਜੋ ਕਣ ਕਣ ਵਿੱਚ ਵੱਸਿਆ ਹੈ। ਜਦੋਂ ਉਹ ਸੰਤ ਪੁਰਖ਼ਾਂ ਨੂੰ ਮਿਲਦੇ ਹਨ ਤਾਂ ਉਹਨਾਂ ਦਾ ਮਾਨ ਹੁੰਦਾ ਹੈ ਤੇ ਪ੍ਰਮਾਤਮਾ ਦੀ ਦਰਗਾਹ 'ਚ ਪਰਵਾਨ ਹੁੰਦੇ ਹਨ। (ਵਾਰ ੬)

(v) ਗੁਰਮੁਖਿ ਅਗਨੀ ਤੇ ਉਹਦੇ ਸੱਤਾਂ ਰੰਗਾਂ ਦੀ ਪੂਜਾ ਰੱਦ ਕਰਦੇ ਹਨ ਤੇ ਭੈਰਵਾਂ ਦੀ ਸੈਨਾ ਲਿਤਾੜਦੇ ਹਨ ਜੋ ਸ਼ਿਵ ਸ਼ਕਤੀ ਦਾ ਪ੍ਰਦਰਸ਼ਨ ਹਨ। ਗੁਰਮੁਖਿ ਨੂੰ ਸੱਤ ਰੋਹਣੀਆ, ਸੱਤ ਦਿਨਾਂ ਤੇ ਸੱਤ ਸੁਹਾਗਣਾਂ ਦੇ ਸ਼ਗਨ ਆਦਿ ਵਿਚਾਰ ਕੇ ਵੀ ਖੁਸ਼ੀ ਨਹੀਂ ਹੁੰਦੀ।

*ਸਤੇ ਧਾਰੀਂ ਲੰਘਿਕੈ ਭੈਰਉ ਖੇਤ੍ਰਪਾਲ ਦਲ ਮਲਿਆ।*
*ਸਤੇ ਰੋਹਣਿ ਸਤਿ ਵਾਰ ਸਤਿ ਸੁਹਾਗਣਿ ਸਾਧਿ ਨ ਛਲਿਆ॥*
*ਗੁਰਮੁਖਿ ਸਾਧਸੰਗਤਿ ਵਿੱਚ ਖਲਿਆ॥ (ਵਾਰ ੭, ਪਉੜੀ ੬, ਪੰ: ੭੫)*

(vi) ਹਿੰਦੂਆਂ ਵਲੋਂ ਪੂਰਵਜਾਂ ਦੇ ਤਿਉਹਾਰ ਤੇ ਤੇਰ੍ਹਾਂ ਵਸਤੂਆਂ ਦਾ ਦਾਨ ਵਹਿਮਾਂ ਵਿੱਚ ਪਾਕੇ ਕੁਰਾਹੇ ਲੈ ਜਾਂਦੇ ਹਨ। ਹਜ਼ਾਰਾਂ ਹੀ ਭੋਜ ਉਸ ਜਲ ਦੀ ਇੱਕ ਘੁੱਟ ਦੇ ਤੁੱਲ ਨਹੀਂ ਹਨ ਜਿਸ ਵਿੱਚ ਸਿੱਖ ਨੇ ਪੈਰ ਧੋਏ ਹੋਣ। ਹਜ਼ਾਰਾਂ ਹੀ ਭੋਜ ਤੇ ਉਪਹਾਰ ਸਿੱਖ ਦੇ ਮੂੰਹ ਵਿੱਚ ਪਏ ਇੱਕ ਦਾਣੇ ਦੀ ਬਰਾਬਰੀ ਨਹੀਂ ਕਰ ਸਕਦੇ। ਇੱਕ ਸਿੱਖ ਦੂਸਰੇ ਸਿੱਖ ਦੀ ਤ੍ਰਿਪਤੀ ਕਰਾਕੇ ਸਰਵੋਤਮ ਖ਼ੁਸ਼ੀ ਪ੍ਰਾਪਤ ਕਰਦਾ ਹੈ।

*ਤੇਰਹ ਪਦ ਕਰਿ ਜਗ ਵਿਚਿ ਪਿਤਰਿ ਕਰਮ ਕਰਿ ਭਰਮਿ ਭਲਾਇਆ।*
*ਲਖ ਲਖ ਜਗ ਨ ਪੁਜਨੀ ਗੁਰਸਿਖ ਚਰਣੋਦਕ ਪੀ ਆਇਆ।*
*ਜਗ ਭੋਗ ਨਈਵੇਦ ਲਖ ਗੁਰਮੁਖਿ ਮੁਖਿ ਇਕੁ ਦਾਣਾ ਪਾਇਆ।*
*ਗੁਰਭਾਈ ਸੰਤੁਸਟੁ ਕਰਿ ਗੁਰਮੁਖਿ ਸੁਖ ਫਲੁ ਪਿਰਮੁ ਚਖਾਇਆ।*
*(ਵਾਰਾਂ ਪੰ: ੭੭-੭੮, ਵਾਰ ੭, ਪਉੜੀ ੧੩)*

**ਸਿੱਖ ਵਹਿਮਾਂ ਭਰਮਾਂ, ਚਾਅ ਤੇ ਸੋਗ ਸਭ ਰੱਦ ਕਰਦੇ ਹਨ**—ਹਿੰਦੂਆਂ ਦੇ ਵਿਆਹਾਂ ਵਿੱਚ ਅਸ਼ਲੀਲ ਗਾਣੇ ਗਾਏ ਜਾਂਦੇ ਹਨ ਤੇ ਲਾੜਾ ਅਤੇ ਲਾੜੀ ਦੇ ਘਰ ਵਾਲਿਆਂ ਵੱਲੋਂ ਗਾਣ-ਵਜਾਉਣ ਦਾ ਪ੍ਰਬੰਧ ਹੁੰਦਾ ਹੈ । ਪ੍ਰੰਤੂ ਸਿੱਖਾਂ ਵਿੱਚ ਇੰਝ ਨਹੀਂ ਹੈ। ਮ੍ਰਿਤੂ ਉਪਰ ਲੋਕ ਰੋਂਦੇ ਕੁਰਲਾਉਂਦੇ ਹਨ ਪਰ ਸਿੱਖ ਸੰਗਤਿ ਵਿੱਚ 'ਸੋਹਿਲਾ' ਪੜ੍ਹਦੇ ਹਨ। ਸਿੱਖਾਂ ਦਾ ਵੇਦਾਂ ਜਾਂ ਮੁਸਲਮਾਨਾਂ ਦੇ ਧਰਮ ਗ੍ਰੰਥਾਂ ਨਾਲ ਕੋਈ ਸੰਬੰਧ ਨਹੀਂ ਹੈ ਨਾਂ ਉਹ ਜਨਮ ਦੀ ਬਹੁਤੀ ਖੁਸ਼ੀ ਕਰਦੇ ਹਨ ਤਾਂ ਨਾ ਹੀ ਮਰਨ ਤੇ ਸੋਗ। ਉਹ ਵਾਸ਼ਨਾਵਾਂ ਵਿੱਚ ਵੀ ਮੁਕਤ ਰਹਿੰਦੇ ਹਨ।

*ਵੀਵਾਹਾ ਨੋ ਸਿਠਣੀਆਂ ਦੁਹੀ ਵਲੀ ਦੁਇ ਤੂਰ ਵਜਾਈ*
*ਰੋਵਣ ਪਿਟਣੁ ਮੁਇਆ ਨੋ ਵੈਣੁ ਅਲਾਹਣਿ ਧੁਮ ਧੁਮਾਈ।*
*ਸਾਧਸੰਗਤਿ ਸਚੁ ਸੋਹਿਲਾ ਗੁਰਮੁਖਿ ਸਾਧਸੰਗਤਿ ਲਿਵਲਾਈ।*
*ਬੇਦ ਕਤੇਬਹੁ ਬਾਹਰਾ ਜੰਮਣਿ ਮਰਣਿ ਅਲਿਪਤੁ ਰਹਾਈ।*
*ਆਸਾ ਵਿਚਿ ਨਿਰਾਸੁ ਵਲਾਈ॥*
*(ਭਾਈ ਗੁਰਦਾਸ ਦੀਆਂ ਵਾਰਾਂ, ਪੰ: ੫੮, ਵਾਰ ੫, ਪਉੜੀ ੧੪)*

ਸਿੱਖ ਸੱਜੇ ਖੱਬੇ ਦਾ ਸ਼ਗਨ ਵੀ ਨਹੀਂ ਵਿਚਾਰਦੇ। ਉਹ ਨੰਗਾ ਆਦਮੀ ਜਾਂ ਵਿਧਵਾ ਨੂੰ ਵੇਖਕੇ ਪਿਛਾਂਹ ਨਹੀਂ ਮੁੜਦੇ। ਨਾ ਉਹ ਪੰਛੀ ਦੀ ਆਵਾਜ਼ ਸੁਣਕੇ ਜਾਂ ਛਿੱਕ ਵੱਜਣ ਤੇ

ਧਿਆਨ ਦਿੰਦੇ ਹਨ। ਉਹ ਦੇਵੀ ਦੇਵਤਿਆਂ ਦੀ ਪੂਜਾ ਨਹੀਂ ਕਰਦੇ। ਉਹ ਆਪਣੇ ਮਨ ਤੇ ਤਨ ਨੂੰ ਭਟਕਣੋਂ ਰੋਕਦੇ ਹਨ। ਗੁਰਸਿੱਖ ਸੱਚ ਦੀ ਖੇਤੀ ਕਰਦੇ ਹਨ ਤੇ ਚੰਗੀ ਫ਼ਸਲ ਪ੍ਰਾਪਤ ਕਰਦੇ ਹਨ।

*ਸਜਾ ਧਬਾ ਸਉਣੁ ਨ ਮੰਨਿ ਵਸਾਇਆ।*
*ਨਾਹਿ ਪੁਰਖ ਨੋ ਵੇਖਿ ਨ ਪੈਰੁ ਹਟਾਇਆ।*
*ਭਾਖ ਸੁਭਾਖ ਵੀਚਾਰਿ ਨ ਛਿਕ ਮਨਾਇਆ।*
*ਦੇਵੀ ਦੇਵ ਨ ਸੇਵਿ ਨਾ ਪੂਜ ਕਰਾਇਆ।*
*ਭੰਭਲ ਭੂਸੇ ਖਾਇ ਨ ਮਨੁ ਭਰਮਾਇਆ।*
*ਗੁਰਸਿਖ ਸਚਾ ਖੇਤੁ ਬੀਜੁ ਫਲਾਇਆ।*

*(ਵਾਰਾਂ ਪੰ: ੨੧੫-੬, ਵਾਰ ੨੦, ਪਉੜੀ ੮)*

**6. ਇਸਤਰੀਆਂ ਬਾਰੇ**—ਸੰਸਾਰੀ ਤੇ ਰੂਹਾਨੀ ਪੱਖੋਂ ਇਸਤਰੀ ਪੁਰਖ ਦੀ ਅਰਧਾਂਗਣੀ ਹੈ ਤੇ ਉਹਦੀ ਮੁਕਤੀ ਲਈ ਸਹਾਇਕ ਹੈ। ਉਹ ਸਦਾਚਾਰੀ ਲਈ ਖੁਸ਼ੀਆਂ ਲਿਆਉਂਦੀ ਹੈ।

*ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ।*
*ਗੁਰਮੁਖਿ ਸੁਖ ਫਲ ਨਿਹਚਉ ਨਾਰੀ।* *(ਵਾਰਾਂ ਪੰ: ੫੯ ਵਾਰ ੫, ਪਉੜੀ ੧੬)*

ਜੋ ਨਾਰੀ ਭਟਕੀ ਹੋਈ ਹੈ ਉਸਦੀ ਵੇਸ਼ਵਾ ਦੀ ਸੰਤਾਨ ਨਾਲ ਤੁਲਨਾ ਕੀਤੀ ਗਈ ਹੈ। ਇੱਕ ਵੇਸ਼ਵਾ ਦੇ ਅਨੇਕਾਂ ਪ੍ਰੇਮੀ ਹੁੰਦੇ ਹਨ ਤੇ ਉਹ ਭਿੰਨ-ਭਿੰਨ ਪਾਪ ਕਰਦੀ ਹੈ। ਉਹ ਆਪਣੇ ਲੋਕਾਂ ਤੇ ਮੁਲਕ 'ਚੋਂ ਛੇਕੀ ਹੁੰਦੀ ਹੈ ਤੇ ਆਪਣੇ ਪੇਕਿਆ ਤੇ ਸਹੁਰਾ ਪਰਿਵਾਰ ਲਈ ਬੇਸ਼ਰਮੀ ਦਾ ਕਾਰਨ ਹੁੰਦੀ ਹੈ। ਉਹ ਆਪ ਹੀ ਬਰਬਾਦ ਹੋਈ ਹੁੰਦੀ ਹੈ ਤੇ ਦੂਸਰਿਆਂ ਨੂੰ ਵੀ ਤਬਾਹ ਕਰਦੀ ਹੈ ਤੇ ਉਹਨਾਂ ਨੂੰ ਜ਼ਹਿਰ ਦਿੰਦੀ ਹੈ। ਉਹ ਇੱਕ ਵੰਝਲੀ ਹੈ ਜੋ ਹਿਰਨ ਨੂੰ ਭਰਮਾਉਂਦੀ ਹੈ, ਇੱਕ ਦੀਵੇ ਵਾਂਗ ਹੈ ਜੋ ਭੰਬਟਾਂ ਨੂੰ ਜਲਾਉਂਦੀ ਹੈ ਤੇ ਦੋਹਾਂ ਜਹਾਨਾਂ ਵਿੱਚ ਉਸ ਦੀ ਪੱਤ ਲੱਥਦੀ ਹੈ। ਉਹ ਪੱਥਰ ਦੀ ਬੇੜੀ ਹੈ ਜੋ ਆਪਣੇ ਤੇ ਚੜ੍ਹੇ ਮੁਸਾਫ਼ਰਾਂ ਨੂੰ ਡਬੋ ਦਿੰਦੀ ਹੈ। ਇਸ ਤਰ੍ਹਾਂ ਹੀ ਭੈੜੀ ਸੰਗਤ ਨਾਲ ਪਤਿਤ ਮਨ ਭਟਕਦੇ ਤੇ ਵਹਿਮਾਂ ਨਾਲ ਕੁਰਾਹੇ ਪੈ ਜਾਂਦੇ ਹਨ। ਜਿਵੇਂ ਵੇਸ਼ਵਾ ਦੇ ਪੁੱਤਰ ਨੂੰ ਪਿਉ ਦਾ ਨਾਮ ਨਹੀਂ ਮਿਲਦਾ, ਇਸੇ ਤਰ੍ਹਾਂ ਭਟਕੇ ਹੋਇਆਂ ਨੂੰ ਕੋਈ ਨਹੀਂ ਅਪਣਾਉਂਦਾ :

*ਜਿਉ ਬਹੁ ਮਿਤੀ ਵੇਸੁਆ ਸਭਿ ਕੁਲਖਣ ਪਾਪ ਕਮਾਵੈ।*
*ਲੋਕਹੁ ਦੇਸਹੁ ਬਾਹਰੀ ਤਿਹੁ ਪਖ਼ਾਂ ਕੋ ਅਉਲੰਗੁ ਲਾਵੈ।*
*ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ।*
*ਘੰਡਾ ਹੇੜਾ ਮਿਰਗ ਜਿਉ ਦੀਪਕ ਹੋਇ ਪਤੰਗ ਜਲਾਵੈ।*
*ਦੁਹੀ ਸਰਾਈ ਜਰਦਰੂ ਪਥਰ ਬੇੜੀ ਪੂਰ ਡੁਬਾਵੈ।*
*ਮਨਮੁਖ ਮਨੁ ਅਠ ਖੰਡ ਹੋਇ ਦੁਸਟਾ ਸੰਗਤਿ ਭਰਮਿ ਭੁਲਾਵੈ।*
*ਵੇਸੁਆ ਪੁਤ ਨਿਨਾਉ ਸਦਾਵੈ।* *(ਵਾਰਾਂ ਪੰ: ੫੯-੬੦, ਵਾਰ ੫, ਪਉੜੀ ੧੭)*

**ਵੇਸ਼ਵਾ ਦੀ ਹਾਲਤ**—ਮਾਪਿਆਂ ਤੇ ਸਹੁਰਿਆਂ ਦਾ ਘਰ ਤਿਆਗ ਕੇ ਉਹ ਬੇਸ਼ਰਮ ਹੋ ਜਾਂਦੀ ਹੈ ਤੇ ਉਹਦੀ ਬਦਨਾਮੀ ਦਾ ਦਾਗ਼ ਧੋਤਾ ਨਹੀਂ ਜਾਂਦਾ। ਪਤੀ ਨੂੰ ਛੱਡਕੇ ਉਹ ਯਾਰ

ਨਾਲ ਰੰਗ ਰਲੀਆਂ ਮਾਣਦੀ ਹੈ। ਉਹਦਾ ਮਨ ਵੱਖ-ਵੱਖ ਪਾਸੇ ਭਟਕਦਾ ਹੈ, ਉਹ ਕਿਵੇਂ ਖੁਸ਼ ਰਹਿ ਸਕਦੀ ਹੈ ? ਉਹ ਕਿਸੇ ਦੀ ਸਲਾਹ ਨਹੀਂ ਮੰਨਦੀ ਤੇ ਹਰ ਮਰਨੇ ਪਰਨੇ ਵਾਲੀ ਥਾਂ ਤੇ ਉਸ ਨੂੰ ਬੁਰੀ ਸਮਝਿਆ ਜਾਂਦਾ ਹੈ। ਜਦੋਂ ਉਸ ਨੂੰ ਦੁਰਕਾਰਿਆ ਜਾਂਦਾ ਹੈ ਤੇ ਹਰ ਘਰੋਂ ਬੇਸ਼ਰਮੀ ਮਿਲਦੀ ਹੈ ਤਾਂ ਉਹ ਰੋਂਦੀ ਹੈ। ਉਸ ਨੂੰ ਉਹਦੇ ਗੁਨਾਹਾਂ ਕਰਕੇ ਗ੍ਰਿਫ਼ਤਾਰ ਕੀਤਾ ਜਾਂਦਾ ਹੈ ਤੇ ਅਦਾਲਤ ਤੋਂ ਸਜ਼ਾ ਮਿਲਦੀ ਹੈ। ਨਾ ਹੀ ਉਹ ਮਰਿਆ 'ਚ, ਨਾ ਉਹ ਜਿਉਂਦਿਆਂ 'ਚ ਹੁੰਦੀ ਹੈ। ਉਹ ਦੁੱਖ ਭੋਗਦੀ ਹੈ। ਉਹ ਆਪਣੇ ਘਰ ਨਿਵਾਸ ਨਹੀਂ ਰੱਖਦੀ ਸਗੋਂ ਇਸ ਨੂੰ ਤਬਾਹ ਕਰਨ ਲਈ ਹੋਰ ਘਰ ਭਾਲਦੀ ਹੈ। ਅਜਿਹੇ ਭੈੜੇ ਹਾਲਾਤ ਵਿੱਚ ਉਹ ਆਪਣੇ ਲਈ ਬੁਰਾਈ ਦਾ ਫਾਹਾ ਤਿਆਰ ਕਰਦੀ ਹੈ।

*ਸਾਹੁਰੁ ਪੀਹਰੁ ਪਲਰੈ ਹੋਇ ਨਿਲਜ ਨ ਲਜਾ ਧੋਵੈ।*
*ਗਵੈ ਜਾਰ ਭਤਾਰੁ ਤਜਿ ਖਿੰਜੋਤਾਣਿ ਖੁਸੀ ਕਿਉ ਹੋਵੈ।*
*ਸਮਝਾਈ ਨਾ ਸਮਝਈ ਮਰਣੇ ਪਰਣੇ ਲੋਕੁ ਵਿਗੋਵੈ।*
*ਘਿਰਿ ਘਿਰਿ ਮਿਲਦੇ ਮੇਹਣੇ ਹੁਇ ਸਰਮਿੰਦੀ ਅੰਞੂ ਰੋਵੈ।*
*ਪਾਪ ਕਮਾਣੇ ਪਕੜੀਐ ਹਾਣਿ ਕਾਣਿ ਦੀਬਾਣਿ ਖੜੋਵੈ।*
*ਮਰੈ ਨਾ ਜੀਵੈ ਦੁਖ ਸਹੈ ਰਹੈ ਨ ਘਰਿ ਵਿਚਿ ਪਰ ਘਰ ਜੋਵੈ।*
*ਦੁਬਿਧਾ ਅਉਗੁਣ ਹਾਰੁ ਪਰੋਵੈ।* *(ਵਾਰਾਂ, ਪੰ: ੩੫੫, ਵਾਰ ੩੩, ਪਉੜੀ ੬)*

ਇਸੇ ਤਰ੍ਹਾਂ ਜਿਹੜਾ ਆਦਮੀ ਦੋ ਧਰਮਾਂ ਵਿੱਚ ਪੈਰ ਧਰਦਾ ਹੈ, ਉਸ ਦੀ ਹਾਲਤ ਦਾ ਵੇਰਵਾ ਦਿੱਤਾ ਹੈ :

ਭੈੜਾ ਦੁਸ਼ਟ ਜੋ ਦੋ ਧਰਮਾਂ ਦਾ ਪੈਰੋਕਾਰ ਹੁੰਦਾ.ਹੈ, ਦੁੱਖੀ ਰਹਿੰਦਾ ਹੈ। ਉਹ ਸੁੱਤਰ ਮੁਰਗ ਵਾਂਗ ਨਿਕੰਮਾ ਹੁੰਦਾ ਹੈ, ਉਹ ਉੱਡ ਨਹੀਂ ਸਕਦਾ, ਉਹ ਭਾਰ ਉਠਾ ਨਹੀਂ ਸਕਦਾ ਤੇ ਐਵੇਂ ਦਿਖਾਵੇ ਲਈ ਆਕੜ ਕੇ ਚਲਦਾ ਹੈ। ਉਹ ਹਾਥੀ ਵਾਂਗ ਹੈਂ ਜਿਸ ਦੇ ਵਿਖਾਉਣ ਲਈ ਹੋਰ ਤੇ ਖਾਣ ਲਈ ਹੋਰ ਦੰਦ ਹੁੰਦੇ ਹਨ। ਬੱਕਰੀਆਂ ਦੇ ਚਾਰ ਥਣ ਹੁੰਦੇ ਹਨ, ਦੋ ਧੌਣ ਤੇ ਦੋ ਹਵਾਨੇ 'ਚ । ਹਵਾਨੇ ਵਾਲਿਆਂ ਵਿੱਚ ਦੁੱਧ ਹੁੰਦਾ ਹੈ ਪ੍ਰੰਤੂ ਲੂਲ੍ਹਾਂ (ਧੌਣ ਵਾਲੇ ਥਣ) ਉਹਨਾਂ ਲੋਕਾਂ ਨੂੰ ਧੋਖਾ ਦਿੰਦੀਆਂ ਹਨ, ਜੋ ਉਹਨਾਂ 'ਚੋਂ ਦੁੱਧ ਦੀ ਆਸ ਰੱਖਦੇ ਹਨ। ਸੋ ਦੋਹਾਂ ਧਰਮਾਂ 'ਚ ਪੈਰ ਰੱਖਣ ਵਲੇ ਦਾ ਅੰਤ ਤਬਾਹੀ ਹੀ ਹੁੰਦਾ ਹੈ :

*ਦੁਖੀ ਦੁਸਟੁ ਦੁਬਾਜਰਾ ਸੁਤਰ ਮੁਰਗੁ ਹੋਇ ਕੰਮਿ ਨ ਆਵੈ।*
*ਉਡਣਿ ਉਡੈ ਨ ਲਦੀਐ ਪੁਰਸੁਸ਼ ਹੋਈ ਆਪੁ ਲਖਾਵੈ।*
*ਹਸਤੀ ਦੰਦ ਖਾਣੀ ਅਨਿ ਹੋਰੁ ਦਿਖਾਲੈ ਹੋਰਤੁ ਖਾਵੈ।*
*ਬਕਰੀਆਂ ਨੋ ਚਾਰ ਥਣੁ ਦੁਇ ਗਲਿ ਵਿਚਿ ਦੁਇ ਲੇਵੈ ਲਾਵੈ।*
*ਇਕਨੀ ਦੁਧੁ ਸਮਾਵਦਾ ਇੱਕ ਠਗਾਊ ਠਗਿ ਠਗਾਵੈ।*
*ਮੋਰਾਂ ਅੱਖੀਂ ਚਾਰਿ ਚਾਰਿ ਉਇ ਦੇਖਨਿ ਓਨੀ ਦਿਸਿ ਨ ਆਵੈ।*
*ਦੂਜਾ ਭਾਉ ਕੁਦਾਉ ਹਰਾਵੈ॥*

*(ਵਾਰਾਂ, ਪੰ: ੩੫੭, ੫੮; ਵਾਰ ੩੩, ਪਉੜੀ ੧੨)*

ਬਹੁਤੇ ਘਰਾਂ ਦਾ ਪਰਾਹੁਣਾ ਭੁੱਖਾ ਰਹਿੰਦਾ ਹੈ। ਜਿੱਥੋਂ ਕੋਈ ਸਾਂਝੀ ਚੀਜ਼ ਗੁੰਮ ਜਾਂਦੀ ਹੈ ਤਾਂ ਕਿਸੇ ਨੂੰ ਵੀ ਕੋਈ ਅਫ਼ਸੋਸ ਨਹੀਂ ਹੁੰਦਾ। ਜਦੋਂ ਬਹੁਤੇ ਡੂਮ ਇੱਕੋ ਢੱਡ ਕੁੱਟਦੇ ਹਨ ਤਾਂ ਉਹ ਬੇਸੁਰੀ ਹੁੰਦੀ ਹੈ ਤੇ ਕਿਸੇ ਨੂੰ ਚੰਗੀ ਨਹੀਂ ਲੱਗਦੀ। ਜੰਗਲ ਜੰਗਲ ਉੱਡਦਾ ਕਾਂ ਵੀ ਕਿਸੇ ਨੂੰ ਚੰਗਾ ਨਹੀਂ ਲੱਗਦਾ, ਫਿਰ ਉਹ ਕਿਵੇਂ ਖੁਸ਼ ਰਹਿ ਸਕਦਾ ਹੈ ? ਜਿਵੇਂ ਵੇਸ਼ਵਾ ਦਾ ਸਰੀਰ ਬਹੁਤੇ ਯਾਰਾਂ ਦੇ ਕਾਰਨ ਦੁੱਖ ਝੱਲਦਾ ਹੈ ਇਵੇਂ ਹੀ ਗੁਰੂ ਤੋਂ ਬਿਨਾਂ ਜੋ ਹੋਰ ਕਿਸੇ ਦੀ ਪੂਜਾ ਕਰਦੇ ਹਨ, ਸਦਾ ਦੁਖੀ ਰਹਿੰਦੇ ਹਨ :

*ਬਹੁਤੀਂ ਘਰੀਂ ਪਰਾਹੁਣਾ ਜਿਉਂ ਰਹੰਦਾ ਭੁਖਾ।*
*ਸਾਂਝਾ ਬਬੁ ਰੋਈਐ ਚਿਤਿ ਚਿੰਤ ਨ ਚੁਖਾ।*
*ਬਹਲੀ ਡੂਮੀ ਢਢਿ ਜਿਉ ਓਹੁ ਕਿਸੈ ਨ ਧੁਖਾ।*
*ਵਣਿ ਵਣਿ ਕਾਉਂ ਨ ਸੋਹਈ ਕਿਉਂ ਮਾਣੈ ਸੁਖਾ।*
*ਜਿਉ ਬਹੁ ਮਿਤੀ ਵੇਸੁਆ ਤਨਿ ਵੇਦਨਿ ਦੁਖਾ।*
*ਵਿਣੁ ਗੁਰ ਪੂਜਨਿ ਹੋਰਨਾ ਬਰਨੇ ਬੇਮੁਖਾ।*

*(ਵਾਰਾਂ, ਪੰ: ੩੭੦, ਵਾਰ ੩੪, ਪਉੜੀ ੧੯)*

**7. ਸਿੱਖਾਂ ਦੇ ਧਾਰਮਕ ਤੇ ਸੰਸਾਰਕ ਵਿਚਾਰ**—ਸਿੱਖ ਅੰਮ੍ਰਿਤ ਵੇਲੇ ਉੱਠਕੇ ਇਸ਼ਨਾਨ ਕਰਦੇ ਹਨ, ਮਨ ਇਕਾਗਰ ਕਰਕੇ ਤੇ ਅਸਗਾਹ ਪ੍ਰਭੂ ਦਾ ਧਿਆਨ ਧਰਕੇ, ਉਹ ਜਪੁਜੀ ਦਾ ਪਾਠ ਕਰਦੇ ਹਨ। ਉਹ ਫਿਰ ਸਾਧਸੰਗਤਿ ਵਿੱਚ ਬੈਠਦੇ ਹਨ। ਉਹ ਫਿਰ ਬਾਣੀ ਯਾਦ ਕਰਕੇ ਲੀਨ ਹੋ ਜਾਂਦੇ ਹਨ ਤੇ ਗੁਰਸ਼ਬਦ ਸੁਣਦੇ ਹਨ। ਉਹ ਪ੍ਰਭੂ ਪਿਆਰ ਤੇ ਭਾਓ ਭਗਤੀ ਵਿੱਚ ਸਮਾ ਗੁਜ਼ਾਰਦੇ ਹਨ। ਉਹ ਗੁਰਸੇਵਾ ਕਰਦੇ ਤੇ ਉਹਨਾਂ ਦੇ ਗੁਰਪੁਰਬ ਮੁਨਾਉਂਦੇ ਹਨ। ਉਹ ਸੋਦਰੁ ਦਾ ਗਾਇਨ ਕਰਦੇ ਤੇ ਇੱਕ ਦੂਸਰੇ ਨਾਲ ਪਿਆਰ 'ਚ ਰਹਿੰਦੇ ਹਨ। ਉਹ ਰਾਤ ਸਮੇਂ ਸੋਹਿਲਾ ਦਾ ਪਾਠ ਕਰਦੇ ਤੇ ਅਰਦਾਸ ਕਰਦੇ ਤੇ ਕੜਾਹ ਪ੍ਰਸ਼ਾਦ ਵੰਡਦੇ ਹਨ। ਇਸ ਤਰ੍ਹਾਂ ਗੁਰਮੁਖ ਖੁਸ਼ੀ ਤੇ ਅਨੰਦ ਮਾਣਦੇ ਹਨ।

*"ਅੰਮ੍ਰਿਤ ਵੇਲੇ ਉਠਿਕੇ ਜਾਇ ਅੰਦਰਿ ਦਰੀਆਉ ਨ੍ਹਵੰਦੇ।*
*ਸਹਜਿ ਸਮਾਧਿ ਅਗਾਧਿ ਵਿਚ ਇਕ ਮਨਿ ਹੋਇ ਗੁਰ ਜਾਪੁ ਜਪੰਦੇ।*
*ਮਥੈ ਟਿਕੇ ਲਾਲ ਲਾਇ ਸਾਧਸੰਗਤਿ ਚਲਿ ਜਾਇ ਬਹੰਦੇ।*
*ਸ਼ਬਦੁ ਸੁਰਤਿ ਲਿਵ ਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ।*
*ਭਾਇ ਭਗਤਿ ਭੈ ਵਰਤਿਮਾਨਿ ਗੁਰ ਸੇਵਾ ਗੁਰਪੁਰਬ ਕਰੰਦੇ।*
*ਸੰਝੈ ਸੋਦਰੁ ਗਾਵਣਾ ਮਨ ਮੇਲਿ ਕਰਿ ਮੇਲਿ ਮਿਲੰਦੇ।*
*ਰਾਤੀ ਕੀਰਤਿ ਸੋਹਿਲਾ ਕਰ ਆਰਤੀ ਪਰਸਾਦੁ ਵੰਡੰਦੇ।*
*ਗੁਰਮੁਖਿ ਸੁਖ ਫਲ ਪਿਰਮ ਚਖੰਦੇ।)* *(ਵਾਰਾਂ, ਪੰ: ੬੩, ਵਾਰ ੬, ਪਉੜੀ ੩)*

ਸਿੱਖ ਥੋੜਾ ਖਾਂਦੇ ਪੀਂਦੇ ਹਨ। ਉਹ ਘੱਟ ਬੋਲਦੇ ਹਨ ਤੇ ਸ਼ੇਖੀਆਂ ਨਹੀਂ ਮਾਰਦੇ। ਉਹ ਥੋੜ੍ਹਾ ਸੌਂਦੇ ਤੇ ਉਹ ਵੀ ਰਾਤ ਨੂੰ ਤੇ ਨਾ ਹੀ ਉਹ ਸੰਸਾਰਕ ਮੋਹ ਵਿੱਚ ਲੁਪਤ ਹੁੰਦੇ ਹਨ। ਜਦੋਂ ਉਹ ਕਿਸੇ ਸੁੰਦਰ ਭਵਨ ਵਿੱਚ ਜਾਂਦੇ ਹਨ ਤਾਂ ਉਹਨਾਂ ਦਾ ਮਨ ਲਲਚਾਉਂਦਾ ਨਹੀਂ।

*ਥੋੜ੍ਹਾ ਪਾਣੀ ਅੰਨੁ ਖਾਇ ਪੀ ਆਇਆ।*
*ਥੋੜ੍ਹਾ ਬੋਲਣ ਬੋਲਿ ਨ ਝਖਿ ਝਖਾਇਆ।*

*ਥੋੜੀ ਰਾਤੀ ਨੀਂਦ ਨ ਮੋਹਿ ਫਹਾਇਆ।*
*ਸੁਹਣੇ ਅੰਦਰਿ ਜਾਇ ਨ ਲੋਭ ਲੁਭਾਇਆ।*

*(ਵਾਰਾਂ, ਪੰ: ੨੧੯, ਵਾਰ ੨੦, ਪਉੜੀ ੧੫)*

**8. ਬਦਕਾਰੀ ਦੀ ਸਿੱਖਾਂ ਨੂੰ ਮਨਾਹੀ ਹੈ**—ਇੱਕ ਪਤਨੀ ਵਾਲਾ ਪਤੀ ਸੁੱਖੀ ਰਹਿੰਦਾ ਹੈ ਤੇ ਦੂਸਰੇ ਦੀ ਪਤਨੀ ਨੂੰ ਧੀ ਜਾਂ ਭੈਣ ਸਮਝਦਾ ਹੈ। ਸਿੱਖ ਲਈ ਦੂਸਰੇ ਦੀ ਜਾਇਦਾਦ ਤੇ ਅੱਖ ਰੱਖਣੀ ਇਵੇਂ ਮਨ੍ਹਾ ਹੈ ਜਿਵੇਂ ਸੂਰ ਮੁਸਲਮਾਨ ਲਈ ਤੇ ਗਊ ਹਿੰਦੂ ਲਈ :

*(ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ।*
*ਪਰ ਧਨੁ ਸੂਅਰ ਗਾਇ ਜਿਉ ਮਕਰੂਹ ਹਿੰਦੂ ਮੁਸਲਮਾਣੈ।)*

*(ਵਾਰਾਂ, ਪੰ: ੬੫, ਵਾਰ ੬, ਪਉੜੀ ੮)*

ਸੱਚੇ ਸਿੱਖਾਂ ਦੇ ਸਾਧਾਰਨ ਲੌਕਿਕ ਕਰਮ ਦੂਸਰੇ ਧਰਮਾਂ ਦੇ ਲੋਕਾਂ ਦੀਆਂ ਧਾਰਮਿਕ ਰਸਮਾਂ ਦੇ ਬਰਾਬਰ ਹੀ ਹਨ।

ਸਿੱਖ ਦੇ ਮਿੱਠੇ ਬੋਲ ਹਿੰਦੂ ਦੀ ਭਗਤੀ ਬਰਾਬਰ ਹਨ। ਸਿੱਖ ਹਰ ਥਾਂ ਪ੍ਰਭੂ ਨੂੰ ਦ੍ਰਿਸ਼ਟਮਾਨ ਵੇਖਦਾ ਹੈ ਤੇ ਇੰਝ ਜੋਗੀ ਦੇ ਧਿਆਨ ਬਰਾਬਰ ਹੈ। ਜਦੋਂ ਸਿੱਖ ਧਿਆਨ ਨਾਲ ਗੁਰਸ਼ਬਦ ਗਾਉਂਦਾ ਹੈ ਜਾਂ ਸੁਣਦਾ ਹੈ ਤਾਂ ਉਹ ਜੋਗੀ ਦੇ ਦਿਮਾਗ ਦੀਆਂ ਪੰਜ ਆਨੰਦਮਈ ਧੁਨਾਂ ਦੇ ਬਰਾਬਰ ਹੁੰਦਾ ਹੈ। ਜਦੋਂ ਸਿੱਖ ਹੱਥੀਂ ਕਿਰਤ ਕਰਦਾ ਹੈ ਤਾਂ ਇਹ ਹਿੰਦੂਆਂ ਦੀ ਬੰਦਗੀ ਤੇ ਡੰਡੌਤ ਬਰਾਬਰ ਹੈ। ਜਦੋਂ ਸਿੱਖ ਗੁਰਦਰਸ਼ਨ ਲਈ ਚੱਲਦਾ ਹੈ ਤਾਂ ਪਵਿੱਤਰ ਸਥਾਨ ਦੀ ਪ੍ਰਦੱਖਣਾ ਤੁੱਲ ਹੈ। ਜਦੋਂ ਉਹ ਭੋਜਨ ਖ਼ਾਂਦਾ ਤੇ ਕਪੜੇ ਪਹਿਨਦਾ ਹੈ ਤਾਂ ਇਹ ਹਿੰਦੂਆਂ ਦੇ ਯੱਗ ਬਲੀ ਦੇ ਬਰਾਬਰ ਹੈ। ਜਦੋਂ ਉਹ ਸੌਂਦਾ ਹੈ ਤਾਂ ਉਹ ਜੋਗੀ ਦੇ ਅੰਤਰ ਧਿਆਨ ਬਰਾਬਰ ਹੈ। ਸਿੱਖ ਆਪਣੇ ਵਿਚਾਰਾਂ 'ਚ ਅਡੋਲ ਰਹਿੰਦਾ ਹੈ। ਸਿੱਖ ਦਾ ਗ੍ਰਹਿਸਤੀ ਮਾਰਗ ਵਿੱਚ ਚੱਲਣਾ ਮੁਕਤੀ ਕਰਨ ਦੇ ਤੁੱਲ ਹੈ। ਸਿੱਖ ਨੂੰ ਸੰਸਾਰ ਭਵ-ਸਾਗਰ ਦਾ ਭੈਅ ਨਹੀਂ ਤੇ ਬੁਰਾਈ ਉਹਦੇ ਮਨ ਵਿੱਚ ਨਹੀਂ ਆਉਂਦੀ। ਉਹ ਵਰ ਸਰਾਪ ਤੋਂ ਪਰੇ ਹੈ ਤੇ ਚੁੱਪ ਰਹਿੰਦਾ ਹੈ :

*ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ।*
*ਗੁਰਮੁਖਿ ਅੱਖੀਂ ਦੇਖਣਾ ਬ੍ਰਹਮ ਧਿਆਨ ਧਰੈ ਆਪੁ ਆਪੈ।*
*ਗੁਰਮੁਖਿ ਸੁਨਣਾ ਸੁਰਤਿ ਕਰਿ ਪੰਚ ਸ਼ਬਦ ਗੁਰ ਸਬਦਿ ਅਲਾਪੈ।*
*ਗੁਰਮੁਖਿ ਕਿਰਤਿ ਕਮਾਵਣੀ ਨਮਸਕਾਰੁ ਡੰਡਉਤਿ ਸਿਞਾਪੈ।*
*ਗੁਰਮੁਖਿ ਮਾਰਗਿ ਚਲਣਾ ਪਰਦਖਣਾ ਪੂਰਨ ਪਰਤਾਪੈ।*
*ਗੁਰਮੁਖਿ ਖਾਣਾ ਪੈਨਣਾ ਜਗ ਭੋਗ ਸੰਜੋਗ ਪਛਾਪੈ।*
*ਗੁਰਮੁਖਿ ਸਵਣੁ ਸਮਾਧਿ ਹੈ ਆਪੇ ਆਪਿ ਨ ਥਾਪਿ ਉਥਾਪੈ।*
*ਘਰਬਾਰੀ ਜੀਵਨ ਮੁਕਤਿ, ਲਹਰਿ ਨ ਭਵਜਲ ਭਉ ਨ ਬਿਆਪੈ।*
*ਪਾਰਿ ਪਏ ਲੰਘਿ ਵਰੈ ਸਰਾਪੈ।* *(ਵਾਰਾਂ, ਪੰ: ੭੦, ਵਾਰ ੬, ਪਉੜੀ ੧੯)*

**9. ਕੌਣ ਪ੍ਰਵਾਨ ਕਰਨ ਯੋਗ ਹਨ**—ਜਿਹੜੇ ਲੋਕਾਂ ਨੇ ਪੰਜ ਬੁਰਾਈਆਂ-ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਉਪਰ ਕਾਬੂ ਪਾ ਲਿਆ ਹੈ ਤੇ ਪੰਜ ਚੰਗਿਆਈਆਂ ਸੱਚ,

ਸੰਤੋਖ, ਦਇਆ, ਈਮਾਨਦਾਰੀ ਤੇ ਗ੍ਰੰਥ ਦੇ ਅਰਥਾਂ ਦੀ ਸੋਝੀ ਪ੍ਰਾਪਤ ਕੀਤੀ ਹੈ, ਉਹ ਪ੍ਰਵਾਨ ਕਰਨ ਯੋਗ ਹਨ।

*(ਕਾਮ ਕ੍ਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰ ਵਿਹਾਣਾ।*
*ਸਤਿ ਸੰਤੋਖ ਦਇਆ ਧਰਮੁ ਸੁ ਗਰੰਥੁ ਪੰਚ ਪਰਵਾਣਾ।)*

*(ਵਾਰਾਂ, ਪੰ: ੭੩-੭੪, ਵਾਰ ੭, ਪਉੜੀ ੫)*

ਵਿਸ਼ਨੂੰ ਦੇ 10 ਅਵਤਾਰਾਂ ਤੇ ਹਿੰਦੂਆਂ ਦੇ ਦਸ ਤਿਉਹਾਰਾਂ ਦਾ ਕੋਈ ਲਾਭ ਨਹੀਂ। ਭਾਈ ਗੁਰਦਾਸ ਲਿਖਦੇ ਹਨ :

"ਵਿਸ਼ਨੂੰ ਨੇ ਨਿਸਫਲ ਹੀ ਦਸ ਵਾਰ ਅਵਤਾਰ ਧਾਰਿਆ। ਉਸਨੇ ਲੋਕਾਂ ਨੂੰ ਇੱਕ ਅਦਿੱਖ ਪ੍ਰਭੂ ਦਾ ਮਾਰਗ ਨਾ ਦਿਖਾਇਆ। ਹਿੰਦੂਆਂ ਦੇ ਵੱਖ-ਵੱਖ ਤੀਰਥ ਅਸਥਾਨਾਂ ਤੇ ਮਨਾਏ ਜਾਂਦੇ ਤਿਉਹਾਰ ਗੁਰਪੁਰਬਾਂ ਦੇ ਤੁੱਲ ਨਹੀਂ ਹਨ।

*ਦਸ ਅਵਤਾਰ ਆਕਾਰੁ ਕਰਿ ਏਕੰਕਾਰੁ ਨ ਅਲਖ ਲਖਾਇਆ।*
*ਤੀਰਥ ਪੁਰਬ ਸੰਜੋਗ ਵਿਚਿ ਦਸ ਪੁਰਬੀਂ ਗੁਰਪੁਰਬਿ ਨ ਪਾਇਆ।"*

*(ਵਾਰਾਂ, ਪੰ: ੭੬, ਵਾਰ ੭, ਪਉੜੀ ੧੦)*

"ਲੱਖਾਂ ਹੀ ਬ੍ਰਹਮਾ ਨੇ ਵੇਦ ਇੱਕ ਵਾਹਿਗੁਰੂ ਸ਼ਬਦ ਬਿਨਾਂ ਵਿਚਾਰੇ ਪੜ੍ਹੇ। ਲੱਖਾਂ ਹੀ ਸ਼ਿਵ ਸਮਾਂਧੀ ਵਿੱਚ ਬੈਠਕੇ ਵੀ ਕਰਤਾਰ ਦੀ ਰੂਪ-ਰੇਖ ਤੇ ਭੇਖ ਨਾ ਜਾਣ ਸਕੇ। ਸ਼ਿਵ ਦੇ ਲੱਖ ਅਵਤਾਰ ਆਦਮੀ ਦੇ ਰੂਪ ਰਤਾ ਭਰ ਵੀ ਪ੍ਰਮਾਤਮਾ ਦਾ ਗਿਆਨ ਨਾ ਪ੍ਰਾਪਤ ਕਰ ਸਕੇ। ਲੱਖ ਸ਼ੇਸ਼ਨਾਗ ਜੋ ਪ੍ਰਮਾਤਮਾ ਦੇ ਨਿੱਤ ਨਵੇਂ ਨਾਮ ਜਪਦੇ ਹਨ, ਉਹਦੀ ਕੋਈ ਥਾਹ ਨਹੀਂ ਪਾ ਸਕੇ। ਜਿਹੜੇ ਲੋਕਾਂ ਨੇ ਲੰਮੀ ਉਮਰ ਜੀਵੀ ਹੈ ਤੇ ਜ਼ਿੰਦਗੀ ਦੇ ਸਭ ਸੁੱਖ ਅਨੰਦ ਭੋਗੇ ਹਨ, ਤੇ ਹਿੰਦੂਆਂ ਦੇ ਛੇ ਦਰਸ਼ਨਾਂ ਦੇ ਤੇ ਹਿੰਦੂ ਮਤਾਂਤਰਾਂ ਦੇ ਪੈਰੋਕਾਰ ਹਨ, ਉਹਨਾਂ ਨੇ ਵੀ ਸੱਚਾ ਨਾਮ ਨਹੀਂ ਪਛਾਨਿਆ। ਉਹ ਦਾਤਾਂ ਲੈਕੇ ਦੇਣ ਵਾਲੇ ਨੂੰ ਭੁੱਲ ਗਏ ਹਨ :

*ਲਖ ਲਖ ਬ੍ਰਹਮੇ ਵੇਦ ਪੜ੍ਹਿ ਇਕਸੁ ਅਖਰ ਭੇਦੁ ਨ ਜਾਤਾ।*
*ਜੋਗ ਧਿਆਨ ਮਹੇਸ਼ ਲਖ ਰੂਪ ਨ ਰੇਖ ਨ ਭੇਖੁ ਪਛਾਤਾ।*
*ਲਖ ਅਵਤਾਰ ਅਕਾਰ ਕਰਿ ਤਿਲੁ ਵੀਚਾਰੁ ਨ ਬਿਸਨ ਪਛਾਤਾ।*
*ਲਖ ਲਖ ਨਉਤਨ ਨਾਉ ਲੈ ਲਖ ਲਖ ਸੇਖ ਵਿਸੇਖ ਨ ਤਾਤਾ।*
*ਚਿਰ ਜੀਵਣੁ ਬਹੁ ਹੰਢਣੇ ਦਰਸਨ ਪੰਥ ਨ ਸਬਦ ਸਿਞਾਤਾ।*
*ਦਾਤਿ ਲੁਭਾਇ ਵਿਸਾਰਨਿ ਦਾਤਾ॥*

*(ਵਾਰਾਂ, ਪੰ: ੧੯੮, ਵਾਰ ੧੮, ਪਉੜੀ ੧੩)*

ਹਿੰਦੂ ਅਵਤਾਰ ਬ੍ਰਹਮਾ ਨੂੰ ਸਦਾਚਾਰਕ ਆਗੂ ਨਹੀਂ ਪਰਵਾਨ ਕੀਤਾ ਜਾ ਸਕਦਾ। "ਬ੍ਰਹਮਾ ਦੂਸਰਿਆਂ ਨੂੰ ਉਪਦੇਸ਼ ਦਿਆ ਕਰਦਾ ਸੀ ਪ੍ਰੰਤੂ ਸਰਸਵਤੀ ਦੀ ਸੁੰਦਰਤਾ ਵੇਖ ਕੇ ਐਸਾ ਮੋਹਿਤ ਹੋਇਆ ਕਿ ਚਾਰੇ ਵੇਦ ਭੁੱਲ ਗਿਆ।"

*(ਲੋਕਾਂ ਕੋ ਸਮਝਾਇੰਦਾ ਵੇਖਿ ਸੁਰਸਤੀ ਰੂਪ ਲੋਭਾਣਾ।*
*ਚਾਰੇ ਵੇਦ ਗਵਾਇ ਕੈ ਗਰਬੁ ਮਰੂਰੀ ਕਰਿ ਪਛੁਤਾਣਾ।)*

*(ਵਾਰਾਂ, ਪੰ: ੧੩੨-੩੩, ਵਾਰ ੧੨, ਪਉੜੀ ੭)*

ਨਾ ਹੀ ਮਨੁੱਖ ਰਾਮ ਤੇ ਕ੍ਰਿਸ਼ਨ ਤੋਂ ਕੋਈ ਆਸ ਰੱਖ ਸਕਦਾ ਹੈ। "ਐ ਮੂਰਖੋ ਤੁਸੀਂ ਰੱਬ ਨੂੰ ਭੁੱਲ ਗਏ ਤੇ ਜਿਹੜੀਆਂ ਚੀਜ਼ਾਂ ਉਸ ਘੜੀਆਂ ਉਹਨਾਂ ਨੂੰ ਰੱਬ ਮੰਨ ਬੈਠੇ ਹੋ—

*ਕਰਤਾ ਪੁਰਖੁ ਨ ਚੇਤਿਓ ਕੀਤੇ ਕੋ ਕਰਤਾ ਕਰਿ ਜਾਣੈ।"*

*(ਵਾਰਾਂ ਪੰ: ੧੬੧, ਵਾਰ ੧੫, ਪਉੜੀ ੭)*

ਅੱਗੇ ਭਾਈ ਗੁਰਦਾਸ ਦੱਸਦੇ ਹਨ ਕਿ ਸਤਿਕਾਰ ਭੇਟ ਕਰਨ ਲਈ ਪੈਰਾਂ ਨੂੰ ਹੀ ਕਿਉਂ ਚੁਣਿਆ ਗਿਆ ਹੈ :

'ਸਿਰ ਉੱਪਰ ਹੈ ਤੇ ਪੈਰ ਥੱਲੇ, ਫਿਰ ਵੀ ਡੰਡੌਤ ਸਮੇਂ ਸਿਰ ਪੈਰਾਂ ਤੇ ਧਰੀਦਾ ਹੈ। ਇਹ ਮੂੰਹ, ਅੱਖਾਂ, ਨੱਕ, ਕੰਨ ਤੇ ਹੱਥਾਂ ਦਾ ਭਾਰ ਝੱਲਦੇ ਹਨ। ਉਹਨਾਂ ਨੇ ਕੀ ਕੀਤਾ ਹੈ ਜਿਸ ਕਾਰਨ ਦੂਸਰੇ ਅੰਗਾਂ ਦੀ ਥਾਂ ਪੈਰਾਂ ਦੀ ਪੂਜਾ ਹੁੰਦੀ ਹੈ ?' ਇਸ ਪ੍ਰਸ਼ਨ ਦਾ ਉੱਤਰ ਦਿੰਦੇ ਹੋਏ ਲਿਖਦੇ ਹਨ : "ਉਹ ਗੁਰੂ ਦੀ ਸ਼ਰਨ ਜਾਂਦੇ ਹਨ ਤੇ ਸਾਧ ਸੰਗਤਿ ਮਾਣਦੇ ਹਨ। ਉਹ ਆਪਣੀ ਯੋਗਤਾ ਲਈ ਭਲੇ ਕੰਮ ਕਰਨ ਜਾਂਦੇ ਹਨ। ਕਾਸ਼ ਗੁਰੂ ਦੇ ਸਿੱਖ ਮੇਰੇ ਚੰਮ ਦੀਆਂ ਜੁੱਤੀਆਂ ਬਣਾ ਲੈਣ। ਉਹ ਧੰਨ ਹਨ ਜਿਹਨਾਂ ਦੇ ਮੱਥੇ ਨੂੰ ਸਾਧੂ ਪੁਰਸ਼ਾਂ ਦੀ ਚਰਨ-ਧੂੜੀ ਲੱਗਦੀ ਹੈ—

*ਸਿਰ ਉੱਚਾ ਨੀਵੇ ਚਰਣ ਸਿਰਿ ਪੈਰੀ ਪਾਂਦੇ।*
*ਗੁਰੁ ਅਖੀ ਨਕੁ ਕਨ ਹਥ ਦੇਹ ਭਾਰ ਉਚਾਂਦੇ।*
*ਸਭ ਚਿਹਨ ਛਡਿ ਪੂਜੀਅਨਿ ਕਉਣੁ ਕਰਮ ਕਮਾਂਦੇ।*
*ਗੁਰ ਸਰਣੀ ਸਾਧ ਸੰਗਤੀ ਨਿਤ ਚਲਿ ਚਲਿ ਜਾਂਦੇ।*
*ਵਤਨਿ ਪਰਉਪਕਾਰ ਕੋ ਕਰਿ ਪਾਰਿ ਵਸਾਂਦੇ।*
*ਮੇਰੀ ਖਲਹੁ ਮੌਜੜੇ ਗੁਰਸਿੱਖ ਹੰਢਾਂਦੇ।*
*ਮਸਤਕ ਲਗੇ ਸਾਧ ਰੇਣੁ ਵਡਭਾਗ ਜਿਨ੍ਹਾਂ ਦੇ।"*

*(ਵਾਰਾਂ, ਪੰ: ੯੯, ਵਾਰ ੯, ਪਉੜੀ ੧੮)*

ਜਿਹੜੇ ਬੁਰਾਈ ਬਦਲੇ ਭਲਾਈ ਕਰਦੇ ਹਨ ਉਹਨਾਂ ਦੀ ਬੜੀ ਥੁੜ੍ਹ ਹੈ :

*(ਬੁਰੇ ਕਰਨਿ ਬੁਰਿਆਈਆਂ ਭਲਿਆਈ ਭਲਿਆਂ।*
*ਅਵਗੁਣ ਕੀਤੇ ਗੁਣ ਕਰਨਿ ਜਗਿ ਸਾਧ ਵਿਰਲਿਆ॥*

*(ਵਾਰਾਂ ਪੰ: ੧੦੧, ਵਾਰ ੯, ਪਉੜੀ ੨੧)*

10. **ਇੱਕ ਪ੍ਰਮਾਤਮਾ ਵਿੱਚ ਵਿਸ਼ਵਾਸ**—ਗੁਰਦਾਸ ਲਿਖਦੇ ਹਨ ਕਿ ਈਸ਼ਵਰ ਇੱਕ ਹੈ। ਜਿਵੇਂ ਛੇ ਰੁੱਤਾਂ ਤੇ ਬਾਰਾਂ ਮਹੀਨਿਆਂ ਲਈ ਇੱਕੋ ਹੀ ਸੂਰਜ ਹੈ ਤਿਵੇਂ ਹੀ ਗੁਰੂ ਦੇ ਸਿੱਖ ਇੱਕੋ ਹੀ ਪ੍ਰਮਾਤਮਾ ਨਾਲ ਪਿਆਰ ਕਰਦੇ ਹਨ।

*ਛਿਅ ਰੁਤਿ ਬਾਰਹ ਮਾਹਵਿਚਿ ਗੁਰਮੁਖਿ ਦਰਸਨੁ ਸੁਝ ਸੁਝਾਤੀ।*
*ਗੁਰਮੁਖਿ ਸੁਖ ਫਲੁ ਪਿਰਮ ਪਿਰਾਤੀ।*

*(ਵਾਰਾਂ, ਪੰ: ੧੩੫, ਵਾਰ ੧੨, ਪਉੜੀ ੧੩)*

11. **ਗੁਰੂ ਨਾਨਕ ਦਾ ਗੁਰੂ**—"ਗੁਰੂ ਨਾਨਕ ਦਾ ਗੁਰੂ ਸਰਵ-ਵਿਆਪਕ ਸਰਵ-ਸ੍ਰੇਸ਼ਟ ਨਿਰੰਕਾਰ ਹੈ। ਸ਼ਬਦ ਸੁਰਤਿ ਚੇਲਾ ਗੁਰ ਪਰਮੇਸੁਰ ਸੋਈ'—ਵਾਰਾਂ, ਪੰ: ੧੩, ਵਾਰ ੧੩, ਪਉੜੀ ੨ ।

**ਉਸਦਾ ਆਕਾਰ**—ਮਨੁੱਖਾਂ ਨੇ ਪ੍ਰਭੂ ਦੀ ਸੀਮਾ ਜਾਣਨ ਦੀ ਕੋਸ਼ਿਸ਼ ਕੀਤੀ ਹੈ, ਪਰ ਉਹ ਅਮਿੱਤ ਹੀ ਰਿਹਾ । ਜੋ ਉਸਦੀ ਭਾਲ ਕਰਨ ਗਏ, ਮੁੜ ਨਾ ਆਏ।

*"ਓੜਕੁ ਓੜਕੁ ਭਾਲਿ ਨ ਓੜਕੁ ਪਾਇਆ।*
*ਓੜਕੁ ਭਾਲਣਿ ਗਏ ਸਿ ਫੇਰ ਨ ਆਇਆ।*

*(ਵਾਰਾਂ, ਪੰ: ੨੩੨, ਵਾਰ ੨੨, ਪਉੜੀ ੩)*

ਉਸਦੀ ਦਰਗਾਹ ਸੱਚੀ ਸੁੱਚੀ ਹੈ :

*ਲਉਬਾਲੀ ਦਰਗਾਹ ਪਖੰਡ ਨ ਜਾਵਣਾ।*

*(ਵਾਰਾਂ, ਪੰ: ੨੨੮, ਵਾਰ ੨੧, ਪਉੜੀ ੧੫)*

12. **ਸਿੱਖ ਧਰਮ ਦੇ ਵਿਕਾਸ ਲਈ ਅਰਦਾਸ**—ਰੱਬ ਕਰੇ ਕਿ ਹਰ ਸ਼ਹਿਰ ਵਿੱਚ ਲੱਖਾਂ ਸਿੱਖ ਹੋਣ ਤੇ ਹਰ ਮੁਲਕ ਵਿੱਚ ਕਰੋੜਾਂ :—

*ਨਗਰਿ ਨਗਰਿ ਮੈ ਸਹੰਸ ਸਿਖ ਦੇਸ ਦੇਸ ਲਖੇਸਰੁ।*

*(ਵਾਰਾਂ, ਪੰ: ੧੪੬, ਵਾਰ ੧੩, ਪਉੜੀ ੧੫)*

ਗੁਰੂ ਦੇ ਸਿੱਖਾਂ ਕਰੋੜਾਂ ਦੀ ਗਿਣਤੀ 'ਚ ਹੋ ਜਾਣ ਜੋ ਗਿਣੇ ਨਾ ਜਾ ਸਕਣ 'ਤੇ ਹਰ ਥਾਂ ਗੁਰਦੁਆਰਾ ਹੋਵੇ :

*ਗੁਰਸਿਖ ਸਾਧ ਅਸੰਖ ਜਗਿ ਧਰਮਸਾਲ ਥਾਇ ਥਾਇ ਸੁਹਾਇਆ।*

*(ਵਾਰਾਂ, ਪੰ: ੨੪੩, ਵਾਰ ੨੩, ਪਉੜੀ ੨)*

ਇਸ ਤਰ੍ਹਾਂ ਹੋਰ ਥਾਂ ਉਪਦੇਸ਼ ਕੀਤਾ ਗਿਆ ਹੈ ਕਿ ਗੁਰੂ ਤੋਂ ਰੌਸ਼ਨੀ ਲੈਕੇ ਸੰਸਾਰ 'ਚ ਚਾਣਨ ਫੈਲਾਉ :

*ਸਚੁ ਰਿਦੈ ਮੁਹਿ ਸਚੁ ਸਚਿ ਸੁਹਾਇਆ।*
*ਗੁਰਮੁਖਿ ਜਨਮੁ ਸਵਾਰਿ ਜਗਤੁ ਤਰਾਇਆ।*

*(ਵਾਰਾਂ, ਪੰ: ੨੦੯, ਵਾਰ ੧੯, ਪਉੜੀ ੧੨)*

ਇਹ ਵੀ ਦੱਸਿਆ ਗਿਆ ਹੈ ਕਿ ਸਿੱਖ ਅੰਦਰੋਂ ਬਾਹਰੋਂ ਕੈਸੇ ਹੋਣ। "ਸੱਚੀ ਸਿੱਖ ਬਾਦਸ਼ਾਹਾਂ ਵਾਂਗ ਵਸਤਰ ਪਹਿਨਦੇ ਹਨ ਤੇ ਮਾਇਆ ਦੀ ਪਰਵਾਹ ਨਹੀਂ ਕਰਦੇ :

*ਗੁਰਮੁਖਿ ਭੂਪਤਿ ਵੇਸਿ ਨ ਵਿਆਪੈ ਮਾਇਆ।*

*(ਵਾਰਾਂ, ਪੰ: ੧੫੦, ਵਾਰ ੧੫, ਪਉੜੀ ੩)*

13. **ਪਉਪਕਾਰ**—ਦੂਸਰਿਆਂ ਦੀ ਭਲਾਈ ਸੰਤ ਦੀ ਪਛਾਣ ਹੈ।

(ਸਾਧ ਨ ਮੋੜਨ ਅੰਗੁ ਜਗੁ ਪਰਚਾਇਆ—ਵਾਰਾਂ, ਪੰ: ੧੫੪, ਵਾਰ ੧੪, ਪਉੜੀ ੧੩) ਤੇ (ਪਰ ਉਪਕਾਰ ਸਰਚਿ ਭਗਤਿ ਨੀਸਾਣੀਐ, ਵਾਰ ੧੪ ਪਉੜੀ ੭)

**ਦੂਸਰਿਆਂ ਦਾ ਭਲਾ ਕਰਨ ਦਾ ਫਲ**—ਸਿੱਖ ਦੀ ਭੁੱਜੇ ਛੋਲਿਆਂ ਨਾਲ ਸੇਵਾ ਕਰਨੀ ਲੱਖਾਂ ਹੋਮ ਜਗਾਂ ਨਾਲੋਂ ਬਿਹਤਰ ਹੈ ਤੇ ਦੂਸਰਿਆਂ ਦੇ ਪੈਰ ਧੋਣੇ ਦਸ ਹਿੰਦੂ ਤਿਉਹਾਰਾਂ ਸਮੇਂ ਤੀਰਥ ਯਾਤਰਾ ਤੇ ਜਾਣ ਨਾਲੋਂ ਉੱਤਮ ਹੈ। ਗੁਰੂ ਸ਼ਬਦ ਜਪਣਾ ਹਜ਼ਾਰਾਂ ਹੀ ਹਿੰਦੂ ਧਰਮੀਆਂ 'ਭੇਟਾਂ' ਦੇ ਬਰਾਬਰ ਹੈ। ਗੁਰੂ ਦੇ ਦਰਸ਼ਨ ਕਰਕੇ ਸਾਰੀ ਭੁੱਖ ਲਹਿ ਜਾਂਦੀ ਹੈ। ਅਜਿਹਾ ਵਿਅਕਤੀ ਭਵਸਾਗਰ ਵਿੱਚ ਭੈਅ-ਰਹਿਤ ਹੁੰਦਾ ਹੈ । ਉਹਦੀਆਂ ਲਹਿਰਾਂ ਤੋਂ ਡਰਦਾ ਨਹੀਂ। ਜੋ ਗੁਰੂ ਦੇ ਧਰਮ ਵਿੱਚ ਪ੍ਰਵੇਸ਼ ਕਰ ਲੈਂਦਾ ਹੈ ਉਹ ਖੁਸ਼ੀ ਗ਼ਮੀ, ਹਾਣ ਤੇ ਲਾਭ ਤੋਂ ਪਾਰ ਹੋ ਜਾਂਦਾ ਹੈ। ਵਾਰ ੧੪, ਪਉੜੀ ੧੯ 'ਚ ਕਿਹਾ ਗਿਆ ਹੈ :

*ਹੋਮ ਜਗ ਲਖ ਭੋਗ ਚਣੇ ਚਬਾਵਣੀ।*
*ਤੀਰਥ ਪੁਰਬ ਸੰਜੋਗ ਪੈਰ ਧੁਵਾਵਣੀ।*
*ਗਿਆਨ ਧਿਆਨ ਲਖ ਜੋਗ ਸਬਦ ਸੁਣਾਵਣੀ।*
*ਰਹੈ ਨ ਸਹਸਾ ਸੋਗ ਝਾਤੀ ਪਾਵਣੀ।*
*ਭਉਜਲ ਵਿਚਿ ਅਰੋਗ ਨ ਲਹਿਰ ਡਰਾਵਣੀ।*
*ਲੰਘਿ ਸੰਜੋਗ ਵਿਜੋਗ ਗੁਰਮਤਿ ਆਵਣੀ॥* *(ਵਾਰਾਂ, ਪੰ: ੧੫੭)*

**14. ਪਤਿੱਤ**—1. 'ਪਤਿੱਤ ਉਹ ਹੁੰਦਾ ਹੈ ਜੋ ਸੱਚੇ ਗੁਰੂ ਨੂੰ ਤਿਆਗ ਕੇ ਦਾਸਾਂ ਦਾ ਦਾਸ ਬਣਦਾ ਹੈ। ਸੱਚੇ ਗੁਰੂ ਬਿਨਾਂ ਉਹ ਜਨਮ-ਚੱਕਰ 'ਚ ਭੌਂਦਾ ਰਹਿੰਦਾ ਹੈ। 2. ਖੁਸ਼ੀਆਂ ਦੇ ਸਾਗਰ ਗੁਰੂ ਨੂੰ ਜੋ ਛੱਡ ਜਾਂਦਾ ਹੈ ਉਹ ਦੁਨੀਆਂ ਵਿੱਚ ਨਿਆਸਰਾ ਭਟਕਦਾ ਰਹਿੰਦਾ ਹੈ ਕਿਸੇ ਸਮੇਂ ਉਹ ਲਹਿਰਾਂ ਦੇ ਥਪੇੜੇ ਖਾ ਡਿੱਗਦਾ ਹੈ ਤੇ ਕਿਸੇ ਵੇਲੇ ਉਹ ਅਭਿਮਾਨ ਦੀ ਅੱਗ ਵਿੱਚ ਸੜਦਾ ਹੈ। ਉਹ ਬੰਦੀ ਬਣਾਕੇ ਮੌਤ ਦੇ ਦਰ ਤੇ ਕੁੱਟਿਆ ਜਾਂਦਾ ਹੈ ਤੇ ਮੌਤ ਦੇ ਜਮਦੂਤ ਉਸ ਨੂੰ ਘਸੁੰਨ ਮਾਰਦੇ ਹਨ। ਆਦਮੀ ਤਾਂ ਇੱਕ ਚਰਵਾਹੇ ਵਾਂਗ ਚਾਰ ਦਿਨਾਂ ਦਾ ਪਰਾਹੁਣਾ ਹੈ ਪਰ ਆਪਣੇ ਆਪ ਨੂੰ ਉਹ ਈਸਾ ਤੇ ਮੂਸਾ ਆਖਦਾ ਹੈ। ਕੋਈ ਆਪਣੇ ਔਗੁਣ ਨਹੀਂ ਪਛਾਣਦਾ, ਪ੍ਰੰਤੂ ਆਪਣੇ ਆਪ ਨੂੰ ਮਹਾਨ ਸਮਝਕੇ ਆਕੜਿਆ ਫਿਰਦਾ ਹੈ। ਸਮੁੰਦਰ ਦਾ ਟੋਭਾ ਕੰਮ ਕਰ ਕਰ ਕੇ ਬਿਨਾਂ ਕੁਝ ਪ੍ਰਾਪਤ ਕੀਤੇ ਥੱਕ ਜਾਂਦਾ ਹੈ। ਗੁਰੂ ਬਿਨਾਂ ਇਹ ਯਤਨ ਦੁੱਖਦਾਈ ਹੁੰਦਾ ਹੈ।"

ਗੁਰੂ ਦੇ ਉਪਦੇਸ਼ ਬਿਨਾਂ ਪ੍ਰਚਲਤ ਵਿਧੀਆਂ ਲਾਭਕਾਰੀ ਨਹੀਂ। 3. ਸੱਚੇ ਪਾਤਿਸ਼ਾਹ ਨੂੰ ਭੁੱਲਕੇ ਲੋਕ ਮੰਗਣ ਵਾਲਿਆਂ ਤੋਂ ਮੰਗਦੇ ਹਨ। ਭੱਟ ਵਾਰਾਂ ਗਾਉਂਦੇ ਹਨ ਤੇ ਜੋਧਿਆਂ ਦੇ ਯੁੱਧਾਂ ਦੀ ਉਪਮਾ ਕਰਦੇ ਹਨ। ਨਾਈ ਵੀ ਗੀਤ ਗਾਉਂਦੇ ਹਨ। ਜੋ ਉਹਨਾਂ ਨੂੰ ਵਿਖਾਵੇ ਕਾਰਨ ਇਨਾਮ ਦਿੰਦੇ ਹਨ, ਉਹ ਬੁਰੀ ਮੌਤ ਮਰਦੇ ਹਨ। ਪਰਚਾਰਕਾਂ ਲਈ ਦਾਨ ਮੰਗਣਾ ਉਚਿਤਤਾ ਹੈ। ਜਿਹੜੇ ਫ਼ਕੀਰ ਡਰਾਉਂਦੇ ਹਨ ਕਿ ਉਹ ਆਪਣੇ ਛੁਰਾ ਮਾਰ ਲੈਣਗੇ, ਜੇ ਉਹਨਾਂ ਨੂੰ ਦਾਨ ਨ ਮਿਲਿਆ, ਤੇ ਜੋ ਮੁੰਦਰਾ ਪਾਕੇ ਹੱਟੀ ਹੱਟ ਤੋਂ ਮੰਗਦੇ ਹਨ, ਸਭ ਵਿਅਰਥ ਹਨ ਕਿਉਂ ਸੱਚੇ ਗੁਰੂ ਤੋਂ ਬਿਨਾਂ ਰੋਣਾ ਧੋਣਾ ਹੀ ਪੱਲੇ ਪੈਂਦਾ ਹੈ।"

i) **ਸਤਿਗੁਰੂ ਸਾਹਿਬ ਛਡਿ ਕੈ ਮਨਮੁਖੁ ਹੋਏ ਬੰਦੇ ਦਾ ਬੰਦਾ।**
*ਗੁਰ ਪੂਰੇ ਵਿਣੁ ਜੂਨਿ ਭਵੰਦਾ॥* *(ਵਾਰਾਂ ਪੰ: ੧੫੯, ਵਾਰ ੧੫, ਪਉੜੀ ੪)*

ii) *ਸੁਖੁ ਸਾਗਰੁ ਗੁਰੁ ਛਡਿਕੈ ਭਵਜਲ ਅੰਦਰਿ ਭੰਬੁਲ ਭੂਸੇ।*
*ਲਹਰੀ ਨਾਲ ਪਛਾੜੀਅਨਿ ਹਉਮੈ ਅਗਨੀ ਅੰਦਰਿ ਲੂਸੇ।*
*ਜਮ ਕਰਿ ਬਧੇ ਮਾਰੀਅਨਿ ਜਮਦੂਤਾਂ ਦੇ ਧੱਕੇ ਧੂਸੇ।*
*ਗਇਲਿ ਵਾਸਾ ਚਾਰ ਦਿਨ ਨਾਉ ਧਰਾਇਨਿ ਈਸੇ ਮੂਸੇ।*
*ਘਟਿ ਨ ਕੋਇ ਅਖਾਇਦਾ ਆਪੋ ਧਾਪੀ ਹੈਰਤ ਹੂਸੇ।*
*ਸਾਇਰ ਦੇ ਮਰਜੀਵੜੇ ਕਰਨਿ ਮਜੂਰੀ ਖੇਚਲ ਖੂਸੇ।*
*ਗੁਰ ਪੂਰੇ ਵਿਣੁ ਡਾਰਾਂ ਡੂੰਗਸੇ।"* *(ਵਾਰਾਂ, ਪੰ: ੧੬੪, ਵਾਰ ੧੫, ਪਉੜੀ ੧੩)*

iii) *ਸਚੁ ਦਾਤਾਰੁ ਵਿਸਾਰਕੈ ਮੰਗਤਿਆਂ ਕੋ ਮੰਗਣ ਜਾਹੀ।*
*ਢਾਢੀ ਵਾਰਾਂ ਗਾਂਵਦੇ ਵੈਰ ਵਿਰੋਧ ਜੋਧ ਸਾਲਾਹੀ।*
*ਨਾਈ ਗਾਵਨਿ ਸੱਦੜੇ ਕਰਿ ਕਰਤੂਤਿ ਮੁਏ ਬਦਰਾਹੀ।*
*ਪੜਦੇ ਭਟ ਕਵਿਤ ਕਰਿ ਕੂੜਿ ਕੁਸਤੁ ਮੁਖਹਿ ਆਲਾਹੀ।*
*ਹੋਏ ਅਸਿਰਿਤ ਪੁਰੋਹਿਤਾ ਪ੍ਰੀਤਿ ਪ੍ਰੀਤੈ ਵਿਰਤਿ ਮੰਗਾਹੀ।*
*ਛੁਰੀਆਂ ਮਾਰਨਿ ਪੰਖੀਏ ਹਟਿ ਹਟਿ ਮੰਗਦੇ ਭਿਖ ਭਵਾਹੀ।*
*ਗੁਰ ਪੂਰੇ ਵਿਣੁ ਰੋਵਨਿ ਧਾਹੀ॥* *(ਵਾਰਾਂ, ਪੰ: ੧੯੦, ਵਾਰ ੧੫, ਪਉੜੀ ੬)*

**15. ਹਿੰਦੂ ਤੀਰਥ ਅਸਥਾਨਾਂ ਦੀ ਯਾਤਰਾ ਦੀ ਨਿਰਾਰਥਕਤਾ**—ਜੋ ਸੱਚੇ ਗੁਰੂ ਨੂੰ ਛੱਡਕੇ ਹਿੰਦੂਆਂ ਦੇ 68 ਤੀਰਥਾਂ ਦੇ ਇਸ਼ਨਾਨ ਲਈ ਜਾਂਦੇ ਹਨ, ਉਹ ਉਹਨਾਂ ਬਗਲਿਆਂ ਵਰਗੇ ਹਨ ਜੋ ਸਮਾਧੀ ਦੀ ਮੁਦਰਾ ਵਿੱਚ ਪਾਣੀ 'ਚ ਵੜਕੇ ਮੱਛੀਆਂ ਫੜਦੇ ਤੇ ਖ਼ਾਂਦੇ ਹਨ। ਹਾਥੀਆਂ ਨੂੰ ਜਿਤਨਾ ਨੁਹਾ ਦਿਉ, ਬਾਹਰ ਨਿਕਲ ਕੇ ਫਿਰ ਉਹ ਧੂੜ 'ਚ ਲਿੱਬੜਦੇ ਹਨ। ਤੂੰਬਾ ਪਾਣੀ 'ਚ ਡੁੱਬਦਾ ਨਹੀਂ ਤੇ ਨਾ ਹੀ ਤੀਰਥ ਅਸਥਾਨ ਤੇ ਜਾ ਕੇ ਇਸਦੀ ਕੁੜੱਤਣ ਦੂਰ ਹੁੰਦੀ ਹੈ। ਪਾਣੀ ਵਿੱਚ ਧੋਣ ਨਾਲ ਪੱਥਰ ਵੀ ਨਰਮ ਨਹੀਂ ਹੁੰਦਾ। ਰਾਹੋਂ ਭਟਕੇ ਦਾ ਵਹਿਮ ਵੀ ਨਹੀਂ ਜਾਂਦਾ। ਉਹ ਬਿਨਾਂ ਘਰ ਭੌਂਦਾ ਫਿਰਦਾ ਹੈ ਤੇ ਬਿਨਾਂ ਗੁਰੂ ਦੇ ਉਹਦਾ ਕਲਿਆਣ ਨਹੀਂ ਹੋ ਸਕਦਾ। ਵਾਰ ੧੫ ਪਉੜੀ ੧੦ ਵਿੱਚ ਭਾਈ ਗੁਰਦਾਸ ਨੇ ਇਹੋ ਲਿਖਿਆ ਹੈ :

*ਸਤਿਗੁਰੁ ਤੀਰਥੁ ਛਡਿਕੈ ਅਠਿਸਠਿ ਤੀਰਥ ਨਾਵਣ ਜਾਹੀ।*
*ਬਗੁਲ ਸਮਾਧਿ ਲਗਾਇਕੈ ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ।*
*ਹਸਤੀ ਨੀਰਿ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ।*
*ਨਦੀ ਨ ਡੁਬੈ ਤੂੰਬੜੀ ਤੀਰਥੁ ਵਿਸ਼ ਨਿਵਾਰੈ ਨਾਹੀ।*
*ਪਥਰ ਨੀਰ ਪਖਾਲੀਐ ਚਿਤਿ ਕਠੋਰੁ ਨ ਭਿਜੈ ਗਾਹੀ।*
*ਮਨਮੁਖ ਭਰਮ ਨ ਉਤਰੇ ਭੰਭਲਭੂਸੇ ਖਾਇ ਭਵਾਹੀ।*
*ਗੁਰੂ ਪੂਰੇ ਵਿਣੁ ਪਾਰ ਪਾਹੀ॥* *(ਵਾਰਾਂ, ਪੰ: ੧੯੨)*

ਫਿਰ ਵਾਰ ੨੭ ਪਉੜੀ ੧੫ ਵਿੱਚ ਤੀਰਥਾਂ ਦੀ ਥਾਂ ਸੱਚੇ ਗੁਰੂ ਦੀ ਸੇਵਾ ਤੇ ਜ਼ੋਰ ਹੈ :

ਅਜਿਹੇ ਸ਼ਾਹ ਤੋਂ ਨਾ ਮੰਗੋ ਜਿਸ ਨੂੰ ਕਿਸੇ ਹੋਰ ਤੋਂ ਮੰਗਣਾ ਪਵੇ। ਅਜਿਹੇ ਸਾਹੂਕਾਰ ਤੋਂ ਵੀ ਨਾ ਮੰਗੋ ਜੋ ਦੇ ਕੇ ਪਛਤਾਵੇ। ਅਜਿਹੇ ਮਾਲਕ ਦੇ ਚਾਕਰ ਨਾ ਬਣੋ ਜੋ ਮੌਤ ਤੋਂ ਨ ਬਚਾ ਸਕੇ। ਅਜਿਹੇ ਵੈਦ ਦਾ ਕੀ ਲਾਭ ਜੋ ਹਉਮੈ ਦੀ ਬੀਮਾਰੀ ਦਾ ਇਲਾਜ ਨਾ ਕਰ ਸਕੇ।" ਤੀਰਥ ਅਸਥਾਨਾਂ ਤੇ ਮਨ ਦੀ ਨਹੀਂ ਕੇਵਲ ਤਨ ਦੀ ਮੈਲ ਹੀ ਲਾਹੀ ਜਾ ਸਕਦੀ ਹੈ। ਉਥੇ ਜਾਣ ਦਾ ਕੀ ਲਾਭ ? ਅਜਿਹਾ ਗੁਰੂ ਧਾਰਨ ਕਰੋ ਜੋ ਸੁੱਖ ਤੇ ਸਹਿਜ ਦੀ ਦੌਲਤ ਦੇਵੇ :

*ਦਾਤਾ ਓਹੁ ਨ ਮੰਗੀਐ, ਫਿਰਿ ਮੰਗਣਿ ਜਾਈਐ।*
*ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ ।*
*ਸਾਹਿਬੁ ਓਹੁ ਨ ਸੇਵੀਐ ਜਮ ਡੰਡੁ ਸਹਾਈਐ।*
*ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ।*

*ਦੁਰਮਤਿ ਮੈਲੁ ਨ ਉਤਰੈ ਕਿਉਂ ਤੀਰਥਿ ਨਾਈਐ।*

*ਪੀਰ ਮੁਰੀਦਾਂ ਪਿਰਹੜੀ ਸੁਖ ਸਹਜਿ ਸਮਾਈਐ।*

*(ਵਾਰਾਂ, ਪੰ: ੩੦੦-੦੧, ਵਾਰ ੨੭, ਪਉੜੀ ੧੫)*

**ਸੰਸਾਰੀ ਲਈ ਸੱਚੀ ਸ਼ਰਧਾ ਔਖੀ ਹੈ**—ਹਰ ਕੋਈ ਰਤਨ ਵੇਖਦਾ ਹੈ ਪਰ ਪਾਰਖੂ ਵਿਰਲੇ ਹੀ ਹੁੰਦੇ ਹਨ। ਹਰ ਕੋਈ ਗੀਤ ਸੰਗੀਤ ਸੁਣਦਾ ਤਾਂ ਹੈ ਪ੍ਰੰਤੂ ਗੁਰੂ ਦੇ ਸ਼ਬਦ ਵਿੱਚ ਮਨ ਲਾਉਣਾ ਔਖਾ ਹੁੰਦਾ ਹੈ।

*(ਰਤਨਾ ਦੇਖੈ ਸਭੁ ਕੋ ਰਤਨ ਪਾਰਖੁ ਵਿਰਲਾ ਕੋਈ।*

*ਰਾਮ ਨਾਦ ਸਭ ਕੋ ਸੁਣੈ ਸਬਦ ਸੁਰਤਿ ਸਮਝੈ ਵਿਰਲੋਈ।)*

*(ਵਾਰਾਂ, ਪੰ: ੧੬੫, ਵਾਰ ੧੫, ਪਉੜੀ ੧੬)*

ਗੁਰਮੁਖਿ ਗੁਰਸ਼ਬਦ ਬੜੇ ਧਿਆਨ ਨਾਲ ਸੁਣਕੇ ਵਿਚਾਰ ਕਰਦੇ ਹਨ :

*(ਗੁਰਮੁਖਿ ਸ਼ਬਦ ਵੀਚਾਰੁ ਸਚੁ ਕਮਾਇਆ)*

*(ਵਾਰਾਂ, ਪੰ: ੨੦੯, ਵਾਰ ੧੯ ਪਉੜੀ ੧੨)*

ਸੰਸਾਰ ਵਿੱਚ ਵਿਰਲੇ ਹੀ ਐਸੇ ਹਨ ਜੋ ਗੁਰੂ ਨਾਨਕ ਨੂੰ ਪਹਿਚਾਣ ਕੇ ਉਪਦੇਸ਼ ਸੁਣ ਸਕੇ ਤੇ ਜਿਹਨਾਂ ਨੇ ਆਗਿਆ ਦਾ ਪਾਲਣ ਕੀਤਾ :

*ਸਤਿਗੁਰ ਮੂਰਤਿ ਪਰਗਟੀ ਗੁਰਮੁਖਿ ਸੁਖਫਲੁ ਸਬਦ ਵਿਚਾਰਾ।*

*ਤਿਠਾ ਸੁਣਿਆ ਮੰਨਿਆ ਸਨਮੁਖਿ ਸੇ ਵਿਰਲੈ ਸੰਸਾਰ।*

*(ਵਾਰਾਂ, ਪੰ: ੩੨੫, ਵਾਰ ੨੯, ਪਉੜੀ ੨੦)*

ਕੁਰਾਹੇ ਪਏ ਹੋਏ ਲੋਕਾਂ 'ਚ ਆਤਮ ਵਿਸ਼ਵਾਸ ਨਹੀਂ ਹੁੰਦਾ :

ਕੁਰਾਹੇ ਪਾਇਆਂ ਨਾਲੋਂ ਪਸ਼ੂ ਪਰੇਤ 'ਚੰਗੇ ਹਨ। ਮਨਮੁੱਖ ਤਰਕਹੀਨ ਹੋਕੇ ਐਵੇਂ ਦੂਸਰਿਆਂ ਦਾ ਆਸਰਾ ਤੱਕਦਾ ਹੈ। ਪ੍ਰੰਤੂ ਪਸ਼ੂ ਕਿਸੇ ਪਸ਼ੂ ਤੋਂ ਪੰਛੀ ਕਿਸੇ ਪੰਛੀ ਤੋਂ ਸਹਾਇਤਾ ਦੀ ਆਸ ਨਹੀਂ ਕਰਦਾ।

*"ਮਨਮੁਖ ਮਾਣਸ ਦੇਹ ਤੇ ਪਸ਼ੂ ਪਰੇਤ ਅਚੇਤ ਚੰਗੇਰੇ।*

*ਹੋਇ ਸੁਚੇਤ ਅਚੇਤ ਹੋਇ ਮਾਣਸੁ ਮਾਣਸ ਦੇ ਵਲਿ ਹੇਰੇ।*

*ਪਸ਼ੂ ਨ ਮੰਗੈ ਪਸ਼ੂ ਤੇ ਪੰਖੇਰੂ ਪੰਖੇਰੂ ਘੇਰੇ।*

*(ਵਾਰਾਂ, ਪੰ: ੧੬੭, ਵਾਰ ੧੫, ਪਉੜੀ ੧੯)*

ਜੰਗਲ ਵਿੱਚ ਭਾਂਤ-ਭਾਂਤ ਦੀ ਵਣਸਪਤੀ, ਫਲਾਂ ਤੇ ਸੁਗੰਧ ਨਾਲ ਭਰਪੂਰ ਹੁੰਦੀ ਹੈ। ਅੰਬ, ਆੜੂ, ਸੇਬ, ਅਨਾਰ, ਜਾਮਨ, ਖੀਰਨੀ, ਸ਼ਤੂਤ, ਖਜੂਰ, ਪੀਲੂ, ਪੇਂਝੂ, ਬੇਰ ਤੇ ਅਖਰੋਟ ਆਦਿ ਹੁੰਦੇ ਪਰ ਅੱਕ ਤੇ ਬਹਿਣ ਵਾਲੇ ਟਿੱਡੇ ਨੂੰ ਉਹ ਚੰਗੇ ਨਹੀਂ ਲੱਗਦੇ। ਉਹ ਅੰਮ੍ਰਿਤ ਛੱਡਕੇ ਜ਼ਹਿਰ ਨਾਲ ਪ੍ਰੇਮ ਕਰਦਾ ਹੈ। ਜੇ ਜੋਕ ਨੂੰ ਇਸਤਰੀ ਦੇ ਦੁੱਧ ਨੂੰ ਲਾਈਏ ਤਾਂ ਦੁੱਧ ਦੀ ਥਾਂ ਲਹੂ ਪੀਵੇਗੀ। ਇਸ ਤਰ੍ਹਾਂ ਮਨਮੁੱਖ ਗੁਰੂ ਤੇ ਸ਼ਬਦ ਸੰਗਤਿ ਵਿਚੋਂ ਸੁਣਕੇ ਵੀ ਅਭਿਮਾਨ ਵਿੱਚ ਹੀ ਰਹਿੰਦਾ ਹੈ। ਉਹਦਾ ਪਿਆਰ ਛਲਾਵਾ ਹੁੰਦਾ ਹੈ ਤੇ ਉਸ ਨੂੰ ਪ੍ਰਮਾਤਮਾ ਦੀ ਦਰਗਾਹ 'ਚ ਕੋਈ ਪਦਵੀ ਨਹੀਂ ਮਿਲਦੀ।

*"ਵਣ ਵਿਚਿ ਫਲੈ ਵਣਸਪਤਿ ਬਹੁ ਰਸੁ ਗੰਧ ਸੁਗੰਧ ਸੁਹੰਦੇ।*

*ਅੰਬ ਸਦਾ ਫਲ ਸੋਹਣੇ ਆੜੂ ਸੇਵ ਅਨਾਰ ਫਲੰਦੇ।*

*ਦਾਖ ਬਿਜਉਰੀ ਜਾਮਣੂ ਖਿਰਣੀ ਤੂਤ ਖਜੂਰਿ ਅਨੰਦੇ।*
*ਪੀਲੂ ਪੇਝੂ ਬੇਰ ਬਹੁ ਕੇਲੇ ਤੇ ਅਖਨੋਟ ਬਣੰਦੇ।*
*ਮੂਲਿ ਨ ਭਾਵਨੀ ਅਕ ਟਿਡਿ ਅੰਮ੍ਰਿਤ ਫਲ ਤਜਿ ਅਕਿ ਵਸੰਦੇ।*
*ਜੇ ਥਣ ਜੋਕ ਲਵਾਈਐ ਦੁਧ ਨ ਪੀਐ ਲੋਹੂ ਗੰਦੇ।*
*ਸਾਧ ਸੰਗਤਿ ਗੁਰੁ ਸਬਦੁ ਸੁਣਿ ਗਣਤੀ ਅੰਦਰਿ ਝਾਕ ਝਖੰਦੇ।*
*ਕਪਟ ਸਨੇਹਿ ਨ ਥੇਹਿ ਜੁੜੰਦੇ।* *(ਵਾਰਾਂ, ਪੰ: ੧੯੦, ਵਾਰ ੧੭, ਪਉੜੀ ੧੯)*

**16. ਸਚੁ ਆਚਾਰ**—ਭਾਈ ਗੁਰਦਾਸ ਦੀਆਂ ਵਾਰਾਂ ਦੇ ਵਿਸ਼ਲੇਸ਼ਣ ਤੋਂ ਵੀ ਪਤਾ ਲੱਗਦਾ ਹੈ ਕਿ ਸਿੱਖ ਧਰਮ ਵਿੱਚ ਸਚੁ ਆਚਾਰ ਦਾ ਉੱਤਮ ਸਥਾਨ ਹੈ।

"ਜਪ ਤਪ ਹੋਮ ਜਗ, ਵਰਤ, ਸੰਜਮ, ਤੀਰਥ ਯਾਤਰਾ, ਦਾਨ ਤੇ ਦੇਵੀ ਦੇਵਤਿਆਂ ਨੂੰ ਭੋਗ ਲੁਆਉਣਾ ਸਭ ਸੱਚ ਤੋਂ ਹੇਠਾਂ ਹਨ ਤੇ ਇਸ ਤਰ੍ਹਾਂ ਹੋਰ ਹਜ਼ਾਰਾਂ ਯਤਨ ਨਖਿੱਧ ਹਨ। ਸੱਚੇ ਆਚਾਰ ਦੇ ਮੁਕਾਬਲੇ ਬਾਕੀ ਸਭ ਜਪ-ਤਪ ਆਦਿ ਚਮੜੇ ਵਾਂਗ ਹਨ।

*(ਜਪ ਤਪ ਸੰਜਮ ਲਖ ਲਖ ਹੋਮ ਜਗ ਨਈ ਵੇਦ ਕਰੋੜੀ।*
*ਵਰਤ ਨੇਮ ਸੰਜਮ ਘਣੇ ਕਰਮ ਧਰਮ ਲੱਖ ਤੰਦ ਮਰੋੜੀ।*
*ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ।*

---

*ਉਪਰਿ ਸਚੁ ਆਚਾਰੁ ਚਮੋੜੀ।* *(ਵਾਰਾਂ, ਪੰ: ੨੦੧, ਵਾਰ ੧੮, ਪਉੜੀ ੧੫)*

ਝੂਠ ਅੱਕ ਵਾਂਗ ਜ਼ਹਿਰ ਹੁੰਦਾ ਹੈ ਤੇ ਸੱਚ ਅੰਬ ਵਾਂਗ ਮਿੱਠਾ। ਸੱਚ ਬਾਦਸ਼ਾਹ ਵਾਂਗ ਹੈ ਜੋ ਆਰਾਮ ਦੀ ਨੀਂਦ ਸੌਂਦਾ ਹੈ, ਝੂਠ ਚੋਰ ਹੈ ਜੋ ਥਾਂ-ਥਾਂ ਭੌਂਦਾ ਫਿਰਦਾ ਹੈ। ਬਾਦਸ਼ਾਹ ਰੂਪੀ ਸੱਚ ਚੋਰ ਰੂਪੀ ਝੂਠ ਨੂੰ ਪਕੜ ਲੈਂਦਾ ਹੈ ਤੇ ਫਿਰ ਸਜ਼ਾ ਦਿੰਦਾ ਹੈ।

*(ਕੂੜ ਸਚੁ ਅਕ ਅੰਬ ਫਲ ਕਉੜਾ ਮਿਠਾ ਸਾਉ ਲਹੰਦਾ।*
*ਸਾਹ ਚੋਰ ਸਚੁ ਕੂੜ, ਹੈ ਸਾਹੁ ਸਵੈ ਚੋਰੁ ਫਿਰੈ ਭਵੰਦਾ।*
*ਸਾਹ ਫੜੈ ਉਠਿ ਚੋਰ ਕੋ ਤਿਸੁ ਨੁਕਸਾਨੁ ਦੀਬਾਣੁ ਕਰੰਦਾ।*
*ਸਚੁ ਕੂੜੈ ਲੈ ਨਿਹਣਿ ਬਹੰਦਾ॥* *(ਵਾਰਾਂ, ਪੰ: ੩੨੮, ਵਾਰ ੩੦, ਪਉੜੀ ੬)*

**ਸੱਚ ਸਿਰ ਤੇ ਦਸਤਾਰ** ਵਾਂਗ ਸਜਦਾ ਹੈ। ਝੂਠ ਗੰਦੇ ਲੰਗੋਟ ਵਾਂਗ ਹੈ। ਸੱਚ ਸ਼ੇਰ ਵਾਂਗ ਬਲੀ ਹੈ, ਝੂਠ ਲੇਲੇ ਵਾਂਗ ਬਲਹੀਣਾ । ਸੱਚ ਬੋਲ ਕੇ ਹੀ ਲਾਹਾ ਪ੍ਰਾਪਤ ਕਰੋ। ਝੂਠ ਦਾ ਵਪਾਰ ਕਰਨ ਦਾ ਕੀ ਲਾਭ ਜਿਸ ਵਿੱਚ ਘਾਟਾ ਹੀ ਘਾਟਾ ਹੈ ? ਸੱਚ ਖਰਾ ਸਿੱਕਾ ਹੈ ਤੇ ਝੂਠ ਤਾਂਬੇ ਦਾ ਖੋਟਾ ਸਿੱਕਾ। ਕਰੋੜਾਂ ਹੀ ਤਾਰੇ ਹਨੇਰੀ ਰਾਤ ਵਿੱਚ ਰੌਸ਼ਨੀ ਦਿੰਦੇ ਹਨ ਪਰ ਸੂਰਜ ਚੜ੍ਹਨ ਨਾਲ ਅਲੋਪ ਹੋ ਜਾਂਦੇ ਹਨ। ਇਵੇਂ ਹੀ ਸੱਚ ਅੱਗੇ ਝੂਠ ਛੁੱਪ ਜਾਂਦਾ ਹੈ। ਸੱਚ ਤੇ ਝੂਠ ਇੱਕ ਦੂਸਰੇ ਬਰਾਬਰ ਇਵੇਂ ਹਨ ਜਿਵੇਂ ਪੱਥਰ ਅੱਗੇ ਘੜਾ। ਜੇ ਪੱਥਰ ਘੜੇ ਦੇ ਵੱਜੇ ਤਾਂ ਘੜਾ ਫੁੱਟ ਜਾਏਗਾ। ਜੇ ਮਿੱਟੀ ਦਾ ਭਾਂਡਾ ਪੱਥਰ ਤੇ ਸੁੱਟਿਆ ਜਾਵੇ ਤਾਂ ਵੀ ਉਹ ਟੁੱਟੇਗਾ। ਹਰ ਹਾਲਤ ਵਿੱਚ ਸੱਚ ਤੇ ਝੂਠ ਦਾ ਵੱਟੇ ਘੜੇ ਦਾ ਵੈਰ ਹੈ।

*"ਸਚੁ ਸੋਹੈ ਸਿਰ ਪਗ ਜਿਉ ਕੋਝਾ ਕੂੜੁ ਕੁਥਾਇ ਕਛੋਟਾ।*
*ਸਚੁ ਸਤਾਣਾ ਸਾਰਦੂਲੁ ਕੂੜੁ ਜਿਵੈ ਹੀਣਾ ਹਰਣੋਟਾ।*
*ਲਾਹਾ ਸਚੁ ਵਣੰਜੀਐ ਕੂੜੁ ਕਿ ਵਣਜਹੁ ਆਵੈ ਤੋਟਾ।*

*ਸਚੁ ਖਰਾ ਸਾਬਾਸਿ ਹੈ ਕੂੜੁ ਨ ਚਲੈ ਚਮੜਾ ਖੋਟਾ।*
*ਤਾਰੇ ਲਖ ਅਮਾਵਸੈ ਘੋਰਿ ਅਨੇਰਿ ਚਨਾਇਣੁ ਹੋਟਾ।*
*ਸੂਰਜ ਇਕੁ ਚੜ੍ਹੰਦਿਆਂ ਹੋਇ ਅੱਠ ਖੰਡ ਪਵੈ ਫਲਫੋਟਾ।*
*ਕੂੜੁ ਸਚੁ ਜਿਉਂ ਵਟੁ ਘੜੋਟਾ॥ (ਵਾਰਾਂ, ਪੰ: ੩੨੮-੯, ਵਾਰ ੩੦, ਪਉੜੀ ੭)*

ਝੂਠ ਹਮਲਾ ਕਰਨ ਵਾਲਾ ਹਥਿਆਰ ਹੈ ਤੇ ਸੱਚ ਸੰਜੋਅ ਵਾਂਗ ਰੱਖਿਆ ਲਈ ਹੈ। ਝੂਠ ਅਜਿਹਾ ਦੁਸ਼ਮਣ ਹੈ ਜੋ ਹਰ ਵਕਤ ਹਮਲੇ ਦੀ ਤਾਕ ਵਿੱਚ ਰਹਿੰਦਾ ਹੈ, ਸੱਚ ਸੱਚੇ ਮਿੱਤਰ ਵਾਂਗ ਸਹਾਇਤਾ ਕਰਦਾ ਹੈ। ਸੱਚ ਨਾਇਕ ਹੈ ਤੇ ਝੂਠ, ਝੂਠ ਦੀ ਪੰਡ। ਸੱਚ ਸਥਿਰ ਤੇ ਝੂਠ ਡੋਲਦਾ ਕੰਬਦਾ ਹੈ। ਸੱਚ ਝੂਠ ਨੂੰ ਪਛਾੜ ਦਿੰਦਾ ਹੈ। ਸਾਰੀ ਦੁਨੀਆਂ ਇਹ ਜਾਣਦੀ ਹੈ। ਝੂਠ, ਕਪਟ ਸਦਾ ਰੋਗੀ ਰਹਿਣ ਵਾਲੇ ਪੁਰਸ਼ ਵਾਂਗ ਹੈ ਤੇ ਸੱਚ ਸਦਾ ਤੰਦਰੁਸਤ ਪੁਰਸ਼ ਵਾਂਗ। ਸੱਚ ਸੱਚ ਰਹਿੰਦਾ ਹੈ ਤੇ ਝੂਠ-ਝੂਠ।

*"ਕੂੜੁ ਕਪਟ ਹਥਿਆਰ ਜਿਉ ਸਚੁ ਰਖਵਾਲਾ ਸਿਲਹ ਸੰਜੋਆ।*
*ਕੂੜੁ ਵੈਰੀ ਨਿਤ ਜੋਹਦਾ ਸਚੁ ਸੁਮਿਤੁ ਹਿਮਾਇਤਿ ਹੋਆ।*
*ਸੂਰਵੀਰੁ ਵਰੀਆਮੁ ਸਚੁ ਕੂੜੁ ਕੁੜਾਵਾ ਕਰਦਾ ਢੋਆ।*
*ਨਿਹਚਲੁ ਸਚੁ ਸੁਥਾਇ ਹੈ ਲਰਜੈ ਕੂੜੁ ਕਥਾਇ ਖੜੋਆ।*
*ਸਚਿ ਫੜਿ ਕੂੜੁ ਪਛਾੜਿਆ ਚਾਰਿ ਚਕ ਵੇਖਨ ਤ੍ਰੈਲੋਆ।*
*ਕੂੜੁ ਕਪਟੁ ਰੋਗੀ ਸਦਾ ਸਚ ਸਦਾ ਹੀ ਨਵਾਂ ਨਿਰੋਆ।*
*ਸਚੁ ਸਚਾ ਕੂੜੁ ਕੂੜੁ ਵਿਖੋਆ। (ਵਾਰਾਂ ਪੰ: ੩੩੦, ਵਾਰ ੩੦, ਪਉੜੀ ੧੧)*

17. **ਸਿੱਖਾਂ ਦੇ ਸੰਬੰਧ**—ਸਿੱਖਾਂ ਦਾ ਇੱਕ ਦੂਸਰੇ ਨਾਲ ਹੀ ਮੇਲ ਜਾਂ ਸੰਬੰਧ ਹੋਣਾ ਚਾਹੀਦਾ ਹੈ। "ਗੁਰਸਿੱਖਾਂ ਗੁਰਸਿੱਖ ਮੇਲ ਮਿਲਾਇਆ—ਵਾਰਾਂ ਪੰ: ੨੧੫, ਵਾਰ ੨੦, ਪਉੜੀ ੬) ਸਿੱਖਾਂ ਦੀ ਆਪਸੀ ਬਰਾਬਰੀ ਹੈ ਤੇ ਉਹਨਾਂ ਦਾ ਇੱਕ ਦੂਸਰੇ ਨੂੰ ਮਿਲਣ ਸਮੇਂ ਵੱਖਰਾ ਢੰਗ ਹੁੰਦਾ ਹੈ। ਜਦੋਂ ਮੁਸਲਮਾਨ ਮਿਲਦੇ ਹਨ ਤਾਂ ਉਹ 'ਸਲਾਮ'-ਉਲੇਕੁਮ" ਕਹਿੰਦੇ ਹਨ। ਜੋਗੀ ਆਦੇਸ਼ ਆਖਦਾ ਹੈ ਤੇ ਅੱਗੋਂ ਬੋਲਣ ਵਾਲਾ 'ਆਦਿ ਪੁਰਖ ਆਦੇਸ਼' ਕਹਿੰਦਾ ਹੈ।

ਸੰਨਿਆਸੀ 'ਓਮ ਨਮੋ' ਕਹਿੰਦੇ ਹਨ ਜਦੋਂ ਕੋਈ ਹੋਰ ਮੱਤ 'ਨਮੋ ਨਾਰਾਇਣ' ਬੋਲਦੇ ਹਨ। ਆਦਮੀ ਬ੍ਰਾਹਮਣਾਂ ਨੂੰ ਨਮਸਕਾਰ ਕਰਕੇ ਆਸ਼ੀਰਵਾਦ ਲੈਂਦੇ ਹਨ। ਪ੍ਰੰਤੂ ਸੱਚੇ ਗੁਰੂ ਦੇ ਸਿੱਖ "ਪੈਰੀਂ ਪੈਣਾਂ"* ਆਖਦੇ ਹਨ, ਇਹੋ ਪ੍ਰਣਾਮ ਕਰਨ ਦਾ ਸਹੀ ਢੰਗ ਹੈ। ਇਸ ਤਰ੍ਹਾਂ ਅਮੀਰ-ਗਰੀਬ ਜੁਆਨ ਤੇ ਬੁੱਢਾ ਸਭ ਬਰਾਬਰ ਹਨ। ਸੰਤ ਪਵਿੱਤਰਤਾ ਬਖ਼ਸ਼ਦੇ ਹਨ ਜਿਵੇਂ ਚੰਦਨ ਮਹਿਕ ਵੰਡਦਾ ਹੈ। ਉਹਨਾਂ ਵਿੱਚ ਕੋਈ ਭਿੰਨ ਭੇਦ ਨਹੀਂ ਹੁੰਦਾ।

*"ਮਿਲਦੇ ਮੁਸਲਮਾਨ ਦੁਇ ਮਿਲਿ ਮਿਲਿ ਕਰਨਿ ਸਲਾਮਾ ਲੇਕੀ।*
*ਜੋਗੀ ਕਰਨਿ ਅਦੇਸ ਮਿਲਿ ਆਦਿ ਪੁਰਖੁ ਆਦੇਸੁ ਵਿਸੇਖੀ।*

---

* ਇਹ ਢੰਗ ਦਸਵੇਂ ਗੁਰੂ ਜੀ ਤੱਕ ਪ੍ਰਚਲਤ ਸੀ। ਉਹਨਾਂ ਨੇ ਆਦੇਸ ਦਿੱਤਾ ਕਿ ਜਦੋਂ ਸਿੱਖ ਮਿਲਣ ਤਾਂ ਉਹ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ" ਬੁਲਾਉਣਗੇ।

*ਸੰਨਿਆਸੀ ਕਰਿ ਓਨਮੋ ਉਨਮ ਨਾਰਾਇਣ ਬਹੁ ਭੇਖੀ।*
*ਬਾਮ੍ਹਣ ਨੋ ਕਰਿ ਨਮਸਕਾਰ ਕਰਿ ਆਸੀਰ ਵਚਨ ਮੁਹ ਦੇਖੀ।*
*ਪੈਰੀ ਪਵਣਾ ਸਤਿਗੁਰੂ ਗੁਰ ਸਿਖਾ ਰਹਰਾਸਿ ਸਰੇਖੀ।*
*ਰਾਜਾ ਰੰਕ ਬਰਾਬਰੀ ਬਾਲਕ ਬਿਰਧਿ ਨ ਭੇਦ ਨਿਮੇਖੀ।*
*ਚੰਦਨ ਭਗਤਾ ਰੂਪ ਨ ਰੇਖੀ॥*

*(ਵਾਰਾਂ, ਪੰ: ੨੫੨-੫੩, ਵਾਰ ੨੩, ਪਉੜੀ ੨੦)*

**18. ਗੁਰੂ ਨਾਨਕ ਦੇ ਧਰਮ ਦੀ ਸਰਵ-ਵਿਆਪਕਤਾ**—ਜਿਵੇਂ ਗੰਗਾ ਤੇ ਬਨਾਰਸ ਹਿੰਦੂਆਂ ਲਈ ਹਨ ਤੇ ਮੱਕਾ ਤੇ ਕਾਅਬਾ ਮੁਸਲਮਾਨਾਂ ਲਈ ਹੈ ਤਿਵੇਂ ਹੀ ਬਾਬਾ ਨਾਨਕ ਦੀ ਸਿਫ਼ਤ-ਤਾਲ, ਮ੍ਰਿਦੰਗ ਤੇ ਰਬਾਬ ਨਾਲ-ਘਰ ਘਰ ਕੀਤੀ ਜਾਂਦੀ ਹੈ।

*ਗੰਗ ਬਨਾਰਸ ਹਿੰਦੂਆਂ ਮੁਸਲਮਾਣਾਂ ਮੱਕਾ ਕਾਬਾ।*
*ਘਰਿ ਘਰਿ ਬਾਬਾ ਗਾਵੀਐ ਵਜਨਿ ਤਾਲ ਮ੍ਰਿਦੰਗੁ ਰਬਾਬਾ।*

*(ਵਾਰਾਂ ਪੰ: ੨੫੫, ਵਾਰ ੨੪ ਪਉੜੀ ੪)*

**ਸੰਤਾਂ ਦੀ ਕੋਈ ਜ਼ਾਤ ਨਹੀਂ ਹੁੰਦੀ** ਤੇ ਨਾ ਹੀ ਉਹ ਅਪਵਿੱਤਰ ਹੁੰਦੇ ਹਨ। ਜਿਵੇਂ ਘਿਉ ਅਪਵਿੱਤਰ ਨਹੀਂ ਤਿਵੇਂ ਹੀ ਸੰਤਾਂ ਦੀ ਕੋਈ ਜ਼ਾਤ ਨਹੀਂ ਹੁੰਦੀ।

'ਘਿਅ ਭਾਂਡਾ ਨ ਵਿਚਾਰੀਐ ਭਗਤ ਜਾਤਿ ਸਨਾਤਿ ਨ ਕਾਈ—ਪੰ: ੨੬੯, ਵਾਰ ੨੫, ਪਉੜੀ, ੫) ਉਹ ਹਰ ਇੱਕ ਦਾ ਭਲਾ ਕਰਦੇ ਹਨ।

ਉਹ ਦਰੱਖ਼ਤ ਦੇ ਪੂਰਨਿਆਂ ਤੇ ਚਲਕੇ, ਬੁਰੇ ਦਾ ਵੀ ਭਲਾ ਕਰਦੇ ਹਨ। ਜਿਹੜਾ ਉਸ ਦੀਆਂ ਟਹਿਣੀਆਂ ਛਾਂਗਦਾ ਹੈ ਉਹ ਵੀ ਉਹਦੀ ਛਾਂ ਹੇਠ ਬੈਠਦਾ ਹੈ, ਪ੍ਰੰਤੂ ਦਰਖਤ ਬੁਰਿਆਈ ਬਦਲੇ ਨੇਕੀ ਹੀ ਕਰਦਾ ਹੈ। ਜਦੋਂ ਕੋਈ ਵੱਟੇ ਮਾਰਦਾ ਹੈ ਤਾਂ ਦਰੱਖ਼ਤ ਫਲ ਦਿੰਦਾ ਹੈ। ਜਦੋਂ ਇਹਦੀ ਬੇੜੀ ਬਣ ਜਾਂਦੀ ਹੈ ਤਾਂ ਜਿਸਨੇ ਦਰੱਖ਼ਤ ਨੂੰ ਕੱਟਕੇ ਬੇੜੀ ਬਣਾਈ ਹੁੰਦੀ ਹੈ, ਉਹ ਉਹਦਾ ਵੀ ਪਾਰ ਉਤਾਰਾ ਕਰਦਾ ਹੈ। ਬੇਮੁੱਖ ਜੋ ਦਰੱਖ਼ਤ ਵਾਂਗ ਸਬਰ ਤੇ ਦਇਆ ਵਾਲੇ ਨਹੀਂ ਹੁੰਦੇ, ਉਹ ਫਲ ਤੋਂ ਵਾਂਝੇ ਰਹਿ ਜਾਂਦੇ ਹਨ ਜਦੋਂ ਕਿ ਗੁਰਮੁਖ ਸ਼ਰਧਾ ਕਰਕੇ ਫਲ ਪ੍ਰਾਪਤ ਕਰਦੇ ਹਨ। ਦਰੱਖ਼ਤਾਂ ਵਰਗੇ ਥੋੜ੍ਹੇ ਹੀ ਹੁੰਦੇ ਹਨ ਜੋ ਦਰੱਖ਼ਤਾਂ ਵਾਂਗ ਪ੍ਰਭੂ ਦੇ ਸੇਵਕਾਂ ਦੀ ਸੇਵਾ ਕਰਦੇ ਹਨ। ਹੇ ਪ੍ਰਮਾਤਮਾ ਜੋ ਦਰੱਖ਼ਤਾਂ ਦੇ ਗੁਣਾਂ ਦਾ ਮਾਲਕ ਹੁੰਦਾ ਹੈ, ਦੁਨੀਆਂ ਉਸ ਦੀ ਸੇਵਕ ਜਾਂ ਗ਼ੁਲਾਮ ਹੁੰਦੀ ਹੈ।

*ਅਉਗੁਣ ਕੀਤੈ ਗੁਣ ਕਰੈ ਸਹਜਿ ਸੁਭਾਉ ਤਰੋਵਰ ਹੁੰਦਾ।*
*ਵਢਣ ਵਾਲਾ ਛਾਉ ਬਹਿ ਚੰਗੇ ਦਾ ਮੰਦਾ ਚਿਤਵੰਦਾ।*
*ਫਲ ਦੇ ਵਟ ਵਗਾਇਆਂ ਵਢਣ ਵਾਲੇ ਤਾਰਿ ਤਰੰਦਾ।*
*ਬੇਮੁਖ ਫਲ ਨਾ ਪਾਇਦੇ ਸੇਵਕ ਫਲ ਅਵਗਣਤ ਫਲੰਦਾ।*
*ਗੁਰਮੁਖਿ ਵਿਰਲਾ ਜਾਣੀਐ ਸੇਵਕੁ ਸੇਵਕ ਸੇਵਕ ਸੰਦਾ।*
*ਜਗੁ ਜੋਹਾਰੇ ਚੰਦ ਨੋ ਸਾਇਰ ਲਹਰਿ ਅਨੰਦੁ ਵਧੰਦਾ।*
*ਜੋ ਤੇਰਾ ਜਗੁ ਤਿਸ ਦਾ ਬੰਦਾ॥* *(ਵਾਰਾਂ, ਪੰ: ੨੮੨, ਵਾਰ ੨੬, ਪਉੜੀ ੧੧)*

ਦੁਨੀਆ ਦੀ ਰੀਤ ਚੰਗਿਆਈ ਦਾ ਬਦਲਾ ਚੰਗਿਆਈ ਦੇਣਾ ਹੈ, ਪਰ ਗੁਰੂ ਘਰ ਦੀ ਰੀਤੀ ਬੁਰਾਈ ਬਦਲੇ ਵੀ ਨੇਕੀ ਕਰਨਾ ਹੈ।

*(ਗੁਣ ਕੀਤੇ ਗੁਣ ਕਰੇ ਜਗ ਅਵਗੁਣ ਕੀਤੇ ਗੁਣ ਗੁਰ ਭਾਏ)*

*(ਵਾਰਾਂ, ਪੰ: ੩੧੦, ਵਾਰ ੨੮, ਪਉੜੀ ੧੧)*

ਨੇਕ ਤੇ ਪਵਿੱਤਰ ਹਿੰਦੂ ਵੀ ਆਪਣੇ ਧਰਮ ਦੇ ਉਦੇਸ਼ਾਂ ਦੀ ਉਲੰਘਣਾ ਕਰਦੇ ਹਨ।

ਸੰਨਿਆਸੀਆਂ ਦੇ ਦੱਸ ਮੱਤ ਤੇ ਜੋਗੀਆਂ ਦੇ ਬਾਰਾਂ ਫ਼ਿਰਕੇ ਛੇ ਸ਼ਾਸਤਰਾਂ ਦੇ ਸਿਧਾਂਤਾਂ ਅਨੁਸਾਰ ਪਾਖੰਡ ਕਰਮਾਂ ਦਾ ਵਿਖਾਵਾ ਕਰਦੇ ਹਨ ਪਰ ਉਹਨਾਂ ਘਰਾਂ ਵਿੱਚ ਜਾਕੇ ਭਿਖਿਆ ਮੰਗਦੇ ਹਨ ਜਿੱਥੋਂ ਸ਼ਾਸਤਰਾਂ ਅਨੁਸਾਰ ਉਹਨਾਂ ਨੂੰ ਮਨਾਹੀ ਹੈ।

*ਸਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਜੇ।*
*ਦਹਦਿਸਿ ਬਾਰਹ ਵਾਟ ਹੋਇ ਪਰ ਘਰ ਮੰਗਨ ਖਾਜ ਅਖਾਜੇ।*

*(ਵਾਰਾਂ, ਪੰ: ੨੮੫, ਵਾਰ ੨੬, ਪਉੜੀ ੧੮)*

ਜਿਹੜੇ **ਗੁਰੂ ਤੋਂ ਬਾਗ਼ੀ** ਹੋਣ ਉਹਨਾਂ ਦੀ ਦੁਰਦਸ਼ਾ ਹੁੰਦੀ ਹੈ :

ਜੇ ਕੋਈ ਆਪਣੇ ਆਪ ਨੂੰ ਤਾਕਤਵਰ ਸਮਝਕੇ ਬਾਦਸ਼ਾਹ ਦੇ ਵਿਰੁੱਧ ਬਗ਼ਾਵਤ ਕਰਦਾ ਹੈ ਤਾਂ ਵਿਦ੍ਰੋਹੀ ਨੂੰ ਮੌਤ ਦੇ ਘਾਟ ਉਤਾਰਿਆ ਜਾਂਦਾ ਹੈ। ਉਸ ਨੂੰ ਅੰਤਿਮ ਸਸਕਾਰ ਲਈ ਮੰਜਾ, ਖੱਫਣ, ਚਿਤਾ ਜਾਂ ਕਬਰ ਤੋਂ ਵਾਂਝਿਆਂ ਹੀ ਰਹਿਣਾ ਪੈਂਦਾ ਹੈ। ਜੋ ਰੁਪਿਆ ਟਕਸਾਲ ਤੋਂ ਬਾਹਰ ਘੜਿਆ ਜਾਵੇ ਉਹ ਖੋਟਾ ਗਿਣਿਆ ਜਾਂਦਾ ਹੈ ਤੇ ਅਜਿਹੇ ਸਿੱਕੇ ਘੜਨ ਵਾਲੇ ਆਪਣੀ ਜਾਨ ਵੀ ਗੁਆਂਉਂਦੇ ਹਨ। ਜੇ ਕੋਈ ਜਾਅਲੀ ਹੁਕਮ ਲਿਖੇ ਤਾਂ ਇਹ ਉਹਦੇ ਲਈ ਹਾਨੀਕਾਰਕ ਹੋਵੇਗਾ ਤੇ ਫਿਰ ਹੰਝੂ ਵਹਾਏਗਾ। ਉਸ ਨੂੰ ਬੇਪਤ ਕੀਤਾ ਜਾਵੇਗਾ, ਗਧੇ ਤੇ ਚੜ੍ਹਾਇਆ ਜਾਵੇਗਾ, ਪਲੀਤ ਕੀਤਾ ਜਾਵੇਗਾ, ਤੇ ਜੋ ਗ਼ਰਦ ਉਸ ਤੇ ਪਵੇਗੀ ਆਪ ਹੀ ਝਾੜਨੀ ਹੋਵੇਗੀ। ਜਿਵੇਂ ਗਿੱਦੜ ਜੰਗਲ ਦਾ ਬਾਦਸ਼ਾਹ ਬਣ ਬਹੇ ਤਾਂ ਉਹਦੀ ਆਵਾਜ਼ ਹੀ ਉਹਦਾ ਭੇਤ ਖੋਲ੍ਹ ਦੇਵੇਗੀ ਤੇ ਉਹਦਾ ਸ਼ੇਰ ਬਣਨ ਦਾ ਫਰੇਬ ਬਹੁਤਾ ਚਿਰ ਨਹੀਂ ਚੱਲੇਗਾ। ਜਿਹੜਾ ਗੁਰੂ ਦੇ ਲੜ ਲੱਗਣ ਦੀ ਥਾਂ ਕਿਸੇ ਹੋਰ ਦੇ ਲੜ ਲੱਗਦਾ ਹੈ, ਉਹਦਾ ਹਾਲ ਬੁਰਾ ਹੀ ਹੋਵੇਗਾ।

*ਜੇ ਕੋ ਆਪੁ ਗਣਾਇਕੈ ਪਾਤਿਸ਼ਾਹਾਂ ਤੇ ਆਕੀ ਹੋਵੈ।*
*ਹੁਇ ਕਭਲਾਗੁ ਹਰਾਮਖੋਰੁ ਕਾਠੁ ਨ ਖਫਣੁ ਚਿਤਾ ਨ ਟੋਵੈ।*
*ਟਕਸਾਲਹੁ ਬਾਹਰਿ ਘੜੈ ਖੋਟੈਹਾਰਾ ਜਨਮੁ ਵਿਗੋਵੈ।*
*ਲਿਬਾਸੀ ਫੁਰਮਾਣੁ ਲਿਖਿ ਹੋਇ ਨੁਕਸਾਨੀ ਅੰਝੂ ਰੋਵੈ।*
*ਗਿਦੜ ਦੀ ਕਰਿ ਸਾਹਿਬੀ ਬੋਲਿ ਕੁਬੋਲੁ ਨ ਅਬਿਚਲੁ ਹੋਵੈ।*
*ਮੁਹਿ ਕਾਲੇ ਗਦਹਿ ਚੜ੍ਹੇ ਰਾਉ ਪੜੇ ਵੀ ਭਰਿਆ ਧੋਵੈ।*
*ਦੂਜੇ ਭਾਇ ਦੁਖਾਇ ਖਲੋਵੈ।* *(ਵਾਰਾਂ ਪੰ: ੨੯੨-੩, ਵਾਰ ੨੬, ਪਉੜੀ ੩੨)*

**19. ਸਿੱਖਾਂ ਤੇ ਗੁਰੂ ਦਾ ਪ੍ਰੇਮ**—ਸਿੱਖ ਤੇ ਗੁਰੂ ਦਾ ਪ੍ਰੇਮ ਜੁਗਾਂ ਜੁਗਾਂਤਰਾਂ ਦੇ ਸਭ ਪ੍ਰੇਮੀਆਂ ਦੇ ਪਿਆਰ ਤੋਂ ਉੱਤਮ ਹੈ ਜਿਹਨਾਂ ਬਾਰੇ ਬਹੁਤ ਕੁਝ ਕਿਹਾ ਗਿਆ ਹੈ ਜਾਂ ਜਿਹਨਾਂ ਬਾਰੇ ਗੀਤ ਗਾਏ ਗਏ ਹਨ।

ਲੈਲਾ ਮਜਨੂ ਦਾ ਪ੍ਰੇਮ ਸੰਸਾਰ ਦੇ ਚਾਰ ਹੀ ਪਾਸਿਆਂ 'ਚ ਪ੍ਰਸਿੱਧ ਹੈ। ਸੋਰਠ ਬੀਜਾ ਦਾ ਮਹਾਂ ਕਾਵਿ ਵੀ ਹਰ ਪਾਸੇ ਗਾਇਆ ਗਿਆ ਹੈ। ਵੱਖ-ਵੱਖ ਜ਼ਾਤ ਦੇ ਪ੍ਰੇਮੀਆਂ ਸੱਸੀ ਤੇ ਪੁੰਨੂੰ ਦਾ ਪਿਆਰ ਵੀ ਹਰ ਥਾਂ ਮਸ਼ਹੂਰ ਹੈ। ਸੋਹਣੀ ਜੋ ਰਾਤ ਨੂੰ ਦਰਿਆ ਤਰਕੇ ਮਹੀਵਾਲ ਪਾਸ ਜਾਂਦੀ ਹੁੰਦੀ ਸੀ, ਦੀ ਪ੍ਰੀਤ ਵੀ ਉੱਘੀ ਹੈ। ਰਾਂਝਾ ਤੇ ਹੀਰ ਤਾਂ ਆਪਣੇ ਪ੍ਰੇਮ ਲਈ ਜਹਾਨ 'ਚ ਬਹੁਤ ਹੀ ਪ੍ਰਸਿੱਧ ਹੋਏ। ਪ੍ਰੰਤੂ ਇਹਨਾਂ ਦੇ ਪ੍ਰੇਮ ਨਾਲੋਂ ਗੁਰੂ ਚੇਲੇ ਦਾ ਪ੍ਰੇਮ ਉੱਤਮ ਹੈ। ਚੇਲੇ ਗੁਰੂ ਦਾ ਜਸ ਅੰਮ੍ਰਿਤ ਵੇਲੇ ਉੱਠਕੇ ਗਾਉਂਦੇ ਹਨ :

*ਲੇਲੈ ਮਜਨੂੰ ਆਸ਼ਕੀ ਚਹੁ ਚਕੀ ਜਾਤੀ।*
*ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ।*
*ਸੱਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ।*
*ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ।*
*ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ।*
*ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ।*

*(ਵਾਰਾਂ ਭਾਈ ਗੁਰਦਾਸ, ਪੰ: ੨੯੫, ਵਾਰ ੨੭, ਪਉੜੀ ੧)*

ਭਾਈ ਗੁਰਦਾਸ ਉੱਘੀਆਂ ਉਦਾਹਰਣਾਂ ਦੇ ਕੇ ਗੁਰੂ ਤੇ ਚੇਲੇ ਦਾ ਪ੍ਰੇਮ ਦਾ ਵਰਣਨ ਜਾਰੀ ਰੱਖਦਾ ਹੈ :

ਜਿਵੇਂ ਅਮਲੀ ਅਮਲ ਨਹੀਂ ਛੱਡ ਸਕਦੇ, ਸਗੋਂ ਅਫ਼ੀਮ ਖਾਣ ਲਈ ਉਹ ਇਕੱਠੇ ਹੋਕੇ ਬੈਠਦੇ ਹਨ। ਜੁਆਰੀ ਜੂਆ ਖੇਡਦੇ ਹਾਰ ਜਾਂਦੇ ਹਨ। ਚੋਰ ਚੋਰੀ ਕਰਨ ਦੀ ਆਦਤ ਦਾ ਤਿਆਗ ਨਹੀਂ ਕਰਦਾ ਤੇ ਫੜੇ ਜਾਣ ਤੇ ਸਜ਼ਾ ਭੁਗਤਦਾ ਹੈ। ਵੇਸ਼ਵਾ-ਗ਼ਮਨੀ ਕਰਨ ਵਾਲੇ ਸਭ ਕੁਝ ਵੇਚ ਵੱਟ ਕੇ ਵੀ ਪਾਪ ਕਰਨ ਜਾਂਦੇ ਹਨ। ਪਾਪ ਕਰਨ ਵਾਲੇ ਪਾਪਾਂ ਤੋਂ ਨਹੀਂ ਹਟਦੇ ਤੇ ਸਜ਼ਾ ਤੋਂ ਬਚਣ ਲਈ ਭੱਜਦੇ ਫਿਰਦੇ ਹਨ। ਇਹਨਾਂ ਸਭਨਾਂ ਦੇ ਉਲਟ ਸਿੱਖ ਆਪਣੇ ਗੁਰੂ ਦੇ ਪ੍ਰੇਮ ਵਿੱਚ ਰਹਿੰਦੇ ਹਨ ਜੋ ਉਹਨਾਂ ਲਈ ਕਲਿਆਣਕਾਰੀ ਹੈ। ਗੁਰੂ ਉਹਨਾਂ ਦੇ ਪਾਪਾਂ ਦਾ ਨਾਸ਼ ਕਰਕੇ ਉਹਨਾਂ ਨੂੰ ਮੁਕਤੀ ਦਿੰਦਾ ਹੈ।

*ਅਮਲੀ ਅਮਲ ਨ ਛਡਨੀ ਹੁਇ ਬਹਨਿ ਇਕਠੇ।*
*ਜਿਉ ਜੂਏ ਜੂਆਰੀਆਂ ਲਗਿ ਦਾਵ ਉਪਠੇ।*
*ਚੋਰੀ ਚੋਰ ਨਾ ਪਲਰਹਿ ਦੁਖ ਸਹਨਿ ਗਰਠੇ।*
*ਰਹਨਿ ਨ ਗਣਿਕਾ ਵਾੜਿਅਹੁ ਵੇਕਰਮੀ ਲਠੇ।*
*ਪਾਪੀ ਪਾਪ ਕਮਾਵਦੇ ਹੋਇ ਫਿਰਦੇ ਨਠੇ।*
*ਪੀਰ ਮੁਰੀਦਾ ਪਿਰਹੜੀ ਸਭ ਪਾਪ ਪਣਠੇ।*

*(ਵਾਰਾ ਪੰ: ੨੯੫, ਵਾਰ ੨੭, ਪਉੜੀ ੨)*

ਇਸੇ ਵਿਚਾਰ ਨੂੰ ਗੁਰਦਾਸ ਨੇ ਆਪਣੇ ੩੨੩ਵੇਂ ਕਬਿਤ ਵਿੱਚ ਹੋਰ ਤਰ੍ਹਾਂ ਪ੍ਰਗਟ ਕੀਤਾ ਹੈ। ਉਹ ਲਿਖਦਾ ਹੈ : ਚੋਰ ਸਜ਼ਾ ਦੇ ਡਰ ਕਾਰਨ ਚੋਰੀ ਕਰਨ ਤੋਂ ਨਹੀਂ ਹਟਦਾ। ਲੁਟੇਰਾ ਸਦਾ ਲੁੱਟਣ ਲਈ ਮੌਕੇ ਦੀ ਤਲਾਸ਼ 'ਚ ਰਹਿੰਦਾ ਹੈ। ਇੱਕ ਆਦਮੀ ਜੋ ਵੇਸ਼ਵਾ ਦੇ ਚੁੰਗਲ 'ਚ ਫਸਦਾ ਹੈ, ਰੋਗ ਲੱਗ ਜਾਣ ਤੇ ਉਸ ਕੋਲ ਜਾਣ ਤੋਂ ਨਹੀਂ ਰੁਕਦਾ। ਜੁਆਰੀਆ ਸਭ

ਕੁਝ ਹਾਰਕੇ ਜੂਏ ਤੋਂ ਵਰਜਿਆ ਨਹੀਂ ਰਹਿੰਦਾ। ਸ਼ਰਾਬੀ ਸ਼ਰਾਬ ਤੋਂ ਪਰਹੇਜ਼ ਨਹੀਂ ਕਰਦਾ ਤੇ ਭਾਵੇਂ ਲੋਕ ਕਿਤਨਾ ਝਿੜਕਣ ਫਿਰ ਵੀ ਉਹ ਸ਼ਰਾਬ ਪੀਣੀ ਜਾਰੀ ਰੱਖਦਾ ਹੈ। ਭਾਵੇਂ ਕੋਈ ਉਸ ਨੂੰ ਇਸ ਦੇ ਦੋਸ਼ਾਂ ਬਾਰੇ ਡਾਕਟਰੀ ਗ੍ਰੰਥ ਪੜ੍ਹ-ਪੜ੍ਹ ਸੁਣਾਏ। ਭੈੜੇ ਬੰਦੇ ਜਿਹਨਾਂ ਬੁਰਾਈਆਂ ਦੇ ਆਦੀ ਹੋ ਜਾਂਦੇ ਹਨ, ਉਹਨਾਂ ਨੂੰ ਛੱਡ ਨਹੀਂ ਸਕਦੇ। ਇਵੇਂ ਹੀ ਭਲੇ ਪੁਰਸ਼ ਸੰਤਾਂ ਸਾਧੂਆਂ ਦੀ ਸੰਗਤ ਕਿਉਂ ਤਿਆਗਣ ?

ਗੁਰੂ ਦੇ ਸਿੱਖ ਦਾ ਗੁਰੂ ਨਾਲ ਪਿਆਰ ਆਪਣੇ ਸੰਬੰਧੀਆਂ ਦੇ ਪ੍ਰੇਮ ਨਾਲੋਂ ਕਿਤੇ ਸ੍ਰੇਸ਼ਟ ਹੈ। ਆਪਣੇ ਸੰਬੰਧੀਆਂ ਦੇ ਤਿੰਨ ਦਰਜੇ ਹੁੰਦੇ ਹਨ। ਪਹਿਲੇ ਨੰਬਰ ਤੇ ਪਿਤਾ, ਮਾਤਾ, ਭੈਣ-ਭਰਾ ਤੇ ਉਹਨਾਂ ਦੇ ਬੱਚੇ ਆਉਂਦੇ ਹਨ। ਦੂਸਰੇ ਪਾਸੇ ਮਾਂ, ਨਾਨਾ, ਨਾਨੀ, ਮਾਮੀਆਂ, ਮਾਮੇ ਹੁੰਦੇ ਹਨ। ਤੀਸਰੇ ਨੰਬਰ ਤੇ ਸਹੁਰਾ, ਸੱਸ, ਸਾਲਾ, ਸਾਲੀ ਹੁੰਦੇ ਹਨ ਜਿਹਨਾਂ ਲਈ ਸੋਨਾ, ਚਾਂਦੀ, ਹੀਰੇ ਤੇ ਮੂੰਗੇ ਇਕੱਠੇ ਕੀਤੇ ਜਾਂਦੇ ਹਨ। ਪਰ ਸਭ ਤੋਂ ਉੱਤਮ ਸਿੱਖਾਂ ਦਾ ਗੁਰੂ ਪ੍ਰਤੀ ਪ੍ਰੇਮ ਹੈ। ਇਹ ਸੰਬੰਧ ਖੁਸ਼ੀਆਂ ਦਿੰਦਾ ਹੈ।----(ਵਾਰਾਂ, ਪੰ: ੨੯੭) ਜਿਵੇਂ ਅੱਖ਼ਾਂ ਦੁਨੀਆਂ ਦੇ ਤਮਾਸ਼ੇ ਵੇਖ-ਵੇਖ ਤ੍ਰਿਪਤ ਨਹੀਂ ਹੁੰਦੀਆਂ ਤੇ ਕੰਨ ਪ੍ਰਸੰਸਾ ਤੇ ਨਿੰਦਿਆਂ ਸੁਣ-ਸੁਣ ਅੱਕਦੇ ਨਹੀਂ ਤੇ ਜੀਭ ਸਭ ਸੁਆਦੀ ਵਿਅੰਜਨ ਖਾ-ਖਾ ਕੇ ਨਹੀਂ ਰੱਜਦੀ ਤੇ ਨੱਕ ਬਦਬੂ ਤੇ ਖੁਸ਼ਬੂ ਲੈਕੇ ਰੱਜਦਾ ਨਹੀਂ ਇਵੇਂ ਕਿਸੇ ਦੀ ਕਿਤਨੀ ਵੀ ਲੰਮੀ ਉਮਰ ਹੋਵੇ ਉਹ ਸੰਤੁਸ਼ਟ ਨਹੀਂ ਹੁੰਦਾ ਸਗੋਂ ਝੂਠੇ ਸੁਪਨੇ ਲੈਂਦੇ ਰਹਿੰਦਾ ਹੈ ਪ੍ਰੰਤੂ ਗੁਰੂ ਨਾਲ ਸਿੱਖਾਂ ਦਾ ਪ੍ਰੇਮ ਇਤਨਾ ਸੱਚਾ ਹੈ ਕਿ ਉਹ ਗੁਰੂ ਨਾਲ ਸਦਾ ਹੀ ਪ੍ਰਸੰਨ ਰਹਿੰਦੇ ਹਨ। (ਵਾਰਾਂ, ਪੰ: ੨੯੮)

---ਗੁਰੂ ਤੋਂ ਬਿਨਾਂ ਹੋਰ ਕਿਸੇ ਨਾਲ ਪਿਆਰ ਨਾ ਕਰੋ। ਹੋਰ ਸਭ ਪਿਆਰ ਝੂਠਾ ਹੈ। ਗੁਰੂ ਪ੍ਰੇਮ ਤੋਂ ਬਿਨਾਂ ਕਿਸੇ ਹੋਰ ਨੂੰ ਵੇਖਣਾ ਜਾਂ ਪਰਾਈ ਇਸਤਰੀ ਵੇਖਣਾ ਤ੍ਰਿਸਕਾਰ ਯੋਗ ਹੈ। ਕਿਸੇ ਹੋਰ ਦੇ ਉਪਦੇਸ਼ ਖੁਸ਼ੀ ਨਹੀਂ ਦੇ ਸਕਦੇ। ਗੁਰੂ ਦੇ ਉਪਦੇਸ਼ ਦੇ ਉਲਟ ਸਭ ਕੰਮ ਪਾਪ ਹਨ ਤੇ ਇਹਦਾ ਫਲ ਵੀ ਬੁਰਾਈ ਹੀ ਹੁੰਦਾ ਹੈ। ਗੁਰੂ ਦੇ ਸ਼ਬਦ ਬਿਨਾਂ ਕੋਈ ਹੋਰ ਸ਼ਬਦ ਜੀਭੋਂ ਉਚਾਰਨਾਂ ਵੀ ਨਿੰਦਣਯੋਗ ਹੈ। ਸੇਵਾ ਬਿਨ ਹੱਥ ਪੈਰ ਨਿਹਫਲ ਹਨ ਤੇ ਸਭ ਕਾਰਜ ਝੂਠੇ ਹਨ। ਸੱਚੇ ਗੁਰੂ ਦੇ ਦੱਸੇ ਰਾਹ ਤੇ ਹੀ ਚੱਲੋ। ਹੋਰ ਸਭ ਪਾਸੇ ਚੋਰ ਤੇ ਲੁਟੇਰੇ ਹਨ। ਗੁਰੂ ਦੇ ਸਿੱਖਾਂ ਦਾ ਗੁਰੂ ਪ੍ਰਤੀ ਪਿਆਰ ਉਹਨਾਂ ਦੀ ਆਤਮਾ ਨੂੰ ਸਤਿਗੁਰੂ ਨਾਲ ਇੱਕ ਮਿੱਕ ਕਰਦਾ ਹੈ। (ਵਾਰਾਂ, ਪੰ: ੨੯੮-੯)

--ਚਕੋਰ ਦੀ ਚੰਦ ਨਾਲ ਪ੍ਰੀਤ ਹੈ ਜਿਸ ਨੂੰ ਉਹ ਇੱਕ ਟੱਕ ਵੇਖਦਾ ਰਹਿੰਦਾ ਹੈ। ਚਕਵੀ ਦਾ ਸੂਰਜ ਨਾਲ ਪ੍ਰੇਮ ਹੈ ਤੇ ਉਸ ਨੂੰ ਵੇਖ ਕੇ ਹੀ ਖੁਸ਼ ਰਹਿੰਦਾ ਹੈ। ਕਮਲ ਫੁੱਲ ਦਾ ਪਾਣੀ ਨਾਲ ਪ੍ਰੇਮ ਹੈ ਤੇ ਉਹਦੇ ਵਿਚੋਂ ਹੀ ਖਿੜਿਆ ਕੰਵਲ ਦਿਸਦਾ ਹੈ। ਪਪੀਹਾ ਤੇ ਮੋਰ ਕਾਲੇ ਬੱਦਲ ਵੇਖਕੇ ਖੁਸ਼ ਹੁੰਦੇ ਹਨ। ਪਤਨੀ ਨੂੰ ਪਤੀ ਨਾਲ ਪ੍ਰੇਮ ਹੁੰਦਾ ਹੈ, ਮਾਂ ਨੂੰ ਬੱਚੇ ਪਿਆਰੇ ਹੁੰਦੇ ਹਨ, ਇਸੇ ਤਰ੍ਹਾਂ ਸਿੱਖ ਨੂੰ ਗੁਰੂ ਨਾਲ ਪ੍ਰੇਮ ਹੁੰਦਾ ਹੈ ਤੇ ਉਹ ਅੰਤ ਤੱਕ ਨਾਲ ਨਿਬ੍ਹਦਾ ਹੈ। (ਵਾਰਾਂ, ਪੰ: ੨੯੬)

(ਵਾਰ ੨੭, ਪਉੜੀਆਂ ੭, ੮, ੧੦, ੪)

ਜਿਸਦੀ ਗੁਰੂ ਪ੍ਰਤੀ ਪੂਰੀ ਸ਼ਰਧਾ ਨਹੀਂ ਹੁੰਦੀ, ਉਸਦਾ ਹਾਲ ਵੇਖੋ : ਜਿਸ ਮਨਮੁੱਖ ਨੂੰ ਗੁਰੂ ਨਹੀਂ ਦਿਸਦਾ ਉਹ ਅੰਨ੍ਹਾ ਹੁੰਦਾ ਹੈ, ਭਾਵੇਂ ਉਸ ਦੀਆਂ ਅੱਖ਼ਾਂ ਹੀ ਹੋਣ। ਗੁਰ

ਉਪਦੇਸ਼ ਨਾ ਸੁਣਨ ਵਾਲਾ ਕੰਨ ਹੁੰਦਿਆਂ ਵੀ ਬੋਲਾ ਹੁੰਦਾ ਹੈ। ਗੁਰੂ ਸ਼ਬਦ ਨਾ ਗਾਉਣ ਵਾਲਾ ਜੀਭ ਦੇ ਹੁੰਦਿਆਂ ਵੀ ਗੁੰਗਾ ਹੁੰਦਾ ਹੈ। ਜਿਸ ਨੂੰ ਗੁਰਚਰਨਾਂ ਦੀ ਸੁਗੰਧ ਨਹੀਂ ਆਉਂਦੀ, ਉਹ ਨੱਕ ਹੁੰਦਿਆਂ ਵੀ ਨਕੱਟਾ ਹੈ। ਉਹ ਵਿਅਕਤੀ ਜੋ ਗੁਰੂ ਦੇ ਕਾਰਜ ਵਿੱਚ ਨਹੀਂ ਲੱਗਦਾ, ਹੱਥ ਹੁੰਦਿਆਂ ਵੀ ਟੁੰਡਾ ਹੈ। ਅਜਿਹੇ ਵਿਅਕਤੀ ਜਿਸਦੇ ਮਨ ਵਿੱਚ ਗੁਰੂ ਉਪਦੇਸ਼ ਦਾ ਅਸਰ ਨਹੀਂ ਹੁੰਦਾ ਉਹ ਬੇਸਮਝ ਹੁੰਦਾ ਹੈ ਤੇ ਗੁਰ ਦਰਬਾਰ ਵਿੱਚ ਉਸ ਨੂੰ ਢੋਈ ਨਹੀਂ ਮਿਲਦੀ। ਅਜਿਹੇ ਮੂਰਖ ਦੇ ਕੋਲ ਤਾਂ ਕੋਈ ਸਲਾਹ ਕਰਨ ਲਈ ਨੇੜੇ ਨਹੀਂ ਢੁੱਕਦਾ।

(ਵਾਰਾਂ ਭਾਈ ਗੁਰਦਾਸ, ਪੰ: ੩੪੫, ਵਾਰ ੩੨, ਪਉੜੀ ੩)

**20. ਗੁਰੂ ਦੀ ਰੂਹਾਨੀ ਉਦਾਰਤਾ**—ਸੱਚਾ ਗੁਰੂ ਸਿੱਖਾਂ ਦੇ ਬਿਨ ਮੰਗਿਆ ਹੀ ਚਾਰ ਵਰ ਜਾਂ ਪਦਾਰਥ ਦੇ ਦਿੰਦਾ ਹੈ।

(ਚਾਰਿ ਪਦਾਰਥ ਆਖੀਅਨਿ ਸਤਿਗੁਰ ਦੇਇ, ਨ ਗੁਰਸਿਖੁ ਮੰਗੈ)

(ਵਾਰਾਂ ਪੰ: ੩੦੫, ਵਾਰ ੨੮ ਪਉੜੀ ੨)

**21. ਸਿੱਖ ਪ੍ਰਸ਼ਨੋਤਰੀ**— ਪ੍ਰ : ਸਿੱਖ ਦਾ ਇਸ਼ਨਾਨ ਕੀ ਹੈ ?

ਉ : ਗੁਰੂ ਦਾ ਉਪਦੇਸ਼ ਹੀ ਸਿੱਖ ਦਾ ਇਸ਼ਨਾਨ ਹੈ। ਜਿਸ ਨਾਲ ਮੰਦ ਵਾਸ਼ਨਾਵਾਂ ਦੀ ਗੰਦਗੀ ਧੋਤੀ ਜਾਂਦੀ ਹੈ।

ਪ੍ਰ : ਸਿੱਖ ਦਾ ਪਟਾ ਜਾਂ ਚਿੰਨ੍ਹ ਕੀ ਹੈ ?

ਉ : ਗੁਰ ਸ਼ਬਦਾਂ ਦਾ ਹਾਰ ਹੀ ਉਹਦਾ ਚਿੰਨ੍ਹ ਹੈ।

ਪ੍ਰ : ਸਿੱਖ ਦਾ ਜੀਵਨ ਕੀ ਹੈ ?

ਉ : ਅਭਿਮਾਨ ਤਿਆਗਣਾ ਤੇ ਜਿਉਂਦਿਆਂ ਹੀ ਮਰਿਆਂ ਵਾਂਗ ਹੋ ਜਾਣਾ।

ਪ੍ਰ : ਸਿੱਖ ਦਾ ਕਰਤੱਵ ਕੀ ਹੈ ?

ਉ : ਗੁਰੂ ਦੀ ਆਗਿਆ ਦਾ ਪਾਲਣ ਕਰਨਾ ।

*ਗੁਰ ਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ ।*
*ਗੁਰ ਸਿਖੀ ਦਾ ਮੰਨਣਾ ਗੁਰ ਬਚਨੀ ਗਲਿ ਹਾਰੁ ਪਰੋਵੈ ।*
*ਗੁਰ ਸਿਖੀ ਦਾ ਜੀਵਣਾ ਜੀਂਵਦਿਆਂ ਮਰਿ ਹਉਮੈ ਖੋਵੈ।*
*ਸਾਧਸੰਗਤਿ ਗੁਰ ਸਬਦ ਵਿਲੋਵੈ। (ਵਾਰਾਂ, ਪੰ: ੩੦੯, ਵਾਰ ੨੮, ਪਉੜੀ ੯)*

**ਪਰ ਇਸਤਰੀ ਤੇ ਪਰ ਨਿੰਦਾ ਦਾ ਤਿਆਗ**—ਸਿੱਖ ਨੂੰ ਕਿਸੇ ਪਰਾਈ ਇਸਤਰੀ ਜਾਂ ਧਨ ਪਦਾਰਥ ਦਾ ਲਾਲਚ ਕਰਨੋਂ ਰੋਕਿਆ ਗਿਆ ਹੈ ਤੇ ਉਸ ਨੂੰ ਨਿੰਦਿਆ ਕਰਨ ਤੋਂ ਵੀ ਵਰਜਿਆ ਗਿਆ ਹੈ :

ਦੂਸਰਿਆਂ ਦੀਆਂ ਸੁੰਦਰ ਇਸਤਰੀਆਂ ਨੂੰ ਆਪਣੀਆਂ ਮਾਵਾਂ, ਭੈਣਾਂ ਜਾਂ ਧੀਆਂ ਸਮਝਣਾ ਚਾਹੀਦਾ ਹੈ। ਦੂਸਰੇ ਦਾ ਧਨ ਸਿੱਖਾਂ ਲਈ ਇਸ ਤਰ੍ਹਾਂ ਹੈ ਜਿਵੇਂ ਮੁਸਲਮਾਨ ਲਈ ਸੂਰ ਤੇ ਹਿੰਦੂ ਲਈ ਗਊ। ਦੂਸਰੇ ਦੀ ਨਿੰਦਾ ਸੁਣਕੇ ਸਿੱਖ ਨੂੰ ਕਹਿਣਾ ਚਾਹੀਦਾ ਹੈ, 'ਸਾਡੇ ਨਾਲੋਂ ਬੁਰਾ ਕੋਈ ਨਹੀਂ।' (ਵਾਰਾ, ਪੰ: ੩੨੧, ਵਾਰ ੨੯, ਪਉੜੀ ੧੧)

ਦੂਸਰਿਆਂ ਦੀ ਨਿੰਦਿਆ ਸੁਣਨਾ ਹੀ ਸਿੱਖ ਲਈ ਸ਼ਰਮ ਵਾਲੀ ਗੱਲ ਹੈ।
ਜੇ ਗੁਰਮੁਖਿ ਵਿੱਚ ਕਰਾਮਾਤ ਹੋਵੇ ਤਾਂ ਉਹ ਪ੍ਰਗਟ ਨਾ ਕਰੇ।
*"ਪਰਤਨ ਪਰ ਧਨ ਪਰੈ ਪਰ ਨਿੰਦਾ ਸੁਣਿ ਮਨਿ ਸਰਮਾਣਾ।*

----------------------------------------

*ਗੁਰਮੁਖਿ ਹੋਵੈ ਤਾਣਿ ਨਿਤਾਣਾ॥* *(ਵਾਰਾਂ, ਪੰ: ੩੪੪, ਵਾਰ ੩੨, ਪਉੜੀ ੨)*

22. **ਸਿੱਖ ਧਰਮ ਵਿੱਚ ਪ੍ਰਭੂ ਦੀ ਰਜ਼ਾ 'ਚ ਰਹਿਣ** ਦੀ ਤਾਕੀਦ ਹੈ—ਜੋ ਮਾਲਕ ਦੀ ਰਜ਼ਾ 'ਚ ਰਹਿੰਦਾ ਹੈ, ਉਹ ਪ੍ਰਭੂ ਨੂੰ ਚੰਗਾ ਲੱਗਦਾ ਹੈ। ਜੋ ਮਾਲਕ ਦੀ ਰਜ਼ਾ ਮੰਨਦਾ ਹੈ, ਉਹਦਾ ਹੀ ਮਾਨ ਹੁੰਦਾ ਹੈ। ਪ੍ਰਭੂ ਆਪਣਾ ਹੁਕਮ ਆਪ ਮਨਵਾਉਂਦਾ ਹੈ। ਆਦਮੀ ਇਸ ਦੁਨੀਆਂ 'ਚ ਪਰਾਹੁਣਾ ਹੈ। ਕੁਝ ਵੀ ਹੋਵੇ ਆਪਣਾ ਮਾਨ ਤਿਆਗ ਕੇ ਆਪਣੇ ਹੱਕ ਤੇ ਜ਼ੋਰ ਨਾ ਦੇਵੇ।

*ਖਸਮੈ ਸੋਈ ਭਾਂਵਦਾ ਖਸਮੇ ਦਾ ਜਿਸੁ ਭਾਣਾ ਭਾਵੈ।*
*ਭਾਣਾ ਮੰਨੈ ਮੰਨੀਐ ਆਪਣਾ ਭਾਣਾ ਆਪਿ ਮਨਾਵੈ।*
*ਦੁਨੀਆਂ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਲਾ ਦਾਵੈ।*
*ਸਾਧ ਸੰਗਤਿ ਮਿਲਿ ਹੁਕਮਿ ਕਮਾਵੈ॥*

*(ਵਾਰਾਂ, ਪੰ: ੩੭੧, ਵਾਰ ੨੧, ਪਉੜੀ ੧੩)*

23. **ਸਤਿਗੁਰੂ ਹੀ ਪੂਰਨ ਬ੍ਰਹਮ ਹੈ** ।

*ਪਾਰਬ੍ਰਹਮ ਪੂਰਨ ਬ੍ਰਹਮੁ ਆਦਿ ਪੁਰਖੁ ਹੈ ਸਤਿਗੁਰੁ ਸੋਈ।*

*(ਵਾਰਾਂ, ਪੰ: ੩੨੩, ਵਾਰ ੨੯, ਪਉੜੀ ੧੭)*

24. **ਸੁਆਮੀ ਭਗਤੀ**—ਭਾਈ ਗੁਰਦਾਸ ਜੀ ਗੁਰ-ਭਗਤੀ ਦਾ ਸਿੱਖਾਂ ਲਈ ਬਹੁਤ ਮਹੱਤਵ ਦੱਸਦੇ ਹਨ। ਕਦੇ ਵੀ ਬਾਦਸ਼ਾਹ ਵਿਰੁੱਧ ਹਥਿਆਰ ਨਹੀਂ ਉਠਾਉਣਾ ਚਾਹੀਦਾ।

*ਸਾਹਿਬ ਸਉਹੈ ਆਪਣੇ ਹਥਿਆਰੁ ਨ ਫੜੀਐ।*

*(ਵਾਰਾਂ, ਪੰ: ੩੭੧, ਵਾਰ ੩੪, ਪਉੜੀ ੨੧)*

ਆਪਣੇ ਮਾਲਕ ਪ੍ਰਤੀ ਸੇਵਕ ਦੀ ਨਮਕ-ਹਲਾਲੀ ਉਦੋਂ ਸਿੱਧ ਹੋ ਜਾਂਦੀ ਹੈ ਜਦੋਂ ਰਣ ਖੇਤਰ ਵਿੱਚ ਆਪਣੀ ਜਾਨ ਦੇ ਦੇਂਦਾ ਹੈ। ਉਹ ਯੁੱਧ ਵਿੱਚ ਦੁਸ਼ਮਣਾਂ ਦੇ ਸਿਰ ਉਤਾਰਦਾ ਹੈ, ਉਸ ਨੂੰ ਬਹਾਦਰ ਕਿਹਾ ਜਾਂਦਾ ਹੈ।

*"ਲੂਣੁ ਸਾਹਿਬ ਦਾ ਖਾਇਕੈ ਰਣ ਅੰਦਰਿ ਲੜਿ ਮਰੈ ਸੁ ਜਾਪੈ।*
*ਸਿਰ ਵਢੈ ਹਥੀਆਰੁ ਕਰਿ ਵਰੀਆਮਾ ਵਰਿਆਮੁ ਸਿਞਾਪੈ।"*

*(ਵਾਰਾਂ, ਪੰ: ੩੩੧, ਵਾਰ ੩੦, ਪਉੜੀ ੧੪)*

ਜੇ ਭਲਾ ਕਦੇ ਭੈੜੇ ਪੁਰਸ਼ਾਂ ਦਾ ਵੀ ਭਲਾ ਹੋ ਗਿਆ ਹੋਵੇ ਤਾਂ ਵੀ ਸਾਨੂੰ ਪਾਪ ਨਹੀਂ ਕਰਨੇ ਚਾਹੀਦੇ।

ਜੇ ਮੰਨ ਲਉ ਪੂਤਨਾ ਜਿਸਨੇ ਕ੍ਰਿਸ਼ਨ ਨੂੰ ਜ਼ਹਿਰ ਦੇਣ ਦਾ ਯਤਨ ਕੀਤਾ ਸੀ, ਉਹਦਾ ਵੀ ਕ੍ਰਿਸ਼ਨ ਵੱਲੋਂ ਉਧਾਰ ਹੋ ਗਿਆ ਤਾਂ ਇਹਦਾ ਭਾਵ ਇਹ ਨਹੀਂ ਹੋਣਾ ਚਾਹੀਦਾ ਕਿ ਪਾਪ ਕਰਨਾ ਚੰਗਾ ਕੰਮ ਹੈ। ਜੇ ਕਰ ਵੇਸ਼ਵਾ ਦਾ ਇਸ ਕਰਕੇ ਉਧਾਰ ਹੋ ਗਿਆ

ਕਿਉਂਕਿ ਉਸਨੇ ਤੋਤੇ ਨੂੰ ਪ੍ਰਭੂ ਦਾ ਨਾਮ ਸਿਖਾਇਆ ਸੀ ਤਾਂ ਇਹਦਾ ਇਹ ਭਾਵ ਨਹੀਂ ਲੈਣਾ ਚਾਹੀਦਾ ਕਿ ਇਸਤਰੀ ਦੂਸਰਿਆਂ ਦੇ ਘਰ ਜਾਕੇ ਵਿਭਚਾਰ ਕਰਦੀ ਫਿਰੇ। ਜੇ ਡਾਕੇ ਮਾਰਨ ਵਾਲਾ ਬਾਲਮੀਕ ਸਾਧੂ ਦੇ ਮੇਲ ਨਾਲ ਬਚ ਗਿਆ ਤਾਂ ਇਹ ਵੀ ਠੀਕ ਨਹੀਂ ਕਿ ਹਰ ਆਦਮੀ ਧਾੜਵੀ ਬਣ ਜਾਏ। ਕਿਹਾ ਜਾਂਦਾ ਹੈ ਕਿ ਉਹ ਸ਼ਿਕਾਰੀ ਜਿਸਨੇ ਕ੍ਰਿਸ਼ਨ ਨੂੰ ਮਾਰਿਆ ਸੀ ਤਰ ਗਿਆ ਸੀ ਤਾਂ ਇਸਦਾ ਇਹ ਭਾਵ ਨਹੀਂ ਕਿ ਆਦਮੀ ਜਾਨਵਰਾਂ ਨੂੰ ਫੜਨ ਲਈ ਜਾਲ ਲਾਉਂਦਾ ਫਿਰੇ। ਜੇ ਸਧਨਾ ਕਸਾਈ ਹੁੰਦਿਆਂ ਤਰ ਗਿਆ ਤਾਂ ਇਹ ਵੀ ਠੀਕ ਨਹੀਂ ਕਿ ਹਰ ਆਦਮੀ ਬੇਕਿਰਕ ਹੋਕੇ ਹਿੰਸਾ ਕਰਦਾ ਫਿਰੇ । ਬੇੜੀ ਰਾਹੀਂ ਲੋਹਾ, ਸੋਨਾ ਦੋਵੇਂ ਪਾਰ ਹੋ ਜਾਂਦੇ ਭਾਵੇਂ ਉਹਨਾਂ ਦਾ ਰੰਗ ਵੱਖ-ਵੱਖ ਹੁੰਦਾ ਹੈ। ਇਹ ਬਿਲਕੁਲ ਉਚਿਤ ਨਹੀਂ ਕਿ ਕੋਈ ਬੁਰੇ ਕੰਮ ਕਰਕੇ ਮੁਕਤੀ ਦੀ ਆਸ ਰੱਖੇ।
(ਵਾਰਾਂ ਪੰ: ੩੩੮, ਵਾਰ ੩੧, ਪਉੜੀ ੫)

**ਭਲੇ ਤੇ ਬੁਰੇ ਦਾ ਮੁਕਾਬਲਾ ਕਰਦਿਆਂ ਦੱਸਿਆ ਗਿਆ ਹੈ ਕਿ** "ਭਲੇ ਆਦਮੀ ਦੇ ਮਨ ਵਿੱਚ ਵੈਰ ਲਈ ਕੋਈ ਥਾਂ ਨਹੀਂ ਤੇ ਬੁਰੇ ਦੇ ਮਨ ਵਿੱਚ ਭਲਾਈ ਲਈ ਕੋਈ ਥਾਂ ਨਹੀਂ। ਭਲਾ ਕਦੇ ਦੋਸਤੀ ਭੁਲਾਉਂਦਾ ਨਹੀਂ ਤੇ ਨਾ ਹੀ ਭੈੜਾ ਭੈੜ ਛੱਡਦਾ ਹੈ ਜਿਵੇਂ ਪੱਥਰ ਉਪਰ ਵਾਹੀ ਲੀਕ ਜਲਦੀ ਨਹੀਂ ਮਿਟਾਈ ਜਾ ਸਕਦੀ। ਨਾ ਤਾਂ ਬੁਰੇ ਆਦਮੀ ਦੀ ਬੁਰੇ ਕੰਮ ਕਰਨ ਦੀ ਇੱਛਾ ਤੇ ਨਾ ਹੀ ਭਲੇ ਆਦਮੀ ਦੀ ਭਲੇ ਕੰਮ ਕਰਨ ਦੀ ਇੱਛਾ ਪੂਰੀ ਹੁੰਦੀ ਹੈ। ਨਾ ਤਾਂ ਭਲਾ ਭਲੇ ਕੰਮ ਕਰਦਾ ਹੈ, ਨਾ ਬੁਰਾ ਬੁਰੇ ਕੰਮ।*

*"ਵੈਰ ਨ ਟਿਕਦਾ ਭਲੇ ਚਿਤਿ ਹੇਤੁ ਨ ਟਿਕੈ ਬੁਰੈ ਮਨਿ ਆਏ।*
*ਭਲਾ ਨ ਹੇਤੁ ਵਿਸਾਰਦਾ ਬੁਰਾ ਨ ਵੈਰੁ ਮਨਹੁ ਵਿਸਰਾਏ।*
*ਆਸ ਨ ਪੁਜੈ ਦੁਹਾਂ ਦੀ ਦੁਰਮਤਿ ਗੁਰਮਤਿ ਅੰਤ ਲਖਾਏ।*
*ਭਲਿਆਹੁ ਬੁਰਾ ਨ ਹੋਵਈ ਬੁਰਿਆਹੁ ਭਲਾ ਨ ਭਲਾ ਮਨਾਏ।"*

*(ਵਾਰਾਂ, ਪੰ: ੩੪੧, ਵਾਰ ੩੧, ਪਉੜੀ ੧੬)*

**ਧਰਮੀ ਤੇ ਅਧਰਮੀ ਦਾ ਅੰਤਰ**—ਧਰੇਕ ਦੀਆਂ ਟਹਿਣੀਆਂ ਦਾ ਮਿਠਾਈਆਂ ਨਾਲ ਕੀ ਮੁਕਾਬਲਾ ਕਰਨਾ ਹੋਇਆ ? ਕੋਈ ਵੀ ਅੱਕ ਦੀ ਕੱਕੜੀ ਨੂੰ ਅੰਬ ਨਹੀਂ ਕਹੇਗਾ।

ਮੁਲੰਮੇ ਵਾਲੇ ਗਹਿਣੇ ਸੋਨੇ ਵਰਗੇ ਨਹੀਂ ਹੋ ਸਕਦੇ। ਬਿਲੌਰ ਨੂੰ ਹੀਰਾ ਕੋਈ ਨਹੀਂ ਕਹੇਗਾ। ਲੱਸੀ ਤੇ ਦੁੱਧ ਦੋਵੇਂ ਚਿੱਟੇ ਰੰਗ ਦੇ ਹੁੰਦੇ ਹਨ, ਪ੍ਰੰਤੂ ਉਹਨਾਂ ਦੇ ਗੁਣ ਤੇ ਸੁਆਦ ਵੱਖ-ਵੱਖ ਹੁੰਦੇ ਹਨ ਇਵੇਂ ਹੀ ਸਾਧ-ਅਸਾਧ ਜਾਂ ਧਰਮੀ ਤੇ ਅਧਰਮੀ ਦੀ ਪਛਾਣ ਉਹਨਾਂ ਦੇ ਗੁਣਾਂ ਔਗੁਣਾਂ ਭਾਵ ਵਿਸ਼ੇਸ਼ਤਾਵਾਂ ਤੋਂ ਹੁੰਦੀ ਹੈ।

*ਗੁਛਾ ਹੋਇ ਧ੍ਰਿਕਾਨੂਆਂ ਕਿਉ ਵੜੀਐ ਦਾਖੈ।*
*ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ।*
*ਗਹਣੇ ਜਿਉ ਜਰਪੋਸ ਦੇ ਨਹੀਂ ਨਹੀਂ ਸੋਇਨਾ ਸਾਖੈ।*
*ਫਟਕ ਨ ਪੁਜਨਿ ਹੀਰਿਆਂ ਓਇ ਭਰੇ ਬੇਆਖੇ।*
*ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ।*
*ਤਿਉਂ ਸਾਧ-ਅਸਾਧ ਪਰਖੀਅਨਿ ਗੁਣ ਸੁਭਾਖੈ*

*(ਵਾਰਾਂ ਪੰ: ੩੭੮, ਵਾਰ ੩੫, ਪਉੜੀ ੧੭)*

**ਸਿਆਣੇ ਤੇ ਮੂਰਖ ਦੇ ਨਾਲ ਸਹਿਯੋਗ ਦਾ ਫ਼ਰਕ**—ਜੋ ਸਿਆਣੇ ਮਨੁੱਖ ਦੇ ਨਾਲ ਰਹਿੰਦਾ ਹੈ ਉਹ ਤਾਂ ਮੰਗ ਕੇ ਵੀ ਸੰਤੁਸ਼ਟ ਰਹਿੰਦਾ ਹੈ, ਪਰ ਜੋ ਮੂਰਖ ਨਾਲ ਰਹਿੰਦਾ ਹੈ ਉਹ ਤਾਂ ਰਾਜ ਲੈਕੇ ਵੀ ਤ੍ਰਿਪਤ ਨਹੀਂ ਹੋਵੇਗਾ।

*ਨਾਲ ਸਿਆਣੇ ਭਲੀ ਭਿਖ ਮੂਰਖ ਰਾਜਹੁ ਕਾਜੁ ਨ ਸਰਿਆ।*

*(ਵਾਰਾਂ, ਪੰ: ੩੪੭, ਵਾਰ ੩੨, ਪਉੜੀ ੮)*

**ਕਦੇ ਵੀ ਮੂਰਖ ਦਾ ਸਾਥ ਨ ਕਰੋ**—ਕੁੱਤਾ ਗੁੱਸੇ 'ਚ ਆਕੇ ਵੱਢਦਾ ਹੈ ਤੇ ਬੰਦਾ ਪਾਗ਼ਲ ਹੋ ਜਾਂਦਾ ਹੈ। ਪਿਆਰ ਨਾਲ ਕੁੱਤਾ ਜਦੋਂ ਚੱਟਦਾ ਹੈ ਤਾਂ ਉਹਦਾ ਮਨ ਸੂਗਦਾ ਹੈ। ਜਦੋਂ ਕੋਲਾ ਠੰਡਾ ਹੁੰਦਾ ਹੈ ਤਾਂ ਹੱਥ ਕਾਲੇ ਕਰਦਾ ਹੈ, ਗਰਮ ਹੋਕੇ ਹੱਥ ਸਾੜਦਾ ਹੈ। ਜੇ ਸੱਪ ਚਕਚੂੰਦਰ ਨੂੰ ਫੜਕੇ ਛੱਡੇ ਤਾਂ ਉਹ ਅੰਨ੍ਹਾ ਹੋ ਜਾਂਦਾ ਹੈ ਤੇ ਜਾਂ ਖਾ ਲਵੇ ਤਾਂ ਕੋਹੜੀ ਹੋ ਜਾਂਦਾ ਹੈ। ਜੇ ਸਰੀਰ ਵਿੱਚ ਰਸੌਲੀ ਹੋਵੇ ਤਾਂ ਇਹ ਪੀੜ ਕਰਦੀ ਹੈ, ਜੇ ਇਹ ਇਵੇਂ ਰਹਿਣ ਦੇਈਏ ਤਾਂ ਭੈੜੀ ਲੱਗਦੀ ਹੈ। ਇਸੇ ਤਰ੍ਹਾਂ ਜੇ ਕਿਸੇ ਪਰਿਵਾਰ ਵਿੱਚ ਭੈੜਾ ਪੁੱਤ ਜੰਮ ਪਵੇ ਤਾਂ ਉਹ ਘਰ ਵਾਲੇ ਵੀ ਬਦਨਾਮ ਹੋ ਜਾਂਦੇ ਹਨ ਭਾਵੇਂ ਉਹ ਉਸ ਨੂੰ ਘਰੋਂ ਕੱਢ ਦੇਣ ਜਾਂ ਘਰੇ ਰੱਖਣ। ਮੂਰਖ ਦੀ ਨਾ ਦੋਸਤੀ ਚੰਗੀ ਨਾ ਦੁਸ਼ਮਣੀ। ਦੋਹਾਂ ਹਾਲਤਾਂ ਵਿੱਚ ਦੁੱਖ ਹੀ ਦੁੱਖ ਹੈ। (ਵਾਰਾਂ, ਪੰ: ੩੪੭, ਵਾਰ ੩੨, ਪਉੜੀ ੪)

ਇੱਕ ਵਾਰ ਇੱਕ ਊਠਣੀ ਦੇ ਗਲ ਵਿੱਚ ਤਰਬੂਜ ਫਸ ਗਿਆ। ਜੱਰਾਹ ਨੂੰ ਸੱਦਿਆ ਗਿਆ। ਉਸਨੇ ਊਠਣੀ ਦੀ ਧੌਣ ਦੇ ਹੇਠਲੇ ਪਾਸੇ ਪੱਥਰ ਰੱਖਿਆ ਤੇ ਇੱਕ ਹੋਰ ਪੱਥਰ ਲੈਕੇ ਉਪਰੋਂ ਮਾਰਿਆ ਜਿਸ ਨਾਲ ਤਰਬੂਜ ਫਿੱਸ ਗਿਆ। ਜੱਰਾਹ ਦੇ ਸਹਾਇਕ ਨੇ, ਜਿਸ ਨੇ ਇਹ ਕਾਰਵਾਈ ਵੇਖੀ, ਧੁਮਾ ਦਿੱਤਾ ਕਿ ਉਹ ਵੀ ਇੱਕ ਡਾਕਟਰ ਹੈ, ਤੇ ਉਸਨੇ ਆਪ ਇਹ ਕੰਮ ਸ਼ੁਰੂ ਕਰ ਲਿਆ। ਜਦੋਂ ਇੱਕ ਬੁੱਢੀ ਇਸਤਰੀ ਇੱਕ ਪੁਰਾਣੀ ਬਿਮਾਰੀ ਦਾ ਇਲਾਜ ਕਰਾਉਣ ਲਈ ਉਹਦੇ ਕੋਲ ਗਈ ਤਾਂ ਨਵੇਂ ਬਣੇ ਡਾਕਟਰ ਨੇ ਫਰਜ਼ ਕਰ ਲਿਆ ਕਿ ਬੁੱਢੀ ਦੇ ਗਲੇ ਵਿੱਚ ਵੀ ਤਰਬੂਜ ਫਸਿਆ ਹੋਇਆ ਹੈ ਤੇ ਉਸਨੇ ਉਹਦਾ ਇਲਾਜ ਵੀ ਉਵੇਂ ਕਰਨਾ ਸ਼ੁਰੂ ਕਰ ਦਿੱਤਾ ਜਿਵੇਂ ਉਹਦੇ ਮਾਲਕ ਨੇ ਊਠਣੀ ਦਾ ਇਲਾਜ ਕੀਤਾ ਸੀ। ਸਿੱਟਾ ਇਹ ਹੋਇਆ ਕਿ ਨਾ-ਤਜਰਬਾਕਾਰ ਜੱਰਾਹ ਨੇ ਬਜ਼ੁਰਗ ਇਸਤਰੀ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਭਾਈ ਗੁਰਦਾਸ ਨੇ ਇਹੋ ਕਹਾਣੀ ਆਪਣੀ ਵਾਰ ੩੨, ਪਉੜੀ ੧੬ ਵਿੱਚ ਲਿਖੀ ਹੈ :

(ਇਹਦਾ ਅਨੁਵਾਦ ਵੀ ਮੈਕਾਲਿਫ਼ ਸਾਹਿਬ ਨੇ ਸ਼ੁੱਧ ਨਹੀਂ ਕੀਤਾ। ਮੈਕਾਲਿਫ਼ ਦੇ ਕੀਤੇ ਅਨੁਵਾਦ ਨਾਲ ਮੂਲ ਪਉੜੀ ਸਪਸ਼ਟਤਾ ਲਈ ਦਿੱਤੀ ਜਾ ਰਹੀ ਹੈ।

ਇੱਕ ਜੱਰਾਹ ਨੇ ਊਠਣੀ ਠੀਕ ਕਰ ਦਿੱਤੀ। ਉਸਨੇ ਇੱਕ ਪੱਥਰ ਊਠਣੀ ਦੇ ਗਲ ਹੇਠਾਂ ਰੱਖਕੇ ਉਪਰੋਂ ਦੂਸਰਾ ਪੱਥਰ ਧੌਣ ਤੇ ਮਾਰਿਆ ਤੇ ਤਰਬੂਜ ਟੁੱਟ ਗਿਆ। ਉਸਦੇ ਨੌਕਰ ਨੇ ਸਮਝਿਆ ਕਿ ਉਸ ਨੂੰ ਜੱਰਾਹੀ ਕਲਾ ਦਾ ਹੁਨਰ ਆ ਗਿਆ ਹੈ। ਉਸਨੇ ਇਹੋ ਢੰਗ ਵਰਤਕੇ ਇੱਕ ਬਜ਼ੁਰਗ ਔਰਤ ਮਾਰ ਦਿੱਤੀ ਜਿਸ ਕਾਰਨ ਇਸਤਰੀਆਂ ਰੋਣ ਲੱਗ ਪਈਆਂ। ਲੋਕਾਂ ਨੇ ਆਪ ਬਣੇ ਜੱਰਾਹ ਨੂੰ ਕੁਟਾਪਾ ਚਾੜ੍ਹਿਆ ਤੇ ਫਿਰ ਉਸ ਨੂੰ ਕੀਤੇ ਕੰਮ

ਬਾਰੇ ਹੋਸ਼ ਆਈ। ਜਦੋਂ ਉਸ ਨੂੰ ਪੁੱਛਿਆ ਗਿਆ ਤਾਂ ਸਾਰੀ ਵਾਰਤਾ ਕਹਿ ਸੁਣਾਈ। ਸਿਆਣਿਆਂ ਨੇ ਉਹਨੂੰ ਉਥੋਂ ਏਵੇਂ ਕੱਢ ਦਿੱਤਾ ਜਿਵੇਂ ਕੱਚ ਦੀ ਚੂੜੀ ਦਾ ਰਤਨਾਂ ਵਿੱਚ ਕੋਈ ਕੰਮ ਨਹੀਂ ਹੁੰਦਾ। ਮੂਰਖ ਨੂੰ ਤਾਂ ਅਕਲ ਹੀ ਨਹੀਂ ਹੁੰਦੀ । ਮੂਰਖ ਦਾ ਸਰੀਰ ਤਾਂ ਆਦਮੀ ਦਾ ਹੀ ਹੁੰਦਾ ਹੈ, ਪਰ ਅਕਲੋਂ ਪਸ਼ੂ ਹੁੰਦਾ ਹੈ।

*ਵੈਦਿ ਚੰਗੇਰੀ ਉਠਣੀ ਲੈ ਸਿਲ ਵਟਾ ਕਚਰਾ ਭੰਨਾ।*
*ਸੇਵਿਕ ਸਿਖੀ ਵੈਦਗੀ ਮਾਰੀ ਬੁਢੀ ਰੋਵਨਿ ਰੰਨਾ।*
***ਪਕੜਿ ਚਲਾਇਆ ਰਾਵਲੈ*** *ਪਉਦੀ ਉਘੜਿ ਗਏ ਸੁ ਕੰਨਾ।*
*ਪੁਛੈ ਆਖਿ ਵਖਾਇਉਨੁ ਉਘੜਿ ਗਇਆ ਪਾਜੁ ਪਰਛੰਨਾ।*
*ਪਾਰਖੂਆ ਚੁਣਿ ਕਢਿਆ ਜਿਉ ਕਚਕੜਾ ਨ ਰਲੈ ਰਤਨਾਂ।*
*ਮੂਰਖ ਅਕਲੀ ਬਾਹਰਾ* ***ਵਾਂਸਹੁ ਮੂਲ ਨ ਹੋਵੀ ਗੰਨਾ।***
*ਮਾਣਸ ਦੇਹਿ ਪਸ਼ੂ ਉਪੰਨਾ। (ਵਾਰਾਂ, ਪੰ: ੩੫੦, ਵਾਰ ੩੨, ਪਉੜੀ ੧੬)*

**ਕਦੇ ਕੁਰਾਹੇ ਪਏ ਤੇ ਧੋਖੇਬਾਜ ਨਾਲ ਸੰਬੰਧ ਨਾ ਰੱਖੋ**—ਜੇ ਕੋਈ ਕੱਜਲ ਕੋਠੜੀ 'ਚ ਵੜ ਜਾਏ ਤਾਂ ਉਸਦਾ ਮੂੰਹ ਕਾਲਾ ਹੋ ਜਾਂਦਾ ਹੈ। ਜੇ ਬੰਜਰ ਜ਼ਮੀਨ 'ਚ ਬੀ ਬੀਜਿਆ ਜਾਵੇ ਤਾਂ ਫ਼ਸਲ ਨਹੀਂ ਉਗੇਗੀ। ਜੇ ਬੱਚਾ ਟੁੱਟੀ ਪੀਂਘ ਤੇ ਚੜ੍ਹੇ ਤਾਂ ਡਿੱਗ ਪਵੇਗਾ ਤੇ ਆਪਣੇ ਆਪ ਨੂੰ ਮਾਰ ਲਵੇਗਾ। ਜੇ ਕਿਸੇ ਨੂੰ ਤਰਨਾ ਨਾ ਆਉਂਦਾ ਹੋਵੇ ਤੇ ਅਣਤਾਰੂਆਂ ਦੇ ਮੋਢੇ ਚੜ੍ਹ ਬਹੇ ਤਾਂ ਉਹ ਡੂੰਘਾ ਦਰਿਆ ਕਿਵੇਂ ਪਾਰ ਕਰੇਗਾ ? ਉਹਦੇ ਨਾਲ ਵੀ ਨਹੀਂ ਰਹਿਣਾ ਚਾਹੀਦਾ ਜੋ ਆਪਣੇ ਘਰ ਨੂੰ ਅੱਗ ਲਾਕੇ ਆਪ ਸੌਂ ਜਾਵੇ। ਅਜਿਹਾ ਹੀ ਹਾਲ ਠੱਗਾਂ ਤੇ ਕੁਰਾਹੀਆਂ ਦੀ ਸੰਗਤ ਵਿੱਚ ਜਾਣ ਵਾਲੇ ਦਾ ਹੁੰਦਾ ਹੈ। ਆਦਮੀ ਨੂੰ ਸਦਾ ਹੀ ਜ਼ਿੰਦਗੀ ਬਾਰੇ ਡਰ ਹੀ ਰਹਿੰਦਾ ਹੈ। (ਵਾਰਾਂ, ਪੰ: ੩੬੮, ਵਾਰ ੩੪, ਪਉੜੀ ੧੫)

ਭਾਈ ਗੁਰਦਾਸ ਇੱਕ ਮੂਰਖ ਦੀ ਮੂਰਖਤਾ ਕਾਰਨ ਪਏ ਰੌਲੇ-ਰੱਪੇ ਬਾਰੇ ਬਿਆਨ ਕਰਦੇ ਹਨ : "ਇੱਕ ਆਦਮੀ ਖੂਹ ਤੇ ਨਹਾਉਂਦਾ ਹੋਇਆ ਪੱਗ ਭੁੱਲਕੇ ਨੰਗੇ ਸਿਰ ਘਰ ਚਲਾ ਗਿਆ। ਉਹਦੇ ਘਰ ਦੀਆਂ ਇਸਤਰੀਆਂ ਕਮਲੀਆਂ ਸਨ ਤੇ ਉਹ ਨੰਗੇ ਸਿਰ ਦਾ ਅਜੀਬ ਵਰਤਾਰਾ ਵੇਖਕੇ ਸਿਰ ਪਿੱਟਣ ਲੱਗ ਪਈਆਂ, ਜਿਵੇਂ ਕੋਈ ਰਿਸ਼ਤੇਦਾਰ ਮਰ ਗਿਆ ਹੋਵੇ, ਕਿਉਂਕਿ ਭਾਰਤੀਆਂ ਲਈ ਨੰਗੇ ਸਿਰ ਹੋਣਾ ਮਾਤਮ ਦਾ ਸੰਕੇਤ ਹੈ। ਉਹ ਆਦਮੀ ਵੀ ਜ਼ਨਾਨੀਆਂ ਨੂੰ ਵੇਖਕੇ ਉੱਚੀ-ਉੱਚੀ ਰੋਣ ਲੱਗਾ। ਇਹ ਸੁਣਕੇ ਮਾਤਮ ਕਰਨ ਲਈ ਆਦਮੀ ਤੇ ਇਸਤਰੀਆਂ ਇਕੱਠੇ ਹੋਕੇ ਆ ਗਏ। ਫਿਰ ਸਿਆਪੇ ਵਾਲੀ ਨੈਣ ਨੇ ਕਿਹਾ ਕਿ ਕਿਸਦਾ ਸਿਆਪਾ ਕਰਨਾ ਹੈ ? ਆਦਮੀ ਦੀ ਨੂੰਹ ਨੇ ਆਖਿਆ, "ਜਾਹ ਤੇ ਮੇਰੇ ਸਹੁਰੇ ਨੂੰ ਪੁੱਛ ਲੈ ਕਿ ਜਿਹੜਾ ਮਰਿਆ ਹੈ ਉਹਦਾ ਨਾਮ ਕੀ ਹੈ ?" ਇੰਝ ਉੱਥੇ ਮੂਰਖ਼ਾਂ ਦੀ ਸੰਗਤ ਵਿੱਚ ਕਾਵਾਂ-ਰੌਲੀ ਪੈ ਗਈ।

(ਵਾਰਾਂ ਪੰ: ੩੫੧, ਵਾਰ ੩੨, ਪਉੜੀ ੧੯)

ਹਿੰਦੂ ਤੇ ਮੁਸਲਮਾਨ ਇੱਕ-ਦੂਸਰੇ ਨੂੰ ਘਿਰਣਾ ਕਰਦੇ ਹਨ ਭਾਵੇਂ ਉਹਨਾਂ ਦਾ ਮੂਲ ਸੋਮਾ ਇੱਕ ਹੀ ਹੈ। ਇੱਕ ਦੰਪਤੀ ਦੇ ਘਰ ਦੋ ਭਰਾ ਪੈਦਾ ਹੋਏ ਤੇ ਦੋਹਾਂ ਨੇ ਦੋ ਰਾਹ ਚਲਾਏ। ਹਿੰਦੂ ਤੇ ਮੁਸਲਮਾਨ ਦੋਵੇਂ ਹੀ ਪੰਜਾਂ ਤੱਤਾਂ ਦੇ ਬਣੇ ਹੋਏ ਹਨ ਤੇ ਉਹਨਾਂ ਹੀ ਤੱਤਾਂ ਦੇ ਦੋ ਨਾਮ ਰੱਖ ਲਏ ਗਏ ਹਨ।

*(ਦੁਹੁ ਮਿਲ ਜੰਮੇ ਦੁਇ ਜਣੇ ਦੁਹੁ ਜਣਿਆ ਦੁਇ ਰਾਹ ਚਲਾਏ।*
*ਹਿੰਦੂ ਆਖਨਿ ਰਾਮ ਰਾਮੁ ਮੁਸਲਮਾਣਾ ਨਾਉ ਖੁਦਾਏ।)*

*(ਵਾਰਾਂ, ਪੰ: ੩੫੩, ਵਾਰ ੩੩, ਪਉੜੀ ੨)*

ਇਸ ਵਿੱਚ ਸਿੱਖ ਧਰਮ ਦਾ ਕੋਈ ਦੋਸ਼ ਨਹੀਂ ਜੇ ਕਦੇ ਕਦਾਈਂ ਕੋਈ ਸਿੱਖ-ਗੁਰ ਸਿੱਖਿਆ ਦੀ ਅਵੱਗਿਆ ਕਰਕੇ ਪਾਪੀ ਬਣ ਜਾਏ।

ਜਦੋਂ ਮੋਠ ਅੱਗ ਤੇ ਪਕਾਇਆ ਜਾਂਦਾ ਹੈ ਤਾਂ ਕੁਝ ਦਾਣੇ ਕੋਰੜੂ ਬਣ ਜਾਂਦੇ ਹਨ, ਰਿੱਝਦੇ ਨਹੀਂ। ਇਹ ਅੱਗ ਦਾ ਦੋਸ਼ ਨਹੀਂ। ਜੇ ਦਰੱਖ਼ਤ ਨੂੰ ਲੱਗੇ ਹਜ਼ਾਰਾਂ ਫਲਾਂ 'ਚੋਂ ਇੱਕ ਖ਼ਰਾਬ ਹੋ ਜਾਏ ਤਾਂ ਦਰੱਖ਼ਤ ਦਾ ਕੋਈ ਕਸੂਰ ਨਹੀਂ। ਜੇ ਟਿੱਬੇ ਤੇ ਪਾਣੀ ਨਹੀਂ ਰੁੱਕਦਾ ਤੇ ਮੀਂਹ ਦਾ ਕੀ ਦੋਸ਼ ? ਜੇ ਇੱਕ ਬੀਮਾਰ ਦੱਸੀ ਗਈ ਦੁਆਈ ਦੀ ਸਹੀ ਵਰਤੋਂ ਨਾ ਕਰਨ ਕਰਕੇ ਮਰ ਜਾਏ ਤਾਂ ਡਾਕਟਰ ਦਾ ਕੀ ਦੋਸ਼ ? ਜੇ ਬਾਂਝ ਇਸਤਰੀ ਦੇ ਬੱਚਾ ਪੈਦਾ ਨਹੀਂ ਹੁੰਦਾ ਤਾਂ ਪਤੀ ਦਾ ਕੀ ਕਸੂਰ ? ਇਸੇ ਤਰ੍ਹਾਂ ਜੇ ਕਦੇ ਕਦਾਈਂ ਕੁਰਾਹੇ ਪਿਆ ਗੁਰੂ ਦੇ ਉਪਦੇਸ਼ ਵੱਲੋਂ ਬੇਮੁੱਖ ਹੋ ਜਾਵੇ ਤਾਂ ਇਹ ਉਹਦਾ ਹੀ ਕਸੂਰ ਹੈ, ਗੁਰੂ ਦਾ ਨਹੀਂ।

(ਵਾਰਾਂ, ਪੰ: ੩੬੫, ਵਾਰ ੩੪, ਪਉੜੀ ੮)

ਇੱਕ ਗਿੱਦੜ ਬਾਰੇ ਸਿੱਖਿਆਦਾਇਕ ਕਥਾ ਹੈ ਜੋ ਲਲਾਰੀ ਦੇ ਮੱਟ ਵਿੱਚ ਡਿੱਗ ਪਿਆ ਸੀ ਫਿਰ ਬੜਾ ਅਭਿਮਾਨੀ ਤੇ ਕਪਟੀ ਬਣ ਗਿਆ ਸੀ।

ਇੱਕ ਗਿੱਦੜ ਲਲਾਰੀ ਦੇ ਮੱਟ ਵਿੱਚ ਡਿੱਗ ਕੇ ਰੰਗਿਆ ਗਿਆ। ਉਹ ਜੰਗਲ ਵਿੱਚ ਜਾਕੇ ਜੰਗਲ ਦਾ ਰਾਜਾ ਬਣ ਬੈਠਾ। ਉਹਦੇ ਸਾਹਮਣੇ ਜੰਗਲੀ ਜੀਵ ਆਉਂਦੇ ਤੇ ਉਹ ਆਪਣੀ ਆਕੜ ਵਿੱਚ ਬੈਠਾ ਰਹਿੰਦਾ। ਝੂਠੀ ਸ਼ਾਨ ਤੇ ਘੁਮੰਡ ਵਿੱਚ ਆਕੜਿਆ ਉਹ ਹਕੂਮਤ ਕਰਨ ਲੱਗਾ। ਪਰ ਜਦੋਂ ਹੀ ਉਹ ਬੋਲ ਪਿਆ ਤਾਂ ਉਹਦਾ ਭੇਦ ਖੁਲ੍ਹ ਗਿਆ ਜਿਵੇਂ ਮੂਲੀ ਖਾਣ ਵਾਲਿਆਂ ਦਾ ਭੇਤ ਡਕਾਰ ਮਾਰਨ ਨਾਲ ਖੁਲ੍ਹ ਜਾਂਦਾ ਹੈ। ਇਸੇ ਤਰ੍ਹਾਂ ਮੀਣੇ ਹਨ ਜੋ ਕਪਟ ਤੇ ਅਪਮਾਨਜਨਕ ਕਾਰਿਆਂ ਕਾਰਨ ਆਪਣਾ ਭਵਿੱਖ ਨਾਸ਼ ਕਰ ਬੈਠੇ ਹਨ। (ਵਾਰਾਂ, ਪੰ: ੩੮੧, ਵਾਰ ੩੬, ਪਉੜੀ ੨)

**ਕਪਟੀ ਗੁਰੂ ਤਾਂ ਖੇਡ ਰਹੇ ਬੱਚਿਆਂ ਵਰਗੇ ਹਨ :**—ਚਾਨਣੀ ਰਾਤ ਨੂੰ ਸਭ ਬੱਚੇ ਇਕੱਠੇ ਖੇਡਦੇ ਹਨ। ਉਹ ਰਾਜਾ ਪਰਜਾ ਬਣ ਬਣ ਖੇਡਦੇ ਹਨ। ਇੱਕ ਪਾਸੇ ਤੋਂ ਫ਼ੌਜਾਂ ਚੜ੍ਹ ਆਉਂਦੀਆਂ ਹਨ ਤੇ ਦੂਸਰੇ ਪਾਸੇ ਦੇ ਅੱਗੇ ਲਗ ਦੌੜ ਜਾਂਦੇ ਹਨ। ਉਹ ਠੀਕਰੀਆਂ ਲੈ-ਲੈ ਮਾਮਲਾ ਤਾਰਦੇ ਹਨ। ਪ੍ਰੰਤੂ ਚੰਚਲ ਹੋਣ ਕਾਰਨ ਖੇਡ ਵਿੱਚੇ ਛੱਡਕੇ ਘਰਾਂ ਨੂੰ ਦੌੜ ਜਾਂਦੇ ਹਨ। ਇਸੇ ਤਰ੍ਹਾਂ ਉਹ ਜਿਹਨਾਂ ਪਾਸ ਕੋਈ ਗੁਣ ਨਹੀਂ ਤੇ ਆਪਣੇ ਆਪ ਨੂੰ ਗੁਰੂ ਕਹਾਂਵਦੇ ਹਨ, ਧੋਖੇਬਾਜ ਤੇ ਖੋਟੇ ਹਨ। (ਵਾਰਾਂ ਪੰ: ੩੮੪, ਵਾਰ ੩੬, ਪਉੜੀ ੯੫)

**ਗੁਰੂ ਬਿਨਾਂ ਗੁਜ਼ਾਰਾ ਕਰਨਾ ਅਸੰਭਵ ਹੈ**—ਚੂਹਿਆਂ ਨੇ ਬਿੱਲੀ ਦੇ ਗਲ੍ਹ ਟੱਲੀ ਬੰਨ੍ਹਣ ਲਈ ਸਲਾਹ ਬਣਾਈ, ਪਰ ਉਹ ਅਜਿਹਾ ਨਾ ਕਰ ਸਕੇ। ਮੱਖੀਆਂ ਨੇ ਘਿਉ 'ਚ ਨਹਾਉਣ ਦੀ ਸਲਾਹ ਕੀਤੀ ਤਾਂ ਘਿਉ 'ਚੋਂ ਬਾਹਰ ਹੀ ਨਾ ਆ ਸਕੀਆਂ। ਕੀੜਿਆਂ ਦੀ ਉਮਰ ਇਤਨੀ ਥੋੜ੍ਹੀ ਹੁੰਦੀ ਹੈ ਕਿ ਉਹਨਾਂ ਦੀ ਅਪਵਿੱਤਰਤਾ ਭਾਵ ਸੂਤਕ ਵੀ ਨਹੀਂ ਉੱਤਰਦਾ, ਜੇ ਉਹ ਪਵਿੱਤਰਤਾ ਬਾਰੇ ਹੀ ਸੋਚਣ ਤਾਂ ਜੀਵਣ ਕਿਵੇਂ ? ਸਾਵਣ ਮਹੀਨੇ ਭੰਬੀਰੀਆਂ ਜਿਊਣਾ ਚਾਹੁਣਗੀਆਂ ਪਰ ਵਰਖਾ ਹੀ ਉਹਨਾਂ ਨੂੰ ਮਾਰ ਦਿੰਦੀ ਹੈ। ਕੂੰਜਾਂ ਮੈਦਾਨਾਂ ਵਿੱਚ ਵੈਸਾਖ ਪਿਛੋਂ ਵੀ ਰਹਿਣਾ ਚਾਹੁੰਦੀਆਂ ਹਨ, ਪਰ ਗਰਮੀ ਕਾਰਨ ਉਹ ਰਹਿ ਨਹੀਂ

ਸਕਦੀਆਂ। ਲੋਕ ਭਾਵੇਂ ਕਹਿਣ ਕਿ ਉਹਨਾਂ ਦਾ ਗੁਰੂ ਬਿਨਾਂ ਵੀ ਸਰ ਸਕਦਾ ਹੈ ਪ੍ਰੰਤੂ ਗੁਰੂ ਬਿਨਾਂ ਮੁਕਤੀ ਸੰਭਵ ਨਹੀਂ ਤੇ ਉਹ ਜਨਮ-ਮਰਨ ਤੇ ਚੱਕਰ ਵਿੱਚ ਘੁੰਮਦੇ ਰਹਿੰਦੇ ਹਨ। (ਵਾਰਾਂ, ਪੰ: ੩੮੭, ਵਾਰ ੩੬, ਪਉੜੀ ੧੭)

ਗੁਪਤ ਦੀਖਿਆ ਜ਼ਰੂਰੀ ਨਹੀਂ ਹੈ। ਸਭ ਮੱਤਾਂ ਦੇ ਹਿੰਦੂਆਂ ਦਾ ਵਿਸ਼ਵਾਸ ਹੈ ਕਿ ਜਦ ਤੱਕ ਗੁਰੂ ਚੇਲੇ ਦੇ ਕੰਨ ਵਿੱਚ ਗੁਪਤ ਸ਼ਬਦ ਰਾਹੀਂ ਦੀਖਿਆ ਨਹੀਂ ਦਿੰਦਾ ਤਦ ਤੱਕ ਮੁਕਤੀ ਪ੍ਰਾਪਤ ਨਹੀਂ ਹੁੰਦੀ। ਭਾਈ ਗੁਰਦਾਸ ਇਸ ਪ੍ਰਥਾਇ ਆਖਦੇ ਹਨ : ਵਾਹਿਗੁਰੂ ਦੇ ਜਪਣ ਨਾਲ ਹੰਕਾਰ ਦੂਰ ਹੋ ਜਾਂਦਾ ਹੈ :

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।*

*(ਵਾਰਾਂ, ਪੰ: ੧੩੯, ਵਾਰ ੧੩, ਪਉੜੀ ੨)*

**ਭਾਈ ਗੁਰਦਾਸ ਜੀ ਸ੍ਵੈ-ਤੁੱਛਤਾ 'ਚ ਹੀ ਤ੍ਰਿਪਤ ਹਨ।** ਉੱਲੂ ਨੂੰ ਸੂਰਜ ਵੇਖਕੇ ਤੇ ਚਕਵੀ ਨੂੰ ਚੰਦ ਵੇਖਕੇ ਖੁਸ਼ੀ ਨਹੀਂ ਹੁੰਦੀ। ਸਿੰਬਲ ਰੁੱਖ ਨੂੰ ਕੋਈ ਫਲ ਨਹੀਂ ਲੱਗਦਾ ਤੇ ਵਾਂਸ ਚੰਦਨ ਦੇ ਦਰਖ਼ਤ ਕੋਲ ਉੱਗਕੇ ਹੀ ਸੁਗੰਧੀ-ਰਹਿਤ ਰਹਿੰਦਾ ਹੈ। ਜੇ ਤੁਸੀਂ ਸੱਪ ਨੂੰ ਦੁੱਧ ਵੀ ਪਿਆਉ ਤਾਂ ਇਹਦਾ ਜ਼ਹਿਰ ਨਹੀਂ ਘੱਟਦਾ ਤੇ ਨਾ ਹੀ ਇਹ ਦੁੱਧ ਪਿਆਉਣ ਕਰਕੇ ਰਿਣੀ ਹੁੰਦਾ ਹੈ। ਤੁੰਮੇ ਦੀ ਕੁੜਤੱਣ ਵੀ ਕਦੇ ਦੂਰ ਨਹੀਂ ਹੁੰਦੀ। ਜੇ ਗਊ ਦੇ ਹਵਾਨੇ ਨੂੰ ਚਿੱਚੜੀ ਚੁੰਮੜ ਜਾਵੇ ਤਾਂ ਉਹ ਦੁੱਧ ਦੀ ਥਾਂ ਲਹੂ ਹੀ ਪੀਂਦੀ ਹੈ, ਤਿਵੇਂ ਮੇਰੇ ਵਿੱਚ ਵੀ ਇਹ ਸਾਰੇ ਔਗੁਣ ਹਨ। ਜੇ ਕੋਈ ਮੇਰੀ ਭਲਾਈ ਕਰਦਾ ਹੈ ਤਾਂ ਮੈਂ ਅੱਗੋਂ ਬੁਰਾਈ ਹੀ ਕਰਦਾ ਹਾਂ। ਲਸਣ ਦੀ ਵਾਸ਼ਨਾ ਕਦੇ ਕਸਤੂਰੀ ਦੀ ਮਹਿਕ ਵਿੱਚ ਬਦਲ ਨਹੀਂ ਸਕਦੀ। (ਵਾਰਾਂ, ਪੰ: ੭੧, ਵਾਰ ੬, ਪਉੜੀ ੨੦)

"ਮੈਂ ਅਪਰਾਧੀ ਤੇ ਪਾਪੀ ਹਾਂ ਤੇ ਪਤਿੱਤ ਤੇ ਮਾੜਾ ਬੰਦਾ ਹਾਂ। ਚੋਰ ਹਾਂ, ਯਾਰ ਹਾਂ, ਜੁਆਰੀਆਂ ਹਾਂ। ਸਦਾ ਗੁਆਂਢੀ ਦਾ ਘਰ ਤਕਾਉਂਦਾ ਰਹਿੰਦਾ ਹਾਂ। ਮੈਂ ਨਿੰਦਕ ਹਾਂ, ਦੁਸ਼ਟ ਹਾਂ, ਹਰਾਮਖ਼ੋਰ ਹਾਂ, ਠੱਗ ਹਾਂ ਤੇ ਸਾਰੀ ਦੁਨੀਆਂ ਨਾਲ ਠੱਗੀ ਮਾਰਦਾ ਫਿਰਦਾ ਹਾਂ। ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਵਿੱਚ ਫਸਿਆ ਹੋਇਆ ਹਾਂ। ਮੈਂ ਅਕ੍ਰਿਤਘਣ ਤੇ ਵਿਸ਼ਵਾਸਘਾਤੀ ਹਾਂ ਤੇ ਭਰੋਸਾ ਕਰਨ ਵਾਲਿਆਂ ਨੂੰ ਹੀ ਮਾਰ ਦਿੰਦਾ ਹਾਂ। ਮੈਨੂੰ ਕੌਣ ਬਖਸ਼ੇਗਾ ? ਸੱਚੇ ਗੁਰੂ ਹੀ ਆਪਣੇ ਭਗਤਾਂ ਤੇ ਢਾਢੀਆਂ ਨੂੰ ਸਦਾ ਯਾਦ ਰੱਖਦਾ ਹੈ ਤੇ ਬਖ਼ਸ਼ ਦਿੰਦਾ ਹੈ। (ਵਾਰਾਂ, ਪੰ: ੩੮੯, ਵਾਰ ੩੬, ਪਉੜੀ ੨੧)

ਮੇਰੇ ਜਿਹਾ ਅਕ੍ਰਿਤਘਣ ਵਿਅਕਤੀ ਨਾ ਕਦੇ ਹੋਇਆ ਹੈ, ਨਾ ਹੈ ਤੇ ਨਾ ਹੀ ਕਦੇ ਹੋਵੇਗਾ। ਮੇਰੇ ਜਿਹਾ ਕੋਈ ਹੋਰ ਬੇਈਮਾਨ ਨਹੀਂ ਤੇ ਨਾ ਹੀ ਗੁਨਾਹੀ ਹੈ। ਮੇਰੇ ਜਿਹਾ ਹੋਰ ਕੋਈ ਨਿੰਦਕ ਨਹੀਂ ਜਿਸਨੇ ਆਪਣੇ ਸਿਰ ਤੇ ਗੁਰੂ ਨਿੰਦਿਆ ਦਾ ਭਾਰੀ ਪਾਪ ਉਠਾਇਆ ਹੋਇਆ ਹੈ। ਸਤਿਗੁਰੂ ਤੋਂ ਬੇਮੁੱਖ ਭੁੱਲੇ ਹੋਏ ਜਿਹਾ ਹੋਰ ਕੋਈ ਪਤਿੱਤ ਨਹੀਂ ਹੁੰਦਾ। ਮੇਰੇ ਜਿਹਾ ਕੋਈ ਹੋਰ ਭੈੜਾ ਨਹੀਂ ਕਿਉਂਕਿ ਮੈਂ ਤਾਂ ਨਿਰਵੈਰ ਦਾ ਵੈਰੀ ਹਾਂ। ਮੇਰੇ ਜਿਹਾ ਹੋਰ ਕੋਈ ਦਗੇਬਾਜ ਨਹੀਂ ਜੋ ਸਮਾਧੀ ਲਗਾਕੇ ਮੱਛੀਆਂ ਚੁਗ-ਚੁਗ ਖਾਣ ਵਾਲੇ ਬਗਲੇ ਵਾਂਗ ਮਿੱਤਰ ਹੋਕੇ ਧੋਖਾ ਦਿੰਦਾ ਹੈ। ਸਭ ਤੋਂ ਵੱਡਾ ਗੁਨਾਹ ਤਾਂ ਮੈਂ ਇਹ ਕੀਤਾ ਹੈ ਕਿ **ਮੈਂ ਉਨ੍ਹਾਂ ਨਾਲ ਰਲਕੇ ਖ਼ਾਂਦਾ ਹਾਂ ਜੋ ਗੁਰੂ ਦੀ ਆਗਿਆ ਦਾ ਪਾਲਣ ਨਹੀਂ ਕਰਦੇ।'** ਸਭ ਤੋਂ ਵੱਡਾ ਗੁਨਾਹ ਇਹ

ਕੀਤਾ ਹੈ ਕਿ ਮੈਂ ਗੁਰੂ ਦਾ ਧਰਮ ਛੱਡਕੇ ਝੂਠੇ ਧਰਮ ਨਾਲ ਪ੍ਰੇਮ ਕਰਨ ਲੱਗ ਪਿਆ ਹਾਂ। ਮੈਂ ਚੇਲਾ ਹੁੰਦਿਆਂ ਵੀ 'ਸ਼ਬਦ' ਦਾ ਜਾਪ ਨਹੀਂ ਕਰਦਾ।"

(ਵਾਰਾਂ, ਪੰ: ੪੦੩, ਵਾਰ ੩੭, ਪਉੜੀ ੨੯)

**25. ਸੰਤਾਨ ਮੋਹ ਦੀ ਸੋਝੀ ਦੇਣਾ**—ਮਾਤਾ-ਪਿਤਾ ਦੇ ਮੇਲ ਨਾਲ ਬੱਚਾ ਨਿੰਮ੍ਹਦਾ ਹੈ ਤੇ ਗਰਭ ਦੇ ਸਮੇਂ ਤੋਂ ਹੀ ਮਾਂ ਆਸਵੰਦ ਹੁੰਦੀ ਹੈ।* ਉਹ ਸੁਆਦੀ ਭੋਜਨ ਖ਼ਾਂਦੀ ਹੈ ਤੇ ਸਭ ਦੇ ਸਾਮ੍ਹਣੇ ਆਉਣ ਤੋਂ ਸ਼ਰਮ ਮਹਿਸੂਸ ਕਰਦੀ ਹੈ ਧਰਤੀ ਤੇ ਪੈਰ ਵੀ ਡਰ ਡਰ ਧਰਦੀ ਹੈ। ਪੇਟ ਵਿੱਚ ਨੌਂ ਮਹੀਨੇ ਰੱਖ ਕੇ ਪੁੱਤਰ ਦੇ ਪਿਆਰ ਵਿੱਚ ਦੁੱਖ ਵੀ ਝੱਲਦੀ ਹੈ।** ਫਿਰ ਬੜੇ ਕਸ਼ਟਾਂ ਨਾਲ ਪਾਲਦੀ ਹੈ ਤੇ ਉਸਦੇ ਖਾਣ-ਪੀਣ ਦਾ ਖ਼ਿਆਲ ਰੱਖਦੀ ਹੈ। ਉਹ ਉਸ ਨੂੰ ਗੁੜ੍ਹਤੀ ਦਿੰਦੀ ਹੈ, ਦੁੱਧ ਚੁੰਘਾਉਂਦੀ ਹੈ ਤੇ ਦੁਆਈ ਵੀ ਦਿੰਦੀ ਹੈ। ਮਾਂ-ਬਾਪ ਉਸ ਨੂੰ ਕਪੜੇ ਤੇ ਭੋਜਨ ਦਿੰਦੇ ਹਨ ਤੇ ਫਿਰ ਉਹਦੇ ਪੜ੍ਹਣ ਤੇ ਮੰਗਣੀ ਆਦਿ ਦਾ ਫ਼ਿਕਰ ਵੀ ਕਰਦੇ ਹਨ। ਫਿਰ ਉਹ ਅਧਿਆਪਕ ਪਾਸ ਪੜ੍ਹਨ ਭੇਜਦੇ ਹਨ ਤੇ ਉਸ ਲਈ ਧਨ ਖ਼ਰਚ ਕਰਦੇ ਹਨ। ਤਾਂ ਜੋ ਬੱਚਾ ਵੱਡਾ ਹੋਕੇ ਮਾਪਿਆਂ ਦਾ ਰਿਣ ਉਤਾਰੇ। (ਵਾਰਾਂ, ਪੰ: ੩੯੪, ਵਾਰ ੩੭, ਪਉੜੀ ੧੦)

**ਸੰਤਾਨ ਵਲੋਂ ਕ੍ਰਿਤਘਣਤਾ ਦੀ ਨਿੰਦਿਆ**—ਮਾਤਾ ਪਿਤਾ ਪੁੱਤ ਦੀ ਕੁੜਮਾਈ ਕਰਕੇ ਖੁਸ਼ ਹੁੰਦੇ ਹਨ। ਮਾਂ-ਖੁਸ਼ੀ 'ਚ ਫੁਲੀ ਨਹੀਂ ਸਮਾਉਂਦੀ ਤੇ ਉਹ ਖੁਸ਼ੀ ਭਰੇ ਗੀਤ ਗਾਉਂਦੀ ਹੈ। ਵਿਆਹ ਸਮੇਂ ਉਹ ਘੋੜੀਆਂ ਗਾਉਂਦੀ ਤੇ ਲਾਵਾਂ ਦੇ ਗੀਤ ਸੁਣਕੇ ਖੁਸ਼ ਹੁੰਦੀ ਹੈ। ਉਹ ਨੂੰਹ ਦੇ ਘਰ ਆਉਣ ਤੇ ਸੁੱਖਾਂ ਮੰਗਦੀ ਹੈ। ਪ੍ਰੰਤੂ ਇਸ ਦੇ ਬਦਲੇ ਨੂੰਹ ਆਪਣੇ ਪਤੀ ਨੂੰ ਆਪਣੀ ਮਾਂ ਤੋਂ ਵੱਖ ਹੋਣ ਦੀ ਕੁਮੱਤ ਦਿੰਦੀ ਹੈ। ਮਾਂ ਦੇ ਅਨੇਕਾਂ ਉਪਕਾਰ ਭੁੱਲ ਕੇ ਪੁੱਤ ਬੱਚਾ ਬਣ ਜਾਂਦਾ ਹੈ ਤੇ ਮਾਂ ਨੂੰ ਘਰ ਲਈ ਚੱਕੀ ਤੇ ਦਾਣੇ ਪੀਹਣ ਲਈ ਮਜਬੂਰ ਕਰਦਾ ਹੈ।

(ਇਸ ਸਤਰ ਦਾ ਅਨੁਵਾਦ ਵੀ ਮੈਕਾਲਿਫ਼ ਨੇ ਗਲਤ ਕੀਤਾ ਹੈ—"ਪੁਤ ਕੁਪੁਤਿ ਚਕੀ ਉਠਿ ਝੋਈ" ਦਾ ਉਹ ਅਨੁਵਾਦ ਕਰਦਾ ਹੈ—Obliged her to grinid corn for the house—ਮਤਲਬ ਕਿ ਪੁੱਤ ਮਾਂ ਨੂੰ ਘਰ ਲਈ ਦਾਣੇ ਪੀਹਣ ਤੇ ਮਜਬੂਰ ਕਰਦਾ ਹੈ—ਇਹ ਸਹੀ ਨਹੀਂ।) ਕੋਈ ਵਿਰਲਾ ਹੀ ਪੁੱਤ ਸਰਵਣ ਵਰਗਾ ਹੋ ਸਕਦਾ ਹੈ।

(ਵਾਰਾਂ ਪੰ: ੩੯੫, ਵਾਰ ੩੭, ਪਉੜੀ ੧੧)

**ਸੰਤਾਨ ਦੀ ਅਕ੍ਰਿਤਿੱਗਤਾ ਵਿਆਹ ਦਾ ਹੀ ਨਤੀਜਾ ਹੁੰਦੀ ਹੈ**—ਪਤਨੀ ਜਾਦੂਗਰਨੀ ਬਣਕੇ ਪਤੀ ਨੂੰ ਵੱਸ ਕਰ ਲੈਂਦੀ ਹੈ। ਜਦੋਂ ਉਹ ਜੰਮਿਆ ਸੀ ਤਾਂ ਉਸਨੇ ਰੱਬ ਭੁਲਾ ਦਿੱਤਾ ਤੇ ਹੁਣ ਵਿਆਹ ਪਿਛੋਂ ਉਸ ਨੇ ਮਾਪੇ ਵੀ ਵਿਸਾਰ ਦਿੱਤੇ।

(ਵਾਰ ੩੭, ਪਉੜੀ ੧੨)

**ਵਿਅਕਤੀ ਕਿਸੇ ਵੀ ਕਾਰਨ ਮਾਂ ਪਿਉ ਨੂੰ ਨ ਤਿਆਗੇ**—ਜੋ ਆਪਣੇ ਮਾਂ ਪਿਉ ਨੂੰ ਤਿਆਗ ਕੇ ਵੇਦ-ਪਾਠ ਸੁਣਦਾ ਹੈ, ਉਹ ਵੇਦਾਂ ਦਾ ਭੇਦ ਨਹੀਂ ਜਾਣ ਸਕਦਾ। ਜੋ ਮਾਂ-ਪਿਉ ਨੂੰ ਛਡਕੇ ਜੰਗਲਾਂ ਵਿੱਚ ਤਪ ਕਰਨ ਜਾਂਦਾ ਹੈ, ਉਹ ਜੰਗਲਾਂ ਵਿੱਚ ਭਟਕਦਾ ਫਿਰੇਗਾ। ਉਹ ਵਿਅਕਤੀ ਜੋ ਮਾਂ-ਪਿਉ ਨੂੰ ਛਡਕੇ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਹੈ, ਉਸ ਨੂੰ ਪੂਜਾ ਦਾ ਫਲ ਨਹੀਂ ਮਿਲੇਗਾ, ਤੇ ਜੋ ਮਾਂ-ਪਿਉ ਨੂੰ ਤਿਆਗ 68 ਤੀਰਥਾਂ ਦੀ ਯਾਤਰਾ ਕਰਦਾ ਹੈ, ਉਹ ਘੁੰਮਣਘੇਰੀ 'ਚ ਪੈਕੇ ਡੁੱਬ ਜਾਏਗਾ। ਜੋ ਮਾਂ-ਪਿਉ ਨੂੰ ਤਿਆਗ ਕੇ ਦਾਨ ਕਰਦਾ ਫਿਰਦਾ ਹੈ, ਉਹ ਅਗਿਆਨੀ ਹੈ। ਜਿਹੜਾ ਮਾਂ ਪਿਉ ਦਾ ਤਿਆਗ ਕਰਦਾ ਹੈ ਤੇ

ਵਰਤ ਰੱਖਦਾ ਹੈ ਉਹ ਭਰਮ ਭੁਲੇਖਿਆਂ ਵਿੱਚ ਫਸਿਆ ਰਹਿੰਦਾ ਹੈ। ਅਜਿਹਾ ਵਿਅਕਤੀ ਰੱਬ ਜਾਂ ਪ੍ਰਮਾਤਮਾ ਬਾਰੇ ਕੁਝ ਨਹੀਂ ਜਾਣਦਾ।"

(ਵਾਰਾਂ, ਪੰ: ੩੯੫, ਵਾਰ ੩੭, ਪਉੜੀ ੧੩)

26. **ਸਿੱਖ ਸਭ ਜ਼ਾਤੀਆਂ ਤੋਂ ਸ੍ਰੇਸ਼ਟ ਹਨ**—ਕਈਆਂ ਨੂੰ ਸੁੱਨੀ, ਸ਼ੀਆ ਤੇ ਰਾਫਜ਼ੀ ਮੱਤ ਚੰਗੇ ਲੱਗਦੇ ਹਨ। ਪਰ ਇਹ ਸਭ ਨਾਸਤਕ ਤੇ ਪਖੰਡੀ ਹਨ ਤੇ ਭਰਮਾਂ ਵਿੱਚ ਫਸੇ ਹੋਏ ਹਨ। ਈਸਾਈ ਤੇ ਯਹੂਦੀ ਅਭਿਮਾਨ ਵਿੱਚ ਹੈਰਾਨ ਹੋਏ ਫਿਰਦੇ ਹਨ। ਇਸੇ ਤਰ੍ਹਾਂ ਯੂਰਪੀਨ, ਆਰਮੇਨੀਆ ਵਾਸੀ ਤੇ ਤੁਰਕ ਵੀ ਸ਼ੇਖੀ ਨਾਲ ਭਰੇ ਹੋਏ ਹਨ। ਸ਼ਿਆਹ ਪੋਸ਼ ਫਕੀਰ, ਕਲੰਦਰ, ਦਰਵੇਸ਼ ਤੇ ਇਹਨਾਂ ਤੋਂ ਦੁਗਣੇ ਹੋਰ ਉਸ ਸਿੱਖ ਦੇ ਇੱਕ ਵਾਲ ਬਰਾਬਰ ਨਹੀਂ ਜਿਸ ਨੇ ਆਪਣੇ ਆਪ ਨੂੰ ਗੁਰੂ ਦੇ ਅਰਪਿਤ ਕੀਤਾ ਹੋਇਆ ਹੈ।

(ਵਾਰਾਂ, ਪੰ: ੪੦, ਵਾਰ ੩੮, ਪਉੜੀ ੧੧)

**ਸੱਚ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਤੋਂ ਛੁਪਿਆ ਹੋਇਆ ਹੈ**—ਦੋਵੇਂ ਧਰਮ ਸੱਚੇ ਮਾਰਗ ਤੋਂ ਭਟਕੇ ਹੋਏ ਹਨ।

ਸੰਸਾਰ ਵਿੱਚ ਹਿੰਦੂਆਂ ਦੇ ਚਾਰ ਵਰਨ ਹਨ ਤੇ ਮੁਸਲਮਾਨਾਂ ਦੇ ਵੀ ਚਾਰ ਫ਼ਿਰਕੇ ਹਨ। ਦੋਹਾਂ ਧਰਮਾਂ ਦੇ ਲੋਕ ਸੁਆਰਥੀ, ਈਰਖਾਲੂ, ਘਮੰਡੀ, ਕੱਟੜ ਤੇ ਝਗੜਾਲੂ ਹਨ। ਹਿੰਦੂ ਹਰਿਦਵਾਰ ਤੇ ਬਨਾਰਸ ਆਦਿ ਤੀਰਥਾਂ ਤੇ ਯਾਤਰਾ ਕਰਨ ਜਾਂਦੇ ਹਨ, ਮੁਸਲਮਾਨ ਮੱਕੇ ਤੇ ਕਾਅਬੇ ਨੂੰ ਜਾਂਦੇ ਹਨ। ਮੁਸਲਮਾਨਾਂ ਲਈ ਸੁੱਨਤ ਪਿਆਰੀ ਹੈ। ਹਿੰਦੂਆਂ ਦੀ ਪਸੰਦ ਤਿਲਕ ਤੇ ਜੰਞੂ ਹਨ। ਹਿੰਦੂ ਰਾਮ ਦਾ ਸਿਮਰਨ ਕਰਦੇ ਹਨ ਤੇ ਮੁਸਲਮਾਨ ਖ਼ੁਦਾ ਦਾ, ਭਾਵੇਂ ਅਸਲੀਅਤ ਵਿੱਚ ਪ੍ਰਮਾਤਮਾ ਇੱਕ ਹੀ ਹੈ। ਉਹ ਦੋਵੇਂ ਆਪਣੀਆਂ ਧਰਮ ਪੁਸਤਕਾਂ ਵੇਦਾਂ ਤੇ ਕਤੇਬਾਂ ਨੂੰ ਭੁੱਲਕੇ ਦੁਨਆਂ ਦੇ ਲਾਲਚ ਵਿੱਚ ਫਸ ਗਏ ਹਨ ਤੇ ਸ਼ੈਤਾਨ ਨੇ ਕੁਰਾਹੇ ਪਾ ਦਿੱਤੇ ਹਨ। ਸੱਚ ਦੋਹਾਂ ਧਰਮਾਂ ਤੋਂ ਅਲੋਪ ਹੈ ਤੇ ਬ੍ਰਾਹਮਣ ਤੇ ਮੌਲਵੀ ਐਵੇਂ ਦੁਸ਼ਮਣੀ ਕਰ ਕਰ ਮਰ ਰਹੇ ਹਨ। ਕਿਸੇ ਵੀ ਫ਼ਿਰਕੇ ਨੂੰ ਮੁਕਤੀ ਪ੍ਰਾਪਤ ਨਹੀਂ ਹੋਵੇਗੀ।(ਵਾਰਾਂ, ਪੰ: ੧੧, ਵਾਰ ੧, ਪਉੜੀ ੨੧)

"ਹਿੰਦੂ ਵੇਦ ਪੜ੍ਹਦੇ ਹਨ ਤੇ ਸੂਫ਼ੀ ਤੇ ਮੁਸਲਮਾਨ ਕਤੇਬਾਂ ਪੜ੍ਹਦੇ ਹਨ। ਮੁਸਲਮਾਨ ਰਮਜ਼ਾਨ ਦੇ ਮਹੀਨੇ ਰੋਜ਼ੇ ਰੱਖਦੇ ਹਨ ਤੇ ਅਰਬੀ 'ਚ ਕਲਮਾ ਪੜ੍ਹਦੇ ਹਨ ਜਦੋਂ ਕਿ ਹਿੰਦੂ ਬੁੱਤਾਂ ਦੀ ਪੂਜਾ ਕਰ ਕਰ, ਤਿਲਕ ਲਾ ਕੇ ਤੇ ਜਨੇਊ ਪਾਕੇ ਤੇ ਵਰਤ ਰੱਖਕੇ ਹੈਰਾਨ ਹੋ ਜਾਂਦੇ ਹਨ। ਦੋਵੇਂ ਧਰਮ ਚਾਰ ਵਰਨ ਤੇ ਚਾਰ ਫ਼ਿਰਕਿਆਂ ਵਿੱਚ ਫਸੇ ਹਨ। ਹਿੰਦੂਆਂ ਦੇ ਛੇ ਦਰਸ਼ਨ ਵੱਖ-ਵੱਖ ਸਿਧਾਂਤਾਂ ਦਾ ਪ੍ਰਚਾਰ ਕਰਦੇ ਹਨ। ਹਿੰਦੂ ਦਸ ਅਵਤਾਰਾਂ ਦੇ ਪੁਜਾਰੀ ਹਨ ਤੇ ਮੁਸਲਮਾਨ ਇੱਕ ਰਹੀਮ ਦੇ। ਦੋਹਾਂ ਧਰਮਾਂ ਵਿੱਚ ਕੱਟੜਤਾ ਤੇ ਮਾਰਧਾੜ ਹੈ।—('ਵਾਰਾਂ, ਪੰ: ੪੧੯, ਵਾਰ ੩੯, ਪਉੜੀ ੧੦)। ਜਦੋਂ ਹਿੰਦੂ ਤੇ ਮਸੁਲਮਾਨ ਵਹਿਮ ਭਰਮਾਂ ਤੋਂ ਰਹਿਤ ਹੋ ਜਾਣ ਤਾਂ ਉਹ ਸਿੱਖ ਧਰਮ ਦੀ ਸੰਗਠਨ ਦਾ ਰੂਪ ਧਾਰਕੇ ਰੱਬੀ ਪ੍ਰੇਮ ਦਾ ਪਿਆਲਾ ਪੀਕੇ ਮੁਕਤੀ ਪ੍ਰਾਪਤ ਕਰਦੇ ਹਨ : "ਜੋ ਗੁਰੂ ਦਰਬਾਰ ਦੇ ਪ੍ਰੇਮ ਪਿਆਲੇ ਦੇ ਅਮਲੀ ਹੁੰਦੇ ਹਨ, ਉਹ ਹੀ ਅਲੱਖ ਪ੍ਰਭੂ ਨੂੰ ਵੇਖ ਸਕਦੇ ਹਨ। ਸਿੱਖ ਹਿੰਦੂਆਂ ਦੀ 168 ਮਣਕਿਆਂ ਦੀ ਮਾਲਾ ਤੇ ਮੁਸਲਮਾਨਾਂ ਦੀ 100 ਮਣਕਿਆਂ ਦੀ ਤਸਬੀ ਤੋੜ ਕੇ ਪਰੇ ਸੁੱਟ ਦਿੰਦੇ ਹਨ। ਸਿੱਖ ਦੋਹਾਂ ਨੂੰ ਮਾਲਾ ਤੇ ਤਸਬੀ ਨੂੰ, ਇੱਕੋ ਜਿਹੀਆਂ ਸਮਝਕੇ, ਹਰ ਮਣਕੇ ਤੇ ਰਾਮ ਰਹੀਮ ਦਾ ਨਾਮ ਨਹੀਂ ਜਪਦੇ। ਦੋਵੇਂ ਫ਼ਿਰਕੇ ਇੱਕ ਹੋ ਜਾਣ ਤਾਂ ਸਿੱਖ ਦਾ ਰੂਪ ਧਾਰਦੇ ਹਨ ਤੇ ਉਹਨਾਂ ਦੀ ਵੱਖਰੀ

ਹਸਤੀ ਨਹੀਂ ਰਹਿੰਦੀ ਜਿਵੇਂ ਚੌਪੜ ਖੇਡਦਿਆਂ ਸਭ ਗੋਟੀਆਂ ਜੁੜ ਜਾਂਦੀਆਂ ਹਨ। ਸਿੱਖ ਸ਼ਿਵ ਤੇ ਉਹਦੀ ਸ਼ਕਤੀ ਦੁਰਗਾ ਨੂੰ ਉਲੰਘ ਕੇ ਗੁਰੂ ਪ੍ਰੇਮ ਦੇ ਘਰ ਪਹੁੰਚਦੇ ਹਨ। ਉਹ ਤਿੰਨਾਂ ਗੁਣਾਂ (ਰਾਜਸੁ, ਤਾਮੁਸ, ਸਾਤਕ) ਨੂੰ ਉਲੰਘ ਕੇ ਚੌਥੇ ਨਿਰਵਾਨ ਦੇ ਘਰ ਪਹੁੰਚਦੇ ਹਨ। ਗੁਰੂ ਨਾਨਕ ਨੇ ਸੱਚਾ ਸ਼ਬਦ ਦੱਸਕੇ ਤੇ ਸੱਚੇ ਸਿੱਖਾਂ ਦਾ ਧਿਆਨ ਉਸ ਵਿੱਚ ਲਾਕੇ, ਉਹਨਾਂ ਨੂੰ ਸੱਚੇ ਪ੍ਰਭੂ ਨਾਲ ਇਕ ਸੁਰ ਕਰ ਦਿੱਤਾ ਜੋ ਸੱਚਾ ਪਾਤਿਸ਼ਾਹ ਹੈ ਤੇ ਜਿਸ ਨੂੰ ਸੱਚ ਹੀ ਚੰਗਾ ਲੱਗਦਾ ਹੈ।" (ਵਾਰਾਂ, ਪੰ: ੪੧੯, ਵਾਰ ੩੯, ਪਉੜੀ ੧੧)

**27. ਭਾਈ ਗੁਰਦਾਸ ਦੀਆਂ ਕਬਿੱਤਾਂ ਵਿੱਚੋਂ ਬੁੱਤ ਪੂਜਾ ਵਿਰੁੱਧ ਸੰਖੇਪ ਹਵਾਲੇ—** ਜਿਵੇਂ ਪਵਿੱਤਰ ਇਸਤਰੀ ਸਦਾ ਆਪਣੇ ਪਤੀ ਦਾ ਹੀ ਧਿਆਨ ਧਰਦੀ ਹੈ ਤੇ ਕਿਸੇ ਹੋਰ ਪੁਰਸ਼ ਨੂੰ ਵੇਖਣ ਦੀ ਇੱਛਾ ਨਹੀਂ ਰੱਖਦੀ; ਜਿਵੇਂ ਚਾਤ੍ਰਿਕ ਕਦੇ ਝੀਲਾਂ, ਦਰਿਆਵਾਂ ਜਾਂ ਸਮੁੰਦਰ ਦੀ ਇੱਛਾ ਨਹੀਂ ਕਰਦਾ ਸਗੋਂ ਮੇਘ ਦੀ ਕਣੀ ਲਈ ਤਰਸਦਾ ਹੈ ਤੇ ਆਪਣੇ ਪ੍ਰੇਮੀ ਦੀ ਹੀ ਸਿਫ਼ਤ-ਸਲਾਹ ਕਰਦਾ ਹੈ ; ਜਿਵੇਂ ਚਕੋਰ ਕਿਸੇ ਹਾਲਤ ਵਿੱਚ ਸੂਰਜ ਦੀ ਤਾਂਘ ਨਹੀਂ ਕਰਦੀ ਸਗੋਂ ਚੰਦ ਨੂੰ ਹੀ ਤਾਂਘਦੀ ਹੈ, ਜੋ ਉਸ ਨੂੰ ਜਾਨ ਤੋਂ ਵੀ ਪਿਆਰਾ ਹੁੰਦਾ ਹੈ। ਇਸੇ ਤਰ੍ਹਾਂ ਗੁਰੂ ਦੇ ਸਿੱਖ ਵੀ ਸੁਭਾਵਕ ਹੋਰ ਦੇਵਤਿਆਂ ਤੋਂ ਪਰੇ ਹੀ ਰਹਿੰਦੇ ਹਨ ਪਰ ਅਪਮਾਨਜਨਕ ਤੇ ਘ੍ਰਿਣਾਜਨਕ ਢੰਗ ਨਹੀਂ ਵਰਤਦੇ।

ਜੇ ਆਦਮੀ ਦੋ ਸ਼ੀਸ਼ਿਆਂ 'ਚ ਵੇਖੇ ਤਾਂ ਵੱਖਰਾ ਅਕਸ ਨਹੀਂ ਪਵੇਗਾ। ਜੇ ਕੋਈ ਆਦਮੀ ਦੋ ਬੇੜੀਆਂ 'ਚ ਪੈਰ ਰੱਖੇਗਾ, ਉਹ ਕਿਨਾਰੇ ਨਹੀਂ ਪਹੁੰਚ ਸਕੇਗਾ।

ਜੇ ਕੋਈ ਆਦਮੀ ਦੋ ਪਾਸੀਂ ਤੁਰੇ ਤਾਂ ਉਹ ਥੱਕ ਜਾਏਗਾ। ਜੇ ਕੋਈ ਆਦਮੀ ਦੋਹਾਂ ਸੜਕਾਂ ਤੇ ਤੁਰੇ ਤਾਂ ਉਹ ਭੰਬਲਭੂਸੇ 'ਚ ਪੈ ਜਾਏਗਾ ਤੇ ਤੁਰਨਾ ਹੀ ਭੁੱਲ ਜਾਏਗਾ।

ਜੇ ਪਰਜਾ ਦੇ ਦੋ ਬਾਦਸ਼ਾਹ ਹੋਣ ਤਾਂ ਪਰਜਾ ਖੁਸ਼ ਨਹੀਂ ਰਹੇਗੀ। ਜੇ ਕਿਸੇ ਇਸਤਰੀ ਦੇ ਦੋ ਪਤੀ ਹੋਣ ਤਾਂ ਉਹ ਪਤੀਵਰਤਾ ਨਹੀਂ ਹੋ ਸਕਦੀ।

ਜੇ ਗੁਰੂ ਦਾ ਸਿੱਖ ਕਿਸੇ ਹੋਰ ਦੇਵਤੇ ਦੀ ਅਰਾਧਨਾ ਕਰਦਾ ਹੈ ਤੇ ਆਸਰਾ ਭਾਲਦਾ ਹੈ ਤਾਂ ਉਹ ਇਸ ਜਹਾਨ ਵਿੱਚ ਸਰਾਪਿਆ ਹੁੰਦਾ ਹੈ ਤਾਂ ਉਹ ਮੌਤ ਪਿੱਛੋਂ ਵੀ ਸਜ਼ਾ ਦਾ ਭਾਗੀ ਹੋਵੇਗਾ।

ਸਮਾਜ ਦੇ ਅਸੂਲਾਂ, ਧਰਮ ਪੁਸਤਕਾਂ ਤੇ ਦੈਵੀ ਸਿੱਖਿਆਵਾਂ ਅਨੁਸਾਰ ਇੱਕ ਪਤੀਵਰਤਾ ਇਸਤਰੀ ਲਈ, ਮਨ, ਕਰਮ ਤੇ ਵਚਨ ਰਾਹੀਂ ਆਪਣੇ ਮਾਲਕ ਦੀ ਸੇਵਾ ਕਰਨਾ ਯੋਗ ਹੈ।

ਪਵਿੱਤਰ ਇਸਤਰੀ ਲਈ ਦੇਵਤਿਆਂ ਦੇ ਨਾਮ, ਇਸ਼ਨਾਨ, ਦਾਨ, ਜਪ, ਤਪ, ਤੀਰਥ, ਯਾਤਰਾ, ਵਰਤ, ਪੂਜਾ ਤੇ ਨਿੱਤ ਕਰਮ ਕਿਸੇ ਤਰ੍ਹਾਂ ਵੀ ਲਾਭਕਾਰੀ ਨਹੀਂ ਹਨ।

ਹਵਨ, ਯੱਗ, ਦੇਵਤਿਆਂ ਦੀ ਭੇਟਾ, ਦੇਵੀ ਦੇਵਤਿਆਂ ਦੀ ਪੂਜਾ, ਆਰਤੀ ਤੇ ਮੰਦਰਾਂ ਦੇ ਦਰਸ਼ਨ ਸਭ ਫਜ਼ੂਲ ਹਨ।

ਗੁਰੂ ਦੇ ਸਿੱਖਾਂ ਲਈ ਤਾਂ ਇੱਕ ਪ੍ਰਭੂ ਦਾ ਆਸਰਾ ਹੀ ਉੱਤਮ ਹੈ—ਉਹਨਾਂ ਲਈ ਦੇਵਤਿਆਂ ਦੀ ਬੰਦਗੀ ਧਿਆਨ ਤੇ ਸਿਮਰਨ ਤਾਂ ਵੇਸਵਾਪਨ ਹੈ, ਵਿਭਚਾਰ ਹੈ।

# ਸੱਤਵੇਂ ਗੁਰੂ, ਸ੍ਰੀ ਗੁਰੂ ਹਰਿ ਰਾਇ ਦਾ ਜੀਵਨ

## ਕਾਂਡ—25

ਅਸੀਂ ਜਾਣਦੇ ਹਾਂ ਕਿ ਗੁਰੂ ਹਰ ਗੋਬਿੰਦ, ਛੇਵੇਂ ਗੁਰੂ ਜੀ ਦੇ, ਪੰਜ ਪੁੱਤਰ ਬਾਬਾ ਗੁਰਦਿੱਤਾ, ਸੂਰਜ ਮਲ, ਅਣੀ ਰਾਏ, ਬਾਬਾ ਅਟੱਲ ਤੇ ਤੇਗ ਬਹਾਦਰ ਸਨ। ਬਾਬਾ ਗੁਰਦਿੱਤਾ, ਜੋ ਆਪਣੇ ਪਿਤਾ ਤੋਂ ਪਹਿਲਾਂ ਹੀ ਚਲਾਣਾ ਕਰ ਗਏ, ਦੇ ਦੋ ਪੁੱਤਰ ਸਨ—ਧੀਰ ਮੱਲ ਤੇ ਹਰਿ ਰਾਏ। ਧੀਰਮੱਲ ਵਿਸ਼ਵਾਸਘਾਤੀ ਸੀ ਤੇ ਆਪਣੇ ਦਾਦੇ ਤੋਂ ਆਕੀ ਸੀ। ਗੁਰੂ ਹਰਿਗੋਬਿੰਦ ਨੇ ਜਿੱਥੋਂ ਤੱਕ ਸੰਭਵ ਹੋ ਸਕਿਆ, ਜੇਠਾਈ ਦੇ ਸਿਧਾਂਤ ਦੀ ਪਾਲਣਾ ਕਰਦਿਆਂ ਹੋਇਆਂ ਤੇ ਇਹ ਜਾਣਦਿਆਂ ਹੋਇਆਂ ਕਿ ਹਰਿ ਰਾਇ ਅਡੋਲ ਤੇ ਨੇਕ ਹੈ ਤੇ ਹਰ ਤਰ੍ਹਾਂ ਗੁਰਗੱਦੀ ਦੇ ਯੋਗ ਹੈ, ਸਾਰੇ ਪੁਰਾਤਨ ਦਸਤੂਰਾਂ ਤੇ ਨਿਯਮਾਂ ਅਨੁਸਾਰ ਗੁਰਗੱਦੀ ਉਸਨੂੰ ਬਖਸ਼ ਦਿੱਤੀ।

ਗੁਰੂ ਹਰਿ ਰਾਇ ਦਾ ਜਨਮ ਗੁਰਦਿੱਤਾ ਜੀ ਦੀ ਪਤਨੀ ਨਿਹਾਲ ਕੌਰ ਉਰਫ਼ ਨੱਤੀ ਦੇ ਘਰ ਮਾਘ ਸ਼ੁਦੀ ਤੇਰ੍ਹਾਂ ਨੂੰ ਸੰਮਤ 1687 (1631 ਈ:) ਨੂੰ ਹੋਇਆ। ਉਹ ਨਾਮ ਸਿਮਰਨ ਤੇ ਇਸ਼ਨਾਨ ਪ੍ਰਤੀ ਬੜੇ ਸੁਚੇਤ ਸਨ ਤੇ ਆਪਣੇ ਚੇਲਿਆਂ ਸਾਹਮਣੇ ਭਾਈ ਗੁਰਦਾਸ ਦੀ ਵਾਰ ਦੀ ਇਹ ਪਉੜੀ ਆਮ ਹੀ ਪੜ੍ਹਿਆ ਕਰਦੇ ਸਨ :

*ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸ਼ਨਾਨੁ ਦਿੜ੍ਹਾਏ।*
*ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ।*
*ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ।*
*ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ।*
*ਸਾਧਸੰਗਤਿ ਮਿਲਿ ਗਾਂਵਦੇ ਰਾਤ ਦਿਹੈਂ ਨਿਤ ਚਲਿ ਚਲਿ ਜਾਏ।*
*ਸ਼ਬਦ ਸੁਰਤਿ ਪਰਚਾ ਕਰੈ ਸਤਿਗੁਰ ਪਰਚੈ ਮਨੁ ਪਰਚਾਏ।*
*ਆਸਾ ਵਿਚਿ ਨਿਰਾਸੁ ਵਲਾਏ।* *(ਵਾਰਾਂ, ਪੰ: ੩੧੨, ਵਾਰ ੨੮, ਪਉੜੀ ੧੫)*

ਗੁਰੂ ਜੀ ਹਰ ਵਿਧੀ ਅਪਣਾਉਂਦੇ ਜਿਸ ਨਾਲ ਨੀਂਦ ਉਹਨਾਂ ਤੇ ਭਾਰੂ ਨਾ ਹੋਵੇ ਤੇ ਉਹਨਾਂ ਦੀ ਅੰਮ੍ਰਿਤ ਵੇਲੇ ਦੀ ਅਰਾਧਨਾ 'ਚ ਅੜਿੱਕਾ ਨ ਪਾਵੇ ਜੋ ਉਹਨਾਂ ਦਾ ਪ੍ਰਥਮ ਉਦੇਸ਼ ਤੇ ਤੀਬਰ ਇੱਛਾ ਹੁੰਦੀ ਸੀ। ਭਾਵੇਂ ਉਹਨਾਂ ਦੇ ਦਰਸ਼ਨਾਂ ਲਈ ਬੜੇ ਧਨਵਾਨ ਆਉਂਦੇ, ਪ੍ਰੰਤੂ ਉਹ ਨਿਰਧਨ ਤੇ ਧਨੀ ਵਿੱਚ ਕੋਈ ਅੰਤਰ ਨਾ ਕਰਦੇ ਤੇ ਆਪਣਾ ਧਿਆਨ ਪ੍ਰਭੂ 'ਚ ਹੀ ਕੇਂਦ੍ਰਿਤ ਕਰਦੇ। ਉਹਨਾਂ ਦਾ ਭੋਜਨ ਬੜਾ ਸਾਦਾ ਸੀ। ਉਹ ਸੁਆਦੀ ਭੋਜਨ ਦੀ ਇੱਛਾ ਨਹੀਂ ਕਰਦੇ ਸਨ ਤੇ ਪ੍ਰਭੂ ਦੀ ਮਿਹਰ ਦਾ ਸ਼ੁਕਰਾਨਾ ਕਰਦੇ ਸਨ। ਜੋ ਵੀ ਕੀਮਤੀ ਸੁਗਾਤਾਂ ਚੜ੍ਹਾਵੇ ਦੇ ਰੂਪ ਵਿੱਚ ਚੜ੍ਹਦੀਆਂ ਉਹ ਸੰਗਤ ਦੇ ਲਈ ਹੀ ਖਰਚ ਕਰ ਦਿੰਦੇ। ਉਹ ਸਦਾ ਹੀ ਦਰਸ਼ਨਾਰਥੀਆਂ ਦੇ ਪ੍ਰਭਾ-ਮੰਡਲ ਵਿੱਚ ਘਿਰੇ ਰਹਿੰਦੇ ਜਿਹਨਾਂ ਨੂੰ

ਉਹ ਖੁਸ਼ੀਆਂ ਬਖਸ਼ਦੇ। ਜਦੋਂ ਗੁਰੂ ਹਰਿ ਰਾਏ ਕੀਰਤਪੁਰ ਰਹਿੰਦੇ ਸਨ ਤਾਂ ਬਰਾੜ ਜਾਤੀ ਦਾ ਭਗਤੂ ਨਾਮ ਦਾ ਇੱਕ ਪੁਰਸ਼ ਜਿਸਨੇ ਗੁਰੂ ਅਰਜਨ ਦੇਵ ਜੀ ਨੂੰ ਸਰੋਵਰ ਦੀ ਖੁਦਾਈ 'ਚ ਸਹਾਇਤਾ ਕੀਤੀ ਸੀ, ਗੁਰੂ ਜੀ ਪਾਸ ਆਇਆ ਤੇ ਕਹਿਣ ਲੱਗਾ ਕਿ ਉਹ ਕਿੱਤੇ ਵੱਲੋਂ ਕਿਸਾਨ ਹੈ ਤੇ ਉਸਨੂੰ ਕੰਮਕਾਰ ਚਾਹੀਦਾ ਹੈ। ਗੁਰੂ ਜੀ ਨੇ ਉਸਨੂੰ ਜ਼ਮੀਨ ਦੀ ਕਾਸ਼ਤ ਲਈ ਨਿਗਰਾਨ ਰੱਖ ਲਿਆ। ਇੱਕ ਦਿਨ ਜਦ ਉਹ ਫਸਲ ਦੀ ਵਾਢੀ ਕਰਨ ਵਾਲਿਆਂ ਦੀ ਦੇਖ-ਰੇਖ ਕਰ ਰਿਹਾ ਸੀ ਤਾਂ ਵਾਢਿਆਂ ਨੇ ਸ਼ਿਕਾਇਤ ਕੀਤੀ ਕਿ ਉਹਨਾਂ ਦੀ ਰੋਟੀ 'ਚ ਭਗਤੂ ਪੂਰਾ ਘਿਉ ਨਹੀਂ ਪਾਉਂਦਾ। ਉਸ ਸਮੇਂ ਭਗਤੂ ਨੇ ਇੱਕ ਸੰਗਤੀਆਂ ਨਾਮ ਦੇ ਆਦਮੀ ਨੂੰ ਘੀ ਦੇ ਭਰੇ ਕੁੱਪੇ ਲਿਜਾਂਦਿਆਂ ਵੇਖਿਆ ਤੇ ਉਸਨੂੰ ਉਹ ਵੇਚਣ ਲਈ ਕਿਹਾ ਤੇ ਅਗਲੀ ਸਵੇਰ ਰਕਮ ਲਿਜਾਣ ਲਈ ਕਹਿ ਦਿੱਤਾ। ਸੰਗਤੀਆਂ ਮੰਨ ਗਿਆ। ਘੀ ਖਰੀਦ ਲਿਆ ਗਿਆ ਤੇ ਮਜ਼ਦੂਰਾਂ 'ਚ ਵਰਤਾਇਆ ਗਿਆ। ਸੰਗਤੀਆਂ ਘਰ ਚਲਾ ਗਿਆ ਤੇ ਜਦੋਂ ਅਗਲੀ ਸਵੇਰ ਉੱਠਿਆ ਤਾਂ ਇਹ ਵੇਖਕੇ ਉਸ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਕਿ ਜੋ ਘੀ ਦੇ ਕੁੱਪੇ ਉਸਨੂੰ ਖਾਲੀ ਕਰ ਕੇ ਦਿੱਤੇ ਗਏ ਸਨ ਉਹ ਪਹਿਲਾਂ ਵਾਂਗ ਹੀ ਭਰੇ ਹੋਏ ਸਨ। ਉਹ ਦੱਸਣ ਲਈ ਭਗਤੂ ਕੋਲ ਗਿਆ। ਭਗਤੂ ਨੇ ਉਸਨੂੰ ਸੌਦੇ ਅਨੁਸਾਰ ਮਿਥੀ ਰਕਮ ਦੇਣ ਦੀ ਪੇਸ਼ਕਸ਼ ਕੀਤੀ। ਸੰਗਤੀਆਂ ਉਹਦੇ ਪੈਰੀਂ ਪੈ ਗਿਆ ਤੇ ਧੰਨਵਾਦ ਸਹਿਤ ਰਕਮ ਲੈਣ ਤੋਂ ਨਾਂਹ ਕਰ ਦਿੱਤੀ ਤੇ ਇਹ ਵੀ ਕਿਹਾ ਕਿ ਇਹ ਕਰਾਮਾਤ ਉਸਦੀ ਦਇਆ ਕਾਰਨ ਹੀ ਹੈ। ਭਗਤੂ ਨੇ ਉੱਤਰ ਦਿੱਤਾ ਕਿ ਉਸ ਵਿੱਚ ਕੋਈ ਸ਼ਕਤੀ ਨਹੀਂ ਹੈ ਜੋ ਕੁਝ ਵੀ ਉਸਦੇ ਵਿੱਚ ਗੁਣ ਹੈ, ਉਹ ਗੁਰੂ ਦਾ ਦਿੱਤਾ ਹੋਇਆ ਹੈ। ਉਸਨੇ ਸੰਗਤੀਆ ਨੂੰ ਗੁਰੂ ਜੀ ਪਾਸ ਜਾਣ ਤੇ ਸਿੱਖ ਬਣਨ ਲਈ ਕਿਹਾ ਤੇ ਉਸਨੇ ਉਵੇਂ ਹੀ ਕੀਤਾ। ਗੁਰੂ ਜੀ ਨੇ ਉਸਨੂੰ ਦੀਖਿਆ ਦਿੱਤੀ, ਉਸਦਾ ਨਾਮ ਭਾਈ ਫੇਰੂ ਰੱਖਿਆ ਤੇ ਇਹ ਵਰ ਵੀ ਦਿੱਤਾ ਕਿ ਉਹ ਰਾਹੀਆਂ ਪਾਂਧੀਆਂ ਤੇ ਸਾਧੂ ਸੰਤਾਂ ਲਈ ਆਪਣਾ ਲੰਗਰ ਵੀ ਚਲਾਏਗਾ।

ਦੁਪਹਿਰ ਤੋਂ ਪਿਛੋਂ ਗੁਰੂ ਜੀ ਵਧੇਰੇ ਕਰਕੇ ਤਲਵਾਰ ਸਜਾਕੇ, ਤੀਰ ਕਮਾਨ ਨਾਲ ਲੈਸ ਹੋਕੇ, ਘੋੜੇ ਤੇ ਚੜ੍ਹ ਸ਼ਿਕਾਰ ਲਈ ਚਲੇ ਜਾਂਦੇ। ਉਹਨਾਂ ਨੇ 2200 ਘੋੜ ਅਸਵਾਰ ਸੈਨਿਕ ਰੱਖੇ ਹੋਏ ਸਨ। ਇਹ ਉਹਨਾਂ ਨੇ ਆਪਣੇ ਦਾਦੇ ਗੁਰੂ ਹਰਿ ਗੋਬਿੰਦ ਦੇ ਆਦੇਸ਼ ਅਨੁਸਾਰ ਸਾਵਧਾਨੀ ਦੇ ਉਪਾਅ ਵਜੋਂ ਹੀ ਰੱਖੇ ਸਨ। ਸ਼ਿਕਾਰ 'ਚ ਫੜੇ ਹੋਏ ਕੁਝ ਜਾਨਵਰ ਗੁਰੂ ਜੀ ਘਰ ਲੈ ਆਉਂਦੇ ਤੇ ਉਹਨਾਂ ਨੂੰ ਆਪਣੇ ਚਿੜੀਆ ਘਰ ਵਿੱਚ ਆਜ਼ਾਦ ਕਰ ਕੇ ਸੁਰੱਖਿਅਤ ਰੱਖਦੇ। ਇਹ ਚਿੜੀਆ ਘਰ ਉਹਨਾਂ ਨੇ ਆਪਣੇ ਅਤੇ ਪੈਰੋਕਾਰਾਂ ਦੇ ਮਨ-ਪਰਚਾਵੇ ਲਈ ਬਣਾਇਆ ਸੀ।

ਸ਼ਾਮ ਨੂੰ ਗੁਰੂ ਜੀ ਦਰਬਾਰ ਲਗਾਉਂਦੇ ਤੇ ਕੀਰਤਨ ਮੰਡਲੀ ਤੋਂ ਬਾਣੀ ਸੁਣਦੇ ਤੇ ਫਿਰ ਦੈਵੀ ਸਿੱਖਿਆ ਦਿੰਦੇ। ਭਗਤੀ ਦੇ ਗੁਣਾਂ ਬਾਰੇ ਗੁਰੂ ਅਰਜਨ ਦੇਵ ਜੀ ਨੇ ਇੰਝ ਬਿਆਨ ਕੀਤਾ ਹੈ :

*ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ॥*
*ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ॥*

*(ਰਾਮਕਲੀ, ਮਹਲ 5, ਆਦਿ ਗ੍ਰੰਥ, ਪੰ: ੯੧੬)*

ਗੁਰੂ ਜੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਆਪਣੇ ਪੈਰੋਕਾਰਾਂ ਲਈ ਉਚਾਰਣ ਲਈ ਢੁਕਵੇਂ ਅੰਸ਼ ਚੁਣਦੇ :

*ਉਦਮੁ ਕਰਹੁ ਵਡਭਾਗੀ ਹੋ ਸਿਮਰਹੁ ਹਰਿ ਹਰਿ ਰਾਇ॥*
*ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ॥*

*(ਆਸਾ ਛੰਤ ਮਹਲਾ ੫, ਆਦਿ ਗ੍ਰੰਥ, ਪੰ: ੪੫੬)*

ਬਾਦਸ਼ਾਹ ਸ਼ਾਹਜਹਾਂ ਦੇ ਚਾਰ ਪੁੱਤਰ ਸਨ-ਦਾਰਾ ਸ਼ਿਕੋਹ, ਸੁਜਾਹ ਮੁਹੰਮਦ, ਔਰੰਗਜ਼ੇਬ ਤੇ ਮੁਰਾਦ। ਯੁਵਰਾਜ ਦਾਰਾ ਸ਼ਿਕੋਹ ਨੂੰ ਪਿਤਾ ਬਹੁਤ ਜ਼ਿਆਦਾ ਪਿਆਰ ਕਰਦਾ ਸੀ। ਔਰੰਗਜ਼ੇਬ, ਜੋ ਮੱਕਾਰ, ਚਾਲਾਕ ਤੇ ਅਭਿਲਾਸ਼ੀ ਸੀ, ਨੇ ਗੱਦੀ ਤੇ ਬੈਠਣ ਦਾ ਉਦੇਸ਼ ਬਣਾਇਆ ਹੋਇਆ ਸੀ। ਉਸਨੇ ਸ਼ੇਰ ਦੀਆਂ ਮੁੱਛਾਂ ਕਿਸੇ ਸੁਆਦੀ ਭੋਜਣ 'ਚ ਆਪਣੇ ਵੱਡੇ ਭਰਾ ਨੂੰ ਖੁਆ ਦਿੱਤੀਆਂ ਜਿਸਦੇ ਸਿੱਟੇ ਵਜੋਂ ਉਹ ਸਖਤ ਬੀਮਾਰ ਪੈ ਗਿਆ। ਵਧੀਆ ਵੈਦਾਂ ਨੂੰ ਇਲਾਜ ਲਈ ਬੁਲਾਇਆ ਗਿਆ, ਪਰ ਉਹ ਇਲਾਜ ਨ ਕਰ ਸਕੇ। ਬਿਮਾਰ ਦੀ ਬੀਮਾਰੀ ਵੱਧਦੀ ਗਈ। ਫਿਕਰਮੰਦ ਹੋਏ ਬਾਦਸ਼ਾਹ ਨੇ ਧਰਮੀ ਪੁਰਸ਼ਾਂ ਤੇ ਜੋਤਸ਼ੀਆਂ ਨੂੰ ਸਭ ਮੁਲਕਾਂ 'ਚੋਂ ਬੁਲਾਇਆ, ਪੀਰ ਫਕੀਰ ਮਨਾਏ, ਤੇ ਸਭ ਜਾਦੂ-ਟੂਣੇ, ਜੰਤਰ-ਮੰਤਰ ਵਰਤੇ ਪਰ ਕੋਈ ਲਾਭ ਨਾ ਹੋਇਆ।

ਜਦੋਂ ਸਭ ਸਿਆਣੇ ਜੁੜ ਬੈਠੇ ਤਾਂ ਉਹ ਇਸ ਸਿੱਟੇ ਤੇ ਪਹੁੰਚੇ ਕਿ ਜਦ ਤੱਕ ਉਹਦੀਆਂ ਆਂਦਰਾਂ ਚੋਂ ਸ਼ੇਰ ਦੀਆਂ ਮੁੱਛਾਂ ਨਹੀਂ ਕੱਢੀਆਂ ਜਾਂਦੀਆਂ, ਤਦ ਤਕ ਰਾਜ਼ੀ ਹੋਣ ਦੀ ਕੋਈ ਆਸ ਨਹੀਂ। ਉਹਨਾਂ ਦਾ ਵਿਚਾਰ ਸੀ ਕਿ ਚੌਦਾਂ ਛਟਾਂਕ ਵਜ਼ਨ ਦੀ ਹਰੜ ਤੇ ਇੱਕ ਮਾਸਾ ਵਜ਼ਨ ਦਾ ਲੌਂਗ ਮਿਲ ਸਕੇ ਤੇ ਮਰੀਜ਼ ਨੂੰ ਦਿੱਤਾ ਜਾਵੇ ਤਾਂ ਉਹ ਸਿਹਤ-ਯਾਬ ਹੋ ਸਕੇਗਾ। ਇਹ ਸਭ ਵਸਤੂਆਂ ਬਾਦਸ਼ਾਹ ਨੇ ਲੱਭਣ ਲਈ ਰਾਜ ਦਾ ਕੋਨਾ-ਕੋਨਾ ਛਾਣ ਮਾਰਿਆ, ਪਰ ਨਿਸਫਲ । ਅੰਤ ਬਾਦਸ਼ਾਹ ਦੇ ਵਕੀਲ ਨੇ ਜੋ ਗੁਰੂ ਜੀ ਦੀ ਪ੍ਰਸਿੱਧੀ ਸੁਣ ਚੁੱਕਾ ਸੀ, ਇਤਲਾਹ ਦਿੱਤੀ ਕਿ ਇਹ ਜੜੀਆਂ-ਬੂਟੀਆਂ ਗੁਰੂ ਜੀ ਦੇ ਭੰਡਾਰ ਚੋਂ ਮਿਲ ਸਕਦੀਆਂ ਹਨ। ਭਾਵੇਂ ਬਾਦਸ਼ਾਹ ਗੁਰੂ ਜੀ ਦਾ ਵਿਰੋਧੀ ਸੀ, ਪਰ ਫਿਰ ਵੀ ਗੁਰੂ ਘਰ ਵਿੱਚ ਸਭ ਲਈ ਹਮਦਰਦੀ ਤੇ ਪਿਆਰ ਹੈ, ਉਥੋਂ ਜ਼ਰੂਰ ਲੋੜੀਂਦੀਆਂ ਵਸਤੂਆਂ ਮਿਲ ਜਾਣਗੀਆਂ। ਅਜਿਹੀ ਹਾਲਤ ਗੁਰੂ ਦਾ ਕਰਤੱਵ ਦਸਦਿਆਂ ਵਕੀਲ ਨੇ ਪੰਜਵੇਂ ਗੁਰੂ ਦੇ ਸ਼ਬਦ ਦਾ ਹਵਾਲਾ ਦਿੱਤਾ।

*ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹ ਬਿਰਦੁ ਸੁਆਮੀ ਸੰਦਾ॥*

*(ਬਿਹਾਗੜਾ ਛੰਤ ਮਹਲਾ ੫, ਆਦਿ ਗ੍ਰੰਥ ਪੰ: ੫੪੪)*

ਫਿਰ ਵਕੀਲ ਨੇ ਬਾਦਸ਼ਾਹ ਨੂੰ ਬੇਨਤੀ ਕੀਤੀ, " ਆਲੀਜਾਹ, ਹੁਣ ਪਹਿਲਾ ਵੈਰ ਵਿਰੋਧ ਭੁਲਾ ਦੇਣ ਦਾ ਵੇਲਾ ਹੈ ਤੇ ਗੁਰੂ ਜੀ ਤੋਂ ਲੋੜੀਂਦੀਆਂ ਵਸਤੂਆਂ ਲਈ ਬੇਨਤੀ ਕਰਨੀ ਚਾਹੀਦੀ ਹੈ ਤੇ ਗੁਰੂ ਆਪ ਦੀ ਇੱਛਾ ਪੂਰੀ ਕਰਨਗੇ। ਜਿਵੇਂ ਪੰਜਾਬੀ ਵਿੱਚ ਕਹਾਵਤ ਹੈ : "ਗੌਂ ਭੁਨਾਵੈ ਜੌਂ"। ਸ਼ਾਹ ਜਹਾਂ ਨੇ ਗੁਰੂ ਪਾਸ ਸਨਿਮ੍ਰ ਹੋਕੇ ਇਹ ਖਤ ਭੇਜਿਆ : "ਆਪ ਦੇ ਪੂਰਵਜ ਬਾਬਾ ਨਾਨਕ ਨੇ ਬਾਦਸ਼ਾਹ ਬਾਬਰ ਨੂੰ ਬਾਦਸ਼ਾਹੀ ਦਾ ਵਰ ਬਖ਼ਸ਼ਿਆ ਸੀ ਜਿਸਨੇ ਇਸ ਵੰਸ਼ ਦੀ ਨੀਂਹ ਰੱਖੀ। ਗੁਰੂ ਅੰਗਦ ਦੇ ਸੰਬੰਧ ਉਸਦੇ ਪੁੱਤਰ ਹਮਾਯੂੰ ਨਾਲ ਵੀ ਵਧੀਆ ਸਨ ਤੇ ਗੁਰੂ ਅਮਰਦਾਸ ਨੇ ਮੇਰੇ ਦਾਦੇ ਅਕਬਰ ਦੇ ਰਾਹ 'ਚੋਂ ਕਈ ਔਕੜਾਂ ਦੂਰ

ਕੀਤੀਆਂ। ਮੈਨੂੰ ਅਫਸੋਸ ਹੈ ਕਿ ਉਹੋ ਜਿਹੇ ਚੰਗੇ ਸੰਬੰਧ ਮੇਰੇ ਤੇ ਗੁਰੂ ਹਰਿ ਗੋਬਿੰਦ ਵਿੱਚ ਕਾਇਮ ਨ ਰਹਿ ਸਕੇ ਤੇ ਗਲਤਫਹਿਮੀ ਵੀ ਕੁਝ ਅਨਾੜੀ ਵਿਅਕਤੀਆਂ ਵਲੋਂ ਪਾਈ ਗਈ। ਇਸ ਵਿੱਚ ਮੇਰਾ ਕੋਈ ਦੋਸ਼ ਨਹੀਂ। ਮੇਰਾ ਪੁੱਤਰ ਦਾਰਾ ਸ਼ਿਕੋਹ ਸਖਤ ਬਿਮਾਰ ਹੈ। ਉਹਦਾ ਇਲਾਜ ਤੁਹਾਡੇ ਹੱਥ ਹੈ। ਜੇ ਤੁਸੀਂ ਹਰੜ ਤੇ ਲੌਂਗ ਜੋ ਆਪ ਦੇ ਔਸ਼ਧਾਲਯ ਵਿੱਚ ਹਨ, ਦੇਣ ਦੀ ਕ੍ਰਿਪਾਲਤਾ ਕਰੋ ਤੇ ਨਾਲ ਆਪਣੀ ਅਸੀਸ ਦਿਉ ਤਾਂ ਇਹ ਆਪ ਵਲੋਂ ਸਦੀਵੀ ਅਹਿਸਾਨ ਤੇ ਮਿਹਰ ਹੋਵੇਗੀ।"

ਇੱਕ ਅਮੀਰ ਇਹ ਖਤ ਲੈਕੇ ਗੁਰੂ ਜੀ ਕੋਲ ਗਿਆ ਜੋ ਉਸ ਸਮੇਂ ਕੀਰਤਪੁਰ ਸਨ। ਉਸਨੇ ਪਹੁੰਚਣ ਪਿਛੋਂ ਸਵੇਰ ਨੂੰ ਹੀ ਖਤ ਦਰਬਾਰ ਵਿੱਚ ਪਹੁੰਚਾ ਦਿੱਤਾ। ਗੁਰੂ ਜੀ ਇਹ ਜਾਣਕੇ ਖੁਸ਼ ਹੋਏ ਕਿ ਬਾਦਸ਼ਾਹ ਨੂੰ ਉਹਨਾਂ ਤੇ ਭਰੋਸਾ ਹੈ ਕਿਉਂਕਿ ਉਸਨੇ ਮੈਤਰੀ-ਭਰਪੂਰ ਖਤ ਲਿਖਿਆ ਹੈ ਤੇ ਤੁਰਤ ਹੀ ਲੋੜੀਂਦੀਆਂ ਦਵਾਈਆਂ ਦੇਣ ਲਈ ਹਾਂ ਕਰ ਦਿੱਤੀ। ਉਹਨਾਂ "ਆਸਾਂ ਦੀ ਵਾਰ" ਦਾ ਚੌਦ੍ਹਵਾਂ ਸ਼ਲੋਕ ਉਚਾਰਿਆ :

*ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥*

*(ਆਸਾ ਮਹਲਾ ੧, ਆਦਿ ਗ੍ਰੰਥ, ਪੰ: ੪੭੦)*

ਗੁਰੂ ਜੀ ਨੇ ਕਿਹਾ, 'ਵੇਖੋ ਆਦਮੀ ਇੱਕ ਹੱਥ ਨਾਲ ਫੁੱਲ ਤੋੜਦਾ ਹੈ ਤੇ ਦੂਸਰੇ ਹੱਥ ਨਾਲ ਭੇਟ ਕਰਦਾ ਹੈ, ਪ੍ਰੰਤੂ ਫੁੱਲ ਦੋਹਾਂ ਹੱਥਾਂ ਨੂੰ ਮਹਿਕਾ ਦਿੰਦੇ ਹਨ। ਭਾਵੇਂ ਕੁਹਾੜਾ ਚੰਦਨ ਦਾ ਦਰਖਤ ਵੱਢਦਾ ਹੈ ਫਿਰ ਵੀ ਉਹ ਕੁਹਾੜੇ ਨੂੰ ਖੁਸ਼ਬੂ ਦਿੰਦਾ ਹੈ। ਗੁਰੂ ਨੂੰ ਵੀ ਇਸੇ ਕਾਰਨ, ਬੁਰਾਈ ਦੇ ਬਦਲੇ ਭਲਾਈ ਕਰਨੀ ਚਾਹੀਦੀ ਹੈ। ਹਰੜ ਤੇ ਲੌਂਗ ਤੋਲੇ ਗਏ ਤੇ ਰੱਬ ਦੀ ਰਜ਼ਾ ਕਿ ਉਹਨਾਂ ਦਾ ਵਜ਼ਨ ਉਤਨਾ ਹੀ ਹੋਇਆ ਜੋ ਸ਼ਹਿਜ਼ਾਦੇ ਦੇ ਇਲਾਜ ਲਈ ਲੁੜੀਂਦਾ ਸੀ। ਇਹ ਵੀ ਦਸਿਆ ਗਿਆ ਕਿ ਇਹ ਦੁਆਈ ਸਖ਼ਤ ਤੋਂ ਸਖ਼ਤ ਵਸਤੂ ਵੀ ਮਿਹਦੇ ਵਿੱਚ ਪਾਚਣ 'ਚ ਸਹਾਇਤਾ ਕਰੇਗੀ। ਇਹਨਾਂ ਦੇ ਨਾਲ ਗੁਰੂ ਜੀ ਨੇ ਇੱਕ ਮੋਤੀ ਦੇ ਦਿੱਤਾ ਜਿਸਨੂੰ ਪੀਸਕੇ ਸਹਾਇਕ ਦੁਆਈ ਵਜੋਂ ਵਰਤਿਆ ਜਾਣਾ ਸੀ। ਗੁਰੂ ਜੀ ਦੀ ਅਵਸਥਾ ਉਸ ਬਿਰਖ ਵਰਗੀ ਸੀ ਜਿਸ ਨੂੰ ਤੇਜ਼ ਕੁਹਾੜੇ ਨਾਲ ਵੱਢਿਆ ਜਾਵੇ ਤਾਂ ਵੀ ਉਹ ਗੁੱਸਾ ਨਹੀਂ ਕਰਦਾ ਤੇ ਲਕੜਹਾਰੇ ਤੇ ਦੋਸ਼ ਨਹੀਂ ਧਰਦਾ ਸਗੋਂ ਉਹਦੀਆਂ ਲੋੜਾਂ ਪੂਰੀਆਂ ਕਰਦਾ ਹੈ। ਕੁਦਰਤੀ ਬਾਦਸ਼ਾਹ ਬੜਾ ਖੁਸ਼ ਹੋਇਆ, ਗੁਰੂ ਜੀ ਨਾਲ ਦੁਸ਼ਮਣੀ ਭੁੱਲ ਗਿਆ ਤੇ ਪ੍ਰਤਿਗਿਆ ਕੀਤੀ ਕਿ ਗੁਰੂ ਜੀ ਨੂੰ ਫਿਰ ਨਾਰਾਜ਼ ਨਹੀਂ ਕਰੇਗਾ। ਦੁਆਈ ਦਿੱਤੀ ਗਈ ਤੇ ਸ਼ਹਿਜ਼ਾਦਾ ਛੇਤੀ ਹੀ ਪੂਰੀ ਤਰ੍ਹਾਂ ਠੀਕ ਹੋ ਗਿਆ।

# ਕਾਂਡ—26

ਇੱਕ ਸਾਧੂ ਸੁਭਾ ਬਿਰਧ ਇਸਤਰੀ ਸਦਾ ਅਰਦਾਸ ਕਰਦੀ ਰਹਿੰਦੀ ਸੀ ਕਿ ਗੁਰੂ ਜੀ ਉਹਦੇ ਹੱਥਾਂ ਨਾਲ ਤਿਆਰ ਕੀਤਾ ਭੋਜਨ ਛੱਕਣ। ਇੱਕ ਦਿਨ ਉਸਨੇ ਸੂਤਰ ਕੱਤ ਕੇ ਚਾਰ ਪੈਸੇ ਕਮਾਏ ਤੇ ਉਨ੍ਹਾਂ ਪੈਸਿਆਂ ਦੀ ਦਾਲ ਤੇ ਆਟਾ ਖਰੀਦ ਲਿਆਈ। ਉਸਨੇ ਦੋ ਰੋਟੀਆਂ ਪਕਾਈਆਂ ਤੇ ਉਸ ਰਾਹ ਤੇ ਜਾ ਖੜੀ ਹੋਈ ਜਿੱਥੋਂ ਦੀ ਗੁਰੂ ਜੀ ਹਰ ਰੋਜ਼ ਲੰਘਿਆ ਕਰਦੇ ਸਨ। ਉਹ ਮਨ ਵਿੱਚ ਵਿਚਾਰ ਕਰਦੀ ਰਹੀ ਕਿ ਉਹ ਗੁਰੂ ਜੀ ਤੱਕ ਕਿਵੇਂ ਰਸਾਈ ਪ੍ਰਾਪਤ ਕਰੇ। ਜੇ ਉਹ ਉਹਨਾਂ ਤੱਕ ਪਹੁੰਚ ਗਈ ਤਾਂ ਉਹਦੀ ਉਮਰ ਤੇ ਤਰਸ ਕਰਦੇ ਹੋਏ ਜ਼ਰੂਰ ਹੀ ਗੁਰੂ ਜੀ ਉਹਦੇ ਹੱਥਾਂ ਦਾ ਭੋਜਨ ਖਾ ਲੈਣਗੇ। ਗੁਰੂ ਜੀ ਆਪਣੀ ਅਲੌਕਿਕ ਸ਼ਕਤੀ ਰਾਹੀਂ ਉਹਦੀ ਇੱਛ ਤੋਂ ਜਾਣੂ ਸਨ, ਉਹ ਘੋੜੇ ਤੇ ਸਵਾਰ ਹੋਏ ਤੇ ਸ਼ਿਕਾਰ ਜਾਂਦਿਆਂ ਹੋਇਆਂ ਉਸ ਥਾਂ ਤੇ ਖ਼ੁਸ਼ੀ-ਖ਼ੁਸ਼ੀ ਪਹੁੰਚੇ ਜਿੱਥੇ ਉਹ ਬਿਰਧ ਇਸਤਰੀ ਉਡੀਕ ਕਰ ਰਹੀ ਸੀ।

ਐਨ ਉਸ ਸਮੇਂ ਜਦ ਉਹ ਉਡੀਕ-ਉਡੀਕ ਨਿਰਾਸ਼ ਹੀ ਹੋ ਚੁੱਕੀ ਸੀ ਗੁਰੂ ਜੀ ਪਹੁੰਚ ਗਏ ਤੇ ਉਸ ਤੋਂ ਰੋਟੀ ਦੀ ਮੰਗ ਕੀਤੀ ਜੋ ਉਹ ਪਕਾ ਕੇ ਲਿਆਈ ਸੀ। ਉਹਨਾਂ ਕਿਹਾ ਕਿ ਜਦੋਂ ਉਹ ਸ਼ਿਕਾਰ ਤੋਂ ਮੁੜੇ ਤਾਂ ਬਹੁਤ ਦੇਰ ਹੋ ਜਾਵੇਗੀ ਇਸ ਲਈ ਉਹਨਾਂ ਦੀ ਇੱਛਾ ਹੈ ਕਿ ਉਸ ਸਮੇਂ ਤੱਕ ਉਹ ਖਾ ਪੀਕੇ ਤਕੜੇ ਰਹਿਣ ਲਈ ਸ਼ਕਤੀ ਪ੍ਰਾਪਤ ਕਰ ਲੈਣ। ਗੁਰੂ ਜੀ ਨੇ ਘੋੜੇ ਤੇ ਚੜ੍ਹਿਆਂ ਹੋਇਆਂ ਹੀ ਭੋਜਨ ਛਕਿਆ ਤੇ ਕਿਹਾ ਕਿ ਉਹਨਾਂ ਨੂੰ ਇਤਨਾ ਆਨੰਦ ਆਇਆ ਹੈ ਜਿਵੇਂ ਉਹਨਾਂ ਨੇ ਬਹੁਤਾ ਹੀ ਮਜ਼ੇਦਾਰ ਭੋਜਨ ਛਕਿਆ ਹੋਵੇ। ਉਸ ਇਸਤਰੀ ਨੇ ਗੁਰੂ ਜੀ ਦੀ ਨਿਮ੍ਰਤਾ ਕਾਰਨ ਉਪਮਾ ਕੀਤੀ ਜਿਸ ਕਰਕੇ ਉਸ ਉਸਨੂੰ ਮਿਲਣ ਆਏ ਤੇ ਉਹਦੀ ਖਾਤਰਦਾਰੀ ਪਰਵਾਨ ਕੀਤੀ। ਗੁਰੂ ਜੀ ਨੇ ਉਸ ਨੂੰ ਰੂਹਾਨੀ ਉਪਦੇਸ਼ ਦਿੱਤਾ ਤੇ ਉਹਦੇ ਜਨਮ ਮਰਨ ਦੀਆਂ ਬੇੜੀਆਂ ਕੱਟ ਦਿੱਤੀਆਂ।

ਗੁਰੂ ਜੀ ਵੱਲੋਂ ਇੱਕ ਓਪਰੀ ਇਸਤਰੀ ਹੱਥੋਂ ਭੋਜਨ ਲੈਕੇ ਤੇ ਬਿਨਾਂ ਹੱਥ ਧੋਤੇ ਘੋੜੇ ਤੇ ਚੜ੍ਹੇ ਚੜ੍ਹਇਆ ਹੀ ਛੱਕਣ ਤੇ ਸਿੱਖ ਬੜੇ ਹੈਰਾਨ ਹੋਏ। ਉਹਨਾਂ ਨੇ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਕੋਈ ਉੱਤਰ ਨਾ ਦਿੱਤਾ ਤੇ ਸ਼ਿਕਾਰ ਲਈ ਚੱਲ ਪਏ। ਅਗਲੇ ਦਿਨ ਸਿੱਖਾਂ ਨੇ ਸਫਾਈ ਦਾ ਪੂਰਾ ਖਿਆਲ ਕਰਕੇ ਮਿੱਠੇ ਪ੍ਰਸ਼ਾਦੇ ਤਿਆਰ ਕੀਤੇ ਤੇ ਗੁਰੂ ਜੀ ਨਾਲ ਜੰਗਲ ਵਿੱਚ ਲੈ ਗਏ ਤਾਂ ਜੋ ਉਹ ਜ਼ਰੂਰਤ ਵੱਸ ਕਿਸੇ ਨੀਵੀਂ ਜਾਤੀ ਦੇ ਹੱਥਾਂ ਦਾ ਅਪਵਿੱਤਰ ਭੋਜਨ ਖਾਣ ਲਈ ਮਜਬੂਰ ਨਾ ਹੋਣ। ਵਕਤ ਅਨੁਸਾਰ ਸਿੱਖਾਂ ਨੇ ਤਿਆਰ ਕੀਤੀਆਂ ਰੋਟੀਆਂ ਗੁਰੂ ਜੀ ਨੂੰ ਭੇਟਾ ਕੀਤੀਆਂ। ਗੁਰੂ ਜੀ ਨੇ ਕਿਹਾ "ਬਾਈ ਸਿੱਖੋ, ਮੈਂ ਬਿਰਧ ਇਸਤਰੀ ਦੇ ਹੱਥਾਂ ਦਾ ਭੋਜਨ ਤਾਂ ਛਕਿਆ ਸੀ ਕਿਉਂਕਿ ਉਹ ਨਿਰਮਲ ਤੇ ਪਵਿੱਤਰ ਸੀ। ਇਹ ਭੋਜਨ ਜੋ ਤੁਸੀਂ ਪੁਰਾਣੀ ਰੀਤੀ ਅਨੁਸਾਰ ਤਿਆਰ ਕੀਤਾ ਹੈ, ਮੈਨੂੰ ਭਾਉਂਦਾ ਨਹੀਂ। ਗ੍ਰੰਥ ਸਾਹਿਬ ਵਿੱਚ ਲਿਖਿਆ ਹੈ :

ਸਾਧ ਨਾਮ ਨਿਰਮਲ ਤਾਕੇ ਕਰਮ। (ਸੁਖਮਨੀ, ਆਦਿ ਗ੍ਰੰਥ ਪੰ: ੨੯੬)
ਇਸ ਤੋਂ ਸਪਸ਼ਟ ਹੈ ਕਿ ਮੁਕਤੀ ਦਾ ਆਧਾਰ ਚੰਗੇ ਕਰਮਾਂ ਤੇ ਹੈ, ਤੇ ਉਸ ਭੋਜਨ ਤੇ ਨਹੀਂ ਜੋ ਖਾਧਾ ਜਾਂਦਾ ਹੈ।

ਸਿੱਖਾਂ ਨੇ ਉੱਤਰ ਦਿੱਤਾ, "ਸੱਚੇ ਪਾਤਿਸ਼ਾਹ, ਕੱਲ ਆਪਨੇ ਘੋੜੇ ਤੇ ਬੈਠਿਆਂ ਹੀ ਇੱਕ ਬਿਰਧ ਇਸਤਰੀ ਹੱਥੋਂ ਦੋ ਰੋਟੀਆਂ ਖਾ ਲਈਆਂ ਜੋ ਬਿਲਕੁਲ ਅਜਨਬੀ ਸੀ। ਥਾਂ ਵੀ ਅਪਵਿੱਤਰ ਸੀ ਤੇ ਭੋਜਨ ਵੀ ਹਰ ਪੱਖੋਂ ਅਸ਼ੁੱਧ। ਅੱਜ ਅਸੀਂ ਮਿਹਨਤ ਨਾਲ ਆਪ ਲਈ ਰੋਟੀਆਂ ਪਕਾਈਆਂ ਹਨ, ਕਿਸੇ ਤਰ੍ਹਾਂ ਵੀ ਇਹ ਅਪਵਿੱਤਰ ਨਹੀਂ ਹਨ, ਫਿਰ ਤੁਸੀਂ ਕਿਉਂ ਪਰਵਾਨ ਨਹੀਂ ਕਰਦੇ ? ਕ੍ਰਿਪਾ ਕਰਕੇ ਕਾਰਨ ਦੱਸੋ । ਕੱਲ ਅਸਾਂ ਆਪ ਜੀ ਨੂੰ ਇਸ ਬਾਰੇ ਵੀ ਬੇਨਤੀ ਕੀਤੀ ਸੀ ਪਰ ਤੁਸਾਂ ਕੋਈ ਉੱਤਰ ਨਾ ਦਿੱਤਾ।"

ਗੁਰੂ ਜੀ ਨੇ ਇਸਦਾ ਸਪਸ਼ਟੀਕਰਣ ਇੰਞ ਕੀਤਾ : 'ਉਸ ਬਿਰਧ ਇਸਤਰੀ ਨੇ ਆਪਣੀ ਮਿਹਨਤ ਦੀ ਕਮਾਈ 'ਚੋਂ ਮੇਰੇ ਲਈ ਸ਼ਰਧਾ ਤੇ ਭਰੋਸੇ ਨਾਲ ਭੋਜਨ ਤਿਆਰ ਕੀਤਾ ਸੀ। ਇਸ ਲਈ ਭੋਜਨ ਪਵਿੱਤਰ ਸੀ ਤੇ ਮੈਂ ਛੱਕ ਲਿਆ। ਗੁਰੂ ਪ੍ਰੇਮ ਦਾ ਭੁੱਖਾ ਹੈ, ਸੁਆਦੀ ਭੋਜਨ ਦਾ ਨਹੀਂ। ਰੱਬੀ ਪ੍ਰੇਮ ਦੇ ਸਬੰਧ ਵਿੱਚ ਕੋਈ ਸਿਧਾਂਤ ਲਾਗੂ ਨਹੀਂ ਹੁੰਦੇ।

ਯਾਦ ਕਰੋ ਕਿਵੇਂ ਗੁਰੂ ਨਾਨਕ ਦੇਵ ਜੀ ਵੱਡਿਆਂ ਤੇ ਅਮੀਰਾਂ ਦੀ ਸੰਗਤ ਦਾ ਤਿਆਗ ਕਰਕੇ ਲਾਲੋ ਦੇ ਘਰ ਗਏ ਜੋ ਤਰਖਾਣ ਸੀ। ਉਹ ਉਹਦੇ ਕੋਲ ਰਹੇ ਤੇ ਉਹਦੀ ਰੁੱਖੀ ਸੁੱਕੀ ਰੋਟੀ ਖਾਧੀ। ਇਹ ਗੱਲ ਧਿਆਨ ਨਾਲ ਸਮਝ ਲੈਣੀ ਚਾਹੀਦੀ ਹੈ ਕਿ ਰਸੋਈ ਸੰਬੰਧੀ ਵਿਸੇਸ਼ ਧਿਆਨ ਤੇ ਖਾਣ-ਪੀਣ ਲਈ ਇਕਾਂਤ ਤੇ ਵਖਰੇਵਾਂਪਨ ਬਿਨਾਂ ਸ਼ਰਧਾ ਵਿਅਰਥ ਹਨ। ਪ੍ਰਭੂ ਨੂੰ ਇਸ ਨਾਲ ਖੁਸ਼ੀ ਨਹੀਂ ਮਿਲਦੀ ਕਿ ਆਦਮੀ ਕੀ ਖਾਂਦਾ ਹੈ ਸਗੋਂ ਉਹ ਤਾਂ ਸ਼ਰਧਾ ਨੂੰ ਹੀ ਪਰਵਾਨ ਕਰਦਾ ਹੈ।'

ਇਹ ਉਪਦੇਸ਼ ਸੁਣਕੇ ਸਿੱਖਾਂ ਦੇ ਸ਼ੱਕ ਦੂਰ ਹੋ ਗਏ। ਉਹਨਾਂ ਉੱਤਰ ਦਿੱਤਾ, "ਹੇ ਸੱਚੇ ਪਾਤਿਸ਼ਾਹ, ਇਹ ਵਰ ਦੇਵੋ ਕਿ ਸਾਡੇ ਮਨ ਵਿੱਚ ਵੀ ਵੈਸੀ ਪ੍ਰਭੂ ਪਰੀਤੀ ਉਤਪੰਨ ਹੋਵੇ। ਭਾਵੇਂ ਸਾਡੇ ਵਿੱਚ ਕੋਈ ਗੁਣ ਨਹੀਂ ਹਨ ਪਰ ਫਿਰ ਵੀ ਤੁਸੀਂ ਸਾਡੀ ਰੱਖਿਆ ਦੇ ਜ਼ਾਮਨ ਹੋ, ਸਾਡੇ ਭਲੇ ਦੇ ਜ਼ਿੰਮੇਵਾਰ ਹੋ। ਤੁਹਾਡੀ ਕਿਰਪਾ ਨਾਲ ਸਾਡਾ ਬੇੜਾ ਪਾਰ ਹੋਵੇਗਾ।'

ਇਹ ਗੱਲ ਬਾਤ ਕਰਦੇ ਕਰਦੇ ਗੁਰੂ ਜੀ ਸਣੇ ਦਲ ਦੇ ਸੰਘਣੇ ਜੰਗਲ ਵਿੱਚ ਚਲੇ ਗਏ। ਗੁਰੂ ਜੀ ਨੇ ਝਾੜੀਆਂ ਵਿੱਚੋਂ ਕਾਲਾ ਹਿਰਨ ਨਿਕਲਦਾ ਵੇਖਕੇ ਪੂਰੀ ਤੇਜ਼ ਰਫਤਾਰ ਨਾਲ ਘੋੜਾ ਪਿੱਛੇ ਲਾਇਆ ਤੇ ਉਸ ਨੂੰ ਬਚ ਨਿਕਲਣ ਤੋਂ ਰੋਕ ਲਿਆ। ਕਾਲਾ ਹਰਨ ਫੜ ਲਿਆ ਗਿਆ ਤੇ ਗੁਰੂ ਜੀ ਦੇ ਚਿੜੀਆਂ ਘਰ ਵਿੱਚ ਲਿਆਂਦਾ ਗਿਆ। ਜੋ ਲੋਕ ਗੁਰੂ ਜੀ ਦੇ ਦਰਸ਼ਨਾਂ ਲਈ ਦੂਰੋਂ-ਦੂਰੋਂ ਆਏ ਸਨ ਗੁਰੂ ਜੀ ਦੇ ਜਾਨਵਰਾਂ ਪ੍ਰਤੀ ਤੇ ਵਿਸ਼ੇਸ਼ ਕਰਕੇ ਹਿਰਨਾਂ ਪ੍ਰਤੀ ਸਨੇਹ ਵੇਖਕੇ ਬੜੇ ਖੁਸ਼ ਹੋਏ ਜਿਹਨਾਂ ਦੀ ਪ੍ਰਾਚੀਨ ਕਾਲ ਵਿੱਚ ਬਾਦਸ਼ਾਹ ਯੱਗਾਂ ਵਿੱਚ ਬਲੀ ਦਿੱਆ ਕਰਦੇ ਸਨ।

ਇੱਕ ਦਿਨ ਜਦ ਗੁਰੂ ਜੀ ਸ਼ਿਕਾਰ ਕਰ ਰਹੇ ਸਨ ਤਾਂ ਉਹਨਾਂ ਨੇ ਇੱਕ ਜ਼ਖ਼ਮੀ ਸੱਪ ਵੇਖਿਆ ਜੋ ਬੜੀ ਔਖਿਆਈ ਨਾਲ ਰੀਂਗ ਰਿਹਾ ਸੀ। ਇਸਨੂੰ ਕਿਰਮ ਤੜਫਾ ਰਹੇ ਸਨ ਤੇ ਇਹਨਾਂ ਨੂੰ ਲਾਹੁਣ ਲਈ ਆਪਣੇ ਸਰੀਰ ਨੂੰ ਝਟਕ ਕੇ ਤੇ ਪਲਸੇਟੇ ਮਾਰਕੇ ਬਚਣ ਦੀ

ਕੋਸ਼ਿਸ਼ ਕਰ ਰਿਹਾ ਸੀ। ਗੁਰੂ ਜੀ ਨੇ ਉਸਨੂੰ ਕਸ਼ਟ ਤੋਂ ਬਚਾਕੇ ਮੁਕਤੀ ਦਿੱਤੀ । 'ਸੂਰਜ ਪ੍ਰਕਾਸ਼' ਦਾ ਲੇਖਕ ਲਿਖਦਾ ਹੈ ਉਸ ਸੱਪ ਦੀ ਆਤਮਾ ਉਹਦੇ ਸਰੀਰ ਚੋਂ ਚਮਕਦੀ ਰੌਸ਼ਨੀ ਦੇ ਰੂਪ ਵਿੱਚ ਨਿਕਲਕੇ ਸਵਰਗਾਂ ਵੱਲ ਉੱਡ ਗਈ। ਸਿੱਖਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਰੌਸ਼ਨੀ ਕਿਸ ਚੀਜ਼ ਦੀ ਸੀ। ਗੁਰੂ ਜੀ ਨੇ ਉੱਤਰ ਦਿੱਤਾ, "ਇਹ ਸੱਪ ਉਸੇ ਅਵਸਥਾ ਵਿੱਚ ਸੀ ਜਿਸ ਵਿੱਚ ਮੇਰੇ ਦਾਦਾ ਜੀ ਨੇ ਮਾਲਵੇ ਵਿੱਚ ਅਜ਼ਗਰ (ਸ਼ੇਸਨਾਗ) ਵੇਖਿਆ ਸੀ। ਪਿਛਲੇ ਜਨਮ ਵਿੱਚ ਇਹ ਸੱਪ ਇੱਕ ਪੰਡਤ ਸੀ ਜੋ ਵੇਦਾਂ ਦੀ ਸ਼ਕਤੀ ਤੇ ਝੂਠੀਆਂ ਡੀਂਗਾ ਮਾਰਿਆ ਕਰਦਾ ਸੀ। ਉਹ ਇਹ ਵੀ ਦਾਅਵਾ ਕਰਿਆ ਕਰਦਾ ਸੀ ਕਿ ਉਹ ਰੱਬ ਹੈ ਪ੍ਰੰਤੂ ਉਸਦਾ ਵਿਵਹਾਰ ਉਸ ਦੀ ਫੜ ਦੇ ਅਨੁਸਾਰ ਨਹੀਂ ਸੀ। ਉਹ ਗੁਰੂ ਜੀ ਦੀ ਬਾਣੀ ਦਾ ਅਪਮਾਨ ਇਹ ਦੋਸ਼ ਲਾਕੇ ਕਰਿਆ ਕਰਦਾ ਸੀ ਕਿ 'ਕਿ ਗੰਵਾਰੂ ਭਾਸ਼ਾ ਵਿੱਚ ਬਾਣੀ ਕੀ ਹੋਈ ?" ਉਹ ਨਹੀਂ ਜਾਣਦਾ ਸੀ ਕਿ ਗੁਰੂ ਨਾਨਕ ਦੀ ਬਾਣੀ ਵੇਦ-ਬਾਣੀ ਨਾਲੋਂ ਵੀ ਉੱਤਮ ਹੈ। ਪੰਡਤ ਦੀ ਆਤਮਾ ਸੱਪ ਦੀ ਜੂਨ ਵਿੱਚ ਆ ਗਈ ਤੇ ਜਿਹੜੇ ਲੋਕਾਂ ਨਾਲ ਉਹ ਛੱਲ ਕਪਟ ਕਰਿਆ ਕਰਦਾ ਸੀ ਉਹ ਕਿਰਮ ਬਣਕੇ ਉਸਨੂੰ ਸਤਾਉਣ ਲੱਗੇ। ਕਿਉਂਕਿ ਪਹਿਲੇ ਜਨਮਾਂ ਵਿੱਚ ਉਸਨੇ ਕੁਝ ਭਲੇ ਕਰਮ ਵੀ ਕੀਤੇ ਸਨ ਇਸੇ ਕਾਰਨ ਉਸਦਾ ਮੇਲ ਗੁਰੂ ਨਾਨਕ ਦੇ ਪੈਰੋਕਾਰਾਂ ਨਾਲ ਹੋ ਗਿਆ ਤੇ ਉਸਨੂੰ ਮੁਕਤੀ ਮਿਲ ਗਈ। ਜਿਵੇਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

*ਸਾਧ ਕੈ ਸੰਗਿ ਨਹੀ ਕਛ ਘਾਲ ॥ ਦਰਸ਼ਨੁ ਭੇਟਤ ਹੋਤ ਨਿਹਾਲ॥*

*(ਗਉੜੀ ਸੁਖਮਨੀ, ਆਦਿ ਗ੍ਰੰਥ, ਪੰ: ੨੭੨)*

ਇਹ ਗੱਲ ਧਿਆਨ ਨਾਲ ਯਾਦ ਰੱਖਣ ਵਾਲੀ ਹੈ ਕਿ ਭਾਵੇਂ ਤੁਸੀਂ ਕਿਤਨੇ ਵੀ ਵੈਦਿਕ ਸਾਹਿੱਤ ਦੇ ਵਿਦਵਾਨ ਹੋਵੋ ਜੇ ਤੁਸੀਂ ਪ੍ਰਮਾਤਮਾ ਨੂੰ ਪਿਆਰ ਨਹੀਂ ਕਰਦੇ ਤਾਂ ਦੁਖੀ ਹੋਵੋਗੇ। ਗੁਰੂ ਅਰਜਨ ਦੇਵ ਜੀ ਦੇ ਵਚਨ ਹਨ :—

*ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ॥*
*ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ॥*

*(ਗਉੜੀ ਬਾਵਨ ਅਖਰੀ ਮਹਲਾ ੫, ਆਦਿ ਗ੍ਰੰਥ ਪੰ ੨੫੦-੫੧)*

'ਇਸ ਵਾਸਤੇ ਮੇਰੇ ਸਿੱਖੋ, ਗੁਰੂ ਨਾਨਕ ਬਾਣੀ ਵਿੱਚ ਸ਼ਰਧਾ ਰੱਖੋ, ਪ੍ਰਮਾਤਮਾ ਦੀ ਪੂਜਾ ਕਰੋ ਤੇ ਆਪਣੇ ਵੇਦਾਂਤ ਦਾ ਘਮੰਡ ਨਾ ਕਰੋ। ਜਿਸਨੂੰ ਕੋਈ ਦੈਵੀ ਗਿਆਨ ਨਹੀਂ ਤੇ ਫਿਰ ਵੀ ਆਪਣੇ ਆਪ ਨੂੰ ਗੁਰੂ ਆਖਦਾ ਹੈ, ਉਸ ਨੂੰ ਕੋਈ ਖੁਸ਼ੀ ਨਹੀਂ ਮਿਲੇਗੀ ਸਗੋਂ ਉਲਟਾ ਕਸ਼ਟ ਉਠਾਏਗਾ। ਝੂਠੇ ਗੁਰੂ ਦੇ ਚੇਲੇ ਇਸ ਜਨਮ ਵਿੱਚ, ਇਸ ਸੰਸਾਰ ਵਿੱਚ ਮਨੁੱਖੀ ਜਾਮੇ ਤੋਂ ਵੰਚਿਤ ਹੋ ਜਾਣਗੇ। ਜਿਸ ਗੁਰੂ ਵਿੱਚ ਕੋਈ ਪਾਵਨਤਾ ਨਹੀਂ ਹੈ ਉਹ ਆਪਣੇ ਚੇਲਿਆਂ ਨਾਲ ਵੀ ਦੁੱਖ ਉਠਾਏਗਾ। ਇਸ ਲਈ ਮੇਰੇ ਸਿੱਖ ਧਿਆਨ ਨਾਲ ਸੁਣ ਲੈਣ ਕਿ ਉਹਨਾਂ ਨੂੰ ਕਦੇ ਪੂਜਾ ਦਾ ਧਾਨ ਦਾ ਕੁਝ ਅੰਸ਼ ਵੀ ਨਹੀਂ ਖਾਣਾ ਚਾਹੀਦਾ। ਦੁੱਖ ਵਿੱਚ ਅਜਿਹੇ ਲੋਕ ਤੁਹਾਨੂੰ ਸਹਾਈ ਨਹੀਂ ਹੋਣਗੇ ਪ੍ਰੰਤੂ ਇਸਦੇ ਵਿਪ੍ਰੀਤ ਮੌਤ ਦੇ ਹਵਾਲੇ ਕਰ ਦੇਣਗੇ ਜਿਸ ਵਲੋਂ ਮਿਲੀ ਸਜ਼ਾ ਨਾਲ ਤੁਸੀਂ ਚੀਕਾਂ ਹੀ ਮਾਰਦੇ ਰਹੋਗੇ। ਧਰਮ ਕਰਮ ਦੀ ਕਿਰਤ ਕਰੋ, ਸਾਧੂਆਂ ਦੀ ਸੇਵਾ ਕਰੋ ਤੇ ਮੈਂ ਤੁਹਾਡੀ ਸਦਾ ਸਹਾਇਤਾ ਕਰਾਂਗਾ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥*

*(ਸਾਰੰਗ ਕੀ ਵਾਰ ਮਹਲਾ ੪, ਆਦਿ ਗ੍ਰੰਥ, ਪੰ: ੧੨੪੫)*

ਨਾ ਘੱਟ ਵਟਿੱਆ ਨਾਲ ਤੋਲੋ ਤੇ ਨਾ ਹੀ ਉਡਦੇ ਪੱਲੇ ਤੋਲੋ। ਆਪਣੀ ਸ਼ਰਧਾ 'ਚ ਅਡੋਲ ਰਹੋ।'

ਫਿਰ ਸਿੱਖਾਂ ਨੇ ਗੁਰੂ ਜੀ ਨੂੰ ਆਖਿਆ ਕਿ ਉਹ ਸਿੱਖ ਧਰਮ ਬਾਰੇ ਹੋਰ ਉਪਦੇਸ਼ ਦੇਣ। ਉਹਨਾਂ ਨੇ ਉੱਤਰ ਵਿੱਚ ਕਿਹਾ, "ਗ੍ਰੰਥ ਸਾਹਿਬ ਦਾ ਪਾਠ ਕਰੋ ਤੇ ਕਿਸੇ ਨਿਰਜਿੰਦ ਵਸਤੂ ਦੀ ਪੂਜਾ ਨਾ ਕਰੋ। ਜਦੋਂ ਸਿੱਖ ਚਲਾਣਾ ਕਰ ਜਾਏ ਤਾਂ ਕੜਾਹ ਪ੍ਰਸਾਦ ਕਰਕੇ 'ਕੀਰਤਨ ਸੋਹਿਲਾ' ਪੜ੍ਹਕੇ ਵਰਤਾ ਦਿਉ। ਸੋਗ ਨਹੀਂ ਮਨਾਉਣਾ ਚਾਹੀਦਾ ਸਗੋਂ ਗੁਰ ਸ਼ਬਦ ਗਾਏ ਜਾਣ ਤੇ ਗ੍ਰੰਥ ਸਾਹਿਬ ਦੇ ਸ਼ਬਦਾਂ ਦਾ ਗਾਇਣ ਕੀਤਾ ਜਾਵੇ। ਕਿਸੇ ਦੇਵੀ-ਦੇਵਤੇ ਨੂੰ ਮਨੁੱਖ ਦਾ ਕਿਰਪਾ ਪਾਤਰ ਨਾ ਜਾਣੋ। ਕੇਵਲ ਅਵਿਨਾਸ਼ੀ ਅਕਾਲ ਪੁਰਖ ਦਾ ਭਰੋਸਾ ਕਰੋ।'

**ਗੌਂਦੇ ਦੀ ਸ਼ਰਧਾ**—ਗੌਂਦਾ ਨਾਮ ਦਾ ਇੱਕ ਸ਼ਰਧਾਲੂ ਸਿੱਖ ਗੁਰੂ ਜੀ ਕੋਲ ਰਹਿੰਦਾ ਸੀ। ਉਹ ਕਰਮ, ਵਚਨ ਤੇ ਵਿਚਾਰ ਪੱਖੋਂ ਧਰਮਾਤਮਾ ਸੀ। ਗੁਰੂ ਜੀ ਉਹਦੀ ਅਨਿੰਨ ਸ਼ਰਧਾ ਤੇ ਬੜੇ ਪ੍ਰਸੰਨ ਸਨ। ਉਹਨਾਂ ਨੇ ਉਸਨੂੰ ਕਿਹਾ, "ਭਾਈ ਗੌਂਦੇ ਤੂੰ ਕਾਬਲ ਜਾਹ, ਉੱਥੇ ਸਿੱਖਾਂ ਨੂੰ ਸਤਿਨਾਮ ਦਾ ਉਪਦੇਸ਼ ਦੇਕੇ ਸਿੱਖ ਧਰਮ ਦਾ ਪਰਚਾਰ ਕਰ। ਜੋ ਚੜ੍ਹਾਵਾ ਚੜ੍ਹੇ, ਉਹ ਯਾਤਰੀਆਂ ਤੇ ਸਾਧੂਆਂ ਤੇ ਖਰਚ ਕਰੀਂ ਤੇ ਜੋ ਕੁਝ ਬੱਚ ਜਾਏ ਉਹ ਸਾਡੇ ਲੰਗਰ ਲਈ ਭੇਜ ਛੱਡੀਂ। ਇਹ ਤੇਰਾ ਕਰਤੱਵ ਹੈ ਤੇ ਮੈਨੂੰ ਵਿਸ਼ਵਾਸ ਹੈ ਕਿ ਤੂੰ ਇਹ ਪੂਰੀ ਤਰ੍ਹਾਂ ਨਿਬਾਹੇਂਗਾ।"

ਭਾਵੇਂ ਕਾਬਲ ਦੂਰ ਪਰਦੇਸ਼ ਦਾ ਮੁਲਕ ਸੀ ਤੇ ਮੁਸਲਮਾਨਾਂ ਦੀ ਧਾਰਮਕ ਕੱਟੜਤਾ ਦਾ ਵੀ ਉੱਥੇ ਪੂਰਾ ਭੈ ਸੀ ਤਦ ਵੀ ਗੌਂਦੇ ਨੇ ਉਸ ਨੂੰ ਦਿੱਤਾ ਕਾਰਜ ਖੁਸ਼ੀ-ਖੁਸ਼ੀ ਪਰਵਾਨ ਕਰ ਲਿਆ। ਉੱਥੇ ਪਹੁੰਚ ਕੇ ਉਸਨੇ ਸਿੱਖ ਧਰਮ ਅਸਥਾਨ ਬਣਾਇਆ ਤੇ ਗੁਰੂ ਜੀ ਦੀਆਂ ਹਦਾਇਤਾਂ ਦੀ ਪਾਲਨਾ ਕੀਤੀ। ਦੂਸਰੇ ਕਾਰਜਾਂ ਵਿੱਚ ਗੁਰੂ ਅਰਜਨ ਦੇਵ ਜੀ ਦੀਆਂ ਨਿਮਨ ਦਿੱਤੀਆਂ ਪੰਕਤੀਆਂ ਜੋ ਆਮ ਹੀ ਜਪਿਆ ਕਰਦਾ ਸੀ, ਉਸਦਾ ਪੱਖ-ਪਰਦਰਸ਼ਨ ਕਰਦੀਆਂ :

*ਗੁਰ ਕੀ ਮੂਰਤਿ ਮਨ ਮਹਿ ਧਿਆਨੁ। ਗੁਰ ਕੈ ਸਬਦਿ ਮੰਤ੍ਰੁ ਮਨ ਮਾਨੁ॥*
*ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰ ਪਾਰਬ੍ਰਹਮ ਸਦਾ ਨਮਸਕਰਾਉ।*

*(ਗੌਂਡ ਮਹਲਾ ੫, ਆਦਿ ਗ੍ਰੰਥ ਪੰ: ੮੬੪)*

ਇੱਕ ਦਿਨ ਜਦੋਂ ਭਾਈ ਗੌਂਦਾ ਜਪੁਜੀ ਦਾ ਪਾਠ ਕਰ ਰਿਹਾ ਸੀ ਤਾਂ ਉਸਦੇ ਖ਼ਿਆਲਾਂ 'ਚ ਹੀ ਤਰੰਗ ਆਈ ਜਿਵੇਂ ਉਸਨੇ ਗੁਰੂ ਜੀ ਦੇ ਚਰਨ ਪਕੜੇ ਹੋਣ। ਉਹ ਇਤਨਾ ਮਗਨ ਹੋ ਗਿਆ ਕਿ ਉਸਨੂੰ ਕੋਈ ਸ਼ੁੱਧ ਨਾ ਰਹੀ। ਉਹ ਗੁਰੂ ਦਰਸ਼ਨ 'ਚ ਇਤਨਾ ਵਿਲੀਨ ਹੋ ਗਿਆ ਜਿਵੇਂ ਜਲ ਦੀ ਬੂੰਦ ਸਾਗਰ 'ਚ ਸਮਾ ਜਾਂਦੀ ਹੈ। ਗੁਰੂ ਜੀ ਨੇ ਆਪਣੀ ਚਮਤਕਾਰਪੂਰਨ ਸ਼ਕਤੀ ਨਾਲ ਜਾਣ ਲਿਆ ਕਿ ਗੌਂਦੇ ਦੇ ਮਨ ਵਿੱਚ ਕੀ ਵਿਚਾਰ ਉਠ ਰਹੇ ਹਨ, ਇਸ ਲਈ ਉਹ ਆਪਣੇ ਪੈਰ ਜੋੜਕੇ ਉਸੇ ਤਰ੍ਹਾਂ ਤਖਤ (ਆਸਣ) ਤੇ ਬੈਠੇ ਰਹੇ। ਜਦੋਂ ਲੰਗਰ ਛੱਕਣ ਲਈ ਰੋਜ਼ ਵਾਂਗ ਦੁਪਹਿਰ ਵੇਲੇ ਦਾ ਬੁਲਾਵਾ ਦਿੱਤਾ ਗਿਆ ਤਾਂ ਗੁਰੂ

ਜੀ ਨੇ ਕੋਈ ਪ੍ਰਤਿਕ੍ਰਿਆ ਨ ਕੀਤੀ। ਜਦੋਂ ਦੁਬਾਰਾ ਇੱਕ ਘੰਟੇ ਪਿੱਛੋਂ ਐਲਾਨ ਕੀਤਾ ਗਿਆ ਤਾਂ ਵੀ ਗੁਰੂ ਜੀ ਚੁੱਪ ਚਾਪ ਬੈਠੇ ਰਹੇ। ਜਦੋਂ ਕਾਫੀ ਸਮਾਂ ਗੁਜ਼ਰ ਜਾਣ ਤੇ ਤੀਸਰੀ ਵਾਰ ਲੰਗਰ ਛੱਕਣ ਦਾ ਸੱਦਾ ਦਿੱਤਾ ਗਿਆ ਤੇ ਰਸੋਈਏ ਨੇ ਲੰਗਰ ਵਰਤਾਉਣ ਦੀ ਆਗਿਆ ਮੰਗੀ ਤਦ ਵੀ ਗੁਰੂ ਜੀ ਕੁਝ ਨ ਬੋਲੇ। ਜਦੋਂ ਬਹੁਤ ਸਾਰੇ ਸਿੱਖ ਗੁਰੂ ਜੀ ਨੂੰ ਬੇਨਤੀ ਕਰਨ ਵਾਲੇ ਹੀ ਸਨ ਤਾਂ ਉਹਨਾਂ ਚੁੱਪ ਤੋੜਦਿਆਂ ਕਿਹਾ, "ਭਾਈ ਗੋਂਦਾ ਕਾਬਲ ਵਿੱਚ ਹੈ। ਉਹ ਕਰਮ, ਵਚਨ ਤੇ ਵਿਚਾਰ ਕਰਕੇ ਗੁਰੂ ਦਾ ਸੰਤ ਹੈ। ਉਸਨੇ ਅੱਜ ਮੇਰੇ ਪੈਰ ਫੜ ਰੱਖੇ। ਮੈਂ ਉਸ ਕੋਲੋਂ ਪੈਰ ਪਿਛਾਂਹ ਕਿਵੇਂ ਕਰ ਸਕਦਾ ਸੀ? ਮੈਂ ਤਾਂ ਉਹਦੀ ਸਮਾਧੀ ਤੇ ਬੰਦਗੀ ਦੀ ਸਮਾਪਤੀ ਦੀ ਉਡੀਕ ਕਰ ਰਿਹਾ ਸੀ। ਭਾਈ ਗੋਂਦਾ ਆਪਣੀ ਸਮਾਧੀ 'ਚੋਂ ਸ਼ਾਮ ਦੇ ਘੁਸਮਸੇ ਤੱਕ ਨਾ ਉੱਠਿਆ ਤੇ ਉਸ ਸਮੇਂ ਹੀ ਗੁਰੂ ਜੀ ਲੰਗਰ ਛੱਕਣ ਲਈ ਵਿਹਲੇ ਹੋਏ।

ਜਦੋਂ ਬਾਅਦ ਵਿੱਚ ਸਿੱਖਾਂ ਨੂੰ ਗੋਂਦੇ ਤੋਂ ਪੁੱਛਣ ਦਾ ਮੌਕਾ ਮਿਲਿਆ ਤਾਂ ਉਹਨਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਨੇ ਇਨ ਬਿਨ ਹੀ ਸੱਚ ਕਿਹਾ ਸੀ ਤੇ ਸਮਾਧੀ ਸਮੇਂ ਭਾਈ ਗੋਂਦਾ ਦੀਆਂ ਹਰਕਤਾਂ ਤੇ ਭਾਵਨਾ ਵੀ ਗੁਰੂ ਜੀ ਦੇ ਦੱਸਣ ਅਨੁਸਾਰ ਹੀ ਠੀਕ ਸਨ। ਸਿੱਖ ਫਿਰ ਪੂਰੀ ਤਰ੍ਹਾਂ ਗੁਰੂ ਦੀ ਮਹਾਨਤਾ ਦੇ ਕਾਇਲ ਹੋ ਗਏ ਤੇ ਕਿਹਾ ਕਿ ਉਹ ਆਪ ਹੀ ਅਵੱਗਿਆਕਾਰੀ ਪਾਪੀ ਹਨ। ਜਿਵੇਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

*ਸਾਧ ਕੀ ਸੋਭਾ ਸਾਧ ਬਨਿਆਈ। ਨਾਨਕ ਸਾਧ ਪ੍ਰਭ ਭੇਦੁ ਨ ਭਾਈ।*

*(ਸੁਖਮਨੀ, ਆਦਿ ਗ੍ਰੰਥ ਪੰ: ੨੭੨)*

ਤੇ ਇਹ ਵੀ ਸਮਝੋ ਕਿ ਗੁਰੂ ਤੇ ਪ੍ਰਭੂ ਇੱਕ ਹਨ :

*ਗੁਰੂ ਪਰਮੇਸ਼ਰੁ ਏਕੋ ਜਾਣ* *(ਰਾਗ ਗੌਂਡ ਮਹਲਾ ੫, ਆਦਿ ਗ੍ਰੰਥ, ੮੬੪)*

ਸਿੱਖਾਂ ਨੇ ਕਿਹਾ, "ਗੁਰੂ ਨਾਨਕ ਦੇ ਧਰਮ ਦੇ ਗੁਣ ਦੱਸਣੇ ਔਖੇ ਹਨ ਤੇ ਜੋ ਵੀ ਦੂਸਰੇ ਧਰਮਾਂ ਵੱਲ ਭਟਕਦਾ ਹੈ ਉਹ ਬਦਕਿਸਮਤ ਹੈ ਤੇ ਇੰਝ ਕਰਕੇ ਉਹ ਆਪਣਾ ਅਨਮੋਲ ਮਨੁੱਖੀ ਜਨਮ ਐਵੇਂ ਗੁਆ ਲੈਂਦਾ ਹੈ।

ਇੱਕ ਵਾਰ ਦੂਰ ਦਰਾਜ਼ ਤੋਂ ਸਿੱਖ ਬੈਸਾਖੀ ਦੇ ਮੇਲੇ ਸਮੇਂ ਆਏ ਤੇ ਆਪਣੇ ਵਿੱਤ ਅਨੁਸਾਰ ਆਪਣੀਆਂ ਭੇਟਾਵਾਂ ਅੱਗੇ ਰੱਖਕੇ ਉਹਨਾਂ ਉਦਾਲੇ ਇਵੇਂ ਪਰਕਰਮਾ ਕਰਨ ਲੱਗੇ ਜਿਵੇਂ ਕੰਵਲ ਫੁੱਲ ਤੇ ਭੌਰ ਮੰਡਲਾਉਂਦਾ ਹੈ। ਗੁਰੂ ਜੀ ਨੇ ਪੁੱਛਿਆ ਕਿ ਕੋਈ ਐਸਾ ਸਿੱਖ ਹੈ ਜਿਸਨੇ ਆਪਣੇ ਸਾਧਨਾਂ ਅਨੁਸਾਰ ਲੰਗਰ ਚਾਲੂ ਕਰਕੇ ਦੂਸਰਿਆ ਨਾਲ ਭੋਜਨ ਵੰਡ ਕੇ ਖਾਧਾ ਹੈ। ਉਹਨਾਂ ਨੂੰ ਉੱਤਰ ਮਿਲਿਆ ਕਿ ਦੋ ਜਾਂ ਤਿੰਨ ਸਿੱਖ ਹਨ ਜਿਹਨਾਂ ਨੇ ਕਈ ਪਿੰਡਾਂ ਵਿੱਚ ਲੰਗਰ ਚਲਾਏ ਹਨ ਤੇ ਗੁਰਸਿੱਖਾਂ ਨਾਲ ਵੰਡ ਕੇ ਭੋਜਨ ਛੱਕਦੇ ਹਨ। ਗੁਰੂ ਜੀ ਨੇ ਉਹਨਾਂ ਨੂੰ ਬੁਲਾਉਣ ਦੀ ਆਗਿਆ ਕੀਤੀ ਤੇ ਉਹਨਾਂ ਨੂੰ ਪੁੱਛਿਆ ਕਿ ਉਹਨਾਂ ਨੇ ਕਿਸ ਅਸੂਲ ਅਨੁਸਾਰ ਲੰਗਰ ਕਾਇਮ ਕੀਤੇ ਹਨ ਤੇ ਕੀ ਉਹ ਸਭ ਦੀ ਉਵੇਂ ਹੀ ਖਾਤਰਦਾਰੀ ਕਰਦੇ ਹਨ ਜਿਵੇਂ ਆਪਣੇ ਸੰਬੰਧੀਆਂ ਦੀ। ਇੱਕ ਸਿੱਖ ਨੇ ਉੱਤਰ ਦਿੱਤਾ, " ਜੇ ਕੋਈ ਲੰਗਰ ਸਮੇਂ ਆਉਣ ਦੀ ਕ੍ਰਿਪਾ ਕਰਦਾ ਹੈ ਤਾਂ ਮੈਂ ਪਹਿਲਾਂ ਉਸ ਨੂੰ ਛਕਾ ਕੇ ਫਿਰ ਭੋਜਨ ਕਰਦਾ ਹਾਂ।" ਦੂਸਰੇ ਨੇ ਕਿਹਾ, "ਮੈਂ ਹੱਥੀਂ ਪੱਕਾ ਕੇ ਆਪਣੀ ਹੱਥੀਂ ਲੰਗਰ

ਵਰਤਾਉਂਦਾ ਹਾਂ।" ਤੀਸਰੇ ਨੇ ਕਿਹਾ, "ਮੈਂ ਸਿੱਖਾਂ ਦੇ ਪੈਰ ਧੁਆਕੇ ਉਹ ਜਲ ਪੀਂਦਾ ਹਾਂ ਕਿਉਂ ਜੋ ਸੁਖਮਨੀ ਵਿੱਚ ਲਿਖਿਆ ਹੈ :

*ਚਰਨ ਸਾਧ ਕੇ ਧੋਇ ਧੋਇ ਪੀਉ॥ (ਗਉੜੀ ਸੁਖਮਨੀ, ਆਦਿ ਗ੍ਰੰਥ, ਪੰ: ੨੮੩)*

ਚੌਥੇ ਸਿੱਖ ਨੇ ਕਿਹਾ : "ਸੱਚੇ ਪਾਤਿਸ਼ਾਹ ਜੋ ਆਪ ਦਾ ਹੁਕਮ ਹੈ, ਪੂਰਾ ਕੀਤਾ ਜਾਵੇਗਾ। ਮੈਂ ਸਿੱਖਾਂ ਦੇ ਜੋੜੇ ਸਾਫ ਕਰਕੇ ਜਾਣ ਸਮੇਂ ਉਹਨਾਂ ਅੱਗੇ ਰੱਖ ਦਿਦਾਂ ਹਾਂ।"

ਗੁਰੂ ਜੀ ਨੇ ਗੱਲ ਟੋਕਦਿਆਂ ਕਿਹਾ, "ਹੋਰ ਕੁਝ ਕਹਿਣਾ ਵਿਅਰਥ ਹੈ। ਮੇਰੀ ਇਹ ਜਾਣਨ ਦੀ ਇੱਛਾ ਹੈ ਕਿ ਲੰਗਰ ਦੇ ਨਿਸ਼ਚਿਤ ਸਮੇਂ ਪਿਛੋਂ ਜੇ ਕੋਈ ਸਿੱਖ ਆ ਜਾਵੇ ਤਾਂ ਕੀ ਤੁਸੀਂ ਉਸਨੂੰ ਭੋਜਨ ਛਕਾਉਂਦੇ ਹੋ ?' ਸਿੱਖਾਂ ਨੇ ਬੇਨਤੀ ਕੀਤੀ ਕਿ ਉਹ ਆਪਣਾ ਭਾਵ ਹੋਰ ਵਿਆਖਿਆ ਨਾਲ ਦੱਸਣ। ਉਹਨਾਂ ਕਿਹਾ, "ਭਾਈ ਸਿੱਖੋ, ਜਦ ਲੰਗਰ ਵਰਤ ਜਾਂਦਾ ਹੈ ਤੇ ਸਮਾਪਤੀ ਹੋ ਜਾਂਦੀ ਹੈ ਤੇ ਜੇ ਉਦੋਂ ਕੋਈ ਭੁੱਖਾ ਸਿੱਖ ਆ ਪਹੁੰਚੇ ਤਾਂ ਕੀ ਕਰਦੇ ਹੋ? ਸਿੱਖਾਂ ਨੇ ਉੱਤਰ ਦਿੱਤਾ, "ਲੰਗਰ ਦੇ ਸਮੇਂ ਪਿਛੋਂ ਅਸੀਂ ਲੰਗਰ ਨਹੀਂ ਛਕਾਉਂਦੇ ਤੇ ਇਸ ਕਾਰਨ ਨਿਰਸੰਦੇਹ ਕੁਝ ਸਿੱਖ ਨਿਰਾਸ਼ ਚਲੇ ਜਾਂਦੇ ਹਨ।' ਗੁਰੂ ਜੀ ਨੇ ਮੋੜਵਾਂ ਉੱਤਰ ਦਿੱਤਾ : "ਤੁਹਾਨੂੰ ਵਾਧੂ ਲੰਗਰ ਤਿਆਰ ਰੱਖਣਾ ਚਾਹੀਦਾ ਹੈ, ਅਤਿਥੀ ਨੂੰ ਛਕਾਉਣਾ ਚਾਹੀਦਾ ਹੈ ਤੇ ਨਿਰਾਸ਼ ਨਹੀਂ ਭੇਜਣਾ ਚਾਹੀਦਾ। ਮੇਰੀ ਸਲਾਹ ਤੇ ਚੱਲਣ ਦਾ ਬਹੁਤ ਗੁਣ ਹੈ। ਜਿਹੜੇ ਇਸ ਰਾਹ ਤੇ ਚਲਣਗੇ, ਉਹਨਾਂ ਤੇ ਮੈਨੂੰ ਖੁਸ਼ੀ ਹੋਵੇਗੀ ਤੇ ਉਹ ਲੋਕ ਪਰਲੋਕ ਸੁਖੀ ਰਹਿਣਗੇ। ਤੇ ਫਿਰ ਗ੍ਰੰਥ ਸਾਹਿਬ ਵਿੱਚ ਵੀ ਦਰਜ ਹੈ :

*ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥*

*(ਪਉੜੀ ਮਹਲਾ ੬, ਆਦਿ ਗ੍ਰੰਥ, ਪੰ: ੧੬੪)*

ਜੋ ਆਲਸ ਜਾਂ ਘੁਮੰਡ ਕਾਰਨ ਸਿੱਖ ਨੂੰ ਨਿਰਾਸ਼ ਮੋੜ ਦਿੰਦੇ ਹਨ ਉਹ ਆਪਣੇ ਪਿਛਲੇ ਤੇ ਵਰਤਮਾਨ ਕਰਮਾਂ ਦੇ ਫਲ ਤੋਂ ਖਾਲੀ ਰਹਿਣਗੇ। ਫਰੀਦ ਨੇ ਕਿਹਾ ਹੈ :

*ਸਭਨਾ ਮਨ ਮਾਣਿਕ ਠਾਹੁਣ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥*

*(ਆਦਿ ਗ੍ਰੰਥ, ਪੰ: ੧੩੮੪)*

ਮੁਸਲਮਾਨਾਂ ਵਿੱਚ ਪ੍ਰਮਾਤਮਾ ਨਾਲ ਜੋੜੀ ਗਈ ਇੱਕ ਫਾਰਸੀ ਕਹਾਵਤ ਹੈ :

'ਮੈਂ ਤੁਹਾਨੂੰ ਮੰਦਰ ਜਾਂ ਮਸਜਿਦ ਢਾਹੁਣ ਦੀ ਆਗਿਆ ਦੇ ਸਕਦਾ ਹਾਂ, ਪ੍ਰੰਤੂ ਕਿਸੇ ਦਾ ਦਿਲ ਦੁਖਾਉਣ ਦੀ ਆਗਿਆ ਕਦੇ ਨਹੀਂ ਦਿੱਤੀ ਜਾ ਸਕਦੀ।' ਮੰਦਰ ਤੇ ਮਸਜਿਦ ਦੀ ਫਿਰ ਮੁਰੰਮਤ ਕੀਤੀ ਜਾ ਸਕਦੀ ਹੈ ਪਰ ਟੁੱਟੇ ਦਿਲ ਜੋੜੇ ਨਹੀਂ ਜਾ ਸਕਦੇ।' ਸਿੱਖਾਂ ਨੇ ਕਿਹਾ, "ਜਿਸ ਤੇ ਗੁਰੂ ਕ੍ਰਿਪਾ ਹੋਵੇ ਉਸ ਨੂੰ ਹੀ ਇਹ ਸੋਝੀ ਆਉਂਦੀ ਹੈ। ਸਾਡੀ ਮੱਤ ਥੋੜੀ ਹੈ ਤੇ ਅਸੀਂ ਗਲਤੀ ਕਰਦੇ ਹਾਂ। ਤੁਹਾਡੀ ਕ੍ਰਿਪਾ ਨਾਲ ਹੀ ਸਾਡੇ ਦੁੱਖ ਦੂਰ ਹੁੰਦੇ ਹਨ। ਆਪ ਦੇ ਸ਼ਬਦ ਅੰਮ੍ਰਿਤ ਰਸ ਹਨ, ਗਿਆਨ ਦਾ ਭੰਡਾਰ ਹਨ, ਦੁਨੀਆ ਦੀ ਮੋਹ-ਘ੍ਰਿਣਾ ਦਾ ਨਾਸ਼ ਕਰਕੇ ਮੁਕਤੀ ਦਾ ਦਰ ਖੋਹਲਣ ਵਾਲੇ ਹਨ।'

**ਪਹਾੜੀ ਰਾਜਿਆਂ ਦਾ ਮਾਨ :** ਦੋ ਪਾਹੜੀ ਰਾਜੇ ਇੱਕ ਭਾਰੀ ਸੈਨਾ ਲੈਕੇ ਗੁਰੂ ਜੀ ਨੂੰ ਸਨਮਾਨਪੂਰਵਕ ਮਿਲਣੀ ਦਾ ਬਹਾਨਾ ਬਣਾਕੇ ਆਏ ਜਦੋਂ ਕਿ ਉਹਨਾਂ ਦਾ ਮਨੋਰਥ ਗੁਰੂ ਜੀ ਤੋਂ ਖਰਾਜ ਪ੍ਰਾਪਤ ਕਰਨਾ ਜਾਂ ਆਪਣੇ ਇਲਾਕੇ ਚੋਂ ਉਹਨਾਂ ਨੂੰ ਕੱਢ ਦੇਣ ਦਾ ਸੀ।

ਕੀਰਤਪੁਰ ਦੇ ਨੇੜੇ ਪਹੁੰਚ ਕੇ ਉਹਨਾਂ ਇੱਕ ਸਰੋਵਰ ਨੇੜੇ ਡੇਰੇ ਲਾ ਲਏ। ਗੁਰੂ ਜੀ ਨੇ ਜਦੋਂ ਉਹਨਾਂ ਦੇ ਆਉਣ ਬਾਰੇ ਸੁਣਿਆ ਤਾਂ ਝਟਪੱਟ ਹੀ ਹਰ ਪ੍ਰਕਾਰ ਦਾ ਰਾਸ਼ਨ ਭੇਜ ਦਿੱਤਾ।

ਅਗਲੇ ਦਿਨ ਸਵੇਰੇ ਰਾਜੇ ਗੁਰੂ ਦੇ ਦਰਬਾਰ ਪਹੁੰਚੇ ਪਰ ਨਮਸਕਾਰ ਕਰਦਿਆਂ ਮਨ ਵਿੱਚ ਪਾਪ ਰੱਖਿਆ। ਗੁਰੂ ਜੀ ਨੇ ਆਪਣੀ ਰੂਹਾਨੀ ਸ਼ਕਤੀ ਨਾਲ ਉਹਨਾਂ ਦੀ ਚਾਲ ਸਮਝ ਲਈ ਤੇ ਕਿਹਾ "ਕਿ ਸੰਤਾਂ ਨੂੰ ਕਦੇ ਖਰਾਜ ਦੇਣ ਲਈ ਨਹੀਂ ਕਿਹਾ ਜਾਂਦਾ। ਜੇ ਉਹ ਕੁਝ ਚਾਹੁੰਦੇ ਹਨ ਤਾਂ ਉਹ ਉਪਦੇਸ਼ ਦੇ ਸਕਦੇ ਹਨ ਜੋ ਉਹਨਾਂ ਲਈ ਦੁਨੀਆਵੀ ਪਦਾਰਥਾਂ ਨਾਲੋਂ ਵਧੇਰੇ ਲਾਭਕਾਰੀ ਹੋਵੇਗਾ।"

ਇਹ ਸੁਣਕੇ ਉਹ ਸਮਝ ਗਏ ਕਿ ਗੁਰੂ ਨਾਲ ਉਹਨਾਂ ਦਾ ਹੁਣ ਕੋਈ ਕੰਮ ਨਹੀਂ ਰਿਹਾ। ਉਹ ਦੋਵੇਂ ਖੜੇ ਹੋ ਗਏ ਤੇ ਉਹ ਡੰਡੌਤ ਕਰਨ ਲੱਗ ਪਏ ਤੇ ਸਿੱਧੇ ਰਾਹ ਪਾਉਣ ਦੀ ਬੇਨਤੀ ਕੀਤੀ ਕਿਉਂਕਿ ਉਹਨਾਂ ਤੋਂ ਗੰਭੀਰ ਅਵੱਗਿਆ ਹੋਈ ਹੈ। ਉਹ ਮੰਨ ਗਏ ਕਿ ਬੁਰੇ ਇਰਾਦੇ ਨਾਲ ਆਏ ਸਨ ਪੰਤੂ ਉਹ ਹੁਣ ਕਦੀ ਵੀ ਗੁਰੂ ਜੀ ਦੇ ਉਲਟ ਮਾੜਾ ਵਿਚਾਰ ਨਹੀਂ ਰੱਖਣਗੇ। ਗੁਰੂ ਜੀ ਨੇ ਉੱਤਰ 'ਚ ਕਿਹਾ, "ਗੁਰੂ ਅੱਗੇ ਘਮੰਡ ਨ ਕਰੋ। ਜਾਓ ਤੇ ਆਪਣਾ ਰਾਜ ਮਾਣੋ, ਪਰਜਾ ਤੇ ਜ਼ੁਲਮ ਨਾ ਕਰੋ। ਜੇ ਤੁਸੀਂ ਇੰਝ ਕਰੋਗੇ ਤਾਂ ਕਰਤਾ ਪੁਰਖ ਤੁਹਾਡੇ ਤੇ ਕ੍ਰੋਪ ਹੋਣਗੇ ਤੇ ਨਰਕਾਂ 'ਚ ਸੁੱਟ ਦੇਣਗੇ। ਆਪਣੀਆਂ ਪਤਨੀਆਂ ਪ੍ਰਤੀ ਸਥਿਰ ਰਹੋ, ਸ਼ਰਾਬ ਦਾ ਸੇਵਨ ਨਾ ਕਰੋ, ਆਪਣੇ ਮਹਿਲਾਂ ਦੀ ਉਪਰਲੀ ਛੱਤ ਤੇ ਜਾਕੇ ਨ ਸੌਂ ਰਹੋ ਤਾਂ ਜੋ ਪਰਜਾ ਲਈਂ ਤੁਹਾਡੇ ਤੱਕ ਪਹੁੰਚਣਾ ਮੁਸ਼ਕਲ ਹੋ ਜਾਵੇ। ਇਹ ਨਾ ਹੋਵੇ ਕਿ ਉਹ ਥੱਲੇ ਸ਼ਿਕਾਇਤ ਪੱਤਰ ਲੈਕੇ ਆਉਣ ਤੇ ਤੁਸੀਂ ਰੰਗ-ਰਲੀਆਂ ਵਿੱਚ ਰੁਝੇ ਰਹੋ। ਪਰਜਾ ਦਰਖਤ ਦੀ ਜੜ੍ਹ ਵਾਂਗ ਹੈ ਤੇ ਰਾਜਾ ਦਰਖਤ ਦੀਆਂ ਟਹਿਣੀਆਂ ਵਾਂਗ। ਜਿਹੜਾ ਰਾਜਾ ਆਪਣੀ ਪਰਜਾ ਤੇ ਜਬਰ ਕਰਦਾ ਹੈ, ਉਹ ਆਪਣੇ ਰਾਜ ਤੇ ਕੁਹਾੜਾ ਚਲਾਉਂਦਾ ਹੈ। ਤਲਾਬ, ਖੂਹ, ਪੁਲ, ਸਕੂਲ ਬਣਾਓ ਤੇ ਆਪਣੇ ਰਾਜਾਂ ਵਿੱਚ ਧਰਮ ਦੇ ਕਾਰਜ ਕਰੋ।" ਰਾਜੇ ਇਸ ਉਪਦੇਸ਼ ਨਾਲ ਬੜੇ ਉਧਰਿਤ ਹੋਏ ਤੇ ਆਗਿਆ ਲੈਕੇ ਆਪਣੀਆਂ ਰਿਆਸਤਾਂ ਨੂੰ ਮੁੜ ਗਏ।

## ਕਾਂਡ—27

**ਭਗਤ ਭਗਵਾਨ**—ਭਗਵਾਨ ਗਿਰ ਨਾਮ ਦਾ ਇੱਕ ਸਨਿਆਸੀ ਕੀਰਤਪੁਰ ਆਤਮਿਕ ਧਰਵਾਸ ਲਈ ਗੁਰੂ ਜੀ ਪਾਸ ਗਿਆ। ਗੁਰੂ ਜੀ ਨੇ ਉਸਨੂੰ ਡੇਰਾ ਬਾਬਾ ਨਾਨਕ ਚਲੇ ਜਾਣ ਤੇ ਉਦਾਸੀਆਂ ਵਿੱਚ ਸ਼ਾਮਿਲ ਹੋਣ ਦੀ ਸਲਾਹ ਦਿੱਤੀ। ਇਹ ਹੁਕਮ ਭਗਵਾਨ ਗਿਰ ਲਈ ਆਪਣਾ ਮੱਤ ਤਿਆਗਣ ਤੇ ਤੁੱਲ ਸੀ ਕਿਉਂਕਿ ਸੰਨਿਆਸੀ ਦੱਤਾਤਰੇ ਦੇ ਪੁਜਾਰੀ ਹਨ ਜਦੋਂ ਕਿ ਉਦਾਸੀਆਂ ਦਾ ਗੁਰੂ, ਗੁਰੂ ਨਾਨਕ ਦਾ ਵੱਡਾ ਸਪੁੱਤਰ ਸ੍ਰੀ ਚੰਦ ਸੀ। ਡੇਰਾ ਬਾਬਾ ਨਾਨਕ ਵਿੱਚ ਉਸ ਸਮੇਂ ਗੁਰੂ ਨਾਨਕ ਦਾ ਪੜਪੋਤਾ ਗੱਦੀ ਦਾ ਮਹੰਤ ਸੀ। ਗੁਰੂ ਜੀ ਨੇ ਮਿਹਰ ਚੰਦ ਦੇ ਭਗਤੀ-ਭਾਵ ਦੀ ਸ਼ਲਾਘਾ ਕੀਤੀ। ਭਗਵਾਨ ਗਿਰ ਨੇ ਗੁਰੂ ਜੀ ਦੀ ਨਸੀਹਤ ਤੇ ਅਮਲ ਕੀਤਾ। ਉਸਨੇ ਮਿਹਰਚੰਦ ਅੱਗੇ ਡੰਡੌਤ ਕੀਤੀ ਤੇ ਉਸ ਤੋਂ ਦੀਖਿਆ ਪ੍ਰਾਪਤ ਕੀਤੀ ਅਤੇ ਉਸਦਾ ਨਾਮ ਰੱਬ ਦਾ ਭਗਤ ਭਾਵ ਭਗਤ ਭਗਵਾਨ' ਰੱਖਿਆ। ਭਗਵਾਨ ਗਿਰ ਨੇ ਪਰਚਾਰ ਲਈ ਮੁਲਕਾਂ ਦੀ ਯਾਤਰਾ ਕੀਤੀ ਪਰ ਉਸਨੂੰ ਕੋਈ ਸਫਲਤਾ ਨਾ ਮਿਲੀ। ਉਸ ਵਿੱਚ ਸ਼ਕਤੀ ਤੇ ਸੁਵਕੱਤਤਾ ਦੀ ਘਾਟ ਨਹੀਂ ਸੀ, ਪਰ ਫਿਰ ਵੀ ਕੋਈ ਉਸਦਾ ਉਪਦੇਸ਼ ਸੁਣਨ ਲਈ ਤਿਆਰ ਨਹੀਂ ਸੀ। ਨਿਰਾਸ਼ ਹੋਕੇ ਉਹ ਮਿਹਰਚੰਦ ਕੋਲ ਆਪਣੀ ਅਸਫਲਤਾ ਬਾਰੇ ਇਤਲਾਹ ਦੇਣ ਆਇਆ।

ਮਿਹਰ ਚੰਦ ਨੇ ਉਸਨੂੰ ਦੱਸਿਆ ਕਿ ਜੇ ਉਹਦੀ ਇੱਛਾ ਪਰਚਾਰਕ ਬਣਨ ਦੀ ਸੀ, ਤਾਂ ਉਸਨੂੰ ਗੁਰੂ ਹਰਿ ਰਾਇ ਤੋਂ ਦੀਖਿਆ ਲੈਣੀ ਚਾਹੀਦੀ ਹੈ ਜੋ 'ਸੱਚੇ ਗੁਰੂ' ਹਨ ਤੇ ਆਪਣੇ ਮਨੋਰਥ ਲਈ ਜਾਣ ਤੋਂ ਪਹਿਲਾਂ ਉਹਨਾਂ ਤੋਂ ਆਗਿਆ ਲਈ ਬੇਨਤੀ ਕਰਨੀ ਚਾਹੀਦੀ ਸੀ। ਫਿਰ ਵੀ ਹੁਣ ਬਹੁਤੀ ਦੇਰ ਨਹੀਂ ਸੀ ਹੋਈ। ਭਗਤ ਭਗਵਾਨ ਹੁਣ ਵੀ ਗੁਰੂ ਪਾਸ ਜਾਕੇ ਉਹਨਾਂ ਤੋਂ ਬੇਨਤੀ ਕਰਕੇ ਅਸ਼ੀਰਵਾਦ ਪ੍ਰਾਪਤ ਕਰ ਸਕਦਾ ਸੀ। ਗੁਰੂ ਸਾਹਮਣੇ ਜਾਕੇ ਭਗਤ ਭਗਵਾਨ ਰੋਣ ਲੱਗਾ ਤੇ ਗੁਰੂ ਜੀ ਦੀ, ਪਰਚਾਰਕ ਬਣਕੇ ਜਾਣ ਤੋਂ ਪਹਿਲਾਂ, ਆਗਿਆ ਨਾ ਲੈਕੇ ਜਾਣ ਤੇ ਪਛਤਾਵਾ ਕਰਨ ਲੱਗਾ। ਗੁਰੂ ਜੀ ਨੇ ਖੁਸ਼ੀ-ਖੁਸ਼ੀ ਉਸ ਨੂੰ ਮੁਆਫ ਕਰ ਦਿੱਤਾ ਤੇ ਉਸਨੂੰ ਇਹ ਵੀ ਕਿਹਾ ਕਿ ਉਹ ਹੁਣ ਪ੍ਰਮਾਤਮਾ ਦੀ ਦਰਗਾਹ ਵਿੱਚ ਪ੍ਰਵਾਨ ਹੈ। ਗੁਰੂ ਜੀ ਨੇ ਉਸਨੂੰ ਹਿੰਦੁਸਤਾਨ ਭਰਦੇ ਲੋਕਾਂ ਦਾ ਸੁਧਾਰ ਕਰਨ ਦੀ ਹਿਦਾਇਤ ਕੀਤੀ। ਉਸਨੂੰ ਉਹਨਾਂ ਕਿਹਾ ਕਿ ਉਹ ਆਪਣਾ ਪ੍ਰਕਾਸ਼ ਲੁਕਾ ਕੇ ਨਾ ਰੱਖੇ ਸਗੋਂ ਮਨੁੱਖਾਂ ਦੇ ਮਨ ਦੀ ਜੋਤੀ ਜਗਾਉਣ ਲਈ ਸਭ ਦੇ ਸਾਹਮਣੇ ਵਿਅਕਤ ਕਰੇ। ਗੁਰੂ ਜੀ ਨੇ ਇਹ ਵਰ ਵੀ ਦਿੱਤਾ ਕਿ ਉਸਦਾ ਹਰ ਥਾਂ ਭਰਵਾਂ ਸੁਆਗਤ ਹੋਵੇਗਾ ਤੇ ਉਸਦਾ ਪ੍ਰਚਾਰ ਹਰ ਥਾਂ ਚਾਅ ਨਾਲ ਗ੍ਰਹਿਣ ਕੀਤਾ ਜਾਵੇਗਾ। ਭਗਤ ਭਗਵਾਨ ਆਪਣੇ ਉਦੇਸ਼ ਲਈ ਚੱਲ ਪਿਆ ਤੇ ਹਿੰਦੁਸਤਾਨੀ ਸਰੋਤਿਆਂ ਦੇ ਸੁੱਕੇ 'ਤੇ ਚੁਰੜ-ਮੁਰੜ ਹੋਏ ਮਨਾਂ ਨੂੰ ਉਪਦੇਸ਼ ਦਾ ਪਾਣੀ ਦੇਕੇ ਸਿੰਜਿਆ। ਉਸਦੇ ਚੇਲੇ ਉੱਤਰੀ ਭਾਰਤ ਵਿੱਚ ਹੁਣ ਅਮੀਰ ਜ਼ਿਮੀਂਦਾਰ ਹਨ।

**ਬਾਣੀ ਪੜ੍ਹਣ ਦਾ ਮਹੱਤਵ** : ਇੱਕ ਦਿਨ ਸਿੱਖਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਜੋ ਸ਼ਬਦ ਦਾ ਪਾਠ ਬਿਨਾਂ ਸਮਝਿਆਂ ਕਰਦੇ ਹਨ ਉਹਨਾਂ ਨੂੰ ਕੋਈ ਰੂਹਾਨੀ ਲਾਭ ਪ੍ਰਾਪਤ ਹੁੰਦਾ ਹੈ। ਗੁਰੂ ਜੀ ਨੇ ਉਸ ਸਮੇਂ ਕੋਈ ਉੱਤਰ ਨਾ ਦਿੱਤਾ ਤੇ ਅਗਲੀ ਸਵੇਰ ਸ਼ਿਕਾਰ ਤੇ ਚਲੇ ਗਏ। ਇੱਕ ਪੱਧਰੀ ਥਾਂ ਤੇ ਉਹਨਾਂ ਇੱਕ ਬਰਤਨ ਦੇ ਟੁਕੜੇ ਵੇਖੇ ਜਿਹਨਾਂ ਨੂੰ ਮੱਖਣ ਲੱਗਾ ਹੋਇਆ ਸੀ। ਧੁੱਪ ਨਾਲ ਮੱਖਣ ਬੱਬਰੀਆਂ ਤੇ ਪਿਘਲ ਗਿਆ ਸੀ। ਗੁਰੂ ਜੀ ਨੇ ਉਹਨਾਂ ਵਿੱਚੋਂ ਇੱਕ ਬੱਬਰੀ ਚੁੱਕ ਲਈ ਤੇ ਕਿਹਾ, "ਸਿੱਖੋ, ਵੇਖੋ, ਇਹ ਪੁਰਾਣੀਆਂ ਬੱਬਰੀਆਂ ਹਨ, ਪਰ ਧੁੱਪ ਲੱਗਣ ਕਰਕੇ, ਲੱਗੀ ਹੋਈ ਥੰਦਿਆਈ ਪਿਘਲ ਗਈ ਹੈ। ਜਿਵੇਂ ਥੰਦਿਆਈ ਬੱਬਰੀਆ ਨੂੰ ਚਿੰਬੜੀ ਹੋਈ ਹੈ ਤਿਵੇਂ ਹੀ ਗੁਰੂ ਦੇ ਸ਼ਬਦ ਸਿੱਖ ਮਨਾਂ ਤੇ ਅਸਰ ਕਰਦੇ ਹਨ। ਅੰਤ ਦੀ ਘੜੀ ਗੁਰੂ ਦੇ ਉਪਦੇਸ਼ ਜ਼ਰੂਰ ਸਹਾਈ ਹੋਣਗੇ। ਭਾਵੇਂ ਕੋਈ ਸਮਝ ਸਕੇ ਜਾਂ ਨਾ ਇਹਨਾਂ ਵਿੱਚ ਮੁਕਤੀ ਦੇ ਬੀਜ ਮੌਜੂਦ ਹਨ। ਟੁੱਟੇ ਫੂਲਦਾਨ ਵਿੱਚ ਵੀ ਖ਼ੁਸ਼ਬੂ ਰਹਿੰਦੀ ਹੈ।" ਇਸ ਕਹਾਣੀ ਦਾ ਇਹੋ ਅਰਥ ਹੈ ਕਿ ਜੋ ਰੋਜ ਗੁਰਬਾਣੀ ਪੜ੍ਹਦਾ ਹੈ ਜ਼ਰੂਰ ਹੀ ਮਨ ਦੀ ਸ਼ਾਂਤੀ ਪ੍ਰਾਪਤ ਕਰੇਗਾ। ਭਾਵੇਂ ਉਹ ਪੂਰੀ ਤਰ੍ਹਾਂ ਨਾ ਵੀ ਸਮਝ ਸ਼ਕੇ ਫਿਰ ਵੀ ਪ੍ਰਮਾਤਮਾ ਯਕੀਨਨ ਉਹਦੀ ਸਹਾਇਤਾ ਕਰੇਗਾ। ਗੁਰੂ ਰਾਮਦਾਸ ਨੇ ਕਿਹਾ ਹੈ :

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*

*(ਨਟ ਅਸਟਪਦੀਆਂ ਮਹਲਾ ੪ ਆਦਿ ਗ੍ਰੰਥ ਪੰ: ੯੮੨)*

*ਜੋ ਸਰਨੀ ਆਵੈ ਸਰਬਸੁਖ ਪਾਵੈ ਤਿਲੁ ਨਹੀਂ ਭੰਨੈ ਘਾਲਿਆ।*

*(ਕੇਦਾਰਾ ਛੰਦ ਮਹਲਾ ੫ ਆਦਿ ਗ੍ਰੰਥ ਪੰ: ੧੧੨੨)*

ਭਾਵ ਸਾਫ ਹੈ ਕਿ ਭਾਵੇਂ ਤੁਸੀਂ ਨਾ ਵੀ ਸਮਝੋ, ਪ੍ਰਭੂ ਤੁਹਾਡੀ ਅਰਦਾਸ ਪ੍ਰਵਾਨ ਕਰੇਗਾ। ਪ੍ਰਮਾਤਮਾ ਕਿਸੇ ਚੰਗੇ ਕਰਮ ਨੂੰ ਅੰਵਾਈ ਨਹੀਂ ਜਾਣ ਦਿੰਦਾ। ਇਸ ਲਈ ਰੋਜ਼ ਕੀਤਾ ਗੁਰਬਾਣੀ ਦਾ ਪਾਠ ਐਵੇਂ ਨਿਸਫਲ ਕਿਵੇਂ ਹੋ ਸਕਦਾ ਹੈ ? ਪ੍ਰਸ਼ਨ ਕਰਤਾ ਸੰਤੁਸ਼ਟ ਹੋ ਗਏ ਤੇ ਉਹਨਾਂ ਦੀ ਸ਼ਰਧਾ ਗੁਰੂ ਜੀ ਵਿੱਚ ਹੋਰ ਵੱਧ ਗਈ।

ਆਪਣੀ ਮਾਤਾ ਨੱਤੀ ਦੀ ਸਲਾਹ ਮੰਨਕੇ ਗੁਰੂ ਜੀ ਆਪਣੇ ਵੱਡੇ ਭਰਾ ਧੀਰਮੱਲ ਨੂੰ ਕਰਤਾਰਪੁਰ ਮਿਲਣ ਲਈ ਗਏ। ਕੁਝ ਸਮਾਂ ਗੁਰੂ ਜੀ ਉਸ ਕੋਲ ਰਹੇ, ਭਾਵੇਂ ਵਧੇਰੇ ਸਮਾਂ ਉਹਨਾਂ ਸੰਗਤਾਂ ਨੂੰ ਉਪਦੇਸ਼ ਦੇਣ ਵਿੱਚ ਬਤੀਤ ਕੀਤਾ ਜੋ ਵਹੀਰਾਂ ਬੰਨ੍ਹਕੇ ਦਰਸ਼ਨਾਂ ਨੂੰ ਆਈਆਂ ਸਨ। ਕਰਤਾਰਪੁਰ ਵਿੱਚ ਵੈਸਾਖੀ ਸਮੇਂ ਗੁਰੂ ਜੀ ਆਕਰਸ਼ਣ ਕੇਂਦਰ ਬਣ ਗਏ। ਇਕਸੁਰਤ ਨਾਲ ਸ਼ਬਦ ਗਾਇਣ ਕੀਤਾ ਗਿਆ—

*ਦਰਸ਼ਨੁ ਦੇਖਿ ਜੀਵਾ ਗੁਰ ਤੇਰਾ॥ (ਰਾਗ ਸੂਹੀ ਮਹਲਾ ੫, ਆਦਿ ਗ੍ਰੰਥ ਪੰ: ੭੪੧)*

**ਭਾਈ ਭਗਤੂ ਦੀ ਵਾਰਤਾ** : ਉਸ ਮੌਕੇ ਬਹੁਤ ਸਾਰੇ ਸਿੱਖਾਂ ਨੂੰ ਨਾਲ ਲੈਕੇ ਭਗਤੂ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਉਹ ਬਿਰਧ ਹੋ ਚੁੱਕਾ ਸੀ, ਹੱਥ ਕੰਬ ਰਹੇ ਸਨ ਤੇ ਡੋਲਦੇ ਕਦਮਾਂ ਨੂੰ ਆਸਰਾ ਦੇਣ ਲਈ ਸੋਟੀ ਦਾ ਸਹਾਰਾ ਲੈਣਾ ਪੈਂਦਾ ਸੀ। ਗੁਰੂ ਜੀ ਨੇ ਉਸਨੂੰ ਬੜੇ ਆਦਰ ਨਾਲ ਜੀ ਆਇਆਂ ਕਿਹਾ ਤੇ ਕੋਲ ਬਿਠਾਇਆ ਤੇ ਉਸਨੂੰ ਪੁੱਛਿਆ ਕਿ ਉਹ ਵਿਆਹ ਕਦੋਂ ਕਰਵਾ ਰਿਹਾ ਹੈ ਭਾਵ ਕਿ ਉਹ ਕਦੋਂ ਮੌਤ ਦੀ ਲਾੜੀ ਬਣਨ ਜਾ ਰਿਹਾ ਹੈ। ਗੁਰੂ ਜੀ ਦੇ ਮਨ ਵਿੱਚ ਸ਼ੇਖ ਫਰੀਦ ਦਾ ਇਹ ਸ਼ਲੋਕ ਸੀ :

*ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ।*

*(ਸਲੋਕ ਸ਼ੇਖ ਫਰੀਦ ਕੇ ਆਦਿ ਗ੍ਰੰਥ ਪੰ: ੧੩੭੭)*

ਗੁਰੂ ਨੇ ਜਦੋਂ ਕੋਈ ਉੱਤਰ ਨਾ ਸੁਣਿਆ ਤਾਂ ਉਹੋ ਪ੍ਰਸ਼ਨ ਦੁਹਰਾਇਆ। ਭਗਤੂ ਨੇ ਸਮਝਿਆ ਕਿ ਗੁਰੂ ਜੀ ਉਸਨੂੰ ਮਖੌਲ ਕਰ ਰਹੇ ਹਨ ਤੇ ਬਿਨਾਂ ਉੱਤਰ ਦਿੱਤਿਆਂ ਘਰ ਚਲਾ ਗਿਆ। ਫਿਰ ਉਸਨੇ ਵਿਚਾਰ ਕੀਤਾ, ਗੁਰੂ ਦੇ ਬਚਨ ਵਿਅਰਥ ਨਹੀਂ ਹੋ ਸਕਦੇ। ਉਹਨਾਂ ਦੇ ਬਚਨ ਸਦਾ ਸੱਚ ਹੁੰਦੇ ਹਨ, ਭਾਵੇਂ ਮੈਂ ਬੁੱਢਾ ਹਾਂ ਫਿਰ ਵੀ ਮੇਰੇ ਲਈ ਗੁਰੂ ਦੇ ਬਚਨ ਸੱਚੇ ਕਰਨ ਲਈ ਵਿਆਹ ਕਰਾਉਣਾ ਅਵੱਸ਼ਕ ਹੈ।

ਭਗਤੂ ਫਿਰ ਗੁਰੂ ਜੀ ਨੂੰ ਮਿਲਣ ਲਈ ਚੱਲ ਆਇਆ। ਰਾਹ ਵਿੱਚ ਉਸ ਬਾਜਰੇ ਦੀ ਰਾਖੀ ਬੈਠੀ ਕੁੜੀ ਵੇਖੀ। ਉਸਨੇ ਫੈਸਲਾ ਕਰ ਲਿਆ ਕਿ ਜੇ ਉਸ ਨੇ ਹਾਂ ਕਰ ਦਿੱਤੀ ਤਾਂ ਉਹ ਵਿਆਹ ਕਰਵਾ ਲਵੇਗਾ। ਫਿਰ ਉਸਨੇ ਲੜਕੀ ਨੂੰ ਆਖਿਆ, "ਭਲੀਏ, ਮੈਂ ਗੁਰੂ ਦੇ ਬੋਲ ਪੂਰੇ ਕਰਨ ਲਈ ਤੇਰੇ ਨਾਲ ਵਿਆਹ ਕਰਨਾ ਚਾਹੁੰਦਾ ਹਾਂ। ਮੇਰੇ ਪ੍ਰਸਤਾਵ ਕਰਕੇ ਮੈਨੂੰ ਮਾਫ ਕਰ ਦੇਵੀਂ ਇਹ ਪੰਛੀ ਤੇ ਦਰਖਤ ਹੀ ਆਪਣੇ ਗਵਾਹ ਹਨ।" ਲੜਕੀ ਉਹਦੇ ਸ਼ਬਦਾਂ ਤੇ ਬੜੀ ਹੈਰਾਨ ਹੋਈ ਤੇ ਘਬਰਾਹਟ ਤੇ ਸ਼ਰਮ ਕਾਰਨ ਉਸਨੇ ਕੋਈ ਉੱਤਰ ਨਾ ਦਿੱਤਾ। ਪ੍ਰੰਤੂ ਭਗਤੂ ਨੇ ਉਸ ਨਾਲ ਵਿਆਹ ਦੀ ਰੀਤੀ ਪੂਰੀ ਕਰਨ ਦਾ ਨਿਸ਼ਚਾ ਕਰ ਲਿਆ ਤੇ ਉਸ ਨਾਲ ਸੱਚੀ-ਮੁੱਚੀ ਫੇਰੇ ਲੈਣ ਦੀ ਬਜਾਏ ਇੱਕ ਬਾਜਰੇ ਦੇ ਸਿੱਟੇ ਨੂੰ ਗ੍ਰੰਥ ਦਾ ਪ੍ਰਤੀਕ ਮੰਨਕੇ ਤੇ ਸੋਟੀ ਨੂੰ ਲਾੜੀ ਰੂਪ ਮੰਨ ਕੇ ਰਸਮ ਪੂਰੀ ਕਰ ਲਈ ਤੇ ਆਪਣਾ ਸਫਰ ਜਾਰੀ ਰੱਖਿਆ। ਲੜਕੀ ਆਪਣੇ ਬਾਜਰੇ ਦੇ ਖੇਤ ਵਿੱਚ ਭਗਤੂ ਦੀਆਂ ਅਜੀਬ ਹਰਕਤਾਂ ਤੇ ਹੈਰਾਨ ਹੁੰਦੀ ਰਹੀ। ਜਦੋਂ ਉਹ ਗੁਰੂ ਜੀ ਪਾਸ ਪਹੁੰਚਿਆਂ ਤਾਂ ਉਸ ਨੂੰ ਗੁਰੂ ਜੀ ਵਲੋਂ ਫਿਰ ਉਹੀ ਸੁਆਲ ਕੀਤਾ ਗਿਆ। ਫਿਰ ਉਸਨੇ ਗੁਰੂ ਦੇ ਬਚਨ ਪੂਰੇ ਕਰਨ ਲਈ ਹੀ ਰਸਤੇ ਵਿੱਚ ਕੀਤੇ ਵਿਆਹ ਦੀ ਵਿਥਿਆ ਦੱਸੀ। ਗੁਰੂ ਜੀ ਨੇ ਕਿਹਾ, "ਅਸੀਂ ਤਾਂ ਸਿਰਫ ਤੇਰੀ ਉਮਰ ਪੁੱਛਣ ਦੀ ਇੱਛਾ ਕੀਤੀ ਸੀ, ਦੂਸਰੇ ਸ਼ਬਦਾਂ ਵਿੱਚ ਕਿ ਤੁਸੀਂ ਮੌਤ ਲਾੜੀ ਨਾਲ ਵਿਆਹ ਕਦੋਂ ਕਰਵਾ ਰਹੇ ਹੋ। ਹੁਣ ਤੁਸੀਂ ਸਾਡੇ ਕੋਲ ਟਿਕ ਜਾਓ, ਅਸੀਂ ਤੇਰੀ ਸਹਾਇਤਾ ਕਰਨ ਲਈ ਪੂਰੀ ਕੋਸ਼ਿਸ਼ ਕਰਾਂਗੇ। ਜਿਸ ਨਾਲ ਵੀ ਤੁਸੀਂ ਭੁਲੇਖੇ ਵਿੱਚ ਵਿਆਹ ਕਰ ਬੈਠੇ ਹੋ, ਉਹ ਸਬਰ ਸੰਤੋਖ ਤੇ ਪਵਿੱਤਰਤਾ ਨਾਲ ਜੀਵਨ ਗੁਜ਼ਾਰੇਗੀ, ਤੇ ਤੁਹਾਡੀ ਪਹਿਲੀ ਪਤਨੀ ਦੇ ਬੱਚੇ ਉਸਨੂੰ ਮਾਂ ਕਹਿਣਗੇ ਤੇ ਉਸਦੀ ਆਗਿਆ 'ਚ ਰਹਿਣਗੇ।" ਇਹ ਘਟਨਾ ਸਰਦੀਆਂ ਦੇ ਸ਼ੁਰੂ ਵਿੱਚ ਵਾਪਰੀ ਜਦੋਂ ਬਾਜਰੇ ਦੀ ਫਸਲ ਪੱਕਦੀ ਹੈ। ਭਗਤੂ ਅਗਲੇ ਅਪ੍ਰੈਲ ਦੇ ਅਖੀਰ ਤਕ ਜੀਵਿਤ ਰਿਹਾ।

**ਭਗਤੂ ਦੀ ਮੌਤ ਇੰਝ ਹੋਈ** : ਉਸਨੂੰ ਸਖ਼ਤ ਮਰੋੜ ਲੱਗ ਗਏ। ਬਿਮਾਰੀ ਸਮੇਂ ਬਹੁਤ ਸਾਰੇ ਸਿੱਖ ਉਸਨੂੰ ਮਿਲਣ ਗਏ। ਉਹ ਉਸਨੂੰ ਕਿਹਾ ਕਰਦੇ ਸਨ, "ਤੂੰ ਦੂਸਰਿਆਂ ਦਾ ਕਈ ਵਾਰ ਇਲਾਜ ਕੀਤਾ ਹੈ, ਤੂੰ ਆਪਣਾ ਇਲਾਜ ਕਿਉਂ ਨਹੀਂ ਕਰਦਾ ?' ਉਸਦਾ ਉੱਤਰ ਹੁੰਦਾ, "ਸਿੱਖ ਭਰਾਵੋਂ, ਅਜਿਹਾ ਵਿਚਾਰ ਨ ਕਰੋ। ਇਸ ਸੰਸਾਰ ਵਿੱਚ ਸਿੱਖਾਂ ਦੇ ਦੁੱਖਾਂ ਦਾ ਅੰਤ ਗੁਰੂ ਹੀ ਕਰਦਾ ਹੈ। ਮਰਨ ਪਿਛੋਂ ਕੋਈ ਦੁੱਖ ਨਹੀਂ ਹੁੰਦਾ। ਮੇਰੇ ਕੁਝ ਪੈਰੋਕਾਰ ਪਸ਼ੂ ਚੁਰਾਇਆ ਕਰਦੇ ਸਨ ਤੇ ਉਹਨਾਂ ਦਾ ਦੁੱਧ ਮੈਨੂੰ ਦੇ ਦਿਆ ਕਰਦੇ ਸਨ, ਪ੍ਰੰਤੂ ਇਹ ਚੋਰੀ ਦਾ ਭੋਜਨ ਹੁੰਦਾ ਸੀ। ਇਸਦੇ ਪੀਣ ਕਾਰਨ ਮੈਂ ਇਸ ਸੰਸਾਰ ਵਿੱਚ

ਤਕਲੀਫ ਝੱਲੀ ਹੈ, ਪਰ ਇਸ ਤਕਲੀਫ਼ ਦਾ ਭੋਗ ਏਥੇ ਹੀ ਪੈ ਜਾਵੇਗਾ। ਮੇਰੇ ਕਸ਼ਟ ਨੇ ਮੈਨੂੰ ਕੁੰਦਨ ਬਣਾ ਦਿੱਤਾ ਹੈ। ਤੇ ਅਗਲੇ ਜਹਾਨ ਦਾ ਸਫਰ ਮੈਂ ਖ਼ੁਸ਼ੀ-ਖ਼ੁਸ਼ੀ ਕਰਾਂਗਾ। ਫਿਰ ਉਸਨੇ 'ਵਾਹਿਗੁਰੂ' ਉਚਾਰਿਆ ਤੇ ਇਤਿਹਾਸਕਾਰ ਦੇ ਸ਼ਬਦਾਂ ਵਿੱਚ ਉਸ ਦੇ ਸਰੀਰ 'ਚੋਂ ਸਹਿਜ ਨਾਲ ਹੀ ਇਸ ਤਰ੍ਹਾਂ ਪ੍ਰਾਣ ਪੰਖੇਰੂ ਹੋ ਗਏ ਜਿਵੇਂ ਹਾਥੀ ਦੇ ਗਲ ਵਿਚੋਂ ਫੁੱਲਾਂ ਦਾ ਹਾਰ ਡਿੱਗ ਪੈਂਦਾ ਹੈ।

ਗੁਰੂ ਜੀ ਨੇ ਉਹਦੀ ਅਰਥੀ ਠਾਠ-ਬਾਠ ਨਾਲ ਤਿਆਰ ਕਰਨ ਦਾ ਹੁਕਮ ਦਿੱਤਾ ਤੇ ਰਬਾਬ ਨਾਲ ਇਸ ਮੌਕੇ ਤੇ ਗੁਰਬਾਣੀ ਗਾਉਣ ਲਈ ਰਬਾਬੀਆਂ ਤੇ ਸੰਗੀਤਕਾਰਾਂ ਨੂੰ ਬੁਲਾਇਆ।

*ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥*
*ਕਾਟੀ ਬੇੜੀ ਪਗਹ ਤੇ ਗੁਰਿ ਕੀਨੀ ਬੰਦ ਖਲਾਸੁ॥੧॥*
*ਆਵਣ ਜਾਣੁ ਰਹਿਓ॥*
*ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥੧॥ ਰਹਾਉ॥*

*(ਮਾਰੂ ਮਹਲਾ ੫, ਆਦਿ ਗ੍ਰੰਥ, ਪੰ: ੧੦੦੨)*

ਗੁਰੂ ਜੀ ਨੇ ਆਪਣੇ ਹੱਥੀਂ ਭਗਤੂ ਦੀ ਚਿਤਾ ਨੂੰ ਅੱਗ ਦਿਖਾਉਣ ਦਾ ਫੈਸਲਾ ਕੀਤਾ ਪ੍ਰੰਤੂ ਮਸੰਦਾਂ ਨੇ ਰੋਕਣ ਦੀ ਕੋਸ਼ਿਸ਼ ਕੀਤੀ। ਉਹਨਾਂ ਨੇ ਉਹਨਾਂ ਦੇ ਸੁਝਾਉ ਇਹ ਕਹਿਕੇ ਰੱਦ ਕਰ ਦਿੱਤੇ ਕਿ ਭਗਤੂ ਦਾ ਜਨਮ ਉਹਦੇ ਮਾਪਿਆਂ ਦੀ ਬਿਰਧ ਅਵਸਥਾ ਵਿੱਚ ਗੁਰੂ ਰਾਮ ਦਾਸ ਜੀ ਦੀ ਅਰਦਾਸ ਨਾਲ ਹੋਇਆ ਸੀ ਤੇ ਉਹ ਹਰ ਤਰ੍ਹਾਂ ਦੇ ਸਤਿਕਾਰ ਦਾ ਹੱਕਦਾਰ ਹੈ। ਉਹ ਗੁਰੂ ਦਾ ਸੱਚਾ ਸੁੱਚਾ ਸਿੱਖ ਸੀ ਤੇ ਗੁਰੂ ਨੂੰ ਆਪਣੇ ਸੰਬੰਧੀਆਂ ਨਾਲੋਂ ਵੀ ਪਿਆਰਾ ਸੀ। ਇਹੋ ਕਾਰਨ ਹੈ ਕਿ ਉਹਨਾਂ ਨੇ ਉਸਦੀ ਚਿੱਤਾ ਨੂੰ ਆਪਣੇ ਹੱਥੀਂ ਅੱਗ ਦਿਖਾਈ।

ਆਪਣੇ ਪ੍ਰਚਾਰ ਦੌਰਿਆਂ ਵਿੱਚ ਗੁਰੂ ਜੀ ਇੱਕ ਵਾਰ ਵਰਤਮਾਨ ਜਲੰਧਰ ਜ਼ਿਲੇ ਦੇ ਪਿੰਡ ਮੁਕੰਦਪੁਰ ਠਹਿਰੇ। ਆਪਣੀ ਯਾਤਰਾ ਦੀ ਯਾਦ ਵਜੋਂ ਗੁਰੂ ਜੀ ਨੇ ਉੱਥੇ ਬਾਂਸ ਦੀ ਟਹਿਣੀ ਗੱਡ ਦਿੱਤੀ ਜੋ ਅੱਜ ਤੱਕ ਇੱਕ ਸ਼ਾਨਦਾਰ ਦਰਖਤ ਦੇ ਰੂਪ ਵਿੱਚ ਖੜਾ ਹੈ। ਉਥੋਂ ਗੁਰੂ ਜੀ ਮਾਲਵੇ ਨੂੰ ਚਲੇ ਗਏ ਤੇ ਉਹਨਾਂ ਨਥਾਣੇ ਨੇੜੇ ਉਹ ਢਾਬ ਦੇਖੀ ਜਿੱਥੇ ਗੁਰੂ ਹਰਿ ਗੋਬਿੰਦ ਨੇ ਯੁੱਧ ਲੜਿਆ ਸੀ।

ਉੱਥੇ ਮਹਿਰਾਜ ਕਬੀਲੇ ਦੇ ਦੋ ਭਰਾ ਕਾਲਾ ਤੇ ਕਰਮਚੰਦ ਗੁਰੂ ਜੀ ਕੋਲ ਇਹ ਸ਼ਿਕਾਇਤ ਲੈਕੇ ਆਏ ਕਿ ਕੌੜਾ ਕਬੀਲੇ ਦੇ ਲੋਕ ਉਹਨਾਂ ਨੂੰ ਆਪਣੇ ਨਾਲ ਰਹਿਣ ਦੀ ਆਗਿਆ ਨਹੀਂ ਦੇ ਰਹੇ। ਇਸ ਉਪ੍ਰੰਤ ਗੁਰੂ ਜੀ ਨੂੰ ਕੌੜਾ ਵੰਸ਼ ਦੇ ਮੁਖੀ ਜੈਤ ਪਿਰਾਣਾ ਨੂੰ ਬੁਲਾਇਆ ਤੇ ਉਸਨੂੰ ਇਹ ਮਨਾਉਣ ਦੀ ਕੋਸ਼ਿਸ਼ ਕੀਤੀ ਕਿ ਉਹ ਬੇਨਤੀਕਾਰਾਂ ਨੂੰ ਗੁਜ਼ਾਰੇ ਲਈ ਪੰਜ ਹਲਾਂ ਦੀ ਜ਼ਮੀਨ ਦੇ ਦੇਵੇ। ਜੈਤਾ ਨੇ ਪੰਜਾਬੀ ਕਹਾਵਤ ਬੋਲ ਦਿਆਂ ਕਿਹਾ, "ਗ੍ਰਾਸ ਦੇਈਏ, ਬਾਸ ਨੇ ਦੇਈਏ", ਜਿਸ ਦਾ ਭਾਵ ਸੀ ਕਿ ਖਾਣ ਲਈ ਰੋਟੀ ਦੀ ਬੁਰਕੀ ਦਿੱਤੀ ਜਾ ਸਕਦੀ ਹੈ ਜ਼ਮੀਨ ਨਹੀਂ ਤੇ ਇਹ ਬੇਨਤੀ ਵੀ ਕੀਤੀ ਕਿ ਪ੍ਰਾਰਥਕਾਂ ਦਾ ਪੰਜ ਹਲ ਜ਼ਮੀਨ ਨਾਲ ਗੁਜ਼ਾਰਾ ਨਹੀਂ ਹੋ ਸਕੇਗਾ। ਗੁਰੂ ਜੀ ਨੇ ਉੱਤਰ ਦਿੱਤਾ, "ਗੁਰੂ ਨਾਨਕ ਦੀ ਇਸ ਜ਼ਮੀਨ ਤੇ ਐਸੀ ਮਿਹਰ ਹੋਵੇਗੀ ਕਿ ਇਹ ਸਾਰੀ ਮਹਿਰਾਜ ਵੰਸ਼ ਲਈ ਕਾਫੀ ਹੋਵੇਗੀ।' ਜੈਤ ਨੇ ਫਿਰ ਵੀ ਨਾਂਹ ਕਰ ਦਿੱਤੀ।

ਗੁਰੂ ਨੇ ਕਾਲਾ ਤੇ ਕਰਮਚੰਦ ਨੂੰ ਜੈਤ ਨਾਲ ਗੱਲਬਾਤ ਦੀ ਅਸਫਲਤਾ ਬਾਰੇ ਦੱਸ ਦਿੱਤਾ ਤੇ ਸਲਾਹ ਦਿੱਤੀ ਕਿ ਉਹ ਅਗਲੀ ਸਵੇਰ ਉਸ ਥਾਂ ਤੋਂ ਚਲੇ ਜਾਣ ਤੇ ਜਿੱਥੇ ਰਾਤ ਪੈ ਜਾਏ ਉੱਥੇ ਠਹਿਰ ਜਾਣ ਤੇ ਆਲੇ-ਦੁਆਲੇ ਦੀ ਸਾਰੀ ਜ਼ਮੀਨ ਤੇ ਕਬਜ਼ਾ ਕਰਕੇ ਉਸ ਅਸਥਾਨ ਦਾ ਨਾਮ ਮਰਹਾਜ ਰੱਖ ਦੇਣ। ਜੈਤ ਉਹਨਾਂ ਦੇ ਮਗਰ ਹੀ ਤੁਰ ਪਿਆ ਤੇ ਉਹਨਾਂ ਨੂੰ ਚਿਤਾਵਨੀ ਦਿੱਤੀ। ਉਹਨਾਂ ਨੇ ਜਾਣ ਤੋਂ ਇਨਕਾਰ ਕਰ ਦਿੱਤਾ ਤੇ ਗੁਰੂ ਦੇ ਹੁਕਮ ਦਾ ਹਵਾਲਾ ਦਿੱਤਾ। ਕਾਲਾ ਫਿਰ ਗੁਰੂ ਜੀ ਕੋਲ ਇਹ ਦੱਸਣ ਗਿਆ ਕਿ ਉਹ ਆਪਣੇ ਪੱਕੇ ਵਾਸ ਲਈ ਦੂਸਰੀ ਵਾਰ ਵੀ ਅਸਫਲ ਰਹੇ ਹਨ। ਗੁਰੂ ਜੀ ਨੇ ਆਪਣੇ ਸੇਵਕਾਂ ਦੀ ਮੁਸ਼ਕਲ ਵੇਖਕੇ ਆਖਿਆ ਕਿ ਜੈਤੇ ਤੇ ਉਹਦੇ ਸਾਥੀਆਂ ਦਾ ਸ਼ਕਤੀ ਨਾਲ ਮੁਕਾਬਲਾ ਕਰੋ। ਕਾਲਾ ਨੇ ਜੈਤ ਦੀ ਸ਼ਕਤੀ ਕਾਰਨ ਉਹਦੇ ਨਾਲ ਲੜਾਈ 'ਚ ਸਫਲਤਾ 'ਚ ਨਾ ਉਮੀਦੀ ਜਿਤਾਈ। ਗੁਰੂ ਜੀ ਨੇ ਕਾਲੇ ਨੂੰ ਵਾਸ ਪ੍ਰਾਪਤ ਕਰਨ ਲਈ ਹੌਸਲੇ ਤੋਂ ਕੰਮ ਲੈਣ ਲਈ ਆਖਿਆ ਤੇ ਇਹ ਵੀ ਕਿਹਾ ਕਿ ਉਹ ਵੀ ਉਹਦੀ ਤੇ ਉਹਦੇ ਧੜੇ ਦੀ ਹਿਮਾਇਤ ਕਰਨਗੇ। ਇਹ ਘਟਨਾ ਸੰਮਤ 1707 (ਈਸਵੀ 1750) ਨੂੰ ਵਾਪਰੀ।

ਵਿਰੋਧੀ ਕਬੀਲੇ ਲੜਾਈ ਵਿੱਚ ਜੁੱਟ ਪਏ। ਜੈਤ ਨੇ ਕਾਲੇ ਵੱਲ ਆਪਣੀ ਤਲਵਾਰ ਧੂਹੀ ਪ੍ਰੰਤੂ ਉਹਦਾ ਵਾਰ ਖਾਲੀ ਗਿਆ। ਪਰ ਕਾਲੇ ਨੇ ਜੈਤ ਪੁਰਾਣੇ ਨੂੰ ਆਪਣੀ ਵਾਰੀ ਵਿੱਚ ਟੇਢੇ ਰੁੱਖ ਵਾਰ ਕਰਕੇ ਉਹਦੇ ਸਰੀਰ 'ਚੋਂ ਤਲਵਾਰ ਇੰਝ ਲੰਘਾ ਦਿੱਤੀ ਜਿਵੇਂ ਉਹਦੀ ਤਲਵਾਰ ਲਈ ਰਸਤਾ ਜੈਤ ਦੇ ਜਨੇਊ ਨੇ ਹੀ ਬਣਾ ਦਿੱਤਾ ਹੋਵੇ। ਇਸ ਨਾਲ ਹੀ ਲੜਾਈ ਖਤਮ ਹੋ ਗਈ। ਕਾਲੇ ਦੇ ਧੜੇ ਨੂੰ ਜ਼ਮੀਨ ਤੇ ਕਾਬਜ਼ ਹੋਣ ਪਿਛੋਂ ਇੱਕ ਹੋਰ ਔਕੜ ਆ ਗਈ। ਉਹਨਾਂ ਨਾਲ ਉਹਨਾਂ ਦੇ ਗੁਆਂਢੀ ਕਬੀਲੇ ਵਿਆਹ ਸ਼ਾਦੀਆਂ ਨਹੀਂ ਕਰਦੇ ਸਨ। ਇਥੇ ਫਿਰ ਗੁਰੂ ਜੀ ਨੇ ਦਖਲ ਦਿੱਤਾ। ਜੋ ਲੋਕ ਗੁਰੂ ਜੀ ਦੇ ਦਰਸ਼ਨ ਕਰਨ ਆਉਂਦੇ ਸਨ, ਗੁਰੂ ਜੀ ਨੇ ਉਹਨਾਂ ਨੂੰ ਮਹਿਰਾਜਕਿਆਂ ਨਾਲ ਵਿਆਹ ਸੰਬੰਧ ਬਣਾਉਣ ਲਈ ਸਲਾਹ ਦਿੰਦੇ। ਗੁਰੂ ਜੀ ਕੁਝ ਸਮੇਂ ਲਈ ਲੋਕਾਂ 'ਚ ਪਰਚਾਰ ਕਰਦੇ ਹੋਏ ਨਥਾਣੇ ਠਹਿਰੇ ਤੇ ਕਾਲਾ ਤੇ ਉਹਦੇ ਮਿੱਤਰ ਆਮ ਹੀ ਗੁਰੂ ਜੀ ਕੋਲ ਦਰਸ਼ਨ ਕਰਨ ਆਉਂਦੇ ਰਹਿੰਦੇ।

**ਰੂਪ ਤੇ ਸੰਦਲੀ ਨੂੰ ਵਰ**—ਗੁਰੂ ਜੀ ਨੇ ਉੱਦਮ ਤੇ ਘਾਲਣਾ ਨਾਲ ਪਰਚਾਰ ਕਰਕੇ ਬੜੇ ਸਿੱਖ ਬਣਾਏ। ਜੋ ਉਹਨਾਂ ਦਾ ਉਪਦੇਸ਼ ਸੁਣਦੇ, ਉਹ ਮੜੀਆਂ ਤੇ ਕਬਰਾਂ ਦੀ ਪੂਜਾ ਤੋਂ ਹਟ ਗਏ ਤੇ ਇੱਕ ਰੱਬ ਦੀ ਪੂਜਾ ਕਰਨ ਲੱਗ ਪਏ। ਉੱਥੇ ਹੀ ਕਾਲਾ ਆਪਣੇ ਦੋਹਾਂ ਭਤੀਜਿਆਂ, ਰੂਪ ਚੰਦ ਦੇ ਪੁੱਤਰਾਂ ਸੰਦਲੀ ਤੇ ਫੂਲ ਨੂੰ ਲੈਕੇ ਦਰਸ਼ਨਾਂ ਨੂੰ ਆਇਆ। ਫੂਲ ਕਾਲੇ ਦੇ ਮੋਢਿਆਂ ਤੇ ਸੀ ਤੇ ਸੰਦਲੀ ਨੇ ਕਾਲੇ ਦੇ ਨਾਲ ਤੁਰਨ ਲਈ ਉਂਗਲ ਫੜੀ ਹੋਈ ਸੀ। ਜਦੋਂ ਗੁਰੂ ਜੀ ਦੇ ਹਜ਼ੂਰ ਬੱਚੇ ਪਹੁੰਚੇ ਤਾਂ ਫੂੱਲ ਨੇ ਆਪਣੇ ਢਿੱਡ ਤੇ ਹੱਥ ਮਾਰਿਆ। ਗੁਰੂ ਜੀ ਨੇ ਪੁੱਛਿਆ ਕਿ ਉਸਨੇ ਇੰਝ ਕਿਉਂ ਕੀਤਾ ਹੈ। ਕਾਲੇ ਨੇ ਕਿਹਾ ਕਿ "ਫੂਲ ਬੋਲ ਨਹੀਂ ਸਕਦਾ ਤੇ ਜਦੋਂ ਉਸ ਨੂੰ ਭੁੱਖ ਲੱਗਦੀ ਹੈ ਤਾਂ ਉਸ ਕੋਲ ਇਕੋ ਇਕ ਢੰਗ ਭੁੱਖ ਬਾਰੇ ਦੱਸਣ ਦਾ ਇਹੋ ਹੈ ਕਿ ਉਹ ਆਪਣਾ ਢਿੱਡ ਵਜਾਵੇ।" ਗੁਰੂ ਜੀ ਨੂੰ ਉਸਤੇ ਤਰਸ ਆ ਗਿਆ, ਤੇ ਉਹਨਾਂ ਕਿਹਾ, "ਉਹ ਮਹਾਨ, ਪ੍ਰਸਿੱਧ ਤੇ ਧਨੀ ਹੋਵੇਗਾ। ਉਹਦੇ ਘੋੜੇ ਜਮਨਾ ਦਰਿਆ ਤੱਕ ਪਾਣੀ ਪੀਣਗੇ। ਉਹਨਾਂ ਦਾ ਕਈ ਪੀੜ੍ਹੀਆਂ ਰਾਜ-ਭਾਗ ਬਣਿਆ ਰਹੇਗਾ।

ਤੇ ਜਿਵੇਂ-ਜਿਵੇਂ ਉਹ ਗੁਰ-ਸੇਵਾ ਕਰਦੇ ਰਹਿਣਗੇ ਤਦ ਤੱਕ ਉਹਨਾਂ ਦਾ ਮਾਨ ਸਤਿਕਾਰ ਬਣਿਆ ਰਹੇਗਾ।"

ਜਦੋਂ ਕਾਲਾ ਘਰ ਗਿਆ ਤੇ ਉਹਦੀ ਪਤਨੀ ਨੇ ਗੁਰੂ ਜੀ ਦੇ ਵਰ ਬਾਰੇ ਸੁਣਿਆ ਤਾਂ ਉਸਨੇ ਆਪਣੇ ਪਤੀ ਨੂੰ ਆਪਣੇ ਲੜਕੇ ਗੁਰੂ ਜੀ ਕੋਲ ਨਾ ਲਿਜਾਣ ਲਈ ਝਿੜਕਾਂ ਦਿੱਤੀਆਂ। ਉਸ਼ਨੇ ਕਿਹਾ, "ਜੇ ਲੈ ਜਾਂਦੇ ਤਾਂ ਉਹ ਵੀ ਰਾਜੇ ਬਣ ਜਾਂਦੇ। ਹੁਣ ਸਾਡੇ ਪੁੱਤਰ ਤੇਰੇ ਭਤੀਜਿਆਂ ਨੂੰ ਕਰ ਭਰਿਆ ਕਰਨਗੇ। ਕਾਲੇ ਨੇ ਕਿਹਾ, "ਤਕਦੀਰ ਬਲੀ ਹੈ। ਮੈਨੂੰ ਕੀ ਪਤਾ ਸੀ ਕਿ ਗੁਰੂ ਜੀ ਇਤਨਾ ਭਰਪੂਰ ਵਰ ਦੇਣਗੇ।" ਕਾਲੇ ਦੀ ਪਤਨੀ ਨੇ ਫਿਰ ਆਪਣੇ ਪੁੱਤਰ ਗੁਰੂ ਜੀ ਕੋਲ ਲੈਕੇ ਜਾਣ ਲਈ ਦਬਾਅ ਪਾਇਆ ਤੇ ਆਪਣੇ ਪੁੱਤਰਾਂ ਨੂੰ ਸਿੱਖਾ ਦਿੱਤਾ ਕਿ ਉਹ ਗੁਰੂ ਜੀ ਕੋਲ ਜਾਕੇ ਆਪਣਾ ਢਿੱਡ ਵਜਾਉਣ। ਜਦੋਂ ਕਾਲਾ ਤੇ ਉਹਦੇ ਪੁੱਤਰ ਗੁਰੂ ਜੀ ਕੋਲ ਪਹੁੰਚੇ ਤਾਂ ਬੱਚਿਆਂ ਨੇ ਉਵੇਂ ਹੀ ਕਰਨਾ ਸ਼ੁਰੂ ਕੀਤਾ ਜਿਵੇਂ ਉਹਨਾਂ ਨੂੰ ਸਿਖਾਇਆ ਗਿਆ ਸੀ । ਗੁਰੂ ਜੀ ਨੇ ਐਸਾ ਕਰਨ ਦਾ ਕਾਰਨ ਪੁੱਛਿਆ। ਕਾਲੇ ਨੇ ਆਖਿਆ ਕਿ ਉਹਨੇ ਆਪਣੀ ਪਤਨੀ ਦੇ ਕਹਿਣ ਤੇ ਇੰਝ ਕੀਤਾ ਹੈ। ਗੁਰੂ ਜੀ ਜੇ ਉੱਤਰ ਦਿੱਤਾ, "ਇਹਨਾਂ ਬੱਚਿਆਂ ਦੇ ਮਾਪੇ ਜਿਉਂਦੇ ਹਨ ਪਰ ਫਿਰ ਵੀ ਉਹ ਆਪਣੀ ਜ਼ਮੀਨ ਦੇ ਖੁਦ ਮਾਲਕ ਹੋਣਗੇ, ਆਪਣੀ ਮਿਹਨਤ ਦੀ ਕਮਾਈ ਖਾਣਗੇ ਤੇ ਕਿਸੇ ਦੇ ਅਧੀਨ ਨਹੀਂ ਹੋਣਗੇ।" ਉਹ ਭਵਿੱਖਬਾਣੀ ਪੂਰੀ ਹੋ ਚੁੱਕੀ ਹੈ। ਉਹਨਾਂ ਦੇ ਉਤਰਾਧਿਕਾਰੀ 22 ਪਿੰਡਾਂ ਦੇ ਮਾਲਕ ਹਨ ਜਿਹਨਾਂ ਨੂੰ 'ਬਾਹੀਆ' ਕਿਹਾ ਜਾਂਦਾ ਹੈ ਤੇ ਉਹਨਾਂ ਨੂੰ ਕੋਈ ਮਾਮਲਾ ਵੀ ਨਹੀਂ ਦੇਣਾ ਪੈਂਦਾ।

ਫੂਲ ਦੇ ਛੇ ਪੁੱਤਰ ਸਨ। ਸਭ ਤੋਂ ਵੱਡਾ ਤਿਲੋਕ ਸਿੰਘ ਸੀ ਜਿਸ ਦੀ ਔਲਾਦ ਨਾਭਾ ਤੇ ਜੀਂਦ ਦੇ ਰਾਜੇ ਹਨ। ਫੂਲ ਦੀ ਮ੍ਰਿਤੂ 1740 ਸੰਮਤ (ਈ: 1689) ਨੂੰ ਹੋਈ। ਫੂਲ ਦੇ ਦੂਸਰੇ ਪੁੱਤਰ ਰਾਮ ਸਿੰਘ ਦੀ ਸੰਤਾਨ 'ਚੋਂ ਪਟਿਆਲਾ ਰਾਜ-ਘਰਾਣਾ ਹੈ। ਇਹਨਾਂ ਤਿੰਨਾਂ ਨੂੰ "ਫੂਲਕੇ ਰਾਜੇ" ਫੂਲਕੀਆਂ ਸਰਦਾਰ ਕਿਹਾ ਜਾਂਦਾ ਹੈ। ਪਟਿਆਲਾ ਦੀ ਰਿਆਸਤ ਸਭ ਤੋਂ ਵੱਡੀ ਹੈ, ਪ੍ਰੰਤੂ ਇਹ ਨਾਭੇ ਦਾ ਰਾਜਾ ਸੀ ਜਿਸ ਪਾਸੇ ਮੁੱਢਲੇ ਸਮਿਆਂ ਵਿੱਚ ਚੌਧਰੀ ਦਾ ਖਿਤਾਬ ਜਾਂ ਪਦਵੀ ਸੀ ਜਿਹੜਾ ਕਿ ਉਦੋਂ ਤਾਕਤ, ਜ਼ਿੰਮੇਂਵਾਰੀ ਤੇ ਇਜ਼ਤ ਦਾ ਅਹੁਦਾ ਸੀ।

# ਕਾਂਡ—28

**ਗੌਰੇ ਹੱਥੋਂ ਜੱਸੇ ਦਾ ਕਤਲ**—ਹੁਣ ਅਸੀਂ ਉਸ ਲੜਕੀ ਦੀ ਕਹਾਣੀ ਵੱਲ ਮੁੜਦੇ ਹਾਂ ਜੋ ਬਾਜਰੇ ਦੇ ਖੇਤ ਦੀ ਰਾਖੀ ਬੈਠੀ ਸੀ ਤੇ ਜਿਸ ਨਾਲ ਭਗਤੂ ਨੇ ਗੈਰ-ਰਸਮੀ ਢੰਗ ਨਾਲ ਵਿਆਹ ਰਚਾਇਆ ਸੀ। ਉਸਨੇ ਜਾਕੇ ਆਪਣੇ ਪਿਤਾ ਨੂੰ ਦੱਸਿਆ ਕਿ ਇੱਕ ਅਜੀਬ ਜਿਹੇ ਆਦਮੀ ਨੇ ਮੇਰੇ ਨਾਲ ਵਿਆਹ ਕਰਨ ਦਾ ਛਲਾਵਾ ਜਿਹਾ ਕੀਤਾ ਹੈ ਤੇ ਉਹ ਸਭ ਅਜੀਬ ਗਤੀਵਿਧੀਆਂ ਬਿਆਨ ਕੀਤੀਆਂ। ਨਾਲ ਹੀ ਉਸਨੇ ਇਹ ਪ੍ਰਤਿੱਗਿਆ ਕੀਤੀ ਕਿ ਉਹ ਉਸਨੂੰ ਹੀ ਆਪਣਾ ਪਤੀ ਮੰਨੇਗੀ ਤੇ ਕਿਸੇ ਹੋਰ ਨਾਲ ਵਿਆਹ ਨਹੀਂ ਕਰੇਗੀ। ਉਹਦੇ ਪਿਤਾ ਨੇ ਪੁੱਛਿਆ ਕਿ ਉਹ ਅਜਨਬੀ ਲਾੜਾ ਕੌਣ ਸੀ। ਉਸਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਉਹ ਸਾਧੂ ਸੁਭਾ ਭਗਤੂ ਹੀ ਸੀ। ਪਿਤਾ ਤੇ ਉਹਦੀ ਲੜਕੀ ਨੇ ਉਸ ਸਮੇਂ ਹੋਰ ਕੁਝ ਨ ਕੀਤਾ। ਲੜਕੀ ਨੇ ਆਪਣੇ ਪਿਤਾ ਦੇ ਘਰ ਰਹਿ ਕੇ ਖੇਤਾਂ 'ਚ ਕੰਮ ਕਰਨਾ ਜਾਰੀ ਰੱਖਿਆ। ਫਿਰ ਇਹ ਪਤਾ ਲੱਗਾ ਕਿ ਭਾਈ ਭਗਤੂ ਚੜ੍ਹਾਈ ਕਰ ਗਿਆ ਹੈ ਤੇ ਉਸਦੇ, ਪਹਿਲੀ ਪਤਨੀ ਤੋਂ ਗੌਰਾ ਤੇ ਜੀਵਨ ਨਾਮ ਦੇ ਦੋ ਪੁੱਤਰ ਹਨ। ਗੌਰਾ ਜੋ ਵੱਡਾ ਸੀ, ਛੇਤੀ ਹੀ ਬਠਿੰਡੇ ਦਾ ਰਾਜਾ ਬਣ ਗਿਆ। ਲੜਕੀ ਦਾ ਪਿਤਾ ਬਠਿੰਡੇ ਉਸ ਕੋਲ ਆਇਆ ਤਾਂ ਜੋ ਕੁੜੀ ਦੇ ਗੁਜ਼ਾਰੇ ਲਈ ਕੁਝ ਉਚਿਤ ਪ੍ਰਬੰਧ ਹੋ ਸਕੇ। ਗੌਰਾ ਨੇ ਉਸ ਨੂੰ ਬੁਲਾ ਕੇ ਬੜਾ ਮਾਨ ਸਤਿਕਾਰ ਦਿੱਤਾ ਤੇ ਆਪਣੀ ਮਾਂ ਵਾਂਗ ਹੀ ਵਿਵਹਾਰ ਕੀਤਾ।

ਗੌਰਾ ਗੁਰੂ ਜੀ ਦੇ ਦਰਸ਼ਨਾਂ ਲਈ ਉਸ ਸਮੇਂ ਗਿਆ ਜਦੋਂ ਗੁਰੂ ਜੀ ਨਥਾਣੇ ਸਨ। ਉੱਥੇ ਠਹਿਰਣ ਸਮੇਂ ਗੁਰੂ ਜੀ ਦਾ ਚੌਰੀ-ਬਰਦਾਰ ਜੱਸਾ ਕਹਿਣ ਲੱਗਾ : "ਆਪਣੀ ਦੂਸਰੀ ਮਾਤਾ ਮੇਰੇ ਨਾਲ ਵਿਆਹ ਦਿਉ। ਮੇਰੀ ਪਤਨੀ ਮਰ ਚੁੱਕੀ ਹੈ। ਮੈਂ ਵੀ ਰੰਡਾ ਹਾਂ ਤੇ ਰੰਡੇ ਤੇ ਵਿਧਵਾ ਦਾ ਵਿਆਹ ਹਰ ਤਰ੍ਹਾਂ ਯੋਗ ਹੋਵੇਗਾ।" ਇਸ ਪ੍ਰਸਤਾਵ ਨੂੰ ਗੌਰਾ ਨੇ ਆਪਣੀ ਬੇਇਜ਼ੱਤੀ ਸਮਝਿਆ ਤੇ ਬਦਲਾ ਲੈਣ ਲਈ ਮੌਕੇ ਦੀ ਤਾੜ 'ਚ ਰਿਹਾ। ਉਸਨੇ ਇੱਕ ਦਿਨ ਮੌਕਾ ਦੇਖਿਆ ਜਦੋਂ ਉਹ ਦੋਵੇਂ ਗੁਰੂ ਜੀ ਨਾਲ ਸ਼ਿਕਾਰ ਤੇ ਗਏ ਹੋਏ ਸਨ। ਗੁਰੂ ਜੀ ਦਲ ਤੋਂ ਅੱਗੇ ਨਿਕਲ ਗਏ ਸਨ। ਗੌਰੇ ਨੇ ਤਲਵਾਰ ਕਢੀ ਤੇ ਜੱਸੇ ਨੂੰ ਮਾਰ ਦਿੱਤਾ। ਜਦੋਂ ਗੁਰੂ ਜੀ ਨੇ ਇਸ ਬਾਰੇ ਸੁਣਿਆ ਤਾਂ ਉਹਨਾਂ ਨੇ ਗੌਰੇ ਉਪਰ ਉਹਨਾਂ ਦੇ ਸਾਹਮਣੇ ਆਉਣ ਤੇ ਰੋਕ ਲਾ ਦਿੱਤੀ।

ਇਸ ਪਿਛੋਂ ਗੁਰੂ ਜੀ ਨਥਾਣੇ ਤੋਂ ਕੀਰਤਪੁਰ ਮੁੜ ਆਏ। ਗੁਰੂ ਜੀ ਜਿਧਰ ਜਾਂਦੇ, ਗੌਰਾ ਉਹਨਾਂ ਦੇ ਮਗਰ ਹੀ ਜਾਂਦਾ। ਉਸ ਨੂੰ ਇਹ ਆਸ ਸੀ ਕਿ ਮੌਕਾ ਵੇਖਕੇ ਉਹ ਮਾਫੀ ਲਈ ਬੇਨਤੀ ਕਰੇਗਾ ਤੇ ਗੁਰੂ ਜੀ ਦੇ ਸਰਾਪ ਨੂੰ ਮੁੜਵਾ ਲਵੇਗਾ। ਜਦੋਂ ਗੁਰੂ ਜੀ ਕੀਰਤਪੁਰ ਪਹੁੰਚੇ, ਗੌਰਾ ਨੇ ਇੱਕ ਮੀਲ ਦੂਰ ਡੇਰਾ ਕੀਤਾ। ਗੁਰੂ ਜੀ ਛੇ ਮਹੀਨੇ ਕੀਰਤਪੁਰ ਰਹੇ ਤੇ ਗੌਰਾ ਉਹਨਾਂ ਮਗਰ ਪਰਛਾਂਵੇ ਵਾਂਗ ਰਿਹਾ। ਜਦੋਂ ਗੁਰੂ ਜੀ ਫਿਰ ਮਾਲਵਾ ਵੱਲ ਗਏ ਤਾਂ

ਗੌਂਗਾ ਵੀ ਉਹਨਾਂ ਪਿੱਛੇ ਤੁਰ ਪਿਆ। ਜਦੋਂ ਗੁਰੂ ਜੀ ਸਤਲੁਜ ਦੇ ਕਿਨਾਰੇ ਜਾ ਰਹੇ ਸਨ ਤਾਂ ਉਹਨਾਂ ਨੂੰ ਕੁਝ ਮੁਸਲਮਾਨ ਸੈਨਿਕ ਮਿਲੇ ਜੋ ਦਿੱਲੀ ਤੋਂ ਲਾਹੌਰ ਨੂੰ ਜਾ ਰਹੇ ਸਨ। ਇੱਕ ਅਫਸਰ ਨੇ ਗੁਰੂ ਦੇ ਦਲ ਬਾਰੇ ਪੁੱਛਿਆ ਤਾਂ ਉਸਨੂੰ ਦੱਸਿਆ ਗਿਆ ਕਿ ਗੁਰੂ ਹਰਿ ਰਾਇ ਤੇ ਉਹਨਾਂ ਦੇ ਅੰਗ-ਰੱਖਿਅਕ ਜਾ ਰਹੇ ਹਨ। ਉਸ ਅਫਸਰ ਨੂੰ ਇਹ ਪਹਿਲਾਂ ਹੀ ਪਤਾ ਸੀ ਕਿ ਗੁਰੂ ਹਰਿ ਰਾਇ ਦੇ ਦਾਦਾ ਗੁਰੂ ਹਰਿ ਗੋਬਿੰਦ ਨੇ ਉਸਦੇ ਦਾਦੇ ਜਰਨੈਲ ਮੁਖਲਿਸ ਖਾਂ ਨੂੰ ਅੰਮ੍ਰਿਤਸਰ ਵਿੱਚ ਮਾਰ ਦਿੱਤਾ ਸੀ ਤੇ ਉਹ ਹੁਣ ਜਾਨ ਬਦਲੇ ਜਾਨ ਲੈਣ ਲਈ ਧਾਰੀ ਬੈਠਾ ਸੀ।

**ਗੌਰੇ ਦੀ ਗੁਰੂ ਭਗਤੀ**—ਜਦੋਂ ਅਧਿਕਾਰੀ ਇਹ ਪੁੱਛ-ਗਿੱਛ ਕਰਕੇ ਵਿਚਾਰ ਹੀ ਕਰ ਰਿਹਾ ਸੀ ਤਾਂ ਗੁਰੂ ਜੀ ਅੱਗੇ ਲੰਘ ਗਏ। ਫਿਰ ਉਸ ਅਧਿਕਾਰੀ ਨੇ ਮਗਰ ਆ ਰਹੇ ਗੁਰੂ ਜੀ ਦੇ ਪਰਿਵਾਰ ਤੇ ਹਮਲਾ ਕਰਕੇ ਅਪਮਾਨ ਕਰਨ ਦਾ ਯਤਨ ਕੀਤਾ। ਹੁਣ ਗੌਰੇ ਨੂੰ ਗੁਰੂ ਜੀ ਦੀ ਅਸਾਧਾਰਨ ਸੇਵਾ ਕਰਕੇ ਮਾਫੀ ਮੰਗਣ ਦਾ ਮੌਕਾ ਮਿਲ ਗਿਆ। ਗੁਰੂ ਜੀ ਨੂੰ ਉਹਦੇ ਦਾਦਾ ਗੁਰੂ ਹਰਿਗੋਬਿੰਦ ਨੇ ਲੜਾਈ ਕਰਨ ਤੋਂ ਰੋਕਿਆ ਹੋਇਆ ਸੀ ਪ੍ਰੰਤੂ ਗੌਰਾ ਤਾਂ ਉਹਨਾਂ ਦੀ ਥਾਂ ਲੜ ਕੇ ਪਰਿਵਾਰ ਦੀ ਰੱਖਿਆ ਕਰ ਸਕਦਾ ਸੀ। ਗੌਰੇ ਦੀ ਆਪਣੀ ਸੈਨਾ ਸੀ। ਉਹਨਾਂ ਨੇ ਮੁਸਲਮਾਨਾਂ ਤੇ ਧਾਵਾ ਬੋਲ ਦਿੱਤਾ ਤੇ ਰਾਤ ਪੈਣ ਤੱਕ (ਲੜਾਈ ਬੰਦ ਹੋਣ ਵੇਲੇ ਤੱਕ) ਖੂਬ ਬਹਾਦਰੀ ਨਾਲ ਲੜੇ। ਹਨੇਰੇ ਦੇ ਆਸਰੇ ਮੁਸਲਮਾਨ ਬਚਕੇ ਨਿਕਲ ਗਏ ਤੇ ਗੁਰੂ ਜੀ ਦੀਆਂ ਪਤਨੀਆਂ ਉਹਨਾਂ ਦੀ ਵਹਿਸ਼ਤ ਤੋਂ ਬਚਣ 'ਚ ਸਫਲ ਹੋ ਗਈਆਂ। ਜਦੋਂ ਗੁਰੂ ਜੀ ਨੇ ਗੌਰੇ ਦੀ ਬਹਾਦਰੀ ਬਾਰੇ ਸੁਣਿਆ ਤਾਂ ਝੱਟ ਹੀ ਉਸਨੂੰ ਬੁਲਾ ਭੇਜਿਆ। ਗੌਰੇ ਨੂੰ ਆਪਣੇ ਹੱਥ ਮੂੰਹ ਧੋਣ ਦਾ ਸਮਾਂ ਵੀ ਨਾ ਦਿੱਤਾ ਗਿਆ ਤੇ ਲਹੂ ਦੇ ਧੱਬਿਆਂ ਨਾਲ ਹੀ ਗੁਰੂ ਜੀ ਦੇ ਸਨਮੁੱਖ ਲਿਆਂਦਾ ਗਿਆ। ਗੁਰੂ ਜੀ ਨੇ ਉਸ ਤੋਂ ਲੜਾਈ ਦੀ ਵਾਰਤਾਂ ਸੁਣੀ ਤੇ ਉਸਨੂੰ ਮਾਫੀ ਦੇ ਦਿੱਤੀ। ਇਸ ਪਿਛੋਂ ਗੌਰਾ ਖੁਸ਼ੀ-ਖੁਸ਼ੀ ਆਪਣੇ ਇਲਾਕੇ ਵਿੱਚ ਮੁੜ ਗਿਆ। ਗੁਰੂ ਜੀ ਕਰਤਾਰਪੁਰ ਨੂੰ ਚਲੇ ਗਏ ਤੇ ਮਾਲਵਾ ਵੱਲ ਯਾਤਰਾ ਕਰਨ ਦਾ ਵਿਚਾਰ ਤਿਆਗ ਦਿੱਤਾ।

**ਬ੍ਰਾਹਮਣ ਦੇ ਲੜਕੇ ਦੀ ਮੌਤ**—ਕਰਤਾਰਪੁਰ ਦੇ ਇੱਕ ਬ੍ਰਾਹਮਣ ਦੇ ਘਰ ਇੱਕ ਲੜਕਾ ਉਸ ਪ੍ਰਤਿੱਗਿਆ ਪਿਛੋਂ ਪੈਦਾ ਹੋਇਆ ਜਿਸ ਵਿੱਚ ਉਸ ਕਿਹਾ ਸੀ ਕਿ ਪੁੱਤਰ ਹੋਣ ਦੀ ਸੂਰਤ ਵਿੱਚ ਉਹ ਉਸਨੂੰ ਗੁਰੂ ਦਾ ਦਸਵੰਧ ਦੇਣ ਵਾਲਾ ਸਿੱਖ ਬਣਾਏਗਾ। ਗੁਰੂ ਜੀ ਦੇ ਉੱਥੇ ਕਿਆਮ ਦੌਰਾਨ ਲੜਕਾ ਮਰ ਗਿਆ। ਬ੍ਰਾਹਮਣ ਕੁਰਲਾਂਦਾ ਤੇ ਪੁਕਾਰ ਕਰਦਾ ਲਾਸ਼ ਲੈਕੇ ਗੁਰੂ ਦੇ ਦਰ ਤੇ ਆਇਆ ਤੇ ਲਾਸ਼ ਦੇ ਕੋਲ ਹੀ ਆਪ ਹੀ ਬੈਠ ਗਿਆ। ਉਸਨੇ ਕਿਹਾ, "ਜੇ ਮੇਰਾ ਪੁੱਤਰ ਜਿੰਦਾ ਨਾ ਹੋਇਆ, ਤਾਂ ਮੈਂ ਵੀ ਮਰ ਜਾਵਾਂਗਾ।" ਗੁਰੂ ਜੀ ਨੇ ਉਸਨੂੰ ਰੱਬ ਦੀ ਰਜ਼ਾ ਉਪਰ ਨਾਰਾਜ਼ਗੀ ਕਰਨ ਤੇ ਬੜਾ ਸਮਝਾਇਆ ਤੇ ਕਿਹਾ, 'ਲੜਕੇ ਦੀ ਉਮਰ ਪੂਰੀ ਹੋ ਗਈ ਸੀ। ਜੇ ਤੇਲ ਮੁੱਕ ਜਾਵੇ ਤਾਂ ਦੀਵਾ ਕਿਵੇਂ ਜਗਦਾ ਰਹਿ ਸਕਦਾ ਹੈ? ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :

*ਬਾਲਕੁ ਮਰੈ ਬਾਲਕ ਕੀ ਲੀਲਾ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ॥*
*ਜਿਸ ਕਾ ਸਾ ਸੋ ਤਿਨ ਹੀਲੀਆ ਭੂਲਾ ਰੋਵਣਹਾਰਾ ਹੇ॥੭॥*

*ਭਰ ਜੋਬਨਿ ਮਰਿ ਜਾਹਿਕਿ ਕੀਜੈ । ਮੇਰਾ ਮੇਰਾ ਕਰਿ ਰੋਵੀ ਜੈ॥*
*ਮਾਇਆ ਕਾਰਣਿ ਰੋਇ ਵਿਸੂਰਹਿ ਧ੍ਰਿਗੁ ਜੀਵਣੁ ਸੰਸਾਰਾ ਹੇ॥ 8*

*(ਮਾਰੂ ਮਹਲਾ ੧, ਆਦਿ ਗ੍ਰੰਥ ਪੰ: ੧੦੨੭)*

ਐ ਬ੍ਰਾਹਮਣ, ਇਹ ਹੋਰ ਵੀ ਮਾੜਾ ਹੁੰਦਾ ਜੇ ਉਹ ਵਿਆਹ ਪਿਛੋਂ ਮਰ ਜਾਂਦਾ। ਤੁਸੀਂ ਰੋਜ਼-ਰੋਜ਼ ਉਹਦੀ ਵਿਧਵਾ ਵੇਖ-ਵੇਖ ਦੁਖੀ ਹੁੰਦੇ। ਜਿਵੇਂ ਗੁਰੂ ਨੇ ਕਿਹਾ ਹੈ ਸੰਸਾਰ ਧੂੰਏ ਦਾ ਧੌਲਹਰ ਹੈ ਤੇ ਤੁਹਾਡਾ ਪੁੱਤਰ ਇਸਦੇ ਪਾਪਾਂ 'ਚ ਫੱਸਣ ਤੋਂ ਪਹਿਲਾਂ ਹੀ ਚਲਾ ਗਿਆ ਹੈ।'

ਭਾਵੇਂ ਗੁਰੂ ਜੀ ਨੇ ਕਿਤਨਾ ਹੀ ਉਪਦੇਸ਼ ਦੇਕੇ ਸਮਝਾਇਆ, ਬ੍ਰਾਹਮਣ ਇੱਕੋ ਰੱਟ ਲਾਈ ਜਾ ਰਿਹਾ ਸੀ ਕਿ ਉਹ ਵੀ ਮਰ ਜਾਵੇਗਾ। ਸਿੱਖਾਂ ਨੂੰ ਉਹਦੇ ਤੇ ਤਰਸ ਆਇਆ ਤੇ ਗੁਰੂ ਜੀ ਪਾਸ ਉਹਦੇ ਲਈ ਵਿੱਚ ਪੈ ਕੇ ਬੇਨਤੀ ਕੀਤੀ, "ਹੇ ਗਰੀਬ ਨਿਵਾਜ਼, ਤੁਸੀਂ ਟੁੱਟੀ ਗੰਢਣਹਾਰ ਹੋ। ਬ੍ਰਾਹਮਣ ਚੌਵੀ ਘੰਟੇ ਤੋਂ ਦਰ ਤੇ ਲੇਟਿਆ ਹੋਇਆ ਹੈ। ਭੁੱਖਾ ਪਿਆਸਾ ਉਹ ਆਪਦੇ ਸਾਹਮਣੇ ਮਰ ਜਾਵੇਗਾ।' ਮਸੰਦ ਵੀ ਗਏ ਤੇ ਬ੍ਰਾਹਮਣ ਦੀ ਵਕਾਲਤ ਕਰਨ ਲੱਗੇ, "ਹੇ ਸੱਚੇ ਪਾਤਸ਼ਾਹ, ਜੇ ਬੱਚਾ ਜ਼ਿੰਦਾ ਨਾ ਹੋਇਆ ਤਾਂ ਦੂਸਰੇ ਧਰਮਾਂ ਦੇ ਲੋਕ ਸਾਡੀ ਨਿੰਦਿਆ ਵਿੱਚ ਭਾਂਤ ਸੁਭਾਂਤ ਬੋਲਣਗੇ।" ਗੁਰੂ ਜੀ ਨੇ ਉੱਤਰ ਵਿੱਚ ਕਿਹਾ, "ਜੋ ਬੇਨਤੀਆਂ ਕਰ ਰਹੇ ਹੋ, ਕੀ ਤੁਹਾਡੇ ਵਿੱਚ ਐਸਾ ਪਰਉਪਕਾਰੀ ਹੈ ਜੋ ਆਪਣਾ ਜੀਵਨ ਬ੍ਰਾਹਮਣ ਦੇ ਪੁੱਤਰ ਲਈ ਨਿਛਾਵਰ ਕਰ ਸਕੇ।

**ਜਿਉਣੇ ਦੀ ਕੁਰਬਾਨੀ** : ਇਹ ਸੁਣਦਿਆਂ ਸਾਰ ਹੀ ਸੁਣਨ ਵਾਲਿਆਂ ਨੇ ਨੀਵੀਆਂ ਪਾ ਲਈਆਂ। ਗੁਰੂ ਜੀ ਨੇ ਤਿੰਨ ਵਾਰ ਸੁਆਲ ਕੀਤਾ ਪਰ ਕੋਈ ਉੱਤਰ ਨਾ ਮਿਲਿਆ। ਅੱਧੇ ਘੰਟੇ ਪਿਛੋਂ ਭਾਈ ਭਗਤੂ ਦਾ ਛੋਟਾ ਪੁੱਤਰ ਆਪਣੇ ਉੱਪਰ ਚਾਦਰ ਵਲ੍ਹੇਟ ਕੇ ਕਹਿਣ ਲੱਗਾ, "ਹੇ ਰੱਬੀ ਰੂਪ ਗੁਰੂ ਨਾਨਕ, ਮੈਂ ਇਸ ਲੜਕੇ ਦੀ ਮੌਤ ਕਬੂਲਦਾ ਹਾਂ ਤੇ ਆਪਣੀ ਜਾਨ ਉਸਨੂੰ ਦਿੰਦਾ ਹਾਂ।' ਇਹ ਕਹਿਕੇ ਉਹ, ਜਿਸਦਾ ਨਾਮ ਜੀਵਨ ਸੀ, ਸਦੀਵੀ ਜ਼ਿੰਦਗੀ ਦੇ ਰਾਹ ਪੈ ਗਿਆ ਤੇ ਬ੍ਰਾਹਮਣ ਦਾ ਲੜਕਾ ਸਤਿਨਾਮ ਜਪਦਾ ਹੋਇਆ ਉੱਠ ਬੈਠਾ।

ਜਦੋਂ ਲੋਕ ਹੈਰਾਨੀ ਪ੍ਰਗਟ ਕਰ ਰਹੇ ਸਨ ਤਾਂ ਗੁਰੂ ਜੀ ਨੇ ਕਿਹਾ, 'ਧਨ ਉਹ ਸਿੱਖ ਹੈ ਜਿਸਨੇ ਕਿਸੇ ਹੋਰ ਦੀ ਖਾਤਰ ਆਪਣੀ ਜਾਨ ਦੀ ਪਰਵਾਹ ਨਹੀਂ ਕੀਤੀ। ਜਦੋਂ ਬਰਾੜਾਂ ਨੇ, ਜਿਸ ਵੰਸ਼ ਨਾਲ ਜੀਵਨ ਦਾ ਸੰਬੰਧ ਸੀ, ਉਹਦੀ ਕੁਰਬਾਨੀ ਬਾਰੇ ਸੁਣਿਆ ਤਾਂ ਉਹ ਛੇਤੀ-ਛੇਤੀ ਗੁਰੂ ਜੀ ਪਾਸ ਆਪਣੀ ਨਾਰਾਜ਼ਗੀ ਪ੍ਰਗਟ ਕਰਨ ਆਏ ਤੇ ਕਹਿਣ ਲੱਗੇ, "ਸੱਚੇ ਪਾਤਿਸ਼ਾਹ ਜੀਵਨ ਅਜੇ ਮਸਾਂ 18 ਸਾਲਾਂ ਦਾ ਸੀ ਤੇ ਉਸਨੇ ਹੁਣੇ-ਹੁਣੇ ਵਿਆਹ ਕਰਵਾਇਆ ਸੀ। ਉਹ ਗਰਭਵਤੀ ਹੈ, ਉਸਦੀ ਪਾਲਣਾ ਕੌਣ ਕਰੇਗਾ ? ਅਜੇ ਤਾਂ ਜਗਤ-ਤਮਾਸ਼ਾ ਵੇਖਣ ਹੀ ਲੱਗਾ ਸੀ ਤੇ ਉਹਦਾ ਇਹ ਹਾਲ ਹੋ ਗਿਆ।' ਗੁਰੂ ਜੀ ਨੇ ਕਿਹਾ, "ਉਹਦੇ ਘਰ ਇੱਕ ਪੁੱਤਰ ਹੋਵੇਗਾ ਜਿਸਨੂੰ ਤੁਸੀਂ ਸੰਤਦਾਸ ਦੇ ਨਾਮ ਨਾਲ ਬੁਲਾਉਗੇ। ਉਸਦੇ ਪਰਿਵਾਰ ਦਾ ਵਾਧਾ ਬਹੁਤ ਹੋਵੇਗਾ ਤੇ ਉਹ ਕਈ ਪਿੰਡ ਵਸਾਉਣਗੇ।" ਇਹ ਦੱਸਣਾ ਜ਼ਰੂਰੀ ਹੈ ਕਿ ਉਹਦੀ ਸੰਤਾਨ ਫਿਰੋਜ਼ਪੁਰ ਜ਼ਿਲੇ* ਦੇ ਪਿੰਡ ਚੱਕ ਭਾਈ ਵਿੱਚ ਰਹਿੰਦੀ ਹੈ। ਇਸ ਪਿਛੋਂ ਗੁਰੂ ਜੀ ਕੀਰਤਪੁਰ ਮੁੜ ਗਏ।

---

* ਹੁਣ ਫਿਰੋਜ਼ਪੁਰ ਜ਼ਿਲੇ ਦੀ ਹੋਈ ਟੁੱਟ-ਭੱਜ ਪਿਛੋਂ ਇਹ ਪਿੰਡ ਮੁਕਤਸਰ ਜ਼ਿਲੇ ਵਿੱਚ ਆ ਗਿਆ ਹੈ।

**ਸ਼ਾਹ ਜਹਾਂ ਦੇ ਪੁੱਤਰਾਂ 'ਚ ਯੁੱਧ** : ਬਾਦਸ਼ਾਹ ਸ਼ਾਹਜਹਾਂ ਆਪਣੇ ਪਾਸ ਆਪਣੇ ਵੱਡੇ ਪੁੱਤਰ ਦਾਰਾ ਸ਼ਿਕੋਹ ਨੂੰ ਰੱਖਦਾ ਹੁੰਦਾ ਸੀ ਜਿਸਨੂੰ ਉਹ ਬਹੁਤ ਪਿਆਰ ਕਰਦਾ ਸੀ । ਉਸਨੇ ਆਪਣੇ ਦੂਸਰੇ ਪੁੱਤਰ ਸੁਜਾਹ ਮੁਹੰਮਦ ਨੂੰ ਬੰਗਾਲ ਦਾ ਗਵਰਨਰ ਬਣਾਇਆ ਹੋਇਆ ਸੀ। ਤੀਸਰਾ ਪੁੱਤਰ ਔਰੰਗਜ਼ੇਬ ਸੀ ਜੋ ਦੱਖਣ ਦਾ ਗਵਰਨਰ ਨਿਯੁਕਤ ਕੀਤਾ ਗਿਆ ਸੀ ਤੇ ਚੌਥੇ ਪੁੱਤਰ ਮੁਰਾਦ ਬਖਸ਼ ਨੂੰ ਗੁਜਰਾਤ ਦਾ ਸੂਬਾ ਦਿੱਤਾ ਗਿਆ। ਪ੍ਰੰਤੂ ਉਹਨਾਂ ਦੀਆਂ ਖ਼ਾਹਿਸ਼ਾਂ ਦੀ ਸੰਤੁਸ਼ਟੀ ਨ ਹੋਈ। ਹਰ ਇੱਕ ਬਾਦਸ਼ਾਹ ਬਣਨ ਦਾ ਚਾਹਵਾਨ ਸੀ ਤੇ ਇਸ ਮਨੋਰਥ ਨਾਲ ਉਹਨਾਂ ਆਪਣੇ-ਆਪਣੇ ਪ੍ਰਾਂਤਾਂ ਵਿੱਚ ਧਨ ਦੌਲਤ ਤੇ ਫੌਜਾਂ ਇਕੱਠੀਆਂ ਕਰ ਰੱਖੀਆਂ ਸਨ। ਇਹ ਕਰਨ ਲਈ ਉਹਨਾਂ ਪਰਜਾ ਤੇ ਬਹੁਤ ਜ਼ੁਲਮ ਵੀ ਕੀਤੇ। ਉਹ ਰਾਜਪੂਤ ਰਾਜਿਆਂ ਨੂੰ ਆਪਣੇ ਸਾਹਮਣੇ ਹੱਥ ਜੋੜਕੇ ਖੜੇ ਰਹਿਣ ਲਈ ਮਜਬੂਰ ਕਰਦੇ ਤੇ ਆਪਣੀ ਅੱਯਾਸ਼ੀ ਲਈ ਉਹਨਾਂ ਦੀਆਂ ਲੜਕੀਆਂ ਵੀ ਮੰਗਾਉਂਦੇ। ਇਹ ਇੱਕ ਅਜਿਹਾ ਕਲੰਕ ਸੀ ਜਿਵੇਂ ਚੰਦ ਨੂੰ ਦਾਗ ਲੱਗਾ ਹੋਵੇ। ਰਾਜਪੂਤਾਂ ਨੂੰ ਹਰ ਹੁਕਮ ਮੰਨਣਾ ਪੈਂਦਾ ਸੀ ਨਹੀਂ ਤਾਂ ਉਹਨਾਂ ਨੂੰ ਸ਼ੇਰ ਦੀ ਜ਼ਹਿਰ ਆਲੂਦਾ ਖੱਲ ਪਹਿਣਨੀ ਪੈਂਦੀ ਸੀ ਜਿਸ ਕਾਰਨ ਉਹ ਮਰ ਜਾਂਦੇ ਸਨ। ਬਹੁਤ ਸਾਲ ਰਾਜ ਕਰਨ ਪਿਛੋਂ ਸ਼ਾਹ ਜਹਾਂ ਨੂੰ ਕਿਸੇ ਬਿਮਾਰੀ ਦੇ ਕੀਟਾਣੂ ਚੁੰਬੜ ਗਏ ਤੇ ਉਹ ਠੀਕ ਹੁੰਦਾ ਦਿਖਾਈ ਨਾ ਦਿੱਤਾ। ਉਸਨੂੰ ਮਿਲਣ ਦੀ ਕੇਵਲ ਦਾਰਾ ਨੂੰ ਹੀ ਇਜ਼ਾਜਤ ਸੀ। ਫਿਰ ਇਹ ਅਫਵਾਹ ਫੈਲ ਗਈ ਕਿ ਬਾਦਸ਼ਾਹ ਮਰ ਗਿਆ ਹੈ ਤੇ ਇਸ ਨਾਲ ਚੋਰਾਂ ਤੇ ਡਾਕੂਆਂ ਤੇ ਠੱਗਾਂ ਨੂੰ ਆਪਣੇ ਮਨ ਪਸੰਦ ਕਿੱਤੇ ਲਈ ਚੰਗਾ ਮੌਕਾ ਮਿਲ ਗਿਆ। ਹਰ ਪਾਸੇ ਬਦਅਮਨੀ ਸੀ ਤੇ ਰਾਜ ਸੰਗਠਨ ਦੇ ਬੁਰੇ ਦਿਨ ਆ ਗਏ। ਦਾਰਾ ਸ਼ਿਕੋਹ ਆਪਣੇ ਪਿਤਾ ਨੂੰ ਆ ਰਹੇ ਪੱਤਰਾਂ ਤੇ ਪ੍ਰਾਰਥਨਾ-ਪੱਤਰਾਂ ਨੂੰ ਰਾਹ ਵਿੱਚ ਹੀ ਕਾਬੂ ਕਰ ਲੈਂਦਾ ਤੇ ਸਮੇਂ ਅਨੁਸਾਰ ਉਹਨਾਂ ਦੇ ਹੁਕਮਤ ਸਾਦਰ ਕਰ ਦਿੰਦਾ। ਲੋਕੀਂ ਘਰਾਂ ਤੋਂ ਬਾਹਰ ਜਾਣ ਤੋਂ ਡਰਨ ਲੱਗੇ। ਕਿਸੇ ਸ਼ਿਕਾਇਤ ਦੀ ਸੁਣਵਾਈ ਨਹੀਂ ਹੋ ਰਹੀ ਸੀ। ਬਾਦਸ਼ਾਹ ਦੇ ਪੁੱਤਰ ਵਿਦ੍ਰੋਹੀ ਹੋ ਗਏ ਤੇ ਆਪਣੇ ਸੂਬਿਆਂ 'ਚ ਹਕੂਮਤ ਸੰਭਾਲ ਲਈ। ਹਰ ਪਿੰਡ ਵਿੱਚ ਲੋਕਾਂ ਦੇ ਮਨ ਘੁੰਮਣਘੇਰੀ 'ਚ ਫਸੀ ਬੇੜੀ ਵਾਂਗ ਡੋਲਣ ਲੱਗੇ।

ਇਹ ਪਤਾ ਲੱਗ ਗਿਆ ਸੀ ਕਿ ਸੁਜਾਹ ਮੁਹੰਮਦ ਪਟਨੇ ਤੋਂ ਬਨਾਰਸ ਪਹੁੰਚ ਗਿਆ ਸੀ। ਜਦੋਂ ਦਾਰਾ ਸ਼ਿਕੋਹ ਨੂੰ ਉਹਦੀ ਕਾਰਵਾਈ ਦਾ ਪਤਾ ਲੱਗਿਆ ਉਸਨੇ ਰਾਜਾ ਜੈ ਸਿੰਘ ਨੂੰ ਬੁਲਾਕੇ ਉਹਦੇ ਵਿਰੁੱਧ ਚੜ੍ਹਾਈ ਕਰਨ ਦਾ ਹੁਕਮ ਦੇ ਦਿੱਤਾ। ਜੈ ਸਿੰਘ ਜਲਦੀ-ਜਲਦੀ ਬਨਾਰਸ ਪਹੁੰਚ ਗਿਆ। ਉਸਨੇ ਬਹਾਦਰ ਪੁਰ ਪੜਾ ਕੀਤਾ ਤੇ ਸੁਜਾਹ ਮੁਹੰਮਦ ਉਸ ਨਾਲ ਲੜਾਈ ਲੜਨ ਲਈ ਮੈਦਾਨ ਵਿੱਚ ਆਇਆ। ਸੁਜਾਹ ਮੁਹੰਮਦ ਦੀਆਂ ਫੌਜਾਂ ਨੂੰ ਹਾਰ ਹੋਈ ਤੇ ਬਹੁਤ ਭਾਰੀ ਕਤਲਾਮ ਹੋਇਆ। ਉਹ ਬੰਗਾਲ ਨੂੰ ਮੁੜ ਗਿਆ ਤੇ ਰਾਜਾ ਜੈ ਸਿੰਘ ਨੇ ਉਹਦਾ ਪਿੱਛਾ ਕੀਤਾ। ਰਾਜਾ ਜੈ ਸਿੰਘ ਨੇ ਪਟਨਾ ਤੇ ਮੁੰਘੇਰ ਦੇ ਜ਼ਿਲ੍ਹਿਆਂ ਵਿੱਚ ਅਮਨ ਕਾਇਮ ਕੀਤਾ ਤੇ ਲੋਕਾਂ ਦੀਆਂ ਅੱਖਾਂ 'ਚੋਂ ਅੱਥਰੂ ਸਾਫ ਕੀਤੇ।

ਦਾਰਾ ਸ਼ਿਕੋਹ ਨੇ ਦੱਖਣ ਵਿੱਚ ਅਮਨ ਕਾਇਮ ਰੱਖਣ ਲਈ ਜੋਧਪੁਰ ਦੇ ਰਾਜਾ ਜਸਵੰਤ ਸਿੰਘ ਨੂੰ ਭੇਜਿਆ। ਉਸ਼ਨੇ ਜਸਵੰਤ ਸਿੰਘ ਨੂੰ ਖਾਸ ਹਿਦਾਇਤਾਂ ਦੇਕੇ ਭੇਜਿਆ ਕਿ ਜੇ ਔਰੰਗਜ਼ੇਬ ਸੁਤੰਤਰ ਹੋਣ ਦੀ ਕੋਸ਼ਿਸ਼ ਕਰੇ ਤਾਂ ਉਸਨੂੰ ਸਜ਼ਾ ਦੇਵੇ ਤੇ ਮੁਰਾਦ ਬਖ਼ਸ਼ ਜੋ ਸੁਤੰਤਰ ਹੋਣ ਤੇ ਹਕੂਮਤ ਤੇ ਕਬਜ਼ਾ ਕਰਨ ਦੀ ਰੁਚੀ ਰੱਖਦਾ ਸੀ, ਉਸਨੂੰ ਕੈਦ ਕਰਕੇ

ਲਿਆਵੇ। ਜਸਵੰਤ ਸਿੰਘ ਵੱਡੀ ਫ਼ੌਜ ਲੈਕੇ ਦੱਖਣ ਦੀ ਮੁਹਿੰਮ ਤੇ ਚਲਾ ਗਿਆ। ਉਹਦੇ ਦੱਖਣ ਪਹੁੰਚਣ ਤੋਂ ਪਹਿਲਾਂ ਹੀ ਮੁਰਾਦ ਤੇ ਔਰੰਗਜ਼ੇਬ ਦੀਆਂ ਫ਼ੌਜਾਂ ਮਿਲ ਗਈਆਂ ਸਨ। ਜਸਵੰਤ ਸਿੰਘ ਦੇ ਸਿਪਾਹੀ ਬੀਰਤਾ ਨਾਲ ਲੜੇ, ਪਰ ਵੱਡੀ ਫੌਜ ਕਾਰਨ ਉਹਨਾਂ ਨੂੰ ਪਿੱਛੇ ਹਟਣਾ ਪਿਆ। ਔਰੰਗਜ਼ੇਬ ਨੂੰ ਦਾਰਾ ਸ਼ਿਕੋਹ ਵਲੋਂ ਫੌਜ ਭੇਜੇ ਜਾਣ ਤੇ ਬਹੁਤ ਗੁੱਸਾ ਆਇਆ ਤੇ ਉਸ ਨੇ ਤੁਰੰਤ ਹੀ ਮੋੜਵਾਂ ਉੱਤਰ ਦੇਣ ਦੀ ਤੇ ਜੇ ਸੰਭਵ ਹੋਵੇ ਤਾਂ ਹਕੂਮਤ ਦੀ ਵਾਗ ਡੋਰ ਸੰਭਾਲਣ ਦੀ ਤਿਆਰੀ ਕਰ ਲਈ।

ਜਸਵੰਤ ਸਿੰਘ ਦੇ ਦੱਖਣ ਨੂੰ ਜਾਣ ਤੋਂ ਪਹਿਲਾਂ ਸ਼ਾਹਜਹਾਂ ਤੇ ਉਹਦਾ ਪੁੱਤਰ ਦਾਰਾ ਸ਼ਿਕੋਹ ਦਾ ਨਿਵਾਸ ਆਗਰਾ ਵਿੱਚ ਸੀ। ਜਸਵੰਤ ਸਿੰਘ ਦੀ ਗੈਰ-ਹਾਜ਼ਰੀ ਵਿੱਚ ਸ਼ਾਹਜਹਾਂ ਦੀ ਸਿਹਤ ਦਾ ਖ਼ਿਆਲ ਕਰਕੇ ਉਹ ਦਿੱਲੀ ਚਲੇ ਗਏ ਕਿਉਂ ਜੋ ਆਗਰੇ ਦੀ ਜਲਵਾਯੂ ਸ਼ਾਹਜਹਾਂ ਦੀ ਸਿਹਤ ਲਈ ਮੁਆਫਕ ਨਹੀਂ ਸੀ। ਜਸਵੰਤ ਸਿੰਘ ਦੀ ਹਾਰ ਪਿੱਛੋਂ ਦਾਰਾ ਸ਼ਿਕੋਹ ਨੇ ਆਪਣੇ ਪਿਤਾ ਨੂੰ ਆਪਣੇ ਕਬਜ਼ੇ ਵਿੱਚ ਕਰ ਲਿਆ ਤੇ ਔਰੰਗਜ਼ੇਬ ਦੀ ਪੇਸ਼ਕਦਮੀ ਦਾ ਵਿਰੋਧ ਕਰਨ ਲਈ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਬਾਦਸ਼ਾਹ ਨੇ ਦਾਰਾ ਸ਼ਿਕੋਹ ਨੂੰ ਔਰੰਗਜ਼ੇਬ ਤੋਂ ਸਾਵਧਾਨ ਹੋਣ ਲਈ ਕਿਹਾ ਜੋ ਧੋਖੇਬਾਜ਼ ਤੇ ਬਦਲਾਖੋਰ ਸੀ, ਪਰ ਦਾਰਾ ਤੇ ਇਸ ਚੇਤਾਵਨੀ ਦਾ ਕੋਈ ਅਸਰ ਨਾ ਹੋਇਆ। ਦਾਰਾ ਸ਼ਿਕੋਹ ਬੜੇ ਜਾਹੋ-ਜਲਾਲ ਤੇ ਖੁਸ਼ੀਆਂ ਨਾਲ ਔਰੰਗਜ਼ੇਬ ਦਾ ਟਾਕਰਾ ਕਰਨ ਲਈ ਗਿਆ। ਉਸਨੇ ਆਪਣਾ ਡੇਰਾ ਸਾਮੂਗੜ੍ਹ ਦੇ ਅਸਥਾਨ ਤੇ ਦਰਿਆ ਚੰਬਲ ਦੇ ਕਿਨਾਰੇ ਲਾਇਆ ਤੇ ਫਿਰ ਆਪਣੇ ਭਰਾ ਦੇ ਆਉਣ ਦੀ ਉਡੀਕ ਕਰਨ ਲੱਗਾ। ਔਰੰਗਜ਼ੇਬ ਛੇਤੀ ਹੀ ਮੁਰਾਦ ਤੇ ਆਪਣੀਆਂ ਸਾਂਝੀਆਂ ਫ਼ੌਜਾਂ ਦੀ ਅਗਵਾਈ ਕਰਦਾ ਆ ਪਹੁੰਚਿਆਂ ਤੇ ਫਿਰ ਨਿਰਣੀਤ ਯੁੱਧ ਸ਼ੁਰੂ ਹੋ ਗਿਆ। ਔਰੰਗਜ਼ੇਬ ਦਾਰਾ ਸ਼ਿਕੋਹ ਦੇ ਕਈ ਸਰਦਾਰਾਂ ਨੂੰ ਪਕੜਨ ਵਿੱਚ ਸਫਲ ਹੋ ਗਿਆ। ਦਾਰਾ ਸ਼ਿਕੋਹ ਆਪ ਹੀ ਮੈਦਾਨ ਤੋਂ ਭੱਜ ਗਿਆ ਤੇ ਦਿੱਲੀ ਜਾਕੇ ਹੀ ਰੁੱਕਿਆ ਜਿੱਥੇ ਉਹ ਕਿਲੇ ਵਿੱਚ ਮੋਰਚਾ ਬਣਾਕੇ ਬੈਠ ਗਿਆ।

ਔਰੰਗਜ਼ੇਬ ਆਗਰੇ ਵੱਲ ਆਪਣੇ ਪਿਤਾ ਨੂੰ ਕਬਜ਼ੇ 'ਚ ਲੈਣ ਲਈ ਵਧਿਆ ਜਿੱਥੇ ਹੁਣ ਤੱਕ ਸ਼ਾਹਜਹਾਂ ਰਹਿੰਦਾ ਸੀ। ਬਜ਼ੁਰਗ ਬਹੁਤ ਬਿਮਾਰ ਸੀ ਤੇ ਇਸੇ ਹਾਲਤ ਅਵਗਿਆਕਾਰੀ ਪੁੱਤਰ ਨੇ ਉਸਨੂੰ ਕੈਦ ਕਰ ਲਿਆ ਸੀ। ਔਰੰਗਜ਼ੇਬ ਨੇ ਆਪਣੇ ਭਰਾ ਮੁਰਾਦ ਬਖਸ਼ ਨੂੰ ਵੀ ਕੈਦ ਕਰ ਲਿਆ ਸੀ ਭਾਵੇਂ ਉਸਨੇ ਦਾਰਾ ਦੀ ਹਾਰ ਵਿੱਚ ਉਸਦੀ ਸਹਾਇਤਾ ਕੀਤੀ ਸੀ ਫਿਰ ਉਹ ਆਪਣੀ ਤੇ ਮੁਰਾਦ ਦੀ ਸੈਨਾ ਤੇ ਦਾਰਾ ਦੀਆਂ ਭਗੌੜੀਆਂ ਪਲਟਣਾ ਲੈਕੇ ਦਿੱਲੀ ਵੱਲ ਵਧਿਆ। ਦਾਰਾ ਸ਼ਿਕੋਹ ਇਸ ਡਰੋਂ ਕਿ ਉਹਦੇ ਅਮੀਰ ਵੀ ਉਹਦੇ ਭਰਾ ਦੇ ਸਹਾਇਕ ਨਾ ਬਣ ਜਾਣ ਤੇ ਉਸ ਨੂੰ ਵੀ ਗ੍ਰਿਫਤਾਰ ਨਾ ਕਰ ਲਿਆ ਜਾਵੇ, ਪੰਜਾਬ ਵੱਲ ਆਪਣੇ ਵਿਸ਼ਵਾਸਪਾਤਰ ਸਾਥੀ ਤੇ ਕੀਮਤੀ ਪਦਾਰਥ ਤੇ ਧਨ ਲੈਕੇ ਤੁਰ ਗਿਆ।

ਔਰੰਗਜ਼ੇਬ ਨੇ ਫਿਰ ਇਹ ਐਲਾਨ ਜਾਰੀ ਕਰ ਦਿੱਤਾ ਕਿ ਕੋਈ ਦਾਰਾ ਦੀ ਸਹਾਇਤਾ ਨਾ ਕਰੇ ਤੇ ਨਾ ਹੀ ਉਸ ਦਾ ਸੁਆਗਤ ਕਰੇ, ਨਹੀਂ ਤਾਂ ਉਸ ਨੂੰ ਉਹਦੇ ਗੁੱਸੇ ਦਾ ਸ਼ਿਕਾਰ ਹੋਣਾ ਪਵੇਗਾ। ਇਸਦਾ ਸਿੱਟਾ ਇਹ ਹੋਇਆ ਕਿ ਦਾਰਾ ਸ਼ਿਕੋਹ ਇਸ ਪਰਵਾਸ ਸਮੇਂ ਸ਼ਹਿਰੋਂ ਸ਼ਹਿਰ ਤੇ ਪਿੰਡੋਂ ਪਿੰਡ ਮਾਰਿਆ ਮਾਰਿਆ ਫਿਰਦਾ ਰਿਹਾ। ਇਸ ਧਰਮ ਸੰਕਟ ਸਮੇਂ

ਉਸਨੇ, ਉਸ ਗੁਰੂ ਜੀ ਦੇ ਦਰਸ਼ਨ ਕਰਨ ਦਾ ਫੈਸਲਾ ਕੀਤਾ ਜਿਹਨਾਂ ਨੇ ਉਸਦੀ ਸਿਹਤਯਾਬੀ ਲਈ ਲੌਂਗ ਤੇ ਹਰੜ ਭੇਜੇ ਸਨ। ਇੱਕ ਤਾਂ ਉਹ ਗੁਰੂ ਜੀ ਦਾ ਇਸ ਕਾਰਨ ਰਿਣੀ ਵੀ ਸੀ ਤੇ ਦੂਸਰੇ ਉਹ ਗੁਰੂ ਜੀ ਦੀ ਵਡਿਆਈ ਮੀਆਂ ਮੀਰ ਦੇ ਮੂੰਹ ਸੁਣ ਚੁੱਕਾ ਸੀ ਜੋ ਉਸਦਾ ਮਨਪਸੰਦ ਫਕੀਰ ਸੀ। ਦਾਰਾ ਸ਼ਿਕੋਹ ਨੇ ਗੁਰੂ ਜੀ ਨੂੰ ਹੇਠ ਲਿਖਿਆ ਪੱਤਰ ਭੇਜਿਆ :

"ਜਗਤ ਦੇ ਸਾਂਈ, ਪਵਿੱਤਰਤਾ ਦੇ ਮੁਜੱਸਮੇ ਜਿਹਨਾਂ ਦੇ ਦਰਸ਼ਨਾਂ ਨਾਲ ਪ੍ਰਮਾਤਮਾ ਦੀ ਜੋਤ ਆਦਮੀ ਤੇ ਪੈਂਦੀ ਹੈ, ਤੁਸੀਂ ਰੱਬ ਦਾ ਹੀ ਰੂਪ ਹੋ, ਆਪ ਦੀ ਕਿਰਪਾ ਨਾਲ ਹੀ ਮਨੁੱਖ ਨੂੰ ਮੁਕਤੀ ਪ੍ਰਾਪਤ ਹੁੰਦੀ ਹੈ। ਮੇਰਾ ਮਨ ਪ੍ਰਭੂ ਦੇ ਦਰਸ਼ਨਾਂ ਦਾ ਇੱਛਕ ਹੈ, ਪ੍ਰੰਤੂ ਪ੍ਰਭੂ ਦਰਸ਼ਨ ਉਹੀ ਕਰ ਸਕਦੇ ਹਨ ਜਿਸ ਉਪਰ ਆਪ ਦੀ ਮਿਹਰ ਹੋਵੇ। ਮੈਂ ਆਪਦੇ ਦਰਸ਼ਨ ਕਰਨਾ ਚਾਹੁੰਦਾ ਹਾਂ ਤੇ ਇਸ ਇੱਛਾ ਦੀ ਪੂਰਤੀ ਨਾਲ ਮੈਂ ਆਪਣੇ ਸ਼ੱਕ-ਭੁਲੇਖੇ ਦੂਰ ਕਰਨੇ ਚਾਹੁੰਦਾ ਹਾਂ। ਜੇ ਮੈਂ ਆਪ ਦੀ ਚਰਨ ਛੋਹ ਪ੍ਰਾਪਤ ਕਰ ਲਵਾਂ ਤਾਂ ਮੇਰੀ ਦਿਲੀ ਮੁਰਾਦ ਪੂਰੀ ਹੋ ਜਾਵੇਗੀ ਪ੍ਰੰਤੂ ਰਾਜ ਦੇ ਕੰਮ ਕਾਜਾਂ ਕਾਰਨ ਕੋਈ ਵਿਹਲ ਨਹੀਂ ਮਿਲਦੀ ਸੀ ਤੇ ਮੈਨੂੰ ਇੰਝ ਜਕੜਿਆ ਹੈ ਜਿਵੇਂ ਮੱਛੀ ਨੂੰ ਜਾਲ ਕਾਬੂ ਕਰ ਲੈਂਦਾ ਹੈ। ਮੇਰੇ ਪੀਰ ਮੀਆਂ ਮੀਰ ਨੇ ਆਪ ਜੀ ਦੀ ਵੀ ਬੜੀ ਸ਼ਲਾਘਾ ਕੀਤੀ ਸੀ ਤੇ ਉਸ ਸਮੇਂ ਤੋਂ ਹੀ ਮੈਂ ਆਪ ਦੇ ਦਰਸ਼ਨ ਕਰਨਾ ਚਾਹੁੰਦਾ ਸੀ। ਮੇਰੇ ਵੱਲ ਮਿਹਰ ਦੀ ਨਜ਼ਰ ਕਰੋ। ਬਾਦਸ਼ਾਹ ਨੇ ਮੇਰੇ ਤੇ ਰਾਜ-ਭਾਗ ਦਾ ਭਾਰ ਪਾ ਦਿੱਤਾ ਪ੍ਰੰਤੂ ਮੈਂ ਉਸਨੂੰ ਕਹਿ ਦਿੱਤਾ ਸੀ ਕਿ ਮੇਰਾ ਮਨ ਇਸੇ ਵਡਿਆਈ ਦਾ ਇਛੱਕ ਨਹੀਂ। ਪ੍ਰੰਤੂ ਮੈਨੂੰ ਆਪਣੇ ਪਿਤਾ ਦਾ ਹੁਕਮ ਮੰਨਣਾ ਪਿਆ। ਰਹਿਮ ਕਰੋ ਤੇ ਮੇਰੀ ਸਹਾਇਤਾ ਕਰੋ।"

ਇਸ ਪੱਤਰ ਦਾ ਗੁਰੂ ਜੀ ਨੇ ਇਹ ਉੱਤਰ ਦਿੱਤਾ, "ਰਾਜਕੁਮਾਰ, ਤੇਰੇ ਤੇ ਪ੍ਰਭੂ ਦੀ ਮਿਹਰ ਹੈ ਕਿਉਂ ਸਾਂਈ ਮੀਆਂ ਮੀਰ ਦੀ ਵੀ ਤੁਹਾਡੇ ਤੇ ਕ੍ਰਿਪਾ ਦ੍ਰਿਸ਼ਟੀ ਹੈ । ਰੱਬੀ ਮਾਰਗ ਤੇ ਚੱਲਣ ਦੀ ਇੱਛਾ ਕਾਰਨ ਤੇ ਆਪਣੇ ਆਪ ਨੂੰ ਜਾਣਨ ਦੀ ਚਾਹ ਕਾਰਨ ਤੁਹਾਨੂੰ ਰੂਹਾਨੀ ਰਾਜ ਪ੍ਰਾਪਤ ਹੋਵੇਗਾ। ਔਰੰਗਜ਼ੇਬ ਜੋ ਪ੍ਰਮਾਤਮਾ ਪ੍ਰਤੀ ਲਾਪਰਵਾਹ ਹੈ, ਦੁਨਿਆਵੀ ਤਾਜ ਤਾਂ ਭਾਵੇਂ ਲੈ ਲਵੇਗਾ, ਪ੍ਰੰਤੂ ਸਦਾ ਹੀ ਨਰਕ-ਕੁੰਡ ਦੀ ਅਗਨੀ ਦਾ ਦੁੱਖ ਭੋਗੇਗਾ। ਡਰੋ ਨਾ, ਭਰੋਸਾ ਰੱਖੋ, ਤੁਹਾਨੂੰ ਮੁਕਤੀ ਮਿਲੇਗੀ। ਤੁਹਾਡਾ ਧਰਮ-ਖੰਡ ਵਿੱਚ ਸਦੀਵੀ ਰਾਜ ਹੋਵੇਗਾ। ਤੂੰ ਭਾਗਾਂ ਵਾਲਾ ਹੈ ਕਿਉਂਕਿ ਤੂੰ ਪ੍ਰਮਾਤਮਾ ਦੇ ਨਾਮ ਦਾ ਭਗਤ ਹੈਂ, ਤੇ ਉਸਦੇ ਦਰਸ਼ਨ ਕੀਤੇ ਹਨ ਜਿਸਦਾ ਹੋਰ ਕੋਈ ਸ਼ਾਨੀ ਨਹੀਂ ਤੇ ਜਿਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਤੇਰੀ ਸ਼ਰਧਾ ਧੰਨ ਹੈ। ਇਹ ਦੁਨੀਆਂ ਤਾਂ ਇਕ ਖੇਡ ਹੈ ਤੇ ਅਸਥਾਈ ਹੈ। ਇਹਦੇ ਮੋਹ ਜਾਲ ਵਿੱਚ ਨਾ ਫੱਸੋ।"

ਦਾਰਾ ਸ਼ਿਕੋਹ ਗੁਰੂ ਜੀ ਤੋਂ ਸਹਾਇਤਾ ਪ੍ਰਾਪਤ ਕਰਨ ਦੀ ਆਸ ਨਾਲ ਕੀਰਤਪੁਰ ਚਲਾ ਗਿਆ ਪ੍ਰੰਤੂ ਗੁਰੂ ਜੀ ਉੱਥੇ ਨਹੀਂ ਸਨ। ਰਾਜਕੁਮਾਰ ਨੇ ਫਿਰ ਉਹਨਾਂ ਨੂੰ ਦੂਸਰਾ ਖਤ ਭੇਜਿਆ ਜੋ ਉਹਨਾਂ ਨੂੰ ਖਡੂਰ ਮਿਲਿਆ। ਇਸਦੇ ਸਿੱਟੇ ਵਜੋਂ ਗੁਰੂ ਤੇ ਰਾਜਕੁਮਾਰ ਦੀ ਦਰਿਆ ਬਿਆਸ ਦੇ ਸੱਜੇ ਕਿਨਾਰੇ ਤੇ ਮੁਲਾਕਾਤ ਹੋਈ। ਇਸ ਮੌਕੇ ਤੇ ਰਾਜਕੁਮਾਰ ਨੇ ਗੁਰੂ ਜੀ ਨੂੰ ਬਹੁਤ ਸਾਰੀ ਭੇਟਾ ਦਿੱਤੀ। ਰਾਜਕੁਮਾਰ ਹਿੰਦੂ ਧਰਮ ਤੇ ਇਸਲਾਮ ਦਾ ਗੰਭੀਰ ਵਿਦਿਆਰਥੀ ਸੀ, ਤੇ ਉਸਨੇ ਅਕਬਰੀ ਯੁੱਗ ਦੇ ਪ੍ਰਬੁੱਧ ਵਿਚਾਰ ਅਪਣਾਏ ਹੋਏ ਸਨ।

ਉਸਨੇ ਗੁਰੂ ਜੀ ਨੂੰ ਕੁਝ ਸੁਆਲ ਪੁੱਛੇ ਤੇ ਕੁਝ ਧਾਰਮਿਕ ਸ਼ੰਕੇ ਤੇ ਗੁੰਝਲਾਂ ਬਾਰੇ ਵੀ ਪੁੱਛਿਆ। ਗੁਰੂ ਜੀ ਨੇ ਉਸਨੂੰ ਉਸਦੇ ਧਾਰਮਿਕ ਗਿਆਨ ਕਾਰਨ ਉਸਦੀ ਪ੍ਰਸੰਸਾਂ ਕੀਤੀ ਤੇ ਫਿਰ ਉਸ ਨੂੰ ਸਿੱਖ ਧਰਮ ਦਾ ਉਪਦੇਸ਼ ਦਿੱਤਾ ਜੋ ਪਿਛਲੇ ਪੰਨਿਆਂ ਵਿੱਚ ਕਈ ਵਾਰ ਆਏ ਹਨ। ਗੁਰੂ ਜੀ ਨੇ ਇਹ ਵੀ ਕਿਹਾ, "ਬਾਦਸ਼ਾਹ ਆਮ ਕਰਕੇ ਸ਼ਸਤਰ-ਬੱਧ ਹੋਕੇ ਲੜਾਈਆਂ ਲੜਦੇ ਹਨ ਤੇ ਧਨ ਤੇ ਰਾਜ ਖਾਤਰ ਜਾਂ ਆਪ ਮਾਰੇ ਜਾਂਦੇ ਹਨ ਜਾਂ ਆਪਣੇ ਵੈਰੀਆਂ ਨੂੰ ਮਾਰ ਦਿੰਦੇ ਹਨ। ਇਸ ਲਈ ਫੌਜ ਇਕੱਠੀ ਕਰੋ ਤੇ ਜਿਤਨੇ ਮਦਦਗਾਰ ਮਿੱਤਰ ਮਿਲਣ, ਨਾਲ ਮਿਲਾ ਲਉ। ਲਾਹੌਰ ਜਾਓ, ਆਪਣੀ ਸਥਿਤੀ ਮਜ਼ਬੂਤ ਕਰੋ, ਲੋੜ ਹੋਵੇ ਤਾਂ ਲੜੋ ਤੇ ਜਿੱਤ ਪ੍ਰਾਪਤ ਕਰੋ। ਰੱਬ ਉਹਨਾਂ ਦੀ ਸਹਾਇਤਾ ਕਰਦਾ ਹੈ ਜੋ ਆਪਣੀ ਸਹਾਇਤਾ ਆਪ ਕਰਦੇ ਹਨ। ਇੱਕ ਵਾਰ ਔਰੰਗਜ਼ੇਬ ਨੂੰ ਹਾਰ ਦੇ ਦਿਉਗੇ ਤਾਂ ਬਹੁਤ ਸਾਰੇ ਰਾਜੇ ਤੁਹਾਡੇ ਸਾਥੀ ਬਣ ਜਾਣਗੇ। ਉਹ ਤੁਹਾਡੇ ਚੰਗੇ ਸੁਭਾ ਨੂੰ ਜਾਣਦੇ ਹਨ ਤੇ ਤੁਹਾਡੇ ਪੱਖ 'ਚ ਹੋਣ ਦਾ ਉਦੋਂ ਹੀ ਐਲਾਨ ਕਰਨਗੇ ਜਦੋਂ ਉਹਨਾਂ ਨੂੰ ਯਕੀਨ ਹੋ ਗਿਆ ਕਿ ਉਹਨਾਂ ਦੀ ਕਾਰਵਾਈ ਖਤਰੇ ਤੋਂ ਖਾਲੀ ਹੈ। ਤੁਹਾਡਾ ਹੁਣ ਜੰਗ ਦੇ ਫੈਸਲੇ ਤੋਂ ਬਿਨਾਂ ਹੋਰ ਕੋਈ ਸਾਧਨ ਨਹੀਂ। ਭਾਰਤ ਦੇ ਸਭ ਰਾਜੇ ਉਸ ਬਾਦਸ਼ਾਹ ਦੇ ਹੀ ਅਧੀਨ ਹੁੰਦੇ ਹਨ ਜਿਸਦਾ ਦਿੱਲੀ ਤੇ ਰਾਜ ਹੋਵੇ, ਤੇ ਜੇ ਤੁਸੀਂ ਇਹ ਦੋਬਾਰਾ ਨਹੀਂ ਜਿੱਤਦੇ ਤਾਂ ਤੁਹਾਡੀ ਕੋਈ ਪੱਕੀ ਥਾਂ ਨਹੀਂ ਹੋਵੇਗੀ ਕਿਉਂਕਿ ਜੋ ਦਿੱਲੀ ਦਾ ਮਾਲਕ ਹੈ ਉਹੋ ਹੀ ਭਾਰਤ ਦਾ ਮਾਲਕ ਹੋਵੇਗਾ। ਇਸ ਲਈ ਲੜਾਈ ਲਈ ਫੌਜ ਇਕੱਠੀ ਕਰਨ ਦਾ ਯਤਨ ਕਰੋ ਤੇ ਔਰੰਗਜ਼ੇਬ ਦੀ ਹਕੂਮਤ ਕਾਇਮ ਹੋਣ ਤੋਂ ਰੋਕ ਲਵੋ।' ਦਾਰਾ ਸ਼ਿਕੋਹ ਨੇ ਇਹ ਹੌਸਲਾ ਮਿਲਣ ਤੇਗੁਰੂ ਜੀ ਨੂੰ ਕਿਹਾ, "ਮੈਨੂੰ ਪ੍ਰਮਾਤਮਾ ਵਿੱਚ ਭਰੋਸਾ ਬਖਸ਼ੋ। ਮੈਂ ਅਸਥਾਈ ਦੁਨਿਆਵੀ ਰਾਜ ਨਹੀਂ ਚਾਹੁੰਦਾ। ਮੈਨੂੰ ਤਾਂ ਕੇਵਲ ਰੂਹਾਨ ਸਿਧੀ ਦੀ ਇੱਛਾ ਹੈ। ਮੈਂ ਉਦੋਂ ਹੀ ਲੜਾਂਗਾ ਜੇ ਮੇਰੇ ਵੈਰੀਆਂ ਨੇ ਮੈਨੂੰ ਮਜਬੂਰ ਕੀਤਾ ਤੇ ਫਿਰ ਮੈਂ ਜਿੱਤ ਪ੍ਰਾਪਤ ਕਰਨ ਦਾ ਯਤਨ ਕਰਾਂਗਾ। ਜੋ ਪ੍ਰਮਾਤਮਾ ਦੀ ਇੱਛਾ ਹੈ ਉਹ ਅਬਦਲ ਹੈ।'

ਗੁਰੂ ਤੇ ਰਾਜਕੁਮਾਰ ਆਪਣੇ-ਆਪਣੇ ਡੇਰਿਆਂ ਵਿੱਚ ਰਾਤ ਭਰ ਲਈ ਚਲੇ ਗਏ। ਅਗਲੀ ਸਵੇਰ ਰਾਜਕੁਮਾਰ ਨੂੰ ਇਤਲਾਹ ਮਿਲੀ ਕਿ ਔਰੰਗਜ਼ੇਬ ਦੀ ਫ਼ੌਜ ਉਹਦਾ ਪਿੱਛਾ ਕਰ ਰਹੀ ਸੀ। ਉਹ ਫਿਰ ਲਾਹੌਰ ਨੂੰ ਤੁਰ ਗਿਆ ਤੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ ਔਰੰਗਜ਼ੇਬ ਦੀ ਸੈਨਾ ਨੂੰ ਜਿਤਨਾ ਚਿਰ ਸੰਭਵ ਹੋਵੇ ਅੱਗੇ ਵੱਧਣ ਤੋਂ ਰੋਕੀ ਰੱਖਣ। ਦਾਰਾ ਸ਼ਿਕੋਹ ਦਾ ਪਿੱਛਾ ਉਹਦੇ ਭਰਾ ਦੀ ਫ਼ੌਜ ਨੇ ਲਾਹੌਰ, ਮੁਲਤਾਨ, ਭੱਖਰ ਤੇ ਗੁਜਰਾਤ* (ਜੋ ਹੁਣ ਬੰਬਈ ਪ੍ਰਾਂਤ 'ਚ ਹੈ) ਤੱਕ ਬੜੇ ਬਦਲਾ ਲਊ ਤੇ ਵੈਰ ਭਾਵਨਾ ਨਾਲ ਕੀਤਾ। ਆਖਰ ਉਹ ਜੀਵਨ ਨਾਮ ਦੇ ਬਦਨਾਮ ਪਠਾਣ ਰਾਹੀਂ ਪਕੜਿਆ ਗਿਆ ਜਿਸਨੇ ਉਸ ਨੂੰ ਧੋਖਾ ਦਿੱਤਾ। ਉਸਨੂੰ ਦਿੱਲੀ ਭੇਜ ਦਿੱਤਾ ਗਿਆ ਜਿੱਥੇ ਉਸ ਤੇ ਰਾਜਸੀ ਵਿਵਹਾਰ ਅਤੇ ਧਰਮ ਬਾਰੇ ਆਜ਼ਾਦ ਖ਼ਿਆਲ ਰੱਖਣ ਦੇ ਦੋਸ਼ ਲਾਏ ਗਏ। ਆਪਣੇ ਭਰਾ ਦੇ ਮਨ ਵਿੱਚ ਨਰਮੀ ਲਿਆਉਣ ਦੀ ਆਸ ਨਾਲ ਉਸਨੇ ਉਸਨੂੰ ਇਹ ਪੱਤਰ ਲਿਖਿਆ : "ਮੇਰੇ ਭਾਈ ਤੇ ਮੇਰੇ ਬਾਦਸ਼ਾਹ ਮੈਂ ਆਪਦਾ ਸੁਆਗਤ ਕਰਦਾ

---

* ਹੁਣ ਇਹ ਬੰਬਈ ਤੋਂ ਵੱਖਰਾ ਇਸੇ ਨਾਮ ਦਾ ਰਾਜ ਹੈ।

ਹਾਂ। ਮੈਂ ਆਪ ਨੂੰ ਤੇ ਆਪਦੀ ਸੰਤਾਨ ਨੂੰ ਬਾਦਸ਼ਾਰਤ ਪ੍ਰਾਪਤ ਕਰਨ ਤੇ ਵਧਾਈ ਦਿੰਦਾ ਹਾਂ। ਮੇਰੀ ਕੋਈ ਸੰਸਾਰਕ ਇੱਛਾ ਨਹੀਂ ਹੈ। ਮੈਨੂੰ ਰਹਿਣ ਲਈ ਕੇਵਲ ਇਕਾਂਤ ਖੂੰਜਾ ਤੇ ਇੱਕ ਇਸਤਰੀ ਨੌਕਰ ਦੀ ਲੋੜ ਹੈ ਜੋ ਮੇਰਾ ਖਾਣਾ ਬਣਾ ਸਕੇ ਤਾਂ ਜੋ ਆਪ ਲਈ ਨਮਾਜ਼ ਅਦਾ ਕਰਦਾ ਰਹਾਂ।"

ਔਰੰਗਜ਼ੇਬ ਤੇ ਅਜਿਹੀਆਂ ਬੇਨਤੀਆਂ ਦਾ ਅਸਰ ਨਹੀਂ ਸੀ ਹੁੰਦਾ। ਦਾਰਾ ਸ਼ਿਕੋਹ ਤੇ ਮੁਸਲਮਾਨ ਕਾਜ਼ੀਆਂ ਨੇ ਸਰ੍ਹਾ ਅਨੁਸਾਰ ਪਤਿੱਤਾ ਦਾ ਦੋਸ਼ ਲਾਇਆ ਤੇ ਉਹਦੇ ਭਰਾ ਦੇ ਹੁਕਮ ਨਾਲ ਉਸਨੂੰ ਫਾਂਸੀ ਦਿੱਤੀ ਗਈ। ਗੁਰੂ ਜੀ ਦੇ ਸ਼ਬਦਾਂ ਦਾ ਉਸਦੇ ਮਨ ਤੇ ਇਤਨਾ ਪ੍ਰਭਾਵ ਪਿਆ ਕਿ ਉਸਨੇ ਆਖਰੀ ਸਮੇਂ ਦੁੱਖ-ਪੀੜ ਵਿੱਚ ਆਹ ਤੱਕ ਨਾ ਭਰੀ। ਕਿਹਾ ਜਾਂਦਾ ਹੈ ਕਿ 375 ਮੁਸਲਮਾਨ ਕਾਜ਼ੀਆਂ ਨੇ ਉਸਦੀ ਮੌਤ ਦੇ ਹੁਕਮਾਂ ਤੇ ਦਸਤਖਤ ਕੀਤੇ। ਇੱਕ ਸਰਮੱਦ ਨਾਮ ਦੇ ਵਿਅਕਤੀ ਨੇ ਇਸ ਹੁਕਮ ਦੇ ਦਸਤਖਤ ਕਰਨ ਤੋਂ ਇਨਕਾਰ ਕਰ ਦਿੱਤਾ ਤੇ ਫਿਰ ਉਹ ਵੀ ਔਰਗਜ਼ੇਬ ਦੇ ਕਹਿਰ ਦਾ ਭਾਗੀ ਬਣਿਆ। (ਉਸਨੂੰ ਦਾਰਾ ਸ਼ਿਕੋਹ ਤੋਂ ਤਿੰਨ ਸਾਲ ਪਿਛੋਂ ਕਤਲ ਕੀਤਾ ਗਿਆ ਸੀ। ਦਾਰਾ ਨਾਲ ਉਹਦੀ ਮਿੱਤਰਤਾ ਤੇ ਧਰਮ ਬਾਰੇ ਗੈਰ-ਰਿਵਾਇਤੀ ਵਿਚਾਰਾਂ ਕਾਰਨ ਔਰੰਗਜ਼ੇਬ ਨੇ ਹੁਕਮ ਦਿੱਤਾ ਸੀ ਕਿ 'ਜ਼ਬਾਨ-ਦਰਾਜ਼' ਕਾਫਰ ਮਾਰਿਆ ਹੀ ਜਾਣਾ ਚਾਹੀਦਾ ਹੈ।)

# ਕਾਂਡ—29

ਔਰੰਗਜ਼ੇਬ ਹੁਣ ਦਿੱਲੀ ਦੇ ਤਖ਼ਤ ਤੇ ਸੁਰਖਿੱਅਤ ਸੀ। ਉਸਨੇ ਆਪਣੇ ਪਿਤਾ ਨੂੰ ਉਹਦੀ ਮੌਤ ਤੱਕ ਆਗਰੇ ਦੇ ਕਿਲੇ ਵਿੱਚ ਕੈਦ ਰੱਖਿਆ। ਦਾਰਾ ਸ਼ਿਕੋਹ ਮਰ ਗਿਆ ਸੀ, ਸੁਜਾਹ ਮੁਹੰਮਦ ਕਿਧਰੇ ਭੱਜ ਗਿਆ ਸੀ ਤੇ ਮੁਰਾਦ ਬਖਸ਼ ਆਪਣੇ ਪਿਤਾ ਨਾਲ ਕੈਦ ਸੀ। ਔਰੰਗਜ਼ੇਬ ਨੂੰ ਇੱਕ ਕੱਟੜ ਮੁਸਲਮਾਨ ਵਜੋਂ ਸਿੱਖਿਆ ਮਿਲੀ ਸੀ ਤੇ ਉਸਨੇ ਹਿੰਦੂ ਧਰਮ ਨੂੰ ਖਤਮ ਕਰਨ ਦਾ ਨਿਸਚਾ ਕਰ ਲਿਆ। ਉਸਨੇ ਇਹ ਕਾਰਜ ਮੱਥਰਾ ਸ਼ਹਿਰ ਦੇ ਮੰਦਰਾਂ ਤੇ ਮੂਰਤੀਆਂ ਤੋਂ ਸ਼ੁਰੂ ਕੀਤਾ (ਜੋ ਯੂਨਾਨੀਆਂ ਦੇ ਸਮੇਂ ਤੋਂ ਹੀ ਹਿੰਦੂਆਂ ਲਈ ਪਵਿੱਤਰ ਸ਼ਹਿਰ ਕਰਕੇ ਪ੍ਰਸਿੱਧ ਸੀ) ਤੇ ਹਿੰਦੂ ਪੂਜਾ ਦੇ ਸਭ ਨਿਸ਼ਾਨ ਤਬਾਹ ਕਰ ਦਿੱਤੇ। ਫਿਰ ਉਸਨੇ ਹਿੰਦੁਸਤਾਨ ਦੇ ਦੂਸਰੇ ਭਾਗਾਂ ਦੇ ਮੰਦਰ ਤੇ ਮੂਰਤੀਆਂ ਤਬਾਹ ਕੀਤੀਆਂ। ਉਸਨੇ ਪੁਸ਼ਕਰ ਵਿੱਚ ਬ੍ਰਹਮਾ ਦਾ ਮੰਦਰ ਢਾਹ ਦਿੱਤਾ ਤੇ ਇਸਦਾ ਮਲਬਾ ਨਾਲ ਲੱਗਦੀ ਝੀਲ ਵਿੱਚ ਸੁੱਟ ਦਿੱਤਾ। ਉਸਨੇ ਅਜਮੇਰ ਰਿਆਸਤ ਵਿੱਚ 700 ਮੰਦਰ ਢਾਹ ਦਿੱਤੇ। ਫਿਰ ਉਹ ਹਿੰਦੂ ਧਰਮ ਦੇ ਗੜ੍ਹ ਬਨਾਰਸ ਵੱਲ ਵਧਿਆ ਜਿੱਥੇ ਉਸਨੂੰ ਆਪਣੇ ਵਿਨਾਸ਼ਕਾਰੀ ਕ੍ਰੋਧ ਲਈ ਬਹੁਤ ਸਾਰੀ ਸਾਮਗਰੀ ਮਿਲੀ। ਜਿੱਥੇ ਕਿਤੇ ਵੀ ਉਸਦਾ ਬੁੱਤ ਸ਼ਿਕਨੀ ਦਾ ਜੋਸ਼ ਭਾਰੂ ਹੁੰਦਾ, ਉੱਥੇ ਹੀ ਉਹ ਮੁਸਲਮਾਨਾਂ ਲਈ ਮਸਜਿਦਾਂ ਬਣਾਉਂਦਾ। ਜਦੋਂ ਦੋ ਜਾਂ ਜ਼ਿਆਦਾ ਆਦਮੀਆਂ ਦਾ ਮੁੱਕਦਮਾ ਜਾਂ ਝਗੜਾ ਹੁੰਦਾ ਤਾਂ ਫ਼ੈਸਲਾ ਉਸਦੇ ਹੱਕ ਵਿੱਚ ਹੀ ਹੁੰਦਾ ਜੋ ਮੁਸਲਮਾਨ ਹੋ ਜਾਂਦਾ।

ਇਸੇ ਸਮੇਂ ਔਰੰਗਜ਼ੇਬ ਪਾਸ ਗੁਰੂ ਜੀ ਵਿਰੁੱਧ ਸ਼ਿਕਾਇਤਾਂ ਭੇਜੀਆਂ ਗਈਆਂ। ਇਹ ਕਿਹਾ ਗਿਆ ਕਿ ਗੁਰੂ ਜੀ ਨੇ ਦਾਰਾ ਸ਼ਿਕੋਹ ਨਾਲ ਮੁਲਾਕਾਤ ਕੀਤੀ, ਉਸਨੂੰ ਅਸ਼ੀਰਵਾਦ ਦਿੱਤੀ ਤੇ ਬਾਦਸ਼ਾਹ ਦੇ ਵਿਰੁੱਧ ਉਸਦੀ ਸਹਾਇਤਾ ਕੀਤੀ। ਇਹ ਸ਼ਿਕਾਇਤ ਵੀ ਕੀਤੀ ਗਈ ਕਿ ਉਹ ਇਸਲਾਮ ਤੋਂ ਅੱਡਰੇ ਧਰਮ ਦਾ ਪ੍ਰਚਾਰ ਕਰ ਰਿਹਾ ਸੀ ਤੇ ਆਪਣੇ ਦੈਵੀ ਕਾਰਜ ਦੇ ਸਬੂਤ ਵਜੋਂ ਕਰਾਮਾਤਾਂ ਵਿਖਾ ਰਿਹਾ ਸੀ। ਬਾਦਸ਼ਾਹ ਨੂੰ ਇਸੇ ਅਨੁਸਾਰ ਸਲਾਹ ਦਿੱਤੀ ਗਈ ਕਿ ਉਸਨੂੰ ਬੁਲਾ ਭੇਜਿਆ ਜਾਵੇ ਤੇ ਉਸਨੂੰ ਇਸਲਾਮ ਧਰਮ ਵਿੱਚ ਲੈ ਆਂਦਾ ਜਾਵੇ, ਜਾਂ ਫਿਰ ਉਹ ਸ਼ਾਹੀ ਦਰਬਾਰ ਵਿੱਚ ਕਰਾਮਾਤਾਂ ਵਿਖਾਕੇ ਆਪਣੇ ਧਰਮ ਦੇ ਸੱਚੇ ਹੋਣ ਦਾਅਵਾ ਸਿੱਧ ਕਰੇ। ਜੇ ਇੱਕ ਵਾਰ ਗੁਰੂ ਜੀ ਨੇ ਧਰਮ ਬਦਲ ਲਿਆ ਤਾਂ ਲੱਖਾਂ ਹਿੰਦੂ ਵੀ ਉਹਦੇ ਵਾਂਗ ਹੀ ਕਰਨਗੇ। ਨਾਲ ਇਹ ਵੀ ਕਿਹਾ ਗਿਆ ਕਿ ਦਾਰਾ ਦਾ ਮਿੱਤਰ ਗੁਰੂ ਕਦੇ ਉਹਦਾ ਮਿੱਤਰ ਨਹੀਂ ਹੋ ਸਕਦਾ।

ਬਾਦਸ਼ਾਹ ਨੇ ਗੁਰੂ ਜੀ ਨੂੰ ਇੰਝ ਸੰਬੋਧਨ ਕਰਕੇ ਪੱਤਰ ਲਿਖਿਆ, "ਗੁਰੂ ਨਾਨਕ ਦਾ ਘਰ ਪਵਿੱਤਰ ਤੇ ਧਰਮੀ ਪੁਰਸ਼ਾਂ ਦਾ ਘਰ ਸੀ। ਉਹ ਵੈਰੀ ਮਿੱਤਰ ਨਾਲ ਇੱਕੋ ਜਿਹਾ ਵਿਹਾਰ ਕਰਦੇ ਸਨ ਪ੍ਰੰਤੂ ਤੁਸੀਂ ਦਾਰਾ ਸ਼ਿਕੋਹ ਦੀ ਤਖਤ ਪ੍ਰਾਪਤੀ ਦੇ ਯਤਨ ਵਿੱਚ

ਸਹਾਇਤਾ ਕੀਤੀ ਸੀ। ਮੈਂ ਉਸਨੂੰ ਗ੍ਰਿਫ਼ਤਾਰ ਕਰਕੇ ਮੌਤ ਦੇ ਘਾਟ ਉਤਾਰ ਦਿੱਤਾ ਹੈ, ਤੇ ਇਸ ਤਰ੍ਹਾਂ ਉਸਨੂੰ ਤੁਹਾਡੀ ਸਹਾਇਤਾ ਦਾ ਕੋਈ ਲਾਭ ਨਹੀਂ ਹੋਇਆ। ਪਰ ਚਲੋ ਜੋ ਕੁਝ ਹੋਇਆ ਭੁਲਾ-ਭੁਲਾ ਦੇਈਏ ਤੇ ਮਿੱਤਰ ਬਣ ਜਾਈਏ। ਮੇਰੇ ਕੋਲ ਆਓ। ਮੈਂ ਹੁਣ ਹਿੰਦੁਸਤਾਨ ਦਾ ਸ਼ਹਿਨਸ਼ਾਹ ਹਾਂ। ਮੇਰੀ ਆਪ ਦੇ ਦਰਸ਼ਨ ਕਰਨ ਦੀ ਹਾਰਦਿਕ ਇੱਛਾ ਹੈ। ਇਸ ਲਈ ਤੁਸੀਂ ਮੇਰੇ ਕੋਲ ਬਿਨਾਂ ਹੋਰ ਦੇਰੀ ਦੇ ਪਹੁਚੋਂ ਜਾਓ।"

ਗੁਰੂ ਜੀ ਨੇ ਉੱਤਰ ਦਿੱਤਾ, "ਮੈਨੂੰ ਤੇਰੇ ਨਾਲ ਕੋਈ ਅਜਿਹਾ ਕੰਮ ਨਹੀਂ ਹੈ ਜਿਸ ਕਾਰਨ ਤੈਨੂੰ ਬੁਲਾਵਾ ਭੇਜਣਾ ਪਿਆ ਹੈ। ਮੈਂ ਕੋਈ ਰਾਜਾ ਨਹੀਂ ਜੋ ਤੈਨੂੰ ਖਿਰਾਜ ਦਿੰਦਾ ਹੋਵਾਂ, ਨਾਂ ਹੀ ਮੈਨੂੰ ਤੇਰੇ ਪਾਸੋਂ ਕੁਝ ਪ੍ਰਾਪਤ ਕਰਨ ਦੀ ਇੱਛਾ ਹੈ, ਨਾਂ ਹੀ ਸਾਡਾ ਕੋਈ ਗੁਰੂ ਚੇਲੇ ਦਾ ਸੰਬੰਧ ਹੈ, ਤਦ ਫਿਰ ਤੂੰ ਮੈਨੂੰ ਕਿਉਂ ਬੁਲਾਇਆ ਹੈ ? ਜਿੱਥੋਂ ਤੱਕ ਮੇਰੇ ਵਲੋਂ ਦਾਰਾ ਨੂੰ ਬਾਦਸ਼ਾਹਤ ਬਖਸ਼ਣ ਦਾ ਸੁਆਲ ਹੈ ਇਹ ਧਰਮ ਦਾ ਤਾਜ ਤੇ ਸਦੀਵੀ ਤਖਤ ਸੀ ਜੋ ਮੈਂ ਉਸਨੂੰ ਬਖਸ਼ਿਆ ਹੈ। ਉਸ ਦੀ ਦੁਨਿਆਵੀ ਰਾਜ ਦੀ ਕੋਈ ਇੱਛਾ ਨਹੀਂ ਸੀ। ਜੋ ਬਾਦਸ਼ਾਹਤ ਉਸਨੂੰ ਪ੍ਰਾਪਤ ਹੋਈ ਹੈ, ਉਹ ਅਵਿਨਾਸ਼ਕਾਰੀ ਹੈ। ਦਾਰਾ ਸ਼ਿਕੋਹ ਜਿਹਾ ਤਾਂ ਉਹ ਹੀ ਹੋ ਸਕਦਾ ਹੈ ਜਿਸਨੂੰ ਪ੍ਰਭੂ ਦਾ ਪਿਆਰ ਪ੍ਰਾਪਤ ਹੋਵੇ। ਜੇ ਤੈਨੂੰ ਉਸ ਬਾਦਸ਼ਾਹਤ ਬਾਰੇ ਰਤਾ ਵੀ ਭਰਮ ਹੋਵੇ ਜੋ ਦਾਰਾ ਨੂੰ ਪ੍ਰਾਪਤ ਹੋਈ ਹੈ ਤਾਂ ਸੌਣ ਸਮੇਂ ਉਹਦਾ ਧਿਆਨ ਕਰੀਂ, ਤਦ ਤੈਨੂੰ ਅਸਲੀ ਸਥਿਤੀ ਬਾਰੇ ਸੁਪਨੇ 'ਚ ਦਰਸ਼ਨ ਹੋ ਜਾਏਗਾ।'

ਗੁਰੂ ਦੇ ਸ਼ਬਦ ਸੱਚੇ ਸਿੱਧ ਹੋਏ। ਇੱਕ ਰਾਤ ਔਰੰਗਜ਼ੇਬ ਨੇ ਆਪਣੇ ਭਰਾ ਨੂੰ ਤਖ਼ਤ ਤੇ ਬੈਠਿਆਂ ਵੇਖਿਆ। ਉਸਦੇ ਉਦਾਲੇ ਅਪੱਛਰਾਵਾਂ ਨਾਚ ਕਰ ਰਹੀਆਂ ਸਨ। ਉਹਨਾਂ ਕੋਲੋਂ, ਸੰਦਲ, ਗੁਲਾਬ ਦਾ ਅਤਰ, ਤੇ ਹੋਰ ਸੁਗੰਧੀਆਂ ਦੀ ਮਹਿਕ ਆ ਰਹੀ ਸੀ। ਉਹਨਾਂ ਦੇ ਸਰੀਰਾਂ ਤੇ ਫੁੱਲਾਂ ਦੇ ਹਾਰ ਸ਼ੋਭਾ ਦੇ ਰਹੇ ਸਨ। ਔਰੰਗਜ਼ੇਬ ਇੱਕ ਪਤਿਤ ਤੇ ਅਛੂਤ ਵਾਂਗ ਮੈਲੇ ਕੁਚੈਲੇ ਕਪੜੇ ਪਾਈ ਗੰਦ ਦਾ ਟੋਕਰਾ ਉਠਾਈ ਜਾ ਰਿਹਾ ਸੀ। ਉਸ ਸਮੇਂ ਮੀਂਹ ਪੈ ਰਿਹਾ ਸੀ ਤੇ ਗੰਦਗੀ ਉਹਦੇ ਅੰਗਾਂ ਤੇ ਪੈ ਰਹੀ ਸੀ। ਫਿਰ ਦਾਸਾਂ ਤੋਂ ਕੰਮ ਕਰਾਉਣ ਵਾਲਾ ਆਇਆ ਤੇ ਉਸਨੇ ਉਹਦੇ ਮੂੰਹ ਤੇ ਸੋਟੀ ਨਾਲ ਹੁੱਝ ਮਾਰੀ ਤੇ ਉਹ ਮੂੰਹ ਪਰਨੇ ਡਿੱਗ ਪਿਆ। ਇਹਦੇ ਪਿਛੋਂ ਬਾਦਸ਼ਾਹ ਨੂੰ ਜਾਗ ਆ ਗਈ ਤੇ ਉਸਨੇ ਮਨ ਵਿੱਚ ਵਿਚਾਰ ਕਰਨੀ ਸ਼ੁਰੂ ਕਰ ਦਿੱਤੀ, "ਗੁਰੂ ਨੇ ਇਹ ਸੁਪਨਾ ਮੈਨੂੰ ਭੈ-ਭੀਤ ਕਰਨ ਲਈ ਵਿਖਾਇਆ ਹੈ। ਹੁਣ ਕੀ ਕੀਤਾ ਜਾਵੇ ? ਮੈਂ ਉਹਦੇ ਵਿਰੁੱਧ ਆਪਣੇ ਯਤਨਾਂ ਵਿੱਚ ਰਤਾ ਵੀ ਢਿੱਲ ਨਹੀਂ ਕਰਾਂਗਾ। ਮੈਂ ਉਸਨੂੰ ਗ੍ਰਿਫ਼ਤਾਰ ਕਰਨ ਲਈ ਝੱਟ ਹੀ ਫੌਜ ਭੇਜ ਕੇ ਆਪਣੇ ਸਾਹਮਣੇ ਮੰਗਵਾਂਵਾਗਾ। ਅਗਲੀ ਸਵੇਰ, ਜਾਗਣ ਪਿਛੋਂ ਬਾਦਸ਼ਾਹ ਨੇ ਆਪਣੇ ਇੱਕ ਅਮੀਰ ਨੂੰ ਬੁਲਾਕੇ ਕਿਹਾ, "ਜੇ ਗੁਰੂ ਹਰਿ ਰਾਇ ਆਪਣੇ ਆਪ ਨ ਆਏ ਤਾਂ ਉਸਨੂੰ ਗ੍ਰਿਫ਼ਤਾਰ ਕਰਕੇ ਮੇਰੇ ਸਾਹਮਣੇ ਪੇਸ਼ ਕੀਤਾ ਜਾਵੇ। ਜੇ ਉਹ ਗ੍ਰਿਫ਼ਤਾਰੀ ਦਾ ਵਿਰੋਧ ਕਰੇ ਤਾਂ ਮੈਨੂੰ ਲਿਖ ਭੇਜਣਾ। ਮੈਂ ਵਧੇਰੇ ਸੈਨਾ ਤੇ ਕਾਫੀ ਗੋਲੀ-ਸਿੱਕਾ ਤੇਰੀ ਸਹਾਇਤਾ ਲਈ ਭੇਜ ਦਿਆਂਗਾ। ਅਮੀਰ ਆਪਣੇ ਸਾਹਮਣੇ ਮੁਹਿੰਮ ਦੀ ਔਖ ਵੇਖਕੇ ਵੀ ਸ਼ਾਹੀ ਦਰਬਾਰ 'ਚੋਂ ਮੁਹਿੰਮ ਤੇ ਚਲਾ ਗਿਆ। ਚਲਾ ਤਾਂ ਉਹ ਗਿਆ ਪਰ ਉਹਦਾ ਮਨੋਰਥ ਪੂਰਾ ਨਾ ਹੋਇਆ। ਰਾਹ ਵਿੱਚ ਉਸਨੇ ਸੜਿਆ ਹੋਇਆ ਭੋਜਨ ਖਾਧਾ ਜਿਸ ਨਾਲ ਉਸ ਨੂੰ ਬਦ-ਹਜ਼ਮੀ ਹੋ ਗਈ ਤੇ ਉਹ ਮਰ ਗਿਆ। ਉਸ ਸਮੇਂ ਦਿੱਲੀ ਤੋਂ ਸਿੱਖ ਸੰਗਤ ਗੁਰੂ ਜੀ ਦੇ ਦਰਸ਼ਨਾਂ ਨੂੰ ਆਈ ਹੋਈ ਸੀ।

ਉਹਨਾਂ ਬਾਦਸ਼ਾਹ ਵਲੋਂ ਉਹਨਾਂ ਨੂੰ ਗ੍ਰਿਫ਼ਤਾਰ ਕਰਨ ਦੀਆਂ ਸਭ ਅਸਫਲ ਕੋਸ਼ਿਸ਼ਾਂ ਦੀ ਜਾਣਕਾਰੀ ਦਿੱਤੀ ਤੇ ਡਰ ਪਰਗਟ ਕੀਤਾ ਕਿ ਉਹਨਾਂ ਨੂੰ ਜ਼ਰੂਰ ਨੁਕਸਾਨ ਪਹੁੰਚੇਗਾ। ਗੁਰੂ ਜੀ ਨੇ ਉੱਤਰ ਦਿੱਤਾ, "ਮੇਰੇ ਗੁਰਗੱਦੀ ਪ੍ਰਾਪਤ ਕਰਨ ਸਮੇਂ ਮੇਰੇ ਦਾਦਾ ਜੀ ਨੇ ਕਿਹਾ ਸੀ ਕਿ ਜਿਹੜਾ ਆਦਮੀ ਵੀ ਮੈਨੂੰ ਨੁਕਸਾਨ ਪਹੁੰਚਾਉਣ ਦਾ ਯਤਨ ਕਰੇਗਾ ਉਹ ਇੰਝ ਖ਼ਤਮ ਹੋ ਜਾਵੇਗਾ ਜਿਵੇਂ ਅੱਗ ਦੇ ਅੱਗੇ ਗੜੇ ।' ਫਿਰ ਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਦਾ ਹਵਾਲਾ ਦਿੱਤਾ :

*ਦਇਆਲੁ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰਿ ਜੋਰਿ॥*
*ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ॥੨॥*

*(ਗੁਜਰੀ ਮਹਲਾ ੫, ਆਦਿ ਗ੍ਰੰਥ, ਪੰ: ੫੦੦)*

*ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ॥*
*ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ॥*

*(ਆਦਿ ਗ੍ਰੰਥ ਪੰ: ੮੫੫)*

ਫਿਰ ਮੁਸਲਮਾਨ ਮੁੱਲਾਂ ਨੇ ਬਾਦਸ਼ਾਹ ਨੂੰ ਬੁਲਾਉਣ ਲਈ ਕਰੜੇ ਸ਼ਬਦ ਵਰਤਣ ਤੋਂ ਵਰਜਿਆ ਤੇ ਮੈਤਰੀ ਭਾਵਨਾ ਨਾਲ ਲਿਖਣ ਲਈ ਆਖਿਆ ਤੇ ਜਦੋਂ ਗੁਰੂ ਆ ਜਾਵੇ ਤਾਂ ਜਿਹੋ ਜਿਹਾ ਮਰਜ਼ੀ ਵਿਵਹਾਰ ਕਰਨਾ। ਬਾਦਸ਼ਾਹ ਨੇ ਸਲਾਹ ਮੰਨਕੇ ਇਸ ਤਰ੍ਹਾਂ ਲਿਖਿਆ : "ਹੇ ਪਾਵਨ ਗੁਰੂ ਜੀ, ਤੁਸੀਂ ਗੁਰੂ ਰਾਮਦਾਸ ਦੀ ਗੱਦੀ ਤੇ ਬਿਰਾਜਮਾਨ ਜੋ ਜਗਤ ਗੁਰੂ ਸਨ ਤੇ ਕਰਾਮਾਤਾਂ ਦੇ ਭੰਡਾਰ ਸਨ। ਉਹਨਾਂ ਮੇਰੇ ਪੂਰਵਜ ਬਾਦਸ਼ਾਹ ਅਕਬਰ ਨੂੰ ਦਰਸ਼ਨ ਦਿੱਤੇ ਸਨ ਤੇ ਉਹਦੇ ਨਾਲ ਉਹਨਾਂ ਦੇ ਮੈਤਰੀ ਸੰਬੰਧ ਸਨ, ਕ੍ਰਿਪਾ ਕਰਕੇ ਤੁਸੀਂ ਵੀ ਆਕੇ ਮੈਨੂੰ ਦਰਸ਼ਨ ਦੇਕੇ ਨਿਹਾਲ ਕਰੋ। ਕ੍ਰਿਪਾ ਕਰਕੇ ਕਰਾਮਾਤਾਂ ਵਿਖਾਕੇ ਰੱਬੀ ਮਾਰਗ ਤੋਂ ਜਾਣੂ ਕਰਾਓ।"

ਹਰਕਾਰਾ ਯਥਾ ਸੰਭਵ ਕੀਰਤਪੁਰ ਪਹੁੰਚ ਗਿਆ ਤੇ ਬਾਦਸ਼ਾਹ ਦਾ ਪੱਤਰ ਗੁਰੂ ਜੀ ਦੇ ਪੇਸ਼ ਕੀਤਾ। ਗੁਰੂ ਜੀ ਨੇ ਦਿੱਲੀ ਜਾਣ ਦੀ ਉਚਿਤੱਤਾ ਤੇ ਬਾਦਸ਼ਾਹ ਦੇ ਪ੍ਰਭਾਵ ਖੇਤਰ 'ਚ ਪਹੁੰਚਣ ਬਾਰੇ ਸਿੱਖਾਂ ਨਾਲ ਸਲਾਹ ਕੀਤੀ। ਸਲਾਹਕਾਰਾਂ ਨੇ ਵਿਚਾਰ ਪ੍ਰਗਟ ਕਰਦਿਆਂ ਕਿਹਾ, "ਇਹ ਖ਼ਿਆਲ ਰੱਖੋ ਕਿ ਹਾਲਾਤ ਬਦ ਤੋਂ ਬਦਤਰ ਨਾ ਹੋ ਜਾਣ। ਸ਼ਹਿਨਸ਼ਾਹ ਬੜਾ ਕਠੋਰ ਤੇ ਜ਼ਿੱਦੀ ਹੈ। ਦੂਸਰੇ ਪਾਸੇ ਆਪ ਪਾਸ ਸਭ ਕਰਾਮਾਤੀ ਸ਼ਕਤੀਆਂ ਹਨ ਜਿਸਦੇ ਸਿਰ ਤੇ ਹੱਥ ਰੱਖੋਗੇ ਉਹ ਹਰ ਕਾਰਜ ਪੂਰਾ ਕਰ ਸਕਦਾ ਹੈ। ਇਸ ਵਾਸਤੇ ਸਾਡੀ ਸਨਿਮ੍ਰ ਬੇਨਤੀ ਹੈ ਕਿ ਤੁਹਾਡਾ ਜਾਣਾ ਠੀਕ ਰਹੇਗਾ। ਪਰ ਆਪ ਦਿਲਾਂ ਦੀ ਜ਼ਾਣਨ ਵਾਲੇ ਹੋ ਤੇ ਕੀ ਸਹੀ ਹੈ ਇਸਦੇ ਜਾਣਨਹਾਰੇ ਹੋ।"

ਗੁਰੂ ਜੀ ਨੇ ਉੱਤਰ ਦਿੱਤਾ, "ਤੁਹਾਡੀ ਸਲਾਹ ਨੀਤੀ ਕੁਸ਼ਲ ਹੈ ਪਰ ਮੈਂ ਪ੍ਰਤਿੱਗਿਆ ਕੀਤੀ ਹੈ ਕਿ ਮੈਂ ਦੁਸ਼ਟ ਬਾਦਸ਼ਾਹ ਔਰੰਗਜ਼ੇਬ ਦੇ ਮੱਥੇ ਨਹੀਂ ਲੱਗਾਂਗਾ। ਪਹਿਲੀ ਗੱਲ ਤਾਂ ਇਹ ਹੈ ਕਿ ਮੈਨੂੰ ਉਸ ਨਾਲ ਕੋਈ ਕੰਮ ਨਹੀਂ । ਦੂਸਰੇ ਉਹ ਧੋਖੇਬਾਜ਼ ਤੇ ਵਿਸ਼ਵਾਸਘਾਤੀ ਹੈ। ਤੀਸਰਾ ਉਸਨੇ ਆਪਣੇ ਪਿਤਾ ਨੂੰ ਕੈਦ ਕਰ ਰੱਖਿਆ ਹੈ ਤੇ ਆਪਣੇ ਭਰਾ ਦਾਰਾ ਨੂੰ ਮਾਰ ਮੁਕਾਇਆ ਹੈ ਜੋ ਸਾਧੂ ਸੁਭਾ ਸੀ ਤੇ ਸਰਬ-ਵਿਆਪਕ ਪ੍ਰਭੂ ਦਾ ਵਿਸ਼ਵਾਸੀ ਸੀ। ਚੌਥੇ ਇਹ ਕਿ ਸ਼ਹਿਨਸ਼ਾਹ ਜੋ ਜ਼ਾਲਮ ਤੇ ਕੱਟੜ ਹੈ ਤੇ ਜੋ ਫ਼ਕੀਰਾਂ ਨੂੰ ਕਤਲ ਕਰਵਾ ਰਿਹਾ ਹੈ, ਹਰ ਇੱਕ ਦਾ ਹੀ ਵੈਰੀ ਹੈ।'

ਜਦੋਂ ਇਸ ਵਿਸ਼ੇ ਤੇ ਵਿਚਾਰ ਹੋ ਰਹੀ ਸੀ, ਗੁਰੂ ਜੀ ਦਾ ਲੜਕਾ ਰਾਮ ਰਾਏ ਪਹੁੰਚ ਗਿਆ। ਗੁਰੂ ਜੀ ਦੇ ਸਭ ਵੰਸ਼ਜ ਇਕੱਤਰ ਹੋਏ ਹੋਏ ਸਨ ਤੇ ਹਰ ਇੱਕ ਆਪਣੀ ਸਲਾਹ ਦੇ ਰਿਹਾ ਸੀ। ਕਿਸੇ ਨੇ 'ਹਾਂ' ਕਹੀ ਕਿਸੇ ਨੇ 'ਨਾਂਹ' 'ਚ ਉੱਤਰ ਦਿੱਤਾ। ਇਸ ਬਾਰੇ ਰਾਮ ਰਾਏ ਨੇ ਸਲਾਹ ਦਿੱਤੀ ਕਿ ਕੋਈ ਨ ਕੋਈ ਜ਼ਰੂਰ ਬਾਦਸ਼ਾਹ ਕੋਲ ਜਾਵੇ ਨਹੀਂ ਤਾਂ ਉਹਨਾਂ ਲਈ ਮੁਸ਼ਕਲ ਸਥਿਤੀ ਹੋ ਸਕਦੀ ਹੈ ਕਿਉਂਕਿ ਸ਼ਹਿਨਸ਼ਾਹ ਨੂੰ ਬਹਾਨਿਆਂ ਨਾਲ ਟਾਲਿਆ ਨਹੀਂ ਜਾ ਸਕਦਾ। ਇਹ ਸੁਣਕੇ ਸਾਰੀ ਸੰਗਤ ਨੇ ਰਾਮ ਰਾਇ ਵਲ ਧਿਆਨ ਕਰਕੇ ਕਿਹਾ, "ਤੁਸੀਂ ਗੁਰੂ ਜੀ ਦੇ ਵੱਡੇ ਪੁੱਤਰ ਹੋ ਤੇ ਯੋਗ ਵੀ ਹੋ। ਜਾਓ ਤੇ ਗੱਲ ਸਿਰੇ ਲਾ ਕੇ ਆਓ ਨਹੀਂ ਤਾਂ ਬੜੀ ਔਖ ਹੋਵੇਗੀ। ਔਰੰਗਜ਼ੇਬ ਨੇ ਆਪਣੀ ਨੀਤੀ ਅਮਲ 'ਚ ਲਿਆਉਣ ਲਈ ਦ੍ਰਿੜ ਇਰਾਦਾ ਕੀਤਾ ਹੋਇਆ ਹੈ। ਜੇ ਤੁਸੀਂ ਨਹੀਂ ਜਾਓਗੇ ਤਾਂ ਭਾਂਬੜ ਮੱਚ ਉੱਠੇਗਾ। ਸਮੇਂ ਦੇ ਹਾਕਮ ਨਾਲ ਕਿਸੇ ਵੀ ਪੱਖ ਤੋਂ ਲੜਨਾ ਯੋਗ ਨਹੀਂ ਹੈ।' ਇਸ ਤੇ ਰਾਮ ਰਾਇ ਨੇ ਕਿਹਾ ਕਿ 'ਜੇ ਸਭ ਦੀ ਇੱਛਾ ਹੈ ਤਾਂ ਉਹ ਸ਼ਹਿਨਸ਼ਾਹ ਪਾਸ ਜਾਏਗਾ ਤੇ ਉਸ ਨਾਲ ਸੰਤੋਸ਼ਜਨਕ ਫੈਸਲਾ ਕਰ ਲਵੇਗਾ।' ਗੁਰੂ ਹਰਿ ਰਾਇ ਜੀ ਨੇ ਵੀ ਤਦ ਜਾਣ ਦੀ ਆਗਿਆ ਦੇ ਦਿੱਤੀ।

ਰਾਮ ਰਾਏ ਦੇ ਦਿੱਲੀ ਲਈ ਜਾਣ ਸਮੇਂ ਉਸਨੂੰ ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਹਰ ਸ਼ਬਦ ਤੇ ਕਰਮ ਕਰਦੇ ਸਮੇਂ ਪ੍ਰਭੂ ਦਾ ਧਿਆਨ ਧਰੇ ਤਦ ਹਰ ਕਾਰਜ ਵਿੱਚ ਸਫਲਤਾ ਮਿਲੇਗੀ। ਉਸਨੂੰ ਇਹ ਵੀ ਸਮਝਾਇਆ ਗਿਆ ਕਿ ਜੇ ਸ਼ਹਿਨਸ਼ਾਹ ਗ੍ਰੰਥ ਸਾਹਿਬ ਬਾਰੇ ਇਤਰਾਜ਼ ਕਰੇ ਤਾਂ ਉਹਦੇ ਕਿਸੇ ਵੀ ਇਤਰਾਜ਼ ਨੂੰ ਸਹੀ ਮੰਨਣ ਦੀ ਗਲਤੀ ਨਾ ਕਰੇ ਪ੍ਰੰਤੂ ਉਸ ਨੂੰ ਢੁੱਕਵਾਂ ਤੇ ਸਹਿਜ ਨਾਲ ਉੱਤਰ ਦੇਵੇ। ਗੁਰੂ ਜੀ ਨੇ ਇਹ ਵੀ ਕਿਹਾ, "ਸ਼ਹਿਨਸ਼ਾਹ ਜਹਾਂਗੀਰ ਨੇ ਮੇਰੇ ਪੜਦਾਦੇ ਗੁਰੂ ਅਰਜਨ ਦੇਵ ਜੀ ਨੂੰ ਕਿਹਾ ਸੀ ਕਿ ਮੁਸਲਮਾਨਾਂ ਬਾਰੇ ਨਿੰਦਿਆ ਭਾਵ ਦੀਆਂ ਪੰਕਤੀਆਂ ਕੱਢ ਦਿੱਤੀਆਂ ਜਾਣ ਪਰ ਉਹਨਾਂ ਨੇ ਗੁੱਸੇ ਨਾਲ ਸਾਫ ਨਾਂਹ ਕਰ ਦਿੱਤੀ ਸੀ ਤੇ ਕਿਹਾ ਸੀ ਕਿ ਉਹ ਗੁਰੂਆਂ ਦੀ ਬਾਣੀ ਵਿੱਚ ਕੋਈ ਕਾਂਟ ਛਾਂਟ ਜਾਂ ਤਬਦੀਲੀ ਨਹੀਂ ਕਰਨਗੇ। ਫਲਸਰੂਪ ਉਹਨਾਂ ਨੂੰ ਦੁੱਖ ਹੀ ਝੱਲਣੇ ਪਏ, ਪਰ ਉਹਨਾਂ ਨੇ ਕਿਸੇ ਦੀ ਝੂਠੀ ਪ੍ਰਸੰਸਾਂ ਨ ਕੀਤੀ।' ਰਾਮ ਰਾਇ ਨੂੰ ਗੁਰੂਆਂ ਦੀ ਦੈਵੀ ਮੁਕਤੀ ਦੇ ਸਹਾਰੇ ਰਹਿਣ ਤੇ ਕਿਸੇ ਤਰ੍ਹਾਂ ਵੀ ਧਰਮ ਦੇ ਸਿਧਾਂਤਾਂ ਤੋਂ ਪਿੱਛੇ ਨਾ ਹੱਟਣ ਬਾਰੇ ਹਦਾਇਤ ਕੀਤੀ ਗਈ।

ਰਾਮ ਰਾਏ ਨੇ ਸਫਰ ਤੇ ਜਾਣ ਦੀ ਤਿਆਰੀ ਕੀਤੀ ਤੇ ਅਗਲੀ ਸਵੇਰ ਗੁਰਦਾਸ (ਇਹ ਵਾਰ ਲੇਖਕ ਭਾਈ ਗੁਰਦਾਸ ਨਹੀਂ ਸੀ) ਤੇ ਤਾਰਾ (ਭਾਈ ਬਹਿਲੋ ਦਾ ਪੜਪੋਤਾ) ਅਤੇ ਹੋਰਨਾਂ ਨੂੰ ਨਾਲ ਲੈਕੇ ਗੁਰੂ ਜੀ ਤੋਂ ਆਗਿਆ ਲਈ ਤੇ ਸਫਰ ਲਈ ਤੁਰ ਪਏ। ਜਦੋਂ ਸਹੀ ਸਮੇਂ ਉਹ ਦਿੱਲੀ ਪਹੁੰਚੇ ਤਾਂ ਸ਼ਹਿਨਸ਼ਾਹ ਦੇ ਇੱਕ ਮੁਸਾਹਿਬ ਨੇ ਉਸਨੂੰ ਇਤਲਾਹ ਦਿੱਤੀ ਕਿ ਗੁਰੂ ਹਰਿ ਰਾਇ ਆਪ ਨਹੀਂ ਆਏ ਪ੍ਰੰਤੂ ਉਹਨਾਂ ਨੇ ਆਪਣੇ ਪੁੱਤਰ ਰਾਮ ਰਾਏ ਨੂੰ ਭੇਜਿਆ ਹੈ ਜਿਸਦੀ ਉਵੇਂ ਹੀ ਪਰੀਖਿਆ ਕੀਤੀ ਜਾਵੇ ਜਿਵੇਂ ਉਸਦੇ ਪਿਤਾ ਬਾਰੇ ਸੋਚੀ ਗਈ ਸੀ। ਸਹਿਨਸ਼ਾਹ ਨੇ ਫੈਸਲਾ ਕੀਤਾ ਕਿ ਜੇ ਪਰੀਖਿਆ ਦਾ ਮਨੋਰਥ ਗੁਰੂ ਦੇ ਪੁੱਤਰ ਵੱਲੋਂ ਪੂਰਾ ਨਾ ਕੀਤਾ ਗਿਆ ਤਾਂ ਉਹ ਗੁਰੂ ਨੂੰ ਬੁਲਾ ਲਵੇਗਾ।

**ਰਾਮ ਰਾਇ ਦਿੱਲੀ ਵਿੱਚ**—ਕਿਹਾ ਜਾਂਦਾ ਹੈ ਕਿ ਰਾਮ ਰਾਇ ਨੇ ਦਿੱਲੀ ਵਿੱਚ ਬਹੁਤ ਕਰਾਮਾਤਾਂ ਵਿਖਾਈਆਂ। ਬਾਦਸ਼ਾਹ ਨੇ ਉਸਨੂੰ ਜ਼ਹਿਰ ਵਾਲਾ ਚੋਗਾ ਭੇਜਿਆ ਪ੍ਰੰਤੂ ਉਸ ਨੂੰ ਕੋਈ ਹਾਨੀ ਨਾ ਪਹੁੰਚੀ। ਬਾਦਸ਼ਾਹ ਨਾਲ ਮੁਲਾਕਾਤ ਸਮੇਂ ਇੱਕ ਟੋਏ ਉੱਪਰ ਚਾਦਰ ਵਿਛਾਂ ਦਿੱਤੀ ਗਈ ਤਾਂ ਜੋ ਰਾਮ ਰਾਇ ਡਿੱਗ ਪਏ ਪ੍ਰੰਤੂ ਕਿਹਾ ਜਾਂਦਾ ਹੈ ਕਿ ਚਾਦਰ ਥੱਲੇ ਨਾ ਗਈ ਤੇ ਰਾਮਰਾਇ ਚਮਤਕਾਰੀ ਢੰਗ ਨਾਲ ਡਿਗਣੋਂ ਬੱਚ ਗਿਆ।

ਪ੍ਰੰਤੂ ਬਾਦਸ਼ਾਹ ਨੇ ਮੁਸਲਮਾਨ ਮੁਲਾਣਿਆਂ ਨਾਲ ਮੁਲਾਕਾਤ, ਰਾਮ ਰਾਇ ਤੋਂ ਗੁਰੂ ਦੇ ਸ਼ਬਦਾਂ ਬਾਰੇ ਪ੍ਰਸ਼ਨ ਪੁੱਛਣ ਦੇ ਮਨੋਰਥ ਨਾਲ ਰੱਖੀ ਸੀ। ਬਾਦਸ਼ਾਹ ਨੇ ਗੱਲਬਾਤ ਦਾ ਆਰੰਭ ਕਰਦਿਆਂ ਕਿਹਾ, "ਰਾਮ ਰਾਇ, ਤੁਹਾਡੇ ਗੁਰੂ ਨਾਨਕ ਨੇ ਇਸਲਾਮ ਧਰਮ ਵਿਰੁੱਧ ਲਿਖਿਆ ਹੈ। ਇੱਕ ਥਾਂ ਉਸ ਕਿਹਾ ਹੈ :

*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥*
*ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ॥*

*(ਆਸਾ ਕੀ ਵਾਰ, ਮਹਲ ੧, ਆਦਿ ਗ੍ਰੰਥ, ਪੰ: ੪੬੬)*

ਇਸਦਾ ਅਨੁਵਾਦ ਇੰਝ ਹੈ : ਮੁਸਲਮਾਨਾਂ ਦੀ ਸੁਆਹ ਤੋਂ ਕੁਮ੍ਹਿਆਰ ਮਿੱਟੀ ਦੇ (ਡਲੇ) ਗੋਲੇ ਬਣਾਉਂਦਾ ਹੈ, ਉਹਦੇ ਤੋਂ ਭਾਂਡੇ ਤੇ ਇੱਟਾਂ ਬਣਾਈਆਂ ਜਾਂਦੀਆਂ ਹਨ। ਪਕਾਉਣ ਸਮੇਂ ਉਹ ਪੁਕਾਰ ਕਰਦੀ ਹੈ। ਤੁਹਾਡੇ ਖ਼ਿਆਲ 'ਚ ਇਹਨਾਂ ਦਾ ਭਾਵ ਕੀ ਹੈ?'

ਰਾਮ ਰਾਏ ਨੇ ਵਿਚਾਰ ਕੀਤੀ ਕਿ ਉਸਨੇ ਬੜੀ ਮੁਸ਼ਕਲ ਨਾਲ ਬਾਦਸ਼ਾਹ ਨੂੰ ਖੁਸ਼ ਕੀਤਾ ਹੈ, ਜੇ ਉਹ ਰੋਸੇ ਨਾਲ ਕ੍ਰੋਧਿਤ ਹੋ ਗਿਆ ਤਾਂ ਸਭ ਕਰਾਮਾਤਾਂ ਵਿਅਰਥ ਜਾਣਗੀਆਂ। ਉਸਨੇ ਗੁਰੂ ਨਾਨਕ ਦੀ ਪੰਕਤੀ, ਬਾਦਸ਼ਾਹ ਨੂੰ ਖੁਸ਼ ਕਰਨ ਲਈ ਬਦਲਣ ਦਾ ਮਨ ਬਣਾ ਲਿਆ। ਉਹ ਇਸ ਤਰ੍ਹਾਂ ਆਪਣੇ ਪਿਤਾ ਵੱਲੋਂ ਵਿਦਾਇਗੀ ਸਮੇਂ ਦਿੱਤੀ ਹੋਈ ਹਿਦਾਇਤ ਉੱਕਾ ਹੀ ਭੁੱਲ ਗਿਆ ਤੇ ਕਹਿਣ ਲੱਗਾ, "ਬਾਦਸ਼ਾਹ ਸਲਾਮਤ" ਗੁਰੂ ਨਾਨਕ ਨੇ ਲਿਖਿਆ ਸੀ, 'ਮਿੱਟੀ ਬੇਈਮਾਨ ਕੀ' ਜਿਸਦਾ ਭਾਵ ਹੈ ਕਿ ਬੇਦੀਨ ਦੀ ਸੁਆਹ ਨਾ ਕਿ ਮੁਸਲਮਾਨ ਦੀ ਸੁਆਹ, ਕੁਮ੍ਹਿਆਰ ਦੇ ਡਲੇ (ਗੋਲੇ) 'ਚ ਪੈਂਦੀ ਹੈ। ਮੂਲ-ਪਾਠ ਅਕਾਰਨ ਹੀ ਅਣਜਾਣ ਆਦਮੀਆਂ ਵੱਲੋਂ ਵਿਗਾੜ ਕੇ ਸਾਡੇ ਤੇ ਬਾਦਸ਼ਾਹ ਦੇ ਧਰਮ ਦੀ ਨਿਖੇਧੀ ਕੀਤੀ ਗਈ। ਮੁਸਲਮਾਨਾਂ ਦੇ ਨਹੀਂ, ਬੇਦੀਨਾਂ ਦੇ ਮੂੰਹ ਦੋ ਜਹਾਨਾਂ 'ਚ ਕਾਲੇ ਕੀਤੇ ਜਾਣਗੇ। ਜਿਉਂਦੇ ਵੀ ਉਹ ਸੜਨਗੇ ਤੇ ਮੌਤ ਉਪ੍ਰੰਤ ਉਹਨਾਂ ਦੀ ਸੁਆਹ (ਰਾਖ) ਦੂਸ਼ਿਤ ਹੋਵੇਗੀ। ਇਸ ਉੱਤਰ ਨਾਲ ਸਭ ਮੁਸਲਮਾਨ ਮੁੱਲਾਂ ਖੁਸ਼ ਹੋ ਗਏ। ਬਾਦਸ਼ਾਹ ਨੇ ਰਾਮ ਰਾਏ ਨੂੰ ਖਿਲਅਤ ਬਖਸ਼ੀ ਤੇ ਦਰਬਾਰ ਉਠਾ ਦਿੱਤਾ।

ਦਿੱਲੀ ਦੇ ਸਿੱਖਾਂ ਨੇ ਝਟਪੱਟ ਹੀ ਰਾਮ ਰਾਏ ਦੀ ਕਪਟਤਾ ਦੀ ਇਤਲਾਹ ਉਹਦੇ ਪਿਤਾ ਨੂੰ ਦੇ ਦਿੱਤੀ। ਉਹਨਾਂ ਦਾ ਪ੍ਰਤਿਨਿਧ ਜਲਦੀ-ਜਲਦੀ ਕੀਰਤਪੁਰ ਨੂੰ ਰਵਾਨਾ ਹੋ ਗਿਆ ਤੇ ਜਿਸ ਠਾਠ-ਬਾਠ ਨਾਲ ਰਾਮ ਰਾਏ ਦਾ ਦਿੱਲੀ ਵਿੱਚ ਸੁਆਗਤ ਹੋਇਆ, ਉਸਦੀ ਜਾਣਕਾਰੀ ਦਿੱਤੀ ਤੇ ਜੋ ਕਰਾਮਾਤਾਂ ਉਸਨੇ ਵਿਖਾਈਆਂ ਸਨ ਉਹਨਾਂ ਦਾ ਵੇਰਵਾ ਵੀ ਦਿੱਤਾ। ਫਿਰ ਉਹਨਾਂ ਨੇ ਇਹ ਵੀ ਵਿਸਥਾਰ ਨਾਲ ਸਮਝਾਇਆ ਕਿ ਬਾਦਸ਼ਾਹ ਨੂੰ ਖੁਸ਼ ਕਰਨ ਲਈ ਗੁਰੂ ਨਾਨਕ ਦੇਵ ਜੀ ਦੀ ਇੱਕ ਸਤਰ ਵਿੱਚ ਤਬਦੀਲੀ ਕੀਤੀ ਗਈ ਹੈ ਤੇ ਅੱਗੋਂ ਕੀ ਕਰਨਾ ਹੈ, ਉਸ ਬਾਰੇ ਵੀ ਪੁੱਛਿਆ।

ਗੁਰੂ ਜੀ, ਗ੍ਰੰਥ ਸਾਹਿਬ ਤੇ ਗੁਰੂ ਨਾਨਕ ਦੇ ਅਪਮਾਨ ਤੇ ਬੜੇ ਦੁਖੀ ਹੋਏ ਤੇ ਕਿਹਾ, "ਗੁਰੂ ਨਾਨਕ ਦੇ ਸ਼ਬਦ ਅਦੁੱਕ ਤੀਰ ਹਨ। ਮਹਾਂ-ਪੁਰਖ ਧਰਮੀ ਲੋਕ ਤੇ ਕਰਾਮਾਤੀ ਸਭ ਉਹਨਾਂ ਦੇ ਸ਼ਬਦਾਂ ਦਾ ਸਤਿਕਾਰ ਕਰਦੇ ਹਨ। ਗੁਰੂ ਨਾਨਕ ਤਾਂ ਸਮਰਾਟ ਸਨ ਜਿਸਨੇ ਮਨੁੱਖਾਂ ਉਪਰ ਆਪਣੀ ਸਲਤਨਤ ਕਾਇਮ ਕੀਤੀ। ਗੁਰੂ ਜੀ ਨੇ ਰਾਮ ਰਾਏ ਦੇ ਦਿੱਲੀ ਪਹੁੰਚਣ, ਧਰਮ ਪ੍ਰਤੀ ਬੇਵਫਾਈ, ਬੇਲੋੜੀਆਂ ਕਰਾਮਾਤਾਂ ਵਿਖਾਉਣ ਤੇ ਬਹੁਤਾ ਸਮੇਂ ਗੈਰ ਹਾਜ਼ਰ ਰਹਿਣ ਤੇ ਉਸਦੇ ਵਿਵਹਾਰ ਤੇ ਪੁਨਰ ਵਿਚਾਰ ਕੀਤੀ ਤੇ ਫੈਸਲਾ ਕੀਤਾ ਕਿ ਉਹ ਗੁਰਗੱਦੀ ਦੇ ਯੋਗ ਨਹੀਂ। ਗੁਰੂ ਜੀ ਨੇ ਕਿਹਾ, "ਗੁਰਗੱਦੀ ਸ਼ੇਰਨੀ ਦੇ ਦੁੱਧ ਵਾਂਗ ਹੈ ਜਿਸ ਨੂੰ ਕੇਵਲ ਸੁਨਹਿਰੀ ਪਿਆਲੇ 'ਚ ਹੀ ਸਾਂਭਿਆ ਜਾ ਸਕਦਾ ਹੈ। ਜੋ ਆਪਣਾ ਜੀਵਨ ਇਸਦੇ ਲੇਖੇ ਲਾਉਣ ਲਈ ਤਿਆਰ ਹੋਵੇ, ਉਹ ਹੀ ਇਹਦੇ ਯੋਗ ਹੈ। ਰਾਮ ਰਾਏ ਮੇਰੇ ਮੱਥੇ ਨਾ ਲੱਗੇ। ਉਹ ਔਰੰਗਜ਼ੇਬ ਦੇ ਦਰਬਾਰ 'ਚ ਰਹੇ ਤੇ ਦੌਲਤ ਇਕੱਠੀ ਕਰ ਲਵੇ।

ਗੁਰੂ ਅਰਮਦਾਸ ਦੇ ਸ਼ਬਦਾਂ 'ਚ ਕਿਹਾ ਗਿਆ ਹੈ :

*'ਤਖਤਿ ਬਹੈ ਤਖਤੈ ਕੀ ਲਾਇਕ' (ਮਾਰੂ ਮਹਲਾ ੧, ਆਦਿ ਗ੍ਰੰਥ, ਪੰ: ੧੦੩੯)*

*ਕੂੜਿਆਰਾ ਕੇ ਮੁਹ ਫਿਟਕੀਅਹਿ ਸਚੁ ਭਗਤਿ ਵਡਿਆਈ।*

*(ਬਿਲਾਵਲ ਕੀ ਵਾਰ, ਆਦਿ ਗ੍ਰੰਥ, ਪੰ: ੮੫੧)*

ਜਦੋਂ ਰਾਮ ਰਾਏ ਨੇ, ਜੋ ਦਿੱਲੀ ਵਿੱਚ ਹੀ ਠਹਿਰੀਆ ਹੋਇਆ ਸੀ, ਆਪਣੇ ਪਿਤਾ ਦਾ ਉਸਨੂੰ ਗੁਰਗੱਦੀ ਤੋਂ ਵੰਚਿਤ ਕਰਨ ਦਾ ਫੈਸਲਾ ਸੁਣਿਆ ਤਾਂ ਉਹ ਪਛਤਾਵਾ ਕਰਨ ਲੱਗਾ ਤੇ ਦੁਖੀ ਹੋਇਆ, "ਅਫਸੋਸ ! ਮੈਂ ਇਹ ਅਯੋਗ ਕਾਰਜ ਕਿਉਂ ਕੀਤਾ ? ਝੂਠੇ ਬਾਦਸ਼ਾਹ ਨੂੰ ਖੁਸ਼ ਕਰਨ ਲਈ ਮੈਂ ਦੈਵੀ ਗੁਰੂ ਨਾਨਕ ਦੇ ਸ਼ਬਦ ਨੂੰ ਬਦਲ ਕਿਉਂ ਦਿੱਤਾ ਜਿਸਦੀਆਂ ਲਿਖਤਾਂ ਵਿੱਚ ਇੱਕ ਕਣ ਵੀ ਗਲਤ ਨਹੀਂ ਹੈ।' ਭਾਵੇਂ ਮਨ ਵਿੱਚ ਉਹ ਇੰਝ ਕਹਿ ਰਿਹਾ ਸੀ, ਪਰ ਦੁਨੀਆਂ ਸਾਹਮਣੇ ਬਾਹਰ ਉਹ ਫੜਾਂ ਮਾਰ ਰਿਹਾ ਸੀ : "ਇਸਦਾ ਕੀ ਮਹੱਤਵ ਹੈ ? ਮੈਨੂੰ ਗੁਰਗੱਦੀ ਦੀ ਕੀ ਪਰਵਾਹ ਹੈ ? ਮੇਰੇ ਕੋਲ ਲੱਖਾਂ ਰੁਪੈ ਹਨ, ਅਣਗਿਣਤ ਸਿੱਖ ਤੇ ਪੈਰੋਕਾਰ ਹਨ। ਬਾਦਸ਼ਾਹ ਮੇਰਾ ਪੱਕਾ ਮਿੱਤਰ ਹੈ। ਮੈਂ ਗੁਰਗੱਦੀ ਦੀ ਇੱਛਾ ਵੀ ਕਿਉਂ ਰੱਖਾਂ ? ਮੈਂ ਆਪਣੇ ਪਿਤਾ ਦੀ ਮ੍ਰਿਤੂ ਪਿਛੋਂ ਜ਼ੋਰ ਨਾਲ ਹਥਿਆ ਲਵਾਂਗਾ। ਹੁਣ ਮੈਂ ਆਪਣਾ ਦਰਬਾਰ ਦਿੱਲੀ ਵਿੱਚ ਲਾਵਾਂਗਾ । ਮੈਨੂੰ ਕਿਸੇ ਦੀ ਕੀ ਪਰਵਾਹ ਹੈ? ਮੇਰੀ ਸਹਾਇਤਾ ਲਈ ਹਜ਼ਾਰਾ ਹੀ ਬਹਾਦਰ ਮੇਰੇ ਸਪੁਰਦ ਹਨ।' ਇਸ ਤਰ੍ਹਾਂ ਸਥਿਤੀ ਦਾ ਸਭ ਨਫ਼ਾ ਨੁਕਸਾਨ ਵਿਚਾਰ ਕੇ ਤੇ ਆਪਣੇ ਵਿਚਾਰਾਂ ਨੂੰ ਵੱਖ-ਵੱਖ ਪੱਖਾਂ ਤੋਂ ਵੇਖ ਪਰਖ ਕੇ ਉਹ ਇੰਝ ਮਾਨ ਨਾਲ ਭਰ ਗਿਆ ਜਿਵੇਂ ਉਹ ਪਹਿਲਾਂ ਹੀ ਕਿਸੇ ਪ੍ਰਾਂਤ ਦਾ ਗਵਰਨਰ ਲਾ ਦਿੱਤਾ ਗਿਆ ਹੋਵੇ।

ਰਾਮ ਰਾਏ ਨੇ ਦਿੱਲੀ ਜਾਣ ਤੋਂ ਪਹਿਲਾਂ ਪ੍ਰਦੇਸ਼ ਤੋਂ ਇੱਕ ਸਿੱਖ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਸੀ ਤੇ ਉਸਨੇ ਗੁਰੂ ਜੀ ਨੂੰ ਪੁੱਛਿਆ ਸੀ ਕਿ "ਉਹਨਾਂ ਦਾ ਕਿਹੜਾ ਪੁੱਤਰ ਗੱਦੀ ਤੇ ਬੈਠੇਗਾ।" ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਉਹਨਾਂ ਦੀ ਪਰਖ ਕਰਨ ਲਈ ਇਹ ਸੁਝਾਅ ਦਿੱਤਾ : " ਇਕ ਸੂਈ ਉੱਥੇ ਲੈ ਜਾਓ ਜਿੱਥੇ ਮੇਰੇ ਦੋਵੇਂ ਪੁੱਤਰ ਗ੍ਰੰਥ ਸਾਹਿਬ ਦਾ ਵਾਰੀ ਵਾਰ ਪਾਠ ਕਰ ਰਹੇ ਹਨ। ਜਿਸ ਮੰਜੀ ਤੇ ਗ੍ਰੰਥ ਬਿਰਾਜਮਾਨ ਹੈ ਉਸ ਵਿੱਚ ਸੂਈ ਘੁਸੇੜ ਦਿਉ। ਪਾਠ ਕਰਨ ਤੇ ਜੋ ਮੰਜੀ ਨਰਮ ਹੋ ਜਾਵੇਗੀ ਉਸ ਵਿੱਚ ਹੀ ਸੂਈ ਧੱਸ

ਜਾਏਗੀ। ਬਸ ਤੁਹਾਡੇ ਚੁਭੋਣ ਨਾਲ ਸੂਈ ਆਪਣੇ ਆਪ ਹੀ ਮੰਜੀ ਵਿੱਚ ਚਲੀ ਜਾਏਗੀ।' ਸਿੱਖਾਂ ਨੇ ਸੂਈ ਲੈਕੇ ਪਹਿਲਾਂ ਉਸ ਮੰਜੀ ਵਿੱਚ ਘੁਸੇੜਨ ਦਾ ਯਤਨ ਕੀਤਾ ਜਿਸ ਉਪਰ ਬੈਠਕੇ ਰਾਮ ਰਾਇ ਪਾਠ ਕਰ ਰਿਹਾ ਸੀ, ਪ੍ਰੰਤੂ ਸੂਈ ਮੰਜੀ ਵਿੱਚ ਘੁਸੇੜੀ ਨਾ ਜਾ ਸਕੀ। ਉਸ ਸਿੱਖ ਗੁਰੂ ਜੀ ਦੇ ਛੋਟੇ ਪੁੱਤਰ ਹਰਿ ਕ੍ਰਿਸ਼ਨ ਦੀ ਵਾਰੀ ਦੀ ਉਡੀਕ ਕਰਨ ਲੱਗਾ ਤੇ ਥੋੜ੍ਹੀ ਦੇਰ ਪਿਛੋਂ ਉਸ ਸਿੱਖ ਨੇ ਸੂਈ ਘੁਸੇੜ ਦਿੱਤੀ। ਕਿਹਾ ਜਾਂਦਾ ਹੈ ਕਿ ਸੂਈ ਝੱਟ ਹੀ ਉਸ ਮੰਜੀ ਵਿੱਚ ਲੰਘ ਗਈ ਜੋ ਹਰਿ ਕ੍ਰਿਸ਼ਨ ਦੀ ਸ਼ਰਧਾ-ਭਾਵਨਾ ਕਾਰਨ ਮੋਮ ਦੀ ਤਰ੍ਹਾਂ ਨਰਮ ਹੋ ਗਈ ਸੀ। (ਸਿੱਖ ਇਸ ਦ੍ਰਿਸ਼ਟਾਂਤ ਤੋਂ ਇਹ ਭਾਵ ਲੈਂਦੇ ਹਨ ਕਿ ਜਦੋਂ ਰਾਮ ਰਾਇ ਗ੍ਰੰਥ ਸਾਹਿਬ ਦਾ ਪਾਠ ਕਰਦਾ ਸੀ ਤਾਂ ਸਿੱਖਾਂ ਉੱਪਰ ਉਸਦਾ ਕੋਈ ਪ੍ਰਭਾਵ ਨਹੀਂ ਪੈਂਦਾ ਸੀ ਪ੍ਰੰਤੂ ਹਰਿ ਕ੍ਰਿਸ਼ਨ ਦੀ ਭਗਤੀ ਭਾਵ ਦੀ ਸੁਰ ਨਾਲ ਪਵਿੱਤਰ ਗ੍ਰੰਥ ਦਾ ਕੀਤਾ ਪਾਠ ਸਿੱਖਾਂ ਦੇ ਮਨ ਨਰਮ ਕਰ ਦਿੰਦਾ ਸੀ।)

ਸਿੱਖ ਨੇ ਜਾ ਕੇ ਗੁਰੂ ਜੀ ਨੂੰ ਤਿਲਾਹ ਦਿੱਤੀ ਪ੍ਰੰਤੂ ਉਹਨਾਂ ਦੇ ਕਹਿਣ ਤੇ ਪਰਖ ਦਾ ਸਿੱਟਾ ਆਪਣੇ ਤੱਕ ਹੀ ਰੱਖਿਆ। ਗੁਰੂ ਜੀ ਨੇ ਫਿਰ ਕਿਹਾ, "ਅਕਾਲ ਪੁਰਖ ਨੇ ਤੈਨੂੰ ਉੱਤਰ ਦੇ ਦਿੱਤਾ ਹੈ। ਹਰਿ ਕ੍ਰਿਸ਼ਨ ਦੀ ਆਵਾਜ਼ ਜੋ ਸਖਤ ਲਕੜੀ ਤੇ ਇਤਨਾ ਅਸਰ ਕਰ ਸਕਦੀ ਹੈ, ਨਰਮ ਮਨਾਂ ਤੇ ਕਿਉਂ ਆਪਣਾ ਪ੍ਰਭਾਵ ਨਾ ਪਾਏਗੀ ? ਉਹੋ ਹੀ ਗੁਰਗੱਦੀ ਦੇ ਯੋਗ ਹੈ ਜਿਸਦੇ ਸ਼ਬਦਾਂ ਵਿੱਚ ਇਤਨਾ ਜਾਦੂ ਹੈ।"

# ਕਾਂਡ—30

ਰਾਮ ਰਾਇ ਨੇ ਕੁਝ ਸਮਾਂ ਦਿੱਲੀ ਰਹਿਣ ਪਿੱਛੋਂ ਫੈਸਲਾ ਕੀਤਾ ਕਿ ਉਹ ਕੀਰਤਪੁਰ ਜਾ ਕੇ ਆਪਣੇ ਪਿਤਾ ਨੂੰ ਆਪਣੇ ਬਾਰੇ ਪਹਿਲਾ ਫੈਸਲਾ ਬਦਲ ਦੇਣ ਲਈ ਪ੍ਰੇਰਨਾ ਦੇਣ ਦਾ ਯਤਨ ਕਰੇ। 'ਰੱਸੀ ਭਾਵੇਂ ਸੜ ਗਈ ਸੀ ਪਰ ਉਸਦੇ ਵਲ ਨਹੀਂ ਸੀ ਨਿਕਲੇ' ਭਾਵੇਂ ਆਸ ਕੋਈ ਨਹੀਂ ਸੀ ਪਰ ਫਿਰ ਵੀ ਗੁਰਗੱਦੀ ਲੈਣ ਦੀ ਖਾਹਿਸ਼ ਅਜੇ ਵੀ ਬਾਕੀ ਸੀ। ਉਹ ਬਾਦਸ਼ਾਹ ਤੋਂ ਰੁਖਸਤ ਲੈ ਕੇ ਕੀਰਤਪੁਰ ਤੋਂ ਬਾਰਾਂ ਕੋਹ ਇਕ ਅਸਥਾਨ ਤੇ ਜਾਣ ਲਈ ਤੁਰ ਪਿਆ। ਉੱਥੇ ਉਸਨੇ ਆਪਣਾ ਤੰਬੂ ਲਾ ਲਿਆ ਤੇ ਆਪਣੇ ਪਿਤਾ ਤੋਂ ਦਰਸ਼ਨ ਕਰਨ ਦੀ ਆਗਿਆ ਲੈਣ ਲਈ ਲਿਖਿਆ। ਉਸਨੇ ਕਿਹਾ ਕਿ ਉਹ ਆਪਣੇ ਗੁਨਾਹਾਂ ਕਾਰਨ ਦੁਖੀ ਹੈ ਤੇ ਪਿਤਾ ਵਲੋਂ ਮਾਫ ਕੀਤੇ ਜਾਣ ਲਈ ਇਛੁੱਕ ਹੈ। ਗੁਰੂ ਜੀ ਨੇ ਉੱਤਰ ਦਿੱਤਾ, "ਰਾਮ ਰਾਇ, ਤੂੰ ਮੇਰੀ ਆਗਿਆ ਭੰਗ ਕੀਤੀ ਹੈ ਤੇ ਗੁਨਾਹਗਾਰ ਬਣਿਆ ਹੈਂ। ਤੂੰ ਕਿਵੇਂ ਗੁਰੂ ਬਣਨ ਦੀ ਤਾਂਘ ਕਰ ਸਕਦਾ ਹੈ ? ਜਿਧਰ ਜੀ ਕਰੇ, ਤੁਰ ਜਾ। ਤੇਰੇ ਵਿਸ਼ਵਾਸਘਾਤ ਕਾਰਨ ਮੈਂ ਤੈਨੂੰ ਗੁਰੂ ਨਿਯੁਕਤ ਕਰ ਦਿੱਤਾ ਤਾਂ ਜਿਵੇਂ ਤੂੰ ਅੱਜ ਵਿਹਾਰ ਕੀਤਾ ਹੈ ਕੱਲ ਨੂੰ ਦੂਸਰੇ ਹੋਰ ਵੀ ਇੰਝ ਹੀ ਕਰਨਗੇ।"

ਰਾਮ ਰਾਇ ਇਹ ਪੱਤਰ ਦਾ ਉੱਤਰ ਮਿਲਣ ਤੇ ਲਾਹੌਰ ਚਲਾ ਗਿਆ, ਜਿਥੇ ਉਸਦਾ ਚੰਗਾ ਸੁਆਗਤ ਹੋਇਆ। ਗੁਰੂ ਜੀ ਦਾ ਵੱਡਾ ਪੁੱਤਰ ਹੋਣ ਕਰਕੇ ਤੇ ਪ੍ਰਸਿੱਧ ਜਾਦੂਗਰ ਜਾਂ ਕਰਾਮਾਤੀ ਹੋਣ ਤੋਂ ਬਿਨਾ ਉਸਦੀ ਸਿੱਖਾਂ ਵਲੋਂ ਵੀ ਨੀਤੀ ਕਾਰਨ ਉਹਦੀ ਹਮਾਇਤ ਕੀਤੀ ਗਈ ਕਿਉਂਕਿ ਉਹਨਾਂ ਦਾ ਯਕੀਨ ਸੀ ਕਿ ਉਹ ਬਾਦਸ਼ਾਹ ਦਾ ਵਿਸ਼ਵਾਸ ਪਾਤਰ ਹੈ। ਇਸ ਕਾਰਨ ਉਹ ਲੋਕ ਜੋ ਪਹਿਲਾਂ ਸਿੱਖ ਨਹੀਂ ਸਨ, ਹੁਣ ਉਹਦੇ ਚੇਲੇ ਬਣ ਕੇ ਉਹਦੇ ਹਮਾਇਤੀ ਬਣੇ।

ਰਾਮ ਰਾਇ ਨੇ ਕੁਝ ਸਮੇਂ ਪਿਛੋਂ ਆਪਣੇ ਤਾਏ ਧੀਰਮਲ ਨੂੰ ਇਹ ਬੇਨਤੀ ਕਰਦਿਆਂ ਲਿਖਿਆ ਕਿ ਉਹ ਉਹਦੇ ਪਿਤਾ ਕੋਲ ਉਹਦੇ ਪੱਖ ਦੀ ਹਮਾਇਤ ਵਿਚ ਵਿਚੋਲਗੀ ਕਰੇ। 'ਉਸਨੂੰ ਕਹੋ ਕਿ ਘਰ ਉਜਾੜਨਾ ਚੰਗਾ ਕੰਮ ਨਹੀਂ ਹੈ। ਮੇਰੇ ਛੋਟੇ ਭਰਾ ਹਰਿ ਕ੍ਰਿਸ਼ਨ ਨੂੰ ਗੱਦੀ ਬਖਸ਼ਣੀ ਵੀ ਉਚਿਤ ਨਹੀਂ ਹੈ। ਇਸ ਦੀ ਸਖਤ ਆਲੋਚਨਾ ਹੋਵੇਗੀ। ਜਦੋਂ ਪ੍ਰਿਥੀਆ ਦਾ ਹੱਕ ਮਾਰ ਕੇ ਗੁਰੂ ਅਰਜਨ ਦੇਵ ਨੂੰ ਗੱਦੀ ਦਿੱਤੀ ਗਈ ਤਾਂ ਕਿਤਨੇ ਪੁਆੜੇ ਪਏ ਸਨ। ਇਹ ਸਭ ਕੁਝ ਦੁਹਰਾਇਆ ਨਹੀਂ ਜਾਣਾ ਚਾਹੀਦਾ। ਇਸਦੇ ਬਿਨਾਂ ਮੇਰੇ ਬਾਦਸ਼ਾਹ ਨਾਲ ਬੜੇ ਚੰਗੇ ਸੰਬੰਧ ਹਨ ਤੇ ਮੈਂ ਜ਼ਰੂਰ ਉਸ ਕੋਲ ਫਰਿਆਦ ਕਰਾਂਗਾ। ਧੀਰਮਲ ਇਹ ਪੱਤਰ ਲੈ ਕੇ ਗੁਰੂ ਜੀ ਦੀ ਮਾਤਾ (ਧੀਰਮਲ ਦੀ ਵੀ ਮਾਤਾ ਉਹੀ ਸਨ ਕਿਉਂ ਜੋ ਗੁਰੂ ਹਰਿ ਰਾਇ ਧੀਰਮੱਲ ਦਾ ਛੋਟਾ ਭਰਾ ਸੀ) ਕੋਲ ਗਿਆ ਤੇ ਉਸਨੂੰ ਮਨਾ ਲਿਆ ਕਿ ਉਹ ਉਸ ਨਾਲ ਗੁਰੂ ਕੋਲ ਰਾਮ ਰਾਇ ਲਈ ਮਾਫੀ ਲੈਣ ਲਈ ਜਾਵੇ ਜੋ ਉਸ

ਸਮੇਂ ਕਰਤਾਰਪੁਰ ਆਏ ਸਨ। ਧੀਰਮਲ ਤੇ ਗੁਰੂ ਜੀ ਦੀ ਮਾਤਾ ਨੇ ਆਪਣੀ ਸੁਭਾਵਿਕ ਵਾਕ ਚਤੁਰਾਈ ਨਾਲ ਰਾਮ ਰਾਇ ਦੀਆਂ ਦਲੀਲਾਂ ਨੂੰ ਵਧਾ ਚੜ੍ਹਾ ਕੇ ਉਹਦੀ ਤਨੋ ਮਨੋ ਵਕਾਲਤ ਕੀਤੀ। ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਜੋ ਕੀਤਾ ਹੈ ਉਹ ਕੁਝ ਵੀ ਅਨੋਖਾ ਤੇ ਅਸਾਧਾਰਨ ਨਹੀਂ। ਗੁਰੂ ਨਾਨਕ ਨੇ ਆਪਣੇ ਪੁੱਤਰਾਂ ਦੀ ਪ੍ਰੀਖਿਆ ਲਈ ਤੇ ਗੁਰਗੱਦੀ ਚੇਲੇ ਨੂੰ ਦੇ ਦਿੱਤੀ। ਗੁਰੂ ਅੰਗਦ ਤੇ ਗੁਰੂ ਅਮਰਦਾਸ ਨੇ ਵੀ ਆਪਣੇ ਪੁੱਤਰਾਂ ਦੀ ਪ੍ਰੀਖਿਆ ਲਈ ਪਰ ਉਹਨਾਂ ਨੂੰ ਉਤਰਾਧਿਕਾਰੀ ਨਾ ਥਾਪਿਆ, ਸਗੋਂ ਗੁਰਗੱਦੀ ਆਪਣੇ ਸੇਵਕਾਂ ਨੂੰ ਬਖਸ਼ੀ। ਪੂਰੀ ਸੋਚ ਵਿਚਾਰ ਪਿਛੋਂ ਮੈਂ ਇਸ ਨਿਰਣੈ ਤੇ ਪਹੁੰਚਿਆਂ ਹਾਂ ਕਿ ਰਾਮ ਰਾਇ ਨੂੰ ਮਾਇਆ ਨੇ ਅੰਨ੍ਹਾ ਕਰ ਦਿੱਤਾ ਹੈ ਜਿਸ ਕਾਰਨ ਉਸਨੇ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਹੀ ਬਦਲ ਦਿੱਤਾ ਹੈ ਤਾਂ ਜੋ ਉਹ ਬਾਦਸ਼ਾਹ ਨੂੰ ਖੁਸ਼ ਕਰ ਸਕੇ। ਜੋ ਕੁਝ ਉਸਨੇ ਪਹਿਲਾਂ ਕੀਤਾ ਹੈ, ਫਿਰ ਵੀ ਉਹੋ ਕਰੇਗਾ।"

ਧੀਰਮਲ ਛੇਤੀ ਹਾਰ ਮੰਨਣ ਵਾਲਾ ਨਹੀਂ ਸੀ। ਉਹ ਰਾਮ ਰਾਇ ਦੇ ਹੱਕ ਬਾਰੇ ਗੁਰੂ ਜੀ ਤੇ ਜ਼ੋਰ ਪਾਉਂਦਾ ਰਿਹਾ। ਗੁਰੂ ਜੀ ਨੇ ਆਪਣੇ ਭਰਾ ਨਾਲ ਝਗੜੇ ਤੋਂ ਬਚਣ ਲਈ ਕਰਤਾਰਪੁਰ ਤੋਂ ਕੀਰਤਪੁਰ ਜਾਣ ਦਾ ਮਨ ਬਣਾ ਲਿਆ। ਪੂਰਬੀ ਸੰਸਾਰ 'ਚ ਕਹਾਵਤ ਹੈ ਕਿ ਹੰਸ ਚਿੱਕੜ ਵਿਚ ਨਿਵਾਸ ਨਹੀਂ ਕਰਦਾ, ਸੋ ਗੁਰੂ ਜੀ ਵੀ ਭੈੜੀ ਸੰਗਤ 'ਚ ਨਹੀਂ ਰਹਿ ਸਕਦੇ ਸਨ। ਉਹਨਾਂ ਨੇ ਰਾਤੋ ਰਾਤ ਸਲਾਹ ਬਣਾਈ ਤੇ ਅਗਲੀ ਸਵੇਰ ਤੁਰ ਪਏ ਤੇ ਸਮੇਂ ਨਾਲ ਕੀਰਤਪੁਰ ਪਹੁੰਚ ਗਏ ਜਿੱਥੇ ਉਹਨਾਂ ਨੇ ਆਪਣੇ ਲੋਕਾਂ ਲਈ ਮਹਾਂ-ਭੋਜ ਦਿੱਤਾ।

**ਗੁਰਬਾਣੀ ਦਾ ਸਤਿਕਾਰ**—ਇਕ ਵਾਰ ਜਦ ਕੁਝ ਸਿੱਖ ਗ੍ਰੰਥ ਸਾਹਿਬ ਵਿਚੋਂ ਸ਼ਬਦ ਗਾਉਂਦੇ ਗੁਰੂ ਜੀ ਦੇ ਦਰਸ਼ਨਾਂ ਲਈ ਗਏ ਤਾਂ ਉਸ ਸਮੇਂ ਉਹ ਪਲੰਘ ਤੇ ਲੇਟੇ ਹੋਏ ਸਨ। ਸ਼ਬਦ ਸੁਣਦਿਆਂ ਹੀ ਉਹ ਕਾਹਲੀ ਨਾਲ ਉੱਠੇ। ਜਦੋਂ ਇਸ ਦਾ ਕਾਰਨ ਪੁੱਛਿਆ ਗਿਆ ਤਾਂ ਉਹਨਾਂ ਕਿਹਾ, "ਪਿਆਰੇ ਸਿੱਖੋ, ਗੁਰੂ ਆਪਣੀ ਬਾਣੀ ਵਿਚ ਹੈ ਤੇ ਇਸਦੀ ਪਵਿੱਤਰਤਾ ਅਨੰਤ ਤੇ ਅਤੁੱਲ ਹੈ। ਗੁਰੂ ਦਾ ਸ਼ਬਦ ਉਹ ਬੇੜੀ ਹੈ ਜਿਸ ਰਾਹੀਂ ਇਹ ਸੰਸਾਰ ਦਾ ਭਵ-ਸਾਗਰ ਪਾਰ ਕੀਤਾ ਜਾ ਸਕਦਾ ਹੈ। ਇਹ ਗੁਰਮੁਖਾਂ ਨੂੰ ਖੁਸ਼ੀ ਬਖਸ਼ਦਾ ਹੈ ਤੇ ਪਾਠ ਕਰਨ ਵਾਲੇ ਦੇ ਪਾਪ ਧੋਂਦਾ ਹੈ। ਲੋਭ ਦੇ ਹਿਰਨ ਨੂੰ ਡਰਾਉਣ ਵਾਲਾ ਇਹ ਸ਼ੇਰ ਹੈ ਜਾਂ ਇਹ ਉਹ ਹਾਥੀ ਹੈ ਜੋ ਦੁੱਖ ਦੇ ਮਹਾਨ ਦਰਖਤ ਦੀਆਂ ਜੜ੍ਹਾਂ ਉਖਾੜਦਾ ਹੈ। ਇਹ ਅਗਿਆਨ ਦੂਰ ਕਰਕੇ ਦੈਵੀ ਗਿਆਨ ਦਿੰਦਾ ਹੈ। ਸ਼ਬਦ ਇਤਨਾ ਗੁਣਕਾਰੀ ਹੈ ਜੋ ਇਸ ਦਾ ਸਤਿਕਾਰ ਕਰਦਾ ਹੈ ਬਿਨਾਂ ਹੋਰ ਕਿਸੇ ਯਤਨ ਦੇ ਉਹ ਸੰਸਾਰ ਦਾ ਭਵ-ਸਾਗਰ ਤਰ ਜਾਂਦਾ ਹੈ। ਜੇ ਮੈਂ ਗੁਰਬਾਣੀ ਦਾ ਆਪ ਆਦਰ ਨਾ ਕਰਾਂ ਤਾਂ ਸਿੱਖ ਵੀ ਨਹੀਂ ਕਰਨਗੇ ਤੇ ਅਜਿਹੇ ਸਤਿਕਾਰ ਬਿਨਾਂ ਆਤਮਿਕ ਸੁਖ ਨਹੀਂ ਮਿਲੇਗਾ। ਇਸੇ ਕਾਰਨ ਮੈਂ ਆਪਣੇ ਪਲੰਘ ਤੋਂ ਉਠਿਆ ਹਾਂ।

'ਜੋ ਸਿਖ ਗੁਰੂ ਉਪਦੇਸ਼ ਤੇ ਚਲੇਗਾ ਉਸਨੂੰ ਸਰੋਤਮ ਮਾਨ ਪ੍ਰਾਪਤ ਹੁੰਦਾ ਹੈ। ਜਿਹਨਾਂ ਦੇ ਮਨ ਵਿਚ ਸ਼ਰਧਾ ਨਹੀਂ ਹੁੰਦੀ, ਉਹ ਹੀ ਗੁਰ-ਸ਼ਬਦ ਦਾ ਸਤਿਕਾਰ ਨਹੀਂ ਕਰਦੇ। ਸਤਿਕਾਰ ਬਿਨਾਂ ਸ਼ਰਧਾ ਤੇ ਭਗਤੀ ਭਾਵ ਪ੍ਰਾਪਤ ਨਹੀਂ ਕੀਤਾ ਜਾ ਸਕਦਾ ਤੇ ਸ਼ਰਧਾ ਭਾਵ ਬਿਨਾਂ ਪਵਿੱਤਰਤਾ ਨਹੀਂ ਆਉਂਦੀ। ਪਵਿੱਤਰਤਾ ਤੋਂ ਬਿਨਾਂ ਮੁਕਤੀ ਕਿਵੇਂ ਮਿਲ

ਸਕਦੀ ਹੈ ? ਮੁਕਤੀ ਤੋਂ ਬਿਨਾ ਆਤਮਾ ਫਿਰ ਆਵਾਗਵਣ ਦੇ ਚੱਕਰ ਵਿਚ ਪੈ ਜਾਵੇਗੀ ਤੇ ਪ੍ਰਮਾਤਮਾ ਵਿਚ ਅਭੇਦ ਨਹੀਂ ਹੋਵੇਗੀ। ਇਸ ਲਈ ਸਿੱਖਾਂ ਲਈ ਬਹੁਤ ਜ਼ਰੂਰੀ ਹੈ ਕਿ ਗੁਰਸ਼ਬਦਾਂ ਤੇ ਵਿਚਾਰ ਕਰਕੇ ਖੁਸ਼ੀ ਪ੍ਰਾਪਤ ਕਰਨ। ਤੀਰਥ ਯਾਤਰਾ, ਵਰਤ, ਬਲੀ ਤੇ ਸਾਧਨਾ ਦਾ ਕੋਈ ਲਾਭ ਨਹੀਂ। ਮੇਰਾ ਸਿੱਖ ਗੁਰੂ ਦਾ ਭਗਤ ਹੈ ਤੇ ਉਹ ਗਰਸ਼ਬਦਾਂ 'ਚੋਂ ਹੀ ਖੁਸ਼ੀ ਪ੍ਰਪਤ ਕਰਦਾ ਹੈ। ਯਕੀਨ ਕਰੋ ਕਿ ਜੋ ਅਜਿਹਾ ਨਹੀਂ ਕਰਦਾ ਉਹ ਗੁਰੂ ਦਾ ਸਿੱਖ ਨਹੀਂ।' ਜਦੋਂ ਸਿੱਖ ਪਵਿੱਤਰ ਗ੍ਰੰਥ ਪੜ੍ਹਦੇ ਜਾ ਰਹੇ ਹੋਣ ਤਾਂ ਪੈਰੋਕਾਰ ਅੱਜ ਵੀ ਗੁਰੂ ਜੀ ਦੀ ਉਦਾਹਰਣ ਅਨੁਸਾਰ ਉੱਠ ਕੇ ਸਤਿਕਾਰ ਕਰਦੇ ਹਨ।

**ਗੁਰੂ ਹਰਿਕ੍ਰਿਸ਼ਨ ਨੂੰ ਗੁਰਗੱਦੀ**—ਗੁਰੂ ਜੀ ਨੇ ਆਪਣਾ ਅੰਤ ਸਮਾਂ ਨੇੜੇ ਆਉਂਦਾ ਵੇਖ ਕੇ ਉੱਤਰਾਧਿਕਾਰੀ ਨਿਯੁਕਤ ਕਰਨ ਬਾਰੇ ਸੋਚ-ਵਿਚਾਰ ਕੀਤੀ। ਉਹ ਸਦਾ ਮਹਿਸੂਸ ਕਰਦੇ ਸਨ ਕਿ ਰਾਮ ਰਾਇ ਜੋ ਗੁਰਗੱਦੀ ਲਈ ਕੋਸ਼ਿਸ਼ ਕਰ ਰਿਹਾ ਹੈ ਤੇ ਸਾਜ਼ਿਸ਼ਾਂ ਕਰਦਾ ਰਿਹਾ ਹੈ, ਗੁਰਗੱਦੀ ਦੇ ਯੋਗ ਨਹੀਂ। ਇਸ ਦਾ ਹੱਕਦਾਰ ਕੋਈ ਧਰਮੀ ਵਿਅਕਤੀ ਹੈ। ਉਹਨਾਂ ਨੂੰ ਕਬੀਰ ਦੇ ਸ਼ਬਦ ਵਿਚਲਾ ਵਿਵੇਕ ਯਾਦ ਆਇਆ :

*ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥*
*ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥੧੩੮॥*

*(ਸਲੋਕ ਭਗਤ ਕਬੀਰ ਜੀਉ ਕੇ, ਆਦਿ ਗ੍ਰੰਥ ਪੰ: ੧੩੭੧)*

ਇਹ ਮਨ 'ਚ ਧਾਰ ਕੇ ਉਹਨਾਂ ਨੇ ਗੁਰਸਿੱਖਾਂ ਦੀ ਸਭਾ ਬੁਲਾਈ ਜਿਸ ਵਿਚ ਪਹਿਲੇ ਗੁਰੂ ਸਾਹਿਬਾਨ ਦੇ ਵੰਸ਼ਜ ਵੀ ਆਏ। ਉਸ ਮੌਕੇ ਬੜਾ ਸ਼ਾਨਦਾਰ ਲੰਗਰ ਤਿਆਰ ਕੀਤਾ ਗਿਆ, ਬੜੀਆਂ ਖੁਸ਼ੀਆਂ ਮਨਾਈਆਂ ਗਈਆਂ, ਭੱਟਾਂ ਨੇ ਸ਼ਬਦ ਗਾਏ, ਤੇ ਰੱਬਾਬੀਆਂ ਨੇ ਸੰਗਤਿ ਦੀ ਛਹਿਬਰ ਲਾਈ। ਗੁਰੂ ਜੀ ਨੇ ਆਪਣੇ ਦੂਸਰੇ ਬੇਟੇ ਹਰਿਕ੍ਰਿਸ਼ਨ ਨੂੰ ਸੰਗਤ ਦੇ ਵਿਚਕਾਰ ਆਸਣ ਤੇ ਬਿਠਾਇਆ। ਫਿਰ ਉਸ ਅੱਗੇ ਨਾਰੀਅਲ ਤੇ ਪੰਜ ਪੈਸੇ ਰੱਖੇ, ਉਸ ਦੀਆਂ ਤਿੰਨ ਪ੍ਰਦੱਖਣਾਂ ਕੀਤੀਆਂ, ਮੱਥੇ ਤੇ ਟਿੱਕਾ ਲਗਾਇਆ। ਫਿਰ ਸਾਰੀ ਸੰਗਤ ਨੇ ਉੱਠ ਕੇ ਬਾਲ ਗੁਰੂ ਨੂੰ ਨਮਸਕਾਰ ਕੀਤੀ। ਗੁਰੂ ਹਰਿ ਰਾਇ ਨੇ ਫਿਰ ਸਿੱਖਾਂ ਨੂੰ ਹਦਾਇਤ ਕੀਤੀ ਕਿ "ਹਰਿਕ੍ਰਿਸ਼ਨ ਨੂੰ ਉਹਨਾਂ ਦਾ ਰੂਪ ਹੀ ਸਮਝਣ, ਉਸ ਵਿਚ ਸ਼ਰਧਾ ਰੱਖਣ, ਉਹਨਾਂ ਨੂੰ ਮੁਕਤੀ ਪ੍ਰਾਪਤ ਹੋਵੇਗੀ।" ਇਸ ਤਰ੍ਹਾਂ ਹਰਿ ਕ੍ਰਿਸ਼ਨ ਨੂੰ ਗੱਦੀ ਤੇ ਬਿਰਾਜਮਾਨ ਕਰਨ ਦੀ ਰਸਮ ਸੰਪੂਰਨ ਹੋਈ।

ਗੁਰੂ ਹਰਿ ਰਾਇ ਦੈਵੀ ਅਨੰਦ ਵਿਚ ਅੱਖਾਂ ਬੰਦ ਕਰਕੇ ਅੰਤਿਮ ਦਰਗਾਹ ਲਈ ਕਾਰਤਿਕ ਵਦੀ ਨੌ ਸੰਮਤ 1718 (ਈਸਵੀ 1661) ਨੂੰ ਪਧਾਰ ਗਏ।

# ਅੱਠਵੇਂ ਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਦੀ ਜੀਵਨ-ਗਾਥਾ

## ਕਾਂਡ—31

ਗੁਰੂ ਹਰਿ ਰਾਇ ਜੀ ਦਾ ਦੂਸਰਾ ਤੇ ਛੋਟਾ ਬੇਟਾ ਸਾਵਣ ਵਦੀ ੯ ਸੰਮਤ 1713 (ਈ. 1656) ਨੂੰ ਉਹਨਾਂ ਦੀ ਸੁਪਤਨੀ ਕ੍ਰਿਸ਼ਨ ਕੌਰ ਦੀ ਕੁੱਖੋਂ ਪੈਦਾ ਹੋਇਆ। ਉਸਦੇ ਭਰਾ ਰਾਮ ਰਾਇ ਨੂੰ ਗੱਦੀ ਤੋਂ ਵੰਚਿਤ ਕਰਨ ਦਾ ਕਾਰਨ ਪਹਿਲਾਂ ਹੀ ਦੱਸਿਆ ਜਾ ਚੁਕਾ ਹੈ। ਹਰਿ ਕ੍ਰਿਸ਼ਨ ਨੂੰ ਭਾਵੇਂ 5 ਸਾਲ ਤੇ ਤਿੰਨ ਮਹੀਨੇ ਦੀ ਉਮਰ ਵਿਚ ਹੀ ਗੁਰੂ ਥਾਪਿਆ ਗਿਆ ਸੀ ਪ੍ਰੰਤੂ ਉਹ ਤੇਜ਼ ਬੁੱਧੀ ਵਾਲਾ ਤੇ ਨਿਮਰ ਸੁਭਾਅ ਦਾ ਸੀ। ਹਿੰਦੁਸਤਾਨੀ ਕਹਾਵਤ 'ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ' ਅਨੁਸਾਰ, ਇਸ ਬਾਲਕ ਨੇ ਵੀ ਬਚਪਨ ਵਿਚ ਗੱਦੀ ਦੀ ਸ਼ਾਨ ਅਨੁਕੂਲ ਸ਼ੁਰੂ ਤੋਂ ਹੀ ਆਪਣੀ ਯੋਗਤਾ ਦੇ ਪ੍ਰਮਾਣ ਦੇਣੇ ਸ਼ੁਰੂ ਕਰ ਦਿੱਤੇ ਸਨ। ਕਿਹਾ ਜਾਂਦਾ ਹੈ ਕਿ ਉਸ ਛੋਟੀ ਉਮਰ ਵਿਚ ਵੀ ਉਹ ਸਿੱਖਾਂ ਨੂੰ ਉਪਦੇਸ਼ ਦਿਆ ਕਰਦੇ ਸਨ, ਉਹਨਾਂ ਦੇ ਭਰਮ-ਭੁਲੇਖੇ ਦੂਰ ਕਰਦੇ ਸਨ ਤੇ ਉਹਨਾਂ ਨੂੰ ਮੁਕਤੀ ਦਾ ਮਾਰਗ ਦੱਸਦੇ ਸਨ। ਹਰ ਪਾਸੇ ਤੋਂ ਸਿੱਖ ਦਰਸ਼ਨ ਕਰਨ ਆਉਂਦੇ ਸਨ ਤੇ ਉਹਨਾਂ ਨੇ ਵੀ ਹਰ ਪਾਸੇ ਆਪਣੇ ਪਿਤਾ ਵਾਂਗ ਸਿੱਖ ਧਰਮ ਦੇ ਵਾਧੇ ਲਈ ਪਰਚਾਰ ਕਰਨ ਦੇ ਪਵਿੱਤਰ ਮਨੋਰਥ ਨਾਲ ਪ੍ਰਚਾਰਕ ਭੇਜੇ।

ਰਾਮ ਰਾਇ ਉਦੋਂ ਦਿੱਲੀ ਦਰਬਾਰ ਵਿਚ ਸੀ ਜਦੋਂ ਉਸਦੇ ਛੋਟੇ ਭਰਾ ਨੂੰ ਕੀਰਤਪਰ ਵਿੱਚ ਗੁਰਗੱਦੀ ਦਿੱਤੀ ਗਈ। ਇਹ ਸੁਣ ਕੇ ਉਸ ਨੂੰ ਬੜੀ ਈਰਖਾ ਹੋਈ। ਉਸਨੇ ਕਿਹਾ, "ਮੈਂ ਪਹਿਲਾਂ ਏਥੇ ਆਪਣੇ ਪਿਤਾ ਗੁਰੂ ਹਰਿ ਰਾਇ ਦੇ ਹੁਕਮ ਨਾਲ ਹੀ ਆਇਆ ਸੀ। ਸ਼ਕਤੀਸ਼ਾਲੀ ਸਮਰਾਟ ਨੇ ਮੇਰੀ ਇਤਨੀ ਵਡਿਆਈ ਕੀਤੀ ਕਿ ਉਸਨੇ ਮੈਨੂੰ ਧਨ ਮਾਲ ਨਾਲ ਮਾਲਾ ਮਾਲ ਕਰ ਦਿੱਤਾ। ਇਸ ਤੋਂ ਬਿਨਾਂ ਮੈਂ ਧਰਮ ਦਾ ਪਰਚਾਰ ਕਰਕੇ ਵੀ ਵਾਧਾ ਕੀਤਾ ਹੈ, ਫਿਰ ਵੀ ਮੇਰੇ ਪਿਤਾ ਨੇ ਮੈਨੂੰ ਗੁਰਗੱਦੀ ਤੋਂ ਵੰਚਿਤ ਕਰਕੇ ਇਹ ਮੇਰੇ ਛੋਟੇ ਭਰਾ ਨੂੰ ਸੌਂਪ ਦਿੱਤੀ ਹੈ।'

ਭਾਵੇਂ ਰਾਮ ਰਾਇ ਦੀ ਆਤਮਾ ਉਸਨੂੰ ਲਾਅਨਤਾਂ ਪਾ ਰਹੀ ਸੀ ਕਿ ਉਸਨੇ ਗਲਤ ਕੰਮ ਕੀਤਾ ਹੈ ਪ੍ਰੰਤੂ ਫਿਰ ਵੀ ਇਤਿਹਾਸਕਾਰ ਦੇ ਸ਼ਬਦਾਂ ਵਿਚ, ਈਰਖਾ ਨੇ ਉਹਦੀ ਮੱਤ ਮਾਰ ਦਿੱਤੀ।

ਗੁਰਦਾਸ ਨਾਮ ਦੇ ਮਸੰਦ ਨੇ, ਜੋ ਰਾਮ ਰਾਇ ਦਾ ਸੇਵਕ ਸੀ, ਉਸਦੀ ਮਨ ਦੀ ਚਿੰਤਾਜਨਕ ਸਥਿਤੀ ਵੇਖ ਕੇ ਕਿਹਾ, "ਦੁਖੀ ਹੋਣ ਦੀ ਕੋਈ ਲੋੜ ਨਹੀਂ। ਦੇਸ਼ ਦੇ ਇਸ ਹਿੱਸੇ ਵਿੱਚ ਤੁਹਾਡੇ ਬਹੁਤ ਸਾਰੇ ਚੇਲੇ ਸਨ। ਏਥੋਂ ਤੱਕ ਕਿ ਬਾਦਸ਼ਾਹ ਵੀ ਆਪ ਦੀ ਬਹੁਤ ਇੱਜ਼ਤ ਕਰਦਾ ਹੈ। ਗੁਰੂ ਹਰਿ ਰਾਇ ਵਲੋਂ ਆਪ ਦੀ ਉਪੇਖਿਆ ਦੀ ਕੀ ਪਰਵਾਹ ਹੈ ? ਰਾਮ ਰਾਇ ਨੇ ਉੱਤਰ ਦਿੱਤਾ, "ਤੂੰ ਨਹੀਂ ਜਾਣਦਾ ਜਦੋਂ ਇਸ ਪਾਸੇ ਦੇ ਸਿੱਖਾਂ ਨੂੰ ਪਤਾ

ਲੱਗਾ ਕਿ ਗੁਰਗੱਦੀ ਮੇਰੇ ਛੋਟੇ ਭਰਾ ਨੂੰ ਦੇ ਦਿੱਤੀ ਗਈ ਹੈ, ਤਾਂ ਉਹ ਵੀ ਮੇਰੇ ਵਲੋਂ ਮੂੰਹ ਮੋੜ ਕੇ ਉਸ ਵੱਲ ਚਲੇ ਜਾਣਗੇ।' ਗੁਰਦਾਸ ਅੱਗੋਂ ਵਿਉਂਤ ਨਾਲ ਜਿਵੇਂ ਤਿਆਰ ਸੀ, ਕਹਿਣ ਲੱਗਾ, "ਸਭ ਪਾਸੇ ਆਪਣੇ ਮਸੰਦ ਆਪ ਦੇ ਗੁਰੂ ਹੋਣ ਦਾ ਐਲਾਨ ਕਰਨ ਲਈ ਭੇਜ ਦਿਉ। ਇਹ ਵੀ ਆਖੋ ਕਿ ਜੇ ਕਿਸੇ ਹੋਰ ਅੱਗੇ ਨਮਸਕਾਰ ਕਰੇਗਾ ਉਹ ਸਰਾਪ ਦਾ ਭਾਗੀ ਹੋਵੇਗਾ। ਇਸ ਤਰਤੀਬ ਨਾਲ ਲੋਕ ਆਪ ਦਾ ਸਤਿਕਾਰ ਗੁਰ ਹਰਿ ਰਾਇ ਦੇ ਯੋਗ ਉੱਤਰਾਧਿਕਾਰੀ ਵਜੋਂ ਕਰਨਗੇ। ਪ੍ਰੰਤੂ ਇਸਦੇ ਉਲਟ ਜੇ ਲੋਕ ਗੁਰੂ ਹਰਿਕ੍ਰਿਸ਼ਨ ਨੂੰ ਨਮਸਕਾਰ ਕਰਦੇ ਰਹੇ ਤੇ ਭੇਟਾ ਦਿੰਦੇ ਰਹੇ ਤਾਂ ਇਸਦੀ ਤੁਹਨੂੰ ਫਿਕਰ ਕਰਨ ਦੀ ਕੋਈ ਲੋੜ ਨਹੀਂ। ਉਹ ਵੀ ਤੁਹਡਾ ਛੋਟਾ ਭਰਾ ਹੈ, ਗੁਰੂ ਦੀ ਸੰਤਾਨ ਹੈ ਤੇ ਉਹਦਾ ਵੀ ਨਿਰਬਾਹ ਦਾ ਹੱਕ ਹੈ।'

ਰਾਮਰਾਇ ਨੇ ਗੁਰਦਾਸ ਦੀ ਦਿੱਤੀ ਸਲਾਹ ਦੇ ਮਗਰਲੇ ਹਿੱਸੇ ਨੂੰ ਪਸੰਦ ਨਾ ਕੀਤਾ ਪ੍ਰੰਤੂ ਉਹਦੀ ਸਲਾਹ ਦਾ ਪਹਿਲਾ ਹਿੱਸਾ ਜਚ ਗਿਆ ਜਿਸ ਅਨੁਸਾਰ ਉਸਨੇ ਆਪਣੇ ਗੁਰੂ ਹੋਣ ਦਾ ਐਲਾਨ ਕਰਨਾ ਸੀ। ਉਸਨੇ ਮਸੰਦ ਬੁਲਾਏ ਤੇ ਉਹਨਾਂ ਨੂੰ ਹੁਕਮ ਕੀਤਾ ਕਿ ਉਹ ਹਰ ਪਾਸੇ ਜਾ ਕੇ ਉਹਦੇ ਗੁਰੂ ਹੋਣ ਦਾ ਐਲਾਨ ਕਰ ਦੇਣ ਤੇ ਸ਼ਰਧਾਲੂਆਂ ਤੋਂ ਭੇਟਾ ਲੈ ਕੇ ਆਉਣ। ਰਾਮ ਰਾਇ ਨੇ ਕਬੀਰ ਦੇ ਸ਼ਬਦ ਉਪਰ ਵੀ ਵਿਚਾਰ ਨਾ ਕੀਤੀ :

*ਕਬੀਰਾ ਜਹਾ ਗਿਆਨੁ ਤਹ ਧਰਮ ਹੈ ਜਹਾ ਝੂਠੁ ਤਹ ਪਾਪ॥*
*ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥੧੫੫॥*

*(ਸਲੋਕ ਭਗਤ ਕਬੀਰ ਜੀਉ ਕੇ, ਆਦਿ ਗ੍ਰੰਥ ਪੰ: ੧੩੭੨)*

ਗੁਰਗੱਦੀ ਦਾ ਮਨੋਰਥ ਜਗਤ ਦਾ ਕਲਿਆਣ ਸੀ, ਸੱਚਾ ਨਾਮ ਦ੍ਰਿੜ ਕਰਾਉਣਾ ਸੀ ਤੇ ਕਿਰਤਮ ਨੂੰ ਕਰਤੇ ਨਾਲ ਅਭੇਦ ਕਰਨਾ ਸੀ, ਪ੍ਰੰਤੂ ਰਾਮ ਰਾਇ ਨੇ ਇਸ ਨੂੰ ਧਨ ਦੌਲਤ ਇਕੱਠੀ ਕਰਨ ਦਾ ਸਾਧਨ ਜਾਣਿਆ, ਤੇ ਹੋਰ ਕਾਰਨਾਂ ਦੇ ਨਾਲ ਇਸ ਕਾਰਨ ਕਰਕੇ ਉਹਦੇ ਪਿਤਾ ਨੇ ਉਸ ਨੂੰ ਗੁਰਗੱਦੀ ਤੋਂ ਲਾਂਭੇ ਕਰ ਦਿੱਤਾ। ਮਸੰਦ ਰਾਮ ਰਾਇ ਦੇ ਮਾਰਗ ਤੇ ਚਲਦੇ ਹੋਏ ਧਰਮ ਪਰਚਾਰ ਕਰਨ ਦੀ ਥਾਂ, ਆਪਣੇ ਭੋਗ ਵਿਲਾਸ ਲਈ ਮਾਇਆ ਇਕੱਠੀ ਕਰਨ ਵਿਚ ਜੁੱਟ ਗਏ।

ਜੋ ਗੁਰੂ ਅੰਨ੍ਹਾ ਹੈ ਉਹਦੇ ਚੇਲੇ ਵੀ ਅੰਨ੍ਹਿਆਂ ਵਾਲੇ ਕਾਰਜ ਕਰਦੇ ਹਨ। ਮਸੰਦ ਗਰੀਬ ਸਿੱਖਾਂ ਨੂੰ ਮਾਰਨ ਕੁੱਟਣ ਤੇ ਲੁੱਟਣ ਲੱਗ ਪਏ ਤੇ ਜਿਹੜੇ ਉਹਨਾਂ ਦੇ ਵਿਵਹਾਰ ਦਾ ਵਿਰੋਧ ਕਰਦੇ ਸਨ, ਉਹਨਾਂ ਨੂੰ ਉਹ ਗੁਰੂ ਦੇ ਸਰਾਪ ਦਾ ਡਰਾਵਾ ਦਿੰਦੇ ਸਨ। ਬਹੁਤ ਸਾਰਾ ਧਨ ਇਕੱਤਰ ਕਰਨ ਦੀ ਰਾਮ ਰਾਇ ਦੀ ਲਾਲਸਾ ਪੂਰੀ ਨਾ ਹੋਈ। ਮਸੰਦ ਅਭਿਮਾਨੀ ਤੇ ਬਾਗੀ ਹੋ ਗਏ ਤੇ ਗੁਰੂ ਲਈ ਦਿੱਤੀ ਭੇਟਾ ਦਾ ਬਹੁਤਾ ਹਿੱਸਾ ਆਪ ਹੜੱਪਣ ਲਗ ਪਏ। ਉਹ ਰਮ ਰਾਇ ਨੂੰ ਤੁੱਛ ਸਮਝਣ ਲਗ ਪਏ। ਕਿਉਂਕਿ ਉਹਨਾਂ ਅਨੁਸਾਰ ਸਾਰੇ ਸਿੱਖ ਉਹਨਾਂ ਦੇ ਮਗਰ ਹਨ ਤੇ ਜਿਸਨੂੰ ਉਹ ਚਾਹੁਣ ਗੁਰੂ ਥਾਪ ਸਕਦੇ ਸਨ। ਰਾਮ ਰਾਇ ਪੂਰੀ ਤਰ੍ਹਾਂ ਉਹਨਾਂ ਦੀ ਦਇਆ ਸਹਾਰੇ ਸੀ ਤੇ ਉਹਨਾਂ ਦੇ ਇਸ਼ਾਰੇ ਤੇ ਚਲਣ ਲਈ ਮਜਬੂਰ ਸੀ।

ਕਾਫੀ ਵਿਚਾਰ ਪਿਛੋਂ ਉਸਨੇ ਆਪਣਾ ਪੱਖ ਬਾਦਸ਼ਾਹ ਸਾਹਮਣੇ ਪੇਸ਼ ਕਰਨ ਦਾ ਫੈਸਲਾ ਕੀਤਾ। ਔਰੰਗਜ਼ੇਬ ਤੋਂ ਮੁਲਾਕਾਤ ਦਾ ਸਮਾਂ ਲੈ ਕੇ ਉਸਨੇ, ਉਸਨੂੰ ਸੰਬੋਧਨ ਕਰਦਿਆਂ ਕਿਹਾ, "ਹਜ਼ੂਰ, ਮੇਰੇ ਪਿਤਾ ਜੀ ਚੜ੍ਹਾਈ ਕਰ ਗਏ ਹਨ ਤੇ ਮੇਰੇ ਭਰਾ ਨੇ

ਗੱਦੀ, ਜਾਇਦਾਦ ਤੇ ਚੜ੍ਹਾਵੇ ਤੇ ਕਬਜ਼ਾ ਕਰ ਲਿਆ ਹੈ। ਮੇਰ ਇਸ ਬਦਨਸੀਬੀ ਦਾ ਕਾਰਨ ਆਪ ਦੀ ਆਗਿਆ ਪਾਲਣਾ ਹੈ। ਮੇਰਾ ਪਿਤਾ ਉਸੇ ਕਾਰਨ ਆਪ ਦੇ ਵਿਰੁੱਧ ਸੀ। ਉਸਨੇ ਆਪਣੇ ਅੰਤਿਮ ਸਮੇਂ ਮੇਰੇ ਛੋਟੇ ਭਰਾ ਨੂੰ ਹੁਕਮ ਦਿੱਤਾ ਕਿ ਉਹ ਆਪ ਨਾਲ ਸੁਲਹ ਨਾ ਕਰੇ ਤੇ ਨਾ ਹੀ ਤੁਹਾਡਾ ਮੂੰਹ ਵੇਖੇ। ਮੇਰੀ ਬੇਨਤੀ ਹੈ ਕਿ ਤੁਸੀਂ ਉਸਨੂੰ ਦਿੱਲੀ ਬੁਲਾ ਭੇਜੋ ਤੇ ਕਹੋ ਕਿ ਉਵੇਂ ਹੀ ਉਹ ਕਰਾਮਾਤਾਂ ਵਿਖਾਵੇ ਜਿਵੇਂ ਮੈਂ ਵਿਖਾਈਆਂ ਹਨ।"

ਔਰੰਗਜ਼ੇਬ ਜੋ ਖ਼ੁਦ ਕਪਟ ਦਾ ਅਵਤਾਰ ਸੀ ਕੁਦਰਤੀ ਪ੍ਰਵਿਤੀ ਅਨੁਸਾਰ ਹੀ ਰਾਮ ਰਾਇ ਦੀ ਸਾਜ਼ਿਸ਼ ਸਮਝਦਾ ਸੀ, ਫਿਰ ਵੀ ਉਸ ਦੀ ਜ਼ਮੀਰ ਨੇ ਉਸਨੂੰ ਪ੍ਰੇਰਿਆ ਤੇ ਉਸਨੇ ਰਾਮ ਰਾਇ ਨੂੰ ਨੇਕ ਸਲਾਹ ਦਿੰਦਿਆਂ ਕ੍ਰਿਹਾ, "ਅਰੇ ਰਾਮ ਰਾਇ, ਤੇਰੇ ਕੋਲ ਬਹੁਤ ਕੁਝ ਹੈ। ਛੋਟੇ ਭਰਾ ਨੂੰ ਕਾਹਦੇ ਪਿੱਛੇ ਨਾਰਾਜ਼ ਕਰਨਾ ਹੈ ? ਉਹ ਵੀ ਤੇਰੇ ਪਿਤਾ ਦਾ ਪੁੱਤਰ ਹੈ।" ਜਦੋਂ ਉਸਨੇ ਆਪਣੀ ਅਰਜ਼ੀ-ਦਾਵ੍ਹੇ ਬਾਰੇ ਹੋਰ ਜ਼ੋਰ ਪਾਇਆ ਤਾਂ ਔਰੰਗਜ਼ੇਬ ਨੂੰ ਖਿਆਲ ਆਇਆ ਕਿ ਉਹ ਰਾਮ ਰਾਇ ਦੀ ਨਾਰਾਜ਼ਗੀ ਦੀ ਆਪਣੇ ਧਾਰਮਿਕ ਤੇ ਰਾਜਸੀ ਹਿੱਤਾਂ ਲਈ ਕਿਉਂ ਵਰਤੋਂ ਨਾ ਕਰੇ ? ਉਸਨੇ ਆਪਣੇ ਮਨ ਵਿਚ ਕਿਹਾ, "ਮੈਂ ਸਭ ਹਿੰਦੂਆਂ ਨੂੰ ਇਸਲਾਮ ਵਿਚ ਲਿਆਉਣਾ ਚਾਹੁੰਦਾ ਹਾਂ ਪਰ ਪੰਜਾਬ ਵਿਚ ਮੈਨੂੰ ਅਸਫਲਤਾ ਦਾ ਡਰਹੈ ਕਿਉਂਕਿ ਉੱਥੇ ਲੋਕ ਗੁਰੂ ਦੇ ਬਹੁਤ ਸ਼ਰਧਾਲੂ ਹਨ ਤੇ ਜੇ ਮੇਰੇ ਵਿਰੁੱਧ ਉਹ ਬਗਾਵਤ ਕਰ ਦੇਣ ਤਾਂ ਮੇਰੇ ਲਈ ਆਪਣੀ ਵਿਉਂਤ ਸਿਰੇ ਚੜ੍ਹਾਉਣੀ ਬਹੁਤ ਔਖੀ ਹੋਵੇਗੀ। ਮੈਂ ਕਈ ਵਾਰ ਪਹਿਲਾਂ ਵੀ ਵਿਚਾਰ ਕੀਤੀ ਹੈ ਮੈਂ ਕਿਵੇਂ ਗੁਰੂ ਨੂੰ ਇਸਲਾਮ ਧਰਮ ਪਰਵਾਨ ਕਰਨ ਲਈ ਪ੍ਰੇਰਨਾ ਦੇਵਾਂ। ਇਸੇ ਕਾਰਨ ਮੈਂ ਗੁਰੂ ਹਰਿ ਰਾਇ ਨੂੰ ਬੁਲਾ ਭੇਜਿਆ ਸੀ। ਉਸਨੇ ਮੇਰੇ ਕੋਲ ਆਪਣਾ ਪੁੱਤਰ ਭੇਜ ਦਿੱਤਾ ਜੋ ਹੁਣ ਮੇਰੀ ਮੁੱਠੀ ਵਿੱਚ ਹੈ। ਉਹਦਾ ਇੱਕ ਹੋਰ ਪੁੱਤਰ ਹੈ ਜਿਸ ਦੀ ਵਿਰੋਧਤਾ ਕਾਰਨ ਮੈਂ ਆਪਣੀ ਵਿਉਂਤ ਨੂੰ ਸਿਰੇ ਚਾੜ੍ਹਨ ਲਈ ਪੂਰਾ ਫਿਕਰਮੰਦ ਹਾਂ। ਪਰ ਜੇ ਮੈਂ ਉਸਨੂੰ ਏਥੇ ਮੰਗਵਾ ਲਵਾਂ ਤਾਂ ਸ਼ਾਇਦ ਮੈਂ ਉਸ ਨੂੰ ਰਿਸ਼ਵਤ ਦੇ ਕੇ ਆਪਣੇ ਨਾਲ ਸਹਿਮਤ ਕਰ ਲਵਾਂ। ਜੇ ਉਹ ਅੜੀ ਕਰਕੇ ਵਿਰੋਧ ਕਰਦਾ ਹੈ ਤਾਂ ਮੈਂ ਦੋਹਾਂ ਭਰਾਵਾਂ ਨੂੰ ਲੜਾ ਦਿਆਂਗਾ ਤੇ ਉਹ ਇਕ ਦੂਸਰੇ ਨੂੰ ਮਾਰਕੇ ਮਰ ਜਾਣਗੇ। ਇਸ ਤਰ੍ਹਾਂ ਮੇਰਾ ਧਰਮ ਪੰਜਾਬ ਵਿੱਚ ਛੇਤੀ ਫੈਲ ਜਾਏਗਾ ਤੇ ਇਸ ਤਰ੍ਹਾਂ ਮੈਂ ਕਾਫਰਾਂ ਦਾ ਧਰਮ ਬਦਲਕੇ ਸਵਰਗਾਂ ਦੀ ਪ੍ਰਾਪਤੀ ਕਰ ਲਵਾਂਗਾ। ਸਿੱਖ ਕਦੇ ਵੀ ਸ਼ੱਕ ਨਹੀਂ ਕਰਨਗੇ ਕਿ ਮੈਂ ਦੋਹਾਂ ਭਰਾਵਾਂ ਨੂੰ ਮੌਤ ਦੇ ਘਾਟ ਉਤਾਰਿਆ ਹੈ। ਇਸ ਤਰ੍ਹਾਂ ਸੱਪ ਵੀ ਮਰ ਜਾਏਗਾ ਤੇ ਲਾਠੀ ਵੀ ਨਹੀਂ ਟੁੱਟੇਗੀ।

ਔਰੰਗਜ਼ੇਬ ਨੇ ਇਸ ਛਲਾਵੇ ਭਰੀ ਤੇ ਸ਼ਰਾਰਤਪੂਰਨ ਵਿਉਂਤ ਬਾਰੇ ਵਿਚਾਰਨ ਪਿੱਛੋਂ ਰਾਜਾ ਜੈ ਸਿੰਘ ਅੰਬੇਰ (ਜੈਪੁਰ) ਨੂੰ ਦਰਬਾਰ 'ਚ ਹਾਜ਼ਰ ਹੋਣ ਲਈ ਬੁਲਾ ਭੇਜਿਆ। ਉਸ ਨੂੰ ਹੁਕਮ ਦਿੱਤਾ ਗਿਆ ਕਿ ਉਹ ਗੁਰੂ ਹਰਿ ਰਾਇ ਦੇ ਉਤਰਾਧਿਕਾਰੀ ਗੁਰੂ ਹਰਿਕ੍ਰਿਸ਼ਨ ਨੂੰ ਬੁਲਾ ਭੇਜੇ। ਬਾਦਸ਼ਾਹ ਨੇ ਕਿਹਾ, "ਮੈਂ ਉਹਦੇ ਦਰਸ਼ਨ ਕਰਨੇ ਚਾਹੁੰਦਾ ਹਾਂ। ਇਸ ਗੱਲ ਦਾ ਧਿਆਨ ਰਹੇ ਕਿ ਰਸਤੇ ਵਿੱਚ ਉਸ ਨੂੰ ਪੂਰਾ ਸਨਮਾਨ ਤੇ ਸੁੱਖ ਆਰਾਮ ਦਿੱਤਾ ਜਾਵੇ।"

ਆਪਣੇ ਭਰਾ ਨੂੰ ਬੁਲਾਏ ਜਾਣ ਦਾ ਹੁਕਮ ਸੁਣਕੇ ਰਾਮ ਰਾਇ ਬੜਾ ਖੁਸ਼ ਹੋਇਆ। 'ਜੇ ਮੇਰਾ ਭਰਾ ਹੁਕਮ ਨਹੀਂ ਮੰਨੇਗਾ ਤਾਂ ਬਾਦਸ਼ਾਹ ਉਸ ਨੂੰ ਖ਼ਤਮ ਕਰਨ ਲਈ ਫ਼ੌਜ ਭੇਜੇਗਾ। ਜੇ ਉਹ ਏਥੇ ਆ ਗਿਆ ਤਾਂ ਇਹ ਪਿਤਾ ਦੇ ਆਖਰੀ ਹੁਕਮ ਦੀ ਅਵੱਗਿਆ ਹੋਵੇਗੀ ਜਿਸ ਵਿੱਚ ਔਰੰਗਜ਼ੇਬ ਦੇ ਮੱਥੇ ਨਾ ਲੱਗਣ ਲਈ ਕਿਹਾ ਗਿਆ ਸੀ। ਤੇ ਜੋ ਉਹ

ਇੰਝ ਕਰੇਗਾ ਤਾਂ ਮੇਰੇ ਨਾਲੋਂ ਵੀ ਵੱਡਾ ਦੋਸ਼ੀ ਹੋਵੇਗਾ। ਜੇ ਉਹ ਬਾਦਸ਼ਾਹ ਤੋਂ ਡਰ ਕੇ ਕਿਧਰੇ ਨੱਠ ਗਿਆ ਤਾਂ ਮੈਂ ਕੀਰਤਪੁਰ ਜਾ ਕੇ ਕਬਜ਼ਾ ਕਰਕੇ ਗੁਰੂ ਬਣ ਜਾਵਾਂਗਾ।' ਔਰੰਗਜ਼ੇਬ ਵੀ ਇਸ ਫੈਸਲੇ ਤੇ ਉਤਨਾ ਹੀ ਖੁਸ਼ ਸੀ ਜਿਤਨਾ ਕਿ ਰਾਮ ਰਾਇ, ਪਰ ਉਸਦੇ ਖੁਸ਼ ਹੋਣ ਦੇ ਕਾਰਨ ਵੱਖਰੇ ਸਨ।

ਰਾਜਾ ਜੈ ਸਿੰਘ ਜਿਸਨੇ ਪਹਿਲਾਂ ਹੀ ਗੁਰੂ ਜੀ ਦੀ ਮਹਿਮਾ ਸੁਣੀ ਸੀ, ਗੁਰੂ ਜੀ ਦੇ ਨੇੜੇ ਹੋ ਕੇ ਜਾਣਨ ਦਾ ਮੌਕਾ ਮਿਲਣ ਤੇ ਉਪਦੇਸ਼ ਸੁਣਨ ਦੀ ਆਸ ਕਰਕੇ ਖੁਸ਼ ਸੀ। ਉਹ ਇਸ ਗੱਲੋਂ ਵੀ ਖੁਸ਼ ਸੀ ਕਿ ਔਰੰਗਜ਼ੇਬ ਵਰਗੇ ਕੱਟੜ ਬਾਦਸ਼ਾਹ ਨੇ ਗੁਰੂ ਜੀ ਦੀ ਰੂਹਾਨੀ ਪਦਵੀ ਕਾਰਨ ਗੁਰੂ ਜੀ ਦੇ ਸਤਿਕਾਰ ਤੇ ਮਾਨ ਇੱਜ਼ਤ ਦਾ ਖਿਆਲ ਰੱਖਣ ਦਾ ਹੁਕਮ ਦਿੱਤਾ ਹੈ। ਦਿੱਲੀ ਦੇ ਸਿੱਖਾਂ ਨੇ ਵੀ ਜੋ ਰਾਮ ਰਾਇ ਦੀਆਂ ਕਾਰਵਾਈਆਂ ਤੋਂ ਨਾਰਾਜ਼ ਸਨ, ਇਸ ਗੱਲੋਂ ਤਸੱਲੀ ਜ਼ਾਹਿਰ ਕੀਤੀ ਕਿ ਉਹ ਸੱਚੇ ਪਾਤਿਸ਼ਾਹ ਦੇ ਦਰਸ਼ਨ ਕਰ ਲੈਣਗੇ। ਉਹਨਾਂ ਨੇ ਰਾਜੇ ਨੂੰ ਬੇਨਤੀ ਕੀਤੀ ਕਿ ਗੁਰੂ ਜੀ ਨੂੰ ਕਹਿਲਾ ਭੇਜੇ ਕਿ ਬਾਦਸ਼ਾਹ ਹੀ ਨਹੀਂ ਸਗੋਂ ਦਿੱਲੀ ਦੇ ਸਿੱਖ ਵੀ ਗੁਰੂ ਜੀ ਦੇ ਦਰਸ਼ਨ ਕਰਨ ਲਈ ਤਰਸ ਰਹੇ ਹਨ।

ਰਾਜਾ ਜੈ ਸਿੰਘ ਨੇ ਇੱਕ ਉੱਚ ਅਧਿਕਾਰੀ ਨੂੰ ਇਹ ਹੁਕਮ ਦੇ ਕੇ ਭੇਜਿਆ ਕਿ ਗੁਰੂ ਜੀ ਨੂੰ ਹੁਕਮ ਦੇਣ ਦੀ ਥਾਂ ਆਉਣ ਲਈ ਸੱਦਾ ਪੱਤਰ ਦੇਵੇ ਤੇ ਗੁਰੂ ਜੀ ਨੂੰ ਮਾਨ ਸਤਿਕਾਰ ਨਾਲ ਸ਼ਾਹੀ ਰਾਜਧਾਨੀ ਵਿੱਚ ਸੁਰੱਖਿਅਤ ਲੈ ਕੇ ਆਵੇ। ਰਾਜਾ ਇਹ ਜਾਣਦਾ ਸੀ ਕਿ ਰਾਮ ਰਾਇ ਤੇ ਗੁਰੂ ਜੀ ਦਾ ਵਿਰੋਧ ਹੈ, ਪ੍ਰੰਤੂ ਉਸ ਨੂੰ ਇਹ ਕਦੇ ਸ਼ੱਕ ਨਹੀਂ ਪਿਆ ਸੀ ਕਿ ਬਾਦਸ਼ਾਹ ਦੀ ਨੀਤ ਵੀ ਖੋਟੀ ਹੈ।

ਜਦੋਂ ਗੁਰੂ ਜੀ ਨੂੰ ਬੁਲਾਉਣ ਲਈ ਭੇਜਿਆ ਹੋਇਆ ਅਧਿਕਾਰੀ ਕੀਰਤਪੁਰ ਪਹੁੰਚਿਆ ਤਾਂ ਉਸਨੇ ਸੰਦੇਸ਼ ਪਹੁੰਚਾਇਆ ਤਾਂ ਗੁਰੂ ਜੀ ਜਾਣ ਗਏ ਸਨ ਕਿ ਰਾਮ ਰਾਇ ਨੇ ਹੀ ਬਾਦਸ਼ਾਹ ਨੂੰ ਉਹਨਾਂ ਨੂੰ ਬੁਲਾਵਾ ਭੇਜਣ ਲਈ ਉਕਸਾਇਆ ਹੈ। ਉਹਨਾਂ ਨੇ ਕਿਹਾ ਕਿ ਉਹ ਆਪਣਾ ਉੱਤਰ ਕੱਲ ਦੇਣਗੇ। ਜਦੋਂ ਗੁਰੂ ਜੀ ਨੇ ਸਭਾ ਸਮਾਪਤ ਕੀਤੀ, ਜੋ ਅਧਿਕਾਰੀ ਦੇ ਸੁਆਗਤ ਲਈ ਬੁਲਾਈ ਗਈ ਸੀ ਤਾਂ ਉਹ ਆਪਣੇ ਘਰ ਚਲੇ ਗਏ। ਉੱਥੇ ਉਹਨਾਂ ਨੇ ਆਪਣੀ ਮਾਤਾ, ਸਿੱਖਾਂ ਤੇ ਮਸੰਦਾਂ ਨੂੰ ਬੜੇ ਉਦਾਸ ਵੇਖਿਆ। ਪੁੱਛਣ ਤੇ ਉਹਨਾਂ ਦੀ ਮਾਤਾ ਨੇ ਕਿਹਾ ਕਿ "ਉਹ, ਇਹ ਸੋਚ ਕੇ ਵਿਆਕੁਲ ਹੈ ਕਿ ਉਸਨੂੰ ਦਿੱਲੀ ਜਾਣ ਜਾਂ ਨਾ ਜਾਣ ਬਾਰੇ ਕਿਹੜੀ ਸਲਾਹ ਦੇਵੇ। ਉਹ ਇਕ ਬਾਲ ਹੈ ਤੇ ਸਲਾਹ ਦੇਣ ਲਈ ਉਸ ਦਾ ਪਿਤਾ ਵੀ ਨਹੀਂ ਹੈ, ਉਸਦਾ ਵੱਡਾ ਭਰਾ ਜੋ ਦੁਨੀਆਂਦਾਰੀ 'ਚ ਸ਼ਾਤੁਰ ਤੇ ਸ਼ੈਤਾਨ ਹੈ ਉਸਦਾ ਵੈਰੀ ਹੈ ਤੇ ਇਹ ਕਹਿਣਾ ਔਖਾ ਹੈ ਕਿ ਉਹ ਕੀ ਢੰਗ ਅਪਣਾਏ।" ਗੁਰੂ ਜੀ ਨੇ ਉੱਤਰ ਦਿੱਤਾ, "ਮਾਤਾ ਜੀ, ਘਬਰਾਹਟ ਦੀ ਕੀ ਲੋੜ ਹੈ ? ਉਹੋ ਹੋਵੇਗਾ ਜੋ ਵਾਹਿਗੁਰੂ ਦੀ ਰਜ਼ਾ ਹੈ। ਇਸ ਬਾਰੇ ਚਿੰਤਤ ਹੋਣ ਦੀ ਕੀ ਲੋੜ ਹੈ ? ਜੇ ਰੱਬ ਦੀ ਸਹਾਇਤਾ ਨਾ ਹੋਵੇ ਤਾਂ ਵਿਚਾਰਾ ਮਨੁੱਖ ਕੀ ਕਰ ਸਕਦਾ ਹੈ ? ਮੈਂ ਆਪਣੇ ਪਿਤਾ ਦੀ ਸਲਾਹ ਦਾ ਸਤਿਕਾਰ ਕਰਦਾ ਹਾਂ ਕਿ ਮੇਰੇ ਲਈ ਚੰਗਾ ਹੈ ਕਿ ਮੈਂ ਔਰੰਗਜ਼ੇਬ ਕੋਲ ਨਾ ਜਾਵਾਂ ਜਾਂ ਉਸ ਨਾਲ ਕੋਈ ਮੇਲ-ਜੋਲ ਨਾ ਕਰਾਂ।" ਗੁਰੂ ਜੀ ਦੀ ਮਾਤਾ ਨੇ ਮੋੜਵਾਂ ਉੱਤਰ ਦਿੱਤਾ, "ਤੁਸੀਂ ਠੀਕ ਕਹਿੰਦੇ ਹੋ, ਪਰ ਤੁਰਕਾਂ ਦਾ ਰਾਜ ਹੈ। ਬਾਦਸ਼ਾਹ ਜ਼ਿੱਦੀ ਤੇ ਜ਼ਾਲਮ ਹੈ। ਜੇ ਤੂੰ ਜਾਣ ਤੋਂ ਨਾਂਹ ਕਰ ਦੇਵੇਂਗਾ ਤਾਂ ਉਹ ਫ਼ੌਜ ਭੇਜ ਦੇਵੇਗਾ ਤੇ ਇਸ ਹਾਲਤ ਵਿੱਚ ਖ਼ੂਨੀ ਲੜਾਈ ਹੋਵੇਗੀ ਤੇ ਬਹੁਤ ਸਾਰਾ ਜਾਨੀ ਨੁਕਸਾਨ ਹੋਵੇਗਾ।"

ਅਗਲੇ ਦਿਨ ਗੁਰੂ ਜੀ ਨੇ ਉੱਚ ਅਧਿਕਾਰੀ ਨੂੰ ਬੁਲਾਇਆ ਤੇ ਕਿਹਾ, "ਮੇਰਾ ਭਰਾ ਬਾਦਸ਼ਾਹ ਕੋਲ ਹੈ। ਮੈਂ ਨਹੀਂ ਸਮਝਦਾ ਕਿ ਮੈਂ ਬਾਦਸ਼ਾਹ ਦਾ ਸੱਦਾ ਪਰਵਾਨ ਕਰਕੇ ਉਸ ਲਈ ਕੁਝ ਕਰ ਸਕਾਂਗਾ।" ਅਧਿਕਾਰੀ ਨੇ ਉੱਤਰ ਦਿੱਤਾ, "ਆਪ ਦੇ ਭਰਾ ਦੀ ਸਲਾਹ ਤੇ ਹੀ ਬਾਦਸ਼ਾਹ ਨੇ ਆਪ ਨੂੰ ਬੁਲਾਇਆ ਹੈ, ਪ੍ਰੰਤੂ ਉਹ ਆਪ ਵੀ ਤੁਹਾਡੇ ਦਰਸ਼ਨਾਂ ਲਈ ਬੜਾ ਉਤਾਵਲਾ ਹੈ ਅਤੇ ਦਿੱਲੀ ਦੇ ਸਿੱਖ ਵੀ ਆਪ ਦੇ ਦਰਸ਼ਨਾਂ ਲਈ ਸਹਿਕ ਰਹੇ ਹਨ। ਇਸ ਲਈ ਮੇਰੇ ਨਾਲ ਚਲੋ ਤੇ ਸਭ ਨੂੰ ਨਿਹਾਲ ਕਰੋ।" ਗੁਰੂ ਜੀ ਨੇ ਮੋੜ ਕੇ ਕਿਹਾ, "ਜਿੱਥੇ ਸਾਡਾ ਪਿਆਰ ਨਾਲ ਸੁਆਗਤ ਹੋਵੇਗਾ ਉੱਥੇ ਮੈਂ ਖੁਸ਼ੀ-ਖੁਸ਼ੀ ਜਾਵਾਂਗਾ, ਪ੍ਰੰਤੂ ਮੇਰੇ ਤੇ ਇਹ ਪਾਬੰਦੀ ਲਾਈ ਗਈ ਹੈ ਕਿ ਮੈਂ ਬਾਦਸ਼ਾਹ ਦੇ ਮੱਥੇ ਨਾ ਲੱਗਾਂ। ਰਾਜਾ ਜੈ ਸਿੰਘ ਨੂੰ ਲਿਖ ਕੇ ਦੱਸ ਦਿਉ ਕਿ ਜੇ ਦਿੱਲੀ ਦੇ ਸਿੱਖਾਂ ਦੀ ਇੱਛਾ ਹੈ ਤਾਂ ਮੈਂ ਉਹਨਾਂ ਕੋਲ ਜਾਵਾਂਗਾ ਪ੍ਰੰਤੂ ਜੇ ਰਾਜੇ ਦੀ ਇੱਛਾ ਹੋਵੇ ਕਿ ਮੈਂ ਬਾਦਸ਼ਾਹ ਨੂੰ ਮਿਲਾਂ ਤਾਂ ਇਹ ਸੱਦਾ ਪਰਵਾਨ ਕਰਨ ਤੋਂ ਮੇਰੀ ਨਾਂਹ ਹੈ।" ਫਿਰ ਅਧਿਕਾਰੀ ਨੇ ਬੇਨਤੀ ਕੀਤੀ ਕਿ ਰਾਜਾ ਜੈ ਸਿੰਘ ਨੇ ਗੁਰੂ ਜੀ ਨੂੰ ਦਿੱਲੀ ਬੁਲਾਉਣ ਦਾ ਇਕਰਾਰ ਕੀਤਾ ਹੈ, ਪ੍ਰੰਤੂ ਬਾਦਸ਼ਾਹ ਨਾਲ ਮਿਲਾਉਣ ਦਾ ਕੋਈ ਵਚਨ ਨਹੀਂ ਦਿੱਤਾ। ਅਧਿਕਾਰੀ ਨੇ ਕਿਹਾ ਕਿ ਉਹ ਫਿਰ ਵੀ ਰਾਜਾ ਜੈ ਸਿੰਘ ਨੂੰ ਲਿਖ ਕੇ ਸਹੀ ਜਾਣਕਾਰੀ ਪ੍ਰਾਪਤ ਕਰ ਲਵੇਗਾ ਕਿ ਉਸਦੀ ਕੀ ਨੀਯਤ ਹੈ।

ਜਦੋਂ ਉੱਤਰ ਆ ਗਿਆ ਤਾਂ ਅਧਿਕਾਰੀ ਕਾਹਲੀ-ਕਾਹਲੀ ਗੁਰੂ ਜੀ ਨੂੰ ਦੱਸਣ ਗਿਆ, "ਰਾਜਾ ਜੈ ਸਿੰਘ ਗੁਰੂ ਜੀ ਨੂੰ ਦਿੱਲੀ ਆਉਣ ਲਈ ਸਨਿਮਰ ਬੇਨਤੀ ਕਰਦਾ ਹੈ ਤਾਂ ਜੋ ਉਹ ਤੇ ਗੁਰਸਿੱਖ ਗੁਰੂ ਜੀ ਦੇ ਦਰਸ਼ਨ ਕਰ ਸਕਣ। ਜਿੱਥੋਂ ਤੱਕ ਬਾਦਸ਼ਾਹ ਨਾਲ ਮੁਲਾਕਾਤ ਦਾ ਸਬੰਧ ਹੈ, ਇਹ ਗੁਰੂ ਜੀ ਦੀ ਇੱਛਾ ਤੇ ਨਿਰਭਰ ਹੈ। ਜੇ ਬਾਦਸ਼ਾਹ ਮੁਲਾਕਾਤ ਲਈ ਮਜਬੂਰ ਕਰੇਗਾ ਤਾਂ ਰਾਜਾ ਜੈ ਸਿੰਘ ਕੂਟਨੀਤੀ ਨਾਲ ਉਹਦੀ ਚਾਲ ਅਸਫਲ ਬਣਾ ਦੇਵੇਗਾ।" ਗੁਰੂ ਜੀ ਨੇ ਇਹ ਸੁਣ ਕੇ ਕਿਹਾ, "ਫਿਰ ਠੀਕ ਹੈ। ਮੈਂ ਪਰਸੋਂ ਨੂੰ ਦਿੱਲੀ ਲਈ ਤੁਰ ਪਵਾਂਗਾ।"

ਗੁਰੂ ਜੀ ਉਸ ਅਨੁਸਾਰ ਹੀ ਕੀਰਤਪੁਰ ਤੋਂ ਤੁਰ ਪਏ। ਰਾਹ ਵਿੱਚ ਉਹ ਕੁਝ ਸਿੱਖਾਂ ਲਈ ਰੁਕ ਗਏ ਜੋ ਉਹਨਾਂ ਦੇ ਤੁਰਨ ਪਿੱਛੋਂ ਉਧਰ ਆਏ ਸਨ। ਉਹਨਾਂ ਵਿੱਚ ਬੋਲ਼ੇ, ਲੂਲ੍ਹੇ, ਲੰਗੜੇ, ਟੁੰਡੇ ਤੇ ਕੋਹੜੀ ਸਨ। ਗੁਰੂ ਜੀ ਨੇ ਉਹਨਾਂ ਨੂੰ ਆਪਣੇ ਹੱਥਾਂ ਦੀ ਛੋਹ ਨਾਲ ਰਾਜ਼ੀ ਕੀਤਾ। ਇਸੇ ਤਰ੍ਹਾਂ ਉਹ ਉਹਨਾਂ ਸਿੱਖਾਂ ਲਈ ਵੀ ਰਾਹ ਵਿੱਚ ਰੁਕੇ ਜੋ ਦੂਰ ਦੁਰਾਡੇ ਦੇਸ਼ਾਂ ਤੋਂ ਗੁਰੂ ਜੀ ਦੇ ਦਰਸ਼ਨਾਂ ਲਈ ਆਏ ਸਨ। ਕਾਫੀ ਸਮਾਂ ਬੀਤ ਗਿਆ ਤਾਂ ਰਾਜੇ ਦੇ ਏਲਚੀ ਨੇ ਗੁਰੂ ਜੀ ਨੂੰ ਕਾਹਲੀ ਕਰਨ ਲਈ ਜ਼ੋਰ ਦਿੱਤਾ। ਅੰਬਾਲਾ ਨੇੜੇ ਜਦੋਂ ਪੰਜੋਖਰਾ ਪਿੰਡ ਪਹੁੰਚੇ ਤਾਂ ਉਹਨਾਂ ਨੇ ਰੇਤ ਵਿੱਚ ਲਕੀਰ ਵਾਹ ਦਿੱਤੀ ਕਿ ਉਹਨਾਂ ਦੇ ਤੁਰਨ ਪਿੱਛੋਂ ਕੋਈ ਸਿੱਖ ਇਹ ਨਾ ਟੱਪੇ ਤਾਂ ਜੋ ਉਹ ਤੇਜ਼ੀ ਨਾਲ ਆਪਣਾ ਸਫਰ ਮੁਕਾ ਸਕਣ। ਉਹਨਾਂ ਕਿਹਾ, "ਜਿਹੜਾ ਸਿੱਖ ਮੇਰੇ ਦਰਸ਼ਨ ਕਰਨੇ ਚਾਹੁੰਦਾ ਹੈ, ਇੱਥੇ ਆ ਕੇ ਖਲੋ ਕੇ, ਅਰਦਾਸ ਕਰੇ ਤਦ ਉਸ ਦੀ ਮਨੋਕਾਮਨਾ ਪੂਰੀ ਹੋਵੇਗੀ।" ਉੱਥੇ ਉਹਨਾਂ ਨੇ ਆਪਣੇ ਕੁਝ ਚੇਲੇ ਉਪਦੇਸ਼ ਦੇਣ ਲਈ ਛੱਡ ਦਿੱਤੇ। ਗੁਰੂ ਜੀ ਦੇ ਆਉਣ ਦੀ ਯਾਦ ਵਜੋਂ ਉੱਥੇ ਹੁਣ ਗੁਰਅਸਥਾਨ (ਗੁਰਦੁਆਰਾ) ਹੈ।

# ਕਾਂਡ—32

**ਪੰਜੋਖਰੇ ਪੰਡਤ ਦਾ ਹੰਕਾਰ ਤੋੜਨਾ**—ਜਦੋਂ ਗੁਰੂ ਜੀ ਪੰਜੋਖਰੇ ਵਿਖੇ ਪਰਮਾਤਮਾ ਦੀ ਭਗਤੀ ਵਿੱਚ ਲੀਨ ਸਨ ਤਾਂ ਇੱਕ ਸਿੱਖ ਨੇ ਆ ਕੇ ਇੱਕ ਘਮੰਡੀ ਪੰਡਤ ਬਾਰੇ, ਜੋ ਗੁਆਂਢ ਵਿੱਚ ਹੀ ਰਹਿੰਦਾ ਸੀ, ਗੁਰੂ ਜੀ ਨੂੰ ਦੱਸਿਆ। ਬ੍ਰਾਹਮਣ ਨੇ ਗੁਰੂ ਜੀ ਦਾ ਨਾਮ ਪੁੱਛਿਆ ਸੀ ਤੇ ਇਹ ਜਾਣ ਕੇ ਕਿ ਉਹਨਾਂ ਦਾ ਨਾਮ ਹਰਿਕ੍ਰਿਸ਼ਨ ਹੈ, ਬੜਾ ਕ੍ਰੋਧਿਤ ਹੋਇਆ ਤੇ ਕਹਿਣ ਲੱਗਾ, "ਭਾਗਵਤ ਦੇ ਕਵੀ ਜਿਸਦਾ ਕੋਈ ਸਾਨੀ ਨਹੀਂ, ਉਸ ਪ੍ਰਭੂ ਨੂੰ ਸਿਰਫ ਕ੍ਰਿਸ਼ਨ ਆਖਿਆ ਹੈ ਤੇ ਗੁਰੂ ਆਪਣੇ ਆਪ ਨੂੰ ਸ੍ਰੀ ਹਰਿਕ੍ਰਿਸ਼ਨ ਕਹਿੰਦਾ ਹੈ ਜਿਵੇਂ ਆਪਣੇ ਆਪ ਨੂੰ ਉਹ ਕ੍ਰਿਸ਼ਨ ਨਾਲੋਂ ਵੀ ਸ੍ਰੇਸ਼ਟ ਸਮਝਦਾ ਹੋਵੇ। ਜੇ ਉਹ ਸੱਚਮੁੱਚ ਇਤਨਾ ਵੱਡਾ ਗੁਰੂ ਹੈ ਤਾਂ ਮੇਰੇ ਨਾਲ ਗੀਤਾ ਦੇ ਅਰਥ ਕਰਕੇ ਦੱਸੇ। ਗੁਰੂ ਜੀ ਨੇ ਉਸ ਇਤਲਾਹੀਏ ਨੂੰ ਕਿਹਾ, "ਵਿਦਵਤਾ ਦੀਆਂ ਅੱਖਾਂ ਤਾਂ ਠੀਕ ਹਨ ਪਰ ਅਭਿਮਾਨ ਦੇ ਕੁਕੱਰਿਆਂ ਨੇ ਉਸਨੂੰ ਅੰਨ੍ਹਾ ਕਰ ਦਿੱਤਾ ਹੈ ਤੇ ਉਹ ਪ੍ਰਮਾਤਮਾ ਨੂੰ ਵੇਖਣ ਤੋਂ ਅਸਮਰਥ ਹਨ। ਅਭਿਮਾਨੀ ਸਭ ਵਿਅਕਤੀਆਂ ਨੂੰ ਆਪਣੇ ਤੋਂ ਹੇਚ ਹੀ ਸਮਝਦੇ ਹਨ।"

ਪ੍ਰੰਤੂ ਸਿੱਖ ਨੇ ਗੁਰੂ ਜੀ ਨੂੰ ਮਨਾ ਲਿਆ ਕਿ ਉਹ ਪੰਡਤ ਨੂੰ ਆਉਣ ਦੀ ਆਗਿਆ ਦੇ ਦੇਣ। ਜਦੋਂ ਪੰਡਤ ਆਇਆ ਤਾਂ ਉਸ ਨੇ ਗੁਰੂ ਜੀ ਨੂੰ ਪ੍ਰਣਾਮ ਵੀ ਨਾ ਕੀਤਾ ਪ੍ਰੰਤੂ ਬੇਤੁਕਲੱਫ ਹੋ ਕੇ ਉਹਨਾਂ ਕੋਲ ਬੈਠ ਗਿਆ। ਫਿਰ ਉਸਨੇ ਕਿਹਾ, "ਤੁਸੀਂ ਜੋ ਆਪਣੇ ਆਪ ਨੂੰ ਸ੍ਰੀ ਹਰਿਕ੍ਰਿਸ਼ਨ ਕਹਾਉਂਦੇ ਹੋ ਕੀ ਤੁਸੀਂ ਪ੍ਰਭੂ ਕ੍ਰਿਸ਼ਨ ਨਾਲੋਂ ਵੀ ਮਹਾਨ ਹੋ ? ਮੈਨੂੰ ਥੋੜਾ ਕੁ ਸਮਾਂ ਗੀਤਾ ਦੇ ਅਰਥ ਕਰਕੇ ਸਮਝਾਉ।" ਗੁਰੂ ਜੀ ਨੇ ਉੱਤਰ ਦਿੱਤਾ, "ਅੱਜਕੱਲ ਦੇ ਪੰਡਤ ਅਸਲੀ ਵਿਦਵਾਨ ਨਹੀਂ ਹਨ। ਉਹ ਗਲਾਧੜ ਤੇ ਵਾਦ-ਵਿਵਾਦੀ ਹਨ ਤੇ ਦਿਨੋਂ ਦਿਨ ਨਿੱਘਰਦੇ ਜਾ ਰਹੇ ਹਨ ਤੇ ਭਵਿੱਖ ਵਿੱਚ ਉਹ ਧਰਮ ਬਾਰੇ ਹੋਰ ਵੀ ਘੱਟ ਧਰਮੀ ਹੋਣਗੇ। ਜੋ ਬ੍ਰਾਹਮਣ ਜਾਣਦੇ ਹਨ ਉਹ ਸਹੀ ਗਿਆਨ ਨਹੀਂ ਹੈ, ਉਹ ਪ੍ਰਮਾਤਮਾ ਨੂੰ ਭੁੱਲ ਚੁੱਕੇ ਹਨ। ਮੈਂ ਗੀਤਾ ਨਹੀਂ ਪੜ੍ਹੀ ਤੇ ਜੇ ਮੈਂ ਇਹਦੇ ਅਰਥਾਂ ਤੇ ਤੇਰੇ ਨਾਲ ਵਿਚਾਰ ਕਰਾਂਗਾ ਤੂੰ ਕਹੇਂਗਾ ਕਿ ਅਮੀਰ ਪਿਤਾ ਦਾ ਪੁੱਤਰ ਹੋਣ ਕਾਰਨ ਮੈਂ ਘਰ ਹੀ ਨਿੱਜੀ ਅਧਿਆਪਕ ਰੱਖ ਕੇ ਇਹ ਪੜ੍ਹਦਾ ਰਿਹਾ ਹੋਵਾਂਗਾ ਜਦੋਂ ਕਿ ਮੈਨੂੰ ਇਹਦੇ ਅਰਥ ਰੂਹਾਨੀ ਸ਼ਕਤੀ ਨਾਲ ਕਰਨੇ ਚਾਹੀਦੇ ਹਨ। ਜਾਹ, ਤੂੰ ਕੋਈ ਗੰਵਾਰ ਪੇਂਡੂ ਲਿਆ ਜੋ ਤੇਰੇ ਨਾਲ ਚਰਚਾ ਕਰੇ ਤੇ ਜਦੋਂ ਤੂੰ ਉਸਨੂੰ ਮਾਤ ਦੇ ਦਿੱਤੀ ਤਾਂ ਮੈਂ ਤੇਰੇ ਨਾਲ ਗੱਲਬਾਤ ਕਰਾਂਗਾ।" ਬ੍ਰਾਹਮਣ, ਜਾ ਕੇ ਇੱਕ ਅਬੋਧ, ਅਨਪੜ੍ਹ ਮਾਛੀ ਨੂੰ, ਜਿਸਦਾ ਨਾਮ ਛੱਜੂ ਸੀ, ਨਜ਼ਦੀਕ ਦੇ ਪਿੰਡ ਤੋਂ ਲੈ ਆਇਆ। ਗੁਰੂ ਜੀ ਨੇ ਉਹਦੇ ਚਿਹਰੇ ਤੇ ਭਰਵੀਂ ਨਜ਼ਰ ਮਾਰੀ ਤੇ ਕਿਹਾ, "ਤੂੰ ਤਾਂ ਧਰਮ ਦਾ ਮਹਾਨ ਵਿਦਵਾਨ ਬਣ ਗਿਆ ਹੈਂ। ਤੂੰ ਬ੍ਰਾਹਮਣ ਨਾਲ ਹਣ ਸ਼ਾਸ਼ਤ੍ਰਾਰਥ ਕਰ।" ਬ੍ਰਾਹਮਣ ਤੇ ਮਾਛੀ ਤਦੋਂ ਹੀ ਚਰਚਾ ਕਰਨ ਲੱਗੇ ਤੇ ਮਾਛੀ ਨੇ ਅਜਿਹੇ ਵਿਦਵਤਾਪੂਰਨ

ਉੱਤਰ ਦਿੱਤੇ ਕਿ ਬ੍ਰਾਹਮਣ ਹੈਰਾਨ ਤੇ ਅਵਾਕ ਰਹਿ ਗਿਆ। ਪ੍ਰਸ਼ਨਾਂ-ਉੱਤਰਾਂ ਦਾ ਸਬੰਧ ਹਿੰਦੂ ਧਰਮ ਨਾਲ ਸੀ।

ਪੰਡਤ ਨੂੰ ਯਕੀਨ ਹੋ ਗਿਆ ਕਿ ਗੁਰੂ ਜੀ ਨੇ ਮਾਛੀ ਵਿੱਚ ਅਲੌਕਿਕ ਸ਼ਕਤੀ ਭਰ ਦਿੱਤੀ ਹੈ। ਫਿਰ ਉਸਨੇ ਗੁਰੂ ਜੀ ਪਾਸੋਂ ਆਪਣੀ ਬੇਤੁਕੱਲਫੀ, ਜੋ ਉਸਨੇ ਗੁਰੂ ਜੀ ਪਾਸ ਆਉਣ ਸਮੇਂ ਵਿਖਾਈ ਸੀ, ਦੀ ਮੁਆਫੀ ਮੰਗੀ। ਬ੍ਰਾਹਮਣ ਨੇ ਇਹ ਵੀ ਕਿਹਾ, "ਤੁਸੀਂ ਸੱਚਮੁੱਚ ਹੀ ਰੱਬੀ ਰੂਪ ਕ੍ਰਿਸ਼ਨ ਹੋ। ਮੈਨੂੰ ਆਪਣਾ ਚੇਲਾ ਬਣਾ ਲਵੋ।" ਗੁਰੂ ਜੀ ਨੇ ਅਜਿਹਾ ਹੀ ਕੀਤਾ ਤੇ ਉਸਨੂੰ ਨਿਮਰਤਾ ਦਾ ਉਪਦੇਸ਼ ਦਿੱਤਾ।

ਰਾਜਾ ਜੈ ਸਿੰਘ ਗੁਰੂ ਜੀ ਦਾ ਨੰਗੇ ਪੈਰੀਂ ਚਲ ਕੇ ਸੁਆਗਤ ਕਰਨ ਆਇਆ। ਬਾਦਸ਼ਾਹ ਨੇ ਗੁਰੂ ਜੀ ਦੇ ਆਉਣ ਤੇ ਬਹੁਤ ਸਾਰੇ ਤੋਹਫੇ ਭੇਜੇ ਤੇ ਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਬਾਦਸ਼ਾਹ ਦੇ ਸੰਦੇਸ਼ ਦੇ ਉੱਤਰ ਵਜੋਂ ਗੁਰੂ ਜੀ ਨੇ ਕਿਹਾ, "ਮੇਰਾ ਵੱਡਾ ਭਰਾ ਬਾਦਸ਼ਾਹ ਕੋਲ ਹੈ ਤੇ ਜੋ ਕੁਝ ਬਾਦਸ਼ਾਹ ਚਾਹੁੰਦਾ ਹੈ ਉਹ ਕਰਨ ਲਈ ਤਿਆਰ ਹੈ। ਮੈਂ ਬਾਦਸ਼ਾਹ ਨੂੰ ਨਹੀਂ ਮਿਲ ਸਕਦਾ। ਮੇਰੇ ਪਿਤਾ ਨੇ ਆਖਰੀ ਸਮੇਂ ਕਿਹਾ ਸੀ ਕਿ ਮੇਰਾ ਵੱਡਾ ਭਰਾ ਹੀ ਸਭ ਰਾਜਸੀ ਵਿਵਹਾਰ ਬਾਦਸ਼ਾਹ ਦੇ ਨਾਲ ਕਰਿਆ ਕਰੇਗਾ ਤੇ ਮੈਨੂੰ ਉਹਨਾਂ ਦੇ ਕੰਮ ਵਿੱਚ ਦਖਲ ਨਾ ਦੇਣ ਲਈ ਆਖਿਆ ਗਿਆ ਸੀ। ਮੇਰਾ ਕਾਰਜ ਸੱਚੇ ਨਾਮ ਦਾ ਉਪਦੇਸ਼ ਦੇਣਾ ਹੈ। ਭਰਾ ਜਿਤਨਾ ਕੋਈ ਪਿਆਰਾ ਨਹੀਂ ਹੁੰਦਾ ਤੇ ਨਾਲ ਹੀ ਉਸ ਜਿੱਡਾ ਵੱਡਾ ਕੋਈ ਵੈਰੀ ਵੀ ਨਹੀਂ ਹੁੰਦਾ। ਜੋ ਸਲੂਕ ਬਾਦਸ਼ਾਹ ਨੇ ਆਪਣੇ ਭਰਾਵਾਂ ਨਾਲ ਕੀਤਾ ਹੈ, ਉਹੋ ਹੀ ਵੇਖ ਲਵੋ। ਰਾਮ ਰਾਇ ਵੀ ਮੇਰੇ ਨਾਲ ਬਹੁਤ ਵੈਰ-ਭਾਵ ਕਰਦਾ ਹੈ ਤੇ ਜੇ ਬਾਦਸ਼ਾਹ ਨੇ ਮੁਲਾਕਾਤ ਕਰਕੇ ਮੇਰਾ ਹੋਰ ਸਤਿਕਾਰ ਕੀਤਾ ਤਾਂ ਰਾਮ ਰਾਇ ਹੋਰ ਵਿਰੋਧ ਕਰਨ ਲੱਗ ਪਵੇਗਾ ਇਸ ਲਈ ਪਰਿਵਾਰਾਂ ਵਿੱਚ ਹੋਰ ਵਿਵਾਦ ਵਧਣ ਤੋਂ ਰੋਕਿਆ ਜਾਣਾ ਚੰਗਾ ਹੈ। ਇਸ ਕਾਰਨ ਤੇ ਕਈ ਹੋਰ ਕਾਰਨਾਂ ਕਰਕੇ ਮੇਰੇ ਪਿਤਾ ਨੇ ਬਾਦਸ਼ਾਹ ਨਾਲ ਮਿਲਣ ਤੋਂ ਮੈਨੂੰ ਰੋਕਿਆ ਸੀ।"

ਜਦੋਂ ਇਸ ਗੱਲਬਾਤ ਦੀ ਇਤਲਾਹ ਬਾਦਸ਼ਾਹ ਨੂੰ ਦਿੱਤੀ ਗਈ ਤਾਂ ਉਹ ਇਹ ਸੁਣ ਕੇ ਹੈਰਾਨ ਹੋ ਗਿਆ ਕਿ ਸੱਤ ਸਾਲ ਦੇ ਬੱਚੇ ਨੇ ਇਤਨਾ ਕੁਝ ਕਿਹਾ ਹੈ। ਉਸ ਨੇ ਕਿਹਾ ਕਿ ਗੁਰੂ ਜੀ ਪਾਸ ਜ਼ਰੂਰ ਹੀ ਦੈਵੀ ਸ਼ਕਤੀ ਹੈ ਤੇ ਉਸਨੂੰ ਨਾਰਾਜ਼ ਕਰਕੇ ਕੁਝ ਪ੍ਰਾਪਤ ਨਹੀਂ ਹੋਏਗਾ। ਅਜਿਹੇ ਚੰਗੇ ਵਿਚਾਰਾਂ ਦਾ ਲਿਸ਼ਕਾਰਾ ਔਰੰਗਜ਼ੇਬ ਦੇ ਮਨ ਵਿੱਚ ਕੁਝ ਛਿਨਾਂ ਲਈ ਹੀ ਰਿਹਾ। ਉਹ ਵਿਚਾਰ ਤਾਂ ਕਾਲੇ ਬੱਦਲਾਂ ਵਿੱਚ ਕਾਲੀ ਰਾਤ ਨੂੰ ਬਿਜਲੀ ਦੀ ਲਿਸ਼ਕ ਮਾਤਰ ਹੀ ਸੀ ਜੋ ਝਟ ਹੀ ਧਰਤ ਦੇ ਦ੍ਰਿਸ਼ ਤੋਂ ਅਲੋਪ ਹੋ ਕੇ ਪਹਿਲਾਂ ਨਾਲੋਂ ਵੀ ਉਸਨੂੰ ਜ਼ਿਆਦਾ ਹਨੇਰਾ ਕਰ ਜਾਂਦੀ ਹੈ। ਔਰੰਗਜ਼ੇਬ ਠੀਕ ਮੌਕੇ ਦਾ ਇੰਤਜ਼ਾਰ ਕਰਦਾ ਰਿਹਾ ਕਿਉਂਕਿ ਉਹ ਜਾਣਦਾ ਸੀ ਕਿ ਗੁਰੂ ਉਸਨੂੰ ਜ਼ਰੂਰ ਹੀ ਇੱਛਤ ਮੁਲਾਕਾਤ ਦਾ ਸਮਾਂ ਦੇਣਗੇ।

ਸਿੱਖ ਸੰਗਤ ਵਹੀਰਾਂ ਬੰਨ੍ਹ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੀ ਰਹੀ ਤੇ ਧਰਵਾਸ ਪ੍ਰਾਪਤ ਕਰਦੀ ਰਹੀ। ਉਸ ਸਮੇਂ ਦਿੱਲੀ ਵਿੱਚ ਪਲੇਗ (ਤਾਊਨ) ਦੀ ਮਹਾਂਮਾਰੀ ਫੈਲੀ ਹੋਈ ਸੀ ਤੇ ਇਸ ਨਾਲ ਦੁਖੀ ਲੋਕ ਜੋ ਗੁਰੂ ਜੀ ਦੀ ਮਿਹਰ-ਮੁਕਾਖਲਤ ਲਈ ਆਏ, ਉਹ ਸਭ ਰਾਜ਼ੀ ਹੋ ਗਏ। ਰਾਮਰਾਇ ਆਪਣੇ ਸਿੱਖਾਂ ਦੀ ਗਿਣਤੀ ਘਟਣ ਤੇ ਗੁਰੂ ਜੀ ਪਾਸ ਵੱਡੀ

ਗਿਣਤੀ ਵਿੱਚ ਚਲੇ ਜਾਣ ਤੇ ਬਹੁਤ ਭੜਕ ਉਠਿਆ ਤੇ ਮਨ ਵਿੱਚ ਕਹਿਣ ਲੱਗਾ, "ਜੋ ਬੁਰਾਈ ਮੈਂ ਉਹਦੀ ਲਈ ਚਿਤਵੀ ਸੀ ਉਹ ਤਾਂ ਉਹਦੇ ਲਈ ਲਾਭਦਾਇਕ ਸਿੱਧ ਹੋ ਗਈ। ਮੈਨੂੰ ਜ਼ਰੂਰ ਕੋਈ ਅਜਿਹੀ ਤਰਕੀਬ ਕਰਨੀ ਚਾਹੀਦੀ ਹੈ ਤਾਂ ਜੋ ਉਹ ਮੇਰੀ ਯੋਜਨਾ ਦੀ ਵਿਰੋਧਤਾ ਨਾ ਕਰ ਸਕੇ।"

ਅਗਲੇ ਦਿਨ ਬਾਦਸ਼ਾਹ ਦੇ ਪੁੱਤਰ ਦੇ ਆਣ ਦੀ ਸੂਚਨਾ ਦਿੱਤੀ ਗਈ। ਰਾਜ ਕੁਮਾਰ ਨੇ ਕਿਹਾ ਕਿ ਉਸਦਾ ਪਿਤਾ ਗੁਰੂ ਜੀ ਦੇ ਦਰਸ਼ਨ ਕਰਨ ਦਾ ਚਾਹਵਾਨ ਹੈ। ਗੁਰੂ ਜੀ ਨੇ ਉੱਤਰ ਦਿੰਦਿਆਂ ਕਿਹਾ ਕਿ ਉਹ ਬਾਦਸ਼ਾਹ ਨੂੰ ਨਾ ਮਿਲਣ ਦਾ ਕਾਰਨ ਪਹਿਲਾਂ ਹੀ ਦੱਸ ਚੁੱਕੇ ਹਨ। ਉਹਨਾਂ ਨੇ ਫਿਰ ਉਹੋ ਗੱਲ ਦੁਹਰਾਈ ਜੋ ਉਹਨਾਂ ਨੇ ਪਹਿਲਾਂ ਕਹੀ ਸੀ ਕਿ ਜੇ ਲੋੜ ਪਵੇ ਤਾਂ ਰਾਮ ਰਾਇ ਜੋ ਕਿ ਦਰਬਾਰ ਵਿੱਚ ਹੈ, ਬਾਦਸ਼ਾਹ ਨਾਲ ਰਾਜਨੀਤਕ ਤੇ ਪ੍ਰਬੰਧਕ ਮਾਮਲਿਆਂ ਬਾਰੇ ਗੱਲਬਾਤ ਕਰੇਗਾ। ਜੇ ਬਾਦਸ਼ਾਹ ਨੂੰ ਧਰਮ-ਉਪਦੇਸ਼ ਦੀ ਇੱਛਾ ਹੋਵੇ ਤਾਂ ਅਸੀਂ ਲਿਖਵਾ ਦਿਆਂਗੇ ਤੇ ਤੁਸੀਂ ਭਾਵੇਂ ਫਾਰਸੀ ਅੱਖਰਾਂ 'ਚ ਲਿਖ ਲੈਣਾ। ਜਦੋਂ ਉਹ ਇਹ ਸਮਝਕੇ ਇਹਨਾਂ ਉਪਰ ਅਮਲ ਕਰੇਗਾ ਤਾਂ ਗੁਰੂ ਨਾਨਕ ਦੀ ਉਸਨੂੰ ਰਹਿਮਤ ਪ੍ਰਾਪਤ ਹੋਵੇਗੀ ਤੇ ਉਹ ਖੁਸ਼ ਰਹੇਗਾ।"

ਇਹ ਉੱਤਰ ਸੁਣ ਕੇ ਸ਼ਹਿਜ਼ਾਦਾ ਹੈਰਾਨ ਰਹਿ ਗਿਆ ਤੇ ਕਹਿਣ ਲੱਗਾ ਕਿ ਗੁਰੂ ਜੀ ਸਮਰਾਟ ਲਈ ਉਪਦੇਸ਼ ਲਿਖ ਦੇਣ। ਗੁਰੂ ਜੀ ਨੇ ਫਿਰ ਉਸਨੂੰ ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ ਬਾਦਸ਼ਾਹ ਦੇ ਉੱਧਾਰ ਲਈ ਲਿਖਵਾਇਆ :

*ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਹੀਂ ਸਚਾ ਸੋਇ॥*
*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥*
*ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥*
*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*
*ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥੨॥*

*(ਮਾਝ ਕੀ ਵਾਰ ਮਹਲਾ ੧, ਆਦਿ ਗ੍ਰੰਥ ਪੰ: ੧੪੨)*

ਸ਼ਹਿਜ਼ਾਦਾ ਇਹ ਸ਼ਬਦ ਲੈ ਕੇ ਆਪਣੇ ਪਿਤਾ ਪਾਸ ਚਲਾ ਗਿਆ ਤੇ ਉਹ ਇਹ ਸ਼ਬਦ ਸੁਣ ਕੇ ਬੜਾ ਪ੍ਰਭਾਵਿਤ ਹੋਇਆ। ਉਸਦੀ ਗੁਰੂ ਨੂੰ ਇਸਲਾਮ ਧਰਮ ਵਿੱਚ ਪ੍ਰਵੇਸ਼ ਕਰਾਉਣ ਦੀ ਇੱਛਾ ਤੇ ਦੋਹਾਂ ਭਰਾਵਾਂ ਦਾ ਵੈਰ ਵਧਾਉਣ ਦੀ ਚਾਹ ਨੇ ਉਸਨੂੰ ਅੰਨ੍ਹਾ ਕਰ ਦਿੱਤਾ।

ਇੱਕ ਵਾਰ ਬਾਦਸ਼ਾਹ ਨੇ ਰਾਜਾ ਜੈ ਸਿੰਘ ਨਾਲ ਨਿਜੀ ਰੂਪ ਵਿੱਚ ਗੁਫਤਗੂ ਕਰਦਿਆਂ ਕਿਹਾ, "ਤੁਸੀਂ ਤੇ ਹੋਰ ਲੋਕ ਵੀ ਗੁਰੂ ਜੀ ਦੀ ਬੜੀ ਸ਼ਲਾਘਾ ਕਰਦੇ ਹੋ ਤੇ ਕਹਿੰਦੇ ਹੋ ਕਿ ਉਸ ਪਾਸ ਕਰਾਮਾਤੀ ਸ਼ਕਤੀਆਂ ਹਨ। ਕੀ ਤੁਸਾਂ ਉਸਦੀ ਕਦੇ ਪਰਖ ਕੀਤੀ ਹੈ ? ਜੇ ਪਹਿਲਾਂ ਅਜਿਹਾ ਕੁਝ ਨਹੀਂ ਕੀਤਾ ਤਾਂ ਹੁਣ ਜ਼ਰੂਰ ਕਰੋ। ਜੇ ਤੁਹਾਨੂੰ ਪਤਾ ਲੱਗੇ ਕਿ ਉਸ ਵਿੱਚ ਅਲੌਕਿਕ ਸ਼ਕਤੀ ਹੈ, ਤਾਂ ਮੈਨੂੰ ਵੀ ਦੱਸਣਾ।" ਰਾਜਾ ਜੈ ਸਿੰਘ ਨੇ ਉੱਤਰ ਦਿੱਤਾ, "ਅਜਿਹੇ ਪੁਰਖਾਂ ਦੀ ਪਰਖ ਕਰਨੀ ਔਖੀ ਹੈ। ਉਹਨਾਂ ਨਾਲ ਅਜਿਹਾ ਵਿਹਾਰ ਕਰਨਾ ਖਤਰਨਾਕ ਹੈ ਕਿਉਂ ਜੋ ਉਹ ਵਰ ਦੇਣ ਦੀ ਥਾਂ ਸਰਾਪ ਹੀ ਨਾ ਦੇ ਦੇਣ ਪ੍ਰੰਤੂ ਬਾਦਸ਼ਾਹ ਸਲਾਮਤ ਦੇ ਹੁਕਮ ਮੁਤਾਬਕ ਮੈਂ ਉਹਨਾਂ ਦੀ ਪਰਖ ਲਈ ਕੋਈ ਵਿਉਂਤ

ਬਣਾਵਾਂਗਾ।" ਫਿਰ ਜੈ ਸਿੰਘ ਆਪਣੇ ਘਰ ਚਲਾ ਗਿਆ ਤੇ ਆਪਣੀ ਪਟਰਾਣੀ ਨਾਲ ਸਲਾਹ ਕਰਕੇ ਗੁਰੂ ਜੀ ਦੀ ਪਰਖ ਲਈ ਵਿਉਂਤ ਬਣਾਈ। ਪਟਰਾਣੀ ਨੇ ਉਦੋਂ ਦਾਸੀ ਦੇ ਕੱਪੜੇ ਪਾ ਲੈਣੇ ਸਨ ਤੇ ਦੂਸਰੀਆਂ ਰਾਣੀਆਂ ਦੇ ਪਿੱਛੇ ਦਾਸੀਆਂ ਵਿੱਚ ਹੀ ਬੈਠਣਾ ਸੀ ਜਦੋਂ ਗੁਰੂ ਜੀ ਨੇ ਮਹਿਲ ਵਿੱਚ ਦਰਸ਼ਨ ਦੇਣ ਆਉਣਾ ਸੀ। ਜੇ ਗੁਰੂ ਜੀ ਉਦੋਂ ਪਟਰਾਣੀ ਨੂੰ ਪਛਾਣ ਲੈਣਗੇ ਤਾਂ ਇਹ ਇਸ ਗੱਲ ਦਾ ਪ੍ਰਮਾਣ ਹੋਵੇਗਾ ਕਿ ਸੱਚਮੁੱਚ ਉਹ ਅਜਿਹੀ ਸ਼ਕਤੀ ਹੈ ਜੋ ਉਹਦੇ ਪੈਰੋਕਾਰ ਉਹਨਾਂ ਨੂੰ ਸਮਝਦੇ ਹਨ।

ਗੁਰੂ ਜੀ ਨੂੰ ਆਪਣੀ ਅਲੌਕਿਕ ਸ਼ਕਤੀ ਨਾਲ ਉਸ ਗੋਂਦ ਦੀ ਜਾਣਕਾਰੀ ਹੋ ਗਈ ਸੀ। ਸੰਤਾਂ ਸਾਧੂਆਂ ਨੇ ਜਿਸ ਕਰਾਮਾਤੀ ਸ਼ਕਤੀ ਦਾ ਭੇਦ ਹੀਂ ਦੇਣਾ ਹੁੰਦਾ, ਉਹਦਾ ਵਿਖਾਵਾ ਲੋਕਾਂ ਸਾਹਮਣੇ ਕਰਨਾ ਪਵੇ, ਤਾਂ ਇਹ ਸੋਚ ਕੇ ਉਹ ਬੜੇ ਉਦਾਸ ਹੋ ਗਏ। ਜਦੋਂ ਜੈ ਸਿੰਘ ਉਹਨਾਂ ਨੂੰ ਆਪਣੇ ਮਹਿਲ ਵਿੱਚ ਲੈ ਜਾਣ ਲਈ ਆਇਆ ਤਾਂ ਪਹਿਲਾਂ ਉਹਨਾਂ ਨੇ ਮਿਲਣ ਤੋਂ ਇਨਕਾਰ ਕਰ ਦਿੱਤਾ। ਫਿਰ ਜ਼ੋਰ ਦੇਣ ਤੇ ਗੁਰੂ ਜੀ ਨੇ ਜੈ ਸਿੰਘ ਨੂੰ ਆਉਣ ਦੀ ਆਗਿਆ ਦੇ ਦਿੱਤੀ। ਜੈ ਸਿੰਘ ਨੇ ਬੜੇ ਸਤਿਕਾਰ ਨਾਲ ਆਖਿਆ ਕਿ ਉਹਦੀਆਂ ਰਾਣੀਆਂ ਉਹਨਾਂ ਦੇ ਦਰਸ਼ਨ ਕਰਨਾ ਚਾਹੁੰਦੀਆਂ ਹਨ। ਜਦੋਂ ਗੁਰੂ ਜੀ ਜੈ ਸਿੰਘ ਦਾ ਸੱਦਾ ਪਰਵਾਨ ਕਰਕੇ ਮਹਿਲਾਂ 'ਚ ਗਏ ਤਾਂ ਉਹਨਾਂ ਬਹੁਤ ਸਾਰੀਆਂ ਇਸਤਰੀਆਂ ਸੁਆਗਤ ਵਿੱਚ ਖੜੀਆਂ ਵੇਖੀਆਂ। ਗੁਰੂ ਜੀ ਨੇ ਸਭ ਤੋਂ ਮੂਹਰੇ ਖੜੀ ਰਾਣੀ ਨੂੰ ਸੋਟੀ ਨਾਲ ਛੋਹਿਆ ਤੇ ਕਿਹਾ, "ਤੁਸੀਂ ਪਟਰਾਣੀ ਨਹੀਂ ਹੋ।" ਇਸ ਤਰ੍ਹਾਂ ਉਹਨਾਂ ਨੇ ਹਰਮ ਦੀਆਂ ਹੋਰਨਾਂ ਇਸਤਰੀਆਂ ਨਾਲ ਇਵੇਂ ਕਰਕੇ ਉਹਨਾਂ ਨੂੰ ਅਸਵੀਕ੍ਰਿਤ ਕੀਤਾ। ਅਖੀਰ ਵਿੱਚ ਭੇਸ ਬਦਲਣ ਦੇ ਬਾਵਜੂਦ ਉਹਨਾਂ ਪਟਰਾਣੀ ਨੂੰ ਪਛਾਣ ਲਿਆ ਜੋ ਸਭ ਦੇ ਪਿੱਛੇ ਖੜੀ ਸੀ ਤੇ ਕਿਹਾ, "ਤੁਸੀਂ ਪਟਰਾਣੀ ਹੋ।" ਉਹ ਆਪਣੇ ਨੌਕਰਾਂ ਵਾਲੇ ਭੇਸ ਵਿੱਚ ਹੋਣ ਤੇ ਪਛਾਣੀ ਜਾਣ ਕਰਕੇ ਬੜੀ ਪ੍ਰਸੰਨ ਹੋਈ। ਗੁਰੂ ਜੀ ਨੇ ਰਾਜੇ ਵੱਲੋਂ ਪਰਖ ਕੀਤੇ ਜਾਣ ਦੇ ਹਵਾਲੇ ਨਾਲ ਕਿਹਾ, "ਗੁਰੂ ਨਾਨਕ ਦੀ ਸਦਾ ਉਹਨਾਂ ਤੇ ਅਪਾਰ ਖੁਸ਼ੀ ਹੋਵੇਗੀ ਜੋ ਅਟੁੱਟ ਸ਼ਰਧਾ ਰੱਖਦੇ ਹਨ। ਉਹ ਸਦਾ ਹੀ ਉਹਨਾਂ ਦੇ ਅੰਗ-ਸੰਗ ਰਹਿ ਕੇ ਸਹਾਈ ਹੋਣਗੇ ਤੇ ਪ੍ਰਮਾਤਮਾ ਉਹਨਾਂ ਨੂੰ ਇਸ ਜਹਾਨ ਵਿੱਚ ਵੀ ਤੇ ਅਗਲੇ ਜਹਾਨ ਵਿੱਚ ਵੀ ਪ੍ਰੇਮ ਕਰੇਗਾ। ਜਿਸ ਦੇ ਮਨ ਵਿੱਚ ਸ਼ੰਕੇ ਕਾਰਨ ਦੁਚਿੱਤੀ ਹੈ, ਉਹ ਸੱਚਾ ਸ਼ਰਧਾਲੂ ਨਹੀਂ ਹੈ। ਜੋ ਘੁਮੰਡ ਕਾਰਨ ਆਪਣੇ ਆਪ ਨੂੰ ਬਹੁਤ ਉੱਚੀ ਪਦਵੀ ਤੇ ਸਮਝਦਾ ਹੈ, ਉਹ ਉੱਚੀ ਚੋਟੀ ਤੋਂ ਜ਼ਰੂਰ ਇੱਕ ਦਿਨ ਧਰਤੀ ਤੇ ਡਿੱਗੇਗਾ। ਉਹਦੇ ਵਿੱਚ ਪ੍ਰਭੂ ਪ੍ਰੇਮ ਨਹੀਂ ਉਪਜਦਾ ਤੇ ਉਸਨੂੰ ਮੁਕਤੀ ਦਾ ਫਲ ਪ੍ਰਾਪਤ ਨਹੀਂ ਹੋਂਦਾ।" ਇਸ ਤੇ ਰਾਜਾ ਜੈ ਸਿੰਘ ਤੇ ਉਹਦੀਆਂ ਰਾਣੀਆਂ ਨੇ ਗੁਰੂ ਜੀ ਦੀ ਪਾਵਨਤਾ ਪਰਵਾਨ ਕਰ ਲਈ।

# ਕਾਂਡ—33

**ਗੁਰੂ ਜੀ ਦਾ ਜੋਤੀ ਜੋਤ ਸਮਾਉਣਾ**—ਚੇਤ ਵਦੀ 4 ਨੂੰ, ਉਪਰੋਕਤ ਘਟਨਾ ਤੋਂ ਇੱਕ ਦਿਨ ਪਿੱਛੋਂ, ਗੁਰੂ ਜੀ ਨੂੰ ਬੁਖ਼ਾਰ ਹੋ ਗਿਆ। ਉਹਦੀਆਂ ਅੱਖਾਂ ਲਾਲ ਹੋ ਗਈਆਂ, ਸਾਹ ਤੇਜ਼ ਹੋ ਗਿਆ ਤੇ ਦੂਰੋਂ ਹੀ ਸਰੀਰ ਦੀ ਗਰਮੀ ਜਾਂ ਤਾਪਮਾਨ ਅਨੁਭਵ ਹੋਣ ਲੱਗ ਪਿਆ। ਉਸਦੀ ਮਾਤਾ ਕ੍ਰਿਸ਼ਨ ਕੌਰ ਉਹਨਾਂ ਪਾਸ ਬੈਠੀ ਹੋਈ ਵਿਰਲਾਪ ਕਰਨ ਲੱਗੀ, "ਮੇਰੇ ਬੇਟੇ, ਤੂੰ ਕਿਉਂ ਮੌਤ ਦੀ ਇੱਛਾ ਧਾਰੀ ਬੈਠਾ ਏਂ ? ਤੂੰ ਤਾਂ ਹੁਣੇ ਹੀ ਗੁਰਗੱਦੀ ਤੇ ਬੈਠਾ ਏਂ, ਅਜੇ ਤਾਂ ਬੱਚਾ ਹੀ ਏਂ, ਤੇ ਤੈਨੂੰ ਇਤਨੀ ਛੇਤੀ ਤੁਰ ਜਾਣ ਦੀ ਕੀ ਕਾਹਲ ਹੈ ? ਰੱਬ ਕਰਕੇ ਤੂੰ ਪੂਰਾ ਜੀਵਨ ਜੀਵੇਂ, ਤੇਰਾ ਪਰਿਵਾਰ ਹੋਵੇ ਤੇ ਫਿਰ ਰੱਬ ਘਰ ਜਾਵੇਂ। ਇਤਨੀ ਛੋਟੀ ਜਿਹੀ ਉਮਰ ਤੇ ਤੇਰਾ ਮਨ ਕਿਉਂ ਸੰਸਾਰ ਤੋਂ ਉਚਾਟ ਹੋ ਗਿਆ ਹੈ ?"

ਗੁਰੂ ਜੀ ਨੇ ਉੱਤਰ ਦਿੱਤਾ, "ਪਿਆਰੇ ਮਾਤਾ ਜੀ, ਆਪ ਲਈ ਪਿਆਰ ਦਾ ਇਹ ਆਵੇਗ ਸੁਭਾਵਿਕ ਹੈ ਪਰ ਆਪ ਨੂੰ ਮੇਰੀ ਚਿੰਤਾ ਕਰਨ ਦੀ ਲੋੜ ਨਹੀਂ ਹੈ। ਰੱਬ ਦੀ ਰਜ਼ਾ 'ਚ ਰਹਿਣਾ ਸਾਡਾ ਕਰਤੱਵ ਹੈ। ਜਿਵੇਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

*ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥*
*ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥*
*ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ॥*

*(ਸ੍ਰੀ ਰਾਗਿ ਮਹਲਾ ੫, ਆਦਿ ਗ੍ਰੰਥ ਪੰ: ੪੩)*

'ਜਦੋਂ ਮਾਲਕ ਦੀ ਮਰਜ਼ੀ ਹੋਵੇ ਉਹ ਫਸਲ ਦੀ ਕਟਾਈ ਕਰਦਾ ਹੈ। ਏਥੇ ਇਹ ਹੁਕਮ ਲਾਗੂ ਨਹੀਂ ਹੁੰਦਾ ਕਿ ਖੇਤੀ ਹਰੀ ਹੈ ਜਾਂ ਅੱਧ-ਪੱਕੀ। ਗੁਰੂ ਅਰਜਨ ਦੇਵ ਜੀ ਨੇ ਕਿਤਨੇ ਕਸ਼ਟ ਸਹੇ ਤੇ ਉਹਨਾਂ 'ਸੀ' ਨਾ ਉਚਰੀ। ਜਦੋਂ ਰੱਬ ਦਾ ਹੁਕਮ ਹੈ ਕਿ ਸਰੀਰ ਨੇ ਜਾਣਾ ਹੀ ਹੈ ਤਾਂ ਅਸੀਂ ਕਿਉਂ ਰੋਈਏ ? ਅੱਜ ਕੀ ਤੇ ਕੱਲ ਕੀ ? ਜੋ ਪ੍ਰਭੂ ਕਰਦਾ ਹੈ, ਭਲੀ ਹੀ ਕਰਦਾ ਹੈ।'

ਪ੍ਰੰਤੂ ਗੁਰੂ ਜੀ ਨੇ ਸ਼ਹਿਰ ਦੇ ਬਾਹਰ ਦਰਿਆ ਜਮਨਾ ਦੇ ਕਿਨਾਰੇ ਸਾਫ ਹਵਾ ਲਈ ਚਲੇ ਜਾਣਾ ਵਧੇਰੇ ਠੀਕ ਸਮਝਿਆ। ਉਹਨਾਂ ਆਪਣਾ ਡੇਰਾ ਰਾਜਾ ਜੈ ਸਿੰਘ ਦੀ ਸੈਨਾ ਦੇ ਨੇੜੇ ਲਾ ਲਿਆ। ਰਾਜਾ ਜੈ ਸਿੰਘ ਸ਼ਹਿਰ ਵਿੱਚ ਰਹਿੰਦਾ ਸੀ। ਇਹ ਸੁਣ ਕੇ ਕਿ ਗੁਰੂ ਜੀ ਸ਼ਹਿਰ ਛੱਡ ਕੇ ਬਾਹਰ ਚਲੇ ਗਏ ਹਨ, ਉਸਨੇ ਇਕ ਅਧਿਕਾਰੀ ਨੂੰ ਇਹ ਪੁੱਛਣ ਲਈ ਭੇਜਿਆ ਕਿ ਕਿਤੇ ਉਸ ਕੋਲੋਂ ਹੀ ਕੋਈ ਅਵੱਗਿਆ ਤਾਂ ਨਹੀਂ ਹੋਈ। ਗੁਰੂ ਜੀ ਨੇ ਉਸਨੂੰ ਫਿਰ ਆਪਣੀ ਰਿਹਾਇਸ਼ ਦਾ ਅਸਥਾਨ ਬਦਲ ਲੈਣ ਦਾ ਕਾਰਨ ਸਪੱਸ਼ਟ ਕੀਤਾ।

ਅਧਿਕਾਰੀ ਦੇ ਮੁੜ ਆਉਣ ਤੋਂ ਪਹਿਲਾਂ ਹੀ ਰਾਜਾ ਜੈ ਸਿੰਘ ਨੇ ਬਾਦਸ਼ਾਹ ਨੂੰ ਇਹ ਜਾਣਕਾਰੀ ਦੇ ਦਿੱਤੀ ਸੀ ਕਿ ਕਿਵੇਂ ਉਸਨੇ ਗੁਰੂ ਜੀ ਦੀ ਪ੍ਰੀਖਿਆ ਲੈ ਲਈ ਸੀ।

ਬਾਦਸ਼ਾਹ ਗੁਰੂ ਜੀ ਨਾਲ ਮੁਲਾਕਾਤ ਕਰਨ ਲਈ ਵਧੇਰੇ ਉਤਾਵਲਾ ਹੋ ਗਿਆ ਤੇ ਫਿਰ ਹੁਕਮ ਦਿੱਤਾ ਕਿ ਗੁਰੂ ਜੀ ਨੂੰ ਲਿਆਵੇ। ਜਦੋਂ ਰਾਜਾ ਜੈ ਸਿੰਘ ਆਪਣੇ ਮਹਿਲੀਂ ਮੁੜਿਆ ਤਾਂ ਉਸਨੂੰ ਗੁਰੂ ਜੀ ਦੇ ਬਿਮਾਰ ਹੋਣ ਦਾ ਪਤਾ ਲੱਗਿਆ। ਫਿਰ ਉਹ ਗੁਰੂ ਜੀ ਦਾ ਹਾਲ-ਚਾਲ ਪੁੱਛਣ ਤੇ ਬਾਦਸ਼ਾਹ ਨਾਲ ਉਹਨਾਂ ਦੀ ਭੇਂਟ ਦੇ ਵਿਸ਼ੇ ਤੇ ਗੱਲਬਾਤ ਕਰਨ ਲਈ ਗਿਆ। ਗੁਰੂ ਜੀ ਇਤਨੇ ਬੀਮਾਰ ਸਨ ਕਿ ਉਹ ਕੋਈ ਸਾਫ ਉੱਤਰ ਨਹੀਂ ਦੇ ਸਕਦੇ ਸਨ।

ਅਗਲੇ ਦਿਨ ਗੁਰੂ ਜੀ ਦੇ ਚੇਚਕ ਨਿਕਲ ਆਈ। ਗੁਰੂ ਜੀ ਦੇ ਸਰੀਰ ਉਪਰ ਇਸ ਦੇ ਦਾਣੇ ਸਾਫ ਦਿਖਾਈ ਦੇਣ ਲੱਗੇ। ਇਸਦੇ ਨਾਲ ਹੀ ਤੇਜ਼ ਬੁਖਾਰ ਹੋ ਗਿਆ ਤੇ ਬੇਹੋਸ਼ੀ ਸ਼ੁਰੂ ਹੋ ਗਈ। ਸਿੱਖ ਲੇਖਕਾਂ ਨੇ ਬੜੇ ਵਿਸਥਾਰ ਨਾਲ ਗੁਰੂ ਦੇ ਕੋਮਲ ਤੇ ਸੁੰਦਰ ਸਰੂਪ ਉਪਰ ਪਏ ਪ੍ਰਭਾਵਾਂ ਅਤੇ ਜੋ ਤਕਲੀਫ ਉਹਨਾਂ ਝੱਲੀ, ਦਾ ਜ਼ਿਕਰ ਕੀਤਾ ਹੈ। ਚੇਚਕ ਦਾ ਮਰੀਜ਼ ਇੰਝ ਪਲਸੇਟੇ ਮਾਰਦਾ ਹੈ ਜਿਵੇਂ ਤੱਤੀ ਰੇਤ ਤੇ ਮਛਲੀ ਤੜਪਦੀ ਹੈ। ਜੇ ਉਹਦੀ ਇੱਛਾ ਲੇਟੇ ਰਹਿਣ ਦੀ ਹੋਵੇ ਤਾਂ ਵੀ ਉਹ ਇੰਝ ਨਹੀਂ ਕਰ ਸਕਦਾ। ਜਿਸ ਪਾਸ ਵੀ ਉਹ ਪੈਂਦਾ ਹੈ, ਉਹ ਦੁਖੀ ਹੰਦਾ ਹੈ ਤੇ ਪੀੜਾ ਨਾਲ ਬੜਾ ਵਿਆਕੁਲ ਹੁੰਦਾ ਹੈ ਅਤੇ ਜਿਵੇਂ ਕਿ ਇਤਿਹਾਸਕਾਰ ਬੜੀ ਸਾਫਗੋਈ ਨਾਲ ਲਿਖਦਾ ਹੈ ਰੱਬ ਇਹੋ ਜਿਹੀ ਤਕਲੀਫ ਦੁਸ਼ਮਣ ਨੂੰ ਵੀ ਨਾ ਦੇਵੇ। ਪ੍ਰੰਤੂ ਗੁਰ ਜੀ ਨੇ ਦੁੱਖ 'ਚ ਕੋਈ ਚੀਕ-ਪੁਕਾਰ ਨਾ ਕੀਤੀ ਤੇ ਵਾਹਿਗੁਰੂ ਦਾ ਨਾਮ ਜਪਦੇ ਰਹੇ।

ਗੁਰੂ ਜੀ ਦੀ ਬਿਮਾਰੀ ਸਮੇਂ ਹਰ ਇਕ ਨੂੰ ਆਦੇਸ਼ ਦਿੱਤਾ ਗਿਆ ਕਿ ਗ੍ਰੰਥ ਸਾਹਿਬ ਦੀ ਬਾਣੀ ਦਾ ਉਸ ਸਮੇਂ ਪਾਠ ਕੀਤਾ ਜਾਵੇ। ਗੁਰੂ ਜੀ ਕਈ ਦਿਨ ਬਿਮਾਰ ਰਹੇ। ਅਖੀਰ ਉਹਨਾਂ ਦੀ ਹਾਲਤ ਵਿਗੜ ਗਈ। ਉਹ ਜਾਣਦੇ ਸਨ ਕਿ ਉਹਨਾਂ ਦਾ ਅੰਤ ਸਮਾਂ ਨੇੜੇ ਆ ਗਿਆ ਹੈ, ਤੇ ਉਹਨਾਂ ਨੇ ਸਭ ਨੂੰ ਬੁਲਾਇਆ ਜੋ ਉਹਨਾਂ ਦੇ ਆਖਰੀ ਦਰਸ਼ਨ ਕਰਨ ਲਈ ਆਉਣਾ ਚਾਹੁੰਦੇ ਸਨ। ਰਾਜਾ ਜੈ ਸਿੰਘ, ਮਸੰਦ ਗੁਰਬਖਸ਼ ਤੇ ਕਈ ਹੋਰ ਉਹਨਾਂ ਦੇ ਪਲੰਘ ਪਾਸ ਗਏ। ਗੁਰਬਖਸ਼ ਨੇ ਹੱਥ ਜੋੜ ਕੇ ਗੁਰੂ ਜੀ ਨੂੰ ਸੰਬੋਧਨ ਹੁੰਦਿਆਂ ਬੇਨਤੀ ਕੀਤੀ : 'ਸੱਚੇ ਪਾਤਿਸ਼ਾਹ, ਪਹਿਲੇ ਗੁਰੂ ਸਾਹਿਬਾਨ ਨੇ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸਿੱਖਾਂ ਨੂੰ ਜਾਂ ਤਾਂ ਆਪਣੇ ਪੁੱਤਰਾਂ ਹਵਾਲੇ ਕੀਤਾ ਜਾਂ ਸੇਵਕਾਂ ਦੇ। ਤੁਸੀਂ ਇਤਨੇ ਛੋਟੇ ਹੋ ਤੇ ਸਾਨੂੰ ਬਿਨਾਂ ਗੁਰੂ ਦੇ ਛੱਡ ਚੱਲੇ ਹੋ। ਸਿੱਖ ਅਜਿਹਾ ਕਹਿਰ ਕਿਵੇਂ ਸਹਿ ਸਕਦੇ ਹਨ ? ਆਪਣੇ ਨਿਮਾਣੇ ਸਿੱਖਾਂ ਦੀ ਲਾਜ ਰੱਖੋ ਤੇ ਜਦੋਂ ਆਪ ਦੇ ਪੁੱਤਰ ਹੋਵੇ ਤੇ ਉਹ ਗੁਰਗੱਦੀ ਯੋਗ ਹੋਵੇ ਤਦ ਤੁਸੀਂ ਵਿਛੋੜਾ ਦੇ ਜਾਣਾ, ਪਰ ਹੁਣੇ ਨਹੀਂ।'

ਗੁਰੂ ਜੀ ਨੇ ਉੱਤਰ ਦਿੱਤਾ, 'ਚਿੰਤਾ ਨਾ ਕਰੋ। ਕਰਤਾਰ ਭਲੀ ਕਰੇਗਾ। ਮੇਰੀ ਮੌਤ ਅਟੱਲ ਹੈ। ਗੁਰੂ ਨਾਨਕ ਘਰ ਦੀ ਸ਼ਾਨ ਦਿਨੋ ਦਿਨ ਵਧੇਗੀ। ਗੁਰੂ ਤਾਂ ਭਾਵੇਂ ਚੱਲਣਹਾਰ ਹਨ, ਪਰ ਉਹਨਾਂ ਦੀ ਆਤਮਾ, ਗ੍ਰੰਥ ਸਾਹਿਬ, ਤੁਹਾਡੇ ਅੰਗ ਸੰਗ ਹੋਣਗੇ। ਇਸ ਵਿੱਚ ਉਪਦੇਸ਼, ਦੈਵੀ ਗਿਆਨ ਤੇ ਗੁਰੂ ਦੀ ਕਰਾਮਾਤ ਹੈ। ਇਹ ਹਰ ਮਨੁੱਖ ਦੀਆਂ ਇੱਛਾਵਾਂ ਦੀ ਪੂਰਤੀ ਕਰੇਗਾ। ਇਸ ਦਾ ਪਾਠ ਕਰੋ ਤੇ ਸਿੱਖਿਆ ਤੇ ਚਲੋ ਤੇ ਗੁਰੂ ਨਾਨਕ ਸਦਾ ਹੀ ਤੁਹਾਡੀ ਸਹਾਇਤਾ ਕਰਨਗੇ। ਇਸ ਲਈ ਡੋਲਣ ਦੀ ਕੋਈ ਲੋੜ ਨਹੀਂ, ਸਗੋਂ ਸਦਾ ਅਕਾਲ ਪੁਰਖ ਵੱਲ ਧਿਆਨ ਲਗਾਓ। ਮੁਕਤੀ ਗੁਰੂ ਨਾਨਕ ਦੀ ਮਿਹਰ ਦੁਆਰਾ ਹੀ ਮਿਲਦੀ ਹੈ। ਉਹਨਾਂ ਤੇ ਭਰੋਸਾ ਕਰੋ ਤੇ ਸ਼ਬਦਾਂ ਦਾ ਜਾਪ ਕਰੋ।'

ਗੁਰੂ ਜੀ ਦੇ ਬਚਨਾਂ ਤੋਂ ਸਿੱਖ ਸਮਝ ਗਏ ਕਿ ਉਹਨਾਂ ਦਾ ਅੰਤ ਸਮਾਂ ਆ ਗਿਆ ਹੈ। ਉਹ ਉਹਨਾਂ ਦੀ ਕੁਵੇਲੇ ਮੌਤ ਬਾਰੇ ਸੋਗਵਾਰ ਹੋਏ ਤੇ ਵਿਚਾਰ ਕਰਨ ਲੱਗੇ ਕਿ ਉਹਨਾਂ ਨੂੰ ਦੈਵੀ ਸਿੱਖਿਆ ਦੇਣ ਲਈ ਉਹਨਾਂ ਜਿਹਾ ਹੋਰ ਕੋਈ ਵੀ ਯੋਗ ਨਹੀਂ ਹੈ। ਉਹਨਾਂ ਨੂੰ ਚਿੰਤਾਤੁਰ ਵੇਖ ਕੇ ਗੁਰੂ ਜੀ ਨੇ ਇੰਝ ਵਿਖਿਆਨ ਦਿੱਤਾ : "ਇਹ ਸੰਸਾਰ ਅਸਥਿਰ ਹੈ। ਇਸ ਵਿੱਚ ਆਪਣਾ ਮਨ ਖੋਭ ਕੇ ਖੁਸ਼ੀ ਜਾਂ ਸੋਗ 'ਚ ਡੁੱਬਣਾ ਤੇ ਰੱਬ ਦੇ ਸਿਰ ਦੋਸ਼ ਮੜ੍ਹਣਾ ਬੱਜਰ ਪਾਪ ਹਨ। ਸਾਨੂੰ ਰੱਬ ਦੀ ਰਜ਼ਾ ਪਰਵਾਨ ਕਰਨੀ ਚਾਹੀਦੀ ਹੈ ਉਹਦੀ ਖੁਸ਼ੀ 'ਚ ਖੁਸ਼ ਰਹਿਣਾ ਚਾਹੀਦਾ ਹੈ। ਜੋ ਉਹ ਕਰਦਾ ਹੈ, ਸਭ ਭਲੇ ਲਈ ਹੈ। ਜਿਵੇਂ ਬਾਬਾ ਨਾਨਕ ਨੇ ਜਪੁਜੀ ਵਿੱਚ ਕਿਹਾ ਹੈ :

"ਜੋ ਤਿਸੁ ਭਾਵੈ ਸੋਈ ਕਰਸੀ.............." (ਪਉੜੀ ੨੭)

ਸਰੀਰ ਨੇ ਇੱਕ ਦਿਨ ਵਿਣਸ ਹੀ ਜਾਣਾ ਹੈ। ਇਸ ਨੂੰ ਕੀ ਫਰਕ ਪੈਣਾ ਹੈ ਇਹ ਹੁਣ ਖ਼ਤਮ ਹੋ ਜਾਏ ਜਾਂ ਪੂਰੀ ਉਮਰ ਹੰਢਾਵੇ ? ਜੋ ਪ੍ਰਭੂ ਦੀ ਰਜ਼ਾ ਦਾ ਪਾਲਣ ਕਰਦਾ ਹੈ ਉਹ ਅਭਿਮਾਨ ਤੇ ਹੋਰ ਗੁਨਾਹਾਂ ਤੋਂ ਛੁਟਕਾਰਾ ਪਾਉਂਦਾ ਹੈ। ਉਹ ਸੱਚਾ ਨਾਮ ਚੇਤੇ ਕਰਦਾ ਹੈ ਤੇ ਸੰਸਾਰ ਦਾ ਭਵ-ਸਾਗਰ ਪਾਰ ਕਰ ਜਾਂਦਾ ਹੈ ਤੇ ਦੁੱਖਾਂ ਤੋਂ ਛੁਟਕਾਰਾ ਪਾ ਜਾਂਦਾ ਹੈ।'

ਇਹ ਕਹਿੰਦਿਆਂ ਗੁਰੂ ਜੀ ਦੀ ਸ਼ਕਤੀ ਜੁਆਬ ਦੇ ਗਈ। ਉਹ ਚੁੱਪ ਹੋ ਗਏ ਤੇ ਅੱਖਾਂ ਬੰਦ ਕਰ ਲਈਆਂ। ਥੋੜ੍ਹੇ ਜਿਹੇ ਸਮੇਂ ਪਿੱਛੋਂ ਉਹਨਾਂ ਅੱਖਾਂ ਖੋਲ੍ਹੀਆਂ ਤੇ ਪਿਆਰ ਨਾਲ ਸਿੱਖਾਂ ਵੱਲ ਵੇਖਣ ਲੱਗੇ। ਰਾਜਾ ਜੈ ਸਿੰਘ ਫਿਰ ਇਕ ਵਾਰ ਦੁਬਾਰਾ ਬਾਦਸ਼ਾਹ ਨਾਲ ਮੁਲਾਕਾਤ ਕਰਨ ਦੀ ਬੇਨਤੀ ਲੈ ਕੇ ਆਇਆ। ਇਸ ਦਾ ਉੱਤਰ ਗੁਰੂ ਜੀ ਨੇ ਪਹਿਲੇ ਵਾਲਾ ਹੀ ਦਿੱਤਾ ਤੇ ਇੱਛਾ ਜ਼ਾਹਰ ਕੀਤੀ ਕਿ ਬਾਦਸ਼ਾਹ ਆਪਣਾ ਧਿਆਨ ਉਹਦੇ ਲਈ ਲਿਖ ਕੇ ਦਿੱਤੇ ਹੋਏ ਸ਼ਬਦ ਵੱਲ ਹੀ ਲਗਾਏ।

ਅਗਲੇ ਦਿਨ ਸਭ ਸਿੱਖ ਇਕੱਠੇ ਹੋ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਗਏ। ਗੁਰਬਖਸ ਫਿਰ ਗੁਰੂ ਜੀ ਨੂੰ ਸੰਬੋਧਿਤ ਹੋਇਆ, "ਸੱਚੇ ਪਾਤਸ਼ਾਹ ਰਾਮ ਰਾਇ ਦੇ ਬਾਦਸ਼ਾਹ ਨਾਲ ਘਨਿਸ਼ਟ ਸੰਬੰਧ ਹਨ। ਪੰਜਾਬ ਵਿੱਚ ਧੀਰਮੱਲ ਤੇ ਹੋਰ ਸੋਢੀ ਵੀ ਗੁਰਗੱਦੀ ਤੇ ਆਪਣਾ ਹੱਕ ਜਤਾਉਂਦੇ ਹਨ। ਉਹ ਆਪਣਾ ਹੱਕ ਜਤਾਉਣ ਲਈ ਤੁਹਾਡੀ ਮੌਤ ਦੀ ਉਡੀਕ ਵਿੱਚ ਹਨ। ਆਮ ਸਾਧਾਰਨ ਸਿੱਖ ਉਹਨਾਂ ਦੇ ਚੰਗੁਲ 'ਚ ਫਸ ਜਾਣਗੇ ਤੇ ਬੁੱਧੀਮਾਨ ਸਿੱਖ ਸ਼ੁਰੂ ਹੋਣ ਵਾਲੇ ਝਗੜਿਆਂ ਵਿੱਚ ਉਲਝ ਕੇ ਦੁਖੀ ਹੋਣਗੇ। ਇਸ ਤਰ੍ਹਾਂ ਸਿੱਖੀ ਦਾ ਪਲਿਆ ਹੋਇਆ ਬੂਟਾ ਸੁੱਕ ਜਾਏਗਾ। ਘਰ-ਘਰ ਹਰ ਕੋਈ ਗੁਰੂ ਬਣ ਬੈਠੇਗਾ ਤੇ ਕਈ ਹੱਠੀ ਤੇ ਧਰਮ-ਵਿਰੁੱਧ ਮੱਤ ਪੈਦਾ ਹੋ ਜਾਣਗੇ। ਕ੍ਰਿਪਾ ਕਰਕੇ ਸਾਡੇ ਕਲਿਆਣ ਲਈ ਆਪਣਾ ਉੱਤਰਾਧਿਕਾਰੀ ਨਿਯੁਕਤ ਕਰ ਦਿਉ।"

ਗੁਰੂ ਜੀ ਨੇ ਉੱਤਰ ਦਿੱਤਾ, "ਚਿੰਤਾ ਨਾ ਕਰੋ। ਗੁਰੂ ਨਾਨਕ ਦੇ ਪਵਿੱਤਰ ਹੱਥਾਂ ਨਾਲ ਲਾਇਆ ਬੂਟਾ ਕਦੇ ਨਹੀਂ ਮੁਰਝਾਏਗਾ। ਭਾਵੇਂ ਔੜ ਲੱਗੇ, ਹਨੇਰੀ-ਤੂਫਾਨ ਆਵੇ ਜਾਂ ਗਰਮੀ ਪਵੇ, ਉਹ ਕਦੇ ਵੀ ਨਹੀਂ ਸੁੱਕੇਗਾ। ਦੁਗੁਣੀਆਂ-ਚੌਗੁਣੀਆਂ ਕਰਾਮਾਤਾਂ ਹੋਣਗੀਆਂ ਤੇ ਜੋਤ ਨਾਲ ਜੋਤ ਅਭੇਦ ਹੁੰਦੀ ਰਹੇਗੀ। ਫਿਰ ਗੁਰੂ ਜੀ ਨੇ ਪੰਜ ਪੈਸੇ ਤੇ ਨਾਰੀਅਲ ਮੰਗਵਾਇਆ। ਕਿਉਂਕਿ ਉਹ ਸਰੀਰਕ ਪੱਖੋਂ ਉੱਠਣ ਦੇ ਸਮਰਥ ਨਹੀਂ ਸਨ, ਇਸ ਲਈ ਉਹਨਾਂ ਉਹ ਵਸਤੂਆਂ ਲੈ ਕੇ ਹਵਾ ਵਿੱਚ ਤਿੰਨ ਵੇਰ ਆਪਣੇ ਉਤਰਾਧਿਕਾਰੀ ਤੋਂ ਵਾਰਨ

ਦੇ ਸੰਕੇਤ ਵਜੋਂ ਘੁੰਮਾਈਆਂ ਤੇ ਕਿਹਾ 'ਬਾਬਾ ਬਕਾਲੇ', ਜਿਸਦਾ ਭਾਵ ਸੀ ਕਿ ਉਹਨਾਂ ਦਾ ਉਤਰਾਧਿਕਾਰੀ 'ਬਾਬਾ ਬਕਾਲੇ' ਪਿੰਡ ਵਿੱਚ ਹੋਵੇਗਾ। ਜਦੋਂ ਉਹ ਦੁਬਾਰਾ ਬੋਲੇ ਤਾਂ ਉਹਨਾਂ ਨੇ ਭੱਟਾਂ ਨੂੰ ਗੁਰਬਾਣੀ ਦਾ ਗਾਇਣ ਕਰਨ ਤੇ ਪ੍ਰਭੂ ਦਾ ਨਾਮ ਜਪਣ ਲਈ ਕਿਹਾ।

ਜਦੋਂ ਰਾਤ ਅੱਧੀ ਲੰਘ ਗਈ ਤੇ ਗੁਰੂ ਜੀ ਦੇ ਰਾਜ਼ੀ ਹੋਣ ਦੀ ਕੋਈ ਆਸ ਨਾ ਰਹੀ, ਤਾਂ ਉਹਨਾਂ ਦੀ ਮਾਤਾ ਕ੍ਰਿਸ਼ਨ ਕੌਰ ਜੋ ਉਸ ਵੇਲੇ ਪਾਸ ਬੈਠੀ ਸੀ ਉਹਨਾਂ ਦੇ ਸੁੰਦਰ ਚਿਹਰੇ ਵੱਲ ਵੇਖ ਕੇ ਉਦਾਸ ਹੋ ਗਈ ਤੇ ਫੁੱਟ-ਫੁੱਟ ਕੇ ਰੋ ਪਈ ਤੇ ਵਿਰਲਾਪ ਕਰਨ ਲੱਗੀ। "ਮੈਂ ਆਪਣੇ ਕ੍ਰਿਪਾਲੂ ਪਤੀ ਤੇ ਆਗਿਆਕਾਰੀ ਪੁੱਤਰ ਦੇ ਵਿਛੋੜੇ ਪਿੱਛੋਂ ਇਸ ਦੁਨੀਆਂ ਵਿੱਚ ਕੀ ਕਰਾਂਗੀ ? ਮੈਂ ਉਹਨਾਂ ਨੂੰ ਕਿੱਥੇ ਲੱਭਾਂ ਤੇ ਮੈਂ ਉਹਨਾਂ ਬਿਨਾਂ ਕਿਵੇਂ ਜੀਵਾਂਗੀ ?" ਗੁਰੂ ਜੀ ਨੇ ਉੱਤਰ ਦਿੰਦਿਆਂ ਕਿਹਾ, "ਮੇਰੀ ਪਿਆਰੀ ਮਾਤਾ, ਚਿੰਤਾ ਨਾ ਕਰ, ਤੁਹਾਡੇ ਜੀਵਨ ਦਾ ਬਹੁਤਾ ਹਿੱਸਾ ਖੁਸ਼ੀਆਂ ਵਿੱਚ ਗੁਜ਼ਰਿਆ ਹੈ। ਰਹਿੰਦੀ ਜ਼ਿੰਦਗੀ ਪ੍ਰਭੂ ਦੀ ਸੇਵਾ ਵਿਚ ਲਾ ਕੇ ਲੰਘਾ ਲਉ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :

*ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ ॥੧॥*
*ਕੀਤਾ ਜਿਸੁ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ ॥੨॥*

*(ਮਾਰੂ ਮਹਲਾ ੫, ਆਦਿ ਗ੍ਰੰਥ ਪੰ: ੧੦੦੮)*

ਰੱਬ ਦੀ ਬੰਦਗੀ ਕਰਕੇ ਤੁਸੀਂ ਅਜਿਹੀ ਉੱਤਮ ਪਦਵੀ ਤੇ ਪਹੁੰਚ ਜਾਉਗੇ ਕਿ ਦੁੱਖ ਦਾ ਖਿਆਲ ਹੀ ਨਹੀਂ ਰਹੇਗਾ ਤੇ ਸਾਥੋਂ ਕਦੇ ਵੱਖ ਨਹੀਂ ਹੋਵੋਗੇ।" ਗੁਰੂ ਜੀ ਦੀ ਮਾਤਾ ਨੂੰ ਇਹਨਾਂ ਸ਼ਬਦਾਂ ਨਾਲ ਢਾਰਸ ਮਿਲ ਗਈ। ਗੁਰੂ ਜੀ ਦਾ ਅੰਤਮ ਸੰਦੇਸ਼ ਸੀ ਕਿ ਉਹਨਾਂ ਲਈ ਕੋਈ ਨਾ ਰੋਵੇ ਸਗੋਂ ਸਭ ਗੁਰਬਾਣੀ ਦਾ ਗਾਇਣ ਕਰਨ। ਸਿੱਖਾਂ ਦੇ ਗੁਰਬਾਣੀ ਦੇ ਸ਼ਬਦ ਗਾਉਂਦਿਆਂ ਤੇ ਨਾਮ ਜਪਦਿਆਂ ਹੀ ਗੁਰੂ ਜੀ ਨੇ ਆਪਣੇ ਸੁਆਸ ਚੇਤ ਸੁਦੀ ਚੌਦਵੀਂ ਦਿਨ ਸਨਿੱਚਰਵਾਰ, ਸੰਮਤ 1721 (ਈ. 1664) ਨੂੰ ਤਿਆਗ ਦਿੱਤੇ। ਉਹਨਾਂ ਦੇ ਸਰੀਰ ਦਾ ਸਸਕਾਰ ਦਰਿਆ ਜਮਨਾ ਦੇ ਕਿਨਾਰੇ ਦੱਖਣੀ ਦਿੱਲੀ ਦੇ ਤਿਲੋਖਰੀ ਨਾਮ ਦੇ ਮੈਦਾਨ 'ਚ ਕੀਤਾ ਗਿਆ ਜਿੱਥੇ ਉਹਨਾਂ ਦੀਆਂ ਅਸਥੀਆਂ ਉਪਰ ਸਮਾਧ ਬਣੀ ਹੋਈ ਹੈ। ਬਾਅਦ ਵਿੱਚ ਉਸ ਅਸਥਾਨ ਤੇ ਗੁਰਦੁਆਰਾ ਬਣਾਇਆ ਗਿਆ ਜਿੱਥੇ ਉਹਨਾਂ ਸ਼ਹਿਰ ਵਿੱਚ ਨਿਵਾਸ ਰੱਖਿਆ ਸੀ।

# ਨੌਵੇਂ ਗੁਰੂ, ਗੁਰੂ ਤੇਗ ਬਹਾਦਰ ਦਾ ਜੀਵਨ

## ਕਾਂਡ—34

ਛੇਵੇਂ ਗੁਰੂ, ਹਰਗੋਬਿੰਦ ਤੇ ਉਹਨਾਂ ਦੀ ਪਤਨੀ ਨਾਨਕੀ ਦੇ ਸਭ ਤੋਂ ਛੋਟੇ ਪੁੱਤਰ ਗੁਰੂ ਤੇਗ ਬਹਾਦਰ ਵੈਸਾਖ ਵਦੀ 5 ਦਿਨ ਚੜ੍ਹਨ ਤੋਂ ਸਵਾ ਪਹਿਰ ਪਹਿਲਾਂ ਸੰਮਤ 1679 (ਈ. 1622) ਨੂੰ ਪੰਜਾਬ ਵਿੱਚ ਅੰਮ੍ਰਿਤਸਰ, ਗੁਰੂ ਕੇ ਮਹਿਲ ਵਿਖੇ ਪੈਦਾ ਹੋਏ। ਬਾਲਕ ਦੇ ਜਨਮ ਦੇ ਤੁਰੰਤ ਪਿੱਛੋਂ ਗੁਰੂ ਹਰਿਗੋਬਿੰਦ ਜੀ ਪੰਜ ਸਿੱਖਾਂ ਨਾਲ ਉਸਨੂੰ ਵੇਖਣ ਗਏ। ਲਿਵ ਲਾਉਣ ਤੇ ਗੁਰੂ ਜੀ ਜਾਣ ਗਏ ਕਿ ਉਹਨਾਂ ਦਾ ਇਹ ਪੁੱਤਰ ਇੱਕ ਮਹਾਨ ਨਾਇਕ ਬਣੇਗਾ, ਜੋ ਤਲਵਾਰ ਦਾ ਵਾਰ ਝੱਲਣ ਦੇ ਸਮਰੱਥ ਹੋਵੇਗਾ, ਇਸ ਕਰਕੇ ਉਹਨਾਂ ਨੇ ਇਸ ਦਾ ਨਾਮ ਤੇਗ ਬਹਾਦਰ ਰੱਖਿਆ। ਉਹਨਾਂ ਨੇ ਭਵਿੱਖਬਾਣੀ ਕੀਤ ਕਿ ਉਸ ਦੇ ਘਰ ਇੱਕ ਪੁੱਤਰ ਹੋਵੇਗਾ ਜੋ ਤੀਸਰਾ ਧਰਮ ਚਲਾਏਗਾ ਜੋ ਹਿੰਦੂ ਤੇ ਇਸਲਾਮ ਦੋਹਾਂ ਤੋਂ ਵੱਖਰਾ ਹੋਵੇਗਾ ਤੇ ਉਹ ਜ਼ੁਲਮੀ ਰਾਜ ਦਾ ਹਿੰਦੁਸਤਾਨ 'ਚੋਂ ਖਾਤਮਾ ਕਰੇਗਾ।

ਜਦੋਂ ਤੇਗ ਬਹਾਦਰ ਪੰਜ ਸਾਲ ਦਾ ਸੀ, ਤਾਂ ਉਹ ਧਿਆਨ ਲਗਾ ਕੇ ਬੈਠ ਜਾਂਦਾ ਤੇ ਉਸ ਸਮੇਂ ਕਿਸੇ ਨਾਲ ਗੱਲਬਾਤ ਨਾ ਕਰਦਾ। ਉਸ ਦੀ ਮਾਤਾ ਨਾਨਕੀ ਨੇ ਉਹਦੇ ਪਿਤਾ ਤੋਂ ਪੁੱਛਿਆ ਕਿ ਉਹ ਉਹਦਾ ਇਹ ਵਿਵਹਾਰ ਕਿਉਂ ਸਹਿਣ ਕਰ ਰਹੇ ਹਨ ਤਾਂ ਗੁਰੂ ਹਰਗੋਬਿੰਦ ਨੇ ਉਸ ਦੀ ਇਹ ਕਹਿ ਕੇ ਤਸੱਲੀ ਕਰਾਈ ਕਿ ਉਹ ਗੁਰੂ ਬਣੇਗਾ, ਸ਼ਕਤੀਸ਼ਾਲੀ ਹੋਵੇਗਾ ਤੇ ਸਿੱਖ ਧਰਮ ਦੀ ਪਵਿੱਤਰ ਕੁਰਬਾਨੀ ਦੇਵੇਗਾ।

ਜਿਵੇਂ ਪਹਿਲਾਂ ਵੀ ਦੱਸਿਆ ਗਿਆ ਹੈ ਕਿ ਤੇਗ ਬਹਾਦਰ ਦੀ ਸ਼ਾਦੀ, ਕਰਤਾਰਪੁਰ ਜ਼ਿਲਾ ਜਲੰਧਰ ਦੇ ਵਾਸੀ, ਲਾਲ ਚੰਦ ਦੀ ਲੜਕੀ ਗੁਜਰੀ ਨਾਲ ਹੋਈ। ਸ੍ਰੀ ਗੁਰੂ ਹਰਿਗੋਬਿੰਦ ਦੇ ਜੋਤੀ ਜੋਤ ਸਮਾਉਣ ਪਿੱਛੋਂ ਤੇਗ ਬਹਾਦਰ ਆਪਣੀ ਮਾਤਾ ਤੇ ਪਤਨੀ ਨਾਲ ਬਕਾਲੇ ਰਹਿਣ ਲਈ ਚਲੇ ਗਏ ਜਿਸ ਬਾਰੇ ਪਿੱਛੋਂ ਗੁਰੂ ਹਰਿਕ੍ਰਿਸ਼ਨ ਨੇ ਕਿਹਾ ਸੀ ਕਿ ਉਹਦਾ ਉੱਤਰਅਧਿਕਾਰੀ ਉੱਥੇ ਹੀ ਮਿਲੇਗਾ।

**ਗੁਰੂ ਲਾਧੋ ਰੇ**—ਜਦੋਂ ਬਕਾਲੇ ਦੇ ਸੋਢੀਆਂ ਨੇ ਗੁਰੂ ਹਰਿਕ੍ਰਿਸ਼ਨ ਦੇ ਆਖਰੀ ਸ਼ਬਦ ਸੁਣੇ ਤਾਂ ਉਹਨਾਂ ਵਿਚੋਂ 22 ਗੁਰਗੱਦੀ ਦੇ ਦਾਅਵੇਦਾਰ ਬਣ ਬੈਠੇ। ਇਹ ਆਪੇ ਬਣੇ ਅਖੌਤੀ ਗੁਰੂ ਸਿੱਖਾਂ ਦੀਆਂ ਭੇਟਾਵਾਂ ਜਬਰੀ ਖੋਹ ਲੈਂਦੇ, ਜਦੋਂ ਸਿੱਖ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਸਨ। ਸਿੱਟਾ ਇਹ ਹੋਇਆ ਕਿ ਸੱਚੇ ਸੇਵਕਾਂ ਨੂੰ ਕਾਫੀ ਸਮਾਂ ਬੜੀਆਂ ਮੁਸ਼ਕਲਾਂ 'ਚੋਂ ਲੰਘਣਾ ਪਿਆ। ਅੰਤ ਦੱਖਣ ਤੋਂ ਗੁਜਰਾਤ 'ਚੋਂ ਇੱਕ ਮੱਖਣ ਸ਼ਾਹ ਲੁਬਾਣਾ ਜਾਤੀ ਦਾ ਸਿੱਖ 500 ਮੋਹਰਾਂ ਦੀ ਭੇਟਾ ਲੈ ਕੇ ਆਇਆ ਜੋ ਉਸਨੇ ਕੁਝ ਸਮਾਂ ਪਹਿਲਾਂ ਜਹਾਜ਼ ਡੁੱਬਣ ਤੋਂ ਬੱਚ ਜਾਣ ਕਾਰਨ ਸੁੱਖਣਾ ਵਜੋਂ ਭੇਟਾ ਕਰਨੀਆਂ ਸੁੱਖੀਆਂ ਸਨ। ਉਹ ਇਹ ਵੇਖ ਕੇ ਬੜਾ ਹੈਰਾਨ ਹੋਇਆ ਕਿ 22 ਸੋਢੀ ਗੁਰੂ ਬਣੇ ਗੱਦੀਆਂ ਲਾ ਕੇ ਬੈਠੇ ਹੋਏ ਹਨ। ਇਸ

ਉਲਝਣ ਤੇ ਅਨਿਸਚਤਤਾ ਵਿੱਚ ਉਸਨੇ ਝੂਠੇ ਦਾਅਵੇਦਾਰਾਂ ਦੀ ਪਰਖ ਕਰਨ ਦਾ ਇਰਾਦਾ ਕਰ ਲਿਆ। ਉਸਨੇ ਸਭ ਦੇ ਦਰਸ਼ਨ ਕੀਤੇ ਤੇ ਦੋ-ਦੋ ਮੋਹਰਾਂ ਦੀ ਹਰ ਇੱਕ ਨੂੰ ਭੇਟਾ ਦਿੱਤੀ। ਕਿਸੇ ਨੂੰ ਇਹ ਜਾਣਕਾਰੀ ਨਹੀਂ ਸੀ ਕਿ ਉਹ ਅਸਲੀ ਗੁਰੂ ਲਈ 500 ਸੋਨੇ ਦੀਆਂ ਮੋਹਰਾਂ ਲੈ ਕੇ ਆਇਆ ਹੈ। ਹਰ ਇੱਕ ਆਪਣੀ ਹੀ ਵਡਿਆਈ ਕਰ ਰਿਹਾ ਸੀ ਤੇ ਕਹਿ ਰਿਹਾ ਸੀ ਕਿ ਦੂਸਰੇ ਪਖੰਡੀ ਤੇ ਫਰੇਬੀ ਹਨ। ਉਸ ਨੇ ਸੁਖਮਨੀ ਵਿੱਚ ਗੁਰੂ ਅਰਜਨ ਦੇਵ ਦੇ ਕਹੇ ਸ਼ਬਦਾਂ ਤੇ ਵਿਚਾਰ ਕੀਤੀ :

*ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ।*
*ਸਰਬ ਕੀ ਰੇਨ ਜਾ ਕਾ ਮਨੁ ਹੋਇ॥ ਕਹੁ ਨਾਨਕ ਤਾਕੀ ਨਿਰਮਲ ਸੋਇ॥੩॥*
*(ਸੁਖਮਨੀ, ਅਸ਼ਟਪਦੀ ੧੨, ਆਦਿ ਗ੍ਰੰਥ ਪੰ: ੨੭੮)*

ਤੇ ਫਿਰ ਉਹ ਇਸ ਸਿੱਟੇ ਤੇ ਪੁੱਜਾ ਕਿ ਉਹ 22 ਵਿਅਕਤੀ ਕੇਵਲ ਸਿੱਖਾਂ ਨੂੰ ਲੁੱਟਣ ਲਈ ਹੀ ਆਪਣੇ ਗੁਰੂ ਹੋਣ ਦਾ ਦਾਅਵਾ ਜਤਾ ਰਹੇ ਹਨ।

ਫਿਰ ਉਸ ਨੇ ਪੁੱਛਿਆ ਕਿ ਕੀ ਇਹਨਾਂ ਤੋਂ ਬਿਨਾਂ ਕੋਈ ਹੋਰ ਵੀ ਹੈ, ਜੋ ਗੁਰੂ ਹੋਣ ਦਾ ਦਾਅਵੇਦਾਰ ਹੈ। ਉਸਨੂੰ ਦੱਸਿਆ ਗਿਆ ਕਿ ਇਕ ਗੁਰੂ ਹਰਿਗੋਬਿੰਦ ਦਾ ਲੜਕਾ ਹੈ ਤੇ 'ਤੇਗਾ' ਕਰਕੇ ਜਾਣਿਆ ਜਾਂਦਾ ਹੈ, ਪਰ ਉਹ ਚੁੱਪ-ਚਾਪ ਇਕਾਂਤ 'ਚ ਰਹਿੰਦਾ ਹੈ, ਪ੍ਰੰਤੂ ਇਸ ਪਦਵੀ ਦੇ ਔਖੇ ਕਾਰਜ ਕਰਨ ਦੀ ਉਹਦੀ ਕੋਈ ਇੱਛਾ ਨਹੀਂ ਹੈ। ਮਸੰਦਾਂ ਨੇ ਆਖਿਆ ਕਿ ਜੇ ਤੇਗੇ ਨਾਲ ਮੁਲਾਕਾਤ ਕਰਨੀ ਚਾਹੁੰਦਾ ਹੈਂ ਤਾਂ ਉਹਨਾਂ ਨਾਲ ਚੱਲੇ। ਮੱਖਣ ਸ਼ਾਹ ਨੇ ਤੇਗ ਬਹਾਦਰ ਦੇ ਘਰ ਪਹੁੰਚ ਕੇ ਮੁਲਾਕਾਤ ਲਈ ਬੇਨਤੀ ਕੀਤੀ। ਜਦੋਂ ਉਹ ਮਸੰਦਾਂ ਤੋਂ ਬਿਨਾਂ ਇਕੱਲਾ ਹੀ ਦਰਸ਼ਨ ਕਰਨ ਗਿਆ ਤਾਂ ਤੇਗ ਬਹਾਦਰ ਨੇ ਵਿਚਾਰ ਕੀਤੀ ਕਿਉਂਕਿ ਉਹਨਾਂ ਮੱਖਣ ਸ਼ਾਹ ਦਾ ਡੁੱਬਦਾ ਜਹਾਜ਼ ਬਚਾਇਆ ਸੀ, ਇਸ ਲਈ ਉਸ ਨੂੰ ਪ੍ਰਗਟ ਹੋ ਜਾਣਾ ਚਾਹੀਦਾ ਹੈ। ਤੇਗ ਬਹਾਦਰ ਨੇ ਇਹ ਵੀ ਵੀਚਾਰਿਆ ਕਿ ਮੱਖਣ ਸ਼ਾਹ ਨੇ ਪਖੰਡੀਆਂ ਦੀ ਪਰਖ ਕਰ ਲਈ ਹੈ ਪ੍ਰੰਤੂ ਉਸ ਨੂੰ ਸੱਚਾ ਗੁਰੂ ਨਹੀਂ ਲੱਭਾ ਤੇ ਕੋਈ ਵੀ ਪਖੰਡੀ ਉਸ ਨੂੰ ਉਹਦੇ ਆਉਣ ਦਾ ਮਨੋਰਥ ਦੱਸ ਕੇ ਸੰਤੁਸ਼ਟ ਨਹੀਂ ਕਰ ਸਕਿਆ। ਤੇ ਜੇ ਹੁਣ ਉਸਨੇ ਵੀ ਆਪਣੇ ਆਪ ਨੂੰ ਛੁਪਾਈ ਰੱਖਿਆ ਤਾਂ ਉਹਦਾ ਸੱਚੇ ਸਤਿਗੁਰਾਂ ਤੋਂ ਵਿਸ਼ਵਾਸ ਖਤਮ ਹੋ ਜਾਏਗਾ। ਉਸਨੇ ਗੁਰੂ ਹਰਿਕ੍ਰਿਸ਼ਨ ਦੇ ਅੰਤਿਮ ਸ਼ਬਦਾਂ 'ਬਾਬਾ ਬਕਾਲੇ' ਤੇ ਅਥਾਹ ਭਰੋਸਾ ਰੱਖਿਆ ਹੈ ਤੇ ਜੇ ਉਹਦੀ ਇੱਛਾ ਪੂਰੀ ਨਾ ਹੋਈ ਤਾਂ ਉਹ ਮਰ ਜਾਏਗਾ ਤੇ ਦੂਸਰੀ ਗੱਲ ਇਹ ਵੀ ਹੈ ਕਿ ਉਹ ਬੜੀ ਦੂਰੋਂ ਚੱਲ ਕੇ ਆਇਆ ਹੈ। ਇਸ ਲਈ ਇਹ ਹਰ ਪੱਖੋਂ ਜ਼ਰੂਰੀ ਹੈ ਕਿ 'ਮੈਂ ਉਸ ਨੂੰ ਮਿਲਾਂ ਤੇ ਉਸਦੇ ਮਨ ਵਿਚ ਆਏ ਵਿਚਾਰ ਉਸ ਨੂੰ ਦੱਸ ਦੇਵਾਂ।' ਮੱਖਣ ਸ਼ਾਹ ਨੂੰ ਤੇਗ ਬਹਾਦਰ ਨਾਲ ਮੁਲਾਕਾਤ ਕਰਨ ਦੀ ਆਗਿਆ ਮਿਲਣ ਤੇ ਅਤਿਅੰਤ ਖੁਸ਼ੀ ਹੋਈ ਤੇ ਉਸਨੂੰ ਨਿਸ਼ਚਾ ਹੋ ਗਿਆ ਕਿ ਉਹੋ ਹੀ ਸੱਚਾ ਗੁਰੂ ਹੋਏਗਾ ਜਿਸਦੀ ਉਸਨੂੰ ਭਾਲ ਹੈ। ਗੁਰੂ ਦੇ ਸਨਮੁੱਖ ਜਾਣ ਤੇ ਉਸਨੇ ਵੇਖਿਆ ਕਿ ਉਹ ਸਮਾਧੀ ਵਿੱਚ ਮਗਨ ਤਪ ਕਰ ਰਹੇ ਹਨ ਤੇ ਸਭ ਇੰਦਰੀਆਂ ਤੇ ਪੂਰਨ ਵਸੀਕਾਰ ਕੀਤਾ ਹੋਇਆ ਸੀ। ਮੱਖਣ ਸ਼ਾਹ ਨੇ ਉਹਦੇ ਚਰਨਾਂ ਤੇ ਮੱਥਾ ਟੇਕਿਆ ਤੇ ਦੋ ਸੋਨੇ ਦੀਆਂ ਮੁਹਰਾਂ ਭੇਟਾ ਰੱਖੀਆਂ। ਜਦੋਂ ਗੁਰੂ ਜੀ ਨੇ ਦੋ ਸਿੱਕੇ ਵੇਖੇ ਤੇ ਮੱਖਣ ਸ਼ਾਹ ਨੂੰ ਆਪਣੇ ਕੋਲ ਬੈਠਾ ਹੋਇਆ ਵੇਖਿਆ ਤਾਂ ਕਹਿਣ ਲੱਗੇ : "ਸਿੱਖਾ ਹੁਣ ਤੂੰ ਗੁਰੂ ਨੂੰ ਦੋ ਮੋਹਰਾਂ ਭੇਟਾ ਕਰਕੇ ਕਿਉਂ ਠੱਗੀ ਮਾਰ ਰਿਹਾ ਹੈਂ ? ਜਦੋਂ ਤੇਰਾ ਜਹਾਜ਼ ਡੁੱਬ ਰਿਹਾ ਸੀ ਤਾਂ ਉਸ ਸਮੇਂ

ਦੀਆਂ ਸੁੱਖੀਆਂ 500 ਸੋਨੇ ਦੀਆਂ ਮੁਹਰਾਂ ਕਿੱਥੇ ਹਨ ?" ਮੱਖਣ ਸ਼ਾਹ ਖੁਸ਼ੀ ਨਾਲ ਹੈਰਾਨ ਹੋ ਗਿਆ, "ਹੇ ਸੱਚੇ ਪਾਤਿਸ਼ਾਹ, ਇਹ ਸੱਚ ਹੈ। ਜਦੋਂ ਮੇਰਾ ਵਪਾਰਕ ਮਾਲ ਨਾਲ ਭਰਿਆ ਜਹਾਜ਼ ਡੁੱਬ ਰਿਹਾ ਸੀ ਤਦ ਮੈਂ ਗੁਰੂ ਨਾਨਕ ਦੇਵ ਜੀ ਦੀ ਅਰਾਧਨਾ ਕੀਤੀ ਸੀ ਤੇ ਪ੍ਰਤਿੱਗਿਆ ਕੀਤੀ ਸੀ ਕਿ ਜੇ ਮੇਰਾ ਜਹਾਜ਼ ਕਿਨਾਰੇ ਲੱਗ ਗਿਆ ਤਾਂ ਮੈਂ 500 ਮੁਹਰਾਂ ਭੇਟਾ ਕਰਾਂਗਾ।" ਮੱਖਣ ਸ਼ਾਹ ਨੇ ਤੇਗ ਬਹਾਦਰ ਨੂੰ ਡੰਡੌਤ ਕੀਤੀ, ਉਸਦੇ ਸੱਚਾ ਗੁਰੂ ਹੋਣ ਦਾ ਤੇ ਦਿਲ ਦੀਆਂ ਬੁੱਝਣ ਵਾਲਾ ਹੋਣ ਦਾ ਐਲਾਨ ਕਰ ਦਿੱਤਾ ਤੇ 500 ਸੋਨੇ ਦੀਆਂ ਮੁਹਰਾਂ ਭੇਟਾ ਕੀਤੀਆਂ ਜੋ ਉਸਨੇ ਸੁੱਖੀਆਂ ਸਨ। ਫਿਰ ਉਹ ਘਰ ਦੀ ਛੱਤ ਤੇ ਚੜ੍ਹ ਗਿਆ ਤੇ ਕੱਪੜਾ ਹਿਲਾ-ਹਿਲਾ ਕੇ ਐਲਾਨ ਕਰਦਾ ਹੋਇਆ ਕਹਿਣ ਲੱਗਾ, "ਗੁਰੂ ਲਾਧੋ ਰੇ ! ਗੁਰੂ ਲਾਧੋ ਰੇ" ਇਹ ਸੁਣ ਕੇ ਸਭ ਪਾਸੇ ਤੋਂ ਸਿੱਖ ਆ ਕੇ ਇਕੱਠੇ ਹੋਏ ਤੇ ਸਭ ਰਸਮਾਂ ਰੀਤਾਂ ਨਾਲ ਵਿਧੀਪੂਰਵਕ ਉਹਨਾਂ ਨੂੰ ਗੁਰਗੱਦੀ ਤੇ ਬਿਠਾ ਦਿੱਤਾ। ਉਸ ਸਮੇਂ ਉਹਨਾਂ ਦੀ ਉਮਰ 43 ਸਾਲ ਸੀ। ਗੱਦੀ ਤੇ ਸੁਭਾਇਮਾਨ ਹੋਣ ਉਪਰੰਤ ਉਹਨਾਂ ਨੇ ਸਿੱਖਾਂ ਨੂੰ ਸਿਰੋਪੇ ਬਖਸ਼ਿਸ ਕੀਤੇ। ਬਾਈ ਪਖੰਡੀ ਗੁਰੂ ਇਸ ਤਰ੍ਹਾਂ ਲੁਕ ਗਏ ਜਿਵੇਂ ਸੂਰਜ ਕਿਰਨਾਂ ਅੱਗੇ ਹਨੇਰਾ ਦੌੜ ਜਾਂਦਾ ਹੈ।

**ਧੀਰਮੱਲ ਦਾ ਵਿਰੋਧ**—ਬਾਬਾ ਗੁਰਦਿੱਤਾ ਦਾ ਵੱਡਾ ਲੜਕਾ ਧੀਰਮੱਲ ਗੁਰ ਤੇਗ ਬਹਾਦਰ ਨੂੰ ਭੇਟਾ ਚੜ੍ਹਦੀ ਵੇਖ ਕੇ ਤੇ ਉਹਨਾਂ ਦਾ ਸਤਿਕਾਰ ਹੁੰਦਾ ਵੇਖ ਕੇ ਹਿੰਸਕ ਹੋਣ ਤੱਕ ਈਰਖਾਲੂ ਹੋ ਗਿਆ। ਇਕ ਦਿਨ ਉਸਨੇ ਆਪਣੇ ਮਸੰਦ ਸ਼ੀਂਹਾਂ ਨਾਲ ਦਿਲ ਦੀਆਂ ਭਾਵਨਾਵਾਂ ਸਾਂਝੀਆਂ ਕੀਤੀਆਂ ਜਿਸਨੇ ਉਸਨੂੰ ਹੌਸਲਾ ਦਿੱਤਾ ਤੇ ਇਕਰਾਰ ਕੀਤਾ ਕਿ ਉਹਦੇ ਵੈਰੀ ਦੇ ਗੋਲੀ ਮਾਰ ਦੇਵੇਗਾ। ਮਸੰਦ 20 ਕੁ ਬੰਦੇ ਲੈ ਕੇ ਗੁਰੂ ਜੀ ਨੂੰ ਮਾਰਨ ਲਈ ਚਲਾ ਗਿਆ। ਉਸਨੇ ਗੋਲੀ ਚਲਾਈ ਤੇ ਗੋਲੀ ਉਹਨਾਂ ਦੇ ਇੱਛਤ ਘਟਨਾ-ਗ੍ਰਸਤ ਵਿਅਕਤੀ ਦੇ ਲੱਗ ਵੀ ਗਈ ਪਰ ਘਾਤਕ ਸਿੱਧ ਨਾ ਹੋਈ। ਮਸੰਦ ਨੇ ਮੌਕਾ ਤਾੜ ਕੇ ਗੁਰੂ ਜੀ ਦੀ ਚੱਲ ਜਾਇਦਾਦ ਦੀਆਂ ਗਠੜੀਆਂ ਬੰਨ੍ਹਣੀਆਂ ਸ਼ੁਰੂ ਕਰ ਦਿੱਤੀਆਂ। ਗੁਰੂ ਜੀ ਇਸ ਕਸ਼ਟ ਦੀ ਘੜੀ ਵਿੱਚ ਵੀ ਸਹਿਜ ਤੇ ਟਿਕਾਉ ਵਿਚ ਰਹੇ। ਉਹਨਾਂ ਨੂੰ ਧਨ ਮਿਲਣ ਦੀ ਕੋਈ ਖੁਸ਼ੀ ਨਹੀਂ ਸੀ ਤੇ ਲੁੱਟ ਲਏ ਜਾਣ ਦਾ ਕੋਈ ਗ਼ਮ ਨਹੀਂ ਸੀ ਤੇ ਨਾ ਹੀ ਸਰੀਰਕ ਚੋਟ ਦੀ ਕੋਈ ਚਿੰਤਾ ਸੀ ਸਗੋਂ ਉਹ ਤਾਂ ਰੱਬੀ ਭਗਤੀ ਤੇ ਮਿਹਰ ਤੇ ਖੁਸ਼ ਸਨ।

ਜਦੋਂ ਮੱਖਣ ਸ਼ਾਹ ਨੂੰ ਇਸ ਘਟਨਾ ਦਾ ਪਤਾ ਗੁਰੂ ਜੀ ਦੀ ਮਾਤਾ ਤੋਂ ਲੱਗਾ ਤਾਂ ਉਹ ਗੁਰੂ ਜੀ ਕੋਲ ਸਿੱਖਾਂ ਨੂੰ ਨਾਲ ਲੈ ਕੇ ਧੀਰਜ ਦੇਣ ਗਿਆ। ਉਹਨਾਂ ਨੇ ਉਸਨੂੰ ਸਮਾਧੀ ਵਿੱਚ ਲੀਨ ਵੇਖਿਆ। ਫਿਰ ਉਹ ਉੱਚੀ-ਉੱਚੀ ਚਿਲਾਉਂਦੇ ਹੋਏ ਧੀਰਮੱਲ ਦੀ ਰਿਹਾਇਸ਼ ਤੇ ਗਏ। ਉਸਨੇ ਦਰਵਾਜ਼ਾ ਬੰਦ ਕਰ ਲਿਆ, ਪਰ ਉਹਨਾਂ ਜ਼ਬਰਦਸਤੀ ਦਰਵਾਜ਼ਾ ਤੋੜ ਦਿੱਤਾ, ਤੇ ਉਸਨੂੰ ਉਹਦੇ ਸਹਿਯੋਗੀਆਂ ਦੇ ਨਾਲ ਫੜ ਲਿਆ ਤੇ ਉਹਦੇ ਮਸੰਦ ਦੀਆਂ ਮੁਸ਼ਕਾਂ ਬੰਨ੍ਹ ਕੇ ਗੁਰੂ ਜੀ ਕੋਲ ਲੈ ਆਏ। ਉਹ ਸਾਰਾ ਲੁੱਟਿਆ ਹੋਇਆ ਮਾਲ ਵੀ ਲੈ ਆਏ ਤੇ ਗੁਰੂ ਜੀ ਦੇ ਹਵਾਲੇ ਕਰ ਦਿੱਤਾ ਜੋ ਧੀਰਮੱਲ ਤੇ ਉਹਦੇ ਆਦਮੀ ਪਹਿਲਾਂ ਲੈ ਗਏ ਸਨ। ਇੱਥੇ ਹੀ ਬਸ ਨਹੀਂ ਸਗੋਂ ਉਹਨਾਂ ਧੀਰਮੱਲ ਦੀ ਨਿਜੀ ਜਾਇਦਾਦ ਵੀ ਸਣੇ ਗ੍ਰੰਥ ਸਾਹਿਬ ਦੇ ਗੁਰੂ ਜੀ ਦੇ ਹਵਾਲੇ ਕਰ ਦਿੱਤੀ। ਮਸੰਦ ਨੇ ਬੜਾ ਪਛਤਾਵਾ ਕੀਤਾ ਤੇ ਬੜੀ ਨਿਮਰਤਾ ਪ੍ਰਗਟ ਕਰਦਾ ਹੋਇਆ ਗੁਰੂ ਜੀ ਦੇ ਪੈਰਾਂ ਤੇ ਸਿਰ ਰੱਖ ਕੇ ਡਿੱਗ ਪਿਆ। ਉਸਨੇ ਕਿਹਾ ਕਿ ਉਸ ਤੋਂ ਗ਼ਲਤੀ ਹੋ ਗਈ ਹੈ ਤੇ ਆਪਣੇ ਅਪਰਾਧ ਦੀ ਮਾਫੀ ਦੇਣ ਲਈ ਬੇਨਤੀ ਕਰਦਾ

ਹੋਇਆ ਕਹਿਣ ਲੱਗਾ, "ਮੈਂ ਆਪ ਦੀ ਸ਼ਰਣ ਹਾਂ। ਮੇਰੇ ਤੇ ਰਹਿਮ ਕਰੋ। ਹੇ ਗ਼ਰੀਬ ਨਿਵਾਜ਼, ਪਾਪੀ ਦੀ ਅਰਦਾਸ ਕਬੂਲ ਕਰੋ। ਭਾਵੇਂ ਮੈਂ ਮਾੜਾ ਪੁੱਤਰ ਹਾਂ, ਇਹ ਹੁਣ ਤੁਹਾਡੇ ਇਖਤਿਆਰ ਹੈ ਜੋ ਮੇਰੇ ਲਈ ਪਿਤਾ ਸਮਾਨ ਹੋ, ਕਿ ਮੇਰੀ ਲਾਜ ਰੱਖ ਲਉ।"

ਗੁਰੂ ਜੀ ਨੇ ਇਹ ਵੇਖ ਕੇ ਕਿ ਮਸੰਦ ਬਹੁਤ ਜ਼ਲੀਲ ਤੇ ਦੁਖੀ ਹੈ, ਉਸਨੂੰ ਛੱਡ ਦੇਣ ਦਾ ਹੁਕਮ ਦੇ ਦਿੱਤਾ। ਮੱਖਣ ਸ਼ਾਹ ਨੇ ਵਿਰੋਧ ਕਰਦਿਆਂ ਕਿਹਾ ਕਿ ਉਸਨੂੰ ਤਾਂ ਸਿਰਫ ਕੀਤੇ ਦੀ ਸਜ਼ਾ ਮਿਲੀ ਹੈ। ਪਰ ਗੁਰੂ ਜੀ ਅੜੇ ਰਹੇ ਤੇ ਹੁਕਮ ਕੀਤਾ ਕਿ ਧੀਰਮੱਲ ਦੀ ਖੋਹੀ ਹੋਈ ਜਾਇਦਾਦ ਵੀ ਉਸਦੇ ਹਵਾਲੇ ਕਰ ਦਿੱਤੀ ਜਾਵੇ। ਗੁਰੂ ਜੀ ਨੇ ਮੱਖਣ ਸ਼ਾਹ ਤੇ ਉਹਦੇ ਸਾਥੀਆਂ ਨੂੰ ਉਪਦੇਸ਼ ਦਿੱਤਾ ਕਿ "ਪੂਰਨ ਬ੍ਰਹਮ ਗਿਆਨੀ ਗੁਰੂ ਨਾਨਕ ਨੇ ਉਹਨਾਂ ਨੂੰ ਨਾਮ ਦੀ ਪੂੰਜੀ ਦਿੱਤੀ ਹੋਈ ਹੈ, ਜੋ ਉਹਨਾਂ ਦੀਆਂ ਸਭ ਲੋੜਾਂ ਪੂਰੀਆਂ ਕਰਨ ਲਈ ਕਾਫੀ ਹੈ। ਗੁੱਸੇ ਵਿੱਚ ਆਦਮੀ ਬੁਰੇ ਕਰਮ ਕਰ ਬੈਠਦਾ ਹੈ। ਉਹ ਆਪਣਾ ਧਰਮ ਭੁੱਲ ਜਾਂਦਾ ਹੈ ਤੇ ਉਹਦੀ ਅਕਲ ਮਾਰੀ ਜਾਂਦੀ ਹੈ। ਜਦੋਂ ਆਦਮੀ ਦੇ ਮਨ ਵਿੱਚ ਗੁੱਸਾ ਆਉਂਦਾ ਹੈ ਤਾਂ ਉਹ ਕਿਹੜਾ ਅਪਰਾਧ ਨਹੀਂ ਕਰਦਾ ? ਉਹ ਤਾਂ ਆਪਣੇ ਮਾਪਿਆਂ ਤੇ ਪਾਵਨ ਗੁਰੂ ਵਿਰੁੱਧ ਵੀ ਗੁਨਾਹ ਕਰਨੋ ਨਹੀਂ ਟਲਦਾ। ਉਹ ਉਸ ਜੀਵਨ ਦਾ ਅੰਤ ਕਰ ਦਿੰਦਾ ਹੈ ਜਿਸਦੀ ਉਸਨੂੰ ਰੱਖਿਆ ਕਰਨੀ ਚਾਹੀਦੀ ਹੈ ਤੇ ਕਠੋਰ ਬਚਨਾਂ ਤੋਂ ਬਿਨਾਂ ਉਹ ਹੋਰ ਕੁਝ ਨਹੀਂ ਬੋਲਦਾ। ਉਹ ਕਿਸੇ ਵੀ ਕਾਰਜ ਤੋਂ ਨਹੀਂ ਡਰਦਾ ਭਾਵੇਂ ਅਜਿਹਾ ਕਰਨ ਸਮੇਂ ਉਸਦੀ ਜਾਨ ਵੀ ਕਿਉਂ ਨਾ ਚਲੀ ਜਾਵੇ। ਜ਼ਿੰਦਗੀ ਦੀ ਕੁਰਬਾਨੀ ਸਭ ਤੋਂ ਵੱਡੀ ਹੈ ਪ੍ਰੰਤੂ ਮੂਰਖ ਜਾਣ ਬੁੱਝ ਕੇ ਇਹਦੀ ਕੁਰਬਾਨੀ ਦੇ ਦਿੰਦਾ ਹੈ। ਗੁੱਸੇ 'ਚ ਆਏ ਦੀ ਆਤਮਾ ਸੜਦੀ ਰਹਿੰਦੀ ਹੈ ਜੇ ਉਹਦੀ ਇੱਛਾ ਪੂਰੀ ਨਾ ਹੋਵੇ। ਉਹ ਨਾ ਕੁਝ ਖਾ ਸਕਦਾ ਹੈ, ਨਾ ਹੀ ਸੌਂ ਸਕਦਾ ਹੈ। ਦਿਨ ਰਾਤ ਉਹ ਗੁੱਸੇ ਨਾਲ ਦੁਖੀ ਰਹਿੰਦਾ ਹੈ ਤੇ ਆਪਣੀ ਅਭਿਲਾਸ਼ਾ ਦੀ ਪੂਰਤੀ ਲਈ ਅਣਗਿਣਤ ਵਿਉਂਤਾਂ ਵਿਉਂਤਦਾ ਰਹਿੰਦਾ ਹੈ। ਇਸ ਤਰ੍ਹਾਂ ਉਹ ਸਾਰਾ ਸਮਾਂ ਦੁਖੀ ਹੀ ਰਹਿੰਦਾ ਹੈ।

ਮਾਫੀ ਦੇ ਦੇਣਾ ਬਹੁਤ ਮਹਾਨ ਕਾਰਜ ਹੈ। ਮਾਫੀ ਦੇਣਾ ਵੀ ਦਾਨ ਦੇਣਾ ਹੀ ਹੈ। ਮਾਫੀ ਦੇਣਾ ਸਭ ਤੀਰਥ ਅਸਥਾਨਾਂ ਤੇ ਜਾ ਕੇ ਇਸ਼ਨਾਨ ਕਰਨ ਬਰਾਬਰ ਹੈ। ਮੁਆਫੀ ਦੇਣ ਨਾਲ ਵਿਅਕਤੀ ਨੂੰ ਮੁਕਤੀ ਮਿਲਦੀ ਹੈ। ਖਿਮਾ ਜਿਹੀ ਹੋਰ ਕੋਈ ਨੇਕੀ ਨਹੀਂ। ਇਸ ਲਈ ਮੁਆਫੀ ਦੇ ਖੁੱਲ੍ਹੇ ਗੱਫੇ ਦੇਵੋ। ਇਹ ਨੇਕੀ ਦਾ ਕਾਰਜ ਕਦੇ ਨਾ ਤਿਆਗੋ, ਸਗੋਂ ਸਦਾ ਹੀ ਮਨ ਵਿੱਚ ਵਸਾ ਕੇ ਰੱਖੋ। ਤੁਹਾਨੂੰ ਗ੍ਰੰਥ ਸਾਹਿਬ ਵਿੱਚ ਨਾਮ ਧਨ ਸੰਭਾਲ ਕੇ ਰੱਖਣ ਦਾ ਹੁਕਮ ਹੈ ਤਾਂ ਜੋ ਇਹ ਇਸ ਜਹਾਨ ਤੇ ਅਗਲੇ ਵਿੱਚ ਵੀ ਤੁਹਾਡੇ ਨਾਲ ਰਹੇ। ਤੇ ਇਹ ਪੂੰਜੀ ਕੇਵਲ ਭਲੇ ਪੁਰਸ਼ਾਂ ਦੀ ਸੰਗਤ ਤੋਂ ਬਿਨਾਂ ਹੋਰ ਕਿਧਰੋਂ ਪ੍ਰਾਪਤ ਨਹੀਂ ਹੁੰਦੀ। ਮੇਰੇ ਪੈਰੋਕਾਰਾਂ ਕੋਲ ਇਹ ਧਨ ਹੈ ਜੋ ਮੋਤੀ ਜਵਾਹਰਾਤਾਂ ਤੋਂ ਵੀ ਉੱਤਮ ਹੈ। ਸਾਧੂ ਰਾਤ ਦਿਨ ਇਸ ਨੂੰ ਇਕੱਤਰ ਕਰਦੇ ਰਹਿੰਦੇ ਹਨ। ਇਹ ਖਰੀਦਿਆਂ ਨਹੀਂ ਜਾ ਸਕਦਾ, ਚੋਰ ਚੋਰੀ ਨਹੀਂ ਕਰ ਸਕਦਾ, ਅੱਗ ਸਾੜ ਨਹੀਂ ਸਕਦੀ, ਪਾਣੀ ਡੁਬੋ ਨਹੀਂ ਸਕਦਾ। ਜਦੋਂ ਕਿ ਦੁਨੀਆਂ ਦੀ ਦੌਲਤ ਪਾਪਾਂ ਨਾਲ ਇਕੱਤਰ ਕੀਤੀ ਜਾਂਦੀ ਹੈ, ਉਸ ਨੂੰ ਚੋਰ ਚੁਰਾ ਸਕਦੇ ਹਨ, ਜੇਬ ਕਤਰੇ ਚੁਰਾ ਸਕਦੇ ਹਨ, ਬਾਦਸ਼ਾਹ ਕਬਜ਼ਾ ਕਰ ਸਕਦੇ ਹਨ, ਅੱਗ ਸਾੜ ਸਕਦੀ ਹੈ ਤੇ ਮਿੱਟੀ ਗਾਲ ਸਕਦੀ ਹੈ। ਮੌਤ ਦੀ ਘੜੀ ਇਸ ਪਾਪ ਦੀ ਕਮਾਈ ਦਾ ਪਛਤਾਵਾ ਹੀ ਹੁੰਦਾ ਹੈ ਤੇ ਆਦਮੀ ਦਾ ਮਨ ਇਸ ਵਿਚ ਭਟਕਦਾ ਹੋਣ ਕਾਰਨ, ਉਹਦੀ ਆਤਮਾ ਕੁੰਭੀ ਨਰਕ ਦੀ ਭਾਗੀ ਬਣਦੀ ਹੈ।

# ਕਾਂਡ—35

ਗੁਰੂ ਜੀ ਨੇ ਕੁਝ ਸਮਾਂ ਇਸ ਤਰ੍ਹਾਂ ਦੇ ਉਪਦੇਸ਼ ਦਿੰਦਿਆਂ ਬਕਾਲੇ ਵਿੱਚ ਗੁਜ਼ਾਰਿਆ। ਮਾਘ ਸੰਮਤ 1722 ਨੂੰ ਉਹ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕਰਨ ਲਈ ਤੇ ਗੁਰੂ ਰਾਮਦਾਸ ਦੇ ਸਵਰਗਧਾਮ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਗਏ। ਉਹਨਾਂ ਇਸ਼ਨਾਨ ਤਾਂ ਕਰ ਲਿਆ ਪਰ ਪਵਿੱਤਰ ਧਾਮ ਦੇ ਮਸੰਦਾਂ ਨੇ ਉਹਨਾਂ ਦੇ ਅਗੇ ਜਾਣ ਤੇ ਹਰਿਮੰਦਰ ਦੇ ਦੁਆਰ ਬੰਦ ਕਰ ਦਿੱਤੇ। ਉਹਨਾਂ ਨੇ ਬਾਹਰੋਂ ਹੀ ਪ੍ਰਣਾਮ ਕੀਤਾ ਤੇ ਪ੍ਰਕਰਮਾ ਤੋਂ ਬਾਹਰ ਚਲੇ ਗਏ ਤੇ ਬਾਹਰ ਜਾ ਕੇ ਇੱਕ ਥੜੇ ਤੇ ਆਰਾਮ ਨਾਲ ਬੈਠ ਗਏ ਜਿੱਥੇ ਉਹਨਾਂ ਦੀ ਯਾਦ ਨੂੰ ਸਮਰਪਿਤ ਇੱਕ ਪੱਥਰ ਦਾ ਚਬੂਤਰਾ ਹੈ। ਉਹਨਾਂ ਕਿਹਾ ਕਿ ਪੁਜਾਰੀ ਮੰਦਰ ਦੀ ਭੇਟਾ ਦੇ ਲਾਲਚ ਵਿੱਚ ਅੰਦਰੋਂ ਗਲ ਸੜ ਚੁੱਕੇ ਹਨ।

ਗੁਰੂ ਜੀ ਫਿਰ ਇੱਕ ਸਾਂਝੀ ਥਾਂ ਤੇ ਨੇੜੇ ਹੀ ਬੈਠ ਗਏ ਜਿੱਥੇ ਹੁਣ ਪਸ਼ੂ ਮੰਡੀ ਹੈ ਤੇ ਜਿੱਥੇ 'ਦਮਦਮਾ' (ਆਰਾਮ ਕਰਨ ਦਾ ਅਸਥਾਨ) ਉਹਨਾਂ ਦੇ ਸਤਿਕਾਰ ਵਜੋਂ ਉਸਾਰਿਆ ਗਿਆ ਹੈ। ਜਦੋਂ ਅੰਮ੍ਰਿਤਸਰ ਦੇ ਵਾਸੀਆਂ ਨੇ ਜੋ ਕੁਝ ਵੀ ਵਾਪਰਿਆ ਸੀ, ਸੁਣਿਆ ਤਾਂ ਉਹ ਇਕੱਠੇ ਹੋ ਕੇ ਉਹਨਾਂ ਪਾਸ ਗਏ ਤੇ ਬੜੀ ਨਿਮਰਤਾ ਸਹਿਤ ਮੁੜਨ ਲਈ ਤੇ ਸਰਾਪ ਮੋੜਨ ਲਈ ਬੇਨਤੀ ਕਰਨ ਲੱਗੇ ਕਿਉਂ ਜੋ ਇਸ ਭਵਨ ਦੀ ਨੀਂਹ ਵੀ ਉਹਨਾਂ ਦੇ ਪਾਵਨ ਵਡੇਰਿਆਂ ਨੇ ਹੀ ਰੱਖੀ ਸੀ। ਗੁਰੂ ਜੀ ਨੇ ਇਸ ਗੱਲ ਤੋਂ ਇਨਕਾਰ ਕੀਤਾ ਕਿ ਉਹਨਾਂ ਦੇ ਬਚਨਾਂ ਦਾ ਮਹੱਤਵ ਸਰਾਪ ਵਾਂਗ ਹੈ। ਉਹਨਾਂ ਤਾਂ ਕੇਵਲ ਮਸੰਦਾਂ ਦੀ ਦਸ਼ਾ ਦੱਸੀ ਹੈ ਜਿਹੋ ਜਿਹੇ ਉਹ ਹਨ ਤੇ ਜਿਹੋ ਜਿਹੀ ਦਸ਼ਾ ਵਿੱਚ ਉਹ ਰਹਿਣਗੇ।

ਕੁਝ ਸਮੇਂ ਪਿੱਛੋਂ ਵੱਲਾ ਪਿੰਡ ਦੀ ਸੰਗਤ ਆਈ ਜਿਸਨੇ ਬੜੀ ਨਿਮਰਤਾ ਨਾਲ ਉਹਨਾਂ ਨੂੰ ਆਪਣੇ ਨਾਲ ਜਾ ਕੇ ਉਹਨਾਂ ਦੇ ਪਿੰਡ ਨੂੰ 'ਤਾਰਨ' ਦੀ ਬੇਨਤੀ ਕੀਤੀ। ਗੁਰੂ ਜੀ ਨੇ ਉਹਨਾਂ ਦੀ ਪ੍ਰਾਰਥਨਾ ਪਿਆਰ ਨਾਲ ਸਵੀਕਾਰ ਕਰ ਲਈ। ਅੰਮ੍ਰਿਤਸਰੋਂ ਜਾਣ ਸਮੇਂ ਅੰਮ੍ਰਿਤਸਰ ਦੀਆਂ ਮਾਈਆਂ (ਇਸਤਰੀਆਂ) ਗੁਰੂ ਜੀ ਨਾਲ ਗਈਆਂ। ਗੁਰੂ ਜੀ ਨੇ ਉਹਨਾਂ ਦੀ ਸ਼ਰਧਾ ਵੇਖ ਕੇ ਆਖਿਆ, "ਪਰਮਾਤਮਾ ਦੇ ਪਿਆਰ ਤੇ ਸ਼ਰਧਾ ਨਾਲ ਤੁਸੀਂ ਸਦਾ ਭਰਪੂਰ ਰਹੋਗੀਆਂ।" ਗੁਰੂ ਦੇ ਵੱਲੇ ਪਹੁੰਚਣ ਦੀ ਯਾਦ ਵਿੱਚ ਹਰ ਸਾਲ ਮਾਘ ਮਹੀਨੇ ਦੀ ਪੁੰਨਿਆਂ ਨੂੰ ਉੱਥੇ ਮੇਲਾ ਲੱਗਦਾ ਹੈ ਜਿਸਨੂੰ 'ਕੋਠੇ' ਦਾ ਮੇਲਾ ਕਿਹਾ ਜਾਂਦਾ ਹੈ।

ਵੱਲਾ ਵਾਸੀਆਂ ਨੂੰ ਧਰਮ ਉਪਦੇਸ਼ ਦੇਣ ਪਿੱਛੋਂ ਗੁਰੂ ਜੀ ਆਪਣੇ ਮਨ-ਭਾਉਂਦੇ ਅਸਥਾਨ ਬਕਾਲੇ ਮੁੜ ਆਏ। ਏਥੇ ਵੀ ਉਹਨਾਂ ਨੂੰ ਸ਼ਾਂਤੀ ਨਾਲ ਨਾ ਰਹਿਣ ਦਿੱਤਾ ਗਿਆ ਕਿਉਂਕਿ ਸੋਢੀਆਂ ਦੀ ਪੁਰਾਣੀ ਈਰਖਾ ਤੇ ਦੁਸ਼ਮਣੀ ਨੇ ਫਿਰ ਸਿਰ ਚੁੱਕ ਲਿਆ। ਉਹਨਾਂ ਨੇ ਇਸ ਲਈ ਉਸ ਸਥਾਨ ਤੋਂ ਚਲੇ ਜਾਣ ਦਾ ਫੈਸਲਾ ਕਰ ਲਿਆ ਤੇ ਦਰਿਆ ਬਿਆਸ ਵਾਲੇ ਪਾਸੇ ਤੁਰ ਪਏ। ਉੱਥੇ ਪਹੁੰਚ ਕੇ ਉਹਨਾਂ ਨੇ ਵੇਖਿਆ ਕਿ ਉਹਨਾਂ ਦੇ ਕੁਝ ਆਦਮੀ ਗ੍ਰੰਥ ਸਾਹਿਬ ਲਿਜਾ ਰਹੇ ਹਨ। ਉਹਨਾਂ ਨੇ ਕਿਹਾ, "ਤੁਸੀਂ ਧੀਰਮੱਲ ਦੀ ਕੋਈ ਸੰਪਤੀ ਤਾਂ ਨਹੀਂ ਲਿਆਏ ?" ਉਹਨਾਂ ਨੇ ਉੱਤਰ ਦਿੱਤਾ ਕਿ "ਉਹ ਧੀਰਮੱਲ ਦੀ ਹਰ ਚੀਜ਼ ਗ੍ਰੰਥ

ਸਾਹਿਬ ਤੋਂ ਬਿਨਾ ਮੋੜ ਆਏ ਹਨ ਤੇ ਇਹ ਆਪਣੇ ਨਾਲ ਲਿਆਏ ਹਨ।" ਉਹ ਧੀਰਮੱਲ ਦੀ ਜਾਇਦਾਦ ਲਿਆਉਣ ਤੇ ਗੁੱਸੇ ਹੋਏ ਤੇ ਹੁਕਮ ਦਿੱਤਾ ਕਿ ਗ੍ਰੰਥ ਸਾਹਿਬ ਉਸਦੇ ਹਵਾਲੇ ਕਰ ਦਿੱਤਾ ਜਾਵੇ। ਗੁਰੂ ਜੀ ਇਹ ਕਹਿ ਕੇ ਬਿਆਸ ਪਾਰ ਕਰ ਗਏ।

ਇਸ ਸਮੇਂ ਵਿੱਚ ਗੁਰੂ ਜੀ ਕਰਤਾਰਪੁਰ ਨੇੜੇ ਪਿੰਡ ਹਜ਼ਾਰਾ ਵੱਲ ਜਾਂਦੇ ਹੋਏ ਉਸ ਥਾਂ ਪਹੁੰਚ ਗਏ ਜਿੱਥੇ ਉਹਨਾਂ ਦੀ ਯਾਤਰਾ ਦੇ ਸਤਿਕਾਰ ਵਜੋਂ ਇਕ ਗੁਰਦੁਆਰਾ ਬਣਾਇਆ ਗਿਆ ਹੈ। ਅਗਲੇ ਦਿਨ ਉਹ ਨਵਾਂ ਸ਼ਹਿਰ ਨੇੜੇ ਦੁਰਗਾ ਪਿੰਡ ਪਹੁੰਚੇ ਜਿੱਥੇ ਵੀ ਉਹਨਾਂ ਦੀ ਯਾਦ ਵਿੱਚ ਸਤਿਕਾਰ ਵਜੋਂ ਗੁਰਦੁਆਰਾ ਉਸਾਰਿਆ ਗਿਆ ਹੈ। ਗੁਰੂ ਜੀ ਫਿਰ ਆਰਾਮ ਨਾਲ ਪੜਾਅ ਕਰਦੇ ਹੋਏ ਕੀਰਤਪੁਰ ਚਲੇ ਗਏ। ਉੱਥੇ ਵੀ ਉਹ ਸੋਢੀਆਂ ਦੀ ਈਰਖਾ ਤੋਂ ਦੁਖੀ ਹੋਏ ਤੇ ਛੇ ਮੀਲ ਦੂਰ ਇੱਕ ਜ਼ਮੀਨ ਦੇ ਟੋਟੇ ਤੇ ਜਾ ਕੇ ਵਿਸ਼ਰਾਮ ਕਰਨ ਲੱਗੇ ਜਿਹੜੀ ਉਹਨਾਂ ਮਗਰੋਂ ਕਹਲੂਰ ਦੇ ਰਾਜੇ ਪਾਸੋਂ ਖਰੀਦ ਲਈ। ਉਸ ਥਾਂ ਤੇ ਉਹਨਾਂ ਨੇ ਹਾੜ ਮਹੀਨੇ ਸੰਮਤ 1722 (ਈ. 1665) ਨੂੰ ਆਨੰਦਪੁਰ ਸ਼ਹਿਰ ਦੀ ਨੀਂਹ ਰੱਖੀ।

ਸ਼ਹਿਰ ਦੀ ਨੀਂਹ ਧਰੇ ਜਾਣ ਬਾਰੇ ਸੁਣ ਕੇ, ਧੀਰਮੱਲ ਤੇ ਹੋਰ ਸੋਢੀ ਗੁਰੂ ਨਾਲ ਹੋਰ ਵੀ ਈਰਖਾ ਕਰਨ ਲੱਗੇ ਤੇ ਉਸਦੀ ਬਰਬਾਦੀ ਲਈ ਹੋਰ ਦ੍ਰਿੜ੍ਹ ਹੋ ਗਏ। ਇਸ ਬਾਰੇ ਗੁਰੂ ਜੀ ਨੂੰ ਉਹਨਾਂ ਦੇ ਲੋਕਾਂ ਨੇ ਚਿਤਾਵਨੀ ਦੇ ਦਿੱਤੀ ਹੋਈ ਸੀ। ਉਹਨਾਂ ਨੇ ਬੱਸ ਇਤਨਾ ਹੀ ਕਿਹਾ ਕਿ "ਉਹਨਾਂ ਦੀ ਕਿਸੇ ਨਾਲ ਨਾ ਈਰਖਾ ਹੈ ਨਾ ਦ੍ਵੈਖ। ਜੋ ਅਕਾਰਨ ਹੀ ਗੁਰੂ ਨਾਲ ਵਿਰੋਧ ਕਮਾਏਗਾ, ਉਸਨੂੰ ਕੀਤੇ ਦਾ ਫਲ ਮਿਲੇਗਾ। ਮੈਂ ਕਿਸੇ ਨੂੰ ਗੁੱਸੇ ਨਹੀਂ ਕਰਨਾ। ਗੁਰੂ ਦਾ ਪਿਆਰ ਤੇ ਕ੍ਰਿਪਾ ਸਭ ਲਈ ਹੈ। ਮੈਨੂੰ ਤਾਂ ਗੁਰੂ ਨਾਨਕ ਦਾ ਆਦੇਸ਼ ਮਿਲਿਆ ਹੈ ਕਿ ਸਾਰੇ ਸੰਸਾਰ ਵਿੱਚ ਪ੍ਰਭੂ ਦਾ ਨਾਮ ਜਪਾਵਾਂ।" ਉਸ ਸਮੇਂ ਗੁਰੂ ਦੀ ਪ੍ਰੇਸ਼ਾਨੀ ਦਾ ਇੱਕ ਹੋਰ ਕਾਰਨ ਵੀ ਸੀ। ਦਿੱਲੀ ਦੇ ਸਿੱਖਾਂ ਨੇ ਇਤਲਾਹ ਦਿੱਤੀ ਕਿ ਧੀਰਮੱਲ ਨੇ ਰਾਮ ਰਾਇ ਨੂੰ ਉਕਸਾਇਆ ਹੈ ਕਿ ਉਹ ਆਪਣਾ ਹੱਕ ਮਾਰੇ ਜਾਣ ਦੀ ਸ਼ਿਕਾਇਤ ਬਾਦਸ਼ਾਹ ਕੋਲ ਕਰੇ। ਗੁਰੂ ਜੀ ਨੇ ਸੰਦੇਸ਼ ਵਾਹਕ ਨੂੰ ਵਾਪਸ ਤੋਰ ਦਿੱਤਾ ਤੇ ਕਿਹਾ ਕਿ ਉਹ ਦਿੱਲੀ ਦੇ ਸਿੱਖਾਂ ਨੂੰ ਤਸੱਲੀ ਦੇਵੇ। ਨਾਲ ਹੀ ਉਹਨਾਂ ਨੇ ਗੁਰੂ ਜੀ ਨੂੰ ਲਿਖਿਆ : ਹਜ਼ਾਰਾਂ ਦੁਸ਼ਮਣ ਉਹਦਾ ਕੀ ਵਿਗਾੜ ਸਕਦੇ ਹਨ ਜਿਸ ਦੀ ਸਹਾਇਤਾ ਸਰਬ ਸ਼ਕਤੀਮਾਨ ਪ੍ਰਭੂ ਕਰਨ ਵਾਲੇ ਹਨ ? ਉਹਦੀ ਰਜ਼ਾ ਤੋਂ ਬਿਨਾਂ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ।"

ਗੁਰੂ ਜੀ ਨੇ ਆਪਣਾ ਰਹਿਣ ਦਾ ਟਿਕਾਣਾ ਬਦਲਣ ਤੇ ਆਪਣੇ ਰਿਸ਼ਤੇਦਾਰਾਂ ਦੀ ਨਾਰਾਜ਼ਗੀ ਤੋਂ ਦੂਰ ਰਹਿਣ ਦਾ ਦ੍ਰਿੜ੍ਹ ਮਨ ਬਣਾ ਲਿਆ। ਉਹਨਾਂ ਦਾ ਇਹ ਵਿਚਾਰ ਸੁਣ ਕੇ ਆਨੰਦਪੁਰ ਦੇ ਲੋਕ ਗੁਰੂ ਜੀ ਪਾਸ ਆਏ। ਸਭ ਨੇ ਬੇਨਤੀ ਕੀਤੀ ਕਿ ਉਹ ਉੱਥੇ ਗੁਰੂ ਜੀ ਦੇ ਆਸਰੇ ਹੀ ਆਏ ਸਨ ਤੇ ਉਹ ਵੀ ਉਹਨਾਂ ਨੂੰ ਛੱਡ ਕੇ ਜਾ ਰਹੇ ਹਨ। ਉਹਨਾਂ ਨੇ ਆਪਣੇ ਘਰ-ਘਾਟ ਦੋ ਮਨੋਰਥਾਂ ਲਈ ਛੱਡੇ ਸਨ, ਇੱਕ ਤਾਂ ਉਹ ਗੁਰ ਜੀ ਦੇ ਦਰਸ਼ਨ ਕਰ ਸਕਣਗੇ ਤੇ ਦੂਸਰਾ ਘਰ ਦੇ ਬਦਲਣ ਨਾਲ ਪਦਾਰਥਕ ਲਾਭ ਵੀ ਕਮਾਉਣਗੇ। ਗੁਰੂ ਜੀ ਨੇ ਉਹਨਾਂ ਦੀ ਬੇਨਤੀ ਉਪਰ ਉਪਦੇਸ਼ ਦਿੰਦਿਆਂ ਕਿਹਾ, "ਸੰਸਾਰ ਅਸਥਿਰ ਹੈ। ਤੁਸੀਂ ਇਸ ਸੰਸਾਰ ਨਾਲ ਕਦੇ ਮੋਹ ਨਾ ਪਾਵੋ। ਹਾਣ-ਲਾਭ, ਦੁੱਖ-ਸੁੱਖ, ਖੁਸ਼ੀ-ਗ਼ਮੀ, ਜੋ ਰੱਬ ਦੀ ਰਜ਼ਾ ਨਾਲ ਆਉਂਦੇ ਹਨ, ਸਭ ਮਿਲ ਕੇ ਸਹਿਣ ਕਰੋ। ਧਰਮ ਕਰਮ ਦੇ ਕਾਰਜ ਕਰੋ ਅਤੇ ਪ੍ਰਮਾਤਮਾ ਦਾ ਨਾਮ ਜਪੋ। ਇਸ ਸੰਸਾਰ ਵਿੱਚ ਪ੍ਰਮਾਤਮਾ ਦੀ ਭਗਤੀ ਹੀ ਮੁਕਤੀ ਦਾ ਇੱਕੋ ਇੱਕ ਮਾਰਗ ਹੈ। ਇਸ ਲਈ ਇਸ ਤੇ ਧਿਆਨ ਦਿਉ, ਦਾਨ ਦੇਵੋ ਇਸ਼ਨਾਨ ਕਰੋ ਤੇ

ਸੰਤਾਂ ਸਾਧੂਆਂ ਦੀ ਧਨ, ਮਨ ਤੇ ਤਨ ਨਾਲ ਸੇਵਾ ਕਰੋ। ਹਰ ਇੱਕ ਨਾਲ ਮਿੱਠਾ ਬੋਲੋ, ਤੇ ਆਪਣਾ ਮਨ ਰੱਬ ਵੱਲ ਲਾਈ ਰੱਖੋ। ਇਥੇ ਰਹਿਣ ਲਈ ਇੱਕ ਮਹਾਨ ਪੁਰਖ ਆਵੇਗਾ ਤੇ ਉਹ ਇਸ ਸ਼ਹਿਰ ਦੇ ਵਿਕਾਸ ਤੇ ਪ੍ਰਸਿੱਧੀ ਲਈ ਬਹੁਤ ਯੋਗਦਾਨ ਪਾਏਗਾ। ਮੈਂ ਬੀਜ ਬੀਜ ਦਿੱਤਾ ਹੈ ਤੇ ਉਹ ਇਸ ਅਸਥਾਨ ਤੇ ਬਹੁਤ ਫੈਲੇ ਹੋਏ ਦਰੱਖਤ ਵਾਂਗ ਆਪਣੀ ਛਾਂ ਦੇਵੇਗਾ।"

15 ਅਗਸਤ 1722 ਸੰਮਤ ਨੂੰ ਗੁਰੂ ਜੀ ਧਰਮ ਪ੍ਰਚਾਰ ਲਈ ਯਾਤਰਾ ਤੇ ਤੁਰ ਪਏ। ਪਹਿਲਾ ਪੜਾਅ ਉਹਨਾਂ ਨੇ ਕਾਫੀ ਸਮੇਂ ਲਈ ਪਟਿਆਲਾ ਦੇ ਪਿੰਡ ਮੂਲੋਵਾਲ 'ਚ ਕੀਤਾ। ਉਥੋਂ ਦੇ ਵਾਸੀਆਂ ਨੇ ਸ਼ਿਕਾਇਤ ਕੀਤੀ ਕਿ ਉਹਨਾਂ ਨੂੰ ਪੀਣ ਵਾਲਾ ਪਾਣੀ ਬੜੀ ਦੂਰੋਂ ਲਿਆਉਣਾ ਪੈਂਦਾ ਹੈ। ਖੂਹ ਤਾਂ ਉੱਥੇ ਨੇੜੇ ਹੀ ਸੀ ਪਰ ਉਹਦਾ ਪਾਣੀ ਖਾਰਾ ਤੇ ਸਿਹਤ ਲਈ ਮਾੜਾ ਸੀ ਤੇ ਪੀਣ ਯੋਗ ਨਹੀਂ ਸੀ। ਗੁਰੂ ਜੀ ਨੇ ਉਹਨਾਂ ਨੂੰ ਖੂਹ ਤੇ ਜਾ ਕੇ ਪ੍ਰਭੂ ਸਿਮਰਨ ਕਰਨ ਲਈ ਆਖਿਆ। ਜਦੋਂ ਉਹ ਪਾਣੀ ਕੱਢਣਗੇ ਤੇ ਪਾਣੀ ਸ਼ੁੱਧ ਤੇ ਮਿੱਠਾ ਹੋਵੇਗਾ। ਉਸ ਦਿਨ ਤੋਂ ਖੂਹ ਦਾ ਪਾਣੀ ਮਿੱਠਾ ਹੋ ਗਿਆ। ਅਜੇ ਤੱਕ ਇਸ ਖੂਹ ਨੂੰ "ਗੁਰੂ ਕਾ ਖੂਹ' ਕਹਿ ਕੇ ਯਾਦ ਕੀਤਾ ਜਾਂਦਾ ਹੈ।

ਫਿਰ ਗੁਰੂ ਜੀ ਹੰਢਿਆਇਆ ਚਲੇ ਗਏ ਜਿੱਥੇ ਮਹਾਂਮਾਰੀ ਫੈਲੀ ਹੋਈ ਸੀ ਤੇ ਸਿੱਟੇ ਵਜੋਂ ਬਹੁਤ ਮੌਤਾਂ ਹੋਈਆਂ ਸਨ। ਉਥੋਂ ਦੇ ਨਿਵਾਸੀ ਗੁਰੂ ਜੀ ਦੀ ਸ਼ਰਨ ਆਏ ਤੇ ਉਹਨਾਂ ਨੇ ਰੱਖਿਆ ਕਰਨ ਲਈ ਬੇਨਤੀ ਕੀਤੀ। ਇਸ ਤੇ ਗੁਰੂ ਜੀ ਨੇ ਮੂੰਹੋਂ "ਸਤਿਨਾਮ" ਉਚਾਰਨ ਕੀਤਾ, ਉਹਨਾਂ ਤੇ ਮਿਹਰ ਦੀ ਨਜ਼ਰ ਕੀਤੀ ਤੇ ਸਭ ਰੋਗ ਦੂਰ ਕਰ ਦਿੱਤੇ। ਫਿਰ ਉਹ ਧਾਰਮਿਕ ਉਪਦੇਸ਼ ਦਿੰਦੇ ਹੋਏ ਹੌਲੀ-ਹੌਲੀ ਢਿਲਵਾਂ ਵੱਲ ਨੂੰ ਤੁਰ ਪਏ। ਉਥੋਂ ਉਹ ਖੀਵਾ ਤੇ ਭੀਖੀ ਦੇ ਪਿੰਡਾਂ ਵਿੱਚ ਪਹੁੰਚੇ। ਭੀਖੀ ਵਿੱਚ ਦੇਸੂ ਨਾਮ ਦਾ ਆਦਮੀ ਰਹਿੰਦਾ ਸੀ ਜੋ ਸਖੀ ਸਰਵਰ ਦਾ ਚੇਲਾ ਸੀ। ਪ੍ਰੰਤੂ ਉਹ ਵੀ ਗੁਰੂ ਜੀ ਦੇ ਦਰਸ਼ਨਾਂ ਲਈ ਗਿਆ। ਗੁਰੂ ਜੀ ਨੇ ਉਹਦੀ ਧੌਣ ਤੇ ਲੋਹੇ ਦਾ ਕੰਗਣ ਪਾਇਆ ਹੋਇਆ ਵੇਖ ਕੇ ਪੁਛਿਆ "ਇਹ ਕੀ ਹੈ?" ਉਸਨੇ ਕਿਹਾ 'ਇਹ ਇੱਕ ਅਜਿਹੀ ਵਸਤੂ ਹੈ ਜੋ ਉਹਦੀਆਂ ਸਭ ਲੋੜਾਂ ਪੂਰੀਆਂ ਕਰਦੀ ਹੈ। ਇਹ ਉਸਨੂੰ ਅਨਾਜ, ਧਨ ਤੇ ਕੱਪੜੇ ਦਿੰਦੀ ਹੈ ਤੇ ਉਹ ਹਰ ਰੋਜ਼ ਉਸਦੀ ਪੂਜਾ ਕਰਦਾ ਹੈ।" ਉਸਨੇ ਕਿਹਾ, "ਮੈਂ ਸਖੀ ਸਰਵਰ ਦਾ ਰੋਟ ਤੇ ਮਠਿਆਈ ਸਵੇਰ ਸਮੇਂ ਭੇਟ ਕਰਦਾ ਹਾਂ। ਪੁਜਾਰੀ ਇਸ ਉਪਰ ਮੰਤਰ ਪੜ੍ਹਦਾ ਹੈ ਤੇ ਇਕ ਹਿੱਸਾ ਪਾਸੇ ਰੱਖ ਕੇ ਬਾਕੀ ਮੈਨੂੰ ਦੇ ਦਿੰਦਾ ਹੈ ਜੋ ਮੈਂ ਆਪ ਖਾਣ ਪਿੱਛੋਂ ਲੋਕਾਂ ਵਿੱਚ ਵੰਡ ਦਿੰਦਾ ਹਾਂ। ਗੁਰੂ ਜੀ ਨੇ ਇਹ ਸੁਣ ਕੇ ਕਿਹਾ, "ਦੇਸੂ ਤੂੰ ਹਿੰਦੂ ਹੋ ਕੇ ਉਹ ਕਰ ਰਿਹਾ ਹੈਂ ਜੋ ਸੱਚਾ ਮੁਸਲਮਾਨ ਵੀ ਕਦੇ ਨਾ ਕਰੇ ਤੇ ਤੂੰ ਇਸ ਜਹਾਨ ਵਿੱਚ ਤੇ ਅਗਲੇ ਜਹਾਨ ਲਈ ਆਪਣੇ ਕਲਿਆਣ ਦੀ ਆਸ ਖਤਮ ਕਰ ਰਿਹਾ ਹੈਂ।" ਫਿਰ ਗੁਰੂ ਜੀ ਨੇ ਉਸ ਨੂੰ ਰੂਹਾਨੀ ਉਪਦੇਸ਼ ਦਿੱਤਾ ਤੇ ਉਹ ਸਿੱਖ ਬਣ ਗਿਆ। ਜਾਣ ਸਮੇਂ ਗੁਰੂ ਜੀ ਨੇ ਆਪਣੀ ਯਾਦ ਵਜੋਂ ਉਸਨੂੰ ਪੰਜ ਤੀਰ ਬਖਸ਼ੇ।

ਘਰ ਪਹੁੰਚ ਕੇ ਦੇਸੂ ਬਿਮਾਰ ਹੋ ਗਿਆ। ਉਸਦੀ ਘਰਵਾਲੀ ਨੇ ਕਿਹਾ ਕਿ ਸਭ ਕੁਝ ਸਖੀ ਸਰਵਰ ਤੋਂ ਬੇਮੁਖ ਹੋਣ ਅਤੇ ਗੁਰੂ ਦੇ ਤੀਰ ਆਪਣੇ ਘਰ ਲਿਆਉਣ ਦਾ ਫਲ ਹੈ। ਉਸਨੇ ਉਸਨੂੰ ਜ਼ੋਰ ਦੇ ਕੇ ਕਿਹਾ ਕਿ ਗੁਰੂ ਦੇ ਤੀਰ ਵਾਪਸ ਕਰ ਦੇਵੇ ਤੇ ਬਲੋਚ ਪੀਰ ਦੇ ਲੜ ਲੱਗ ਕੇ ਪਹਿਲਾਂ ਵਾਲੀ ਧਾਰਮਕ ਸ਼ਰਧਾ ਤੇ ਅਧੀਨਤਾ ਸਵੀਕਾਰ ਕਰੇ। ਪਹਿਲਾਂ ਤਾਂ ਦੇਸੂ ਅੜਿਆ ਰਿਹਾ, ਪਰ ਮਗਰੋਂ ਸਹਿਮਤ ਹੋ ਗਿਆ। ਉਸਦੀ ਪਤਨੀ ਨੇ ਤੀਰ ਤੋੜ

ਦਿੱਤੇ ਤੇ ਟੁਕੜੇ ਬਾਹਰ ਸੁੱਟ ਦਿੱਤੇ। ਕੁਝ ਦਿਨਾਂ ਪਿੱਛੋਂ, ਦੇਸੂ ਆਪਣੇ ਪਿੱਛੇ ਇੱਕ ਪੁੱਤਰ ਗੋਂਦਾ ਛੱਡ ਕੇ ਮਰ ਗਿਆ। ਗੋਂਦੇ ਦੇ ਸਾਲੇ ਨੇ ਇਕ ਕਤਲ ਕਰ ਦਿੱਤਾ, ਉਸਨੂੰ ਗੋਂਦੇ ਨੇ ਮਾਰ ਦਿੱਤਾ। ਦੂਸਰੇ ਸਾਲਿਆਂ ਨੇ ਰਲਕੇ ਗੋਂਦੇ ਨੂੰ ਮਾਰ ਦਿੱਤਾ। ਗੋਂਦੇ ਦੇ ਪੁੱਤਰ ਨੂੰ ਉਹਦੇ ਰਿਸ਼ਤੇਦਾਰਾਂ ਨੇ ਜਾਇਦਾਦ ਦੀ ਖਾਤਰ ਜ਼ਹਿਰ ਦੇ ਦਿੱਤਾ। ਦੇਸੂ ਦੀ ਮੌਤ ਤੇ ਉਹਦੇ ਸੰਬੰਧੀਆਂ ਦੀ ਦੁਖਦਾਈ ਹੋਣੀ ਨੂੰ ਗੁਰੂ ਪ੍ਰਤੀ ਬੇਵਫਾਈ ਨਾਲ ਜੋੜਿਆ ਗਿਆ।

ਫਿਰ ਗੁਰੂ ਜੀ ਦੱਖਣੀ ਪੰਜਾਬ ਰੇਲਵੇ ਲਾਈਨ ਤੇ ਸਥਿਤ ਮੌੜ ਪਿੰਡ ਵੱਲ ਚਲੇ ਗਏ ਜਿੱਥੇ ਲੋਕਾਂ ਦਾ ਭਾਰੀ ਇਕੱਠ ਉਹਨਾਂ ਦੀ ਉਡੀਕ ਕਰ ਰਿਹਾ ਸੀ। ਗੁਰੂ ਜੀ ਨੇ ਉਹਨਾਂ ਨੂੰ ਸਤਿਨਾਮ ਦਾ ਉਪਦੇਸ਼ ਦਿੱਤਾ। ਗੁਰੂ ਜੀ ਨੇ ਉਹਨਾਂ ਨੂੰ ਇੱਕ ਖੂਹ ਪੁੱਟਣ ਦੀ ਪ੍ਰੇਰਨਾ ਦਿੱਤੀ ਤੇ ਜਦੋਂ ਮੌਕਾ ਮਿਲੇ ਉਸਨੂੰ ਪੱਕੀਆਂ ਇੱਟਾਂ ਦੀ ਮਣ ਬਣਾਉਣ ਲਈ ਆਖਿਆ। ਉਥੋਂ ਉਹ ਮਾਈਸਰਖਾਨੇ ਤੇ ਫਿਰ ਤਲਵੰਡੀ ਸਾਬੋ ਗਏ ਜਿਸਨੂੰ ਹੁਣ ਸਿੱਖ 'ਦਮਦਮਾ' ਆਖਦੇ ਹਨ। ਫਿਰ ਉਹ ਉਥੋਂ ਕੋਟ ਧਰਮਵਾਲਾ ਗਏ ਤੇ ਹਰ ਥਾਂ ਉਹਨਾਂ ਦਾ ਲੋਕਾਂ ਨੇ ਪਿਆਰ ਨਾਲ ਸੁਆਗਤ ਕੀਤਾ। ਇਸ ਸਫਰ ਤੇ ਉਹਨਾਂ ਮਗਰ ਦੋ ਚੋਰ ਲੱਗ ਗਏ। ਉਹਨਾਂ 'ਚੋਂ ਇੱਕ ਚੋਰ ਮੁਸਲਮਾਨ ਸੀ ਤੇ ਦੂਸਰਾ ਹਿੰਦੂ ਤੇ ਉਹ ਦਿਨ ਰਾਤ ਗੁਰੂ ਜੀ ਦਾ ਘੋੜਾ ਚੋਰੀ ਕਰਨ ਲਈ ਮੌਕਾ ਤਾੜਦੇ ਰਹੇ। ਇਕ ਰਾਤ ਜਦੋਂ ਗੁਰੂ ਜੀ ਸਫਰ ਕਾਰਨ ਥਕੇਵੇਂ ਨਾਲ ਸੌਂ ਗਏ, ਤਾਂ ਕਿਹਾ ਜਾਂਦਾ ਹੈ ਕਿ ਚੋਰਾਂ ਨੇ ਆਪਣੀ ਲੁਕਣਗਾਹ ਤੋਂ ਜੰਗਲ ਵਿੱਚੋਂ ਨਿਕਲਦਾ ਇੱਕ ਸ਼ੇਰ ਵੇਖਿਆ ਤੇ ਉਸਨੇ ਗੁਰੂ ਜੀ ਕੋਲ ਆ ਕੇ ਤਿੰਨ ਵਾਰ ਡੰਡੌਤ ਕੀਤੀ। ਮੁਸਲਮਾਨ ਚੋਰ ਡਰ ਗਿਆ ਤੇ ਹਿੰਦੂ ਨੂੰ ਕਹਿਣ ਲੱਗਾ, "ਗੁਰੂ ਜਿਸਨੂੰ ਮਾਸ ਖਾਣਾ ਜਾਨਵਰ ਛੂੰਹਦਾ ਤੱਕ ਨਹੀਂ, ਸਗੋਂ ਨਮਸਕਾਰ ਕਰਦਾ ਹੈ, ਜ਼ਰੂਰ ਹੀ ਕਰਾਮਾਤੀ ਹੈ।" ਇਸ ਲਈ ਉਸਨੇ ਘੋੜਾ ਨਾ ਚੁਰਾਇਆ ਤੇ ਆਪਣੇ ਘਰ ਚਲਾ ਗਿਆ। ਹਿੰਦੂ ਚੋਰ ਨੇ ਗੁਰੂ ਜੀ ਦੀ ਅਜ਼ਮਤ ਤਾਂ ਅਨੁਭਵ ਕਰ ਲਈ ਪ੍ਰੰਤੂ ਫ਼ਿਰ ਵੀ ਉਸਨੇ ਚੋਰੀ ਕਰਨ ਦਾ ਇਰਾਦਾ ਨਾ ਛੱਡਿਆ। ਜਦੋਂ ਸਵੇਰੇ ਜਾਗ ਆਈ ਤਾਂ ਗੁਰੂ ਜੀ ਨੇ ਘੋੜੇ ਦੀ ਚੋਰੀ ਬਾਰੇ ਸੁਣਿਆ ਤਾਂ ਉਹਨਾਂ ਨੇ ਆਪਣੇ ਆਦਮੀਆਂ ਨੂੰ ਕਿਹਾ ਕਿ ਘੋੜਾ ਤੇ ਚੋਰ ਉਹਨਾਂ ਦੇ ਡੇਰੇ ਤੋਂ ਉੱਤਰ ਵੱਲ ਇੱਕ ਵਿਸ਼ੇਸ਼ ਥਾਂ ਤੇ ਖੜੇ ਮਿਲਣਗੇ। ਉਹਨਾਂ ਨੇ ਆਪਣੇ ਸੇਵਕ ਭੇਜੇ ਤੇ ਹੁਕਮ ਕੀਤਾ ਕਿ ਉਹ ਚੋਰ ਤੋਂ ਘੋੜਾ ਉਹਨਾਂ ਕੋਲ ਲੈ ਕੇ ਆਉਣ। ਗੁਰੂ ਜੀ ਨੇ ਚੋਰ ਨੂੰ ਪੁੱਛਿਆ ਕਿ ਉਸਨੇ ਘੋੜਾ ਕਿਉਂ ਚੋਰੀ ਕੀਤਾ ਤੇ ਫਿਰ ਦੌੜ ਜਾਣ ਦੀ ਥਾਂ ਤੇ ਘੋੜਾ ਲੈ ਕੇ ਕਿਉਂ ਖੜਾ ਰਿਹਾ। ਚੋਰ ਨੇ ਚੋਰੀ ਤੋਂ ਪਹਿਲਾਂ ਜੋ ਕੁਝ ਵਾਪਰਿਆ ਸੀ, ਦੱਸ ਦਿੱਤਾ। ਤੇ ਇਹ ਵੀ ਦੱਸਿਆ ਕਿ ਜਦੋਂ ਉਹ ਘੋੜੇ ਤੇ ਅਸਵਾਰ ਹੋ ਗਿਆ ਤਾਂ ਉਹ ਅੰਨ੍ਹਾ ਹੋ ਗਿਆ ਤੇ ਰਾਹ ਨਾ ਵੇਖ ਸਕਿਆ। ਉਹ ਕਈ ਮੀਲ ਗਿਆ ਪਰ ਰਾਹ ਦਾ ਪਤਾ ਨਹੀਂ ਲੱਗਦਾ ਸੀ, ਇਸ ਲਈ ਉਹ ਉਸ ਥਾਂ ਤੇ ਰੁਕ ਗਿਆ ਜਿੱਥੋਂ ਉਸਨੂੰ ਫੜ ਲਿਆ ਗਿਆ। ਉਹ ਨਮੋਸ਼ੀ ਕਾਰਨ ਜੰਡ ਦੇ ਦਰੱਖਤ ਤੇ ਚੜ੍ਹ ਗਿਆ, ਉਸਦੀ ਸ਼ਾਖ ਤੋੜੀ ਤੇ ਟੁੱਟੇ ਪਾਸੇ ਤੋਂ ਸਰੀਰ ਵਿੱਚ ਖੋਭ ਲਈ ਤੇ ਮਰ ਗਿਆ। ਉਸ ਥਾਂ ਨੂੰ "ਸੂਲੀਸਰ" ਕਿਹਾ ਜਾਂਦਾ ਹੈ। ਚੋਰ ਨੇ ਇਸ ਤਰ੍ਹਾਂ ਆਪਣੇ ਪਾਪਾਂ ਦਾ ਫਲ ਲੈ ਲਿਆ। ਜਿਵੇਂ ਸ਼ੇਖ ਫਰੀਦ ਨੇ ਕਿਹਾ ਹੈ 'ਉਹਨਾਂ ਨੂੰ ਅਜਿਹੀ ਸਜ਼ਾ ਹੀ ਮਿਲਦੀ ਹੈ ਜੋ ਮੰਦੇ ਕੰਮ ਕਰਦੇ ਹਨ।'

ਫਿਰ ਗੁਰੂ ਜੀ ਹੌਲੀ-ਹੌਲੀ ਬਾਂਗਰ ਦੇ ਇਲਾਕੇ ਵਿੱਚ ਧਮਧਾਨ ਵੱਲ ਚੱਲ ਪਏ ਜੋ ਦੱਖਣੀ ਪੰਜਾਬ ਰੇਲਵੇ ਤੇ ਇੱਕ ਸਟੇਸ਼ਨ ਹੈ। ਕਿਹਾ ਜਾਂਦਾ ਹੈ ਕਿ ਪਿੰਡ ਦੇ ਚੌਧਰੀ ਨੂੰ ਗੁਰੂ

ਜੀ ਨੇ ਖੂਹ ਤੇ ਧਰਮਸ਼ਾਲਾ ਬਣਾਉਣ ਲਈ ਪੈਸੇ ਦਿੱਤੇ। ਉਥੋਂ ਦੇ ਵਸਨੀਕਾਂ ਦਾ ਗੁਜ਼ਾਰਾ ਵਧੇਰੇ ਕਰਕੇ ਲੁੱਟ ਮਾਰ ਤੇ ਹੀ ਹੁੰਦਾ ਸੀ ਤੇ ਗੁਰੂ ਜੀ ਉਹਨਾਂ ਨੂੰ ਉਸ ਤਰ੍ਹਾਂ ਦਾ ਜੀਵਨ-ਨਿਰਬਾਹ ਕਰਨ ਤੋਂ ਹਟਾਉਣਾ ਚਾਹੁੰਦੇ ਸਨ। ਉਹਨਾਂ ਲੋਕਾਂ 'ਚੋਂ ਇੱਕ ਆਦਮੀ ਗੁਰੂ ਜੀ ਲਈ ਦੁੱਧ ਲੈ ਕੇ ਆਇਆ, ਪਰ ਗੁਰੂ ਜੀ ਨੇ ਪੀਣ ਤੋਂ ਨਾਂਹ ਕਰ ਦਿੱਤੀ ਕਿਉਂ ਜੋ ਇਹ ਚੋਰੀ ਤੇ ਮਾਰਧਾੜ ਦੀ ਪ੍ਰਾਪਤੀ ਸੀ।

**ਮੀਂਹੇ ਦੀ ਸ਼ਰਧਾ**—ਗੁਰੂ ਜੀ ਨਾਲ ਇੱਕ ਮੀਂਹਾਂ ਨਾਮ ਦਾ ਸਿੱਖ ਸੀ ਜੋ ਗੁਰੂ ਜੀ ਦਾ ਅਨਿਨ ਭਗਤ ਸੀ। ਉਹ ਉਹਨਾਂ ਲਈ ਪਾਣੀ ਭਰਦਾ, ਜੰਗਲ ਵਿੱਚੋਂ ਬਾਲਣ ਲਿਆਉਂਦਾ ਤੇ ਉਹਨਾਂ ਦੇ ਨਿੱਕੇ-ਨਿੱਕੇ ਕੰਮ ਕਰਦਾ। ਉਹ ਭਾਰ ਚੁੱਕਣ ਲਈ ਸਿਰ ਤੇ ਇਨੂੰ ਰੱਖਦਾ ਹੁੰਦਾ ਸੀ। ਇਹ ਸਦਾ ਗਿੱਲਾ ਰਹਿੰਦਾ ਸੀ ਕਿਉਂਕਿ ਉਸ 'ਚੋਂ ਪਾਣੀ ਚੋਂਦਾ ਰਹਿੰਦਾ ਸੀ ਜਿਸ ਕਾਰਨ ਉਹਦੇ ਸਿਰ 'ਚ ਜ਼ਖਮ ਹੋ ਗਿਆ। ਇਕ ਦਿਨ ਜਦੋਂ ਉਹ ਸਿਰ ਉਪਰ ਪਾਣੀ ਦਾ ਘੜਾ ਜੋ ਉਹ ਲਿਆਇਆ ਸੀ, ਸਿਰ ਤੋਂ ਲਾਹੁਣ ਲੱਗਾ ਤਾਂ ਉਹਦੀ ਪਗੜੀ ਤੇ ਇਨੂੰ ਡਿੱਗ ਪਏ ਤੇ ਉਹਦੇ ਸਿਰ ਦੇ ਜ਼ਖਮ 'ਚੋਂ ਕੀੜੇ ਕਿਰਨ ਲੱਗੇ। ਗੁਰੂ ਜੀ ਦੀ ਮਾਤਾ ਤੇ ਪਤਨੀ ਨੇ ਇਹ ਵੇਖ ਕੇ ਗੁਰੂ ਜੀ ਦੇ ਧਿਆਨ ਵਿੱਚ ਲਿਆਂਦਾ। ਗੁਰੂ ਜੀ ਨੇ ਮੀਂਹਾਂ ਨੂੰ ਬੁਲਾਇਆ, ਤੇ ਉਸਨੂੰ ਸਰੋਪਾ ਬਖਸ਼ਿਆ ਤੇ ਵਰ ਦਿੱਤਾ ਕਿ ਉਹ ਮਹੰਤ ਬਣੇਗਾ ਜਾਂ ਕਿਸੇ ਮੱਤ ਦਾ ਮੁਖੀ ਹੋਵੇਗਾ। ਗੁਰੂ ਜੀ ਨੇ ਫਿਰ ਉਹਦੇ ਸਿਰ ਤੇ ਹੱਥ ਰੱਖਿਆ, ਉਸ ਦੀ ਪੀੜ ਤੇ ਜ਼ਖਮ ਅਲੋਪ ਹੋ ਗਏ। ਇਸ ਨਾਲ ਹੀ ਮੀਂਹੇਂ ਨੂੰ ਰੱਬੀ ਗਿਆਨ ਦਾ ਪ੍ਰਕਾਸ਼ ਹੋ ਗਿਆ ਤੇ ਤਿੰਨਾਂ ਜਹਾਨਾਂ ਦੀ ਸੋਝੀ ਹੋ ਗਈ। ਗੁਰੂ ਜੀ ਨੇ ਉਸਨੂੰ ਨਗੌਰੀ ਬਲਦ ਦਿੱਤਾ, ਤੇ ਉਸਦੀ ਨਵੀਂ ਪਦਵੀ ਅਨੁਕੂਲ ਨਗਾਰਾ ਤੇ ਝੰਡਾ ਵੀ ਬਖਸ਼ਿਆ।

ਗੁਰੂ ਫਿਰ ਟੇਕਪੁਰ ਵੱਲ ਚਲੇ ਗਏ ਜਿਸਨੂੰ ਬਹਰਜੱਖ ਵੀ ਕਿਹਾ ਜਾਂਦਾ ਸੀ। ਉੱਥੇ ਉਹ ਤਿੰਨ ਦਿਨ ਲਈ ਇਕ ਤਰਖਾਣ ਦੇ ਘਰ ਗਏ ਜੋ ਉਹਨਾਂ ਨਾਲ ਕੈਥਲ ਤੱਕ ਰਾਹ ਦੱਸਣ ਲਈ ਗਿਆ। ਫਿਰ ਉਹ ਬਾਰਨਾ ਵੱਲ ਗਏ। ਉੱਥੇ ਗੁਰੂ ਜੀ ਨੇ ਤੰਬਾਕੂ ਦੀ ਵਰਤੋਂ ਵਿਰੁੱਧ ਪ੍ਰਚਾਰ ਕੀਤਾ ਉਹਨਾਂ ਕਿਹਾ, "ਆਪਣੇ ਲੋਕਾਂ ਨੂੰ ਤੰਬਾਕੂ ਦੇ ਨਸ਼ੇ ਤੋਂ ਬਚਾਉ ਤੇ ਸਿੱਖਾਂ ਤੇ ਸੰਤਾਂ ਦੀ ਸੇਵਾ ਵਿੱਚ ਜਾਉ। ਦੋ ਜਹਾਨਾਂ 'ਚ ਰੱਖਿਆ ਕਰਨ ਵਾਲੇ ਗੁਰੂ ਤੇ ਭਰੋਸਾ ਰੱਖੋ। ਉਹ ਸਿਰ ਤੇ ਹੱਥ ਧਰ ਕੇ ਦੁੱਖਾਂ ਤੋਂ ਬਚਾਉਂਦਾ ਹੈ। ਜਦੋਂ ਲੋਕ ਇਸ ਨਿਖਿੱਧ ਨਸ਼ੇ ਦਾ ਤਿਆਗ ਕਰ ਦੇਣਗੇ ਤੇ ਆਪਣੀ ਜ਼ਮੀਨ ਵਾਹੁਣਗੇ ਉਹਨਾਂ ਦੇ ਧਨ-ਮਾਲ 'ਚ ਵਾਧਾ ਹੋਵੇਗਾ ਤੇ ਉਹਨਾਂ ਨੂੰ ਕਿਸੇ ਚੀਜ਼ ਦੀ ਤੋਟ ਨਹੀਂ ਰਹੇਗੀ। ਉਹਨਾਂ ਕੋਲ ਬਹੁਤ ਸਾਰੀਆਂ ਮੱਝਾਂ ਗਾਵਾਂ ਹੋਣਗੀਆਂ ਤੇ ਦੁਨੀਆਂ ਵਾਲੇ ਉਹਨਾਂ ਦੀ ਇੱਜ਼ਤ ਕਰਨਗੇ, ਪਰ ਜਦੋਂ ਹੀ ਉਹ ਤੰਬਾਕੂ ਪੀਣਗੇ, ਉਹ ਕੰਗਾਲ ਹੋ ਜਾਣਗੇ ਤੇ ਧਨ-ਮਾਲ ਖਤਮ ਹੋ ਜਾਏਗਾ।" ਸੂਰਜ ਪ੍ਰਕਾਸ਼ ਦਾ ਲੇਖਕ ਭਾਈ ਸੰਤੋਖ ਸਿੰਘ ਆਪਣੀ ਬਰਨਾ ਪਿੰਡ ਦੀ ਯਾਤਰਾ ਦੇ ਆਧਾਰ ਤੇ ਗਵਾਹੀ ਦਿੰਦਾ ਹੈ ਕਿ ਜਦ ਤੱਕ ਉਥੋਂ ਦੇ ਲੋਕਾਂ ਨੇ ਤੰਬਾਕੂ ਦੀ ਵਰਤੋਂ ਤੋਂ ਪ੍ਰਹੇਜ਼ ਕੀਤਾ ਉਹ ਖੁਸ਼ ਰਹੇ, ਪਰ ਜੋ ਇਹਦੀ ਵਰਤੋਂ ਕਰਨ ਲੱਗ ਪਏ ਉਹ ਸੁਸਤ ਤੇ ਗ਼ਰੀਬ ਹੋ ਗਏ। ਲੋਕ ਉਹ ਪੈਸਾ ਜੋ ਖਾਣ ਲਈ ਜਾਂ ਬੀਜ ਬੀਜਣ ਲਈ ਖਰਚਣਾ ਸੀ, ਤੰਬਾਕੂ ਤੇ ਖਰਚ ਕਰ ਦਿੰਦੇ। ਭਾਈ ਸੰਤੋਖ ਸਿੰਘ ਨੇ ਉਸ ਨਗਰ ਦੇ ਕਈ ਵੰਸ਼ਜਾਂ ਨੂੰ ਦਸਵੇਂ ਗੁਰੂ ਜੀ ਦੀ ਮਰਿਆਦਾ ਅਨੁਸਾਰ ਅੰਮ੍ਰਿਤ ਸਿਖਾਇਆ ਤੇ ਲੋਕਾਂ ਨੂੰ ਭੈੜੇ ਤੇ ਨਿਖਿੱਧ ਅਮਲ ਤੋਂ ਬਚਣ ਲਈ ਪ੍ਰੇਰਨਾ ਦੇਣ ਲਈ ਪੂਰਾ ਤਾਨ ਲਾਇਆ।

# ਕਾਂਡ—36

**ਮਲੂਕ ਦਾਸ ਦਾ ਸਿੱਖ ਬਣਨਾ**—ਗੁਰੂ ਜੀ ਫਿਰ ਸੂਰਜ ਗ੍ਰਹਿਣ ਦੇ ਮੌਕੇ ਤੇ ਕੁਰੂਕਸ਼ੇਤਰ (ਥਾਨੇਸਰ) ਗਏ। ਉਹਨਾਂ ਦਾ ਆਪਣੇ ਪੈਰੋਕਾਰਾਂ ਤੋਂ ਬਿਨਾਂ ਹੋਰ ਸਾਧੂਆਂ ਨੇ ਵੀ ਬੜਾ ਸੁਆਗਤ ਕੀਤਾ। ਉੱਥੇ ਠਹਿਰਨ ਸਮੇਂ ਉਹਨਾਂ ਨੇ ਸਤਿਨਾਮ ਦਾ ਉਪਦੇਸ਼ ਦਿੱਤਾ। ਫਿਰ ਉਹ ਬਨੀ ਬਦਰਪੁਰ ਗਏ ਜਿੱਥੇ ਉਹਨਾਂ ਨੇ ਖੂਹ ਦੀ ਖੁਦਾਈ ਕਰਨ ਲਈ ਰੁਪਿਆਂ ਦੀ ਥੈਲੀ ਸਹਾਇਤਾ ਵਜੋਂ ਦਿੱਤੀ। ਫਿਰ ਉਹ ਜਮਨਾ ਪਾਰ ਗਏ ਤੇ ਰਾਹ ਵਿੱਚ ਸ਼ਿਕਾਰ ਖੇਡਦੇ ਰਹੇ। ਉਹਨਾਂ ਨੇ ਕੁਝ ਜਾਨਵਰਾਂ ਦਾ ਸ਼ਿਕਾਰ ਕੀਤਾ ਤੇ ਉਹਨਾਂ ਨੂੰ ਘੋੜੇ ਦੀ ਕਾਠੀ ਨਾਲ ਟੰਗ ਕੇ ਕੜਾ ਮਾਣਕ ਨਾਮੀ ਨਗਰ ਲੈ ਗਏ ਜਿੱਥੇ ਮਲੂਕ ਦਾਸ ਨਾਮ ਦਾ ਪ੍ਰਸਿੱਧ ਸਾਧੂ ਰਹਿੰਦਾ ਸੀ। ਇਹ ਸੁਣ ਕਿ ਗੁਰੂ ਨੇ ਜਾਨਵਰ ਮਾਰੇ ਹਨ, ਉਸਨੇ ਉਹਨਾਂ ਨੂੰ ਮਿਲਣ ਅਤੇ ਸੁਆਗਤ ਕਰਨ ਤੋਂ ਨਾਂਹ ਕਰ ਦਿੱਤੀ। ਕਿਹਾ ਜਾਂਦਾ ਹੈ ਕਿ ਅਗਲੇ ਦਿਨ ਜਦੋਂ ਉਸਨੇ ਮੂਰਤੀ ਅੱਗੇ ਪ੍ਰਸ਼ਾਦ ਭੋਗ ਲੁਆਉਣ ਲਈ ਰੱਖਿਆ ਤਾਂ ਉਹ ਇਹ ਵੇਖ ਕੇ ਭੈਭੀਤ ਹੋ ਗਿਆ ਕਿ ਉਹ ਭੋਜਨ ਮਾਸ ਬਣ ਗਿਆ ਸੀ। ਉਸਨੇ ਮਹਿਸੂਸ ਕੀਤਾ ਕਿ ਇਹ ਜ਼ਰੂਰ ਹੀ ਉਸਨੂੰ ਸਬਕ ਸਿਖਾਉਣ ਲਈ ਗੁਰੂ ਜੀ ਦੀ ਕਰਾਮਾਤ ਹੋਵੇਗੀ। ਇਸ ਲਈ ਉਸਨੇ ਆਪ ਗੁਰੂ ਜੀ ਕੋਲ ਜਾਣਾ ਤੇ ਨਮਸਕਾਰ ਕਰਨਾ ਠੀਕ ਸਮਝਿਆ। ਪ੍ਰੰਤੂ ਉਹ ਆਪਣੇ ਮਨ ਵਿੱਚ ਦਲੀਲ ਕਰਨ ਲੱਗਾ ਕਿ ਜੇ ਗੁਰੂ ਜੀ ਵਿੱਚ ਸੱਚਮੁੱਚ ਹੀ ਉਸ ਨਾਲ ਜੋੜੀ ਜਾਂਦੀ ਅਲੌਕਿਕ ਸ਼ਕਤੀ ਹੈ ਤਾਂ ਉਹ ਉਸਨੂੰ ਆਪ ਬੁਲਾ ਲਵੇ। ਗੁਰੂ ਜੀ ਉਹਦੇ ਮਨ ਦੀ ਅਵਸਥਾ ਜਾਣ ਗਏ ਤੇ ਉਸਨੂੰ ਲੈਣ ਲਈ ਆਪਣੇ ਸੇਵਕ ਤੇ ਪਾਲਕੀ ਭੇਜੀ। ਉਹ ਗੁਰੂ ਜੀ ਪਾਸ ਗਿਆ, ਦੀਖਿਆ ਲਈ ਤੇ ਉਪਦੇਸ਼ ਗ੍ਰਹਿਣ ਕੀਤਾ ਤੇ ਗੁਰੂ ਜੀ ਦੇ ਉੱਘੇ ਪੈਰੋਕਾਰਾਂ ਵਿੱਚ ਗਿਣਿਆ ਗਿਆ।

ਗੁਰੂ ਜੀ ਆਪਣੇ ਇਸ ਧਰਮ-ਪ੍ਰਚਾਰ ਦੇ ਦੌਰੇ ਤੇ ਆਗਰਾ, ਇਟਾਵਾ ਤੇ ਪ੍ਰਯਾਗ ਗਏ। ਜਦੋਂ ਉਹ ਪ੍ਰਯਾਗ ਪਹੁੰਚੇ ਤਾਂ ਗੁਰ ਜੀ ਦੀ ਮਾਤਾ ਨਾਨਕੀ ਉਹਨਾਂ ਪਾਸ ਇੱਕ ਵਿਸ਼ੇਸ਼ ਮਹੱਤਤਾ ਦੀ ਬੇਨਤੀ ਲੈ ਕੇ ਆਈ। ਉਸਨੇ ਕਿਹਾ ਕਿ ਉਹਦੀਆਂ ਸਭ ਇੱਛਾਵਾਂ ਪੂਰੀਆਂ ਹੋ ਗਈਆਂ ਹਨ, ਪ੍ਰੰਤੂ ਅਜੇ ਇੱਕ ਇੱਛਾ ਪੂਰੀ ਹੋਣੀ ਰਹਿੰਦੀ ਹੈ। ਉਸਨੇ ਕਿਹਾ ਕਿ ਉਸਨੂੰ ਯਾਦ ਹੈ ਕਿ ਉਸਦੇ ਸੱਚਖੰਡ ਵਾਸੀ ਪਤੀ, ਸ੍ਰੀ ਗੁਰੂ ਹਰਿਗੋਬਿੰਦ ਨੇ ਵਰ ਦਿੱਤਾ ਸੀ ਕਿ ਗੁਰੂ ਤੇਗ ਬਹਾਦਰ ਦੇ ਘਰ ਮਹਾਂਪੁਰਖ ਪੈਦਾ ਹੋਵੇਗਾ ਤੇ ਉਹ ਹੁਣ ਉਸੇ ਘੜੀ ਦੀ ਉਡੀਕ ਕਰ ਰਹੀ ਹੈ। ਗੁਰੂ ਜੀ ਨੇ ਉੱਤਰ ਦਿੱਤਾ ਕਿ ਉਸਦੀਆਂ ਸਭ ਇੱਛਾਵਾਂ ਪੂਰੀਆਂ ਹੋਣਗੀਆਂ ਤੇ ਛੇਤੀ ਹੀ ਉਹਦੇ ਘਰ ਪੋਤਰਾ ਪੈਦਾ ਹੋਵੇਗਾ ਜੋ ਧਰਮ ਦੀ ਰੱਖਿਆ ਕਰੇਗਾ। ਉਸਨੂੰ ਚਾਹੀਦਾ ਹੈ ਕਿ ਉਹ ਨਿਰੰਤਰ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰੇ। ਗੁਰੂ ਜੀ

ਛੇ ਮਹੀਨੇ ਪ੍ਰਯਾਗ ਠਹਿਰੇ ਤੇ ਇਸ ਸਮੇਂ ਉਹਨਾਂ ਦੀ ਮਾਤਾ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ ਜਦੋਂ ਉਹਨਾਂ ਦੀ ਪਤਨੀ ਗੁਜਰੀ ਗਰਭਵਤੀ ਹੋ ਗਈ।

ਫਿਰ ਗੁਰੂ ਜੀ ਪਰਿਵਾਰ ਨਾਲ ਬਨਾਰਸ ਲਈ ਚਲ ਪਏ। ਉਹ ਉਸ ਘਰ ਵਿੱਚ ਠਹਿਰੇ ਜਿਸਨੂੰ 'ਸ਼ਬਦ ਕਾ ਕੋਠਾ' ਕਿਹਾ ਗਿਆ ਹੈ। ਇਹ ਥਾਂ ਸ਼ਹਿਰ ਦੇ ਉਸ ਭਾਗ ਵਿੱਚ ਹੈ ਜਿਸਨੂੰ ਰੇਸ਼ਮ ਕੱਟੜਾ ਕਿਹਾ ਜਾਂਦਾ ਹੈ। ਉੱਥੇ ਉਹਦੇ ਪੈਰੋਕਾਰਾਂ ਨੇ ਆਮ ਵਾਂਗ ਮਾਨ ਸਤਿਕਾਰ ਦਿੱਤਾ। ਜਿਸ ਸਥਾਨ ਤੇ ਗੁਰੂ ਜੀ ਨੇ ਵਿਸ਼ਰਾਮ ਕੀਤਾ ਸੀ, ਉੱਥੇ ਇੱਕ ਉੱਚਾ ਥੜਾ ਉਸਾਰਿਆ ਗਿਆ ਤੇ ਉਸ ਥਾਂ ਨੂੰ ਹੁਣ 'ਬੜੀ ਸੰਗਤ' ਕਿਹਾ ਜਾਂਦਾ ਹੈ। ਗੁਰੂ ਜੀ ਦੇ ਇੱਥੇ ਆਉਣ ਦੀ ਯਾਦ ਵਿੱਚ ਇੱਥੇ ਉਹਨਾਂ ਦਾ ਜੋੜਾ ਤੇ ਚੋਗਾ ਸਾਂਭੇ ਹੋਏ ਹਨ। ਇਥੋਂ ਉਹ ਦਰਿਆ ਕਰਮਨਾਸ਼ ਲਈ ਚਲ ਪਏ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਜੋ ਇਸ ਦਰਿਆ ਵਿੱਚ ਨਹਾ ਲੈਂਦਾ ਹੈ ਉਸਦੇ ਸਭ ਚੰਗੇ ਕਰਮ (ਪੁੰਨ) ਸਮਾਪਤ ਹੋ ਜਾਂਦੇ ਹਨ। ਗੁਰੂ ਜੀ ਨੇ ਇਹ ਰਿਵਾਇਤ ਰੱਦ ਕਰਦਿਆਂ ਉੱਥੇ ਦਰਿਆ 'ਚ ਇਸ਼ਨਾਨ ਕੀਤਾ ਤੇ ਇਹ ਨਿਸ਼ਚਾ ਕਰਵਾ ਦਿੱਤਾ ਕਿ ਚੰਗੇ ਕਰਮਾਂ ਦਾ ਫਲ ਦਰਿਆ ਨਾਸ ਨਹੀਂ ਕਰ ਸਕਦਾ।

**ਚਾਚਾ ਫਗੋ ਨਾਲ ਮੇਲ**—ਫਿਰ ਗੁਰੂ ਜੀ ਸਰਸਰਾਵਾਂ ਪਿੰਡ ਪਹੁੰਚੇ ਜਿੱਥੇ ਸੱਚਾ ਸੇਵਕ ਤੇ ਅਨਿਨ ਸ਼ਰਧਾਲੂ ਰਹਿੰਦਾ ਸੀ ਜੋ ਚਾਚਾ ਫਗੋ ਕਰਕੇ ਪ੍ਰਸਿੱਧ ਸੀ। ਉਸਨੇ ਬੜਾ ਸੁੰਦਰ ਭਵਨ ਬਣਾਇਆ ਸੀ ਜਿਸਦੀ ਇੱਕ ਬੜੀ ਸ਼ਾਨਦਾਰ ਡਿਓਢੀ ਤੇ ਇੱਕ ਵੱਡਾ ਪ੍ਰਵੇਸ਼ ਕਮਰਾ ਜਾਂ ਹਾਲ ਸੀ। ਉਸਨੂੰ ਸਦਾ ਹੀ ਉਹਦੇ ਗੁਆਂਢੀ ਪੁੱਛਦੇ ਰਹਿੰਦੇ ਸਨ ਕਿ ਉਸਨੇ ਇਤਨਾ ਵੱਡਾ ਘਰ ਕਿਉਂ ਬਣਾਇਆ ਹੈ ਤੇ ਖਾਸ ਕਰਕੇ ਇਤਨੀ ਵੱਡੀ ਡਿਓਢੀ ਤੇ ਪ੍ਰਵੇਸ਼ ਭਵਨ। ਉਸਨੇ ਕਿਹਾ ਕਿ ਉਹਦਾ ਮੰਤਵ ਇਹ ਹੈ ਕਿ ਜਦੋਂ ਗੁਰੂ ਜੀ ਇਥੇ ਦਰਸ਼ਨ ਦੇਣ ਤਾਂ ਉਹਨਾਂ ਨੂੰ ਘੋੜੇ ਤੋਂ ਉਤਰਨਾ ਨਾ ਪਏ ਸਗੋਂ ਚੜ੍ਹੇ ਚੜ੍ਹਾਏ ਹੀ ਭਵਨ ਵਿੱਚ ਆ ਜਾਣ। ਇਹਦੇ ਅੰਦਰ ਉਸਨੇ ਗੁਰੂ ਜੀ ਦੇ ਲੇਟ ਕੇ ਆਰਾਮ ਕਰਨ ਲਈ ਬੜਾ ਸ਼ਾਨਦਾਰ ਗਦੈਲਾ ਲਗਵਾਇਆ। ਚਾਚਾ ਫਗੋ ਨੇ ਉਸ ਭਵਨ ਨੂੰ ਤਾਲਾ ਲਗਵਾਇਆ ਹੋਇਆ ਸੀ ਤਾਂ ਜੋ ਗੰਦਾ ਗੰਦਾ ਨਾ ਹੋ ਜਾਵੇ। ਹਰ ਸਵੇਰ ਉਹ ਇਸ ਵਿੱਚ ਧੂਫ ਧੁਖਾਉਂਦਾ ਤੇ ਦਰਵਾਜ਼ੇ ਇਹ ਕਹਿ ਕੇ ਬੰਦ ਕਰ ਦਿੰਦਾ ਕਿ ਉਹ ਇਸ ਭਵਨ ਵਿੱਚ ਗੁਰੂ ਜੀ ਦੇ ਚਰਨ ਪਾਉਣ ਤੋਂ ਤੇ ਇਸ ਨੂੰ ਪਵਿੱਤਰ ਕਰਨ ਤੋਂ ਪਹਿਲਾਂ ਇਸ ਵਿੱਚ ਵਾਸ ਨਹੀਂ ਕਰੇਗਾ। ਲੋਕ ਉਸ ਦਾ ਮਾਖੌਲ ਉਡਾਉਂਦੇ ਕਿ ਗੁਰੂ ਜੋ ਪੰਜਾਬ ਵਿੱਚ ਹਨ ਉਹਨਾਂ ਦੀ ਇਸ ਪਿੰਡ ਦਰਸ਼ਨ ਦੇਣ ਦੀ ਕਦੇ ਕਿਵੇਂ ਉਮੀਦ ਹੋ ਸਕਦੀ ਹੈ ? ਚਾਚਾ ਫਗੋ ਅਜਿਹੇ ਮਖੌਲ ਦੀ ਪਰਵਾਹ ਨਹੀਂ ਸੀ ਕਰਦਾ ਅਤੇ ਕਹਿੰਦਾ ਸੀ ਕਿ ਗੁਰੂ ਜੀ ਜ਼ਰੂਰ ਆਉਣਗੇ ਤੇ ਉਹਦੀ ਇੱਛਾ ਪੂਰੀ ਕਰਨਗੇ ਜਿਵੇਂ ਗੁਰੂ ਨਾਨਕ ਨੇ ਲਾਲੋ ਦੇ ਘਰ ਜਾ ਕੇ ਉਹਦੀ ਇੱਛਾ ਪੂਰੀ ਕੀਤੀ ਤੇ ਇਸ ਕਰਕੇ ਉਸਨੇ ਉਹਨਾਂ ਦੇ ਢੁਕਵੇਂ ਸੁਆਗਤ ਦਾ ਇੰਤਜ਼ਾਮ ਕੀਤਾ ਹੋਇਆ ਸੀ। ਤੇ ਜਿਵੇਂ ਚਾਚਾ ਫਗੋ ਨੇ ਪਹਿਲਾਂ ਹੀ ਜਾਣ ਲਿਆ ਸੀ, ਠੀਕ ਸਮੇਂ ਤੇ ਉਸਨੂੰ ਗੁਰੂ ਜੀ ਦਾ ਸੁਆਗਤ ਕਰਨ ਦੀ ਖ਼ੁਸ਼ੀ ਪ੍ਰਾਪਤ ਹੋਈ।

ਉਥੋਂ ਗੁਰੂ ਜੀ ਗਯਾ ਲਈ ਚੱਲ ਪਏ। ਉੱਥੇ ਬ੍ਰਾਹਮਣ ਇਕੱਠੇ ਹੋ ਕੇ ਉਹਨਾਂ ਨੂੰ ਮਿਲੇ ਤੇ ਗੁਰੂ ਜੀ ਨੂੰ ਉਸ ਪ੍ਰਸਿੱਧ ਤੀਰਥ ਅਸਥਾਨ ਦੇ ਦਰਸ਼ਨਾਂ ਦਾ ਮਹਾਤਮ ਦੱਸਣ ਲੱਗੇ। ਉਹਨਾਂ ਨੇ ਉਸ ਅਸਥਾਨ ਤੇ ਬੁੱਧ ਦੇ ਤਿਆਗ ਤੇ ਤਪ ਦਾ ਕੋਈ ਜ਼ਿਕਰ ਨਾ ਕੀਤਾ—

ਇਹਨਾਂ ਘਟਨਾਵਾਂ ਦਾ ਆਮ ਹਿੰਦੂਆਂ ਨੇ ਸਦੀਆਂ ਤੱਕ ਕਦੇ ਨਾਮ ਨਾ ਲਿਆ। ਉਹਨਾਂ ਨੇ ਕਿਹਾ ਕਿ ਜੇ ਵਡੇਰਿਆਂ ਦੀਆਂ ਆਤਮਾਵਾਂ ਲਈ ਏਥੇ ਜੌਂ ਦੀਆਂ ਰੋਟੀਆਂ ਗਯਾ ਵਿੱਚ ਚੜ੍ਹਾਵੇ ਵਜੋਂ ਦਿੱਤੀਆਂ ਜਾਣ ਤਾਂ ਉਹ ਸਿੱਧੀਆਂ ਸਵਰਗ ਜਾਣਗੀਆਂ ਭਾਵੇਂ ਪਹਿਲਾਂ ਉਹ ਨਰਕ ਵਿੱਚ ਹੀ ਕਿਉਂ ਨਾ ਦਾਖਿਲ ਹੋਣ। ਇਸ ਪਿੱਛੋਂ ਉਹਨਾਂ ਗੁਰੂ ਜੀ ਤੇ ਜ਼ੋਰ ਪਾਇਆ ਕਿ ਉਹ ਕਰਮ ਕਾਂਡ ਲਈ ਰੁਪੈ ਭੇਟਾ ਕਰਨ ਪ੍ਰੰਤੂ ਗੁਰੂ ਜੀ ਨੇ ਉਹਨਾਂ ਦਾ ਲਾਲਚ ਪੂਰਾ ਕਰਨ ਤੋਂ ਇਨਕਾਰ ਕਰ ਦਿੱਤਾ। ਉਹਨਾਂ ਨੇ ਸਗੋਂ ਬ੍ਰਾਹਮਣਾਂ ਨੂੰ ਪ੍ਰਮਾਤਮਾ ਦੀ ਬੰਦਗੀ ਕਰਨ ਦੀ ਪ੍ਰੇਰਨਾ ਦਿੱਤੀ ਤੇ ਉਹਨਾਂ ਨੂੰ ਦੈਵੀ ਗਿਆਨ ਦਾ ਉਪਦੇਸ਼ ਦਿੱਤਾ। ਬ੍ਰਾਹਮਣਾਂ ਦੇ ਪਖੰਡ ਤੇ ਫਰੇਬ ਦਾ ਪਾਜ ਉਘੇੜਦਿਆਂ ਗੁਰੂ ਜੀ ਨੇ ਸਿੱਖਾਂ ਨੂੰ ਬ੍ਰਾਹਮਣਾਂ ਦੇ ਜਾਲ 'ਚੋਂ ਸੁਤੰਤਰ ਰਹਿਣ ਦੀ ਸਿੱਖਿਆ ਦਿੱਤੀ। ਫਿਰ ਉਹਨਾਂ (ਗੁਰੂ) ਨੇ ਉਹਨਾਂ ਦੇ ਕਲਿਆਣ ਲਈ 'ਰਾਗ ਆਸਾ' ਵਿੱਚ ਗਯਾ ਵਿੱਚ ਰਚਿਆ ਗੁਰੂ ਨਾਨਕ ਦਾ ਸ਼ਬਦ, ਸੁਖਮਨੀ ਦੀ ਦੂਸਰੀ ਅਸ਼ਟਪਦੀ ਤੇ ਭਗਤ ਕਬੀਰ ਦਾ ਨਿਮਨ ਸ਼ਬਦ ਉਚਾਰੇ :

*ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥*
*ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥੧॥*
*ਮੋ ਕਉ ਕੁਸਲੁ ਬਤਾਵਹੁ ਕੋਈ॥*
*ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ॥੧॥ ਰਹਾਉ॥*
*ਮਾਟੀ ਕੇ ਕਰ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ॥*
*ਐਸੇ ਪਿਤਰ ਤੁਮਾਰੇ ਕਹੀ ਅਹਿ ਆਪਨ ਕਹਿਆ ਨ ਲੇਹੀ॥੨॥*
*ਸਰ ਜੀਉ ਕਾਟਹਿ ਨਿਰ ਜੀਉ ਪੂਜਹਿ ਅੰਤਕਾਲ ਕਉ ਭਾਰੀ॥*
*ਰਾਮ ਨਾਮ ਦੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ॥੩॥*
*ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮ ਨਹੀਂ ਜਾਨਾ॥*
*ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ॥੪॥*

*(ਰਾਗੁ ਗਉੜੀ ਬੈਰਾਗਣਿ ਕਬੀਰ ਜੀ, ਆਦਿ ਗ੍ਰੰਥ ਪੰ: ੩੩੨)*

ਇਸ ਪਿੱਛੋਂ ਗੁਰੂ ਜੀ ਨੇ ਬ੍ਰਾਹਮਣਾਂ ਨੂੰ ਉਥੋਂ ਤੋਰ ਦਿੱਤਾ ਤੇ ਆਪ ਵੀ ਉਪਰਾਮ ਹੋ ਕੇ ਉਥੋਂ ਚਲੇ ਗਏ। (ਗਯਾ ਵਿੱਚ ਉਸ ਥਾਂ ਤੇ ਛੋਟਾ ਜਿਹਾ ਮੰਦਰ ਹੈ ਜਿੱਥੇ ਗੁਰੂ ਜੀ ਨੇ ਗਯਾ ਦੀ ਯਾਤਰਾ ਸਮੇਂ ਨਿਵਾਸ ਕੀਤਾ ਸੀ।)

ਗੁਰੂ ਜੀ ਆਪਣੇ ਮੰਤਵ ਦੀ ਪੂਰਤੀ ਲਈ ਪਟਨਾ ਪਹੁੰਚੇ ਜਿਹੜਾ ਹੁਣ ਵਾਂਗ ਉਦੋਂ ਵੀ ਮੁਸਲਮਾਨਾਂ ਦਾ ਗੜ੍ਹ ਸੀ। ਮਰਦ ਇਸਤਰੀਆਂ ਗੁਰੂ ਜੀ ਦੀ ਧਾਰਮਕ ਮਹਿਮਾ ਸੁਣ ਕੇ, ਦਰਸ਼ਨ ਕਰਨ ਤੇ ਭੇਟਾ ਲੈ ਕੇ ਹਾਜ਼ਰ ਹੋਏ। ਉਹਨਾਂ ਨੇ ਬੜੇ ਚਾਅ ਸਤਿਕਾਰ ਨਾਲ ਆਪਣੇ ਕੋਲ ਰਹਿਣ, ਉਪਦੇਸ਼ ਦੇਣ ਤੇ ਉਹਨਾਂ ਨੂੰ ਨਿਹਾਲ ਕਰਨ ਦੀ ਬੇਨਤੀ ਕੀਤੀ। ਗੁਰੂ ਜੀ ਨੇ ਉੱਤਰ ਦਿੱਤਾ, "ਜਿੱਥੇ ਸਤਿਸੰਗਤਿ ਹੈ, ਉੱਥੇ ਹੀ ਰਹਿਣ ਦਾ ਸਾਨੂੰ ਪ੍ਰਭੂ ਵਲੋਂ ਹੁਕਮ ਹੈ।"

**ਜੈਤੇ ਦਾ ਪ੍ਰੇਮ**—ਪਟਨਾ ਵਿੱਚ ਇੱਕ ਸੱਖ ਹਲਵਾਈ ਭਾਈ ਜੈਤਾ ਰਹਿੰਦਾ ਸੀ ਜੋ ਨਿਮਰਤਾ ਕਾਰਨ ਸਦਾ ਮੈਲੇ ਕੱਪੜੇ ਪਹਿਨ ਕੇ ਹੀ ਕੰਮ ਕਰਦਾ ਹੁੰਦਾ ਸੀ। ਦੂਸਰੇ ਸਿੱਖਾਂ ਨੇ ਇਹ ਸੋਚਿਆ ਕਿ ਉਹ ਕਦੇ ਵੀ ਨਹਾਉਂਦਾ ਨਹੀਂ, ਉਹ ਇਸ ਕਾਰਨ ਉਸ ਤੇ ਵਿਅੰਗ

ਕੱਸਦੇ ਰਹਿੰਦੇ। ਉਹ ਉਹਨਾਂ ਨੂੰ ਕਹਿੰਦਾ ਕਿ ਉਹ ਉਸਦੇ ਘਰ ਜਾ ਕੇ ਵੇਖ ਲੈਣ ਕਿ ਉਹ ਇਸ਼ਨਾਨ ਕਰਦਾ ਹੈ ਜਾਂ ਨਹੀਂ। ਉਹਨਾਂ ਨੇ ਫਿਰ ਉਵੇਂ ਹੀ ਯਾਤਰੀਆਂ ਦੇ ਭੇਸ ਵਿੱਚ ਆਪਣੇ ਦੋ ਬੰਦੇ ਉਹਦੇ ਘਰ ਭੇਜੇ। ਉਸਨੇ ਉਹਨਾਂ ਦਾ ਸੁਆਗਤ ਕੀਤਾ, ਪੈਰ ਧੁਆਏ, ਤੇ ਖਾਣਾ ਤੇ ਬਿਸਤਰੇ ਦਿੱਤੇ। ਸਵਾ ਪਹਿਰ ਦਿਨ ਚੜ੍ਹਨ ਤੋਂ ਪਹਿਲਾਂ ਭਾਈ ਜੈਤਾ ਨੇ ਜਾਗ ਕੇ ਇਸ਼ਨਾਨ ਕੀਤਾ, ਫਿਰ ਉਸਨੇ ਪ੍ਰਮਾਤਮਾ ਤੇ ਗੁਰੂ ਦੀ ਦਿਨ ਚੜ੍ਹਨ ਤੱਕ ਭਗਤੀ ਤੇ ਭਜਨ ਬੰਦਗੀ ਕੀਤੀ ਤੇ ਉਸ ਪਿੱਛੋਂ ਉਹ ਆਪਣਾ ਕਾਰ ਵਿਹਾਰ ਕਰਨ ਲਈ ਦੁਕਾਨ ਤੇ ਗਿਆ। ਭਾਈ ਜੈਤੇ ਦੀ ਸ਼ਰਧਾ ਸੁਣ ਕੇ ਗੁਰੂ ਜੀ ਉਹਦੇ ਪਾਸ ਠਹਿਰਨ ਲਈ ਗਏ ਜਦੋਂ ਕਿ ਸਿੱਖਾਂ ਨੇ ਗੁਰੂ ਜੀ ਦੀ ਰਿਹਾਇਸ਼ ਲਈ ਤੇ ਆਪਣੇ ਧਰਮ ਮੁਖੀ ਦੇ ਸ਼ਾਨਦਾਰ ਸੁਆਗਤ ਲਈ, ਵਰਤਮਾਨ ਸਥਾਨਕ ਹਰਿਮੰਦਰ ਵਾਲੀ ਥਾਂ ਤੇ ਸ਼ਾਨਦਾਰ ਭਵਨ ਬਣਵਾਇਆ ਸੀ।

ਕੁਝ ਸਮੇਂ ਪਿੱਛੋਂ ਜਦੋਂ ਗੁਰੂ ਜੀ ਨੇ ਉੱਥੇ ਸਿੱਖ ਸੰਗਤਾਂ ਨੂੰ ਉਪਦੇਸ਼ ਦੇਣ ਦਾ ਕੰਮ ਪੂਰਾ ਕਰ ਲਿਆ ਤਾਂ ਭਵਿੱਖ ਦੇ ਹਾਲ ਵਿਚਾਰ ਕੇ ਗੁਰੂ ਜੀ ਨੇ ਆਪਣੀ ਮਾਤਾ ਨਾਨਕੀ ਨੂੰ ਕਿਹਾ : "ਤੁਸੀਂ ਏਥੇ ਆਪਣੀ ਨੂੰਹ ਨਾਲ ਨਿਵਾਸ ਰੱਖੋ। ਮੇਰੇ ਲਈ ਅੱਗੇ ਜਾਣਾ ਜ਼ਰੂਰੀ ਹੈ।" ਉਹਨਾਂ ਦੀ ਮਾਤਾ ਨੇ ਉੱਤਰ ਦਿੱਤਾ, "ਤੈਨੂੰ ਤੇਰੇ ਨਾਲ ਮੇਰੇ ਮੋਹ ਦਾ ਤਾਂ ਪਤਾ ਹੀ ਹੈ। ਤੇਰੇ ਬਿਨਾਂ ਮੈਂ ਇੱਕ ਪਲ ਨਹੀਂ ਰਹਿ ਸਕਦੀ ਤੇ ਹੁਣ ਤੂੰ ਮੈਨੂੰ ਏਥੇ ਛੱਡ ਕੇ ਜਾ ਰਿਹਾ ਏਂ।" ਉਹਨਾਂ ਨੇ ਮਾਤਾ ਨੂੰ ਬੇਨਤੀ ਕੀਤੀ ਕਿ ਬਹੁਤ ਵੱਡੀ ਗਿਣਤੀ ਵਿੱਚ ਸਿੱਖ ਉਹਨਾਂ ਨੂੰ ਦੂਰ ਦੇਸ਼ 'ਚ ਉਡੀਕ ਰਹੇ ਹਨ ਤੇ ਉਹਨਾਂ ਕੋਲ ਉਹਨਾਂ ਦਾ ਜਾਣਾ ਜ਼ਰੂਰੀ ਹੈ।

ਉਹਨਾਂ ਦੀ ਪਤਨੀ ਗੁਜਰੀ ਨੇ, ਇਹ ਵੇਖ ਕੇ ਉਹਨਾਂ ਦੀ ਮਾਤਾ ਦੇ ਸਮਝਾਉਣ-ਬੁਝਾਉਣ ਦਾ ਕੋਈ ਅਸਰ ਨਹੀਂ ਹੋਇਆ, ਤਾਂ ਉਸਨੇ ਆਪ ਮਿੰਨਤਾਂ ਤਰਲੇ ਕਰਦਿਆਂ ਕਿਹਾ, "ਹੇ ਗੁਰੂ ਜੀ, ਤੁਸੀਂ ਮੈਨੂੰ ਪ੍ਰਦੇਸ਼ ਵਿੱਚ ਇਕੱਲੀ ਨੂੰ ਛੱਡ ਕੇ ਤੁਰੇ ਜਾ ਰਹੇ ਹੋ। ਮੈਨੂੰ ਤਾਂ ਆਪ ਦੇ ਦਰਸ਼ਨ ਕੀਤੇ ਬਿਨਾਂ ਚੈਨ ਨਹੀਂ ਆਉਂਦਾ। ਮੇਰਾ ਕੀ ਹਾਲ ਹੋਵੇਗਾ ?" ਇਹ ਸ਼ਬਦ ਸੁਣ ਕੇ ਗੁਰੂ ਜੀ ਕੁਝ ਸਮੇਂ ਲਈ ਸੋਚ-ਵਿਚਾਰਨ ਲੱਗੇ ਤੇ ਅੰਤ ਵਿੱਚ ਉੱਤਰ ਦਿੱਤਾ : "ਮੇਰੇ ਪਿਤਾ-ਗੁਰੂ ਹਰਿਗੋਬਿੰਦ ਜੀ ਦੀ ਭਵਿੱਖਬਾਣੀ ਹੁਣ ਪੂਰੀ ਹੋਣ ਵਾਲੀ ਹੈ। ਆਪ ਦੇ ਛੇਤੀ ਹੀ ਪੁੱਤਰ ਪੈਦਾ ਹੋਵੇਗਾ, ਜੋ ਮਹਾਨ ਯੋਧਾ ਹੋਏਗਾ, ਧਰਮ ਫੈਲਾਏਗਾ, ਸਿੱਖ ਧਰਮ ਦੀ ਉੱਚਤਾ ਸਥਾਪਿਤ ਕਰੇਗਾ, ਪਾਪ ਦੀਆਂ ਜੜ੍ਹਾਂ ਉਖਾੜੇਗਾ ਤੇ ਸੱਚ ਤੇ ਧਰਮ ਦੇ ਵੈਰੀਆਂ ਦਾ ਨਾਸ਼ ਕਰੇਗਾ। ਇਸ ਲਈ ਤੁਸੀਂ ਇਸ ਅਸਥਾਨ ਤੇ ਰਹਿ ਕੇ ਹੀ ਉਸਨੂੰ ਜਨਮ ਦੇਵੋ। ਤੁਹਾਨੂੰ ਯਾਤਰਾ 'ਚ ਬਹੁਤ ਔਖਿਆਈ ਹੋਵੇਗੀ ਇਸ ਲਈ ਏਥੇ ਹੀ ਖੁਸ਼ੀ-ਖੁਸ਼ੀ ਰਹੋ। ਮੈਂ ਛੇਤੀ ਹੀ ਬੰਗਾਲ ਦੀ ਯਾਤਰਾ ਕਰਕੇ ਪਰਤ ਆਵਾਂਗਾ।" ਗੁਰੂ ਜੀ ਦੀ ਪਤਨੀ ਨੂੰ ਗੁਰੂ ਜੀ ਦੀ ਦਲੀਲ ਠੀਕ ਲੱਗੀ ਤੇ ਉਹ ਚੁੱਪ ਕਰ ਗਈ।

ਇਸ ਗੱਲਬਾਤ ਪਿੱਛੋਂ ਗੁਰੂ ਜੀ ਨੇ ਪਾਠ ਕੀਤਾ ਤੇ ਸੌਂ ਗਏ। ਉਹ ਅਗਲੀ ਸਵੇਰ ਦਿਨ ਚੜ੍ਹਨ ਤੋਂ ਕੁਝ ਘੰਟਾ ਪਹਿਲਾਂ ਉਠੇ ਤੇ ਪਾਠ-ਪੂਜਾ 'ਚ ਲੱਗ ਗਏ। ਜਿਉਂ ਹੀ ਕੀਰਤਨੀਏ 'ਆਸਾ ਦੀ ਵਾਰ' ਦਾ ਗਾਇਣ ਕਰਨ ਲੱਗੇ ਤਾਂ ਉਸ ਸਮੇਂ ਰਾਜਪੂਤਾਨਾ ਦੇ ਅੰਬੇਰ (ਜੈਪੁਰ) ਦੇ ਰਾਜਾ ਜੈ ਸਿੰਘ ਦੇ ਲੜਕੇ ਰਾਮ ਸਿੰਘ ਦਾ ਏਲਚੀ ਗੁਰੂ ਜੀ ਲਈ ਬਹੁਤ ਸਾਰੇ ਤੋਹਫੇ ਭੇਟਾ ਦੇ ਰੂਪ ਵਿੱਚ ਲੈ ਕੇ ਹਾਜ਼ਰ ਹੋਇਆ। ਰਾਜਾ ਰਾਮ ਸਿੰਘ ਰਾਜਪੂਤਾਨੇ

ਵਿੱਚ ਰਾਜਾ ਮਾਨ ਸਿੰਘ ਜੋ ਅਕਬਰ ਬਾਦਸ਼ਾਹ ਦਾ ਪ੍ਰਸਿੱਧ ਜਰਨੈਲ ਸੀ, ਉਹਦੀ ਚੌਥੀ ਪੀੜ੍ਹੀ 'ਚੋਂ ਸੀ। ਏਲਚੀ ਨੇ ਆਪਣੇ ਆਉਣ ਦਾ ਉਦੇਸ਼ ਦੱਸਦਿਆਂ ਕਿਹਾ, "ਬਾਦਸ਼ਾਹ ਔਰੰਗਜ਼ੇਬ ਨੇ ਮੇਰੇ ਸੁਆਮੀ ਨੂੰ ਕਾਮਰੂਪ ਦੇਸ਼ ਉਪਰ ਫੌਜੀ ਮੁਹਿੰਮ ਤੇ ਭੇਜਿਆ ਹੈ। ਆਪ ਉਸ ਦੀ ਰੱਖਿਆ ਕਰਦੇ ਹੋ ਜੋ ਆਪ ਦੀ ਸ਼ਰਣ ਆਉਂਦਾ ਹੈ। ਇਸ ਲਈ ਮੇਰੇ ਮਾਲਕ ਤੇ ਦਇਆ ਕਰਕੇ ਸਹਾਇਤਾ ਕਰੋ ਤਾਂ ਜੋ ਉਹ ਕਾਮਰੂਪ ਤੇ ਜਿੱਤ ਪ੍ਰਾਪਤ ਕਰ ਲਵੇ। ਆਪ ਉਤਨਾ ਚਿਰ ਪਟਨਾ ਹੀ ਨਿਵਾਸ ਕਰੋ ਜਦ ਤੱਕ ਉਹ ਆਪ ਆ ਕੇ ਆਪ ਨੂੰ ਸਨਮਾਨ ਭੇਟ ਨਾ ਕਰ ਲੈਣ ਤੇ ਆਪ ਦੀ ਸਹਾਇਤਾ ਲਈ ਬੇਨਤੀ ਕਰਨ ਲਈ ਨਹੀਂ ਪਹੁੰਚਦੇ।" ਗੁਰੂ ਜੀ ਨੇ ਉਸ ਵੱਲੋਂ ਕੀਤੀਆਂ ਦੋਵੇਂ ਬੇਨਤੀਆਂ ਮੰਨ ਲਈਆਂ ਪ੍ਰੰਤੂ ਆਉਣ ਵਾਲਾ ਸਮਾਂ ਵੀ ਧਿਆਨ 'ਚ ਰੱਖਿਆ।

ਰਾਜਾ ਰਾਮ ਸਿੰਘ ਛੇਤੀ ਹੀ ਆਪਣੇ ਮੰਤਰੀਆਂ ਤੇ ਵੱਡੇ ਲਾਓ-ਲਸ਼ਕਰ ਨਾਲ ਉੱਥੇ ਪਹੁੰਚ ਗਿਆ। ਉਹ ਜਿਸ ਦਿਨ ਉੱਥੇ ਪਹੁੰਚਿਆ, ਉਸੇ ਹੀ ਸ਼ਾਮ ਉਹ ਗੁਰੂ ਜੀ ਦੇ ਦਰਸ਼ਨਾਂ ਲਈ ਗਿਆ ਤੇ ਉਹਨਾਂ ਦੇ ਸਾਹਮਣੇ ਡੰਡੌਤ-ਬੰਧਨਾ ਕੀਤੀ, ਭੇਟਾ ਅੱਗੇ ਰੱਖੀ ਤੇ ਗੁਰੂ ਜੀ ਦੀ ਰੱਖਿਆ ਤੇ ਮਿਹਰ ਲਈ ਬੇਨਤੀ ਕੀਤੀ। ਗੁਰੂ ਜੀ ਨੇ ਹਵਾਲੇ ਵਜੋਂ ਸੁਖਮਨੀ 'ਚੋਂ ਕੁਝ ਪੰਕਤੀਆਂ ਉਚਾਰੀਆਂ :

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ॥*

ਤੇ ਫਿਰ :

*ਲਾਖ ਕਰੋਰੀ ਬੰਧੁ ਨ ਪਰੈ॥ ਹਰਿ ਕਾ ਨਾਮੁ ਜਪਤ ਨਿਸਤਰੈ॥*

*(ਗਉੜੀ ਸੁਖਮਨੀ ਮਹਲਾ ੫, ਆਦਿ ਗ੍ਰੰਥ ਪੰ: ੨੬੪)*

ਫਿਰ ਗੁਰੂ ਜੀ ਨੇ ਉਸ ਨੂੰ ਆਉਣ ਦਾ ਮਨੋਰਥ ਦੱਸਣ ਲਈ ਕਿਹਾ। ਉਸਨੇ ਇੰਝ ਦੱਸਣਾ ਸ਼ੁਰੂ ਕੀਤਾ : "ਹੇ ਸੱਚੇ ਪਾਤਿਸ਼ਾਹ, ਅਸੀਂ ਹਿੰਦੁਸਤਾਨ ਦੇ ਰਾਜੇ ਅਕਬਰ ਬਾਦਸ਼ਾਹ ਦੇ ਅਧੀਨ ਸੀ। ਕਾਮਰੂਪ ਦਾ ਬਾਦਸ਼ਾਹ ਹੀ ਇੱਕੋ ਇੱਕ ਬਾਗੀ ਸੀ ਜਿਸਨੇ ਉਹਦੀ ਸ਼ਕਤੀ ਦਾ ਵਿਰੋਧ ਕੀਤਾ। ਫਿਰ ਬਾਦਸ਼ਾਹ ਨੇ ਇੱਛਾ ਪ੍ਰਗਟ ਕੀਤੀ ਕਿ ਕੋਈ ਬਹਾਦਰ ਜਰਨੈਲ ਫੌਜ ਲੈ ਕੇ ਉਹ ਦੇਸ਼ ਫਤਿਹ ਕਰੇ। ਜਦੋਂ ਬਾਦਸ਼ਾਹ ਦੀ ਇੱਛਾ ਉਹਦੇ ਬਹਾਦਰ ਮੁਸਲਮਾਨ ਅਫਸਰਾਂ ਕੋਲ ਦੱਸੀ ਗਈ ਤਾਂ ਕੋਈ ਵੀ ਇਸ ਮੁਹਿੰਮ ਤੇ ਜਾਣ ਲਈ ਸ੍ਵੈ-ਇੱਛਾ ਨਾਲ ਅੱਗੇ ਨਾ ਆਇਆ। ਇਸ ਦੇ ਵਿਪਰੀਤ ਉਹਨਾਂ ਬੇਨਤੀ ਕੀਤੀ ਕਿ ਵੱਡੀ ਤੋਂ ਵੱਡੀ ਸੂਰਮਗਤੀ ਨਾਲ ਵੀ ਬਾਦਸ਼ਾਹ ਦੇ ਇਰਾਦੇ ਨੂੰ ਅਮਲ 'ਚ ਲਿਆਉਣਾ ਅਸੰਭਵ ਹੋਵੇਗਾ। ਪ੍ਰੰਤੂ ਉਹਨਾਂ ਨੇ ਇਹ ਬੇਨਤੀ ਕੀਤੀ ਕਿ ਹਿੰਦੂ ਰਾਜਪੂਤ ਰਾਜਿਆਂ 'ਚ ਇੱਕੋ ਇੱਕ ਰਾਜਾ ਮਾਨ ਸਿੰਘ ਹੈ ਜੋ ਇਸ ਖਤਰਨਾਕ ਕਾਰਜ ਤੇ ਭੇਜਿਆ ਜਾ ਸਕਦਾ ਹੈ। ਜੇ ਉਹ ਮਾਰਿਆ ਗਿਆ ਤਾਂ ਕੋਈ ਗੱਲ ਨਹੀਂ, ਬਾਦਸ਼ਾਹ ਦਾ ਇੱਕ ਹੋਰ ਦੁਸ਼ਮਣ ਘੱਟ ਹੋ ਜਾਏਗਾ ; ਤੇ ਜੇ ਉਹ ਜੇਤੂ ਬਣ ਕੇ ਆਇਆ ਤਾਂ ਇਹ ਹੋਰ ਵੀ ਚੰਗਾ ਹੋਵੇਗਾ। ਇੰਝ ਬਾਦਸ਼ਾਹ ਅਕਬਰ ਦੇ ਅਧੀਨ ਇੱਕ ਹੋਰ ਮੁਲਕ ਆ ਜਾਵੇਗਾ।"

ਅਕਬਰ ਇਸ ਸਲਾਹ ਨਾਲ ਖੁਸ਼ ਹੋ ਗਿਆ। ਅਗਲੇ ਦਿਨ ਉਸ ਨੇ ਭਰੇ ਦਰਬਾਰ ਵਿੱਚ ਰਾਜਾ ਮਾਨ ਸਿੰਘ ਨੂੰ ਕਿਹਾ ਕਿ ਉਹ ਉਹਦੇ ਬਹਾਦਰ ਰਾਜਪੂਤ ਰਾਜਿਆਂ 'ਚੋਂ ਸਭ ਤੋਂ ਸ੍ਰੇਸ਼ਟ ਹੈ ਤੇ ਉਸਨੇ ਉਹਦੀ ਨਿਯੁਕਤੀ ਇਸ ਮੁਹਿੰਮ ਲਈ ਕਰ ਦਿੱਤੀ ਹੈ। ਰਾਜੇ ਪਾਸ

ਇਹ ਪਦਵੀ ਪ੍ਰਾਪਤ ਕਰਨ ਤੋਂ ਬਿਨਾ ਕੋਈ ਚਾਰਾ ਨਹੀਂ ਸੀ ਤੇ ਜਿਤਨੀ ਛੇਤੀ ਸੰਭਵ ਹੋ ਸਕਿਆ ਉਹ ਸ਼ਾਹੀ ਸੈਨਾ ਲੈ ਕੇ ਬਾਗੀ ਰਾਜੇ ਵਿਰੁੱਧ ਹਮਲਾ ਕਰਨ ਲਈ ਤੁਰ ਪਿਆ। ਰਾਜਾ ਮਾਨ ਸਿੰਘ ਦੀ ਸੈਨਾ ਦੇ ਸ਼ਾਮਿਆਨੇ ਸਰਹੱਦ ਤੇ ਮੀਲਾਂ ਤੱਕ ਲੱਗੇ ਹੋਏ ਸਨ ਤੇ ਕਾਮਰੂਪ ਨਿਵਾਸੀਆਂ ਦੇ ਜਾਦੂ-ਟੂਣਿਆਂ ਦੇ ਬਾਵਜੂਦ ਉਹ ਪੂਰੀ ਤਰ੍ਹਾਂ ਕਾਮਯਾਬ ਰਿਹਾ।

ਹੁਣ ਇੱਕ ਵਾਰ ਫਿਰ ਕਾਮਰੂਪ ਤੇ ਆਸਾਮ ਦੇ ਲੋਕ ਰਾਜਸੱਤਾ ਵਿਰੁੱਧ ਵਿਦਰੋਹੀ ਹੋ ਗਏ ਹਨ। ਪਿੱਛੇ ਜਿਹੇ ਬਾਦਸ਼ਾਹ ਨੇ ਮੀਰ ਜੁਮਲਾ ਨੂੰ ਆਸਾਮੀਆਂ ਨੂੰ ਆਪਣੇ ਅਧੀਨ ਕਰਨ ਲਈ ਭੇਜਿਆ ਸੀ, ਭਾਵੇਂ ਉਹ ਪਹਿਲਾਂ ਜੇਤੂ ਰਿਹਾ ਪਰ ਮਗਰੋਂ ਉਸਨੂੰ ਆਪਣੇ ਜਿੱਤੇ ਇਲਾਕੇ ਵੀ ਛੱਡਣੇ ਪਏ। ਉਸ ਦੀ ਘੋੜ ਸਵਾਰ ਸੈਨਾ ਕਤਲ ਕਰ ਦਿੱਤੀ ਗਈ, ਪੈਦਲ ਸੈਨਾ ਨੂੰ ਇਕ ਮਹਾਮਾਰੀ ਨੇ ਖਤਮ ਕਰ ਦਿੱਤਾ ਤੇ ਉਹ ਆਪ ਥਕੇਵੇਂ ਤੇ ਮੌਸਮੀ ਅਸਰ ਕਾਰਨ ਵਾਪਸੀ ਸਫਰ ਤੇ ਢਾਕਾ ਪਹੁੰਚ ਕੇ ਮਰ ਗਿਆ।

'ਹੁਣ ਔਰੰਗਜ਼ੇਬ ਦੇ ਸਲਾਹਕਾਰਾਂ ਨੇ ਉਸਨੂੰ ਮੈਨੂੰ ਭੇਜਣ ਦੀ ਸਲਾਹ ਦਿੱਤੀ ਹੈ। ਉਹ ਕਹਿੰਦੇ ਹਨ ਕਿ ਜੇ ਮੈਂ ਉਹ ਮੁਲਕ ਜਿੱਤ ਲਿਆ ਤਾਂ ਬਾਦਸ਼ਾਹੀ ਹਕੂਮਤ ਦਾ ਵਾਧਾ ਹੋਵੇਗਾ, ਤੇ ਜੇ ਮੈਂ ਮਾਰਿਆ ਗਿਆ ਤਾਂ ਬਾਦਸ਼ਾਹ ਸਾਰਾ ਰਾਜਪੂਤਾਨਾ ਆਪਣੇ ਰਾਜ ਵਿੱਚ ਮਿਲਾ ਸਕੇਗਾ। ਇਸ ਅਨੁਸਾਰ ਬਾਦਸ਼ਾਰ ਨੇ ਮੈਨੂੰ ਬੁਲਾ ਭੇਜਿਆ ਤੇ ਹੁਕਮ ਦਿੱਤਾ ਕਿ ਮੈਂ ਜਾਵਾਂ ਤੇ ਕਾਮਰੂਪ ਫਤਿਹ ਕਰਾਂ। ਇਹ ਸੁਣ ਕੇ ਮੈਂ ਘਰ ਗਿਆ, ਤੇ ਆਪਣੀ ਮਾਤਾ ਤੇ ਰਾਣੀਆਂ ਨੂੰ ਮਿਲੇ ਸ਼ਾਹੀ ਹੁਕਮਾਂ ਬਾਰੇ ਦੱਸਿਆ। ਉਹ ਡਰ ਗਈਆਂ ਤੇ ਕਿਹਾ ਕਿ "ਮੈਂ ਕਿਉਂ ਬੇਵਕਤੀ ਮੌਤ ਮਰਨਾ ਚਾਹੁੰਦਾ ਹੈਂ? ਉਹਨਾਂ ਇਹ ਇਹ ਵੀ ਮੈਨੂੰ ਸਮਝਾਉਣ ਦਾ ਯਤਨ ਕੀਤਾ ਹੈ ਕਿ ਮੀਰ ਜੁਮਲਾ ਵਰਗਾ ਕੋਈ ਯੋਧਾ ਨਹੀਂ ਸੀ ਤੇ ਜਦੋਂ ਉਹ ਮਾਰਿਆ ਗਿਆ ਹੈ ਤਾਂ ਤੇਰੀ ਸਫਲਤਾ ਦੀ ਕੀ ਆਸ ਹੋ ਸਕਦੀ ਹੈ ? ਜੋ ਵੀ ਜ਼ਰਨੈਲ ਉਸ ਪ੍ਰਯੋਜਨ ਲਈ ਭੇਜੇ ਗਏ ਸਨ, ਰਾਜਾ ਮਾਨ ਸਿੰਘ ਤੋਂ ਬਿਨਾਂ ਕੋਈ ਜਿਉਂਦਾ ਵਾਪਸ ਨਹੀਂ ਆਇਆ।" ਫਿਰ ਮੈਨੂੰ ਵੀ ਆਪਣੀ ਅਵਸਥਾ ਬਾਰੇ ਭੈ ਹੋਇਆ। ਹਮਲਾ ਕਰਨ ਲਈ ਫੌਜ ਲੈ ਕੇ ਜਾਣਾ ਯਕੀਨਨ ਮੌਤ ਨੂੰ ਸੱਦਾ ਦੇਣਾ ਹੈ ਤੇ ਬਾਦਸ਼ਾਹ ਦੀ ਹੁਕਮ ਅਦੂਲੀ ਕਰਨਾ ਵੀ ਉਤਨਾ ਹੀ ਘਾਤਕ ਤੇ ਮਾਰੂ ਹੋਵੇਗਾ।

'ਫਿਰ ਮੇਰੀ ਪਟਰਾਣੀ ਆਪਣੀ ਸਲਾਹ ਲੈ ਕੇ ਮੇਰੀ ਮਦਦ ਲਈ ਬਹੁੜੀ। ਉਸ ਕਿਹਾ, "ਮੇਰੇ ਪੇਕਿਆਂ ਦਾ ਪਰਿਵਾਰ ਗੁਰੂ ਨਾਨਕ ਦੇ ਸਿੱਖ ਸਨ। ਹੁਣ ਗੁਰੂ ਨਾਨਕ ਦੀ ਗੱਦੀ ਤੇ ਗੁਰੂ ਤੇਗ ਬਹਾਦਰ ਸੁਸ਼ੋਭਿਤ ਹਨ। ਜਾਓ, ਉਹਨਾਂ ਦੀ ਸਹਾਇਤਾ ਤੇ ਸੁਰੱਖਿਆ ਲਈ ਬੇਨਤੀ ਕਰੋ। ਤੁਹਾਡੀ ਅਰਦਾਸ ਨਿਸਫਲ ਨਹੀਂ ਜਾਏਗੀ। ਗੁਰੂ ਅਰਜਨ ਨੇ ਕਿਹਾ ਹੈ : "ਜੋ ਸ਼ਰਨ ਆਏ, ਗਲੇ ਲਾਵੋ। ਇਹੋ ਹੀ ਧਰਮ-ਪੁਰਖਾਂ ਤੇ ਸੰਤਾਂ ਦਾ ਕਰਤੱਵ ਹੈ।"

"ਗੁਰੂ ਸਭ ਵਿਅਕਤੀਆਂ ਦੀ ਇੱਛਾ ਪੂਰੀ ਕਰਦੇ ਹਨ ਤੇ ਕੀਟ-ਪਤੰਗਾਂ ਨੂੰ ਮੁਕਤੀ ਦਿੰਦੇ ਹਨ। ਗੁਰੂ ਜੀ ਦੇ ਪਿਤਾ, ਗੁਰੂ ਹਰਿਗੋਬਿੰਦ ਨੇ 52 ਰਾਜਿਆਂ ਨੂੰ ਰਿਹਾਈ ਦੁਆਈ ਸੀ ਜੋ ਗਵਾਲੀਅਰ ਦੇ ਕਿਲੇ ਵਿੱਚ ਜਹਾਂਗੀਰ ਬਾਦਸ਼ਾਹ ਦੇ ਹੁਕਮ ਨਾਲ ਕੈਦ ਕੀਤੇ ਗਏ ਸਨ। ਉਦੋਂ ਤੋਂ ਹੀ ਸਭ ਰਾਜੇ ਸਿੱਖ ਹਨ ਤੇ ਪਾਵਨ ਗੁਰੂ ਦਾ ਸਤਿਕਾਰ ਕਰਦੇ ਹਨ। ਅਸੀਂ ਵੀ ਗੁਰੂ ਦੇ ਸਿੱਖ ਹਾਂ। ਤੁਸੀਂ ਸਾਡੇ ਉਪਰ ਗੁਰੂ ਦੁਆਰਾ ਕੀਤੀ ਕਿਰਪਾ ਭੁਲਾ ਦਿੱਤੀ ਹੈ, ਇਸ ਲਈ ਤੁਸੀਂ ਦੁਖੀ ਹੋ।"

"ਹੇ ਗੁਰੂ ਜੀ, ਆਪਣੀ ਰਾਣੀ ਦੀ ਪ੍ਰਸੰਨਤਾ ਦੇਣ ਵਾਲੀ ਸਲਾਹ ਨਾਲ ਮੈਨੂੰ ਧੀਰਜ ਆ ਗਈ ਹੈ ਤੇ ਮਨ ਨੂੰ ਸ਼ਾਂਤੀ ਮਿਲੀ ਹੈ। ਇਸੇ ਲਈ ਮੈਂ ਦੂਰ ਰਾਜਪੂਤਾਨੇ ਤੋਂ ਆਪ ਦੇ ਪਵਿੱਤਰ ਚਰਨਾਂ ਵਿੱਚ ਸ਼ਰਨ ਆਇਆ ਹਾਂ।"

ਗੁਰੂ ਜੀ ਮੁਸਕਰਾਏ ਤੇ ਰਾਜੇ ਨੂੰ ਆਦੇਸ਼ ਦਿੱਤਾ ਕਿ ਉਹ ਨਿਰੰਤਰ ਪ੍ਰਭੂ ਦਾ ਸਿਮਰਨ ਕਰੇ। ਜਿਵੇਂ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ, "ਸਰਬ ਰੋਗੁ ਕਾ ਅਉਖਧ ਨਾਮ।" ਗੁਰੂ ਨਾਨਕ ਆਪ ਦੀ ਸਹਾਇਤਾ ਕਰਨਗੇ ਤੇ ਤੁਸੀਂ ਕਾਮਰੂਪ ਦੀ ਜਿੱਤ ਪ੍ਰਾਪਤ ਕਰ ਲਵੋਗੇ।

ਰਾਜਾ ਰਾਮ ਸਿੰਘ ਗੁਰੂ ਜੀ ਦਾ ਵਰ ਸੁਣ ਕੇ ਬੜਾ ਖੁਸ਼ ਹੋ ਗਿਆ ਤੇ ਅਰਦਾਸ ਕਰਨ ਪਿੱਛੋਂ ਸਾਰੀ ਸੰਗਤ ਲਈ ਪਵਿੱਤਰ ਕੜਾਹ ਪ੍ਰਸ਼ਾਦ ਵੰਡਿਆ ਗਿਆ। ਉਸਦਾ ਵਿਸ਼ਵਾਸ ਪੱਕਾ ਹੋ ਗਿਆ ਤੇ ਉਸਨੇ ਚਰਨਪਾਹੁਲ ਦੀ ਵਿਧੀ ਨਾਲ ਇੱਕ ਸਿੱਖ ਦੇ ਰੂਪ ਵਿੱਚ ਦੀਖਿਆ ਪ੍ਰਾਪਤ ਕੀਤੀ। ਅਗਲੇ ਦਿਨ ਉਹ ਗੁਰੂ ਜੀ ਪਾਸ ਇੱਕ ਹੋਰ ਬੇਨਤੀ ਲੈ ਕੇ ਹਾਜ਼ਰ ਹੋਇਆ ਕਿ ਗੁਰੂ ਜੀ ਮੁਹਿੰਮ ਵਿੱਚ ਉਹਨਾਂ ਦੇ ਨਾਲ ਸ਼ਾਮਿਲ ਹੋਣ ਤਾਂ ਜੋ ਉਹਦੀ ਜਿੱਤ ਯਕੀਨੀ ਹੋ ਜਾਵੇ। ਗੁਰੂ ਜੀ ਮੰਨ ਗਏ ਕਿਉਂਕਿ ਉਹਨਾਂ ਦੇ ਮਨ ਵਿੱਚ ਇਹ ਵਿਚਾਰ ਵੀ ਸੀ ਕਿ ਰਾਜਾ ਦੇ ਨਾਲ ਜਾਣ ਨਾਲ ਸਿੱਖਾਂ ਨੂੰ ਉਪਦੇਸ਼ ਦੇਣ ਦਾ ਉੱਤਮ ਮੌਕਾ ਮਿਲੇਗਾ ਤੇ ਜਿਹੜੇ ਦੇਸਾਂ ਵਿੱਚ ਘੁੰਮਾਂਗੇ ਉੱਥੇ ਉੱਥੇ ਸਿੱਖ ਧਰਮ ਦਾ ਪ੍ਰਚਾਰ ਹੋਵੇਗਾ।

# ਕਾਂਡ—37

ਗੁਰੂ ਜੀ ਨੇ ਆਪਣੀ ਮਾਤਾ ਤੇ ਪਤਨੀ ਨੂੰ ਤਸੱਲੀ ਦੇ ਕੇ ਉਹਨਾਂ ਨੂੰ ਆਪਣੇ ਸਾਲੇ ਕਿਰਪਾਲ ਚੰਦ ਦੀ ਦੇਖ ਰੇਖ ਵਿੱਚ ਛੱਡ ਕੇ ਪਿਆਰ ਭਰੀ ਵਿਦਾਇਗੀ ਲਈ ਤੇ ਫਿਰ ਉਹ ਰਾਜੇ ਨਾਲ ਤੁਰ ਪਏ। ਜਿੱਥੇ-ਜਿੱਥੇ ਵੀ ਉਹ ਗਏ, ਲੋਕਾਂ ਨੇ ਗੁਰੂ ਜੀ ਦਾ ਬੜੇ ਸਤਿਕਾਰ ਨਾਲ ਸੁਆਗਤ ਕੀਤਾ ਤੇ ਗੁਰੂ ਜੀ ਨੇ ਲੋਕਾਂ ਨੂੰ ਧਾਰਮਕ ਸਿੱਖਿਆ ਦਿੱਤੀ ਤੇ ਅਕਾਲ ਪੁਰਖ ਦੀ ਆਰਾਧਨਾ ਕਰਨ ਦੀ ਹਿਦਾਇਤ ਕੀਤੀ। ਗੁਰੂ ਜੀ ਤੇ ਰਾਜਾ ਮੁੰਘੇਰ, ਰਾਜਮਹਲ ਤੇ ਮਾਲਦਾ ਵਿੱਚੋਂ ਦੀ ਗੁਜ਼ਰੇ। ਮਾਲਦਾ ਵਿੱਚ ਇੱਕ ਧਰਮਸ਼ਾਲ ਸੀ ਪ੍ਰੰਤੂ ਉੱਥੋਂ ਦੇ ਮਸੰਦ ਗੁਰੂ ਜੀ ਦੇ ਦਰਸ਼ਨਾਂ ਨੂੰ ਨਾ ਆਏ। ਗੁਰੂ ਜੀ ਨੂੰ ਦੱਸਿਆ ਗਿਆ ਕਿ ਉਹ ਸਭ ਇਕ ਪਾਂਡੂਆ ਨਾਮ ਦੇ ਪਿੰਡ ਵਿੱਚ ਮੇਲਾ ਵੇਖਣ ਗਏ ਹਨ ਪ੍ਰੰਤੂ ਗੁਰੂ ਜੀ ਦੀ ਵਾਪਸੀ ਤੇ ਉਹ ਸਤਿਕਾਰ ਭੇਟ ਕਰਨਗੇ। ਗੁਰੂ ਜੀ ਨੇ ਕਿਹਾ ਕਿ ਉਹ ਅਜਿਹੇ ਲੋਕਾਂ ਨੂੰ ਨਹੀਂ ਮਿਲ ਸਕਦੇ ਜੋ ਬੁੱਤ-ਪੂਜਾ ਵਾਲੇ ਮੇਲਿਆਂ ਵਿੱਚ ਜਾਂਦੇ ਹਨ। ਮਾਲਦਾ ਵਿੱਚ ਗੁਰੂ ਜੀ ਕੇਵਲ ਇੱਕ ਹਲਵਾਈ ਸਿੱਖ ਨੂੰ ਮਿਲੇ ਜਿਸਨੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਉਹਦੇ ਘਰ ਚਲ ਕੇ ਅੰਨ-ਜਲ ਛਕਣ। ਗੁਰੂ ਜੀ ਨੇ ਇਵੇਂ ਹੀ ਕੀਤਾ, ਉਪਦੇਸ਼ ਦਿੱਤਾ ਤੇ ਅਸ਼ੀਰਵਾਦ ਵੀ।

**ਢਾਕੇ ਦੀ ਯਾਤਰਾ**—ਅਗਲੀ ਸਵੇਰ ਗੁਰੂ ਜੀ ਫਿਰ ਰਾਜਾ ਜੀ ਨਾਲ ਤੁਰ ਪਏ। ਉਹਨਾਂ ਦਾ ਅਗਲਾ ਪੜਾਅ ਢਾਕੇ ਵਿੱਚ ਸੀ। ਉੱਥੇ ਬੁਲਾਕੀ ਨਾਮ ਦਾ ਇਕ ਮਸੰਦ ਰਹਿੰਦਾ ਸੀ ਜਿਸਦੀ ਮਾਤਾ ਨੇ ਪ੍ਰਤਿੱਗਿਆ ਕੀਤੀ ਸੀ ਕਿ ਜੇ ਗੁਰੂ ਜੀ ਨੇ ਕਦੇ ਇਸ ਥਾਂ ਤੇ ਦਰਸ਼ਨ ਦਿੱਤੇ ਤਾਂ ਉਹ ਉਹਨਾਂ ਦਾ ਆਸਣ ਸੁੰਦਰ ਪਲੰਘ ਤੇ ਕਰਵਾਏਗੀ, ਜੋ ਉਸਨੇ ਆਪ ਤਿਆਰ ਕੀਤਾ ਹੈ, ਵਸਤਰ ਪਹਿਨਾਏਗੀ, ਜਿਹੜੇ ਉਸਨੇ ਆਪ ਸੂਤ ਕੱਤ ਕੇ ਤ੍ਰਿਆਰ ਕੀਤੇ ਹਨ ਤੇ ਆਪਣੇ ਹੱਥਾਂ ਦਾ ਤਿਆਰ ਕੀਤਾ ਸੁਆਦੀ ਭੋਜਨ ਛਕਾਏਗੀ। ਗੁਰੂ ਜੀ ਉਹਦੀ ਦਿਲੀ ਭਾਵਨਾ ਜਾਣਕੇ ਬਿਨਾਂ ਕਿਸੇ ਸਹਾਇਕ ਦੇ ਸਿੱਧੇ ਉਹਦੇ ਘਰ ਚਲੇ ਗਏ। ਉਹਨਾਂ ਨੇ ਬਾਹਰੋਂ ਹੀ ਉਸਨੂੰ ਆਵਾਜ਼ ਮਾਰੀ ਤੇ ਉਹ ਸੁਣ ਕੇ ਬਾਗੋਬਾਗ ਹੋ ਗਈ, ਦੌੜੀ-ਦੌੜੀ ਆਈ ਤੇ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਉਹ ਗੁਰੂ ਜੀ ਨੂੰ ਘਰ ਦੇ ਅੰਦਰ ਲੈ ਗਈ ਤੇ ਆਪਣੀ ਪ੍ਰਤਿੱਗਿਆ ਅਨੁਸਾਰ ਪੂਰੀ ਸ਼ਰਧਾ ਨਾਲ ਗੁਰੂ ਜੀ ਦੀ ਸੇਵਾ ਕੀਤੀ। ਗੁਰੂ ਜੀ ਨੇ ਕਿਹਾ ਕਿ ਉਹ ਉਸ ਪਾਸ ਉਹਦੀ ਨਿਰਸੁਆਰਥ ਭਗਤੀ ਭਾਵਨਾ ਕਾਰਨ ਆਏ ਹਨ। ਉਹਨਾਂ ਨੇ ਉਸਨੂੰ 'ਵਰ' ਮੰਗਣ ਲਈ ਵੀ ਆਖਿਆ। ਉਸਨੇ ਉੱਤਰ ਦਿੱਤਾ ਕਿ ਉਹਦੀ ਇੱਕੋ ਇੱਕ ਇੱਛਾ ਹੈ ਕਿ ਉਹ ਉਸ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੀ ਆਗਿਆ ਦੇਣ। ਉਹਨਾਂ ਨੇ ਉਸਨੂੰ ਹਿਦਾਇਤ ਕੀਤੀ ਕਿ ਉਹ ਇਸ਼ਨਾਨ ਕਰਕੇ ਪਿੱਛੋਂ ਪ੍ਰਭੂ ਭਗਤੀ ਕਰੇ ਪ੍ਰਭੂ ਦੇ ਚਰਨ-ਕੰਵਲਾਂ ਨਾਲ ਪਿਆਰ ਕਰੇ ਤੇ ਸਤਿਨਾਮ ਦਾ ਜਾਪ ਕਰੇ, ਇੰਝ ਉਸਨੂੰ ਉਹਨਾਂ ਦੇ ਦਰਸ਼ਨ ਹੋ ਜਾਣਗੇ।

ਬੁਲਾਕੀ ਨੇ ਢਾਕੇ ਦੇ ਸਾਰੇ ਸਿੱਖ ਨਿਵਾਸੀਆਂ ਨੂੰ ਗੁਰੂ ਜੀ ਦੇ ਆਉਣ ਦੀ ਇਤਲਾਹ ਦੇ ਦਿੱਤੀ। ਉਹ ਵਹੀਰਾਂ ਘੱਤਕੇ ਗੁਰੂ ਜੀ ਦੇ ਦਰਸ਼ਨਾਂ ਨੂੰ, ਉਪਦੇਸ਼ ਸੁਣਨ ਤੇ ਅਸੀਸਾਂ ਪ੍ਰਾਪਤ ਕਰਨ ਆਏ। ਗੁਰੂ ਜੀ ਨੇ ਉਹਨਾਂ ਦਾ ਉਤਸ਼ਾਹ ਵੇਖ ਕੇ ਕਿਹਾ ਕਿ ਢਾਕਾ ਤਾਂ ਉਹਨਾਂ ਦੇ ਧਰਮ ਦਾ ਖ਼ਜ਼ਾਨਾ ਹੈ। ਉਹਨਾਂ ਨੇ ਸਿੱਖਾਂ ਨੂੰ ਸ਼ਹਿਰ ਵਿੱਚ ਧਰਮਸ਼ਾਲ ਬਣਾਉਣ ਦੀ ਸਲਾਹ ਦਿੱਤੀ ਜਿੱਥੇ ਪ੍ਰਭੂ ਦੀ ਸਿਫਤ ਸਲਾਹ ਦਾ ਗਾਇਣ ਕੀਤਾ ਜਾ ਸਕੇ ਕਿਉਂਕਿ ਗੁਰੂ ਨਾਨਕ ਦੇਵ ਨੇ ਹੁਕਮ ਕੀਤਾ ਹੈ ਕਿ ਪ੍ਰਭੂ ਦੀ ਸਿਫਤ ਸਲਾਹ ਪੂਜਾ ਭਗਤੀ ਦਾ ਸਰਵੋਤਮ ਸਰੂਪ ਹੈ। ਗੁਰੂ ਜੀ ਨੇ ਇਹ ਹਿਦਾਇਤ ਵੀ ਕੀਤੀ ਕਿ ਗੁਰੂ ਸਾਹਿਬਾਨ ਦੇ ਗੁਰਪੁਰਬ ਇਕੱਤਰ ਹੋ ਕੇ ਮਨਾਏ ਜਾਣ ਤੇ ਅਕਾਲਪੁਰਖ ਦੀ ਆਰਾਧਨਾ ਕੀਤੀ ਜਾਵੇ।

ਜਦੋਂ ਗੁਰੂ ਜੀ ਜਾਣ ਲੱਗੇ ਤਾਂ ਬੁਲਾਕੀ ਮਸੰਦ ਦੀ ਮਾਤਾ ਉਹਨਾਂ ਦੇ ਦਰਸ਼ਨ ਕਰਨ ਫਿਰ ਆਈ। ਉਸਨੇ ਬੇਨਤੀ ਕੀਤੀ ਕਿ ਉਹ ਉਹਨਾਂ ਕੋਲ ਥੋੜਾ ਚਿਰ ਹੋਰ ਰੁਕਣ। ਉਹਨਾਂ ਉੱਤਰ ਦਿੱਤਾ ਕਿ ਹੋਰ ਥਾਵਾਂ ਤੇ ਵੀ ਕਰਨ ਵਾਲੇ ਬੜੇ ਕਾਰਜ ਹਨ ਤੇ ਉਹਨਾਂ ਦਾ ਜਾਣਾ ਜ਼ਰੂਰੀ ਹੈ। ਗੁਰੂ ਜੀ ਨੇ ਉਸਨੂੰ ਵਾਹਿਗੁਰੂ ਦੀ ਪੂਜਾ ਤੇ ਸੰਤਾਂ ਦੀ ਸੇਵਾ ਕਰਨ ਦੀ ਹਿਦਾਇਤ ਕੀਤੀ ਤਾਂ ਜੋ ਉਹ ਖੁਸ਼ ਰਹੇ। ਉਸਨੇ ਇੱਕ ਚਿੱਤਰਕਾਰ ਬੁਲਾਇਆ ਤੇ ਗੁਰੂ ਜੀ ਦੀ ਤਸਵੀਰ ਬਣਵਾਈ। ਜਿਸ ਪਲੰਘ ਤੇ ਗੁਰੂ ਜੀ ਬੈਠੇ ਸਨ, ਉਹਦੇ ਉਪਰ ਉਹ ਤਸਵੀਰ ਲਟਕਾ ਦਿੱਤੀ। ਇਸ ਤਰ੍ਹਾਂ ਉਹ ਆਪਣੇ ਦੁਨਿਆਵੀ ਨਿੱਤ ਦੇ ਕਾਰ ਵਿਹਾਰ ਤੋਂ ਵਿਹਲੀ ਹੋ ਕੇ ਉਹਨਾਂ ਦੇ ਦਰਸ਼ਨ ਕਰ ਲੈਂਦੀ।

ਫਿਰ ਰਾਜਾ ਤੇ ਗੁਰੂ ਜੀ ਰੰਗਮਾਟੀ ਸ਼ਹਿਰ ਵੱਲ ਚੱਲ ਪਏ ਜੋ ਬ੍ਰਹਮਪੁੱਤਰ ਦਰਿਆ ਦੇ ਸੱਜੇ ਕਿਨਾਰੇ ਸੀ। ਉੱਥੇ ਗੁਰੂ ਜੀ ਨੇ ਆਪਣਾ ਡੇਰਾ ਲਾ ਲਿਆ। ਤੇ ਰਾਜੇ ਨੇ ਵੀ ਉਹਨਾਂ ਵਾਂਗ ਹੀ ਕੀਤਾ। ਜਦੋਂ ਕਾਮਰੂਪ ਦੇ ਰਾਜੇ ਨੇ ਰਾਜਾ ਰਾਮ ਸਿੰਘ ਵੱਲੋਂ ਹਮਲਾ ਕਰਨ ਲਈ ਪਹੁੰਚਣ ਬਾਰੇ ਸੁਣਿਆ ਤਾਂ ਉਸਨੇ ਪ੍ਰਤਿੱਗਿਆ ਕੀਤੀ ਕਿ ਉਹ ਰਾਜੇ ਤੇ ਉਹਦੀ ਸੈਨਾ ਨੂੰ ਤਬਾਹ ਕਰ ਦੇਵੇਗਾ। ਉਹ ਜਾਦੂ ਟੂਣੇ ਚਲਾਉਣ ਲੱਗ ਪਿਆ ਪਰ ਉਹਦਾ ਕੋਈ ਜਾਦੂ ਟੂਣਾ ਅਸਰਦਾਇਕ ਨਾ ਹੋਇਆ। ਜਿਵੇਂ ਅਗਿਆਨਤਾ ਗਿਆਨ ਹੱਥੋਂ ਹਾਰ ਜਾਂਦੀ ਹੈ ਤਿਵੇਂ ਹੀ ਜਾਦੂਗਰ ਅਸਫਲ ਹੋ ਗਏ ਤੇ ਯਤਨ ਕਰਦੇ-ਕਰਦੇ ਅੱਕ ਗਏ। ਫਿਰ ਕਾਮਰੂਪ ਦੇ ਰਾਜੇ ਨੇ ਕਾਮਰੂਪ ਦੀਆਂ ਸਭ ਇਸਤਰੀਆਂ ਨੂੰ ਬੁਲਾ ਭੇਜਿਆ ਜੋ ਜਾਦੂਗਰਨੀਆਂ ਵਜੋਂ ਪ੍ਰਸਿੱਧ ਸਨ। ਉਹ ਵੀ ਗੁਰੂ ਜੀ ਦੇ ਸਾਹਮਣੇ ਅਸਫਲ ਹੋ ਗਈਆਂ। ਬਾਦਸ਼ਾਹ ਨੂੰ ਯਕੀਨ ਹੋ ਗਿਆ ਕਿ ਹਮਲਾਵਰ ਫੌਜ ਨਾਲ ਜ਼ਰੂਰ ਕੋਈ ਦੈਵੀ ਪੁਰਸ਼ ਜਾਂ ਮਹਾਤਮਾ ਹੋਵੇਗਾ ਜਿਸ ਕਾਰਨ ਸਭ ਜਾਦੂ ਟੂਣੇ ਬੇਅਸਰ ਹੋ ਰਹੇ ਹਨ। ਉਹ ਕਾਮਾਖਸ਼ਾ ਦੇਵੀ ਦੇ ਮੰਦਰ ਵਿੱਚ ਪੂਜਾ ਕਰਨ ਲਈ ਗਿਆ, ਬਲੀ ਦਿੱਤੀ ਤੇ ਉੱਥੋਂ ਦੇ ਮਹੰਤ ਤੋਂ ਅਸ਼ੀਰਵਾਦ ਪ੍ਰਾਪਤ ਕੀਤੀ। ਫਿਰ ਉਹ ਤੁਰੰਤ ਹੀ ਰਾਜਾ ਰਾਮ ਸਿੰਘ ਨੂੰ ਹਾਰ ਦੇਣ ਲਈ ਤਿਆਰੀ ਕਰਨ ਲੱਗਾ।

ਫਿਰ ਉਸਨੇ ਲੜਾਈ ਦੀ ਇੱਕ ਹੋਰ ਨਵੀਂ ਵਿਉਂਤ ਸੋਚੀ। ਇਹ ਯੋਜਨਾ ਬ੍ਰਹਮਪੁੱਤਰ ਦੀ ਇੱਕ ਸਹਾਇਕ ਨਦੀ ਤੇ ਬੰਨ੍ਹ ਮਾਰ ਕੇ ਉਹਦਾ ਮੁਹਾਣ ਰਾਜਾ ਰਾਮ ਸਿੰਘ ਦੀ ਫੌਜ ਵੱਲ ਮੋੜਨਾ ਸੀ। ਗੁਰੂ ਜੀ ਨੇ ਰਾਜੇ ਨੂੰ ਸੂਚਨਾ ਦਿੱਤੀ ਕਿ ਉਸ ਰਾਤ ਹੜ੍ਹ ਆ ਸਕਦਾ ਹੈ ਤੇ ਉਸਦੀ ਫ਼ੌਜ ਲਈ ਖਤਰਾ ਹੋ ਸਕਦਾ ਹੈ। ਰਾਜਾ ਰਾਮ ਸਿੰਘ ਦੀ ਫੌਜ ਵਿਚਲੇ ਸਿੱਖਾਂ ਨੇ

ਆਪਣੇ ਤੰਬੂ ਉਖਾੜ ਲਏ ਪ੍ਰੰਤੂ ਕਈ ਮੁਸਲਮਾਨ ਜਿਹਨਾਂ ਦੀ ਗੁਰੂ ਜੀ ਵਿੱਚ ਸ਼ਰਧਾ ਨਹੀਂ ਸੀ ਜਾਂ ਜਿਹਨਾਂ ਨੇ ਚਿਤਾਵਨੀ ਦੀ ਪ੍ਰਵਾਹ ਨਾ ਕੀਤੀ, ਪਾਣੀ ਵਿੱਚ ਰੁੜ੍ਹ ਗਏ।

ਰਾਜੇ ਦੀ ਮਾਤਾ ਨੇ ਸੁਪਨੇ ਵਿੱਚ ਦੇਵੀ ਦੇ ਦਰਸ਼ਨ ਕੀਤੇ ਜੋ ਉਸਨੂੰ ਇੰਝ ਸੰਬੋਧਨ ਕਰ ਰਹੀ ਸੀ : "ਐ ਮਾਤਾ, ਇਸ ਯੁਗ ਵਿੱਚ ਗੁਰੂ ਨਾਨਕ ਨੇ ਜਨਮ ਲੈ ਲਿਆ ਹੈ। ਉਹਦੀ ਗੱਦੀ ਤੇ ਇਸ ਵੇਲੇ ਨੌਵੇਂ ਗੁਰੂ ਤੇਗ ਬਹਾਦਰ ਹਨ। ਉਹ ਰਾਜਾ ਰਾਮ ਸਿੰਘ ਨਾਲ ਹਨ, ਜੋ ਉਹਨਾਂ ਦਾ ਚੇਲਾ ਬਣ ਚੁਕਿਆ ਹੈ। ਹੁਣ ਗੁਰੂ ਜੀ ਸਰਵ-ਸ਼ਕਤੀਵਾਨ ਹਨ। ਕਿਸੇ 'ਚ ਉਹਨਾਂ ਦਾ ਵਿਰੋਧ ਕਰਨ ਦੀ ਸ਼ਕਤੀ ਨਹੀਂ ਹੈ। ਜਾਓ ਤੇ ਉਹਨਾਂ ਨੂੰ ਨਮਸਕਾਰ ਕਰੋ। ਆਪਣੇ ਪਾਪਾਂ ਲਈ ਮਾਫੀ ਮੰਗੋ ਤਾਂ ਤੁਹਾਡਾ ਰਾਜ ਸਦੀਵੀ ਰਹੇਗਾ, ਨਹੀਂ ਤਾਂ ਇਹਦਾ ਨਾਸ਼ ਹੋ ਜਾਵੇਗਾ।"

ਵਿਧਵਾ ਰਾਣੀ ਨੇ ਦੇਵੀ ਦਾ ਹੁਕਮ ਆਪਣੇ ਪੁੱਤਰ ਤੱਕ ਪਹੁੰਚਾ ਦਿੱਤਾ। ਤੇ ਉਹ ਫਿਰ ਗੁਰੂ ਜੀ ਨਾਲ ਮੁਲਾਕਾਤ ਕਰਨ ਦੀ ਤਿਆਰੀ ਕਰਨ ਲੱਗਾ। ਉਸਨੇ ਆਪਣੇ ਨਾਲ ਰੱਖਿਅਕ ਤੇ ਤੋਹਫੇ ਵੀ ਲਏ ਤੇ ਬ੍ਰਹਮਪੁੱਤਰ ਦੀ ਪਹਿਲਾਂ ਦੱਸੀ ਕਥਿਤ ਸਹਾਇਕ ਨਦੀ ਪਾਰ ਕਰਕੇ ਗੁਰੂ ਜੀ ਦੇ ਖ਼ੈਮੇ ਵੱਲ ਤੁਰ ਪਿਆ। ਡੰਡੌਤ ਬੰਦਨਾ ਕਰਨ ਉਪਰੰਤ ਉਸ ਨੇ ਕਿਹਾ ਕਿ ਉਹ ਦੇਵੀ ਦੇ ਹੁਕਮ ਨਾਲ ਆਪ ਪਾਸ ਯਾਚਨਾ ਕਰਨ ਤੇ ਸੁਰੱਖਿਆ ਲਈ ਸ਼ਰਨ ਆਇਆ ਹੈ। ਉਸਨੇ ਬੇਨਤੀ ਕੀਤੀ ਕਿ ਉਸਨੂੰ ਮੁਸਲਮਾਨਾਂ ਦੇ ਅਧੀਨ ਹੋਣ ਤੋਂ ਬਚਾ ਲਵੋ। ਗੁਰੂ ਜੀ ਨੇ ਉੱਤਰ ਦਿੱਤਾ ਕਿ ਰਾਜਾ ਰਾਮ ਸਿੰਘ ਇੱਕ ਧਰਮੀ ਪੁਰਖ ਹੈ। ਉਸਨੇ ਰਾਜੇ ਨੂੰ ਕਿਹਾ ਕਿ ਉਹ ਬਿਲਕੁਲ ਨਾ ਡਰੇ। ਉਸ ਦਾ ਰਾਜ ਸਦੀਵੀ ਰਹੇਗਾ। ਉਹ ਰਾਜਾ ਰਾਮ ਸਿੰਘ ਨਾਲ ਮੁਲਾਕਾਤ ਕਰ ਲਵੇ ਪਰ ਕਿਸੇ ਮੁਸਲਮਾਨ ਨਾਲ ਕੋਈ ਗੱਲਬਾਤ ਨਾ ਕਰੇ। ਬਾਦਸ਼ਾਹ ਇਹ ਸ਼ਬਦ ਸੁਣ ਕੇ ਖੁਸ਼ ਹੋ ਗਿਆ ਤੇ ਉਸ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਉਹਦੇ ਸ਼ਹਿਰ ਵਿੱਚ ਚਰਨ ਪਾ ਕੇ ਅਸ਼ੀਰਵਾਦ ਦੇਣ, ਰਾਜਾ ਰਾਮ ਸਿੰਘ ਨੂੰ ਨਾਲ ਲਿਆਉਣ, ਪਰ ਕੋਈ ਮੁਸਲਮਾਨ ਨਾਲ ਨਾ ਆਵੇ। ਗੁਰੂ ਜੀ ਨੇ ਕੋਈ ਇਕਰਾਰ ਕੀਤੇ ਬਿਨਾਂ ਉਸਨੂੰ ਉੱਥੋਂ ਤੋਰ ਦਿੱਤਾ।

ਫਿਰ ਗੁਰੂ ਜੀ ਰਾਜਾ ਰਾਮ ਸਿੰਘ ਦੀਆਂ ਫੌਜਾਂ 'ਚ ਗਏ ਤੇ ਅਮਨ ਦੀਆਂ ਬਰਕਤਾਂ ਬਾਰੇ ਉਪਦੇਸ਼ ਦਿੱਤਾ। ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਿੱਧ ਗੋਸ਼ਟ 'ਚੋਂ ਹਵਾਲਾ ਦਿੰਦਿਆਂ ਕਿਹਾ :

*ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥*

*(ਰਾਮਕਲੀ ਮਹਲਾ ੧ ਸਿੱਧ ਗੋਸ਼ਟਿ ਆਦਿ ਗ੍ਰੰਥ ਪੰ: ੯੪੩)*

ਰਾਜਾ ਰਾਮ ਸਿੰਘ ਦੀ ਸੈਨਾ ਵੀ ਲੜਾਈ ਜਾਰੀ ਰੱਖਣ ਤੇ ਵੈਰ ਵਧਾਉਣ ਦੀ ਇੱਛਕ ਨਹੀਂ ਸੀ, ਇਸ ਲਈ ਉਹਨਾਂ ਨੇ ਝੱਟ ਹੀ ਗੁਰੂ ਜੀ ਦੀ ਸਲਾਹ ਪਰਵਾਨ ਕਰਨ ਦੀ ਰਜ਼ਾਮੰਦੀ ਦੇ ਦਿੱਤੀ।

ਗੁਰੂ ਜੀ ਨੇ ਫਿਰ ਰਾਜਾ ਰਾਮ ਸਿੰਘ ਨੂੰ ਬੁਲਾਇਆ ਤੇ ਰੰਗਮਾਟੀ ਦੇ ਰਾਜੇ ਨਾਲ ਹੋਈ ਸਾਰੀ ਵਾਰਤਾਲਾਪ ਦੱਸੀ ਤੇ ਰਾਜਾ ਰਾਮ ਸਿੰਘ ਨੂੰ ਜਿੱਤ ਦਾ ਨਗਾਰਾ ਵਜਾਉਣ ਲਈ ਆਖਿਆ। ਰਾਜਾ ਗੁਰੂ ਜੀ ਵਲੋਂ ਕਰਵਾਏ ਸਮਝੌਤੇ ਤੇ ਖੁਸ਼ ਸੀ। ਉਸਨੇ ਕਿਹਾ ਕਿ ਇਹ ਖਬਰ ਤਾਂ ਮਰ ਰਹੇ ਆਦਮੀ ਦੇ ਮੂੰਹ ਵਿੱਚ ਅੰਮ੍ਰਿਤ ਪਾਉਣ ਵਾਂਗ ਸੀ। ਗੁਰੂ ਜੀ ਨੇ ਫਿਰ

ਰਾਜਾ ਰਾਮ ਸਿੰਘ ਨੂੰ ਕਿਹਾ ਕਿ ਉਹ ਉਹਦੇ ਨਾਲ ਬ੍ਰਹਮਪੁੱਤਰ ਦੀ ਸਹਾਇਕ ਨਦੀ ਪਾਰ ਕਰਨ ਦੀ ਤਿਆਰੀ ਕਰੇ ਪ੍ਰੰਤੂ ਆਪਣੇ ਨਾਲ ਕੋਈ ਮੁਸਲਮਾਨ ਸੈਨਕ ਨਾ ਲਿਜਾਵੇ ਕਿਉਂਕਿ ਇੰਝ ਕਰਨ ਤੇ ਕਾਮਰੂਪ ਦੇ ਰਾਜੇ ਨੂੰ ਇਹ ਵਧੀਕੀ ਜਾਪੇਗੀ। ਗੁਰੂ ਜੀ ਤੇ ਰਾਜਾ ਰਾਮ ਸਿੰਘ ਨੇ 1000 ਰਾਜਪੂਤ ਰੱਖਿਅਕਾਂ ਨਾਲ ਦਰਿਆ ਪਾਰ ਕੀਤਾ। ਉਹਨਾਂ ਦਾ ਰਾਜੇ ਨੇ ਦੋਸਤਾਨਾ ਸੁਆਗਤ ਕੀਤਾ ਤੇ ਉਹਨਾਂ ਨੂੰ ਅੱਗੋਂ ਲੈਣ ਆਇਆ।

ਗੁਰੂ ਜੀ ਦੋਹਾਂ ਝਗੜੇ ਵਾਲੀਆਂ ਧਿਰਾਂ ਨੂੰ ਆਪਣੇ ਸੱਜੇ ਖੱਬੇ ਬਿਠਾ ਕੇ ਆਪ ਜ਼ਮੀਨ ਤੇ ਬੈਠ ਗਏ ਤੇ ਦੋਹਾਂ ਦੀ ਇੱਕ ਦੂਸਰੇ ਵੱਲੋਂ ਦੋਸਤਾਨਾ ਤੋਹਫਿਆਂ ਦੇ ਅਦਾਨ ਪ੍ਰਦਾਨ ਨਾਲ ਸੁਲਹ ਕਰਵਾ ਦਿੱਤੀ। ਜੀਵਨ-ਭਰ ਮੈਤਰੀ ਦੇ ਪ੍ਰਮਾਣ ਵਜੋਂ ਦੋਹਾਂ ਨੇ ਗੁਰੂ ਜੀ ਦੇ ਪ੍ਰਭਾਵ ਕਾਰਨ ਪੱਗਾਂ ਵਟਾਈਆਂ। ਰਾਜਾ ਰਾਮ ਸਿੰਘ ਨੇ ਗੁਰੂ ਜੀ ਨੂੰ ਕਈ ਵੱਡੇ ਤੋਹਫੇ ਦਿੱਤੇ ਤੇ ਕਾਮਰੂਪ ਦੇ ਰਾਜੇ ਨੇ ਗੁਰੂ ਜੀ ਤੋਂ ਅਜਿਹੀ ਨਿਸ਼ਾਨੀ ਦੀ ਮੰਗ ਕੀਤੀ ਜੋ ਉਹ ਗੁਰੂ ਜੀ ਦੀ ਗੈਰ-ਹਾਜ਼ਰੀ 'ਚ ਵੇਖ ਸਕੇ ਤੇ ਪੂਜਾ ਕਰ ਸਕੇ। ਗੁਰੂ ਜੀ ਨੇ ਆਪਣਾ ਤੀਰ ਕਮਾਨ ਲਿਆ ਤੇ ਪਿੱਪਲ ਦੇ ਦਰਖਤ ਦਾ ਨਿਸ਼ਾਨਾ ਲੈ ਕੇ ਆਰ-ਪਾਰ ਕਰ ਦਿੱਤਾ। ਉਹਨਾਂ ਨੇ ਰਾਜੇ ਨੂੰ ਕਿਹਾ ਕਿ ਦਰਖਤ ਉਪਰ ਲੱਗਾ ਨਿਸ਼ਾਨ ਵੇਖ ਕੇ ਉਹਨਾਂ ਨੂੰ ਸਦਾ ਯਾਦ ਕਰਿਆ ਕਰੇਗਾ। ਗੁਰੂ ਜੀ ਨੇ ਉਸਨੂੰ 'ਸਤਿਨਾਮ' ਜਪਣ ਦਾ ਉਪਦੇਸ਼ ਦਿੱਤਾ ਤੇ ਆਖਿਆ ਕਿ ਉਹ ਸਾਧੂਆਂ ਦੀ ਸੇਵਾ ਕਰੇ ਤੇ ਜੇ ਕਦੀ ਉਸਨੂੰ ਮੁਸ਼ਕਲ ਪੇਸ਼ ਆਵੇ, ਆਪਣੀ ਅਰਦਾਸ-ਬੇਨਤੀ ਅਕਾਲ ਪੁਰਖ ਅੱਗੇ ਕਰੇ ਤੇ ਗੁਰਬਾਣੀ ਤੇ ਭਰੋਸਾ ਰੱਖੇ। ਉਹ ਗਲਤੀ ਨਾਲ ਵੀ ਕਦੇ ਮੜ੍ਹੀਆਂ, ਕਬਰਾਂ, ਮੰਦਰਾਂ ਜਾਂ ਦੇਵੀ-ਦੇਵਤਿਆਂ ਦੀ ਪੂਜਾ ਨਾ ਕਰੇ ਤੇ ਨੇਕ ਆਦਮੀਆਂ ਦੀ ਸਦਾ ਸੰਗਤ ਕਰੇ। ਫਿਰ ਗੁਰੂ ਜੀ ਨੇ ਜ਼ਮੀਨ ਤੇ ਕਟਾਰ ਗੱਡ ਕੇ ਦੋਹਾਂ ਰਾਜਿਆਂ ਨੂੰ ਸੰਬੋਧਨ ਕਰਕੇ ਕਿਹਾ, "ਕਟਾਰ ਦੇ ਇਸ ਪਾਸੇ ਦੀ ਸਭ ਭੂਮੀ ਬਾਦਸ਼ਾਹ ਦੀ ਹੈ ਤੇ ਦੂਸਰੇ ਪਾਸੇ ਦੀ ਕਾਮਰੂਪ ਦੇ ਰਾਜੇ ਦੀ ਹੈ ਤੇ ਦੋਹਾਂ ਹਾਕਮਾਂ ਨੂੰ ਆਪਣੀ ਦੁਸ਼ਮਣੀ ਭੁੱਲ ਜਾਣੀ ਚਾਹੀਦੀ ਹੈ।" ਦੋਵੇਂ ਧਿਰਾਂ ਸਹਿਮਤ ਹੋ ਗਈਆਂ ਤੇ ਇਸ ਤਰ੍ਹਾਂ ਝਗੜਾ ਹੱਲ ਹੋ ਗਿਆ ਤੇ ਖ਼ੂਨ-ਖਰਾਬਾ ਟਲ ਗਿਆ।

ਕਾਮਰੂਪ ਦੀ ਰਾਜਧਾਨੀ ਧੂਬਰੀ ਦੇ ਅਸਥਾਨ ਤੇ ਗੁਰੂ ਜੀ ਨੇ ਰਾਜਾ ਰਾਮ ਸਿੰਘ ਨੂੰ ਜਾਣਕਾਰੀ ਦਿੱਤੀ ਕਿ ਉਸ ਥਾਂ ਤੇ ਗੁਰੂ ਨਾਨਕ ਦੇਵ ਜੀ ਆਏ ਸਨ ਤੇ ਉਹਨਾਂ ਨੇ ਆਪਣੇ ਚਰਨ ਪਾ ਕੇ ਉਸ ਧਰਤੀ ਨੂੰ ਪਵਿੱਤਰ ਕੀਤਾ ਸੀ। ਫਿਰ ਗੁਰੂ ਤੇਗ ਬਹਾਦਰ ਨੇ ਹਰ ਸਿਪਾਹੀ ਨੂੰ ਮਿੱਟੀ ਨਾਲ ਭਰੀਆਂ ਪੰਜ ਢਾਲਾਂ ਲਿਆਉਣ ਲਈ ਕਿਹਾ ਤਾਂ ਜੋ ਇਸ ਤਰ੍ਹਾਂ ਸਿੱਖ ਧਰਮ ਦੇ ਮੋਢੀ ਦੀ ਯਾਦ ਵਿੱਚ ਇੱਕ ਮਿੱਟੀ ਦਾ ਟਿੱਲਾ ਬਣਾਇਆ ਜਾ ਸਕੇ ਜੋ ਦੂਰੋਂ ਹੀ ਦਿਖਾਈ ਦੇਵੇ। ਰਾਜਾ ਰਾਮ ਸਿੰਘ ਦੀ ਸਾਰੀ ਸੈਨਾ ਇਸ ਕਾਰਜ ਵਿੱਚ ਸ਼ਾਮਿਲ ਹੋ ਗਈ ਤੇ ਸਾਰਾ ਕੰਮ ਕੁਝ ਘੰਟਿਆਂ ਵਿੱਚ ਹੀ ਸਮਾਪਤ ਹੋ ਗਿਆ। ਫਿਰ ਉਸ ਥਾਂ ਤੇ ਗੁਰੂ ਜੀ ਨੇ ਸਿਖਰ ਤੇ ਮੰਡਪ ਬਣਾਇਆ। ਗੁਰੂ ਜੀ ਦੇ ਕੁਝ ਚੇਲੇ ਕਾਮਰੂਪ ਵਿੱਚ ਹੀ ਰਹਿ ਗਏ ਤੇ ਉਹਨਾਂ ਦੀ ਸੰਤਾਨ ਹੁਣ ਧੂਬਰੀ ਤੇ ਚਾਓਤਾਲਾ ਦੋਹਾਂ ਥਾਵਾਂ ਵਿੱਚ ਮਿਲਦੀ ਹੈ।

ਗੁਰੂ ਜੀ ਨੇ ਕੁਝ ਦਿਨ ਵੱਡੇ ਦਰਿਆ ਦੇ ਸ਼ਾਂਤ ਤੇ ਸੁਹਾਵਣੇ ਕਿਨਾਰੇ ਤੇ ਬਿਤਾਏ। ਗੁਰੂ ਜੀ ਦੀ ਪ੍ਰਸਿੱਧੀ ਸੁਣ ਕੇ ਲੋਕਾਂ ਦੇ ਭਾਰੀ ਸਮੂਹ ਗੁਰੂ ਜੀ ਦੇ ਦਰਸ਼ਨਾਂ ਤੇ ਆਪਣੀਆਂ ਇੱਛਾਵਾਂ ਦੀ ਪੂਰਤੀ ਲਈ ਆਏ। ਸਾਰੇ ਮੁਲਕ ਵਿੱਚ ਗੁਰੂ ਜੀ ਦੀ ਬੜੀ ਇੱਜ਼ਤ ਹੋਈ ਤੇ

ਫਿਰ ਉਹਨਾਂ ਦੀ ਮਸ਼ਹੂਰੀ ਆਸਾਮ ਦੇ ਰਾਜੇ ਤੱਕ ਜਾ ਪਹੁੰਚੀ ਜੋ ਗੁਰੂ ਜੀ ਨੂੰ ਸਨਮਾਨ ਭੇਟ ਕਰਨ ਆਇਆ। ਰਾਜੇ ਦੇ ਕੋਈ ਸੰਤਾਨ ਨਹੀਂ ਸੀ ਤੇ ਉਹ ਪੁੱਤਰ ਪ੍ਰਾਪਤੀ ਲਈ ਬੜਾ ਇੱਛੁਕ ਸੀ। ਉਸਦੇ ਨਾਲ ਉਹਦੀਆਂ ਦੋ ਰਾਣੀਆਂ ਵੀ ਸਨ ਤੇ ਉਹਨਾਂ ਨੇ ਵੀ ਗੁਰੂ ਜੀ ਨੂੰ ਨਮਸਕਾਰ ਕੀਤੀ। ਰਾਜੇ ਨੇ ਆਪਣੇ ਆਪ ਨੂੰ ਇਸ ਗੱਲੋਂ ਵਧਾਈ ਦਿੱਤੀ ਕਿ ਸਿੱਖਾਂ ਦੇ ਮਹਾਨ ਗੁਰੂ ਤੇ ਆਗੂ ਤੇ ਦਰਸ਼ਨ ਕਰਨ ਦੀ ਖੁਸ਼ਕਿਸਮਤੀ ਦਾ ਉਸਨੂੰ ਮੌਕਾ ਮਿਲਿਆ। ਉਸ ਨੇ ਗੁਰੂ ਜੀ ਤੋਂ ਧਾਰਮਿਕ ਉਪਦੇਸ਼ ਵੀ ਗ੍ਰਹਿਣ ਕੀਤੇ। ਗੁਰੂ ਜੀ ਨੇ ਉਹਦੀ ਬੇਨਤੀ ਮੰਨ ਲਈ ਤੇ ਰਾਜਾ ਖੁਸ਼ ਹੋ ਗਿਆ। ਅਗਲੀ ਸਵੇਰ ਉਹ ਗੁਰੂ ਜੀ ਪਾਸ ਆਇਆ ਪਰੰਤੂ ਜਦ ਬੇਨਤੀ ਕਰਨ ਲੱਗਾ ਤਾਂ ਸ਼ਰਮਾ ਗਿਆ। ਗੁਰੂ ਜੀ ਨੇ ਉਹਦੇ ਮਨ ਦੀ ਅਵਸਥਾ ਵੇਖ ਕੇ ਉਸਨੂੰ ਬੋਲਣ ਲਈ ਉਤਸ਼ਾਹਿਤ ਕੀਤਾ। ਉਸਨੇ ਗੁਰੂ ਜੀ ਨੂੰ ਕਿਹਾ ਕਿ ਉਸਨੂੰ ਤਖਤ ਦਾ ਵਾਰਿਸ, ਪੁੱਤਰ ਹੋਣ ਦਾ ਵਰ ਦਿਉ ਕਿਉਂਕਿ ਉਹ ਹੁਣ ਤੱਕ ਇਸ ਫਲ ਤੋਂ ਮਹਿਰੂਮ ਹੈ। ਉਸਨੇ ਗੁਰੂ ਜੀ ਦੇ ਸਨਮੁੱਖ ਕਿਹਾ, "ਹੇ ਸੱਚੇ ਪਾਤਸ਼ਾਹ ਡੁਬਦੀ ਬੇੜੀ ਕਿਨਾਰੇ ਲਾ ਦਿਉ।" ਉੱਤਰ ਵਿੱਚ ਗੁਰੂ ਜੀ ਨੇ ਮੁਹਰਵਾਲੀ ਅੰਗੂਠੀ ਰਾਜੇ ਦੇ ਪੱਟ ਤੇ ਛਾਪ ਦਿੱਤੀ ਤੇ ਇੰਝ ਸੰਬੋਧਨ ਕੀਤਾ : "ਮੇਰੀ ਅੰਗੂਠੀ ਵਾਲੀ ਮੁਹਰ ਦਾ ਨਿਸ਼ਾਨ ਤੇਰੇ ਪੁੱਤਰ ਦੇ ਮੱਥੇ ਤੇ ਹੋਵੇਗਾ। ਇਸ ਤੋਂ ਸਮਝਣਾ ਕਿ ਗੁਰੂ ਨਾਨਕ ਨੇ ਤਰਸ ਖਾ ਕੇ ਤੈਨੂੰ ਪੁੱਤਰ ਦੀ ਦਾਤ ਬਖਸ਼ ਦਿੱਤੀ ਹੈ। ਤੁਸੀਂ ਆਪਣੇ ਪੁੱਤਰ ਨੂੰ ਗੁਰੂ ਦਾ ਸਿੱਖ ਬਣਾਉਣਾ। ਇਸ ਪਿੱਛੋਂ ਰਾਜੇ ਨੇ ਗੁਰੂ ਜੀ ਦਾ ਚਰਣਾਮਤ ਪੀਤਾ, ਸਿੱਖ ਬਣ ਗਿਆ ਤੇ ਖੁਸ਼ੀ-ਖੁਸ਼ੀ ਰਾਜਧਾਨੀ ਮੁੜ ਗਿਆ।

ਇਸ ਮੌਕੇ ਤੇ ਇੱਕ ਹਰਕਾਰਾ ਗੁਰੂ ਜੀ ਨੂੰ ਪੁੱਤਰ ਦੇ ਜਨਮ ਦੀ ਇਤਲਾਹ ਦੇਣ ਲਈ ਪਟਨੇ ਤੋਂ ਪਹੁੰਚ ਗਿਆ। ਇਹ ਸੁਣ ਕੇ ਰਾਜਾ ਰਾਮ ਸਿੰਘ ਨੇ ਖੁਸ਼ੀ ਮਨਾਉਣ ਦਾ ਆਯੋਜਨ ਕੀਤਾ, ਤੋਪਾਂ ਛੱਡੀਆਂ ਗਈਆਂ, ਸੰਗੀਤਕਾਰਾਂ ਨੇ ਆਪਣ ਕਲਾ ਦੇ ਜੌਹਰ ਦਿਖਾਏ ਤੇ ਗਰੀਬਾਂ ਨੂੰ ਖੁਲ੍ਹੇ ਦਿਲ ਨਾਲ ਦਾਨ ਦਿੱਤਾ ਗਿਆ।

ਬੱਚੇ ਦੇ ਜਨਮ ਬਾਰੇ ਸਿੱਖ ਇਤਿਹਾਸਕਾਰ ਵਿਚਾਰ ਵਿਅਕਤ ਕਰਦਾ ਹੈ : "ਇਹ ਆਮ ਹੀ ਹੁੰਦਾ ਆਇਆ ਹੈ ਕਿ ਜਦੋਂ ਪ੍ਰਭੂ ਆਪਣੇ ਨੇਕ ਬੰਦਿਆਂ ਨੂੰ ਦੁਖੀ ਵੇਖਦਾ ਹੈ ਤਾਂ ਉਹ ਦੁਨੀਆਂ ਵਿੱਚ ਮੁਕਤੀਦਾਤਾ ਭੇਜ ਦਿੰਦਾ ਹੈ। ਗੁਰੂ ਗੋਬਿੰਦ ਸਿੰਘ ਨੇ ਪਿੱਛੋਂ ਆਪਣੇ ਜਨਮ ਦੇ ਹਾਲਾਤ ਬਚਿੱਤਰ ਨਾਟਕ ਵਿੱਚ ਲਿਖੇ। ਉਹ ਸੂਰਜ ਚੜ੍ਹਨ ਤੋਂ ਤਿੰਨ ਘੰਟੇ ਪਹਿਲਾਂ ਪੋਹ ਸੁਦੀ ਸਤਮੀ ਨੂੰ ਸੰਮਤ 1723 (1666 ਈ.) ਨੂੰ ਪੈਦਾ ਹੋਏ। ਇਹ ਕਥਨ ਕੀਤਾ ਗਿਆ ਹੈ ਕਿ ਗੁਰੂ ਤੇਗ ਬਹਾਦਰ ਨੇ ਰਾਜਾ ਰਾਮ ਸਿੰਘ ਨਾਲ ਆਸਾਮ ਲਈ ਜਾਣ ਤੋਂ ਪਹਿਲਾਂ ਆਪਣੀ ਪਤਨੀ ਨੂੰ ਕਿਹਾ ਸੀ ਕਿ ਉਹਦੀ ਗੈਰ-ਹਾਜ਼ਰੀ 'ਚ ਜਨਮ ਲੈਣ ਵਾਲੇ ਬਾਲਕ ਦਾ ਨਾਮ ਗੋਬਿੰਦ ਰਾਏ ਰੱਖਿਆ ਜਾਵੇ।

# ਕਾਂਡ—38

ਗੋਬਿੰਦ ਰਾਏ ਦੇ ਜਨਮ ਸਮੇਂ ਘੁੜਾਮ ਸ਼ਹਿਰ ਵਿੱਚ ਭੀਖਣ ਸ਼ਾਹ ਨਾਮ ਦਾ ਇੱਕ ਸੱਯਦ ਰਹਿੰਦਾ ਸੀ। ਬਾਲ ਗੁਰੂ ਦੇ ਪੈਦਾ ਹੋਣ ਵਾਲੀ ਸਵੇਰ ਨੂੰ ਭੀਖਣ ਸ਼ਾਹ ਨੇ ਪੂਰਬ ਵੱਲ ਮੂੰਹ ਕਰਕੇ ਨਮਾਜ਼ ਪੜ੍ਹੀ। ਉਸਦੇ ਚੇਲਿਆਂ ਨੇ ਉਸਨੂੰ ਪੁੱਛਿਆ ਕਿ ਮੁਸਲਮਾਨੀ ਰੀਤ ਦੇ ਉਲਟ ਉਸ ਪਾਸੇ ਵੱਲ ਮੂੰਹ ਕਰਕੇ ਸਿਰ ਕਿਉਂ ਝੁਕਾਇਆ ਜਿੱਧਰ ਕੇਵਲ ਹਿੰਦੂ ਹੀ ਸਵੇਰ ਵੇਲੇ ਸੂਰਜ ਦੀ ਪੂਜਾ ਕਰਦੇ ਹਨ। ਉਸਨੇ ਉੱਤਰ ਦਿੱਤਾ ਕਿ ਹੁਣੇ-ਹੁਣੇ ਪਟਨਾ ਵਿੱਚ ਦੀਨ-ਦੁਨੀਆਂ ਦਾ ਪਾਤਸ਼ਾਹ ਪੈਦਾ ਹੋ ਗਿਆ ਹੈ ਜੋ ਧਰਮ ਦਾ ਰਾਜ ਕਾਇਮ ਕਰੇਗਾ ਤੇ ਪਾਪਾਂ ਦਾ ਨਾਸ਼ ਕਰੇਗਾ। ਉਸਨੇ ਪ੍ਰਤਿੱਗਿਆ ਕੀਤੀ ਕਿ ਨਵੇਂ ਪੈਦਾ ਹੋਏ ਸ਼ਹਿਨਸ਼ਾਹ ਦੀ ਪੂਜਾ ਕਰੇਗਾ ਤੇ ਜਦ ਤੱਕ ਉਹਦੇ ਦਰਸ਼ਨ ਨਹੀਂ ਕਰ ਲੈਂਦਾ ਤਦ ਤੱਕ ਰੋਜ਼ਾ ਰੱਖੇਗਾ। ਉਹ ਦਿੱਲੀ ਦੇ ਰਸਤੇ ਭੁੱਖ ਤੇ ਥਕਾਵਟ ਨਾਲ ਦੁੱਖ ਝੱਲ ਕੇ ਪਟਨੇ ਪਹੁੰਚਿਆ। ਉਹ ਗੁਰੂ ਦੇ ਘਰ ਨੇੜੇ, ਪਰ ਵਧਾਈ ਦੇਣ ਆਏ ਲੋਕਾਂ ਦੀ ਭੀੜ ਤੋਂ ਵੱਖ ਹੱਟ ਕੇ ਪਾਸੇ ਬੈਠ ਗਿਆ। ਜਦੋਂ ਲੋਕਾਂ ਦੀ ਭੀੜ ਚਲੀ ਗਈ ਤਾਂ ਲੜਕੇ ਦਾ ਮਾਮਾ ਕਿਰਪਾਲ ਚੰਦ ਭੀਖਣ ਸ਼ਾਹ ਕੋਲ ਗਿਆ ਤੇ ਉਸ ਤੋਂ ਉੱਥੇ ਆਉਣ ਦਾ ਮੰਤਵ ਪੁੱਛਿਆ। ਉਸਨੇ ਉਸਨੂੰ ਆਪਣੀ ਪ੍ਰਤਿੱਗਿਆ ਬਾਰੇ ਦੱਸਿਆ ਤੇ ਨਵ-ਜੰਮੇ ਬਾਲਕ ਨੂੰ ਵੇਖਣ ਬਾਰੇ ਪੁੱਛਿਆ । ਬਾਲਕ ਦੀ ਮਾਂ ਤੇ ਦਾਦੀ ਮੁਸਲਮਾਨਾਂ ਤੇ ਉਹਨਾਂ ਦੇ ਸਮਰਾਟ ਔਰੰਗਜ਼ੇਬ ਤੋਂ ਭੈ ਖਾਂਦੀਆਂ ਸਨ। ਉਹਨਾਂ ਨੇ ਭੀਖਣ ਸ਼ਾਹ ਨੂੰ ਟਾਲਣ ਦੀ ਕੋਸ਼ਿਸ਼ ਕੀਤੀ ਤੇ ਉਸਨੂੰ ਕਿਹਾ ਕਿ ਉਹ ਤਿੰਨ ਮਹੀਨਿਆਂ ਪਿੱਛੋਂ ਆਵੇ, ਉਦੋਂ ਉਸ ਨੂੰ ਬਾਲਕ ਦੇ ਦਰਸ਼ਨ ਕਰਾਏ ਜਾਣਗੇ। ਸੱਯਦ ਨੇ ਇਹ ਉੱਤਰ ਸੁਣ ਕੇ ਇਤਰਾਜ਼ ਕੀਤਾ ਤੇ ਸਮਝਾਉਣ ਦਾ ਯਤਨ ਕੀਤਾ ਕਿ ਉਹ ਇੱਕ ਫਕੀਰ ਹੈ ਤੇ ਸਿਰਫ ਬਾਲਕ ਦੇ ਦਰਸ਼ਨਾਂ ਲਈ ਸੈਂਕੜੇ ਮੀਲਾਂ ਤੋਂ ਆਇਆ ਹੈ। ਆਖਿਰ, ਮਾਮੇ ਕਿਰਪਾਲ ਚੰਦ ਦੀ ਸਲਾਹ ਤੇ ਮਾਂ ਤੇ ਦਾਦੀ ਫਕੀਰ ਨੂੰ ਸਭ ਦੇ ਸਾਹਮਣੇ ਤੇ ਪਟਨਾ ਦੇ ਸਿੱਖਾਂ ਦੀ ਹਾਜ਼ਰੀ ਵਿੱਚ ਅਤੇ ਰਬਾਬੀਆਂ ਵਲੋਂ ਰੂਹ ਨੂੰ ਸ਼ਕਤੀ ਦੇਣ ਵਾਲੇ ਗੁਰਸ਼ਬਦਾਂ ਦੀਆਂ ਧੁਨੀਆਂ ਵਾਲੇ ਮਾਹੌਲ ਵਿੱਚ, ਬੱਚਾ ਵਿਖਾਉਣਾ ਮੰਨ ਗਈਆਂ।

ਜਦੋਂ ਬਾਲ ਬਾਹਰ ਲਿਆਂਦਾ ਗਿਆ ਤਾਂ ਸਾਰੀ ਸੰਗਤ ਸਤਿਕਾਰ ਵਜੋਂ ਉੱਠੀ ਤੇ ਆਪਣੀਆਂ ਸੁਗਾਤਾਂ-ਭੇਟਾਵਾਂ ਦੇਣ ਲੱਗੀ। ਸੱਯਦ ਨੇ ਵੀ ਆਪਣੀ ਭੇਟਾ ਦਿੱਤੀ ਤੇ ਰੂਹਾਨੀ ਬਾਲ ਸ਼ਹਿਜ਼ਾਦੇ ਦੇ ਪੈਰਾਂ ਤੇ ਨਮਸਕਾਰ ਕੀਤੀ। ਉਹਦੇ ਅੱਗੇ ਮਲਮਲ ਨਾਲ ਢਕੇ ਦੋ ਮਿੱਟੀ ਦੇ ਕੁੱਜੇ ਰੱਖੇ, ਜਿਹਨਾਂ ਵਿੱਚੋਂ ਇੱਕ ਵਿੱਚ ਦੁੱਧ ਤੇ ਦੂਸਰੇ ਵਿੱਚ ਪਾਣੀ ਸੀ। ਬੱਚੇ

ਨੇ ਚੰਚਲਤਾ ਨਾਲ ਦੋਹਾਂ ਤੇ ਹੱਥ ਰੱਖ ਦਿੱਤੇ। ਇਸ ਪਿੱਛੋਂ ਫਕੀਰ ਨੇ ਉਹ ਦੋਵੇਂ ਕੁੱਜੇ ਉਠਾ ਲਏ ਤੇ ਜਾਣ ਦੀ ਤਿਆਰੀ ਕਰਨ ਲੱਗਾ। ਸਿੱਖ ਉਸ ਦੇ ਸ਼ੁਕਰ ਗੁਜ਼ਾਰ ਹੋਏ ਕਿਉਂ ਜੋ ਉਹ ਉਹਨਾਂ ਨੂੰ ਆਪਣੇ ਹੋਣ ਵਾਲੇ ਗੁਰੂ ਦੇ ਦਰਸ਼ਨ ਕਰਾਉਣ ਦਾ ਸਾਧਨ ਬਣਿਆ। ਉਹਨਾਂ ਨੇ ਭੀਖਣ ਸ਼ਾਹ ਨੂੰ ਪੁੱਛਿਆ ਕਿ ਦੋ ਕੁੱਜਿਆਂ ਦਾ ਕੀ ਭਾਵ ਹੈ ? ਉਸਨੇ ਕਿਹਾ ਜੇ ਬਾਲਕ ਇਹਨਾਂ 'ਚੋਂ ਇੱਕ ਨੂੰ ਹੀ ਹੱਥ ਲਾਉਂਦਾ ਤਾਂ ਇਸ ਦੇਸ਼ ਵਿੱਚ ਕੋਈ ਮੁਸਲਮਾਨ ਨਾ ਰਹਿੰਦਾ, ਪਰ ਕਿਉਂਕਿ ਉਸਨੇ ਦੋਹਾਂ ਤੇ ਹੱਥ ਰੱਖਿਆ ਹੈ, ਹਿੰਦੂ ਮੁਸਲਮਾਨ ਦੋਵੇਂ ਟਿਕੇ ਰਹਿਣਗੇ ਤੇ ਬਾਲਕ ਦੋਹਾਂ ਨੂੰ ਆਪਣੇ ਧਰਮ ਵਿੱਚ ਸ਼ਾਮਿਲ ਕਰੇਗਾ। ਇਹ ਕਹਿ ਕੇ ਸੱਯਦ ਉਥੋਂ ਚਲਾ ਗਿਆ।

ਜਦੋਂ ਗੁਰੂ ਤੇਗ ਬਹਾਦਰ ਨੇ ਰਾਜਾ ਰਾਮ ਸਿੰਘ ਤੇ ਕਾਮਰੂਪ ਦੇ ਰਾਜੇ ਦੀ ਸੁਲਹ ਕਰਵਾ ਦਿੱਤੀ ਤੇ ਬਾਲਕ ਦੇ ਜਨਮ ਦੀ ਖਬਰ ਵੀ ਸੁਣ ਲਈ ਤਾਂ ਗੁਰੂ ਜੀ ਤੇ ਰਾਜਾ ਰਾਮ ਸਿੰਘ ਪਟਨੇ ਲਈ ਚਲ ਪਏ। ਪੜਾਅ ਦਰ ਪੜਾਅ ਸਫਰ ਕਰਦੇ ਹੋਏ ਆਖਿਰ ਉਹ ਗੰਗਾ ਦੇ ਕਿਨਾਰੇ ਪਹੁੰਚ ਗਏ। ਗੁਰੂ ਜੀ ਨੇ ਆਪਣੀ ਮਾਤਾ ਨੂੰ ਸੰਦੇਸ਼ ਭੇਜਿਆ ਕਿ ਉਹ ਸਵੇਰੇ ਘਰ ਆਉਣਗੇ। ਉਹਨਾਂ ਦੀ ਮਾਤਾ ਤੇ ਪਤਨੀ ਨੇ ਇਸ਼ਨਾਨ ਕੀਤਾ ਤੇ ਉਹਨਾਂ ਦੇ ਸੁਆਗਤ ਲਈ ਸੁੰਦਰ ਕੱਪੜੇ ਪਹਿਨੇ। ਉਥੇ ਪਹੁੰਚ ਕੇ ਰਾਜਾ ਰਾਮ ਸਿੰਘ ਨੇ ਭਵਿੱਖ ਦੇ ਗੁਰੂ ਨੂੰ ਬਹੁਤ ਸਾਰੇ ਹੀਰੇ, ਜਵਾਹਰਾਤ ਤੇ ਵਸਤਰ ਭੇਟ ਕੀਤੇ ਤੇ ਉਹਦ ਭਵਿੱਖ ਵਿੱਚ ਪ੍ਰਸਿੱਧੀ ਤੇ ਬੀਰਤਾ ਦੀ ਭਵਿੱਖਬਾਣੀ ਕੀਤੀ।

ਜਦੋਂ ਪਰਿਵਾਰ ਨੂੰ ਇਕਾਂਤ ਪ੍ਰਾਪਤ ਹੋਈ ਤਾਂ ਗੁਰੂ ਜੀ ਤੋਂ ਪਤਨੀ ਨੇ ਪੁੱਛਿਆ ਕਿ ਉਹ ਕਾਮਰੂਪ ਵਿੱਚ ਕਿੱਥੋਂ ਤੱਕ ਗਏ। ਉਹਨਾਂ ਉੱਤਰ ਦਿੱਤਾ ਕਿ ਉਹ ਉੱਥੋਂ ਤੱਕ ਪਹੁੰਚੇ ਜਿੱਥੋਂ ਤੱਕ ਗੁਰੂ ਨਾਨਕ ਪਹੁੰਚੇ ਸਨ। ਉਸੇ ਇਹ ਜਾਣਕਾਰੀ ਵੀ ਦਿੱਤੀ ਕਿ ਉਹਨਾਂ ਧੂਬਰੀ ਵਿੱਚ ਜਿਸ ਥਾਂ ਤੇ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦਿੱਤਾ ਸੀ, ਇੱਕ ਟਿੱਲਾ ਬਣਾਇਆ ਤੇ ਉਸ ਦੀ ਚੋਟੀ ਤੇ ਇੱਕ ਮੰਦਰ ਉਸਾਰਿਆ ਜੋ ਕਾਫੀ ਦੂਰ ਤੋਂ ਦਿਖਾਈ ਦਿੰਦਾ ਹੈ। ਉਹਦੇ ਕੁਝ ਸਾਥੀ ਮੰਦਰ ਦੀ ਦੇਖ-ਭਾਲ ਲਈ ਤੇ ਸੱਚੇ ਧਰਮ ਦਾ ਪ੍ਰਚਾਰ ਕਰਨ ਲਈ ਉੱਥੇ ਰਹਿ ਗਏ ਹਨ। ਉਹਨਾਂ ਨੇ ਕਿਹਾ ਕਿ ਉਹ ਤਾਂ ਪ੍ਰਭੂ ਦੇ ਸੇਵਕ ਹਨ ਤੇ ਉੱਥੇ ਉਹ ਤਿੰਨ ਕਾਰਜਾਂ ਹਿੱਤ-ਰਾਜਾ ਰਾਮ ਸਿੰਘ ਦੀ ਸਹਾਇਤਾ ਲਈ, ਪ੍ਰਭੂ ਦੇ ਉਪਦੇਸ਼ ਦੇ ਪ੍ਰਚਾਰ ਲਈ ਤੇ ਖੂਨ ਖਰਾਬਾ ਰੋਕਣ ਲਈ-ਗਏ ਸਨ। ਕੁਝ ਦਿਨ ਵਿਸ਼ਰਾਮ ਕਰਨ ਤੇ ਆਤਮਿਕ ਸ਼ਾਂਤੀ ਪਿੱਛੋਂ ਰਾਜਾ ਰਾਮ ਸਿੰਘ ਆਪਣੀ ਸਫਲਤਾ ਦੀ ਬਾਦਸ਼ਾਹ ਨੂੰ ਜਾਣਕਾਰੀ ਦੇਣ ਲਈ ਦਿੱਲੀ ਚਲਾ ਗਿਆ ਤੇ ਉੱਥੋਂ ਫਿਰ ਆਪਣੀ ਰਾਜਧਾਨੀ ਪਹੁੰਚ ਗਿਆ।

ਗੁਰੂ ਗੋਬਿੰਦ ਸਿੰਘ ਦੇ ਜੀਵਨੀ ਲੇਖਕ ਉਹਦੇ ਬਚਪਨ ਦੀਆਂ ਕਹਾਣੀਆਂ ਦਾ ਬੜੀ ਖੁਸ਼ੀ ਨਾਲ ਵਰਣਨ ਕਰਦੇ ਹਨ। ਇੱਕ ਵਪਾਰੀ ਦੇ ਪੁੱਤਰ ਨੇ ਉਸ ਨੂੰ ਇੱਕ ਛੋਟੀ ਜਿਹੀ ਬੇੜੀ ਦਿੱਤੀ ਜੋ ਉਹ ਬੜੇ ਚਾਅ ਨਾਲ ਗੰਗਾ ਵਿੱਚ ਚਲਾਇਆ ਕਰਦਾ ਸੀ। ਇੱਕ ਦਿਨ

ਬੇੜੀ ਚਲਾਉਂਦਿਆਂ ਉਹਨਾਂ ਦਾ ਪੈਰ ਪਾਣੀ ਵਿੱਚ ਤਿਲਕ ਗਿਆ ਤਦ ਸਿੱਖਾਂ ਨੇ ਗੁਰੂ ਰਾਮ ਦਾਸ ਜੀ ਦੇ ਸ਼ਬਦ ਦਾ ਪਾਠ ਕੀਤਾ :

*ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*

*(ਰਾਗ ਮਲਾਰ ਮਹਲਾ ੪, ਆਦਿ ਗ੍ਰੰਥ ਪੰ: ੧੨੬੩)*

ਉਹ ਦੂਸਰੇ ਬੱਚਿਆਂ ਦੀ ਲੜਾਈ ਲਈ ਟੋਲੀਆਂ ਬਣਾ ਕੇ ਉਹਨਾਂ ਦੇ ਮੁਕਾਬਲੇ ਵੇਖਦੇ। ਜਦੋਂ ਉਹਨਾਂ ਦੀ ਮਾਤਾ ਉਹਨਾਂ ਦੀ ਅਣਉਚਿੱਤਤਾ ਕਾਰਨ ਡਾਂਟ-ਡਪਟ ਕਰਦੀ ਤਾਂ ਉਹ ਸੌਂ ਜਾਂਦੇ। ਅਗਲੀ ਸਵੇਰ ਉਹ ਜਾਗਦੇ ਤਾਂ ਉਹ ਭਗਤੀ ਮੁਦਰਾ ਵਿੱਚ ਲੀਨ ਦਿਖਾਈ ਦਿੰਦੇ।

ਬਚਪਨ ਤੋਂ ਹੀ ਗੋਬਿੰਦ ਰਾਏ ਗੁਲੇਲ ਨਾਲ ਗੋਲੀ ਚਲਾਉਣ ਦਾ ਅਭਿਆਸ ਕਰਨ ਦੇ ਆਦੀ ਸਨ ਤੇ ਉਹ ਆਪਣੇ ਹਾਣੀਆਂ ਦੀ ਟੋਲੀ ਦਾ ਸੰਗਠਨ ਕਰਕੇ ਅਭਿਆਸ ਕਰਦੇ। ਉਹਨਾਂ ਦੇ ਪਿਤਾ ਉਸ ਨੂੰ ਕੋਲ ਬਿਠਾ ਕੇ ਸਮਝਾਉਂਦੇ ਕਿ ਭਾਵੇਂ ਇਹ ਅਭਿਆਸ ਬਹੁਤ ਲਾਭਦਾਇਕ ਹਨ ਪ੍ਰੰਤੂ ਇਸ ਨੂੰ ਅਮਲ 'ਚ ਲਿਆਉਣ ਦਾ ਅਜੇ ਵੇਲਾ ਨਹੀਂ ਆਇਆ।

# ਕਾਂਡ—39

ਕਾਫੀ ਲੰਬਾ ਸਮੇਂ ਪਟਨਾ ਵਿੱਚ ਰਹਿਣ ਪਿੱਛੋਂ ਗੁਰੂ ਤੇਗ ਬਹਾਦਰ ਨੇ ਪੰਜਾਬ ਵੱਲ ਧਿਆਨ ਕੀਤਾ ਤੇ ਆਪਣਾ ਵਾਪਸ ਜਾਣ ਦਾ ਇਰਾਦਾ ਆਪਣੀ ਮਾਤਾ ਨੂੰ ਦੱਸਿਆ। ਉਸਨੇ ਕਿਹਾ, "ਪਿਆਰੇ ਮਾਤਾ ਜੀ, ਪੰਜਾਬ ਛੱਡ ਕੇ ਆਇਆਂ ਨੂੰ ਬਹੁਤ ਸਮਾਂ ਹੋ ਗਿਆ ਹੈ। ਜੇ ਤੁਸੀਂ ਆਗਿਆ ਦੇਵੋ ਤਾਂ ਮੈਂ ਜਾ ਕੇ ਸਿੱਖਾਂ ਨੂੰ ਉਪਦੇਸ਼ ਦੇ ਕੇ ਸਹੀ ਮਾਰਗ ਦੀ ਅਗਵਾਈ ਦੇਵਾਂ। ਏਥੇ ਤੁਸੀਂ ਆਪਣੇ ਪੋਤਰੇ ਪਾਸ ਰਹੋ ਤੇ ਉਸਦਾ ਪਾਲਣ-ਪੋਸ਼ਣ ਕਰੋ। ਜਦੋਂ ਉਹ ਨਰੋਆ ਹੋ ਜਾਏ ਤਾਂ ਮੇਰੇ ਪਾਸ ਲੈ ਆਣਾ।" ਉਹਨਾਂ ਦੀ ਮਾਤਾ ਇਹ ਸੁਣ ਕੇ ਤੇ ਵਿਚਾਰ ਕਰਕੇ ਕਹਿਣ ਲੱਗੀ ਕਿ ਪੰਜਾਬ ਵਿੱਚ ਰਾਜਸੀ ਸਥਿਤੀ ਬੜੀ ਡਾਵਾਂਡੋਲ ਹੈ। ਇਸ ਤੋਂ ਬਿਨਾਂ ਤੁਸੀਂ ਬਹੁਤਾ ਚਿਰ ਕਾਮਰੂਪ ਗਏ ਰਹੇ ਹੋ ਤੇ ਹੁਣੇ-ਹੁਣੇ ਮੁੜੇ ਹੋ ਤੇ ਛੇਤੀ ਹੀ ਮੁੜ ਛੱਡ ਕੇ ਜਾਣ ਲੱਗੇ ਹੋ। ਇੰਝ ਬੋਲਦਿਆਂ ਪਿਆਰ ਨਾਲ ਅੱਖਾਂ 'ਚੋਂ ਹੰਝੂਆਂ ਦੀ ਝੜੀ ਲੱਗ ਗਈ। ਗੁਰੂ ਜੀ ਨੇ ਉਹਨਾਂ ਨੂੰ ਇਹ ਦੱਸਦਿਆਂ ਸਮਝਾਇਆ ਕਿ ਆਦਮੀ ਦਾ ਸਰੀਰ ਅਸਥਾਈ ਹੈ ਤੇ ਇਹਦਾ ਮੋਹ ਕਰਨਾ ਵਿਅਰਥ ਹੈ। ਉਸ ਮੌਕੇ ਤੇ ਉਹਨਾਂ ਨੇ ਨਿਮਨ ਸ਼ਬਦ ਰਚਿਆ :

*ਜਗਤ ਮੈਂ ਝੂਠ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥*
*ਅੰਤਿਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥*
*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥੨॥*

*(ਦੇਵ ਗੰਧਾਰੀ ਮਹਲਾ ੯, ਆਦਿ ਗ੍ਰੰਥ ਪੰ: ੫੩੬)*

ਇਹ ਸ਼ਬਦ ਸੁਣ ਕੇ ਗੁਰੂ ਜੀ ਦੀ ਮਾਤਾ ਨੂੰ ਧਰਵਾਸ ਆ ਗਿਆ ਤੇ ਪੁੱਤਰ ਦੇ ਜਾਣ ਤੇ ਹੋਰ ਰੋਕ ਨਾ ਪਾਈ।

ਫਿਰ ਗੁਰੂ ਜੀ ਨੇ ਆਪਣੀ ਪਤਨੀ ਗੁਜਰੀ ਨੂੰ ਸੰਬੋਧਨ ਕੀਤਾ : "ਮੇਰੀ ਚੰਗੀ ਪਤਨੀ ਜੀਓ, ਮੈਂ ਪੰਜਾਬ ਜਾ ਰਿਹਾ ਹਾਂ। ਅਨੰਦਪੁਰ ਦਾ ਸ਼ਹਿਰ ਜੋ ਉਸਾਰਿਆ ਗਿਆ ਸੀ ਉਸ ਵਿੱਚ ਲੋਕਾਂ ਨੂੰ ਵਸਾਇਆ ਜਾਣਾ ਜ਼ਰੂਰੀ ਹੈ। ਤੁਸੀਂ ਇੱਥੇ ਰਹੋ, ਪੁੱਤਰ ਨੂੰ ਪਾਲੋ ਤੇ ਉਹਦੀਆਂ ਇੱਛਾਵਾਂ ਤੇ ਕੋਈ ਰੋਕ-ਟੋਕ ਨਾ ਕਰੋ। ਕੁਝ ਸਮੇਂ ਪਿੱਛੋਂ ਮੈਂ ਤੁਹਾਨੂੰ ਉਧਰ ਬੁਲਾ ਲਵਾਂਗਾ। ਮੇਰਾ ਇਹ ਕਹਿਣਾ ਕਿ ਤੁਸੀਂ ਉਸ ਦਾ ਵਿਰੋਧ ਨਾ ਕਰੋ, ਇਹਦਾ ਕਾਰਨ ਇਹ ਹੈ ਕਿ ਉਹ ਅਕਾਲਪੁਰਖ ਦਾ ਅਨਿਨ ਸੇਵਕ ਹੈ। ਜਦੋਂ ਉਹ ਵੱਡਾ ਹੋਇਆ ਤਾਂ ਸੰਸਾਰ ਦੇ ਭਲੇ ਲਈ ਵੱਡੇ-ਵੱਡੇ ਕਾਰਜ ਕਰੇਗਾ। ਉਹ ਪਾਪਾਂ ਦਾ ਨਾਸ ਕਰੇਗਾ ਤੇ ਧਰਮ ਦੀ

ਪ੍ਰਿਤਪਾਲਣਾ ਕਰੇਗਾ। ਮੈਨੂੰ ਵਾਹਿਗੁਰੂ ਨੇ ਪੰਜਾਬ ਵਿੱਚ ਜਾ ਕੇ ਅਨੇਕਾਂ ਕਾਰਜ ਕਰਨ ਦਾ ਆਦੇਸ਼ ਦਿੱਤਾ ਹੈ। ਸਦਾ ਅਕਾਲ ਪੁਰਖ ਦੀ ਅਰਾਧਨਾ ਕਰਨਾ।"

ਇਹ ਸੁਣ ਕੇ ਗੁਰੂ ਜੀ ਦੀ ਪਤਨੀ ਦੀਆਂ ਅੱਖਾਂ 'ਚ ਹੰਝੂ ਆ ਗਏ ਤੇ ਉਹ ਰੋਂਦੀ ਹੋਈ ਕਹਿਣ ਲੱਗੀ : "ਮੇਰੇ ਸੁਆਮੀ, ਤੁਹਾਡੇ ਬਿਨ ਮੇਰਾ ਕੌਣ ਹੈ ? ਸਾਡਾ ਪੁੱਤਰ ਛੋਟਾ ਹੈ। ਮੇਰੀ ਸੱਸ ਬਿਰਧ ਹੈ। ਮੈਨੂੰ ਕਿਸ ਭਰੋਸੇ ਛੱਡ ਚੱਲੇ ਹੋ ?" ਗੁਰੂ ਜੀ ਨੇ ਉੱਤਰ ਦਿੱਤਾ, "ਇਹ ਸਰੀਰ ਅਸਥਿਰ ਹੈ ਤੇ ਆਤਮਾ ਹੀ ਅਮਰ ਹੈ। ਸਰੀਰ ਦੀ ਰਚਨਾ ਦਰਿਆ ਦੀ ਲਹਿਰ ਵਾਂਗ ਹੈ। ਜਿਹੜਾ ਇਸਦੇ ਮੋਹ ਵਿੱਚ ਫਸਦਾ ਹੈ, ਉਹ ਮੂਰਖ ਹੈ। ਰੱਬ ਦੀ ਰਜ਼ਾ 'ਚ ਰਾਜ਼ੀ ਰਹੋ। ਇਹੋ ਜਾਣਦੇ ਹੋਏ ਸੰਤੁਸ਼ਟ ਰਹੋ। ਸਦਾ ਆਪਣੇ ਬੇਟੇ ਨਾਲ ਪਿਆਰ ਕਰੋ ਤੇ ਪ੍ਰਭੂ ਦਾ ਨਾਮ ਜਪੋ।"

ਇਸ ਗੱਲਬਾਤ ਪਿੱਛੋਂ ਗੁਰੂ ਜੀ ਦੇ ਬੇਟੇ ਉਨ੍ਹਾਂ ਕੋਲ ਗਏ ਤੇ ਕਿਹਾ, "ਪਿਆਰੇ ਪਿਤਾ ਜੀ, ਮੈਂ ਸੁਣਿਆ ਹੈ ਕਿ ਤੁਸੀਂ ਪੰਜਾਬ ਜਾ ਰਹੇ ਹੋ। ਮੈਨੂੰ ਆਪਣੇ ਨਾਲ ਲੈ ਚੱਲੋ।" ਗੁਰੂ ਜੀ ਨੇ ਉੱਤਰ ਦਿੱਤਾ, "ਮੇਰੇ ਬੇਟੇ, ਤੂੰ ਅਜੇ ਛੋਟਾ ਹੈਂ। ਰਾਹ ਵਿੱਚ ਬਹੁਤ ਔਖੇ ਹੋਵੋਗੇ। ਇਸ ਲਈ ਏਥੇ ਕੁਝ ਸਮਾਂ ਹੋਰ ਰਹੋ ਤੇ ਮੈਂ ਬਾਅਦ ਵਿੱਚ ਤੁਹਾਨੂੰ ਬੁਲਾ ਭੇਜਾਂਗਾ। ਫਿਰ ਤੁਸੀਂ ਉੱਥੇ ਸਾਰਾ ਕਾਰਜ ਆਨਦੰਪੁਰ ਵਿੱਚ ਕਰਨਾ ਹੈ।" ਤੁਰਨ ਸਮੇਂ ਗੁਰੂ ਜੀ ਦੀ ਪਤਨੀ ਨੇ ਉਹਨਾਂ ਨੂੰ ਕਿਹਾ ਕਿ ਉਸ ਦਿਨ ਉਹ ਜ਼ਿਆਦਾ ਦੂਰ ਤੱਕ ਸਫਰ ਨਾ ਕਰਨ ਤੇ ਬੱਚੇ ਨੂੰ ਆਪਣੇ ਨਾਲ ਲੈ ਜਾਣ ਤਾਂ ਜੋ ਜੁਦਾਈ ਅਚਾਨਕ ਨਾ ਹੋਵੇ, ਇਸ ਤਰ੍ਹਾਂ ਬੱਚਾ ਜ਼ਿਆਦਾ ਉਦਾਸੇ ਹੋਏ ਬਿਨਾਂ ਹੀ ਵਿਛੋੜਾ ਸਹਿਣ ਕਰ ਲਵੇਗਾ। ਇਸ ਗੱਲ ਨਾਲ ਗੁਰੂ ਜੀ ਸਹਿਮਤ ਹੋ ਗਏ। ਉਹਨਾਂ ਨੇ ਪਹਿਲਾ ਪੜਾਅ ਪਟਨਾ ਸ਼ਹਿਰ ਵਿੱਚ ਹੀ ਕੀਤਾ ਜਿੱਥੇ ਸਾਰੇ ਸਿੱਖ ਉਹਨਾਂ ਨੂੰ ਤੋਰਨ ਗਏ ਤੇ ਉਹਨਾਂ ਦੇ ਸਫਰ ਦੌਰਾਨ ਸੁੱਖ-ਸੁਰੱਖਿਆ ਲਈ ਗੁਰਬਾਣੀ ਦਾ ਗਾਇਣ ਕਰਦੇ ਰਹੇ।

ਗੁਰੂ ਜੀ ਆਪਣੇ ਨਾਲ ਆਪਣੇ ਖਜ਼ਾਨਚੀ ਅਨਿਨ ਸੇਵਕ ਮਤੀ ਦਾਸ, ਤੇ ਚਾਰ ਹੋਰ ਵਫਾਦਾਰ ਸਿੱਖਾਂ ਨੂੰ ਲੈ ਕੇ ਵੱਖ-ਵੱਖ ਥਾਵਾਂ ਤੇ ਪੜਾਅ ਕਰਦੇ ਅੰਬਾਲਾ ਜ਼ਿਲੇ ਵਿੱਚ ਰੋਪੜ ਦੇ ਅਸਥਾਨ ਤੇ ਪਹੁੰਚੇ ਜਿੱਥੇ ਸਿੱਖ ਪੈਰੋਕਾਰਾਂ ਦਾ ਵੱਡਾ ਇਕੱਠ ਉਹਨਾਂ ਦੇ ਦਰਸ਼ਨ ਕਰਨ ਅਤੇ ਭੇਟਾ ਲੈ ਕੇ ਆਇਆ। ਫਿਰ ਉਹ ਕੀਰਤਪੁਰ ਦੇ ਰਸਤੇ ਹੋ ਤੁਰੇ ਜਿੱਥੇ ਉਹ ਆਪਣੇ ਮਤਰੇਏ ਭਰਾ ਸੂਰਜ ਮੱਲ ਨੂੰ ਮਿਲੇ, ਜੋ ਉਹਨਾਂ ਨੂੰ ਮਿਲਕੇ ਅਤਿਅੰਤ ਖੁਸ਼ ਹੋਇਆ। ਗੁਰੂ ਜੀ ਨੇ ਸੂਰਜ ਮੱਲ ਨੂੰ ਪੁੱਤਰ ਪੈਦਾ ਹੋਣ ਦੀ ਖਬਰ ਦਿੱਤੀ ਤਾਂ ਉਸਨੇ ਬਹੁਤ ਪ੍ਰਸੰਨਤਾ ਦਿਖਾਈ। ਸੂਰਜ ਮੱਲ ਨੇ ਆਪਣੇ ਪੋਤਰਿਆਂ ਗੁਲਾਬ ਰਾਏ ਤੇ ਸ਼ਾਮ ਦਾਸ ਨੂੰ ਗੁਰੂ ਜੀ ਨਾਲ ਮਿਲਾਇਆ। ਗੁਰੂ ਜੀ ਨੇ ਉਹਨਾਂ ਨੂੰ ਕੀਮਤੀ ਵਸਤ੍ਰ ਬਖਸ਼ੇ। ਕੀਰਤਪੁਰ ਠਹਿਰਨ ਸਮੇਂ ਗੁਰੂ ਜੀ ਨੇ ਪਾਤਾਲਪੁਰੀ ਵੇਖੀ ਜਿੱਥੇ ਗੁਰੂ ਹਰਿਗੋਬਿੰਦ ਨੇ ਪ੍ਰਾਣ ਤਿਆਗੇ ਸਨ। ਗੁਰੂ ਜੀ ਕੁਝ ਸਮਾਂ ਕੀਰਤਪੁਰ ਠਹਿਰਨ ਪਿੱਛੋਂ ਆਨੰਦਪੁਰ ਲਈ ਵਿਦਾ ਹੋ ਗਏ। ਜਦੋਂ ਉਹ ਆਨੰਦਪੁਰ ਪਹੁੰਚੇ ਤਾਂ ਉੱਥੇ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ। ਸਾਰਾ ਸ਼ਹਿਰ ਉਹਨਾਂ ਦਾ ਸੁਆਗਤ ਕਰਨ ਲਈ ਸਤਿਕਾਰ-ਸਨਮਾਨ ਭੇਟ ਕਰਨ ਪਹੁੰਚਿਆ।

ਗੋਬਿੰਦ ਰਾਇ ਭਾਵੇਂ ਅਜੇ ਬੱਚਾ ਹੀ ਸੀ, ਤਾਂ ਰੋਜ਼ ਹੀ ਸ਼ਸ਼ਤਰਾਂ ਦਾ ਅਭਿਆਸ ਕਰਿਆ ਕਰਦਾ ਸੀ। ਜਦੋਂ ਸ੍ਰੇਸ਼ਟ ਆਦਮੀਆਂ ਤੇ ਸਿੱਖਾਂ ਦੇ ਪੁੱਤਰ ਉਸਨੂੰ ਮਿਲਣ ਆਉਂਦੇ

ਉਹ ਉਹਨਾਂ ਨੂੰ ਜੰਗੀ ਦਾਅ-ਪੇਚਾਂ ਦੀ ਸਿੱਖਿਆ ਦਿੰਦਾ। ਗੋਬਿੰਦ ਰਾਇ ਦੇ ਖਾਸੇ ਮਿੱਠੇ ਪਾਣੀ ਦਾ ਖੂਹ ਸੀ ਜਿੱਥੋਂ ਗੁਆਂਢੀ ਪਾਣੀ ਭਰਨ ਆਇਆ ਕਰਦੇ ਸਨ। ਇੱਕ ਦਿਨ ਜਦੋਂ ਇੱਕ ਮੁਸਲਮਾਨ ਇਸਤਰੀ ਘੜਾ ਲੈ ਕੇ ਪਾਣੀ ਲੈਣ ਗਈ ਤਾਂ ਬਾਲਕ ਦੀ ਗੁਲੇਲ 'ਚੋਂ ਇੱਕ ਗੋਲੀ ਅਚਾਨਕ ਉਹਦੇ ਮੱਥੇ ਤੇ ਜਾ ਲੱਗੀ। ਉਹ ਰੋਂਦੀ ਕੁਰਲਾਂਦੀ ਹੰਝੂ ਵਹਾਉਂਦੀ ਮਾਤਾ ਗੁਜਰੀ ਕੋਲ ਗਈ ਤੇ ਧਮਕੀ ਦਿੱਤੀ ਕਿ ਉਹ ਬਾਦਸ਼ਾਹ ਨੂੰ ਸ਼ਹਿਰ ਵਿੱਚ ਬਾਲਕ ਵਲੋਂ ਕੀਤੀਆਂ ਜਾ ਰਹੀਆਂ ਸ਼ਰਾਰਤਾਂ ਬਾਰੇ ਇਤਲਾਹ ਦੇਵੇਗੀ। ਮਾਤਾ ਨੇ ਦਲੀਲ ਦਿੰਦਿਆਂ ਕਿਹਾ ਕਿ ਉਹਦਾ ਪੁੱਤਰ ਅਜੇ ਬਾਲਕ ਹੈ ਤੇ ਠੀਕ ਤੇ ਗਲਤ ਬਾਰੇ ਉਹਨੂੰ ਕੋਈ ਗਿਆਨ ਨਹੀਂ ਹੈ। ਕੁਝ ਚਿਰ ਹੋਰ ਬਹਿਸ ਕਰਨ ਪਿੱਛੋਂ ਕੁਝ ਪੈਸੇ ਰੁਪੈ, ਘੀ ਤੇ ਮਠਿਆਈ ਖਰੀਦਣ ਲਈ ਦਿੱਤੇ ਜਿਸ ਪਿੱਛੋਂ ਉਸ ਨੇ ਵਚਨ ਦਿੱਤਾ ਕਿ ਉਹ ਗੋਬਿੰਦ ਰਾਇ ਵਿਰੁੱਧ ਕੋਈ ਸ਼ਿਕਾਇਤ ਨਹੀਂ ਕਰੇਗੀ।

ਗੁਜਰੀ ਲੜਕੇ ਨੂੰ ਝਿੜਕਣ ਲਈ ਉਹਦੇ ਮਗਰ ਗਈ। ਉਹ ਪੌੜੀਆਂ ਚੜ੍ਹ ਗਿਆ ਤੇ ਦਰਵਾਜ਼ਾ ਬੰਦ ਕਰ ਲਿਆ। ਫਿਰ ਉਹ ਝਿੜਕਾਂ ਦੇਣ ਲੱਗ ਪਈ ਤੇ ਕਹਿਣ ਲੱਗੀ ਕਿ 'ਤੈਨੂੰ ਬਾਦਸ਼ਾਹ ਤੋਂ ਭੈ ਨਹੀਂ ਆਉਂਦਾ।' ਉਸਨੇ ਉੱਚੀ ਆਵਾਜ਼ ਵਿੱਚ ਉਸਨੂੰ ਕਿਹਾ ਕਿ ਉਹ 'ਅਕਾਲ ਪੁਰਖ' ਤੋਂ ਬਿਨਾਂ ਕਿਸੇ ਤੋਂ ਨਹੀਂ ਡਰਦਾ। ਇਹ ਸੁਣ ਕੇ ਮਾਂ ਆਪਣੇ ਇਰਾਦੇ ਤੋਂ ਪਿੱਛੇ ਹਟ ਗਈ ਤੇ ਉਹਦੀ ਦਾਦੀ ਨਾਨਕੀ ਚੁੱਪਚਾਪ ਪੌੜੀਆਂ ਚੜ੍ਹ ਗਈ ਤੇ ਬੱਚੇ ਨੂੰ ਉਸਦੀ ਮਾਂ ਕੋਲ ਲੈ ਆਈ। ਮਾਂ ਨੂੰ ਸੰਬੋਧਨ ਕਰਦਿਆਂ ਨਾਨਕੀ ਨੇ ਕਿਹਾ, "ਲੜਕਾ ਆਪਣੇ ਦਾਦਾ ਹਰਿਗੋਬਿੰਦ ਵਾਂਗ ਬੜਾ ਬਹਾਦਰ ਯੋਧਾ ਬਣੇਗਾ।"

# ਕਾਂਡ—40

ਇੱਕ ਦਿਨ ਗੁਰੂ ਤੇਗ ਬਹਾਦਰ ਜੀ ਨੂੰ ਆਪਣੀ ਮੌਤ ਦਾ ਵਿਚਾਰ ਮਨ ਵਿੱਚ ਆਇਆ ਤਾਂ ਉਹਨਾਂ ਨੇ ਆਪਣੇ ਪੁੱਤਰ ਗੋਬਿੰਦ ਰਾਇ ਨੂੰ ਸੱਦ ਲੈਣ ਦਾ ਪੱਕਾ ਮਨ ਬਣਾ ਲਿਆ ਤਾਂ ਜੋ ਉਹ ਆ ਕੇ ਆਨੰਦਪੁਰ ਸੰਭਾਲੇ ਤੇ ਇਸ ਦੀ, ਸੋਗ ਦੀ ਘੜੀ ਵਿੱਚ ਰੱਖਿਆ ਕਰੇ। ਉਸੇ ਸਮੇਂ ਪਟਨਾ ਵਿੱਚ ਗੋਬਿੰਦ ਰਾਇ ਵੀ ਆਪਣੇ ਪਿਤਾ ਬਾਰੇ ਸੋਚ ਰਿਹਾ ਸੀ। ਉਸਨੇ ਆਪਣੀ ਮਾਤਾ ਨੂੰ ਕਿਹਾ ਕਿ ਉਹਦੇ ਪਿਤਾ ਨੇ ਆਨੰਦਪੁਰ ਜਾਣ ਸਮੇਂ ਇਕਰਾਰ ਕੀਤਾ ਸੀ ਕਿ ਆਪਣੀ ਮੰਜ਼ਿਲ ਤੇ ਪਹੁੰਚ ਕੇ ਲਿਖਣਗੇ, ਪ੍ਰੰਤੂ ਅਜੇ ਤੱਕ ਸਾਨੂੰ ਉਹਨਾਂ ਬਾਰੇ ਕੋਈ ਇਤਲਾਹ ਨਹੀਂ ਮਿਲੀ। ਲੜਕੇ ਨੇ ਪੰਜਾਬ ਜਾਣ ਦੀ ਇੱਛਾ ਪ੍ਰਗਟ ਕੀਤੀ। ਉਹਦੀ ਮਾਤਾ ਨੇ ਉੱਤਰ ਦਿੱਤਾ ਕਿ ਉਹ ਉਦੋਂ ਚਲੇ ਜਾਣਗੇ ਜਦੋਂ ਉਹਦੇ ਪਿਤਾ ਨੇ ਹੁਕਮ ਕੀਤਾ। ਲੜਕੇ ਨੇ ਜ਼ੋਰ ਦੇ ਕੇ ਕਿਹਾ ਕਿ ਪਟਨੇ ਤੋਂ ਤੁਰ ਜਾਣਾ ਠੀਕ ਜਾਪਦਾ ਹੈ ਕਿਉਂਕਿ ਉਹਦਾ ਉੱਥੇ ਮਨ ਨਹੀਂ ਲੱਗਦਾ। ਉਸਦੀ ਮਾਤਾ ਨੇ ਜਾਣਕਾਰੀ ਦਿੱਤੀ ਕਿ ਪਟਨਾ ਸ਼ਹਿਰ ਤੇ ਆਲੇ ਦੁਆਲੇ ਦੇ ਮਸੰਦ ਚੰਗੇ ਤੇ ਆਗਿਆਕਾਰੀ ਹਨ ਤੇ ਉਹਨਾਂ ਦੀਆਂ ਸਭ ਲੋੜਾਂ ਪੂਰੀਆਂ ਕਰਦੇ ਹਨ, ਪ੍ਰੰਤੂ ਪੰਜਾਬ ਜਾ ਕੇ ਉਹਨਾਂ ਨੂੰ ਬੜੀ ਔਖਿਆਈ ਆਵੇਗੀ ਕਿਉਂਕਿ ਉਥੋਂ ਦੇ ਮਸੰਦ ਬੜੇ ਈਰਖਾਲੂ ਤੇ ਝਗੜਾਲੂ ਹਨ ਤੇ ਇਸਦੇ ਉਪਰੰਤ ਉਹਨਾਂ ਨੂੰ ਉੱਥੇ ਬਾਦਸ਼ਾਹੀ ਵਿਰੋਧ ਦਾ ਵੀ ਖਤਰਾ ਹੈ। ਇਸ ਲਈ ਉਹਦੀ ਮਾਤਾ ਪਟਨਾ ਛੱਡਣ ਲਈ ਰਜ਼ਾਮੰਦ ਨਹੀਂ ਸੀ।

ਗੋਬਿੰਦ ਰਾਇ ਨੇ ਇੱਕ ਲਿਖਾਰੀ ਬੁਲਾ ਕੇ ਬੁਲਾਕੀ ਮਸੰਦ ਦੇ ਨਾਮ ਪੱਤਰ ਲਿਖਵਾਇਆ ਜਿਸਦੇ ਜ਼ਿੰਮੇ ਢਾਕੇ ਦੇ ਸਿੱਖਾਂ ਵੱਲੋਂ ਆਈ ਭੇਟਾ ਪ੍ਰਾਪਤ ਕਰਨ ਦਾ ਕੰਮ ਸੀ। ਉਸਨੂੰ ਆਦੇਸ਼ ਦਿੱਤਾ ਗਿਆ ਕਿ ਉਹਦੀ ਯਾਤਰਾ ਲਈ ਸੋਨੇ ਤੇ ਹਾਥੀ ਦੰਦ ਨਾਲ ਸਜੀ ਸ਼ਿੰਗਾਰੀ ਮਹਿੰਗੀ ਪਾਲਕੀ ਤਿਆਰ ਕਰਵਾਏ। ਬੁਲਾਕੀ ਨੇ ਇਹ ਵਸਤੂ ਜਿਤਨੀ ਜਲਦੀ ਹੋ ਸਕਿਆ, ਮੁਲਕ ਦੇ ਵਧੀਆ ਕਲਾਕਾਰਾਂ ਤੋਂ ਤਿਆਰ ਕਰਵਾਈ। ਲੜਕੇ ਦੀ ਮਾਤਾ ਇਹ ਵੇਖ ਕੇ ਬਹੁਤ ਖੁਸ਼ ਹੋਈ ਤੇ ਭਾਰਤ ਦੇ ਉਸ ਪਾਸੇ ਦੇ ਮਸੰਦਾਂ ਦੀ ਸਦਭਾਵਨਾ ਤੇ ਤਾਬੇਦਾਰੀ ਦੀ ਮਿਸਾਲ ਵਜੋਂ ਇਸਦੀ ਪ੍ਰਸ਼ੰਸਾ ਕੀਤੀ। ਪ੍ਰੰਤੂ ਗੋਬਿੰਦ ਰਾਇ ਨੇ ਪਾਲਕੀ ਦੀ ਨਿਰਖ ਪਰਖ ਪਿੱਛੋਂ ਪਤਾ ਲਾ ਲਿਆ ਕਿ ਜਿਸਨੂੰ ਮਸੰਦ ਨੇ ਸੋਨੇ ਦਾ ਕੰਮ ਦੱਸਿਆ ਹੈ ਉਹਦੇ ਵਿੱਚ ਸੋਨਾ ਇੱਕ ਹਿੱਸਾ ਤੇ ਤਾਂਬਾ 9 ਹਿੱਸੇ ਸੀ ਤੇ ਇਹ ਸਿੱਧ ਕਰਨ ਲਈ ਕਿ ਜੋ ਕੁਝ ਉਸਨੇ ਕਿਹਾ ਸੀ ਠੀਕ ਹੈ ਉਸਨੂੰ ਸਭ ਦੇ ਸਾਹਮਣੇ ਅੱਗ ਲਾ ਦਿੱਤੀ। ਮਸੰਦਾਂ ਦੀ ਬੇਈਮਾਨੀ ਨੂੰ ਇੱਕ ਹੋਰ ਕਾਰਨ ਦੱਸ ਕੇ ਉਸਨੇ ਆਪਣੀ ਮਾਤਾ ਨੂੰ ਜ਼ੋਰ ਦਿੱਤਾ ਕਿ

ਪੰਜਾਬ ਜਾਇਆ ਜਾਏ ਜਿੱਥੇ ਉਸਨੇ ਹੋਰ ਜ਼ਰੂਰੀ ਕਾਰਜ ਕਰਨੇ ਹਨ। ਉਸੇ ਸਮੇਂ ਉਹਨਾਂ ਦੇ ਪਿਤਾ ਵੱਲੋਂ ਪੱਤਰ ਪਹੁੰਚ ਗਿਆ, ਜਿਸ ਵਿੱਚ ਉਸਨੂੰ, ਉਸਦੀ ਮਾਤਾ ਤੇ ਸਿੱਖਾਂ ਨੂੰ ਆਨੰਦਪੁਰ ਬੁਲਾਇਆ ਗਿਆ ਸੀ। ਜਦੋਂ ਗੋਬਿੰਦ ਰਾਇ ਦੇ ਉੱਥੋਂ ਚਲੇ ਜਾਣ ਦੀ ਇੱਛਾ ਬਾਰੇ ਖਬਰ ਫੈਲੀ ਤਾਂ ਬਹੁਤ ਸਾਰੇ ਲੋਕ ਵੱਖ-ਵੱਖ ਭੇਟਾਵਾਂ ਲੈ ਕੇ ਆਏ। ਉਹਨਾਂ ਵਿੱਚ ਇੱਕ ਸ਼ਾਹੂਕਾਰ ਜਗਤ ਸੇਨ ਵੀ ਸੀ ਜਿਸਨੇ ਰਾਹ ਰਿਹਾਇਸ਼ ਤੇ ਖਾਣ-ਪੀਣ ਲਈ ਉੱਤਰੀ ਪਾਸੇ ਆਪਣੇ ਮੁਸਾਫਰਖਾਨਿਆਂ ਦੀ ਪੇਸ਼ਕਸ਼ ਕੀਤੀ-ਇਹ ਪੇਸ਼ਕਸ਼ ਉਹਨਾਂ ਨੇ ਪਰਵਾਨ ਕਰ ਲਈ।

ਗੋਬਿੰਦ ਰਾਏ ਦੇ ਤੁਰਨ ਤੋਂ ਪਹਿਲਾਂ ਉਸਨੂੰ ਇੱਕ ਪ੍ਰਤੀਨਿਧ ਮੰਡਲ ਮਿਲਿਆ ਜਿਸਨੇ ਬੇਨਤੀ ਕੀਤੀ ਕਿ ਉਹ ਪੰਗੂੜਾ ਆਪਣੀ ਨਿਸ਼ਾਨੀ ਵਜੋਂ ਓਥੇ ਛੱਡ ਜਾਣ। ਜਦੋਂ ਉਹਨਾਂ ਵਾਰ-ਵਾਰ ਬੇਨਤੀ ਕੀਤੀ ਕਿ ਉਹਨਾਂ ਨੂੰ ਧਾਰਮਿਕ ਸਿੱਖਿਆ ਦੇਣ ਲਈ ਕੋਈ ਨਹੀਂ ਤਾਂ ਉਸਨੇ ਕਿਹਾ ਕਿ ਜਦੋਂ ਵੀ ਉਹ ਨਿਰਮਲ ਮਨ ਨਾਲ ਪਰਮਾਤਮਾ ਅੱਗੇ ਅਰਦਾਸ ਬੇਨਤੀ ਕਰਨਗੇ ਤਾਂ ਉਹ ਪਰਵਾਨ ਹੋਵੇਗੀ।

ਪਹਿਲੀ ਪ੍ਰਸਿੱਧ ਥਾਂ ਜਿੱਥੇ ਗੋਬਿੰਦ ਰਾਇ ਰਸਤੇ ਵਿੱਚ ਰੁਕੇ, ਉਹ ਬਨਾਰਸ ਦੇ ਦੱਖਣ ਵਿੱਚਾ ਛੋਟਾ ਮਿਰਜ਼ਾਪੁਰ ਸੀ। ਹਿੰਦੂ ਧਰਮ ਦੇ ਪ੍ਰਾਚੀਨ ਗੜ੍ਹ ਬਨਾਰਸ ਵਿੱਚ ਜਦ ਆਏ ਤਾਂ ਲੋਕ ਭੇਟਾ ਲੈ ਕੇ ਪਹੁੰਚੇ। ਉਹ ਉਹਦੀ ਸਰੀਰਕ ਸੁੰਦਰਤਾ ਤੇ ਦਿਮਾਗੀ ਵਡਿਆਈ ਤੇ ਮੋਹਿਤ ਹੋ ਗਏ। ਉਹਨਾਂ ਕਿਹਾ ਕਿ ਉਹ ਤਾਂ ਉਹਦੇ ਦਰ ਦੇ ਮੰਗਤੇ ਹਨ ਤੇ ਕੁਝ ਮੰਗਣ ਆਏ ਹਨ। ਉਹਨਾਂ ਦੀ ਬੇਨਤੀ ਅਵਾਈਂ ਨਾ ਗਈ। ਇਸ ਤੇ ਹਰ ਇੱਕ ਨੇ ਪ੍ਰਸੰਸਾ ਕਰਦਿਆਂ ਕਿਹਾ : "ਕਿਤਨਾ ਛੋਟਾ ਤੇ ਕਿਤਨਾ ਦਿਆਲੂ ਹੈ।" ਉੱਥੇ ਉਹ ਕਈ ਦਿਨ ਠਹਿਰੇ। ਸਵੇਰੇ ਉਹ ਦਰਬਾਰ ਲਾਇਆ ਕਰਦੇ ਸਨ ਤੇ ਫਿਰ ਬੇੜੀ 'ਚ ਬੈਠ ਕੇ ਗੰਗਾ ਦਰਿਆ 'ਚ ਅਨੰਦਿਤ ਹੁੰਦੇ ਸਨ, ਜਿੱਥੇ ਬੈਠ ਕੇ ਉਹ ਇਕ ਪਾਸੇ ਹਰਿਆਲੀ ਤੇ ਦੂਸਰੇ ਪਾਸੇ ਸ਼ਾਨਦਾਰ ਤੇ ਸੁੰਦਰ ਮੰਦਰਾਂ ਤੇ ਪਵਿੱਤਰ ਦਰਿਆ ਦੇ ਕਿਨਾਰੇ ਦਿਸਦੇ ਮਹਿਲਾਂ ਦੇ ਸੁੰਦਰ ਨਜ਼ਾਰਿਆਂ ਦੀ ਪ੍ਰਸੰਸਾ ਕਰਦੇ।

ਬਨਾਰਸ ਤੋਂ ਗੋਬਿੰਦ ਰਾਇ ਅਯੁੱਧਿਆ ਗਏ। ਉੱਥੇ ਵੀ ਉਹਨਾਂ ਦੇ ਦਰਸ਼ਨਾਂ ਲਈ ਭੇਟਾ ਲੈ ਕੇ ਸੰਗਤ ਆਈ ਤੇ ਉਹਦਾ ਰੂਪ ਵੇਖ ਕੇ ਉੱਚੀ-ਉੱਚੀ ਪ੍ਰਸੰਸਾ ਕਰਨ ਲੱਗੀ ਤੇ ਉਹਦੀ ਇੱਕ ਬੀਰ ਯੋਧੇ ਵਜੋਂ ਵਡਿਆਈ ਦੀ ਭਵਿੱਖਬਾਣੀ ਕੀਤੀ। ਸਿੱਖ ਇਤਿਹਾਸਕਾਰ ਲਿਖਦਾ ਹੈ ਕਿ ਬੰਦਰਾਂ ਦੇ ਝੁੰਡ ਜਿਹਨਾਂ ਨੂੰ ਅਯੁੱਧਿਆ ਦੇ ਮੰਦਰ ਵਿੱਚ ਬਹੁਤ ਪਿਆਰ ਕੀਤਾ ਜਾਂਦਾ ਹੈ, ਗੁਰੂ ਜੀ ਦੇ ਤੰਬੂ ਵਿੱਚ ਵੜ ਗਏ। ਉਸਨੇ ਪਹਿਲਾਂ ਉਹਨਾਂ ਨੂੰ ਭੁੱਜੇ ਛੋਲੇ ਖੁਆਏ ਤੇ ਫਿਰ ਉਹਨਾਂ ਅੱਗੇ ਗੁੜ ਪਾਇਆ ਜਿਸ ਤੇ ਉਹ ਆਪਸ ਵਿੱਚ ਲੜਨ ਲੱਗੇ, ਕਈਆਂ ਨੇ ਆਪਣੇ ਦੰਦਾਂ ਦੀ ਵਰਤੋਂ ਕੀਤੀ, ਕਈਆਂ ਨੇ ਹੱਥਾਂ ਦੀ। ਬਾਲਕ ਬਾਂਦਰਾਂ ਦੀ ਲੜਾਈ ਵੇਖ ਕੇ ਬਹੁਤ ਖੁਸ਼ ਹੋਇਆ ਕਿਉਂਕਿ ਉਹ ਛੋਟੀ ਉਮਰ ਵਿੱਚ ਵੀ ਯੁੱਧ ਤੇ ਦੰਗੇ ਫਸਾਦ ਵੇਖ ਕੇ ਬਹੁਤ ਖੁਸ਼ ਹੁੰਦਾ ਸੀ।

ਗੋਬਿੰਦ ਰਾਏ ਉੱਥੋਂ ਆਪਣੀ ਮਾਤਾ ਤੇ ਪੈਰੋਕਾਰਾਂ ਨਾਲ ਲਖਨਊ ਪਹੁੰਚੇ ਜੋ ਹੁਣ ਵਾਂਗ ਉਦੋਂ ਵੀ ਅਵਧ ਦੀ ਰਾਜਧਾਨੀ ਸੀ। ਉਸ ਥਾਂ ਤੇ ਬਾਬਾ ਫਤਹ ਚੰਦ ਨੇ, ਜੋ ਉੱਥੋਂ ਦੇ ਸਿੱਖਾਂ ਦਾ ਸ੍ਰੇਸ਼ਟ ਆਗੂ ਸੀ, ਬੜੀ ਆਉਭਗਤ ਕੀਤੀ। ਉਸਦੀ ਸੇਵਾ-ਭਾਵਨਾ ਕਾਰਨ ਉਸ ਨੂੰ ਪ੍ਰਸੰਸਾ ਪੱਤਰ ਦਿੱਤਾ ਗਿਆ ਜਿਹੜਾ ਉਸ ਸ਼ਹਿਰ ਦੇ ਮਸੰਦ ਨੇ ਅੱਜ ਤੱਕ ਸਾਂਭ ਕੇ ਰੱਖਿਆ ਹੋਇਆ ਹੈ। ਗੋਬਿੰਦ ਰਾਏ ਤੇ ਉਹਨਾਂ ਦੀ ਟੋਲੀ ਫਿਰ ਆਨੰਦਪੁਰ ਲਈ ਤੁਰ ਪਈ। ਰਾਹ ਵਿੱਚ ਉਹ ਲਖਨੌਰ ਰੁਕੇ। ਇਹ ਕਸਬਾ ਪੰਜਾਬ ਵਿੱਚ ਅੰਬਾਲੇ ਤੋਂ ਨੌਂ ਮੀਲ ਸੀ। ਉੱਥੇ ਗੁਰੂ ਦਾ ਮਾਮਾ ਭਾਈ ਕਿਰਪਾਲ ਉਹਨਾਂ ਦੀ ਬਾਕੀ ਟੋਲੀ ਤੋਂ ਪਹਿਲਾਂ ਆਨੰਦਪੁਰ ਤੱਕ ਰਹਿੰਦੇ ਸਫਰ ਲਈ ਸੁਆਰੀ ਦਾ ਪ੍ਰਬੰਧ ਕਰਨ ਲਈ ਪਹੁੰਚੇ ਸਨ।

ਜਦੋਂ ਗੋਬਿੰਦ ਰਾਇ ਲਖਨੌਰ ਸੀ ਤਾਂ ਉਹਦਾ ਮਨ-ਭਾਉਂਦਾ ਸ਼ੁਗਲ ਨਕਲੀ ਲੜਾਈ ਸੀ। ਮਾਗਨ ਦੀ ਸਿਖਲਾਈ ਅਧੀਨ ਉਹ ਸ਼ਹਿਰ ਦੇ ਲੜਕਿਆਂ ਨੂੰ ਦੋ ਧੜਿਆਂ ਵਿੱਚ ਵਿਰੋਧੀ ਫ਼ੌਜ ਵਜੋਂ ਵੰਡ ਲੈਂਦੇ ਤੇ ਫਿਰ ਨਕਲੀ ਲੜਾਈ ਲੜਦੇ ਤੇ ਫੌਜੀ ਅਭਿਆਸ ਕਰਦੇ। ਜਦੋਂ ਗੋਬਿੰਦ ਰਾਇ ਇੰਝ ਮਸ਼ਗੂਲ ਸੀ ਤਾਂ ਲਖਨੌਰ ਤੋਂ 4 ਮੀਲ ਦੂਰ ਕੁਹੜਾਮ ਤੇ ਸਿਆਣਾ ਪਿੰਡਾਂ ਦਾ ਮਾਲਕ ਸੱਯਦ ਭੀਖਣ ਸ਼ਾਹ ਉਹਨਾਂ ਦੇ ਦਰਸ਼ਨਾਂ ਲਈ ਆਇਆ। ਉਹ ਪਹਿਲਾਂ ਵੀ ਉਸਦੇ ਜਨਮ ਸਮੇਂ ਉਸਦੇ ਪਟਨਾ ਵਿੱਚ ਦਰਸ਼ਨ ਕਰ ਆਇਆ ਸੀ ਤੇ ਜਾਣਦਾ ਸੀ ਕਿ ਉਹ ਇੱਕ ਦਿਨ ਮੁਗਲ ਸਾਮਰਾਜ ਖਤਮ ਕਰਕੇ ਸਿੱਖਾਂ ਦੇ ਹਵਾਲੇ ਕਰ ਦੇਵੇਗਾ। ਭੀਖਣਸ਼ਾਹ ਨੇ ਠਸਕਾ ਦਾ ਪਿੰਡ ਬਾਦਸ਼ਾਹ ਤੋਂ ਪ੍ਰਾਪਤ ਕੀਤਾ ਸੀ ਤੇ ਉਹ ਗੋਬਿੰਦ ਰਾਇ ਤੋਂ ਇਹ ਬਖਸ਼ਿਸ਼ ਪ੍ਰਾਪਤ ਕਰਨ ਆਇਆ ਸੀ ਕਿ ਭਵਿੱਖ ਵਿੱਚ ਬਣਨ ਵਾਲੇ ਸਿੱਖ ਰਾਜ ਵਿੱਚ ਉਹਨੂੰ ਬਿਨਾਂ ਛੇੜਛਾੜ ਉਸ ਪਿੰਡ ਦਾ ਮਾਲਕ ਬਣਿਆ ਰਹਿਣ ਦਿੱਤਾ ਜਾਵੇ। ਗੋਬਿੰਦ ਰਾਇ ਨੇ ਵਰ ਦਿੱਤਾ ਕਿ ਉਸਨੂੰ ਕੋਈ ਨਹੀਂ ਛੇੜੇਗਾ। ਇਸ ਉਪਰੰਤ ਸੱਯਦ ਭੀਖਣ ਉਹਦੇ ਪੈਰਾਂ ਤੇ ਪੈ ਗਿਆ। ਜਦੋਂ ਉਸ ਦੀ ਇਸ ਗੱਲੋਂ ਨਿੰਦਾ ਕੀਤੀ ਗਈ ਕਿ ਉਹ ਮੁਸਲਮਾਨ ਹੋ ਕੇ ਇੱਕ ਸਿੱਖ ਬੱਚੇ ਦੇ ਪੈਰੀਂ ਪੈਂਦਾ ਹੈ ਤਾਂ ਉਸਨੇ ਆਪਣੇ ਆਪ ਨੂੰ ਇਹ ਕਹਿ ਕੇ ਸਹੀ ਠਹਿਰਾਇਆ ਕਿ ਲੜਕਾ ਗੁਰੂ ਨਾਨਕ ਦੀ ਦੈਵੀ ਗੱਦੀ ਦਾ ਮਾਲਕ ਹੈ ਤੇ ਉਸ ਦੇ ਦਰਬਾਰ ਨੂੰ ਰੱਬੀ ਦਰਬਾਰ ਹੀ ਜਾਣਿਆ ਜਾਵੇ ਤੇ ਜੋ ਕੁਝ ਪ੍ਰਭੂ ਕਰੇਗਾ ਉਹ ਗੋਬਿੰਦ ਰਾਏ ਰਾਹੀਂ ਹੀ ਕਰੇਗਾ। ਲੜਕੇ ਨੇ ਖ਼ਾਲਸਾ ਧਰਮ ਕਾਇਮ ਕਰਨ ਲਈ ਤੇ ਤੁਰਕਾਂ ਦਾ ਸਾਮਰਾਜ ਖਤਮ ਕਰਨ ਲਈ ਹੀ ਅਵਤਾਰ ਧਾਰਿਆ ਹੈ।

ਸਮੇਂ ਨਾਲ ਹੀ ਭਾਈ ਕਿਰਪਾਲ ਚੰਦ ਗੋਬਿੰਦ ਰਾਇ, ਉਹਦੀ ਮਾਤਾ ਤੇ ਦਾਦੀ ਨੂੰ ਆਨੰਦਪੁਰ ਲਿਜਾਣ ਲਈ ਘੋੜੇ ਤੇ ਗੱਡੀ ਲੈ ਕੇ ਪਹੁੰਚ ਗਿਆ। ਵਿਦਾਇਗੀ ਲੈਣ ਤੋਂ ਪਹਿਲਾਂ ਉਹ ਆਪਣੇ ਮਾਮੇ ਦੇ ਸ਼ਿਕਾਰੀਆਂ ਨਾਲ ਸ਼ਿਕਾਰ ਖੇਡਣ ਗਿਆ। ਉਸ ਮੌਕੇ ਲਾਗਲੇ ਪਿੰਡ ਨਨਹੇੜੀ ਦੇ ਰਹਿਣ ਵਾਲਾ ਘੋਗਾ ਉਹਨਾਂ ਕੋਲੋਂ ਪਹਿਲਾਂ ਕੀਤੇ ਅਪਰਾਧ ਦੀ ਮਾਫੀ ਲੈਣ ਦੀ ਬੇਨਤੀ ਕਰਨ ਆਇਆ। ਇੱਕ ਵਾਰ ਜਦੋਂ ਗੁਰੂ ਤੇਗ ਬਹਾਦਰ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਤੀਰਥ ਯਾਤਰਾ ਤੇ ਗਏ ਸਨ, ਘੋਗੇ ਨੇ ਉਹਨਾਂ ਦੀ ਦਾਸੀ ਅਗਵਾ ਕਰ ਲਈ ਸੀ। ਉਹ ਹੁਣ ਗੁਰੂ ਤੇ ਪ੍ਰਭੂ ਕੋਲੋਂ ਖਿਮਾਂ ਲੈਣ ਆਇਆ ਸੀ। ਉਸਨੇ

ਗੋਬਿੰਦ ਰਾਇ ਕੋਲ ਬੇਨਤੀ ਕੀਤੀ ਕਿ ਉਹਦੇ ਘਰ ਦਰਸ਼ਨ ਦੇ ਕੇ ਮਿਹਰ ਕਰਨ। ਗੋਬਿੰਦ ਰਾਇ ਨੇ ਉਸ ਆਦਮੀ ਦੇ ਸੱਚੇ ਪਛਤਾਵੇ ਕਾਰਨ ਖੁਸ਼ੀ-ਖੁਸ਼ੀ ਮਾਫ ਕਰ ਦਿੱਤਾ।

ਜੁਆਨ ਲੜਕਾ ਅੱਗੇ ਤੁਰ ਪਿਆ ਤੇ ਮਗਰ ਉਸ ਦੀ ਮਾਤਾ ਤੇ ਬਾਕੀ ਪਰਿਵਾਰ ਦੇ ਜੀਅ ਚੱਲ ਪਏ। ਕੁਝ ਰਾਤਾਂ ਦੇ ਸਫਰ ਪਿੱਛੋਂ ਉਹ ਕੀਰਤਪੁਰ ਪਹੁੰਚੇ। ਇੱਥੇ ਗੋਬਿਦ ਰਾਇ ਨੂੰ ਉਹਦੇ ਸਵਰਗਵਾਸੀ ਚਾਚੇ ਸੂਰਜ ਮੱਲ ਦੇ ਪੋਤਰੇ ਗੁਲਾਬ ਰਾਏ ਤੇ ਸ਼ਾਮ ਦਾਸ ਮਿਲੇ। ਉਹ ਉਹਨਾਂ ਨੂੰ ਆਪਣੇ ਘਰ ਲੈ ਗਏ ਤੇ ਬੜੇ ਪਿਆਰ ਸਤਿਕਾਰ ਨਾਲ ਪੇਸ਼ ਆਏ। ਕੀਰਤਪੁਰ ਉਹਨਾਂ ਨੇ ਬਾਬਾ ਗੁਰਦਿੱਤਾ, ਗੁਰੂ ਹਰਿਗੋਬਿੰਦ ਤੇ ਗੁਰੂ ਹਰਿਰਾਇ ਦੇ ਪਵਿੱਤਰ ਸਮਾਰਕ ਵੇਖੇ। ਜਿਉਂ ਹੀ ਉਹ ਅਨੰਦਪੁਰ ਨੇੜੇ ਪਹੁੰਚੇ ਤਾਂ ਸ਼ਹਿਰ ਦੇ ਪੁਰਖ ਤੇ ਇਸਤਰੀਆਂ ਉਹਨਾਂ ਨੂੰ ਅੱਗੋਂ ਲੈਣ ਆਏ। ਨੌਜੁਆਨ ਗੁਰੂ ਦੀ ਸੁੰਦਰਤਾ ਵੇਖ ਕੇ ਉਹ ਸਭ ਅਸਚਰਜਤਾ ਨਾਲ ਮੋਹੇ ਗਏ। ਕਿਰਪਾਲ ਚੰਦ ਨੇ ਉਸਨੂੰ ਇਸ਼ਾਰੇ ਨਾਲ ਨੈਣਾਂ ਦੇਵੀ ਦੀ ਪਹਾੜੀ ਤੇ ਨਾਲ ਵਗਦੇ ਸਤਲੁਜ ਦਰਿਆ ਬਾਰੇ ਦੱਸਿਆ। ਇਹਨਾਂ ਨਾਲ ਮਗਰੋਂ ਗੁਰੂ ਜੀ ਦਾ ਬੜਾ ਨੇੜਲਾ ਸੰਬੰਧ ਬਣਿਆ ਰਿਹਾ। ਉਸ ਨੂੰ ਉਹਦਾ ਪਿਤਾ ਬੜੇ ਪਿਆਰ ਨਾਲ ਮਿਲਿਆ। ਪਿਤਾ ਨੇ ਤੁਰੰਤ ਹੀ ਉਹਦੀਆਂ ਸਰੀਰਕ ਤੇ ਬੌਧਿਕ ਲੋੜਾਂ ਦਾ ਪ੍ਰਬੰਧ ਕਰਨਾ ਸ਼ੁਰੂ ਕਰ ਦਿੱਤਾ।

# ਕਾਂਡ—41

ਦੁਸ਼ਟ ਤੇ ਕੱਟੜ ਬਾਦਸ਼ਾਹ ਔਰੰਗਜ਼ੇਬ ਦਾ ਦਿੱਲੀ ਵਿੱਚ ਰਾਜ ਸੀ। ਅਸਾਂ ਜਿਵੇਂ ਪਹਿਲਾਂ ਵੀ ਦੇਖਿਆ ਹੈ ਉਸਨੇ ਆਪਣੇ ਪਿਤਾ ਨੂੰ ਕੈਦ ਕਰਕੇ ਭੁੱਖਿਆਂ ਮਾਰ ਦਿੱਤਾ ਸੀ ਤੇ ਆਪਣੇ ਦੋ ਭਰਾਵਾਂ ਦਾਰਾ ਸ਼ਿਕੋਹ ਤੇ ਮੁਰਾਦ ਨੂੰ ਕਤਲ ਕਰਵਾ ਦਿੱਤਾ ਸੀ। ਉਸਨੇ ਵੱਡੇ ਲੜਕੇ ਮੁਅੱਜ਼ਮ ਦੀ ਵੀ ਨਿਰਾਦਰੀ ਕੀਤੀ ਸੀ ਜੋ ਮਗਰੋਂ ਬਹਾਦਰਸ਼ਾਹ ਦੇ ਨਾਮ ਤੇ ਬਾਦਸ਼ਾਹ ਬਣਿਆ। ਇਹਨਾਂ ਸਭ ਕਾਰਨਾਂ ਕਰਕੇ ਉਸਦੇ ਆਪਣੇ ਸਹਿਧਰਮੀ ਵੀ ਉਸ ਨੂੰ ਮਨੋ ਬਹੁਤ ਘ੍ਰਿਣਾ ਕਰਦੇ ਸਨ। ਫਿਰ ਉਸਨੇ ਮੁੱਲਾਂ ਸੱਦ ਲਏ ਤੇ ਉਹਨਾਂ ਨੂੰ ਪੁੱਛਿਆ ਕਿ ਉਹ ਮੁਸਲਮਾਨਾਂ ਦੀ ਹਮਦਰਦੀ ਪ੍ਰਾਪਤ ਕਰ ਲੈਣ ਲਈ ਕੀ ਕਰੇ। ਉਸ ਦੇ ਸਲਾਹਕਾਰਾਂ ਨੇ ਕਿਹਾ ਕਿ ਇਹ ਕੇਵਲ ਹਿੰਦੂਆਂ ਨੂੰ ਧਰਮ ਬਦਲ ਕੇ ਮੁਸਲਮਾਨ ਬਣਾ ਕੇ ਹੀ ਹੋ ਸਕਦਾ ਹੈ। ਉਸਨੂੰ ਮੱਕਾ ਤੇ ਮਦੀਨਾ ਵੀ ਰੁਪਿਆ ਤੇ ਹੋਰ ਸੁਗਾਤਾਂ ਵੀ ਭੇਟਾ ਵਜੋਂ ਭੇਜਣੀਆਂ ਚਾਹੀਦੀਆਂ ਹਨ। ਉਸਦੇ ਮੁੱਲਾਂ ਉਹ ਤੋਹਫੇ ਉਹਨਾਂ ਪਵਿੱਤਰ ਸ਼ਹਿਰਾਂ ਵਿੱਚ ਲੈ ਜਾਣਗੇ ਤੇ ਬਦਲੇ ਵਿੱਚ ਉਹਦੇ ਲਈ ਸਨਦ (ਪ੍ਰਮਾਣ ਪੱਤਰ) ਇਹ ਦਰਸਾਉਣ ਲਈ ਲਿਆ ਦੇਣਗੇ ਕਿ ਉਹ ਕੱਟੜ ਤੇ ਸ਼ਰੱਈ ਮੁਸਲਮਾਨ ਹੈ। ਇੰਝ ਕਰਨ ਉਪਰੰਤ ਉਹ ਆਪਣੀ ਸਲਤਨਤ ਵਿੱਚ ਐਲਾਨ ਕਰਵਾ ਦੇਵੇ ਕਿ ਹਿੰਦੂ ਇਸਲਾਮ ਧਾਰਨ ਕਰ ਲੈਣ, ਜਿਹੜੇ ਐਸਾ ਕਰਨਗੇ ਉਹਨਾਂ ਨੂੰ ਜਾਗੀਰਾਂ, ਸਰਕਾਰੀ ਪਦਵੀਆਂ ਤੇ ਸ਼ਾਹੀ ਕ੍ਰਿਪਾ ਪਾਤਰਾਂ ਵਾਲੀਆਂ ਸਭ ਸਹੂਲਤਾਂ ਦਿੱਤੀਆਂ ਜਾਣਗੀਆਂ। ਬਾਦਸ਼ਾਹ ਨੇ ਮੁੱਲਾਂਣਿਆਂ ਦੀ ਸਲਾਹ ਮੰਨ ਲਈ ਤੇ ਸਭ ਦੱਸੀਆਂ ਯੋਜਨਾਵਾਂ ਅਮਲ 'ਚ ਲਿਆਂਦੀਆਂ ਗਈਆਂ।

ਧਰਮ-ਪਰਿਵਰਤਨ ਦਾ ਤਜਰਬਾ ਪਹਿਲਾਂ ਕਸ਼ਮੀਰ ਵਿੱਚ ਅਜ਼ਮਾਇਆ ਗਿਆ। ਇਸ ਦੇ ਦੋ ਕਾਰਨ ਸਨ। ਪਹਿਲਾ ਕਾਰਨ ਤਾਂ ਇਹ ਸੀ ਕਿ ਕਸ਼ਮੀਰੀ ਪੰਡਤ ਵਿਦਵਾਨ ਸਮਝੇ ਜਾਂਦੇ ਸਨ ਤੇ ਇਹ ਸਮਝਿਆ ਗਿਆ ਕਿ ਜੇ ਉਹਨਾਂ ਨੇ ਧਰਮ ਬਦਲ ਲਿਆ ਤਾਂ ਹਿੰਦੁਸਤਾਨ ਦੇ ਬਾਕੀ ਬਾਸ਼ਿੰਦੇ ਵੀ ਉਹਨਾਂ ਵਾਂਗ ਹੀ ਖੁਸ਼ੀ-ਖੁਸ਼ੀ ਇਸਲਾਮ ਧਾਰਨ ਕਰ ਲੈਣਗੇ। ਦੂਸਰਾ ਕਾਰਨ ਇਹ ਸੀ ਕਿ ਪਿਸ਼ਾਵਰ ਤੇ ਕਾਬਲ ਦੇ ਮੁਸਲਮਾਨੀ ਵਸੋਂ ਵਾਲੇ ਮੁਲਕ ਕਸ਼ਮੀਰ ਦੇ ਨੇੜੇ ਸਨ ਤੇ ਜੇ ਕਸ਼ਮੀਰੀਆਂ ਨੇ ਧਰਮ-ਬਦਲੀ ਦਾ ਵਿਰੋਧ ਕੀਤਾ ਤਾਂ ਮੁਸਲਮਾਨ ਜਹਾਦ ਦਾ ਐਲਾਨ ਕਰ ਦੇਣਗੇ ਤੇ ਉਹਨਾਂ ਨੂੰ ਜਿੱਤ ਕੇ ਤਬਾਹ ਕਰ ਦੇਣਗੇ। ਬਾਦਸ਼ਾਹ ਦਾ ਇਹ ਵੀ ਵਿਸ਼ਵਾਸ ਸੀ-ਭਾਵੇਂ ਇਸਦਾ ਕੋਈ ਆਧਾਰ ਨਹੀਂ ਸੀ ਜਿਵੇਂ ਪਿੱਛੋਂ ਪਤਾ ਲੱਗ ਗਿਆ ਕਿ ਕਸ਼ਮੀਰੀ ਬ੍ਰਾਹਮਣ ਰੁਪੈ ਪੈਸੇ ਤੇ ਸਰਕਾਰੀ ਨੌਕਰੀਆਂ ਦੇ ਲਾਲਚ ਨਾਲ ਸ਼ਾਇਦ ਇਸਲਾਮ ਧਾਰਨ ਕਰਨ ਲਈ ਪ੍ਰੇਰਿਤ ਹੋ ਜਾਣ ਕਿਉਂਕਿ ਕਸ਼ਮੀਰ ਵਿੱਚ ਗਰੀਬੀ ਤੇ ਗਦਾਗੀਰੀ ਜਗ-ਜਹਾਨ ਪ੍ਰਸਿੱਧ ਸੀ।

ਬਾਦਸ਼ਾਹ ਅਕਬਰ ਨੇ ਧਨ ਦੇ ਜ਼ੋਰ ਤੇ ਸੈਨਿਕ ਬਲ ਨਾਲ ਕੇਵਲ ਮੁਸਲਮਾਨੀ ਭਾਰਤ ਹੀ ਨਹੀਂ ਸਗੋਂ ਰਾਜਪੂਤਾਨੇ ਨੂੰ ਵੀ ਆਪਣੇ ਅਧੀਨ ਕਰ ਲਿਆ ਸੀ। ਉਸਦੇ

ਖੁਸ਼ਾਮਦੀ ਮੰਤਰੀਆਂ ਨੇ ਇੱਕ ਦਸਤਾਵੇਜ ਤੇ ਹਸਤਾਖਰ ਕੀਤੇ ਜਿਸ ਅਨੁਸਾਰ ਉਸਨੂੰ ਸੰਸਾਰ ਵਿੱਚ ਸਭ ਧਾਰਮਕ ਝਗੜਿਆਂ ਦਾ ਨਿਰਣਾ ਕਰਨ ਲਈ ਤੇ ਰੱਬ ਦਾ ਨਾਇਬ ਜਾਂ ਨਬੀ ਬਣਨ ਦੇ ਅਧਿਕਾਰ ਦਿੱਤੇ ਗਏ। ਇਸਲਾਮ ਧਰਮ ਦੀ ਥਾਂ ਤੇ ਉਸਨੇ ਇੱਕ ਨਵਾਂ ਧਰਮ ਕਾਇਮ ਕਰਨ ਦੀ ਖੁਸ਼ੀ ਪ੍ਰਾਪਤ ਕੀਤੀ। ਅੱਲਾਹ ਦੇ ਧਰਮ ਬਿਨਾਂ (ਦੀਨ-ਇਲਾਹੀ) ਹੋਰ ਕੋਈ ਧਰਮ ਨਹੀਂ ਤੇ ਅਕਬਰ ਅੱਲਾ ਦਾ ਨਾਇਬ ਹੈ। ਲੋਕ ਉਸ ਅੱਗੇ ਡੰਡੌਤ ਪ੍ਰਣਾਮ ਕਰਦੇ, ਉਸ ਸਾਹਮਣੇ ਪ੍ਰਤਿਗਿਆਵਾਂ ਕਰਦੇ ਤੇ ਉਸ ਨੂੰ ਦੈਵੀ ਸ਼ਕਤੀ ਮੰਨਦੇ। ਉਸਦੇ ਨਾਮ ਦਾ ਖੁਤਬਾ ਪੜ੍ਹਿਆ ਜਾਣ ਲੱਗਾ ਤੇ ਸ਼ਾਇਰ ਲੋਕਾਂ ਨੇ ਉਸਨੂੰ ਆਪਣੇ ਕਲਾਮ ਰਾਹੀਂ ਖੁਦਾਈ ਹਸਤੀ ਪ੍ਰਵਾਨ ਕੀਤਾ। ਔਰੰਗਜ਼ੇਬ ਜੋ ਆਪਣੇ ਆਪ ਨੂੰ ਇੱਕ ਕੱਟੜ ਮੁਸਲਮਾਨ ਸਮਝਦਾ ਸੀ, ਉਹ ਆਪਣੀ ਸੋਚ ਅਨੁਸਾਰ ਅਕਬਰ ਨਾਲੋਂ ਵੀ ਵਧੇਰੇ ਸਫਲ ਤੇ ਮਹਾਨ ਬਣਨਾ ਚਾਹੁੰਦਾ ਸੀ।

**ਕਸ਼ਮੀਰ ਵਿੱਚ ਹਿੰਦੂਆਂ ਤੇ ਜ਼ੁਲਮ**— ਸ਼ੇਰ ਅਫ਼ਗਾਨ ਜੋ ਬਾਦਸ਼ਾਹ ਵੱਲੋਂ ਕਸ਼ਮੀਰ ਵਿੱਚ ਵਾਇਸਰਾਇ ਨਿਯੁਕਤ ਸੀ, ਉਹ ਕਸ਼ਮੀਰੀਆਂ ਦਾ ਤਲਵਾਰ ਦੇ ਜ਼ੋਰ ਨਾਲ ਧਰਮ ਬਦਲਣ ਲਈ ਤੁਲਿਆ ਹੋਇਆ ਸੀ ਤੇ ਜੋ ਆਪਣੇ ਵਡੇਰਿਆਂ ਦੇ ਧਰਮ ਵਿੱਚ ਪਰਪੱਕ ਸਨ ਉਹਨਾਂ ਨੂੰ ਕਤਲ ਕਰਵਾ ਰਿਹਾ ਸੀ। ਕਿਹਾ ਜਾਂਦਾ ਹੈ ਕਿ ਉਸਨੇ ਸਵਾ ਮਣ ਜਨੇਊਆਂ ਦੇ ਢੇਰ ਲਾ ਦਿੱਤੇ ਸਨ। ਜੋ ਹਿੰਦੂ ਧਰਮ ਬਦਲਣ ਲਈ ਤਿਆਰ ਨਾ ਹੋਏ ਤੇ ਜਿਹਨਾਂ ਨੂੰ ਸ਼ੇਰ ਅਫ਼ਗਨ ਦੀਆਂ ਫੌਜਾਂ ਗ੍ਰਿਫਤਾਰ ਨਾ ਕਰ ਸਕੀਆਂ, ਸੂਬੇ 'ਚੋਂ ਦੌੜ ਗਏ। ਸਗੋਂ ਉਹ ਮੁਸਲਮਾਨ ਵੀ ਜੋ ਕਿਵੇਂ ਨਾ ਕਿਵੇਂ ਹਿੰਦੂਆਂ ਦੀ ਸਹਾਇਤਾ ਕਰਦੇ ਸਨ, ਮੌਤ ਦੇ ਘਾਟ ਉਤਾਰ ਦਿੱਤੇ ਗਏ।

ਅੰਤ ਸ਼ੇਰ ਅਫ਼ਗਨ ਨੇ ਸੋਚਣਾ ਸ਼ੁਰੂ ਕੀਤਾ ਕਿ ਬਹੁਤ ਕਤਲੋਗਾਰਤ ਹੋ ਚੁੱਕੀ ਹੈ ਤੇ ਉਵੇਂ ਉਸਨੇ ਮਹਿਸੂਸ ਕੀਤਾ ਜਿਵੇਂ ਬਾਦਸ਼ਾਹ ਹਮਾਯੂੰ ਨੂੰ ਅਨੁਭਵ ਹੋਇਆ ਸੀ ਜਿਸਨੂੰ ਅਫ਼ਗਨ ਮੁਖੀ ਸ਼ੇਰ ਸ਼ਾਹ ਨੇ ਭਾਰਤ 'ਚੋਂ ਕੱਢ ਦਿੱਤਾ ਸੀ ਜਾਂ ਜਿਵੇਂ ਮੁਸਲਮਾਨਾਂ ਨੂੰ ਅਨੁਭਵ ਹੋਇਆ ਸੀ ਜਦੋਂ ਰਾਜਾ ਜੈਪਾਲ ਨੇ ਆਪਣੀ ਸਲਤਨਤ ਵਿੱਚ ਉਹਨਾਂ ਦਾ ਬੀਜ ਨਾਸ਼ ਕਰ ਦਿੱਤਾ ਸੀ। ਤੇ ਆਪਣੇ ਆਦਰਸ਼ ਮਿਥਿਆ ਸੀ : 'ਜਦੋਂ ਮੈਂ ਮਰ ਗਿਆ ਦੁਨੀਆਂ ਖਤਮ ਹੋ ਜਾਵੇਗੀ।' ਇਸ ਤਰ੍ਹਾਂ ਸੋਚ ਵਿਚਾਰ ਕਰਕੇ ਸ਼ੇਰ ਅਫ਼ਗਨ ਨੇ ਕਸ਼ਮੀਰੀ ਪੰਡਤਾਂ ਨੂੰ ਬੁਲਾ ਭੇਜਿਆ, ਉਹਨਾਂ ਨੂੰ ਸ਼ਾਹੀ ਹੁਕਮ ਦੀ ਜਾਣਕਾਰੀ ਦਿੱਤੀ ਤੇ ਕਿਹਾ ਕਿ ਉਹ ਸਿਰਫ ਬਾਦਸ਼ਾਹੀ ਹੁਕਮ ਤੇ ਹੀ ਅਮਲ ਕਰ ਰਿਹਾ ਹੈ ਤੇ ਇਸ ਲਈ ਉਹ ਉਹਨਾਂ ਤੋਂ ਮੁਆਫੀ ਦਾ ਤਲਬਗਾਰ ਹੈ। ਉਹ ਕੁਝ ਸਮੇਂ ਲਈ ਤਾਂ ਚੁਪ ਹੋ ਗਏ ਤੇ ਫਿਰ ਛੇ ਮਹੀਨਿਆਂ ਦੀ ਇਹ ਵਿਚਾਰ ਕਰਨ ਲਈ ਮੁਹਲਤ ਮੰਗੀ ਕਿ ਉਹ ਇਸਲਾਮ ਧਰਮ ਕਬੂਲ ਕਰ ਲੈਣਗੇ ਜਾਂ ਧਰਮ ਦੀ ਖਾਤਰ ਜਾਨ ਦੇ ਦੇਣਗੇ। ਸ਼ੇਰ ਅਫ਼ਗਨ ਨੇ, ਜੋ ਸਾਰੇ ਖੂਨ ਖਰਾਬੇ ਦੀ ਜੜ੍ਹ ਸੀ, ਉਹਨਾਂ ਦੀ ਬੇਨਤੀ ਖੁਸ਼ੀ-ਖੁਸ਼ੀ ਸਵੀਕਾਰ ਕਰ ਲਈ।

ਉਸ ਸਮੇਂ ਭਾਰਤ ਵਿੱਚ ਧਰਮ-ਪਰਿਵਰਤਨ ਦਾ ਅਮਲ ਚਲਦਾ ਰਿਹਾ। ਔਰੰਗਜ਼ੇਬ ਨੇ ਪਹਿਲਾਂ ਹਿੰਦੂਆਂ ਨਾਲ ਨਜਿੱਠਣ ਲਈ ਚਾਰ ਪ੍ਰੰਪਰਕ ਤਰੀਕਿਆਂ ਦਾ ਆਸਰਾ ਲਿਆ। ਪਹਿਲਾਂ ਉਸਨੇ ਸ਼ਾਂਤਮਈ ਗੱਲਬਾਤ ਦਾ ਤਰੀਕਾ ਅਪਣਾਇਆ, ਫਿਰ ਰੁਪੈ ਦਾ

ਲਾਲਚ ਦਿੱਤਾ, ਫਿਰ ਸਜ਼ਾ ਦਾ ਡਰਾਵਾ ਦਿੱਤਾ ਤੇ ਅਖੀਰ ਵਿੱਚ ਉਹਨਾਂ ਵਿੱਚ ਫੁੱਟ ਜਾਂ ਝਗੜਾ ਕਰਵਾਉਣਾ ਚਾਹਿਆ। ਜਦੋਂ ਇਹ ਢੰਗ ਕਾਮਯਾਬ ਨਾ ਹੋਏ, ਫਿਰ ਉਸਨੇ ਜ਼ਬਰਦਸਤੀ ਧਰਮ-ਪਰਿਵਰਤਨ ਦਾ ਰਾਹ ਫੜਿਆ। ਉਸਨੇ ਮੰਦਰ ਢਾਹ ਦਿੱਤੇ ਤੇ ਉਹਨਾਂ ਨੂੰ ਮਸਜਿਦਾਂ ਵਿੱਚ ਤਬਦੀਲ ਕਰ ਦਿੱਤਾ। ਉਸਨੇ ਹਿੰਦੂਆਂ ਦੀ ਨਜ਼ਰ ਵਿੱਚ ਪਵਿੱਤਰ ਗਊਆਂ ਦਾ ਘਾਤ ਕਰਵਾਇਆ ਤੇ ਉਹਨਾਂ ਦਾ ਮਾਸ ਖੂਹਾਂ ਵਿੱਚ ਸੁੱਟਵਾਇਆ ਤੇ ਉਹਨਾਂ ਖੂਹਾਂ 'ਚੋਂ ਹਿੰਦੂਆਂ ਨੂੰ ਪਾਣੀ ਪੀਣ ਲਈ ਮਜਬੂਰ ਕੀਤਾ। ਇਸ ਅਪਵਿੱਤ੍ਰਤਾ ਤੇ ਵੀ ਉਹ ਦੀ ਤਸੱਲੀ ਨਾ ਹੋਈ ਤਾਂ ਉਹ ਹਿੰਦੂਆਂ ਨੂੰ ਆਪਣੇ ਦਇਆਵਾਨ ਤੇ ਮਿਹਰਵਾਨ ਦੇਵਤਾ ਰਾਮ ਦੀ ਥਾਂ ਮਸਜਿਦ ਵਿੱਚ ਜ਼ਬਰਦਸਤ ਅਢੁਕਵੇਂ ਨਾਮ ਰਹਿਮ ਦਿਲ ਅੱਲਾ (ਰਹੀਮ) ਦੇ ਨਾਂ ਤੇ ਨਮਾਜ਼ ਪੜ੍ਹਨ ਭੇਜਿਆ ਕਰਦਾ ਸੀ।

**ਕਸ਼ਮੀਰੀ ਪੰਡਤ ਆਨੰਦਪੁਰ ਨੂੰ**—ਜਦੋਂ ਸ਼ੇਰ ਅਫ਼ਗਨ ਤੋਂ ਛੇ ਮਹੀਨਿਆਂ ਦੀ ਲਈ ਮੋਹਲਤ ਪੂਰੀ ਹੋਣ ਵਾਲੀ ਸੀ ਤਾਂ ਕਸ਼ਮੀਰੀ ਪੰਡਤਾਂ ਨੂੰ ਆਕਾਸ਼ਵਾਣੀ ਹੋਈ ਕਿ ਇਸ ਕਲਯੁਗ ਵਿੱਚ ਗੁਰੂ ਨਾਨਕ ਹੀ ਦੈਵੀ ਪੈਗੰਬਰ ਹੈ। ਉਹ ਧਰਮ ਦੀ ਰੱਖਿਆ ਕਰੇਗਾ। ਕਿਸੇ ਹਿੰਦੂ ਦੇਵਤੇ 'ਚ ਉਹਨਾਂ ਨੂੰ ਬਚਾਉਣ ਦੀ ਸ਼ਕਤੀ ਨਹੀਂ ਹੈ। ਉਹਦੀ ਗੱਦੀ ਤੇ, ਨੌਵੇਂ ਪਾਤਸ਼ਾਹ, ਗੁਰੂ ਤੇਗ ਬਹਾਦਰ ਬਿਰਾਜਮਾਨ ਹਨ। ਉਸ ਪਾਸ ਜਾਉ ਤੇ ਉਹ ਉਹਨਾਂ ਦੀ ਇੱਜ਼ਤ ਤੇ ਧਰਮ ਦੀ ਰੱਖਿਆ ਕਰੇਗਾ।

ਪੰਡਤਾਂ ਨੂੰ ਪਤਾ ਲੱਗਾ ਕਿ ਗੁਰੂ ਉਸ ਵੇਲੇ ਦਰਿਆ ਸਤਲੁਜ ਦੇ ਕਿਨਾਰੇ ਆਨੰਦਪੁਰ ਵਿੱਚ ਹੈ ਤੇ ਉਹ ਉਧਰ ਹੀ ਤੁਰ ਪਏ। ਰਾਹ ਵਿੱਚ ਉਹ ਅੰਮ੍ਰਿਤਸਰ ਠਹਿਰੇ ਜਿੱਥੇ ਉਹਨਾਂ ਗੁਰੂ ਰਾਮਦਾਸ ਦੇ ਪਵਿੱਤਰ ਸਰੋਵਰ 'ਚ ਇਸ਼ਨਾਨ ਕੀਤਾ। ਫਿਰ ਉਹ ਆਨੰਦਪੁਰ ਲਈ ਤੁਰ ਪਏ ਜਿੱਥੇ ਉਹ ਬੜੇ ਕਸ਼ਟ ਤੇ ਬੇਆਰਾਮੀ ਪਿੱਛੋਂ ਪਹੁੰਚੇ ਕਿਉਂਕਿ ਉਹਨਾਂ ਨੂੰ ਰਾਹ ਦੀ ਜਾਣਕਾਰੀ ਨਹੀਂ ਸੀ, ਦੇਸ਼ ਓਪਰਾ ਸੀ ਤੇ ਗਰਮੀ ਦਾ ਮੌਸਮ ਸੀ।

ਆਨੰਦਪੁਰ ਪਹੁੰਚਣ ਤੇ ਉਹਨਾਂ ਨੇ ਗੁਰੂ ਜੀ ਨੂੰ ਆਪਣੀ ਦੁੱਖ ਭਰੀ ਵਿਥਿਆ ਸੁਣਾਈ ਕਿ ਕਿਵੇਂ ਉਹਨਾਂ ਦੇ ਮੁਲਕ ਦੇ ਹਿੰਦੂਆਂ ਨੂੰ ਬਾਵਜੂਦ ਦਿੱਤੀ ਮੋਹਲਤ ਤੋਂ ਪਹਿਲਾਂ ਹੀ ਇਸਲਾਮ ਵਿੱਚ ਲਿਆਂਦਾ ਜਾ ਰਿਹਾ ਹੈ। ਹਿੰਦੂਆਂ ਤੋਂ ਮੁਸਲਮਾਨ ਬਣਾਉਣ ਲਈ ਰੋਜ਼ ਸਵਾ ਮਣ ਜਨੇਊ ਲਾਹੇ ਜਾ ਰਹੇ ਹਨ। ਉਹਨਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਉਹਨਾਂ ਦਾ ਤਾਂ ਜਨਮ ਹੀ ਧਰਮ ਦੀ ਰਾਖੀ ਲਈ ਹੋਇਆ ਹੈ ਤੇ ਉਹਨਾਂ ਦੇ ਨਾਮ ਵਿੱਚ ਉਹਨਾਂ ਦੀ ਸਹਾਇਤਾ ਕਰਨ ਦੀ ਸ਼ਕਤੀ ਹੈ ਜੋ ਆਪ ਦੀ ਸ਼ਰਣ ਆਉਂਦੇ ਹਨ, ਉਹਨਾਂ ਨੇ ਪ੍ਰਾਰਥਨਾ ਕੀਤੀ ਕਿ ਜਿਵੇਂ ਵੀ ਉਹ ਠੀਕ ਤੇ ਉਚਿਤ ਸਮਝਣ ਉਹਨਾਂ ਦੇ ਧਰਮ ਦੀ ਮਾਣ-ਮਰਯਾਦਾ ਦੀ ਰੱਖਿਆ ਕਰਨ।

ਗੁਰੂ ਜੀ ਕੁਝ ਸਮਾਂ ਚੁੱਪਚਾਪ ਬੈਠੇ ਰਹੇ ਤੇ ਉਹਨਾਂ ਦੀ ਬੇਨਤੀ ਤੇ ਵਿਚਾਰ ਕਰਨ ਲੱਗੇ। ਉਸ ਸਮੇਂ ਉਹਨਾਂ ਦਾ ਪਿਆਰਾ ਬੇਟਾ ਗੋਬਿੰਦ ਜੋ ਹਾਲ ਵਿੱਚ ਖੇਡ ਰਿਹਾ ਸੀ ਆਪਣੇ ਪਿਤਾ ਨੂੰ ਉਦਾਸ ਤੇ ਸੋਚ ਵਿੱਚ ਗਲਤਾਨ ਵੇਖ ਕੇ ਉਹਨਾਂ ਪਾਸ ਆਇਆ। ਉਸਦੇ ਪਿਤਾ ਕੁਝ ਬੋਲੇ ਤਾਂ ਨਾ, ਪਰ ਪਿਆਰ ਨਾਲ ਘੁੱਟ ਲਿਆ। ਲੜਕੇ ਨੇ ਪੁੱਛਿਆ, "ਪਿਤਾ ਜੀ, ਅੱਜ ਕਿਉਂ ਚੁੱਪਚਾਪ ਬੈਠੇ ਹੋ ? ਤੁਸੀਂ ਪਹਿਲਾਂ ਵਾਂਗ ਅੱਜ ਪਿਆਰ ਨਾਲ ਮੇਰੇ ਵੱਲ ਕਿਉਂ ਨਹੀਂ ਤੱਕਦੇ ? ਮੈਂ ਕੀ ਗਲਤੀ ਕੀਤੀ ਹੈ ਕਿ ਤੁਸੀਂ ਹੱਸ ਕੇ ਮੇਰੇ ਵੱਲ

ਵੇਖਦੇ ਵੀ ਨਹੀਂ ?" ਗੁਰੂ ਜੀ ਨੇ ਆਪਣੇ ਪਿਆਰੇ ਪੁੱਤਰ ਨੂੰ, ਮੋਹ ਨਾਲ ਜੋ ਉਹਨਾਂ ਨੂੰ ਸਭ ਤੋਂ ਪਿਆਰਾ ਸੀ-ਆਪਣੇ ਕੋਲ ਬਿਠਾ ਲਿਆ ਤੇ ਕਿਹਾ, "ਮੇਰੇ ਪੁੱਤਰ ਤੈਨੂੰ ਅਜੇ ਕੋਈ ਗਿਆਨ ਨਹੀਂ ਹੈ। ਤੂੰ ਅਜੇ ਨਿਆਣਾ ਹੈਂ। ਜਿਸ ਸਮੱਸਿਆ ਕਾਰਨ ਕਸ਼ਮੀਰੀ ਆਏ ਹਨ ਉਹ ਬਹੁਤ ਮਹੱਤਤਾ ਵਾਲੀ ਹੈ। ਤੁਰਕਾਂ ਦੇ ਜ਼ੁਲਮਾਂ ਕਰਕੇ ਜਗਤ ਦੁਖੀ ਹੈ। ਕੋਈ ਬਹਾਦਰ ਲੱਭ ਨਹੀਂ ਰਿਹਾ। ਜੋ ਆਪਣੇ ਜੀਵਨ ਦਾ ਬਲੀਦਾਨ ਕਰੇਗਾ, ਉਹ ਹੀ ਮੁਸਲਮਾਨਾਂ ਦੇ ਜ਼ੁਲਮ ਤੋਂ ਧਰਤੀ ਨੂੰ ਬਚਾ ਸਕੇਗਾ।' ਬੱਚੇ ਨੇ ਉੱਤਰ ਦਿੱਤਾ, "ਉਸ ਮੰਤਵ ਲਈ ਆਪ ਤੋਂ ਵਧੇਰੇ ਕੌਣ ਯੋਗ ਹੋ ਸਕਦਾ ਹੈ, ਆਪ ਕ੍ਰਿਪਾਲੂ ਵੀ ਹੋ ਤੇ ਯੋਧੇ ਵੀ।"

ਜਦੋਂ ਗੁਰੂ ਤੇਗ ਬਹਾਦਰ ਨੇ ਬੱਚੇ ਦੇ ਮੂੰਹੋਂ ਇਹ ਸ਼ਬਦ ਸੁਣੇ ਤਾਂ ਉਹਨਾਂ ਨੂੰ ਭਵਿੱਖ ਵਿੱਚ ਵਾਪਰਨ ਵਾਲੀ ਹਰ ਗੱਲ ਦਾ ਗਿਆਨ ਹੋ ਗਿਆ। ਉਹਨਾਂ ਨੇ ਕਸ਼ਮੀਰੀ ਪੰਡਤਾਂ ਨੂੰ ਕਿਹਾ ਕਿ ਉਹ ਇਕੱਠੇ ਹੋ ਕੇ ਦਿੱਲੀ ਜਾਣ ਤੇ ਬਾਦਸ਼ਾਹ ਨੂੰ ਇਹ ਦਰਖਾਸਤ ਕਰਨ : "ਗੁਰੂ ਤੇਗ ਬਹਾਦਰ ਨੌਵੇਂ ਸਿੱਖ ਗੁਰੂ, ਗੁਰੂ ਨਾਨਕ ਦੀ ਗੱਦੀ ਤੇ ਬੈਠੇ ਹਨ, ਉਹ ਧਰਮ ਦੇ ਰੱਖਿਅਕ ਹਨ। ਪਹਿਲਾਂ ਉਹਨਾਂ ਨੂੰ ਮੁਸਲਮਾਨ ਬਣਾ ਲਓ, ਫਿਰ ਸਭ ਲੋਕ ਸਾਡੇ ਸਮੇਤ ਆਪਣੀ ਇੱਛਾ ਨਾਲ ਹੀ ਤੁਹਾਡਾ ਧਰਮ ਧਾਰਨ ਕਰ ਲੈਣਗੇ।" ਉਹ ਗੁਰੂ ਦੀ ਆਗਿਆ ਮੰਨ ਕੇ ਤੇ ਉਹਦੀ ਆਪਾ-ਵਾਰੂ ਯੋਜਨਾ ਲੈ ਕੇ ਦਿੱਲੀ ਚਲੇ ਗਏ। ਬਾਦਸ਼ਾਹ ਨੇ ਆਪਣੇ ਮੁਸਲਮਾਨ ਵਿਦਵਾਨਾਂ ਨਾਲ ਸਲਾਹ ਕਰਕੇ ਇਸ ਨੂੰ ਖੁਸ਼ੀ-ਖੁਸ਼ੀ ਪ੍ਰਵਾਨ ਕਰ ਲਿਆ। ਉਸਨੇ ਕਿਹਾ ਕਿ 'ਜੇ ਗੁਰੂ ਮੁਸਲਮਾਨ ਨਾ ਵੀ ਬਣੇ ਤਾਂ ਘੱਟੋ ਘੱਟ ਉਹ ਸਾਨੂੰ ਕਰਾਮਾਤ ਤਾਂ ਕਰਕੇ ਵਿਖਾਵੇ।' ਇਹ ਨਿਰਣਾ ਕਰਕੇ ਉਸਨੇ ਗੁਰੂ ਜੀ ਨੂੰ ਬੁਲਾਉਣ ਲਈ ਦੋ ਅਧਿਕਾਰੀ ਭੇਜੇ। ਉਸਨੂੰ ਪੂਰੀ ਉਮੀਦ ਸੀ ਤੇ ਇਹ ਉਸਨੇ ਕਾਜ਼ੀਆਂ ਅੱਗੇ ਵੀ ਪ੍ਰਗਟ ਕਰ ਦਿੱਤੀ ਤੇ ਜੇ ਇੱਕ ਵਾਰ ਗੁਰੂ ਨੇ ਇਸਲਾਮ ਕਬੂਲ ਕਰ ਲਿਆ ਤਾਂ ਬਹੁਤ ਸਾਰੇ ਹਿੰਦੂ ਤੇ ਸਿੱਖ ਇਸਲਾਮ ਧਰਮ ਧਾਰਨ ਕਰ ਲੈਣਗੇ।

ਜੋ ਅਧਿਕਾਰੀ ਗੁਰੂ ਜੀ ਲਈ ਬਾਦਸ਼ਾਹੀ ਹੁਕਮ ਲੈ ਕੇ ਗਏ, ਉਹ ਰਾਹ ਵਿੱਚ ਪੈਂਦੇ ਪਿੰਡਾਂ ਤੇ ਸ਼ਹਿਰਾਂ ਵਿੱਚ ਪੜਾਅ ਕਰਦੇ ਗਏ। ਹਰ ਪਿੰਡ 'ਚੋਂ ਚਾਰ ਕਹਾਰ ਹਰ ਅਫਸਰ ਦੀ ਪਾਲਕੀ ਉਠਾਉਣ ਲਈ ਲਾਏ ਜਾਂਦੇ ਤੇ ਉਹ ਅਗਲੇ ਪਿੰਡ ਤੱਕ ਪਾਲਕੀ ਲੈ ਜਾਂਦੇ। ਇਸ ਤਰ੍ਹਾਂ ਉਹ ਛੇਤੀ ਹੀ ਆਰਾਮ ਨਾਲ ਸਫਰ ਪੂਰਾ ਕਰਕੇ ਆਨੰਦਪੁਰ ਪਹੁੰਚ ਗਏ। ਇਹ ਸੁਣ ਕੇ ਗੁਰੂ ਜੀ ਸਵੇਰ ਵੇਲੇ ਹੀ ਆਉਣ ਵਾਲਿਆਂ ਨੂੰ ਦਰਸ਼ਨ ਦਿੰਦੇ ਹਨ, ਉਹਨਾਂ ਨੇ ਸੰਦੇਸ਼ ਦਿੱਤਾ ਕਿ ਉਹ ਬਾਦਸ਼ਾਹੀ ਹੁਕਮ ਲੈ ਕੇ ਆਏ ਹਨ। ਗੁਰੂ ਜੀ ਨੇ ਕਿਹਾ ਕਿ ਉਸਨੂੰ ਪਹਿਲਾਂ ਹੀ ਉਹਨਾਂ ਦੀ ਉਡੀਕ ਸੀ ਤੇ ਅੰਤ ਉਹ ਪਹੁੰਚ ਗਏ ਹਨ, ਇਸ ਲਈ ਉਹਨਾਂ ਦੇ ਆਉਣ ਦਾ ਉਸਨੂੰ ਕੋਈ ਦੁੱਖ ਨਹੀਂ ਹੈ। ਉਸਨੇ ਬਾਦਸ਼ਾਹ ਦਾ ਸੰਦੇਸ਼ ਪੜ੍ਹਿਆ ਤੇ ਉੱਤਰ ਵਿੱਚ ਲਿਖ ਭੇਜਿਆ ਕਿ ਉਹ ਵਰਖਾ ਰੁੱਤ ਪਿੱਛੋਂ ਦਿੱਲੀ ਆਵੇਗਾ। ਫਿਰ ਉਸ ਨੇ ਆਪਣਾ ਪੱਤਰ ਅਧਿਕਾਰੀਆਂ ਨੂੰ ਦੇ ਕੇ ਰੁਖ਼ਸਤ ਕਰ ਦਿੱਤਾ। ਤੇ ਉਹ ਗੁਰੂ ਜੀ ਨੂੰ ਪ੍ਰੇਸ਼ਾਨ ਕੀਤੇ ਬਗੈਰ ਆਪਣੇ ਵਾਪਸੀ ਸਫ਼ਰ ਤੇ ਤੁਰ ਪਏ।

# ਕਾਂਡ—42

ਗੁਰੂ ਜੀ ਨੇ ਆਪਣੇ ਪਰਿਵਾਰ ਤੇ ਪਿਆਰੇ ਸਿੱਖਾਂ ਤੋਂ ਵਿਦਾ ਹੋ ਕੇ ਹਾੜ ਮਹੀਨੇ ਦੀ ਪਹਿਲੀ ਨੂੰ (ਵਰਖਾ ਰੁੱਤ ਸ਼ੁਰੂ ਹੋਣ ਤੋਂ ਤੁਰੰਤ ਪਹਿਲਾਂ ਹੀ ਸ਼ੁਰੂ ਜੂਨ ਵਿੱਚ) ਦਿੱਲੀ ਜਾਣ ਲਈ ਸਫਰ ਆਰੰਭ ਕੀਤਾ ਜਦੋਂ ਉੱਤਰੀ ਭਾਰਤ ਵਿੱਚ ਸਖਤ ਗਰਮੀ ਹੁੰਦੀ ਹੈ। ਰਾਹ ਵਿੱਚ ਉਹ ਆਪਣੇ ਸੱਚੇ ਮੁਸਲਮਾਨ ਮਿੱਤਰ ਸੈਫੁੱਦੀਨ ਨੂੰ ਮਿਲੇ ਜੋ ਵਰਤਮਾਨ ਬਹਾਦਰਗੜ੍ਹ ਦੇ ਕਿਲੇ ਵਾਲੀ ਥਾਂ ਦੇ ਨੇੜੇ ਸੈਫਾਬਾਦ ਰਹਿੰਦਾ ਸੀ। ਉਸ ਥਾਂ ਤੇ ਗੁਰੂ ਜੀ ਦੀ ਯਾਦ ਨੂੰ ਸਮਰਪਤ ਇੱਕ ਸ਼ਾਨਦਾਰ ਗੁਰਦੁਆਰਾ ਉਸਾਰਿਆ ਗਿਆ ਹੈ। ਉਸਨੇ ਗੁਰੂ ਜੀ ਦਾ ਸੁਆਗਤ ਬੜੇ ਸਤਿਕਾਰ ਨਾਲ ਕੀਤਾ ਤੇ ਸੱਦਾ ਦਿੱਤਾ ਕਿ ਉਹ ਵਰਖਾ ਰੁੱਤ ਉਹਨਾਂ ਪਾਸ ਹੀ ਗੁਜ਼ਾਰਨ। ਗੁਰੂ ਜੀ ਨੇ ਉਹਦੀ ਬੇਨਤੀ ਪ੍ਰਵਾਨ ਕਰ ਲਈ ਤੇ ਆਪਣੀ ਠਾਹਰ ਸਮੇਂ ਬਹੁਤ ਸਾਰੇ ਸ਼ਰਧਾਲੂ ਸਿੱਖਾਂ ਨੂੰ ਧਾਰਮਕ ਉਪਦੇਸ਼ ਦਿੱਤੇ ਤੇ ਰੂਹਾਨੀ ਬਖਸ਼ਿਸ਼ ਕੀਤੀ। ਸੈਫੁੱਦੀਨ ਸਦਾ ਹੀ ਗੁਰੂ ਜੀ ਦੀ ਕੋਈ ਨਾ ਕੋਈ ਸੇਵਾ ਕਰਨ ਲਈ ਤੱਤਪਰ ਰਹਿੰਦਾ ਸੀ ਤੇ ਉਹਨਾਂ ਦੀ ਗੱਲਬਾਤ ਸਦਾ ਹੀ ਪ੍ਰਮਾਤਮਾ ਬਾਰੇ ਹੁੰਦੀ। ਸੈਫੁੱਦੀਨ ਗੁਰੂ ਦੇ ਧਰਮ ਦਾ ਅਨੁਸਾਰੀ ਹੋ ਗਿਆ।

ਵਰਖਾ ਰੁੱਤ ਦੀ ਸਮਾਪਤੀ ਤੇ ਅਕਤੂਬਰ ਦੇ ਸ਼ੁਰੂ 'ਚ ਔਰੰਗਜ਼ੇਬ ਨੇ ਫਿਰ ਦੋ ਅਹਿਦੀਏ ਗੁਰੂ ਜੀ ਨੂੰ ਛੇਤੀ-ਛੇਤੀ ਦਿੱਲੀ ਲਿਆਉਣ ਲਈ ਭੇਜੇ। ਉਹ ਆਨੰਦਪੁਰ ਗਏ ਪਰ ਗੁਰੂ ਜੀ ਉੱਥੇ ਨਹੀਂ ਸਨ। ਫਿਰ ਉਹਨਾਂ ਅੰਮ੍ਰਿਤਸਰ ਭਾਲ ਕੀਤੀ, ਤੇ ਉਹ ਉੱਥੇ ਵੀ ਨਹੀਂ ਸੀ। ਉਹ ਦਿੱਲੀ ਮੁੜ ਗਏ ਤੇ ਇਤਲਾਹ ਦਿੱਤੀ ਕਿ ਗੁਰੂ ਭਗੌੜਾ ਹੋ ਗਿਆ ਹੈ। ਔਰੰਗਜ਼ੇਬ ਨੇ ਆਪਣੀ ਸਲਤਨਤ ਵਿੱਚ ਉਹਨਾਂ ਨੂੰ ਲੱਭਣ ਤੇ ਗ੍ਰਿਫਤਾਰ ਕਰਨ ਦੇ ਹੁਕਮ ਭੇਜ ਦਿੱਤੇ। ਗੁਰੂ ਜੀ ਨੂੰ ਆਪਣਾ ਵਚਨ ਯਾਦ ਸੀ ਤੇ ਉਹ ਸੈਫੁੱਦੀਨ ਤੋਂ ਰੁਖ਼ਸਤ ਲੈ ਕੇ ਤੁਰ ਪਏ। ਸੈਫੁੱਦੀਨ ਆਪਣੇ ਮਹਿਮਾਨ ਦੇ ਜਾਣ ਤੇ ਉਦਾਸ ਹੋ ਗਿਆ ਤੇ ਬੇਨਤੀ ਕਰਨ ਲੱਗਾ ਕਿ ਉਸਨੂੰ ਵੀ ਨਾਲ ਲੈ ਜਾਣ। ਗੁਰੂ ਜੀ ਨੇ ਇਹ ਕਹਿ ਕੇ ਮੁਆਫੀ ਮੰਗ ਲਈ ਕਿ ਉਹ ਨਿੱਜੀ ਕਾਰਜ ਕਰਕੇ ਜਾ ਰਹੇ ਹਨ ਤੇ ਇਸ ਵਿੱਚ ਉਸ ਲਈ ਸਹਾਇਤਾ ਕਰਨੀ ਪ੍ਰੇਸ਼ਾਨੀ ਵਾਲੀ ਗੱਲ ਹੋਵੇਗੀ। ਫਿਰ ਉਹਨਾਂ ਨੇ ਆਪਣੇ ਪੰਜ ਸਿੱਖਾਂ ਮਤੀ ਦਾਸ, ਬਾਬੇ ਬੁੱਢੇ ਦੀ ਬੰਸ 'ਚੋਂ ਗੁਰਦਿੱਤਾ ਤੇ ਤਿੰਨ ਹੋਰ ਜਿਹਨਾਂ ਦੇ ਨਾਮ ਹਨ-ਊਦਾ, ਚੀਮਾ ਤੇ ਦਯਾਲਾ ਤੋਂ ਬਿਨਾਂ ਸਭ ਨੂੰ ਵਾਪਸ ਭੇਜ ਦਿੱਤਾ ਤੇ ਆਪਣੇ ਆਪ ਨੂੰ ਦਿੱਲੀ ਦੇ ਬਾਦਸ਼ਾਹ ਦੇ ਹਵਾਲੇ ਕਰਨ ਲਈ ਅੱਗੇ ਤੁਰ ਪਏ।

ਗੁਰੂ ਜੀ ਤੇ ਪੰਜ ਪੈਰੋਕਾਰ ਪਟਿਆਲਾ ਰਾਜ ਵਿੱਚ ਸਮਾਣਾ ਨੇੜੇ ਗੜ੍ਹੀ ਵਿੱਚ ਠਹਿਰੇ। ਗੁਰੂ ਜੀ ਨੇ ਆਪਣਾ ਖੈਮਾ ਪਿੰਡੋਂ ਬਾਹਰ ਲਾ ਲਿਆ। ਉੱਥੇ ਇੱਕ ਪਠਾਨ ਨੇ, ਜੋ

ਉਹਨਾਂ ਦਾ ਸੈਫਾਬਾਦ ਵਿੱਚ ਵਾਕਫ ਹੋਇਆ ਸੀ, ਆਇਆ, ਗੁਰੂ ਜੀ ਨੂੰ ਸਤਿਕਾਰ ਭੇਟ ਕੀਤਾ ਤੇ ਭੇਟਾ ਅਰਪਣ ਕੀਤੀ। ਉਸਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਕੁਝ ਦਿਨ ਉਸ ਪਾਸ ਠਹਿਰਨ। ਗੁਰੂ ਜੀ ਨੇ ਕਿਹਾ ਕਿ ਉਹਨਾਂ ਅਵੱਸ਼ ਹੀ ਅੱਗੇ ਜਾਣਾ ਹੈ ਤੇ ਪਠਾਨ ਸ਼ਰਧਾਲੂ ਤੋਂ ਜਾਣ ਦੀ ਆਗਿਆ ਮੰਗੀ।

**ਗਲੌਰੇ ਮਸੰਦ ਦਾ ਮੇਲ**—ਉੱਥੋਂ ਅੱਗੇ ਗੁਰੂ ਜੀ ਹਾਲੀ ਪਿੰਡ ਗਏ। ਉੱਥੇ ਇੱਕ ਮਸੰਦ ਰਹਿੰਦਾ ਸੀ ਜੋ ਮੁਸਲਮਾਨਾਂ ਦੇ ਡਰ ਕਾਰਨ ਮਿਲਨ ਹੀ ਨਾ ਆਇਆ। ਉਸ ਥਾਂ ਤੋਂ ਗੁਰੂ ਜੀ ਕਰਨਾਲ ਜ਼ਿਲੇ ਦੇ ਪਿੰਡ ਚੀਕਾ ਗਏ ਜਿੱਥੇ ਗਲੌਰਾ ਮਸੰਦ ਰਹਿੰਦਾ ਸੀ। ਗੁਰੂ ਜੀ ਨੂੰ ਉਹ ਇੱਕ ਵਾਰ ਲਾਵਾਰਿਸ ਮਿਲਿਆ ਸੀ ਤੇ ਗੁਰੂ ਜੀ ਨੇ ਉਸਨੂੰ ਪਾਲ ਕੇ ਵੱਡਾ ਕੀਤਾ। ਉਹ ਉਹਨਾਂ ਦੀ ਸੇਵਾ ਛੱਡ ਕੇ ਆਪਣੇ ਪਿੰਡ ਚਲਿਆ ਗਿਆ ਸੀ ਜਿੱਥੇ ਉਸਨੇ ਆਪਣੇ ਪਹਿਲੇ ਮਾਲਕ ਦਾ ਬੜੇ ਚਾਅ ਨਾਲ ਸੁਆਗਤ ਕੀਤਾ। ਗੁਰੂ ਜੀ ਉਸਦੀ ਸ਼ਰਧਾ ਵੇਖ ਕੇ ਉਸ ਪਾਸ ਠਹਿਰੇ ਤੇ ਉਸਨੂੰ ਦੈਵੀ ਉਪਦੇਸ਼ ਦਿੱਤਾ। ਗਲੌਰਾ ਦੀ ਪਤਨੀ ਨੂੰ ਜੋ ਬੜੀ ਸਿੱਧਰੀ ਸੀ, ਗੁਰੂ ਜੀ ਨੇ ਅਸ਼ੀਰਵਾਦ ਦਿੱਤੀ ਤੇ ਗਲੌਰੇ ਨੂੰ ਗੁਰੂ ਜੀ ਨੇ ਤੀਰਾਂ ਸਮੇਤ ਤਰਕਸ਼ ਦਿੱਤਾ ਤਾਂ ਜੋ ਲੋੜ ਸਮੇਂ ਉਹਨਾਂ ਨੂੰ ਵਰਤ ਸਕੇ। ਉਸਨੂੰ ਹਦਾਇਤ ਕੀਤੀ ਕਿ ਸਦਾ ਈਮਾਨਦਾਰੀ ਨਾਲ ਕਾਰ ਵਿਹਾਰ ਕਰੇ, ਉਹ ਧਨੀ ਹੋਵੇਗਾ ਪਰ ਜੇ ਉਹ ਬੇਈਮਾਨੀ ਕਰੇਗਾ ਤਾਂ ਉਹ ਤਬਾਹ ਹੋ ਜਾਵੇਗਾ।

ਉੱਥੋਂ ਗੁਰੂ ਜੀ ਕੜ੍ਹਾ ਗਏ ਜਿੱਥੇ ਗੁਰੂ ਹਰਿਗੋਬਿੰਦ ਜੀ ਦੀ ਯਾਦ ਵਿੱਚ ਗੁਰਦੁਆਰਾ ਬਣਾਇਆ ਗਿਆ ਸੀ ਜਿੱਥੇ ਉਹ ਨਾਨਕਮਤੇ ਜਾਂਦੇ ਕੁਝ ਸਮੇਂ ਲਈ ਆਰਾਮ ਕਰਨ ਲਈ ਠਹਿਰੇ ਸਨ। ਉੱਥੇ ਇੱਕ ਹੋਰ ਮਸੰਦ ਰਹਿੰਦਾ ਸੀ ਜੋ ਮੁਸਲਮਾਨਾਂ ਤੋਂ ਡਰ ਕੇ ਗੁਰੂ ਜੀ ਦੇ ਦਰਸ਼ਨਾਂ ਲਈ ਨਾ ਆਇਆ। ਪ੍ਰੰਤੂ ਗੁਰੂ ਜੀ ਲਈ ਇੱਕ ਜ਼ਿਮੀਂਦਾਰ ਨੇ ਬੜੀ ਸ਼ਰਧਾ ਵਿਖਾਈ ਜਿਸਨੂੰ ਗੁਰੂ ਜੀ ਨੇ ਰਾਹੀਆਂ ਪਾਂਧੀਆਂ ਲਈ ਬਾਵਲੀ ਖੁਦਾਉਣ ਲਈ ਪ੍ਰੇਰਿਤ ਕੀਤਾ। ਫਿਰ ਗੁਰੂ ਜੀ ਖਾਰ ਪਿੰਡ ਗਏ ਜਿੱਥੇ ਉਹਨਾਂ ਰਾਤ ਸਿੱਖਾਂ ਨੂੰ ਧਰਮ ਉਪਦੇਸ਼ ਦਿੰਦਿਆਂ ਲੰਘਾਈ। ਜਦੋਂ ਉਹ ਗੁਰੂ ਜੀ ਦੇ ਵਿਚਾਰ ਸੁਣ ਚੁੱਕੇ ਤਾਂ ਉਹ ਰਾਜਨੀਤਿਕ ਸਥਿਤੀ ਤੇ ਨੈਤਿਕ ਵਿਆਖਿਆ ਭਰਪੂਰ ਟਿੱਪਣੀਆਂ ਕਰਨ ਲੱਗੇ। ਉਹਨਾਂ ਕਿਹਾ ਕਿ ਤੁਰਕਾਂ ਦੀ ਤਾਕਤ ਇਤਨੀ ਸਿਖਰ ਤੇ ਪਹੁੰਚ ਚੁੱਕੀ ਹੈ ਕਿ ਕੋਈ ਵੀ ਉਹਨਾਂ ਨਾਲ ਟੱਕਰ ਨਹੀਂ ਲੈ ਸਕਦਾ। ਗੁਰੂ ਜੀ ਨੇ ਉੱਤਰ ਦਿੱਤਾ, "ਕਿ ਜੋ ਰਾਜਾ ਧਰਮ ਅਨੁਸਾਰ ਰਾਜ ਕਰਦਾ ਹੈ, ਨਿਆਂ ਕਰਦਾ ਹੈ, ਲਾਲਚੀ ਨਹੀਂ ਹੈ ਤੇ ਜੋ ਆਪਣੀ ਪਰਜਾ ਦੀ ਰੱਖਿਆ ਕਰਦਾ ਹੈ ਤੇ ਦਇਆ ਕਰਦਾ ਹੈ, ਉਹਨਾਂ ਦੇ ਦੁੱਖ ਦੂਰ ਕਰਕੇ ਉਹਨਾਂ ਨੂੰ ਖੁਸ਼ੀਆਂ ਬਖਸ਼ਦਾ ਹੈ ਤੇ ਸਹੀ ਮਾਮਲਾ ਹੀ ਲੈਂਦਾ ਹੈ, ਜੋ ਚੋਰਾਂ ਤੇ ਲੁਟੇਰਿਆਂ ਨੂੰ ਦਬਾ ਕੇ ਰੱਖਦਾ ਹੈ ਤੇ ਚੰਗੇ ਰਾਜ ਦੀਆਂ ਹੋਰ ਮੁਸ਼ਕਲਾਂ ਨੂੰ ਦੂਰ ਕਰਦਾ ਹੈ, ਸਦਾ ਹੀ ਈਮਾਨਦਾਰੀ ਦਾ ਵਿਹਾਰ ਕਰਦਾ ਹੈ ਤਾਂ ਉਹਦਾ ਰਾਜ ਕਈ ਪੀੜ੍ਹੀਆਂ ਤੱਕ ਸੁਰੱਖਿਅਤ ਰਹਿੰਦਾ ਹੈ।

"ਪਰ ਜਿਹਨਾਂ ਨੇ ਪਿਛਲੇ ਜਨਮਾਂ ਦੇ ਉੱਤਮ ਕਰਮਾਂ ਕਰਕੇ ਰਾਜ-ਭਾਗ ਪ੍ਰਾਪਤ ਕੀਤਾ ਹੁੰਦਾ ਹੈ ਪ੍ਰੰਤੂ ਹੁਣ ਬੁਰੇ ਕੰਮ ਕਰਦੇ ਹਨ ਤੇ ਵਧੇਰੇ ਕਰਕੇ ਭੋਗ-ਬਿਲਾਸ ਤੇ ਆਨੰਦ

'ਚ ਮਗਨ ਰਹਿੰਦੇ ਹਨ ਤੇ ਉਹ ਨਾ ਤਾਂ ਪਰਜਾ ਦੇ ਦੁੱਖਾਂ ਤੋਂ ਜਾਣੂੰ ਹੁੰਦੇ ਹਨ, ਨਾ ਇਸ ਬਾਰੇ ਕੋਈ ਧਿਆਨ ਦਿੰਦੇ ਹਨ, ਜੋ ਹਰ ਢੰਗ ਨਾਲ ਧਨ ਇਕੱਤਰ ਕਰਦੇ ਹਨ ਤੇ ਗਰੀਬਾਂ ਤੇ ਰਤਾ ਵੀ ਦਇਆ ਨਹੀਂ ਕਰਦੇ, ਉਹਨਾਂ ਦਾ ਸਾਮਰਾਜ ਤੇ ਮਾਨ-ਇੱਜ਼ਤ ਰੋਜ਼ ਘਟਦੇ ਜਾਣਗੇ। ਔਰੰਗਜ਼ੇਬ ਹੁਣ ਬੜੀਆਂ ਭੈੜੀਆਂ ਗੋਂਦਾਂ ਗੁੰਦ ਰਿਹਾ ਹੈ ਤੇ ਹਿੰਦੂ ਧਰਮ ਨੂੰ ਨਾਸ਼ ਕਰਨ ਤੇ ਤੁਲਿਆ ਹੋਇਆ ਹੈ। ਉਹ ਅੰਨ੍ਹੇ ਹੰਕਾਰ ਵਿੱਚ ਹਿੰਸਾ ਤੇ ਜਬਰ ਦੀ ਵਰਤੋਂ ਕਰ ਰਿਹਾ ਹੈ। ਉਹਦੀ ਦੁਖੀ ਪਰਜਾ ਨੂੰ ਜਾਨ ਦੀ ਫਿਕਰ ਪਈ ਹੈ। ਇਸ ਲਈ ਇਹ ਸਾਫ ਹੈ ਕਿ ਉਸਦਾ ਸਾਮਰਾਜ ਤੇ ਮਾਨ ਸਤਿਕਾਰ ਟਿਕਿਆ ਨਹੀਂ ਰਹਿ ਸਕਦਾ ਸਗੋਂ ਸਭ ਕੁਝ ਹੌਲੀ-ਹੌਲੀ ਨਸ਼ਟ ਹੋ ਜਾਵੇਗਾ ਤੇ ਉਹਦਾ ਕੋਈ ਵੀ ਵਾਰਸ ਨਹੀਂ ਰਹਿ ਜਾਵੇਗਾ ਜਿਸਦੇ ਨਾਮ ਤੇ ਨਗਾਰਾ ਵੱਜੇ।"

ਅਜੋਕੇ ਜ਼ਮਾਨੇ ਦੇ ਬਹੁਤ ਸਾਰੇ ਰਾਜੇ ਜੋ ਸਮਝਦੇ ਹਨ ਕਿ ਉਹਨਾਂ ਦੀ ਵਰਤਮਾਨ ਪਦਵੀ ਉਹਨਾਂ ਦੇ ਪਿਛਲੇ ਜਨਮਾਂ ਦੇ ਭਲੇ ਕਰਮਾਂ ਕਰਕੇ ਹੈ ਤੇ ਉਹਨਾਂ ਨੂੰ ਐਸ਼ ਕਰਨ ਤੋਂ ਬਿਨਾਂ ਹੋਰ ਕੁਝ ਕਰਨ ਦੀ ਲੋੜ ਨਹੀਂ, ਉਹਨਾਂ ਨੂੰ ਅਕਲ ਨਾਲ ਗੁਰੂ ਜੀ ਦੇ ਸ਼ਬਦਾਂ ਤੇ ਵਿਚਾਰ ਕਰਨੀ ਚਾਹੀਦੀ ਹੈ।

**ਖਟਕਰ 'ਚ ਪਾਣੀ ਮਿੱਠਾ ਕਰਨਾ**—ਅਗਲੀ ਸਵੇਰ ਗੁਰੂ ਜੀ ਪਟਿਆਲਾ ਰਾਜ ਦੇ ਪਿੰਡ ਖਟਕਰ ਪਹੁੰਚੇ। ਉਹਨਾਂ ਦਾਲ ਆਟਾ ਮੰਗਵਾਇਆ ਤੇ ਰਾਤ ਦਾ ਖਾਣਾ ਤਿਆਰ ਕਰਵਾਇਆ। ਰਾਤ ਸਮੇਂ ਪਿੰਡ ਦੇ ਲੋਕਾਂ ਨੇ ਗੁਰੂ ਜੀ ਦਾ ਘੋੜਾ ਚੋਰੀ ਕਰਨ ਦੀ ਤਰਕੀਬ ਬਣਾਈ ਜੋ ਕਿ ਉਹਨਾਂ ਨੂੰ ਵਧੀਆ ਨਸਲ ਦਾ ਤੇ ਬਹੁਤ ਕੀਮਤੀ ਜਾਪਿਆ। ਛੇ ਆਦਮੀ ਘੋੜਾ ਚੁਰਾਉਣ ਗਏ ਪ੍ਰੰਤੂ ਕਿਹਾ ਜਾਂਦਾ ਹੈ ਕਿ ਉਹ ਅਚਾਨਕ ਅੰਨ੍ਹੇ ਹੋ ਗਏ ਤੇ ਉਹਨਾਂ ਨੂੰ ਆਪਣਾ ਇਰਾਦਾ ਛੱਡ ਦੇਣਾ ਪਿਆ। ਇਸ ਉਪਰੰਤ ਉਹਨਾਂ ਨੂੰ ਦਿੱਸਣ ਲੱਗ ਪਿਆ ਤੇ ਉਹ ਆਪੋ ਆਪਣੇ ਘਰ ਚਲੇ ਗਏ। ਇਸ ਘਟਨਾ ਬਾਰੇ ਚਰਚਾ ਕਰਨ ਤੇ ਉਹਨਾਂ ਨੂੰ ਜਾਣਕਾਰੀ ਮਿਲੀ ਕਿ ਘੋੜਾ ਤਾਂ ਪ੍ਰਸਿੱਧ ਧਰਮ ਗੁਰੂ ਦਾ ਹੈ। ਫਿਰ ਉਹਨਾਂ ਨੇ ਭੇਟਾ ਲੈ ਕੇ ਜਾਣ ਤੇ ਮੁਆਫੀ ਮੰਗਣ ਦਾ ਫੈਸਲਾ ਕੀਤਾ। ਉਹਨਾਂ ਨੇ ਇੱਕ ਹੋਰ ਮੰਗ ਮੰਗੀ ਕਿ ਗੁਰੂ ਉਹਨਾਂ ਦੇ ਪਿੰਡ ਦਾ ਖਾਰਾ ਪਾਣੀ ਮਿੱਠਾ ਕਰ ਦੇਵੇ। ਦੋਵੇਂ ਬੇਨਤੀਆਂ ਪ੍ਰਵਾਨ ਹੋ ਗਈਆਂ। ਗੁਰੂ ਜੀ ਨੇ ਆਪਣੇ ਤਰਕਸ਼ ਤੋਂ ਤੀਰ ਛੱਡਿਆ ਤੇ ਕਿਹਾ ਜਾਂਦਾ ਹੈ ਕਿ ਜਿਤਨੀ ਦੂਰ ਤੱਕ ਤੀਰ ਪੁੱਜਾ, ਉਥੋਂ ਤੱਕ ਪਾਣੀ ਮਿੱਠਾ ਹੋ ਗਿਆ। ਫਿਰ ਉਹਨਾਂ ਨੂੰ ਹਿਦਾਇਤ ਕੀਤੀ ਗਈ ਕਿ ਉਸੇ ਅਰਧ-ਵਿਆਸ ਦੀ ਸੀਮਾ ਦੇ ਅੰਦਰ-ਅੰਦਰ ਖੂਹ ਲੁਆਉਣ ਤਦ ਉਹਨਾਂ ਦੀ ਮਿਹਨਤ ਨੂੰ ਫਲ ਲੱਗੇਗਾ। ਇਸ ਤਰ੍ਹਾਂ ਗੁਰੂ ਜੀ ਨੇ ਆਪਣਾ ਸਫਰ ਜਾਰੀ ਰੱਖਿਆ ਤੇ ਰਾਹ ਵਿੱਚ ਮਿਲਣ ਆਉਂਦੇ ਸਰੋਤਾ-ਗਣਾਂ ਨੂੰ ਦੁਨਿਆਵੀ ਤੇ ਦੈਵੀ ਬਖਸ਼ਿਸ਼ਾਂ ਨਾਲ ਤਾਰਦੇ-ਤਾਰਦੇ ਆਗਰੇ ਪਹੁੰਚ ਗਏ। ਉੱਥੇ ਉਹਨਾਂ ਸ਼ਹਿਰ ਦੇ ਬਾਹਰ ਬਾਗ ਵਿੱਚ ਉਤਾਰਾ ਕੀਤਾ।

**ਗ੍ਰਿਫਤਾਰੀ ਦੇਣ ਦਾ ਕੌਤਕ**—ਗੁਰੂ ਜੀ ਨੇ ਬਾਗ ਵਿੱਚ ਫਿਰਦੇ ਇੱਕ ਅਯਾਲੀ ਨੂੰ ਬੁਲਾਇਆ ਤੇ ਉਸਨੂੰ ਇੱਕ ਕਾਰਜ ਕਰਨ ਲਈ ਆਖਿਆ। ਗੁਰੂ ਜੀ ਨੇ ਆਪਣੀ ਉਂਗਲ

ਵਿੱਚੋਂ ਵੱਡੀ ਸੋਨੇ ਦੀ ਅੰਗੂਠੀ ਜਿਸ ਵਿੱਚ ਹੀਰੇ ਜੜੇ ਹੋਏ ਸਨ, ਉਤਾਰੀ ਤੇ ਅਯਾਲੀ ਨੂੰ ਆਖਿਆ ਕਿ ਉਹ ਮੁੰਦਰੀ ਗਹਿਣੇ ਰੱਖ ਕੇ ਦੋ ਰੁਪੈ ਦੀ ਮਠਿਆਈ ਲਿਆ ਦੇਵੇ। ਚਰਵਾਹੇ ਨੇ ਕਿਹਾ ਕਿ ਮਿਠਾਈ ਲਪੇਟਣ ਲਈ ਉਹਦੇ ਕੋਲ ਕੋਈ ਕੱਪੜਾ ਨਹੀਂ ਹੈ। ਇਸ ਤੇ ਗੁਰੂ ਜੀ ਨੇ ਆਪਣਾ ਕੀਮਤੀ ਸ਼ਾਲ ਜੋ ਉਹਨਾਂ ਉਪਰ ਲਿਆ ਹੋਇਆ ਸੀ, ਇਸ ਮੰਤਵ ਲਈ ਦੇ ਦਿੱਤਾ। ਲੜਕੇ ਨੂੰ ਗੁਰੂ ਜੀ ਬਾਰੇ ਕੋਈ ਜਾਣਕਾਰੀ ਨਹੀਂ ਸੀ, ਉਹ ਉਹਨਾਂ ਨੂੰ ਉਹਦੀਆਂ ਭੇਡਾਂ ਬੱਕਰੀਆਂ ਦਾ ਖਿਆਲ ਰੱਖਣ ਦੀ ਹਿਦਾਇਤ ਕਰਕੇ, ਉਹਨਾਂ ਦੇ ਕੰਮ ਤੁਰ ਗਿਆ। ਗੁਰੂ ਜੀ ਦੇ ਨਾਲ ਜੋ ਸਿੱਖ ਸਨ, ਉਹ ਗੁਰੂ ਜੀ ਦੇ ਇਸ ਕਾਰਜ ਤੇ ਹੈਰਾਨ ਹੋਏ। ਮਤੀ ਦਾਸ ਨੇ ਇਹ ਕਹਿਣ ਦੀ ਖੁਲ੍ਹ ਲਈ, "ਕੀ ਆਪਣੇ ਕੋਲ ਰੁਪੈ ਨਹੀਂ ਹਨ ? ਤੁਸੀਂ ਆਪਣੀ ਅੰਗੂਠੀ ਕਿਉਂ ਦੇ ਦਿੱਤੀ ? ਤੇ ਇਸ ਉਪਰੰਤ ਤੁਸੀਂ ਰੁਮਾਲ ਦੇਣ ਦੀ ਥਾਂ ਮਠਿਆਈ ਲਈ ਆਪਣੀ ਸ਼ਾਲ ਦੇ ਦਿੱਤੀ ਹੈ।" ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹਨਾਂ ਜੋ ਕੁਝ ਕੀਤਾ ਹੈ ਉਹ ਰੱਬ ਦੀ ਰਜ਼ਾ ਅਨੁਸਾਰ ਹੈ ਤੇ ਲੱਖ ਵਿਉਂਤਾ ਬਣਾਓ, ਇਸ ਨੂੰ ਟਾਲਿਆ ਨਹੀਂ ਜਾ ਸਕਦਾ।" ਅਯਾਲੀ ਨੇ ਸ਼ਹਿਰ ਵਿੱਚ ਜਾ ਕੇ ਇੱਕ ਹਲਵਾਈ ਦੀ ਦੁਕਾਨ ਤੇ ਰੁਕ ਕੇ ਉਸਨੂੰ ਅੰਗੂਠੀ ਵਿਖਾਈ। ਹਲਵਾਈ ਨੇ ਅੰਗੂਠੀ ਦੀ ਜਾਂਚ ਕਰਕੇ ਆਖਿਆ ਕਿ ਉਹ ਅਨਮੋਲ ਹੈ ਤੇ ਮੁੰਡੇ ਨੂੰ ਪੁੱਛਿਆ ਕਿ ਉਸਨੇ ਕਿਸ ਤੋਂ ਲਈ ਹੈ। ਲੜਕੇ ਨੇ ਦੱਸਿਆ ਤਾਂ ਹਲਵਾਈ ਨੇ ਮਠਿਆਈ ਤੋਲ ਦਿੱਤੀ। ਜਦੋਂ ਮਠਿਆਈ ਵਲ੍ਹੇਟਣ ਲਈ ਲੜਕੇ ਨੇ ਸ਼ਾਲ ਦਿੱਤਾ ਤਾਂ ਹਲਵਾਈ ਹੋਰ ਵੀ ਹੈਰਾਨ ਹੋ ਗਿਆ। ਉਸਨੇ ਕਿਹਾ ਕਿ ਲੜਕੇ ਨੇ ਜ਼ਰੂਰ ਹੀ ਮੁੰਦਰੀ ਤੇ ਸ਼ਾਲ ਚੁਰਾਏ ਹੋਣਗੇ ਕਿਉਂਕਿ ਮਾਲਕ ਕਦੀ ਵੀ ਸ਼ਾਲ ਮਠਿਆਈ ਨਾਲ ਗੰਦਾ ਕਰਨ ਲਈ ਨਹੀਂ ਦੇ ਸਕਦਾ। ਹਲਵਾਈ ਅਯਾਲੀ ਨੂੰ ਫੜ ਕੇ ਥਾਨੇ ਲੈ ਗਿਆ। ਲੜਕੇ ਨੂੰ ਜਦੋਂ ਪੁੱਛ ਪੜਤਾਲ ਕੀਤੀ ਗਈ ਕਿ ਉਸਨੂੰ ਛਾਲ ਤੇ ਅੰਗੂਠੀ ਇਕ ਅਜਨਬੀ ਨੇ ਦਿੱਤੀ ਹੈ ਜੋ ਇੱਕ ਬਾਗ ਵਿੱਚ ਉਤਰਿਆ ਹੋਇਆ। ਉਸਨੇ ਅਜਨਬੀ ਤੇ ਉਹਦੇ ਪੰਜ ਸਾਥੀਆਂ ਬਾਰੇ ਵੇਰਵਾ ਵੀ ਦੱਸਿਆ।

ਜਦੋਂ ਪੁਲੀਸ ਦੇ ਸਿਪਾਹੀ ਉੱਥੇ ਪਹੁੰਚੇ ਤਾਂ ਉਹਨਾਂ ਗੁਰੂ ਜੀ ਨੂੰ ਪੁੱਛਿਆ ਕਿ 'ਉਹ ਕੌਣ ਸੀ।' ਗੁਰੂ ਜੀ ਨੇ ਸਾਫ-ਸਾਫ ਆਪਣਾ ਨਾਂ ਪਤਾ ਦੱਸ ਦਿੱਤਾ। ਇਹ ਸੁਣ ਕੇ ਇੱਕ ਸਿਪਾਹੀ ਥਾਨੇ ਇਤਲਾਹ ਦੇਣ ਲਈ ਮੁੜ ਗਿਆ ਤੇ ਬਾਕੀ ਗੁਰੂ ਜੀ ਦੀ ਰਾਖੀ ਰਹਿ ਗਏ। ਕੋਤਵਾਲ ਇਹ ਸੁਣ ਕੇ ਕਿ ਆਖਰ ਗੁਰੂ ਤੇਗ ਬਹਾਦਰ ਲੱਭ ਹੀ ਪਿਆ ਹੈ ਤੇ ਇਹ ਸੋਚ ਕੇ ਉਹ ਹੁਣ ਉਹਦੀ ਗ੍ਰਿਫਤਾਰੀ ਦਾ ਬਹੁਤ ਵੱਡਾ ਇਨਾਮ ਬਾਦਸ਼ਾਹ ਤੋਂ ਪ੍ਰਾਪਤ ਕਰੇਗਾ, ਬੜਾ ਖੁਸ਼ ਹੋਇਆ। ਪੁਲੀਸ ਅਧਿਕਾਰੀ ਫਿਰ ਕਿਲੇ ਦੇ ਗਵਰਨਰ ਪਾਸ ਗਿਆ, ਉਸਨੂੰ ਸਭ ਹਾਲਾਤ ਦੱਸੇ ਤੇ ਇਹ ਵਿਚਾਰ ਕੇ ਮਿੰਨ੍ਹਾ-ਮਿੰਨ੍ਹਾ ਹੱਸਣ ਲੱਗਾ ਕਿ ਉਹ ਸਾਰੇ ਗੁਰੂ ਦੀ ਗ੍ਰਿਫਤਾਰੀ ਪਿੱਛੋਂ ਬੜੇ ਵੱਡੇ ਆਦਮੀ ਬਣ ਜਾਣਗੇ ਜਿਸਦੀ ਇਤਨੀ ਤੇਜ਼ੀ ਨਾਲ ਤਲਾਸ਼ ਕੀਤੀ ਜਾ ਰਹੀ ਸੀ। ਗਵਰਨਰ ਨੇ 100 ਘੋੜ ਸੁਆਰਾਂ ਨੂੰ ਤਿਆਰ ਬਰ ਤਿਆਰ ਹੋਣ ਲਈ ਆਖਿਆ ਤੇ ਪੁਲੀਸ ਅਧਿਕਾਰੀ ਕੋਲ ਜਾ ਕੇ ਗੁਰੂ ਨੂੰ ਗ੍ਰਿਫਤਾਰ ਕਰਨ ਲਈ ਕਿਹਾ। ਗੁਰੂ ਜੀ ਨੇ ਉਹਨਾਂ ਦੇ ਸਭ ਸੁਆਲਾਂ ਦੇ ਸਾਫ ਸਪੱਸ਼ਟ ਉੱਤਰ ਦਿੱਤੇ। ਉਹਨਾਂ ਨੇ

ਜਾਣਕਾਰੀ ਦਿੱਤੀ ਕਿ ਬਾਦਸ਼ਾਹ ਨੇ ਉਹਨਾਂ ਦੀ ਗ੍ਰਿਫਤਾਰੀ ਦੇ ਹਰ ਪਾਸੇ ਲਿਖਤੀ ਹੁਕਮ ਭੇਜੇ ਹੋਏ ਹਨ ਤੇ ਉਸ ਨੂੰ ਆਖਿਆ ਕਿ ਉਹ ਕ੍ਰਿਪਾ ਕਰਕੇ ਕਿਲੇ ਵਿੱਚ ਉਹਨਾਂ ਨਾਲ ਚੱਲਣ ਤੇ ਫਿਰ ਉਹ ਅੱਗੋਂ ਬਾਦਸ਼ਾਹ ਦੀ ਇੱਛਾ ਬਾਰੇ ਪਤਾ ਕਰ ਲੈਣਗੇ। ਗੁਰੂ ਜ ਨੇ ਤੁਰੰਤ ਹੀ ਆਪਣੇ ਘੋੜੇ ਤੇ ਕਾਠੀ ਕੱਸਣ ਦਾ ਆਦੇਸ਼ ਦਿੱਤਾ ਤੇ ਪੰਜ ਸਿੱਖਾਂ ਨਾਲ ਉਹਨਾਂ ਦੇ ਮਗਰ ਉਹ ਕਿਲੇ ਵਿੱਚ ਚਲੇ ਗਏ। ਗ੍ਰਿਫਤਾਰੀ ਪਿੱਛੋਂ ਤੇ ਕਿਲੇ ਵਿੱਚ ਵੀ ਗੁਰੂ ਜੀ ਬੜੇ ਅਚਰਜ ਧੀਰਜ ਵਿੱਚ ਰਹੇ ਤੇ ਕਦੇ ਵੀ ਨਾਰਾਜ਼ਗੀ ਜਾਂ ਉਦਾਸੀ ਨਾ ਦਿਖਾਈ।

ਕਿਲੇ ਦੇ ਗਵਰਨਰ ਤੇ ਥਾਨੇ ਦੇ ਮੁਖੀ ਨੇ ਬਾਦਸ਼ਾਹ ਨੂੰ ਗ੍ਰਿਫਤਾਰੀ ਦੀ ਇਤਲਾਹ ਦੇ ਦਿੱਤੀ। ਬਾਦਸ਼ਾਹ ਸਿੱਖਾਂ ਦੇ ਮਹਾਨ ਗੁਰੂ ਜੀ ਦੀ ਗ੍ਰਿਫਤਾਰੀ ਤੇ ਬੜਾ ਖੁਸ਼ ਹੋਇਆ। ਉਸਨੇ ਕਿਹਾ "ਉਸਦੀ ਖਾਹਿਸ਼ ਪੂਰੀ ਹੋ ਗਈ ਹੈ, ਉਹ ਗੁਰੂ ਜੀ ਨੂੰ ਇਸਲਾਮ ਧਰਮ ਵਿੱਚ ਦਾਖਿਲ ਕਰ ਲਏਗਾ, ਤੇ ਫਿਰ ਇਸਲਾਮ ਧਰਮ ਲੋਕਾਂ ਵਲੋਂ ਬੜੀ ਜਲਦੀ ਪ੍ਰਵਨ ਕਰ ਲਿਆ ਜਾਵੇਗਾ।" ਉਸਨੇ 1200 ਘੋੜ ਸੁਆਰਾਂ ਦੀ ਪਲਟਨ ਗੁਰੂ ਜੀ ਨੂੰ ਉਹਦੇ ਸਾਹਮਣੇ ਪੇਸ਼ ਕਰਨ ਲਈ ਆਗਰੇ ਭੇਜੀ। ਉਸਨੇ ਉਹਨਾਂ ਨੂੰ ਵਿਸਥਾਰ ਨਾਲ ਸਮਝਾਇਆ ਕਿ "ਕੈਦੀ ਫਰਾਰ ਨਾ ਹੋ ਜਾਵੇ। ਜੇ ਕੋਈ ਵਿਅਕਤੀ ਅਜਿਹਾ ਕਰਨ ਵਿੱਚ ਉਹਦੀ ਸਹਾਇਤਾ ਕਰੇ ਤਾਂ ਪਲਟਨ ਨੂੰ ਆਪਣਾ ਫਰਜ਼ ਅਦਾ ਕਰਨਾ ਚਾਹੀਦਾ ਹੈ। ਪ੍ਰੰਤੂ ਸਿਪਾਹੀ ਕਿਸੇ ਤਰ੍ਹਾਂ ਵੀ ਦਿੱਲੀ ਲਿਆਉਂਦੇ ਹੋਏ ਰਾਹ ਵਿੱਚ ਗੁਰੂ ਜੀ ਨੂੰ ਪਰੇਸ਼ਾਨ ਨਾ ਕਰਨ।"

# ਕਾਂਡ—43

**ਔਰੰਗਜ਼ੇਬ ਦਾ ਗੁਰੂ ਜੀ ਨੂੰ ਮੁਸਲਮਾਨ ਬਣਨ ਲਈ ਜ਼ੋਰ ਦੇਣਾ**— ਜਦੋਂ ਗੁਰੂ ਜੀ ਪੰਜ ਸਿੱਖਾਂ ਨਾਲ ਦਿੱਲੀ ਪਹੁੰਚੇ ਤਾਂ ਬਾਦਸ਼ਾਹ ਨੇ ਉਹਨਾਂ ਨੂੰ ਬੁਲਾ ਭੇਜਿਆ ਅਤੇ ਇਸ ਤਰ੍ਹਾਂ ਮੁਖਾਤਿਬ ਹੋਇਆ : 'ਮੇਰੀ ਇੱਛਾ ਹੈ ਕਿ ਇਕੋ ਧਰਮ ਹੋਵੇ। ਹਿੰਦੂ ਧਰਮ ਝੂਠਾ ਤੇ ਘਟੀਆ ਹੈ ਤੇ ਜੋ ਇਸਨੂੰ ਮੰਨਦੇ ਹਨ, ਨਰਕਾਂ ਵਿੱਚ ਦੰਡ ਭੁਗਤਣਗੇ। ਮੈਨੂੰ ਉਹਨਾਂ ਨਾਲ ਹਮਦਰਦੀ ਹੈ, ਤੇ ਮੈਂ ਉਹਨਾਂ ਦੀ ਭਲਾਈ ਕਰਨੀ ਚਾਹੁੰਦਾ ਹਾਂ। ਜੇ ਉਹ ਆਪਣੀ ਇੱਛਾ ਨਾਲ ਹੀ ਈਦ ਤੇ ਰੋਜ਼ੇ ਰੱਖਣ ਤੇ ਮੁਸਲਮਾਨ ਧਰਮ ਮੰਨ ਕੇ ਨਮਾਜ਼ ਅਦਾ ਕਰਨ ਤਾਂ ਮੈਂ ਉਹਨਾਂ ਨੂੰ ਧਨ ਦੌਲਤ, ਨੌਕਰੀਆਂ, ਜਾਗੀਰਾਂ, ਜ਼ਮੀਨਾਂ ਤੇ ਖੂਹਾਂ ਦੇ ਇਨਾਮ ਦਿਆਂਗਾ। ਇਸ ਤਰ੍ਹਾਂ ਆਪ ਦੇ ਬਹੁਤ ਸਾਰੇ ਮੁਰੀਦ ਹੋਣਗੇ ਤੇ ਤੁਸੀਂ ਇਸਲਾਮ ਦੇ ਮਹਾਨ ਇਮਾਮ ਬਣ ਜਾਓਗੇ। ਇਸ ਲਈ ਤੁਸੀਂ ਮੇਰੇ ਵਾਲਾ ਧਰਮ ਪ੍ਰਵਾਨ ਕਰ ਲਓ, ਜੋ ਕੁਝ ਚਾਹੋਗੇ ਸੋ ਪਾਓਗੇ।' ਗੁਰੂ ਜੀ ਨੇ ਉੱਤਰ ਦਿੱਤਾ, "ਐ ਬਾਦਸ਼ਾਹ ਤੁਹਾਨੂੰ ਤੇ ਮੈਨੂੰ ਤੇ ਸਭ ਨੂੰ ਹੀ ਰੱਬ ਦੀ ਰਜ਼ਾ ਅਨੁਸਾਰ ਚੱਲਣਾ ਚਾਹੀਦਾ ਹੈ। ਜੇ ਰੱਬ ਦੀ ਰਜ਼ਾ ਇਹ ਹੁੰਦੀ ਕਿ ਸਭ ਦਾ ਇੱਕ ਧਰਮ ਹੋਵੇ ਤਾਂ ਉਹ ਹਿੰਦੂ ਧਰਮ ਤੇ ਇਸਲਾਮ ਦੀ ਇਕੋ ਸਮੇਂ ਹੋਣ ਦੀ ਕਦੇ ਆਗਿਆ ਨਾ ਦਿੰਦਾ। ਉਹ ਕਿਸੇ ਦਾ ਹਿਮਾਇਤੀ ਨਹੀਂ, ਤੇ ਜੋ ਚਾਹੇ ਕਰਨ ਦੇ ਸਮਰੱਥ ਹੈ। ਨਾ ਤੂੰ ਤੇ ਨਾ ਹੀ ਮੈਂ ਉਸਦੇ ਉਲਟ ਜਾ ਸਕਦੇ ਹਾਂ।'

ਬਾਦਸ਼ਾਹ ਨੇ ਗੁਰੂ ਜੀ ਦੇ ਇਸ ਕਥਨ ਨੂੰ, ਕਿ ਸਭ ਨੂੰ ਅੱਲਾਹ ਦੀ ਰਜ਼ਾ ਅਨੁਸਾਰ ਚਲਣਾ ਚਾਹੀਦਾ ਹੈ, ਆਧਾਰ ਬਣਾ ਕੇ ਕਿਹਾ, "ਅੱਲਾਹ ਨੇ ਮੈਨੂੰ ਸੁਪਨੇ ਵਿੱਚ ਦਰਸ਼ਨ ਦੇ ਕੇ ਸਾਰੇ ਸੰਸਾਰ ਨੂੰ ਇਸਲਾਮ ਧਰਮ ਵਿੱਚ ਲਿਆਉਣ ਲਈ ਕਿਹਾ ਹੈ। ਮੈਂ, ਇਸ ਲਈ, ਅੱਲਾਹ ਦੇ ਹੁਕਮ ਦੀ ਪਾਲਣਾ ਕਰ ਰਿਹਾ ਹਾਂ।" ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਨਹੀਂ ਜਾਣਦਾ ਕਿ ਤੇਰੇ ਅਤੇ ਮੇਰੇ ਅੱਲਾਹ ਵਿੱਚੋਂ ਕੌਣ ਝੂਠ ਬੋਲਦਾ ਹੈ। ਫਿਰ ਵੀ ਭਾਵੇਂ ਤੁਸੀਂ ਯਕੀਨ ਨਹੀਂ ਕਰੋਗੇ, ਮੈਂ ਤੁਹਾਨੂੰ ਜੋ ਕੁਝ ਕਹਿ ਰਿਹਾ ਹਾਂ, ਉਸਦਾ ਪ੍ਰਮਾਣ ਤੁਹਾਡੀਆਂ ਅੱਖਾਂ ਸਾਹਮਣੇ ਦਿੰਦਾ ਹਾਂ।" ਫਿਰ ਗੁਰੂ ਜੀ ਨੇ ਸਮਰਾਟ ਨੂੰ ਪੰਜ ਮਣ ਕਾਲੀ ਮਿਰਚ ਮੰਗਾਉਣ ਲਈ ਕਿਹਾ ਤੇ ਬਾਦਸ਼ਾਹ ਨੇ ਉਂਝ ਹੀ ਕੀਤਾ। ਗੁਰੂ ਜੀ ਨੇ ਉਸਦਾ ਢੇਰ ਲੁਆ ਦਿੱਤਾ ਤੇ ਫਿਰ ਉਸਨੂੰ ਅੱਗ ਲੁਆ ਦਿੱਤੀ। ਇਹ 24 ਘੰਟੇ ਸੜਦੀਆਂ ਰਹੀਆਂ ਤੇ ਸੜ ਕੇ ਸੁਆਹ ਹੋ ਗਈਆਂ। ਗੁਰੂ ਜੀ ਨੇ ਖਾਹਿਸ਼ ਜ਼ਾਹਿਰ ਕੀਤੀ ਕਿ ਇਸਨੂੰ ਪੈਰਾਂ ਨਾਲ ਲਤਾੜ ਕੇ ਛਾਣਿਆ ਜਾਵੇ। ਜਦੋਂ ਇਂਝ ਕੀਤਾ ਗਿਆ ਤਾਂ ਤਿੰਨ ਮਿਰਚਾਂ ਦੇ ਦਾਣੇ ਸਾਬਤ ਨਿਕਲ ਆਏ। ਤਦ ਗੁਰੂ ਜੀ ਨੇ ਕਿਹਾ, "ਐ ਬਾਦਸ਼ਾਹ, ਹੁਣ ਤੈਨੂੰ ਆਪਣਾ ਉੱਤਰ ਮਿਲ ਗਿਆ ਹੈ। ਤੂੰ ਦੋ ਧਰਮਾਂ ਤੋਂ ਇੱਕ ਕਰਨਾ ਚਾਹੁੰਦਾ ਹੈਂ ਪ੍ਰੰਤੂ ਅੱਲਾਹ ਦੋ ਦੀ ਥਾਂ ਤਿੰਨ

ਧਰਮ ਬਣਾਉਣੇ ਚਾਹੁੰਦਾ ਹੈ। ਜਿਸਨੂੰ ਰੱਬ ਰੱਖਣਾ ਚਾਹੇ, ਅਗਨੀ ਵੀ ਸਾੜ ਨਹੀਂ ਸਕਦੀ। ਇਸ ਕਰਕੇ ਐ ਬਾਦਸ਼ਾਹ ਜੋ ਰੱਬ ਕਰਦਾ ਹੈ, ਉਸ ਤੇ ਸੰਤੁਸ਼ਟ ਰਹਿ। ਜਿਵੇਂ ਇਹ ਮਿਰਚਾਂ ਦੇ ਤਿੰਨ ਦਾਣੇ ਅੱਗ ਤੋਂ ਬਚ ਗਏ ਹਨ ਤਿਵੇਂ ਹੀ ਸਦੀਆਂ ਤੱਕ ਹਿੰਦੂ ਧਰਮ, ਇਸਲਾਮ ਤੇ ਸਿੱਖ ਧਰਮ ਜ਼ਿੰਦਾ ਰਹਿਣਗੇ।"

ਇਸ ਤੇ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਗੁਰੂ ਜੀ ਨੂੰ ਸਖਤ ਕੈਦ ਵਿੱਚ ਰੱਖਿਆ ਜਾਵੇ ਤੇ ਉਸ ਉਪਰ ਸਖਤ ਪਹਿਰਾ ਲਾਇਆ ਜਾਏ ਤਾਂ ਜੋ ਉਹ ਨੱਸ ਨਾ ਜਾਵੇ। ਗੁਰੂ ਜੀ ਨੇ ਤਦ ਆਪਣੀ ਪਤਨੀ ਨੂੰ ਇਹ ਸ਼ਬਦ ਲਿਖੇ : "ਤੁਰਕਾਂ ਨੇ ਮੈਨੂੰ ਦਿੱਲੀ 'ਚ ਕੈਦ ਕਰ ਲਿਆ ਹੈ। ਗੁਰੂ ਨਾਨਕ ਦੇਵ ਜੀ ਵੱਲੋਂ ਬਾਦਸ਼ਾਹ ਬਾਬਰ ਨੂੰ ਕਹੇ ਹੋਏ ਸ਼ਬਦਾਂ ਨੂੰ ਧਿਆਨ 'ਚ ਰੱਖ ਕੇ ਮੈਂ ਇੱਥੇ ਮੁਗਲਾਂ ਨੂੰ ਉਹਨਾਂ ਦੀ ਬਾਦਸ਼ਾਹਤ ਤੋਂ ਵੰਚਿਤ ਕਰਨ ਆਇਆ ਹਾਂ। ਆਪਣੇ ਬੇਟੇ ਦਾ ਖਿਆਲ ਰੱਖੋ ਤੇ ਉਸਨੂੰ ਗੁਰੂ ਰੂਪ ਹੀ ਜਾਣੋ।" ਮਾਤਾ ਗੁਜਰੀ ਤੇ ਉਹਨਾਂ ਦੀ ਸੱਸ, ਦੋਹਾਂ ਨੇ ਇਹ ਪੱਤਰ ਇਸ ਤਰ੍ਹਾਂ ਪ੍ਰਾਪਤ ਕੀਤਾ ਜਿਵੇਂ ਉਹਨਾਂ ਦੇ ਕਲੇਜੇ ਤੀਰ ਵੱਜੇ ਹੋਣ। ਹਰਕਾਰੇ ਨੇ ਉਹਨਾਂ ਨੂੰ ਧੀਰਜ ਦੇਣ ਦਾ ਯਤਨ ਕੀਤਾ। ਉਸਨੇ ਇਹ ਸੰਕੇਤ ਦਿੱਤਾ ਕਿ ਇਹ ਕੁਝ ਗੁਰੂ ਜੀ ਨੇ ਕਸ਼ਮੀਰੀ ਪੰਡਤਾਂ ਦੀ ਪ੍ਰਾਰਥਨਾ ਤੇ ਜਾਣ ਬੁਝ ਕੇ ਕੀਤਾ ਹੈ। ਇਸ ਲਈ ਉਹਦੇ ਪਰਿਵਾਰ ਨੂੰ ਦਿਲ ਤੇ ਨਹੀਂ ਲਾਉਣਾ ਚਾਹੀਦਾ ਤੇ ਇਹ ਹੋਣੀ ਖਿੜੇ ਮੱਥੇ ਮੰਨਣੀ ਚਾਹੀਦੀ ਹੈ।

ਆਪਣੇ ਮੰਤਰੀਆਂ ਤੇ ਮੁਸਲਮਾਨ ਇਮਾਮਾਂ ਤੇ ਮੁਲਾਣਿਆਂ ਨਾਲ ਸਲਾਹ ਮਸ਼ਵਰਾ ਕਰਨ ਪਿੱਛੋਂ ਬਾਦਸ਼ਾਹ ਨੇ ਫਿਰ ਗੁਰੂ ਜੀ ਨੂੰ ਬੁਲਾ ਭੇਜਿਆ ਤੇ ਕਿਹਾ ਕਿ "ਜੇ ਉਹ ਇਸਲਾਮ ਧਰਮ ਕਬੂਲ ਕਰ ਲੈਣ ਤਾਂ ਉਹ ਉਹਨਾਂ ਨੂੰ ਕਰੜੇ ਤਸੀਹੇ ਨਹੀਂ ਦੇਵੇਗਾ।" ਗੁਰੂ ਜੀ ਨੇ ਉੱਤਰ ਦਿੱਤਾ, "ਐ, ਔਰੰਗਜ਼ੇਬ ਸੁਣ, ਮੈਂ ਕਦੀ ਇਸਲਾਮ ਧਾਰਨ ਨਹੀਂ ਕਰਾਂਗਾ। ਮੈਂ ਤੇ ਤੂੰ, ਸਭ ਜੀਵ ਰੱਬ ਦੇ ਸੇਵਕ ਹਾਂ, ਸ਼ਰੀਕ ਨਹੀਂ। ਸੰਸਾਰ ਪ੍ਰਮਾਤਮਾ ਅਧੀਨ ਹੈ। ਮੱਕੇ ਦਾ ਪੈਗੰਬਰ ਜਿਸਨੇ ਉਸ ਧਰਮ ਦੀ ਨੀਂਹ ਰੱਖੀ ਜਿਸ ਦਾ ਤੂੰ ਪੈਰੋਕਾਰ ਹੈਂ, ਸਾਰੇ ਸੰਸਾਰ ਤੇ ਇਕ ਧਰਮ ਲਾਗੂ ਕਰਨ ਦੇ ਅਸਮਰਥ ਸੀ, ਤੇ ਫਿਰ ਤੂੰ ਕਿਵੇਂ ਇਹ ਕਰ ਸਕਦਾ ਹੈਂ ? ਉਹ ਤਾਂ ਆਪਣੇ ਚਾਚੇ ਨੂੰ ਵੀ ਇਸਲਾਮ ਧਰਮ ਕਬੂਲ ਨਾ ਕਰਵਾ ਸਕਿਆ। ਤੂੰ ਕਿਹੜੀ ਗਿਣਤੀ 'ਚ ਹੈਂ ? ਅਸਵਦ ਪੱਥਰ ਜੋ ਮੁਸਲਮਾਨਾਂ ਨੇ ਬਾਬਾ ਆਦਮ ਦੀ ਯਾਦ 'ਚ ਸਥਾਪਿਤ ਕੀਤਾ ਤੇ ਜਿਸ ਨੂੰ ਹਿੰਦੂ 'ਲਿੰਗਮ' ਕਹਿੰਦੇ ਹਨ, ਉਸਦੀ ਮੁਸਲਮਾਨ ਹਾਜੀ ਪੂਜਾ ਕਰਦੇ ਹਨ। ਇਹ ਬੁੱਤ ਤੋਂ ਬਿਨਾਂ ਹੋਰ ਕੀ ਹੈ ? ਜਦੋਂ ਮੁਹੰਮਦ ਨੇ ਮੱਕੇ 'ਚੋਂ ਬੁੱਤ-ਪੂਜਾ ਦਾ ਖਾਤਮਾ ਕੀਤਾ ਤਾਂ ਉੱਥੋਂ ਦੇ ਵਾਸੀਆਂ ਨੇ ਉਸਨੂੰ ਕਤਲ ਕਰਨ ਦੀ ਵਿਉਂਤ ਬਣਾਈ। ਜਦੋਂ ਉਸਨੂੰ ਇਸ ਬਾਰੇ ਪਤਾ ਲੱਗਾ ਤਾਂ ਉਹ ਆਪਣੀ ਸਾਰੀ ਜਾਇਦਾਦ ਛੱਡ ਕੇ ਰਾਤ ਸਮੇਂ ਚੋਰੀ ਮਦੀਨੇ ਚਲਾ ਗਿਆ। ਕੀ ਤੂੰ ਨਿਰਪੱਖ ਹੋ ਕੇ ਕਹਿ ਸਕਦਾ ਹੈਂ ਕਿ ਉਸ ਉਪਰ ਅੱਲਾਹ ਦੀ ਖਾਸ ਮਿਹਰ ਸੀ ? ਨਹੀਂ, ਅਸੀਂ ਸਭ ਪ੍ਰਮਾਤਮਾ ਦੇ ਬਣਾਏ ਜੀਵ ਹਾਂ। ਰੱਬ ਇਕੱਲਾ ਸਾਡਾ ਸੁਆਮੀ ਹੈ ਉਹ ਜੋ ਚਾਹੇ ਕਰ ਸਕਦਾ ਹੈ। ਐ ਔਰੰਗਜ਼ੇਬ, ਤੇਰੀ ਕੀ ਹਸਤੀ ਹੈ ਤੇ ਤੇਰੀ ਕੀ ਤਾਕਤ ਹੈ ਕਿ ਸਾਰੀ ਦੁਨੀਆਂ ਨੂੰ ਇਸਲਾਮ ਧਰਮ ਕਬੂਲ ਕਰਵਾ ਸਕੇਂ ? ਗੁਰ-ਕਥਨ ਹੈ : 'ਕਿ ਆਦਮੀ ਦੇ ਸਿਰ ਤੇ ਮੌਤ

ਖੜੀ ਹੈ, ਪਰ ਮੂਰਖ ਨੂੰ ਪਤਾ ਹੀ ਨਹੀਂ।' ਐ ਬਾਦਸ਼ਾਹ ਤੂੰ ਅਭਿਮਾਨ ਮੱਤਾ ਇਹ ਸੋਚ ਨਹੀਂ ਰਿਹਾ ਕਿ ਤੂੰ ਵੀ ਇਕ ਦਿਨ ਮਰ ਜਾਣਾ ਹੈ । ਜੋ ਅਹੰਕਾਰ ਕਰੇਗਾ ਅੰਤ ਖਾਕ ਰਲੇਗਾ।'

ਇਹ ਸੁਣ ਕੇ ਬਾਦਸ਼ਾਹ ਲੋਹਾ ਲਾਖਾ ਹੋ ਗਿਆ ਤੇ ਗੁਰੂ ਜੀ ਨੂੰ ਜੇਲ੍ਹ ਭਿਜਵਾ ਦਿੱਤਾ ਤੇ ਇਹ ਹੁਕਮ ਦਿੱਤਾ ਕਿ ਉਸਨੂੰ ਉਦੋਂ ਤੱਕ ਤਸੀਹੇ ਦਿੱਤੇ ਜਾਣ ਜਦ ਤੱਕ ਉਹ ਇਸਲਾਮ ਧਰਮ ਕਬੂਲ ਨਹੀਂ ਕਰਦਾ। ਪ੍ਰੰਤੂ ਉਹ ਜਿਤਨਾ ਉਸ ਨੂੰ ਕਸ਼ਟ ਦਿੰਦੇ, ਉਹ ਉਤਨਾ ਹੀ ਖੁਸ਼ ਦਿਖਾਈ ਦਿੰਦੇ।

ਗੁਰੂ ਜੀ ਦੇ ਵਾਰ-ਵਾਰ ਇਨਕਾਰ ਕਰਨ ਦੇ ਬਾਵਜੂਦ, ਬਾਦਸ਼ਾਹ ਨੂੰ ਅਜੇ ਵੀ ਆਸ ਸੀ ਕਿ ਸ਼ਾਇਦ ਅਜੇ ਵੀ ਗੁਰੂ ਜੀ ਦਾ ਧਰਮ ਬਦਲਿਆ ਜਾ ਸਕਦਾ ਹੈ। ਥੋੜੇ-ਥੋੜੇ ਸਮੇਂ ਪਿੱਛੋਂ ਬਾਦਸ਼ਾਹ ਵੱਲੋਂ ਨਵੇਂ-ਨਵੇਂ ਇਕਰਾਰਾਂ ਤੇ ਲਾਲਚਾਂ ਨਾਲ ਏਲਚੀ ਗੁਰੂ ਜੀ ਪਾਸ ਭੇਜੇ ਜਾਂਦੇ ਰਹੇ ਤੇ ਗੁਰੂ ਜੀ ਨੂੰ ਕਿਹਾ ਗਿਆ ਕਿ ਜਾਂ ਉਹ ਕਰਾਮਾਤ ਵਿਖਾਉਣ ਜਾਂ ਇਸਲਾਮ ਕਬੂਲ ਕਰ ਲੈਣ। ਗੁਰੂ ਜੀ ਨੇ ਕਿਹਾ ਕਿ "ਕਰਾਮਾਤ ਖੁਦਾਈ ਕਹਿਰ ਹੈ ਤੇ ਰੱਬ ਦੇ ਕੀਤੇ ਨੂੰ ਰੱਦ ਕਰਨਾ ਹੈ। ਤੇ ਆਪਣੀ ਸੁੰਨਤ ਕਰਨੀ ਵੀ ਪਰਮੇਸ਼ਰ ਵਿਰੁੱਧ ਅਪਰਾਧ ਹੈ। ਉਹ ਬਾਦਸ਼ਾਹ ਦੀਅ ਤਜ਼ਵੀਜਾਂ ਨਾਲ ਸਹਿਮਤ ਨਾ ਹੋਏ। ਉਹਨਾਂ ਨੂੰ ਨਾ ਤਾਕਤ ਨਾ ਪਦਵੀ ਦੀ ਲੋੜ ਸੀ। ਉਹਨਾਂ ਨੂੰ ਕਿਸੇ ਪ੍ਰਕਾਰ ਦਾ ਲੋਭ ਨਹੀਂ ਸੀ। ਉਹ ਇਸਲਾਮ ਧਰਮ ਵੀ ਕਬੂਲ ਨਹੀਂ ਕਰਨਗ, ਬਾਦਸ਼ਾਹ ਜੋ ਮਰਜ਼ੀ ਹੈ, ਕਰ ਲਵੇ।"

ਗੁਰਮੁਖੀ ਲਿਖਤਾਂ ਵਿੱਚ ਇਹ ਕਈ ਥਾਂਈ ਵਰਣਨ ਕੀਤਾ ਗਿਆ ਹੈ ਕਿ ਗੁਰੂ ਜੀ ਕੈਦ ਤੋਂ ਬਾਹਰ ਆਪਣੇ ਸਿੱਖਾਂ ਨੂੰ ਮਿਲਣ ਤੇ ਭੋਜਣ ਛਕਣ ਜਾਇਆ ਕਰਦੇ ਸਨ। ਇਹ ਜਾਦੂ ਸ਼ਕਤੀ ਕਾਰਨ ਹੋਇਆ ਦੱਸਿਆ ਗਿਆ ਹੈ। ਇੱਕ ਦਿਨ ਉਹ ਜੇਲ੍ਹ ਦੀ ਉਪਰਲੀ ਮੰਜ਼ਿਲ ਤੇ ਸਨ ਤਾਂ ਬਾਦਸ਼ਾਹ ਨੇ ਸੋਚਿਆ ਜਿਵੇਂ ਗੁਰੂ ਜੀ ਦੱਖਣ ਵੱਲ ਸ਼ਾਹੀ ਹਰਮ ਵੱਲ ਦੇਖ ਰਹੇ ਹੋਣ। ਅਗਲੇ ਦਿਨ ਗੁਰੂ ਜੀ ਨੂੰ ਬੁਲਾਇਆ ਗਿਆ ਤੇ ਉਸ ਉਪਰ ਪੂਰਬੀ ਸ਼ਿਸ਼ਟਾਚਾਰ ਤੇ ਸੁਚ੍ਰਿਤੱਰਤਾ ਦੇ ਉਲੰਘਣ ਦਾ ਦੋਸ਼ ਲਾਇਆ ਗਿਆ।

ਗੁਰੂ ਜੀ ਨੇ ਉੱਤਰ ਦਿੱਤਾ, "ਔਰੰਗਜ਼ੇਬ ਬਾਦਸ਼ਾਹ, ਮੈਂ ਜੇਲ੍ਹ ਦੀ ਉਪਰਲੀ ਛੱਤ ਤੇ ਸੀ ਪਰ ਮੈਂ ਤੇਰੇ ਜ਼ਨਾਨਖਾਨਾ ਜਾਂ ਰਾਣੀਆਂ ਵੱਲ ਨਹੀਂ ਵੇਖ ਰਿਹਾ ਸੀ। ਮੈਂ ਤਾਂ ਉਸ ਪਾਸੇ ਵੇਖ ਰਿਹਾ ਸੀ ਜਿਧਰ ਸਮੁੰਦਰੋਂ ਪਾਰ ਤੋਂ ਯੂਰਪੀਨ ਆ ਰਹੇ ਹਨ ਤੇ ਜੋ ਤੁਹਾਡੇ ਪਰਦੇ ਲੀਰੋ ਲੀਰ ਕਰ ਦੇਣਗੇ ਤੇ ਸਲਤਨਤ ਬਰਬਾਦ ਕਰਨਗੇ।" ਇੱਕ ਸਿੱਖ ਲੇਖਕ ਲਿਖਦਾ ਹੈ ਕਿ 1857 ਵਿੱਚ ਦਿੱਲੀ ਉਪਰ ਜਨਰਲ ਨਿਕਲਸਨ ਦੀ ਅਗਵਾਈ ਵਿੱਚ ਸਿੱਖਾਂ ਦਾ ਇਹੋ ਯੁੱਧ ਦਾ ਨਾਅਰਾ ਸੀ, ਇਸ ਤਰ੍ਹਾਂ ਗੁਰੂ ਜੀ ਦੀ ਭਵਿੱਖਬਾਣੀ ਦੀ ਬੜੇ ਸ਼ਾਨਦਾਰ ਢੰਗ ਨਾਲ ਪੂਰਤੀ ਹੋਈ।

ਮਤੀ ਦਾਸ ਨੇ, ਜੋ ਗੁਰੂ ਜੀ ਦਾ ਅਤਿ ਵਿਸ਼ਵਾਸਪਾਤਰ ਸੀ, ਗੁਰੂ ਜੀ ਤੇ ਬਹੁਤ ਨਿਮਰਤਾ ਵਿਖਾਉਣ ਦਾ ਦੋਸ਼ ਲਾਇਆ ਤੇ ਮੁਗਲ ਰਾਜ ਦਾ ਖਾਤਮਾ ਕਰਨ ਤੇ ਮੁਸਲਮਾਨਾਂ ਦਾ ਸਰਵਨਾਸ਼ ਕਰਨ ਦੀਆਂ ਗੱਲਾਂ ਕਰਨ ਲੱਗਾ। ਗੁਰੂ ਜੀ ਨੇ ਉਸ ਨੂੰ

ਝਿੜਕਦਿਆਂ ਕਿਹਾ ਕਿ ਮਨੁੱਖ ਨੂੰ ਰੱਬੀ ਹੁਕਮ ਮੰਨ ਕੇ ਉਹਦੀ ਰਜ਼ਾ 'ਚ ਰਾਜ਼ੀ ਰਹਿਣਾ ਚਾਹੀਦਾ ਹੈ। ਮਤੀ ਦਾਸ ਨੇ ਉੱਤਰ ਦਿੱਤਾ ਕਿ ਆਪ ਨੂੰ ਦਿੱਤੇ ਜਾ ਰਹੇ ਤਸੀਹੇ ਝੱਲੇ ਨਹੀਂ ਜਾਂਦੇ। ਫਿਰ ਉਹ ਵਾਰਤਾਲਾਪ ਆਰੰਭ ਹੋਈ ਜਿਸ ਵਿੱਚ ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਬਾਬਰ ਨੂੰ ਦਿੱਤੇ ਉਸ ਵਰ ਦਾ ਜ਼ਿਕਰ ਕੀਤਾ ਕਿ ਉਹਦੀ ਬਾਦਸ਼ਾਹੀ ਕੁਝ ਸਮੇਂ ਲਈ ਸਥਾਈ ਰਹੇਗੀ। ਗੁਰੂ ਤੇਗ ਬਹਾਦਰ ਨੇ ਕਿਹਾ, ਪਾਵਨ ਗੁਰੂ ਨਾਨਕ ਦਾ ਵਰ ਭਾਵੇਂ ਆਸਾਨੀ ਨਾਲ ਮੋੜਿਆ ਨਹੀਂ ਜਾ ਸਕਦਾ। ਪਰ ਮੈਂ ਆਪਾ ਵਾਰ ਕੇ ਇਹ ਸਾਬਤ ਕਰ ਦਿਆਂਗਾ ਕਿ ਤੁਰਕ ਪਾਪੀ ਹਨ ਤੇ ਉਹਨਾਂ ਨੂੰ ਹਕੂਮਤ ਤੋਂ ਵੰਚਿਤ ਕਰ ਦਿਆਂਗਾ। ਜੇ ਮੈਂ ਆਪਣੀ ਜਾਨ ਕੁਰਬਾਨ ਨਾ ਕਰਾਂ ਤਾਂ ਤੁਰਕ ਹਕੂਮਤ ਬਹੁਤ ਲੰਮੇ ਸਮੇਂ ਤੱਕ ਰਹੇਗੀ ਪਰ ਕਿਉਂਕਿ ਇਸਦੇ ਬਾਦਸ਼ਾਹਾਂ ਨੇ ਬੜੇ ਜ਼ੁਲਮ ਢਾਹੇ ਹਨ, ਮੈਂ ਹੁਣ ਉਹਨਾਂ ਦਾ ਰਾਜ ਤੇ ਵੰਸ਼ ਦੋਹਾਂ ਦਾ ਖਾਤਮਾ ਕਰਾਂਗਾ।"

ਇਹ ਗੱਲਬਾਤ ਇੱਕ ਮੁਲਾਣੇ ਨੇ ਸੁਣ ਲਈ ਜਿਸਨੇ ਜਾ ਕੇ ਬਾਦਸ਼ਾਹ ਨੂੰ ਸੁਣਾਈ। ਇਸ ਦੇ ਸਿੱਟੇ ਵਜੋਂ ਮਤੀ ਦਾਸ ਨੂੰ ਦੋ ਥੰਮਾਂ ਵਿਚਕਾਰ ਬੰਨ੍ਹ ਕੇ ਆਰੇ ਨਾਲ ਚੀਰਿਆ ਗਿਆ। ਜਦੋਂ ਜੱਲਾਦ ਉਹਦੇ ਸਰੀਰ ਨੂੰ ਆਰੇ ਨਾਲ ਚੀਰਨ ਲੱਗੇ ਤਾਂ ਉਸਨੇ 'ਜਪੁਜੀ' ਦਾ ਜਾਪ ਕਰਨਾ ਸ਼ੁਰੂ ਕਰ ਦਿੱਤਾ। ਕਿਹਾ ਜਾਂਦਾ ਹੈ ਕਿ ਜਦੋਂ ਉਹਦਾ ਸਰੀਰ ਦੋ ਭਾਗਾਂ ਵਿੱਚ ਚੀਰ ਦਿੱਤਾ ਗਿਆ ਤਾਂ ਵੀ ਉਹ ਸਿੱਖਾਂ ਦੀ ਅੰਮ੍ਰਿਤ ਵੇਲੇ ਦੀ ਇਸ ਮਹਾਨ ਬਾਣੀ ਦਾ ਪਾਠ ਕਰਦਾ ਰਿਹਾ ਤੇ ਉਦੋਂ ਹੀ ਚੁੱਪ ਹੋਇਆ ਜਦੋਂ ਪਾਠ ਦਾ ਭੋਗ ਪੈ ਗਿਆ।

ਮਤੀ ਦਾਸ ਦੀ ਸ਼ਹੀਦੀ ਦੇਖ ਕੇ ਗੁਰੂ ਜੀ ਦੇ ਦੂਸਰੇ ਸਿੱਖ ਭੈ-ਭੀਤ ਹੋ ਗਏ। ਉਹ ਰਾਤ ਨੂੰ ਗੁਰੂ ਜੀ ਪਾਸ ਗਏ ਤੇ ਆਪਣਾ ਡਰ ਦੱਸਿਆ। ਗੁਰੂ ਜੀ ਨੇ ਕਿਹਾ ਕਿ ਉਹ ਜਾਣ ਲਈ ਆਜ਼ਾਦ ਹਨ। ਉਹਨਾਂ ਨੇ ਆਪਣੀਆਂ ਲੱਤਾਂ ਨੂੰ ਲੱਗੀਆਂ ਬੇੜੀਆਂ ਵੱਲ ਇਸ਼ਾਰਾ ਕੀਤਾ ਤੇ ਪੁੱਛਿਆ ਕਿ ਉਹ ਕਿਵੇਂ ਮੁਕਤ ਹੋ ਕੇ ਜਾ ਸਕਦੇ ਹਨ ? ਗੁਰੂ ਜੀ ਦੀ ਕਰਾਮਾਤ ਕਾਰਨ ਉਹਨਾਂ ਦੀਆਂ ਬੇੜੀਆਂ ਲਹਿ ਗਈਆਂ, ਕੈਦਖਾਨੇ ਦੇ ਦਰਵਾਜ਼ੇ ਖੁੱਲ੍ਹ ਗਏ ਤੇ ਪਹਿਰੇਦਾਰ ਬੇਖਬਰ ਘੁਰਾੜੇ ਮਾਰਦੇ ਰਹੇ। ਉਹਨਾਂ 'ਚੋਂ ਇੱਕ ਸਿੱਖ, ਭਾਈ ਗੁਰਦਿੱਤਾ ਮਗਰੋਂ ਪਛਤਾਵਾ ਕਰਨ ਲੱਗ ਪਿਆ ਤੇ ਗੁਰੂ ਜੀ ਕੋਲ ਹੀ ਦੁੱਖ ਸੁੱਖ ਝੱਲਣ ਲਈ ਰਹਿ ਪਿਆ। ਜਦੋਂ ਗੁਰੂ ਜੀ ਨੂੰ ਜੇਲ੍ਹ ਅਧਿਕਾਰੀਆਂ ਨੇ ਪੁੱਛਿਆ ਕਿ ਉਹਨਾਂ ਦੇ ਤਿੰਨ ਸਿੱਖ ਕਿਵੇਂ ਫਰਾਰ ਹੋਏ ਹਨ ਤਾਂ ਉਹਨਾਂ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿੱਚ ਉੱਤਰ ਦਿੱਤਾ :

*ਮਉਲਾ ਖੇਲ ਕਰੇ ਸਭਿ ਆਪੇ॥*
*ਇਕ ਕਢੇ ਇਕਿ ਲਹਰਿ ਵਿਆਪੇ॥*
*ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆਂ।*

*(ਮਾਰੂ ਮਹਲਾ ੫, ਅਰੁ ੮ ਅਸਟਪਦੀਆਂ, ਆਦਿ ਗ੍ਰੰਥ ਪੰ: ੧੦੨੦)*

ਜਿਸ ਪ੍ਰਮਾਤਮਾ ਨੇ ਉਹਨਾਂ ਨੂੰ ਪੈਦਾ ਕੀਤਾ ਉਸ ਨੇ ਹੀ ਉਹਨਾਂ ਨੂੰ ਕੈਦ 'ਚੋਂ ਖਲਾਸੀ ਬਖਸ਼ੀ। ਤੇਰਾ ਹੁਣ ਉਹਨਾਂ ਨਾਲ ਕੀ ਕੰਮ ਹੈ ? ਤੈਨੂੰ ਤਾਂ ਮੇਰੇ ਤਾਈਂ ਕੰਮ ਹੈ।

ਮੈਨੂੰ ਹੀ ਤੂੰ ਕੈਦ ਕੀਤਾ ਹੋਇਆ ਹੈ। ਉਹ ਸਿੱਖ ਤਾਂ ਮੇਰੇ ਸਤਿਕਾਰ ਕਾਰਨ ਮੇਰ ਨਾਲ ਰਹੇ ਸਨ।"

ਗੁਰੂ ਜੀ ਨੇ ਉੱਥੋਂ ਜਾਣ ਵਾਲੇ ਸਿੱਖਾਂ ਰਾਹੀਂ ਆਪਣੇ ਪੁੱਤਰ ਨੂੰ ਸੰਦੇਸ਼ ਭੇਜਿਆ ਕਿ "ਉਹ ਆਨੰਦਪੁਰ ਨਿਰਭੈ ਹੋ ਕੇ ਰਹਿਣ। ਉਹਨਾਂ ਦਾ ਸਰੀਰ ਤਿਆਗ ਦੇਣ ਦਾ ਸਮਾਂ ਆ ਗਿਆ ਹੈ ਤੇ ਉਹ ਦਿੱਲੀ ਹੀ ਇਸਨੂੰ ਤਿਆਗਣਗੇ। ਜੇ ਉਹ ਆਨੰਦਪੁਰ ਵੀ ਰਹਿੰਦੇ ਤਾਂ ਵੀ ਇਹ ਤਿਆਗਣਾ ਹੀ ਪੈਣਾ ਸੀ। ਉਹਨਾਂ ਨੇ ਆਪਣੇ ਬੇਟੇ ਨੂੰ ਹਿਦਾਇਤ ਕੀਤੀ ਕਿ ਉਹਦਾ ਸੋਗ ਨਾ ਮਨਾਉਣ ਕਿਉਂ ਜੋ ਉਸਨੇ ਉਹਦੀਆਂ ਮੁਸੀਬਤਾਂ ਆਪਣੇ ਸਿਰ ਲੈ ਲਈਆਂ ਹਨ। ਉਹ ਬਾਦਸ਼ਾਹ ਦੇ ਪੂਰਬਲੇ ਜਨਮ ਦੇ ਚੰਗੇ ਕਰਮਾਂ ਨੂੰ ਨਾਸ਼ ਕਰ ਦੇਣਗੇ ਜਿਸ ਸਦਕਾ ਉਸਨੂੰ ਬਾਦਸ਼ਾਹਤ ਪ੍ਰਾਪਤ ਹੋਈ ਸੀ।"

ਗੋਬਿੰਦ ਰਾਇ ਨੇ ਪਿਤਾ ਦਾ ਸੰਦੇਸ਼ ਸੁਣ ਕੇ ਬੜਾ ਧੀਰਜ ਰੱਖਿਆ ਪ੍ਰੰਤੂ ਉਨ੍ਹਾਂ ਦੀ ਮਾਂ ਤੇ ਦਾਦੀ ਰੋਣ ਲੱਗ ਪਈਆਂ। ਉਹਨਾਂ ਫਿਰ ਉਹਨਾਂ ਨੂੰ ਧਰਵਾਸ ਦਿੱਤਾ ਤੇ ਕਿਹਾ, "ਅਸੀਂ ਅਨੰਦਪੁਰ ਰਹਾਂਗੇ ਤੇ ਤੁਰਕਾਂ ਦਾ ਨਾਸ ਕਰਾਂਗੇ।" ਉਹਦੀ ਮਾਤਾ ਨੇ ਇਸ ਤੇ ਉਸਨੂੰ ਚੁੱਪ ਰਹਿਣ ਲਈ ਸਾਵਧਾਨ ਕੀਤਾ ਐਸਾ ਨਾ ਹੋਵੇ ਕਿ ਕੋਈ ਬਾਦਸ਼ਾਹੀ ਜਾਸੂਸ ਸੁਣ ਲਵੇ। ਗੋਬਿੰਦ ਨੇ ਉੱਤਰ ਦਿੱਤਾ ਕਿ ਹੁਣ ਚੁੱਪ ਰਹਿਣ ਜਾਂ ਪਰਦਾ-ਪੋਸ਼ੀ ਦਾ ਸਮਾਂ ਨਹੀਂ ਹੈ।

## ਕਾਂਡ—44

ਜਦੋਂ ਦਿੱਲੀ ਜੇਲ੍ਹ ਦੇ ਗਵਰਨਰ ਨੇ ਗੁਰੂ ਜੀ ਦੇ ਤਿੰਨ ਸਿੱਖਾਂ ਦੇ ਬਚ ਕੇ ਨਿਕਲ ਜਾਣ ਦੀ ਬਾਦਸ਼ਾਹ ਕੋਲ ਇਤਲਾਹ ਭੇਜੀ ਤਾਂ ਬਾਦਸ਼ਾਹ ਨੇ ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿੱਚ ਬੰਦ ਕਰਨ ਦਾ ਹੁਕਮ ਦਿੱਤਾ ਤੇ ਇੱਕ ਸੰਤਰੀ ਨੂੰ ਨੰਗੀ ਤਲਵਾਰ ਨਾਲ ਪਹਿਰੇ ਤੇ ਲਾ ਦਿੱਤਾ। ਗੁਰੂ ਜੀ ਨੇ ਇਹ ਹੁਕਮ ਸੁਣ ਕੇ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਬੋਲ ਕੇ ਬੜੀ ਸ਼ਾਂਤੀ ਨਾਲ ਜੁਆਬ ਦਿੱਤਾ :

*ਪਾਪ ਕਰੇਦੜ ਸਰਪੁਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥*
*ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥*

*(ਮਾਰੂ ਮਹਲਾ ੫, ਆਦਿ ਗ੍ਰੰਥ ਪੰ: ੧੦੧੯-੨੦)*

ਗੁਰੂ ਜੀ ਨੇ ਬਾਦਸ਼ਾਹ ਵਲੋਂ ਭੇਜੇ ਗਏ ਦੂਤ ਦੇ ਹੋਰ ਜ਼ਿਆਦਾ ਪੁੱਛਣ ਤੇ ਉਹੀ ਉੱਤਰ ਦਿੱਤਾ ਜਿਵੇਂ ਉਹਨਾਂ ਨੇ ਪਹਿਲਾਂ ਦਿੱਤਾ ਸੀ, "ਮੈਂ ਨਾ ਤੇਰੀ ਸ਼ਰ੍ਹਾ ਮੰਨਦਾ ਹਾਂ ਨਾ ਧਰਮ। ਮੈਂ ਆਪਣੇ ਧਰਮ ਦਾ ਤਿਆਗ ਨਹੀਂ ਕਰਾਂਗਾ। ਤੁਰਕ ਰਾਜ ਦੀ ਆਭਾ ਖਤਮ ਹੋਣ ਵਾਲੀ ਹੈ ਕਿਉਂ ਜੋ ਤੁਸੀਂ ਲੋਕਾਂ ਦਾ ਧਰਮ ਜਬਰ ਨਾਲ ਬਦਲ ਰਹੇ ਹੋ। ਮੈਂ ਤੁਰਕਾਂ ਦੀਆਂ ਜੜ੍ਹਾਂ ਪੁੱਟ ਕੇ ਉਹਨਾਂ ਨੂੰ ਖਾਰੇ ਸਾਗਰ ਵਿੱਚ ਸੁੱਟ ਦਿਆਂਗਾ ਕਿਉਂ ਜੋ ਖਾਰੇ ਪਾਣੀ ਨਾਲ ਖੁਰੀਆਂ ਜੜ੍ਹਾਂ ਕਦੀ ਹਰੀਆਂ ਨਹੀਂ ਹੁੰਦੀਆਂ ਫਿਰ ਉਹਨਾਂ ਦਾ ਕਦੇ ਵੀ ਹਿੰਦੁਸਤਾਨ ਤੇ ਰਾਜ ਨਹੀਂ ਹੋਵੇਗਾ।" ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਵੀ ਹਵਾਲੇ ਵਜੋਂ ਉਚਾਰਿਆ :

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*

*(ਆਦਿ ਗ੍ਰੰਥ ਪੰ: ੧੨੮੮)*

ਜਦੋਂ ਬਾਦਸ਼ਾਹ, ਸ਼ੇਰ, ਮੁਕੱਦਮ (ਮੁਖੀਏ) ਤੇ ਕੁੱਤੇ ਰਾਖੀ ਕਰਨ ਦੀ ਥਾਂ ਸੌਂ ਜਾਣ ਤਾਂ ਬਾਦਸ਼ਾਹ ਦੇ ਨੌਕਰ ਆਪਣੀਆਂ ਨਹੁੰਦਰਾਂ ਨਾਲ ਪਰਜਾ ਦੇ ਜ਼ਖਮ ਕਰ ਦਿੰਦੇ ਹਨ ਤੇ ਉਹਨਾਂ ਦਾ ਲਹੂ ਸੁਆਦਾਂ ਨਾਲ ਪੀਂਦੇ ਹਨ।

ਭਾਈ ਗੁਰਦਿੱਤਾ ਜੋ ਅਜੇ ਵੀ ਬੇੜੀਆਂ ਵਿੱਚ ਜਕੜਿਆ ਹੋਇਆ ਸੀ ਉਸਨੂੰ ਗੁਰੂ ਜੀ ਦੇ ਨਾਲ ਰਹਿਣ ਦਿੱਤਾ ਗਿਆ। ਛੇਤੀ ਹੀ ਇਕ ਹਰਕਾਰਾ ਗੁਰੂ ਜੀ ਦੇ ਪੁੱਤਰ ਤੇ ਪਤਨੀ ਵਲੋਂ ਪੱਤਰ ਲੈ ਕੇ ਆ ਪਹੁੰਚਿਆ। ਉਹਨਾਂ ਦਾ ਹਾਲ ਚਾਲ ਦਰਿਆਫਤ ਕਰਨ ਪਿੱਛੋਂ ਗੁਰੂ ਜੀ ਨੇ ਆਪਣੇ ਪੈਰੋਕਾਰਾਂ ਲਈ ਆਮ ਹਿਦਾਇਤਾਂ ਨਾਲ ਭਰਪੂਰ ਸ਼ਲੋਕ ਲਿਖਿਆ :

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥੧॥*

*(ਆਦਿ ਗ੍ਰੰਥ ਪੰ ੧੪੨੬)*

ਫਿਰ ਉਹਨਾਂ ਨੇ ਆਪਣੀ ਪਤਨੀ ਗੁਜਰੀ ਨੂੰ ਧਰਵਾਸ ਦੇਣ ਲਈ 50ਵਾਂ ਸ਼ਲੋਕ ਲਿਖਿਆ :

*ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥*
*ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉ ਸੰਸਾਰੁ॥*

*(ਆਦਿ ਗ੍ਰੰਥ ਪੰ: ੧੪੨੮)*

**ਸਭ ਦੁਖੀਆਂ ਲਈ ਉਹਨਾਂ ਨੇ ਇਕਵੰਜਵਾਂ ਸ਼ਲੋਕ ਲਿਖਿਆ :**

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ॥* *(ਆਦਿ ਗ੍ਰੰਥ ਪੰ: ੧੪੨੮)*

**ਆਪਣੇ ਬੇਟੇ ਲਈ ਉਹਨਾਂ ਨੇ ਸ਼ਲੋਕ ਨੰਬਰ ੫੩ ਲਿਖਿਆ :**

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥੫੩॥*

*(ਆਦਿ ਗ੍ਰੰਥ ਪੰ: ੧੪੨੯)*

**ਤੇ ਸ਼ਲੋਕ ਨੰਬਰ ੫੫ ਵੀ ਉਸ ਲਈ ਹੀ ਲਿਖਿਆ :**

*ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥*
*ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥੫੫॥*

*(ਆਦਿ ਗ੍ਰੰਥ ਪੰ: ੧੪੨੯)*

ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਗੁਰੂ ਜੀ ਨੇ ਕੈਦ ਦੌਰਾਨ ਆਪਣੇ ਬਹੁਤ ਸਾਰੇ ਹੋਰ ਸ਼ਲੋਕਾਂ ਤੇ ਸ਼ਬਦਾਂ ਦੀ ਰਚਨਾ ਕੀਤੀ ਤੇ ਉਪਰੋਕਤ ਸ਼ਲੋਕਾਂ ਨਾਲ ਹਰਕਾਰੇ ਰਾਹੀਂ ਭੇਜ ਦਿੱਤੇ। ਹਰਕਾਰੇ ਨੂੰ ਵਿਦਾ ਕਰਨ ਸਮੇਂ ਗੁਰੂ ਜੀ ਨੇ ਹਰਕਾਰੇ ਨੂੰ ਕਿਹਾ : 'ਮੇਰਾ ਅੰਤ ਆ ਗਿਆ ਹੈ। ਸਭ ਨੂੰ ਧੀਰਜ ਦੇਣਾ। ਸਾਨੂੰ ਸਭ ਨੂੰ ਪ੍ਰਭੂ ਦੀ ਰਜ਼ਾ ਵਿੱਚ ਰਾਜ਼ੀ ਰਹਿਣਾ ਚਾਹੀਦਾ ਹੈ। ਇਹ ਪੱਤਰ ਛੇਤੀ ਲੈ ਜਾ ਤੇ ਉੱਤਰ ਜਲਦੀ ਲੈ ਕੇ ਆਉਣਾ।'

ਗੋਬਿੰਦ ਰਾਇ ਨੇ ਉਸ ਵੱਲ ਸੰਬੋਧਿਤ 53ਵੇਂ ਸ਼ਲੋਕ ਦਾ ਜੁਆਬ 55ਵੇਂ ਸ਼ਲੋਕ ਨਾਲ ਦਿੱਤਾ ਜੋ ਗ੍ਰੰਥ ਸਾਹਿਬ ਵਿੱਚ ਗੁਰੂ ਤੇਗ ਬਹਾਦਰ ਦੇ ਨਾਮ ਹੇਠ ਦਰਜ ਹੈ :

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥੫੪॥*

*(ਆਦਿ ਗ੍ਰੰਥ ਪੰ: ੧੪੨੯)*

ਗੁਰੂ ਜੀ ਇਹ ਸ਼ਲੋਕ ਤੇ ਸੰਦੇਸ਼ ਆਪਣੇ ਪੁੱਤਰ ਵੱਲੋਂ ਮਿਲਣ ਤੇ ਬਹੁਤ ਪ੍ਰਸੰਨ ਹੋਏ। ਉਹਨਾਂ ਕਥਨਾ ਕੀਤਾ ਕਿ ਉਹ ਗੁਰਗੱਦੀ ਦੇ ਯੋਗ ਹੈ। ਉਹਨਾਂ ਨੇ ਦਿੱਲੀ ਸ਼ਹਿਰ 'ਚੋਂ ਪੰਜ ਪੈਸੇ ਤੇ ਨਾਰੀਅਲ ਕਿਸੇ ਰਾਹੀਂ ਗੁਰਗੱਦੀ ਦੇ ਚਿੰਨ੍ਹ ਵਜੋਂ ਮੰਗਵਾਏ। ਪੰਜ ਪੈਸੇ ਤੇ ਨਾਰੀਅਲ ਆ ਜਾਣ ਤੇ ਗੁਰੂ ਜੀ ਨੇ ਆਪਣੇ ਸਾਹਮਣੇ ਟਿਕਾ ਕੇ ਦੂਰ ਬੈਠੇ ਆਪਣੇ ਪੁੱਤਰ ਵੱਲ ਧਿਆਨ ਧਰਿਆ ਤੇ ਨਮਸਕਾਰ ਕੀਤੀ। ਉਹਨਾਂ ਨੇ 56ਵੇਂ ਸ਼ਲੋਕ ਨਾਲ ਇਹ ਵਸਤੂਆਂ ਗੋਬਿੰਦ ਰਾਏ ਲਈ ਭੇਜ ਦਿੱਤੀਆਂ :

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥*
*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ॥*

*(ਆਦਿ ਗ੍ਰੰਥ ਪੰ: ੧੪੨੯)*

ਹਰਕਾਰੇ ਦੇ ਆਨੰਦਪੁਰ ਪਹੁੰਚਣ ਤੋਂ ਪਹਿਲਾਂ ਪਰਿਵਾਰ ਗੁਰੂ ਜੀ ਦੀ ਪਤਨੀ ਦੇ ਸੁਪਨੇ ਉਪਰ ਬੜਾ ਚਿੰਤਤ ਸੀ। ਉਸਨੇ ਸੁਪਨੇ 'ਚ ਵੇਖਿਆ ਸੀ ਕਿ "ਗੁਰੂ ਜੀ ਨੇ ਪੰਜ ਪੈਸੇ ਤੇ ਨਾਰੀਅਲ ਆਪਣੇ ਪੁੱਤਰ ਗੋਬਿੰਦ ਸਾਹਮਣੇ ਰੱਖੇ ਤੇ ਫਿਰ ਉਸਨੂੰ ਗੁਰਗੱਦੀ ਤੇ ਸੁਸ਼ੋਭਿਤ ਕਰਕੇ ਮੱਥਾ ਟੇਕਿਆ ਤੇ ਫਿਰ ਉਸਨੇ ਗੁਰੂ ਜੀ ਦਾ ਸਿਰ ਧੜ ਤੋਂ ਵੱਖ ਹੁੰਦਾ ਵੇਖਿਆ।" ਉਸਨੇ ਆਪਣੇ ਪੁੱਤਰ ਨੂੰ ਬੇਨਤੀ ਕੀਤੀ ਕਿ ਤੁਰੰਤ ਕਿਸੇ ਸਿੱਖ ਨੂੰ ਭੇਜ ਕੇ ਉਹਦੇ ਸੁਪਨੇ ਦੀ ਹਕੀਕਤ ਦਾ ਪਤਾ ਕਰੇ। ਜੇ ਹਰਕਾਰਾ ਦਿੱਲੀ ਤੋਂ ਆ ਰਹੇ ਸਿੱਖ ਨੂੰ ਰਸਤੇ ਵਿੱਚ ਹੀ ਮਿਲ ਪਵੇ ਤਾਂ ਉਹ ਉਸਨੂੰ ਅੱਗੇ ਆਉਣ ਦੇਵੇ ਤੇ ਆਪ ਦਿੱਲੀ ਨੂੰ ਗੁਰੂ ਜੀ ਬਾਰੇ ਸੱਜਰੀ ਜਾਣਕਾਰੀ ਪ੍ਰਾਪਤ ਕਰਨ ਲਈ ਚਲਾ ਜਾਵੇ।

ਇਸ ਸਮੇਂ ਵਿੱਚ ਬਾਦਸ਼ਾਹ ਗੁਰੂ ਜੀ ਦੇ ਧਰਮ-ਪਰਿਵਰਤਨ ਦੇ ਵਿਚਾਰ ਤੇ ਜ਼ਿੱਦ ਨਾਲ ਡਟਿਆ ਰਿਹਾ। ਉਸਨੇ ਮੁੱਲਾਂ ਨੂੰ ਬੁਲਾ ਭੇਜਿਆ ਤੇ ਉਸਨੂੰ ਕਿਹਾ ਕਿ ਉਹਦੇ ਇੱਕ ਅਮੀਰ ਨੂੰ ਆਪਣੇ ਨਾਲ ਲੈ ਜਾਵੇ ਤੇ ਗੁਰੂ ਨੂੰ ਉਹਦਾ ਇਹ ਸੰਦੇਸ਼ ਦੇਵੇ : "ਜਾਂ ਤੁਸੀਂ ਇਸਲਾਮ ਕਬੂਲ ਕਰ ਲਵੋ ਜਾਂ ਕਰਾਮਾਤ ਦਿਖਾਉ। ਜੇ ਤੁਸੀਂ ਕਰਾਮਾਤ ਦਿਖਾਈ ਤਾਂ ਹੁਣ ਵਾਂਗ ਤੁਸੀਂ ਗੁਰੂ ਬਣੇ ਰਹੋਗੇ। ਜੇ ਤੁਸੀਂ ਇਸਲਾਮ ਧਰਮ ਗ੍ਰਹਿਣ ਕਰ ਲਿਆ ਤਾਂ ਤੁਹਾਨੂੰ ਉੱਚੀ ਪਦਵੀ ਦਿੱਤੀ ਜਾਵੇਗੀ ਤੇ ਤੁਸੀਂ ਖੁਸ਼ ਰਹੋਗੇ। ਜੇ ਤੁਸੀਂ ਇਹਨਾਂ 'ਚੋਂ ਕੋਈ ਵੀ ਪ੍ਰਵਾਨ ਨਹੀਂ ਕਰੋਗੇ ਤਾਂ ਤੁਹਾਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ। ਇਹ ਮੇਰਾ ਆਖਰੀ ਫੈਸਲਾ ਹੈ।"

ਗੁਰੂ ਜੀ ਨੇ ਆਪਣਾ ਉੱਤਰ ਪਹਿਲੇ ਭਾਵ ਅਨੁਸਾਰ ਹੀ ਦਿੱਤਾ ਤੇ ਸਗੋਂ ਹੋਰ ਵੀ ਕਿਹਾ , "ਮੈਂ ਆਪਣੇ ਧਰਮ ਦਾ ਤਿਆਗ ਨਹੀਂ ਕਰਾਂਗਾ। ਮੈਨੂੰ ਕਿਸੇ ਮਾਨ ਦੀ ਇਸ ਜੀਵਨ ਵਿੱਚ ਲੋੜ ਨਹੀਂ। ਮੈਂ ਇਸ ਜੀਵਨ ਪਿੱਛੋਂ ਮਾਨ-ਸਤਿਕਾਰ ਦਾ ਇੱਛਕ ਹਾਂ। ਮੌਤ ਦੀ ਧਮਕੀ ਮੇਰੇ ਲਈ ਭੈ-ਦਾਇਕ ਨਹੀਂ ਕਿਉਂ ਜੋ ਇੱਕ ਦਿਨ ਤਾਂ ਇਹ ਚਲਣਹਾਰ ਸਰੀਰ ਤਿਆਗਣਾ ਹੀ ਹੈ। ਮੌਤ ਲਈ ਮੈਂ ਤਿਆਰ ਹਾਂ ਤੇ ਖੁਸ਼ੀ-ਖੁਸ਼ੀ ਪ੍ਰਵਾਨ ਕਰਦਾ ਹੈ।"

ਬਾਦਸ਼ਾਹ ਇਹ ਉੱਤਰ ਸੁਣ ਕੇ ਬੜਾ ਕ੍ਰੋਧਿਤ ਹੋਇਆ ਤੇ ਉਸਨੇ ਗੁਰੂ ਜੀ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ।

ਉਦੋਂ ਹੀ ਗੁਰੂ ਜੀ ਦੇ ਬੇਟੇ ਤੇ ਪਤਨੀ ਵਲੋਂ ਆਨੰਦਪੁਰੋਂ ਹਰਕਾਰਾ ਆ ਪਹੁੰਚਾ। ਗੁਰੂ ਜੀ ਨੇ ਉਸਨੂੰ ਕਿਹਾ, "ਮੇਰੀ ਆਖਰੀ ਘੜੀ ਆਣ ਪਹੁੰਚੀ ਹੈ। ਮੇਰਾ ਸਿਰ ਤੇਰੀ ਝੋਲੀ 'ਚ ਆ ਡਿੱਗੇਗਾ। ਕਿਸੇ ਤੋਂ ਭੈ-ਭੀਤ ਹੋਣ ਦੀ ਲੋੜ ਨਹੀਂ। ਇਸਨੂੰ ਆਨੰਦਪੁਰ ਲੈ ਜਾਣਾ ਤੇ ਸਸਕਾਰ ਕਰ ਦੇਣਾ।"

ਇਹ ਸੁਣ ਕੇ ਕੇਵਲ ਸਿੱਖ ਹੀ ਨਹੀਂ ਸਗੋਂ ਜੇਲ੍ਹ ਦਾ ਗਵਰਨਰ ਵੀ ਰੋ ਪਿਆ। ਗੁਰੂ ਜੀ ਨੇ ਉਹਨਾਂ ਨੂੰ ਧਰਮ ਦੀ ਸਿੱਖਿਆ ਵੀ ਦਿੱਤੀ ਤੇ ਧੀਰਜ ਵੀ ਰੱਖਣ ਨੂੰ ਕਿਹਾ। ਫਿਰ ਆਪਣੇ ਵਫਾਦਾਰ ਸਾਥੀ ਗੁਰਦਿੱਤਾ ਵੱਲ ਮੂੰਹ ਕਰਕੇ ਕਿਹਾ, "ਮੇਰੀ ਮੌਤ ਪਿਛੋਂ ਤੈਨੂੰ ਛੱਡ ਦਿੱਤਾ ਜਾਵੇਗਾ।" ਗੁਰਦਿੱਤਾ ਨੇ ਉੱਤਰ ਵਿੱਚ ਕਿਹਾ, "ਹੇ ਸੱਚੇ ਪਾਤਿਸ਼ਾਹ ਮੇਰੀ ਇੱਛਾ ਹੈ ਕਿ ਮੈਂ ਆਪਣਾ ਸਰੀਰ ਆਪ ਦੇ ਚਰਨਾਂ ਵਿੱਚ ਤਿਆਗ ਦੇਵਾਂ।" ਗੁਰੂ ਜੀ ਨੇ ਮੋੜਵਾਂ ਉੱਤਰ ਦਿੰਦਿਆਂ ਕਿਹਾ, "ਭਾਈ ਸਾਹਿਬ ਤੁਹਾਡੀ ਸ਼ਮਸ਼ਾਨ ਭੂਮੀ ਉਹ ਸਥਾਨ ਬਣੇਗੀ ਜਿੱਥੇ ਭਾਈ ਬੁੱਢਾ, ਗੁਰ ਹਰਿਗੋਬਿੰਦ ਦੇ ਗਵਾਲੀਅਰ ਦੇ ਕਿਲੇ ਵਿੱਚ ਰਹਿਣ ਦੇ ਸਮੇਂ,

ਉਹਨਾਂ ਦੇ ਘੋੜੇ ਚਾਰਿਆ ਕਰਦੇ ਸਨ। ਇਹ ਥਾਂ ਏਥੋਂ ਸਿਰਫ ਛੇ ਮੀਲ ਵਿੱਥ ਤੇ ਹੈ। ਤੁਸੀਂ ਆਪਣੇ ਸਰੀਰ ਦਾ ਉੱਥੇ ਤਿਆਗ ਕਰੋਗੇ ਤੇ ਸਾਡੇ ਪਾਸ ਸਵਰਗ ਲੋਕ 'ਚ ਪਹੁੰਚ ਜਾਓਗੇ।'

ਫਿਰ ਗੁਰੂ ਜੀ ਦੇ ਕਤਲ ਦਾ ਹੁਕਮ ਲੈ ਕੇ ਬਾਦਸ਼ਾਹ ਦੇ ਦਰਬਾਰੀਆਂ ਤੇ ਦਿੱਲੀ ਦੇ ਮੁਸਲਮਾਨ ਧਾਰਮਕ ਆਗੂਆਂ (ਮੁਲਾਣਿਆਂ) ਨਾਲ ਸੱਯਦ ਆਦਮ ਸ਼ਾਹ ਪਹੁੰਚ ਗਿਆ। ਆਦਮ ਸ਼ਾਹ ਜਿਸਨੇ ਗੁਰੂ ਜੀ ਦਾ ਕਤਲ ਕਰਨ ਤੋਂ ਪਿੱਛੋਂ ਪਦਵੀ ਦਾ ਤਿਆਗ ਕਰ ਦਿੱਤਾ ਸੀ, ਗੁਰੂ ਜੀ ਨੂੰ ਪੁੱਛਣ ਲੱਗਾ ਕਿ ਉਹ ਆਪਣੀ ਜਾਨ ਕਿਉਂ ਬੇਫਾਇਦਾ ਗੁਆ ਰਹੇ ਹਨ ਤੇ ਉਸਨੇ ਗੁਰੂ ਨੂੰ ਇਸਲਾਮ ਧਰਮ ਗ੍ਰਹਿਣ ਕਰਨ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉੱਤਰ ਦਿੱਤਾ, "ਸਿੱਖ ਧਰਮ ਮੈਨੂੰ ਜਾਨ ਨਾਲੋਂ ਪਿਆਰਾ ਹੈ ਤੇ ਮੈਂ ਇਸ ਨੂੰ ਅਟੱਲ ਤੇ ਤੁਰਤ ਮੌਤ ਦੇ ਡਰਾਵੇ ਕਾਰਨ ਤਿਆਗ ਨਹੀਂ ਸਕਦਾ।" ਗੁਰੂ ਜੀ ਨੂੰ ਫਿਰ ਨੇੜਲੇ ਖੂਹ ਤੇ ਇਸ਼ਨਾਨ ਕਰਨ ਲਈ ਪਿੰਜਰੇ ਵਿੱਚੋਂ ਕੱਢ ਕੇ ਲਿਜਾਇਆ ਗਿਆ। ਉੱਥੇ ਗੁਰੂ ਜੀ ਦਾ ਕਤਲ ਵੇਖਣ ਲਈ ਬਹੁਤ ਭੀੜ ਇਕੱਠੀ ਹੋ ਗਈ। ਗੁਰੂ ਜੀ ਖੂਹ ਛੱਡ ਕੇ ਇੱਕ ਬੋਹੜ ਦੇ ਦਰੱਖਤ ਹੇਠ ਜਾ ਕੇ ਬੈਠ ਗਏ ਤੇ ਉਸ ਹੇਠ ਬੈਠ ਕੇ ਜਪੁਜੀ ਦਾ ਪਾਠ ਕੀਤਾ। ਉਹ ਦਰੱਖਤ ਅਜੇ ਵੀ ਹੈ। ਉਹਨਾਂ ਨੇ ਆਦਮ ਖ਼ਾਂ ਨੂੰ ਕਿਹਾ ਕਿ ਉਹਦੇ ਪਾਠ ਦੀ ਸਮਾਪਤੀ ਤੇ ਪ੍ਰਭੂ ਅੱਗੇ ਬੰਦਨਾ ਕਰਨ ਸਮੇਂ ਉਹ ਤਲਵਾਰ ਕੱਢ ਕੇ ਉਹਨਾਂ ਦੀ ਧੌਣ ਤੇ ਵਾਰ ਕਰੇ। ਆਦਮ ਸ਼ਾਹ ਨੇ ਅਜਿਹਾ ਹੀ ਕੀਤਾ। ਕਿਹਾ ਜਾਂਦਾ ਹੈ ਕਿ ਗੁਰੂ ਜੀ ਦਾ ਸਿਰ ਉੱਡ ਕੇ ਸਿਦਕੀ ਸਿੱਖ ਦੀ ਝੋਲੀ ਵਿੱਚ ਆ ਡਿੱਗਾ।

**ਗੁਰੂ ਜੀ ਦੀ ਸ਼ਹਾਦਤ**—ਇਹ ਲਿਖਤੀ ਪ੍ਰਮਾਣ ਪ੍ਰਾਪਤ ਹੈ ਕਿ ਝੱਟਪਟ ਪਿੱਛੋਂ ਇੱਕ ਜ਼ਬਰਦਸਤ ਹਨੇਰੀ ਝੁੱਲੀ ਜਿਸਨੇ ਹਰ ਇੱਕ ਦੀਆਂ ਅੱਖਾਂ ਮਿੱਟੀ-ਘੱਟੇ ਨਾਲ ਭਰ ਦਿੱਤੀਆਂ। ਸਿੱਖ ਕਿਸੇ ਦੇ ਵੇਖਣ ਤੋਂ ਪਹਿਲਾਂ ਹੀ ਗੁਰੂ ਜੀ ਦਾ ਸਿਰ, ਜਿਤਨੀ ਜਲਦੀ ਉਹ ਤੁਰਕੇ ਜਾ ਸਕਦਾ ਸੀ, ਆਨੰਦਪੁਰ ਲੈ ਗਿਆ। ਗੁਰੂ ਜੀ ਦੀ ਸ਼ਹਾਦਤ ਮੱਘਰ ਸੁਦੀ ਪੰਜ ਨੂੰ ਬੁੱਧਵਾਰ ਸ਼ਾਮ ਨੂੰ ਬਿਕਰਮੀ ਸੰਮਤ 1732 (1675 ਈ.) ਨੂੰ ਹੋਈ।

# ਕਾਂਡ—45

ਬਾਦਸ਼ਾਹ ਗੁਰੂ ਜੀ ਦੀ ਸ਼ਹਾਦਤ ਸੁਣ ਕੇ ਉਦਾਸ ਤੇ ਪਸ਼ੇਮਾਨ ਹੋ ਗਿਆ। ਉਸ ਦਾ ਮਨ ਹਵਾ ਨਾਲ ਉੱਡਦੇ ਪੱਤਿਆਂ ਵਾਂਗ ਡਿਕੋਡੋਲੇ ਖਾਣ ਲੱਗਾ। ਉਹ ਸੋਚਣ ਲੱਗਾ : "ਕਿਉਂ ਜੋ ਗੁਰੂ ਜੀ ਨੇ ਆਪਣੀ ਸ਼ਹੀਦੀ ਨਾਲ ਮੈਨੂੰ ਕਲੰਕਿਤ ਕਰ ਦਿੱਤਾ ਹੈ, ਮੈਨੂੰ ਵੀ ਜਾਪਦਾ ਹੈ ਕਿ ਮੇਰੀ ਜ਼ਿੰਦਗੀ ਵੀ ਹੁਣ ਥੋੜੇ ਦਿਨਾਂ ਦੀ ਮਹਿਮਾਨ ਹੈ।" ਉਹਦੇ ਦਰਬਾਰੀ ਇਹ ਸੁਣ ਕੇ ਉਸਨੂੰ ਧਰਵਾਸ ਦੇਣ ਦੇ ਯਤਨ ਕਰਨ ਲੱਗੇ : "ਹੇ ਸ਼ਹਿਨਸ਼ਾਹ, ਗੁਰੂ ਨੇ ਤੁਹਾਡੇ ਹੁਕਮਾਂ ਦੀ ਅਵੱਗਿਆ ਕੀਤੀ ਸੀ, ਉਹਨੂੰ ਮਾਰਨ ਵਿੱਚ ਕੈਸਾ ਪਾਪ ਹੈ ? ਆਪ ਨੇ ਸਰਮੱਦ ਜਿਹੀ ਮਹਾਨ ਸ਼ਖਸੀਅਤ ਨੂੰ ਵੀ ਮੌਤ ਦੇ ਘਾਟ ਉਤਾਰ ਦਿੱਤਾ, ਹੁਣ ਗੁਰੂ ਬਾਰੇ ਚਿੰਤਾ ਕਰਨ ਦੀ ਕੀ ਜ਼ਰੂਰਤ ਹੈ ? ਜਿਹੜਾ ਕੰਮ ਹੋ ਗਿਆ, ਉਹਦੇ ਬਾਰੇ ਕਿਉਂ ਦੁਖੀ ਹੋਇਆ ਜਾਵੇ?" ਇਹ ਸੁਣ ਕੇ ਬਾਦਸ਼ਾਹ ਨੂੰ ਉਪਰੋਂ ਉਪਰੋਂ ਤਾਂ ਤਸੱਲੀ ਹੋ ਗਈ ਪ੍ਰੰਤੂ ਉਸਨੂੰ ਕਦੇ ਮਨ ਦੀ ਸ਼ਾਂਤੀ ਪ੍ਰਾਪਤ ਨਾ ਹੋ ਸਕੀ।

**ਲੁਬਾਣਾ ਤੇ ਗੁਰੂ ਦੀ ਮ੍ਰਿਤਕ ਦੇਹ**—ਲੁਬਾਣਾ ਜਾਤੀ ਦਾ ਇੱਕ ਸਿੱਖ ਗੁਰੂ ਸਾਹਿਬ ਦੀ ਮ੍ਰਿਤਕ ਦੇਹ ਦੇਖ ਕੇ ਬਹੁਤ ਦੁਖੀ ਤੇ ਗਮਗੀਨ ਹੋਇਆ। ਉਹ ਆਪਣੇ ਆਪ ਨੂੰ ਕਹਿਣ ਲੱਗਾ : "ਲਾਅਨਤ ਹੈ ਅਜਿਹੇ ਸਿੱਖਾਂ ਦੇ ਜੋ ਗੁਰੂ ਦੀ ਲੋਥ ਨੂੰ ਅਪਮਾਣਿਤ ਹੁੰਦਾ ਵੇਖ ਰਹੇ ਨੇ।" ਉਹ ਲੁਬਾਣਾ ਆਪਣੇ ਘਰ ਗਿਆ ਤੇ ਆਪਣੇ ਹਮਜ਼ਾਤ ਲੋਕਾਂ ਨੂੰ ਬੁਰਾ ਭਲਾ ਕਹਿਣ ਲੱਗਾ। ਉਹਨਾਂ ਨੇ ਆਪਣੇ ਬੈਲ ਲਏ ਜਿਹਨਾਂ ਤੇ ਬੋਰੀਆਂ ਲੱਦੀਆਂ ਸਨ ਤੇ ਗੱਡੇ ਜੋੜ ਲਏ ਜਿਹਨਾਂ ਤੇ ਲੂਣ ਲੱਦਿਆ ਹੋਇਆ ਸੀ ਤੇ ਉਧਰ ਹਿੱਕ ਤੁਰੇ ਜਿਸ ਪਾਸੇ ਗੁਰੂ ਦੀ ਦੇਹ ਪਈ ਸੀ। ਉਹਨਾਂ ਨੇ ਸੋਚਿਆ ਕਿ ਉਹਨਾਂ ਦਾ ਗੁਰੂ ਜੀ ਦੀ ਲਾਸ਼ ਨੂੰ ਉੱਥੋਂ ਹਟਾ ਕੇ ਸਸਕਾਰ ਦੀਆਂ ਰਸਮਾਂ ਕਰਨ ਲਈ ਲੈ ਜਾਣਾ ਕਿਸੇ ਦੇ ਧਿਆਨ 'ਚ ਨਹੀਂ ਆਏਗਾ। ਉਹਨਾਂ ਇਹ ਵੀ ਸੋਚਿਆ ਕਿ ਗੁਰੂ ਜੀ ਦੀ ਮੌਤ ਪਿੱਛੋਂ ਆਈ ਹਨੇਰੀ ਕਾਰਨ ਉਹਨਾਂ ਦਾ ਪਿੱਛਾ ਵੀ ਕੋਈ ਨਹੀਂ ਕਰੇਗਾ। ਸ਼ਹਿਰ ਦੇ ਪਹਿਰੇਦਾਰ ਹਨੇਰੀ ਨੇ ਬੜੇ ਦੁਖੀ ਕਰ ਦਿੱਤੇ ਸਨ ਤੇ ਉਹ ਵੱਖ-ਵੱਖ ਪਾਸੇ ਖਿੱਲਰ ਗਏ ਸਨ। ਪੰਜ ਸਿੱਖਾਂ ਨੇ ਗੁਰੂ ਜੀ ਦੀ ਲੋਥ ਉਠਾਈ, ਗੱਡੇ ਤੇ ਰੱਖੀ ਤੇ ਭੀੜ ਵਿੱਚੋਂ ਬਿਨਾਂ ਦੇਖਿਆਂ ਹੀ ਲੈ ਜਾਣ ਵਿੱਚ ਸਫਲ ਹੋ ਗਏ। ਜਦੋਂ ਉਹ ਸ਼ਹਿਰ ਤੋਂ ਬਾਹਰ ਲੈ ਗਏ ਤਾਂ ਹਨੇਰੀ ਥੰਮ ਗਈ।

ਸਿੱਖਾਂ ਦੇ ਘਰ ਘਾਹ ਫੂਸ ਦੀਆਂ ਝੌਂਪੜੀਆਂ ਸਨ। ਜਦੋਂ ਉਹਨਾਂ ਵਿੱਚ ਚਿਤਾ ਬਣਾ ਕੇ ਲਾਸ਼ ਨੂੰ ਅੱਗ ਲਗਾਈ ਗਈ ਤਾਂ ਝੁੱਗੀਆਂ ਵੀ ਸੜ ਗਈਆਂ ਤੇ ਕਿਸੇ ਨੂੰ ਗੁਰੂ ਜੀ ਦੀ ਲਾਸ਼ ਦਾ ਵੀ ਪਤਾ ਨਾ ਲੱਗਾ। ਜਦੋਂ ਇਹ ਸੜ ਕੇ ਰਾਖ ਬਣ ਗਈ ਤਾਂ ਉਹਨਾਂ ਚੀਕਣਾ ਚਿਲਾਉਣਾ ਸ਼ੁਰੂ ਕਰ ਦਿੱਤਾ ਕਿ ਉਹਨਾਂ ਦੇ ਘਰਾਂ ਨੂੰ ਅੱਗ ਲੱਗ ਗਈ ਤੇ ਗੁਆਂਢੀਆਂ ਨੂੰ

ਅੱਗ ਬੁਝਾਉਣ ਵਿੱਚ ਸਹਾਇਤਾ ਕਰਨ ਲਈ ਬੁਲਾਇਆ। ਪ੍ਰੰਤੂ ਘਰ ਤਾਂ ਛੇਤੀ ਹੀ ਸੜ ਕੇ ਸੁਆਹ ਹੋ ਗਏ ਤੇ ਗੁਆਂਢੀਆਂ ਨੂੰ ਸਹਾਇਤਾ ਲਈ ਪੁਕਾਰ ਤਾਂ ਵਿਅਰਥ ਹੀ ਕੀਤੀ ਗਈ ਸੀ ਜਿਵੇਂ ਇਹੋ ਉਹਨਾਂ ਦੀ ਇੱਛਾ ਸੀ। ਅਗਲੇ ਦਿਨ ਉਹਨਾਂ ਗੁਰੂ ਜੀ ਦੀਆਂ ਅਸਥੀਆਂ ਚੁਗ ਕੇ ਤਾਂਬੇ ਦੇ ਬਰਤਨ 'ਚ ਪਾ ਕੇ ਧਰਤੀ 'ਚ ਚਿਤਾ ਵਾਲੀ ਥਾਂ ਥੱਲੇ ਦਬਾ ਦਿੱਤੀਆਂ। ਉਹਨਾਂ ਦੀਆਂ ਅਸਥੀਆਂ ਵਾਲੇ ਥਾਂ ਤੇ ਬਾਅਦ ਵਿੱਚ ਇੱਕ ਗੁਰਦੁਆਰਾ ਬਣਾਇਆ ਗਿਆ ਜੋ ਹੁਣ ਰਕਾਬ ਗੰਜ ਦੇ ਨਾਮ ਨਾਲ ਪ੍ਰਸਿੱਧ ਹੈ।

ਬਾਦਸ਼ਾਹ ਨੇ ਆਪਣੇ ਨੌਕਰਾਂ ਦੀ ਝਾੜ ਝੰਬ ਕੀਤੀ ਕਿ ਉਹਨਾਂ ਦੇ ਹੁੰਦਿਆਂ ਹੀ ਗੁਰੂ ਦਾ ਸਿਰ ਤੇ ਲੋਥ ਗਾਇਬ ਹੋ ਗਏ ਤੇ ਉਸਨੇ ਸਮਝਿਆ ਕਿ ਗੁਰੂ ਨੂੰ ਮੌਤ ਦੇ ਘਾਟ ਉਤਾਰਨ ਦੇ ਬਾਵਜੂਦ ਉਹ ਆਪਣੇ ਮਨੋਰਥ ਵਿੱਚ ਹਾਰ ਗਿਆ। ਜੋ ਕੁਝ ਵਾਪਰਿਆ ਉਸ ਨੂੰ ਵੇਖ ਕੇ ਉਸਨੇ ਉਦਾਸੀ ਵਿੱਚ ਖਾਣਾ ਵੀ ਨਾ ਖਾਧਾ ਤੇ ਭੁੱਖਾ ਸੌਂ ਗਿਆ। ਉਸਨੇ ਭਾਈ ਮਤੀ ਦਾਸ ਨੂੰ ਆਪਣੇ ਸੁਪਨੇ ਵਿੱਚ ਵੇਖਿਆ ਜਿਸਨੇ ਉਹਦਾ ਮੰਜਾ ਉਲਟਾ ਦਿੱਤਾ ਤੇ ਉਸਨੂੰ ਆਦੇਸ਼ ਦਿੱਤਾ ਕਿ ਉਹ ਦਿੱਲੀ ਛੱਡ ਜਾਵੇ। ਬਾਕੀ ਰਹਿੰਦੀ ਰਾਤ ਬਾਦਸ਼ਾਹ ਸੌਂ ਨਾ ਸਕਿਆ ਤੇ ਆਪਣੀ ਜ਼ਮੀਰ ਨੂੰ ਤਸੱਲੀ ਦੇਣ ਲਈ ਆਪਣੇ ਧਰਮ ਦੀਆਂ ਆਇਤਾਂ ਤੇ ਨਮਾਜ਼ ਪੜ੍ਹਨ ਲੱਗਾ।

ਜਦੋਂ ਇਹ ਸਭ ਕੁਝ ਹੋ ਰਿਹਾ ਸੀ ਤਾਂ ਗੁਰੂ ਜੀ ਦੇ ਪਰਿਵਾਰ ਨੂੰ ਉਹਦੀ ਮੌਤ ਬਾਰੇ, ਉਹਨਾਂ ਦਾ ਧਰਮ ਬਦਲਾਉਣ ਦੇ ਯਤਨਾਂ ਬਾਰੇ ਤੇ ਉਹਨਾਂ ਅੱਗੇ ਰੱਖੇ ਸਭ ਪ੍ਰਸਤਾਵਾਂ ਦੇ ਉੱਤਮ ਉੱਤਰਾਂ ਬਾਰੇ ਜਾਣਕਾਰੀ ਮਿਲ ਚੁਕੀ ਸੀ ਹਰਕਾਰੇ ਨੇ ਦਸਿਆ ਕਿ ਗੁਰੂ ਜੀ ਨੇ ਪੰਜ ਪੈਸੇ ਤੇ ਨਾਰੀਅਲ ਮੰਗਵਾਏ, ਆਪਣੇ ਪੁੱਤਰ ਗੋਬਿੰਦ ਨੂੰ ਨਮਸਕਾਰ ਕੀਤੀ, ਉਸਨੂੰ ਆਪਣਾ ਉੱਤਰਾਧਿਕਾਰੀ ਥਾਪਿਆ ਤੇ ਆਪਣੀ ਜੋਤ ਉਸ ਦੀ ਜੋਤ ਵਿੱਚ ਮਿਲਾ ਦਿੱਤੀ। ਉਹਦਾ ਆਪਣੇ ਪੁੱਤਰ ਲਈ ਇਹੋ ਸੰਦੇਸ਼ ਸੀ ਕਿ ਸੱਚੇ ਧਰਮ ਦਾ ਵਾਧਾ ਕਰੇ ਤੇ ਪਾਪੀਆਂ ਦਾ ਨਾਸ ਕਰੇ। ਸਾਰੀ ਸੰਗਤ ਵਿਰਲਾਪ ਕਰਨ ਲੱਗੀ। ਪ੍ਰੰਤੂ ਬਾਲ ਗੁਰੂ ਨੇ ਸਭ ਨੂੰ ਧੀਰਜ ਦੇਣ ਦੀ ਕੋਸ਼ਿਸ਼ ਕੀਤੀ। ਉਸਨੇ ਕਿਹਾ ਕਿ ਉਹਦੇ ਪਿਤਾ ਜਿਹੇ ਧਰਮੀ ਪੁਰਸ਼ਾਂ ਲਈ ਸੋਗ ਮਨਾਉਣਾ ਠੀਕ ਨਹੀਂ ; ਉਹਨਾਂ ਤਾਂ ਧਰਮ ਦਾ ਨਿਘਾਰ ਵੇਖ ਕੇ ਹੀ ਅਵਤਾਰ ਧਾਰਿਆ ਸੀ ਤੇ ਧਰਮ ਦਾ ਥੰਮ ਬਣ ਕੇ ਤੇ ਧਰਮ ਨੂੰ ਮਜ਼ਬੂਤ ਆਧਾਰ ਬਖਸ਼ਕੇ ਉਹ ਪਰਲੋਕ ਸਿਧਾਰ ਗਏ। ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿੱਚ 'ਪਰਉਪਕਾਰੀ ਪੁਰਸ਼ ਆਉਂਦੇ ਹਨ ਜੋ ਜਨਮ ਮਰਨ ਤੋਂ ਪਰੇ ਹੁੰਦੇ ਹਨ। ਉਹ ਆਪਣਾ ਜੀਵਨ ਲੇਖੇ ਲਾਉਂਦੇ ਹਨ, ਲੋਕਾਂ ਨੂੰ ਭਗਤੀ ਵੱਲ ਪ੍ਰੇਰਦੇ ਹਨ ਤੇ ਉਹਨਾਂ ਨੂੰ ਪ੍ਰਮਾਤਮਾ ਨਾਲ ਜੋੜਦੇ ਹਨ। ਇਸ ਲਈ, ਭਾਈਓ, ਤੁਹਾਡਾ ਸੋਗ ਕਰਨਾ ਫਜ਼ੂਲ ਹੈ।

ਬਾਲ ਗੁਰੂ ਇਹ ਜਾਣਦੇ ਸਨ ਕਿ ਉਹਨਾਂ ਦੇ ਪਿਤਾ ਦਾ ਸੀਸ ਲੈਣ ਲਈ ਆਖਰੀ ਸਿੱਖ ਜੋ ਦਿੱਲੀ ਭੇਜਿਆ ਗਿਆ ਸੀ, ਲੈ ਕੇ ਆ ਰਿਹਾ ਹੈ। ਫਿਰ ਉਹਨਾਂ ਦੋ ਸਿੱਖਾਂ ਨੂੰ ਉਹਦੇ ਸੁਆਗਤ ਲਈ ਅੱਗੋਂ ਜਾ ਕੇ ਸੁਰੱਖਿਆ ਸਹਿਤ ਲਿਆਉਣ ਲਈ ਭੇਜਿਆ। ਸਿੱਖ ਅਨੰਦਪੁਰ ਤੋਂ ਮੀਲ ਦੀ ਦੂਰੀ ਤੇ ਸੀਸ ਲਿਆਉਣ ਵਾਲੇ ਨੂੰ ਮਿਲ ਪਏ। ਉਸਨੇ ਉਹਨਾਂ ਨੂੰ

ਪਿਛਾਂਹ ਮੁੜ ਜਾਣ ਲਈ ਤੇ ਗੁਰੂ ਗੋਬਿੰਦ ਰਾਏ ਨੂੰ ਇਹ ਪੁੱਛਣ ਲਈ ਭੇਜਿਆ ਕਿ ਗੁਰੂ ਜੀ ਦੇ ਸੀਸ ਦਾ ਸਸਕਾਰ ਆਨੰਦਪੁਰ ਕਰਨਾ ਹੈ ਜਾਂ ਕੀਰਤਪੁਰ ਜਿੱਥੇ ਛੇਵੇਂ ਤੇ ਸਤਵੇਂ ਗੁਰੂ ਤੇ ਉਹਨਾਂ ਦੇ ਸੰਬੰਧੀਆਂ ਦੇ ਸਸਕਾਰ ਕੀਤੇ ਗਏ ਹਨ। ਬਾਲ ਗੁਰੂ ਜੀ ਨੇ ਫੈਸਲਾ ਦਿੱਤਾ ਕਿ "ਗੁਰੂ ਤੇਗ ਬਹਾਦਰ ਦਾ ਸੀਸ ਆਖਰੀ ਰਸਮਾਂ ਲਈ ਆਨੰਦਪੁਰ ਲਿਆਂਦਾ ਜਾਵੇ।"

ਚੰਦਨ ਦੀ ਲਕੜੀ ਦੀ ਚਿਤਾ ਚਿਣੀ ਗਈ ਤੇ ਗੁਰੂ ਜੀ ਦੇ ਸੀਸ ਉਪਰ ਗੁਲਾਬ ਦਾ ਇਤਰ ਛਿੜਕਿਆ ਗਿਆ ਜੋ ਗੁਰੂ ਜੀ ਨੇ ਹੱਥ ਵਿੱਚ ਲੈ ਕੇ ਸਤਿਕਾਰ ਨਾਲ ਚਿਤਾ ਤੇ ਟਿਕਾਇਆ। ਫਿਰ ਉਹਨਾਂ ਨੇ ਮੂਲ-ਮੰਤਰ ਦਾ ਪਾਠ ਕੀਤਾ ਤੇ ਆਪਣੇ ਹੱਥਾਂ ਨਾਲ ਚਿਖਾ ਨੂੰ ਅਗਨੀ ਦਿਖਾਈ। ਜਦੋਂ ਸੀਸ ਦਾ ਸਸਕਾਰ ਕੀਤਾ ਜਾ ਰਿਹਾ ਸੀ ਤਾਂ ਸੰਗਤ ਗੁਰ-ਸ਼ਬਦਾਂ ਦਾ ਗਾਇਣ ਕਰ ਰਹੀ ਸੀ। ਉਹ ਗੁਰੂ ਤੇਗ ਬਹਾਦਰ ਨੂੰ ਯਾਦ ਕਰਕੇ ਉਹਾਂ ਦੇ ਲੋਕ-ਭਲਾਈ ਤੇ ਆਪਾ ਵਾਰਨ ਦੇ ਕਾਰਨਾਮਿਆਂ ਦੀ ਚਰਚਾ ਕਰ ਰਹੇ ਸਨ। ਫਿਰ 'ਸੋਹਿਲਾ' ਦਾ ਪਾਠ ਕੀਤਾ ਗਿਆ ਤੇ ਅੰਤਿਮ ਅਰਦਾਸ ਕੀਤੀ ਗਈ ਤੇ ਕੜਾਹ ਪ੍ਰਸਾਦ ਵਰਤਾਇਆ ਗਿਆ। ਜਦੋਂ ਗੋਬਿੰਦ ਰਾਏ ਘਰ ਪਹੁੰਚੇ ਤਾਂ ਉਹਨਾਂ ਨੇ ਗੁਰ ਸ਼ਬਦਾਂ ਦਾ ਪਾਠ ਰਖਾਇਆ ਜੋ ਦਸ ਦਿਨ ਚਲਦਾ ਰਿਹਾ ਤੇ ਫਿਰ ਗਰੀਬਾਂ ਨੂੰ ਖੁਲ੍ਹ ਕੇ ਖੈਰਾਤ ਵੰਡੀ ਗਈ। ਉਚਿਤ ਸਮੇਂ ਤੇ ਗੋਬਿੰਦ ਰਾਇ ਨੂੰ ਦਸਵੇਂ ਗੁਰੂ ਐਲਾਨਿਆ ਗਿਆ। ਇਸ ਮੌਕੇ ਢੇਰ ਸਾਰੀਆਂ ਖੁਸ਼ੀਆਂ ਮਨਾਈਆਂ ਗਈਆਂ। ਭੱਟਾਂ ਤੇ ਕਵੀਆਂ ਨੇ ਨਵੇਂ ਗੁਰੂ ਜੀ ਦੇ ਗੁਣ-ਗਾਇਣ ਕੀਤੇ ਤੇ ਕੁਝ ਸਿੱਖ ਸਵਰਗਵਾਸੀ ਗੁਰੂ ਤੇਗ ਬਹਾਦਰ ਜੀ ਦਾ ਖਿਆਲ ਕਰਕੇ ਦਿਲੋਂ ਉਦਾਸ ਹੋ ਗਏ। ਉਹਨਾਂ ਨੂੰ ਸਦਾ ਹੀ ਆਪਣੇ ਸਹਾਇਕ ਤੇ ਰੂਹਾਨੀ ਆਗੂ ਦੀ ਯਾਦ ਸਤਾਉਂਦੀ ਰਹੀ।

**ਗੁਰੂ ਗੋਬਿੰਦ ਸਿੰਘ ਨੂੰ ਗੁਰਗੱਦੀ**—ਗੁਰੂ ਤੇਗ ਬਹਾਦਰ ਦੇ ਚਲਾਣੇ ਪਿੱਛੋਂ ਮੁਸਲਮਾਨਾਂ ਨੇ ਭਾਈ ਬੁੱਢਾ ਦੇ ਵੰਸ਼ਜ ਤੇ ਉਹਦੇ ਅਨਿਨ ਸੇਵਕ ਗੁਰਦਿੱਤਾ ਨੂੰ ਛੱਡ ਦਿੱਤਾ। ਉਹ ਉਸ ਥਾਂ ਤੇ ਚਲਾ ਗਿਆ ਜਿੱਥੇ ਭਾਈ ਬੁੱਢਾ ਛੇਵੇਂ ਗੁਰੂ ਜੀ ਦੇ ਘੋੜਿਆਂ ਨੂੰ ਚਰਾਇਆ ਕਰਦੇ ਸਨ ਤੇ ਆਪਣੇ ਵਡੇਰਿਆਂ ਦਾ ਆਸਣ ਵੇਖ ਕੇ ਆਪਣੇ ਪ੍ਰਾਣ ਤਿਆਗ ਦਿੱਤੇ। ਉਹਦਾ ਪੁੱਤਰ ਰਾਮ ਕੁੰਵਰ ਜੋ ਉਦੋਂ ਤੇਰ੍ਹਾਂ ਸਾਲਾਂ ਦਾ ਹੀ ਸੀ, ਗੁਰਮੁਖੀ ਦਾ ਵੱਡਾ ਵਿਦਵਾਨ ਬਣਿਆ। ਉਸਨੇ ਹੀ ਦਸਵੇਂ ਗੁਰੂ ਨੂੰ ਸਾਰੇ ਗੁਰੂਆਂ ਦੇ ਵੰਸ਼ਜਾਂ ਦੀ ਹਾਜ਼ਰੀ ਵਿੱਚ ਗੁਰਗੱਦੀ ਦਾ ਤਿਲਕ ਲਾਇਆ। ਗੁਰੂ ਗੋਬਿੰਦ ਸਿੰਘ ਦੀ ਗੁਰਗੱਦੀ ਤੇ ਸੁਸ਼ੋਭਿਤ ਕਰਨ ਦੀ ਰਸਮ ਫੱਗਣ ਸੁਦੀ 5 ਨੂੰ ਫਰਵਰੀ 1676 ਈ. ਨੂੰ ਮੌਕੇ ਲਈ ਉਸਾਰੀ ਗਈ ਸ਼ਾਨਦਾਰ ਇਮਾਰਤ ਵਿੱਚ ਠਾਠ ਨਾਲ ਅਦਾ ਕੀਤੀ ਗਈ।

ਇੱਕ ਦਿਨ ਉਹ ਲੁਬਾਣਾ ਜਿਸਨੇ ਗੁਰੂ ਤੇਗ ਬਹਾਦਰ ਦੀ ਦੇਹ ਦਾ ਦਾਹ ਸਸਕਾਰ ਕੀਤਾ ਸੀ, ਗੁਰੂ ਗੋਬਿੰਦ ਰਾਇ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਉਸਨੇ ਗੁਰੂ ਤੇਗ ਬਹਾਦਰ ਜੀ ਦੀ ਮੌਤ ਪਿੱਛੋਂ ਸਭ ਹਾਲਾਤ ਵਿਸਥਾਰ ਨਾਲ ਦੱਸੇ। ਜਦੋਂ ਲੁਬਾਣੇ ਨੇ ਕਿਹਾ ਕਿ ਸਿੱਖ ਗੁਰੂ ਜੀ ਦੇ ਸਰੀਰ ਨੂੰ ਉੱਥੋਂ ਉਠਾਉਣ ਤੋਂ ਡਰੇ ਹੋਏ ਸਨ, ਗੁਰੂ ਗੋਬਿੰਦ ਰਾਇ ਨੇ ਪ੍ਰਤਿੱਗਿਆ ਕੀਤੀ ਕਿ ਉਹ ਸਿੱਖਾਂ ਨੂੰ ਅਜਿਹੇ ਬਣਾ ਦੇਵੇਗਾ ਕਿ ਇੱਕ ਸਿੱਖ ਹਜ਼ਾਰਾਂ ਦਾ

ਮੁਕਾਬਲਾ ਕਰ ਸਕੇ। ਜਦੋਂ ਲੁਬਾਣੇ ਨੇ ਦੱਸਿਆ ਕਿ ਉਸ ਨੇ ਉਹਨਾਂ ਦੇ ਪਿਤਾ ਦੀਆਂ ਅਸਥੀਆਂ ਕਿਸ ਸਥਾਨ ਤੇ ਦਬਾਈਆਂ ਹਨ ਤਾਂ ਉਹਨਾਂ ਕਿਹਾ ਕਿ "ਹੁਣ ਉਹਨਾਂ ਨੂੰ ਉੱਥੇ ਹੀ ਰਹਿਣ ਦੇਵੇ। ਉਹ ਆਪ ਉੱਥੇ ਕਿਸੇ ਸਮੇਂ ਜਾਣਗੇ ਤੇ ਗੁਰਦੁਆਰਾ ਬਣਾਉਣਗੇ।"

ਗੁਰੂ ਜੀ ਦੀ ਮੌਤ ਪਿੱਛੋਂ ਔਰੰਗਜ਼ੇਬ ਦੀ ਦਿਮਾਗੀ ਹਾਲਤ ਬਾਰੇ ਲੁਬਾਣਾ ਦੱਸਦਾ ਰਿਹਾ। "ਜਦੋਂ ਔਰੰਗਜ਼ੇਬ ਨੇ ਆਪਣੇ ਪਿਤਾ ਨੂੰ ਕੈਦ ਕਰ ਲਿਆ ਸੀ ਤਾਂ ਉਸਨੇ ਔਰੰਗਜ਼ੇਬ ਨੂੰ ਤਿੰਨ ਮਸ਼ਵਰੇ ਦਿੱਤੇ ਸਨ-ਹਿੰਦੂਆਂ ਨੂੰ ਮੁਸਲਮਾਨ ਬਣਾਉਣ ਦਾ ਯਤਨ ਨਾ ਕਰਨਾ, ਰਾਜ ਦੇ ਕਰਮਚਾਰੀਆਂ ਨੂੰ ਚੰਗੀ ਤਨਖਾਹ ਦੇਣੀ, ਤੇ ਦੱਖਣ ਵਿੱਚ ਯੁੱਧ ਨਾ ਕਰਨੇ।" ਔਰੰਗਜ਼ੇਬ ਨੇ ਇਹਨਾਂ ਤਿੰਨਾਂ ਸਲਾਹਾਂ ਨੂੰ ਛਿੱਕੇ ਤੇ ਟੰਗਿਆ, ਪਹਿਲੀਆਂ ਦੋ ਤਾਂ ਕੱਟੜਤਾ ਤੇ ਲਾਲਚ ਕਰਕੇ ਨਾ ਮੰਨੀਆਂ ਤੇ ਤੀਸਰੀ ਇੱਕ ਰਮਤੇ ਫਕੀਰ ਕਾਰਨ ਜਿਸਨੇ ਉਸਨੂੰ ਦਸਿਆ ਸੀ ਕਿ ਉਹਦਾ ਦਿੱਲੀ ਰਹਿਣਾ ਸੰਭਵ ਨਹੀਂ ਹੋਵੇਗਾ। ਔਰੰਗਜ਼ੇਬ ਨੇ ਨਿਸ਼ਚਾ ਕਰ ਲਿਆ ਕਿ ਦੱਖਣ ਦੇ ਬਾਦਸ਼ਾਹ ਵਿਰੁੱਧ ਚੜ੍ਹਾਈ ਕਰੇਗਾ। ਉਸ ਸਮੇਂ ਤੋਂ ਹੀ ਔਰੰਗਜ਼ੇਬ ਦੀ ਤਾਕਤ ਘਟਦੀ ਗਈ ਤੇ ਹੁਣ ਉਸ ਦੇ ਸ਼ਾਹੀ ਵੰਸ਼ ਦਾ ਕੋਈ ਨਿਸ਼ਾਨ ਬਾਕੀ ਨਹੀਂ ਰਿਹਾ।

ਇਹ ਸਿੱਖ ਇਤਿਹਸਾਕਰਾਂ ਵੱਲੋਂ ਗੁਰੂ ਤੇਗ ਬਹਾਦਰ ਦੀ ਮੌਤ ਦਾ ਦਿੱਤਾ ਗਿਆ ਵੇਰਵਾ ਹੈ। ਪ੍ਰੰਤੂ ਸਿਆਰ-ਉਲ-ਮੁਤਾਖਰੀਨ ਦਾ ਮੁਸਲਮਾਨ ਲੇਖਕ ਲਿਖਦਾ ਹੈ ਕਿ ਔਰੰਗਜ਼ੇਬ ਨੇ ਗੁਰੂ ਜੀ ਦੇ ਸਰੀਰ ਦੇ ਟੁਕੜੇ ਕਰਵਾ ਕੇ ਰਾਜਧਾਨੀ ਦੇ ਵੱਖ-ਵੱਖ ਭਾਗਾਂ 'ਚ ਸੁਟਵਾ ਦਿੱਤੇ। ਇਹ ਸੱਚ ਹੈ ਜਾਂ ਝੂਠ, ਪ੍ਰੰਤੂ ਮੁਸਲਮਾਨ ਇਤਿਹਾਸਕਾਰ ਵੱਲੋਂ ਦਿੱਤੇ ਗਏ ਹੋਰ ਵੇਰਵੇ ਗੁਰੂ ਤੇਗ ਬਹਾਦਰ ਦੇ ਜੀਵਨ ਤੇ ਰਚਨਾਵਾਂ ਦੀ ਸੁਰ ਨਾਲ ਮੇਲ ਨਹੀਂ ਖਾਂਦੇ ਤੇ ਉਹਨਾਂ ਨੂੰ ਇਤਿਹਾਸ ਦੇ ਨੇੜ ਵੀ ਨਹੀਂ ਮੰਨਿਆ ਜਾ ਸਕਦਾ।

*ਗੁਰੂ ਗੋਬਿੰਦ ਰਾਇ ਨੇ ਆਪਣੇ ਪਿਤਾ ਬਾਰੇ ਇੰਝ ਲਿਖਿਆ :*

*ਤਿਲਕ-ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।*
*ਸਾਧਨ ਹੇਤਿ ਇਤੀ ਜਿਨਿ ਕਰੀ। ਸੀਸੁ ਦੀਆ ਪਰੁ ਸੀ ਨ ਉਚਰੀ।*
*ਧਰਮ ਹੇਤ ਸਾਕਾ ਜਿਨਿ ਕੀਆ। ਸੀਸੁ ਦੀਆ ਸਿਰੁ ਨ ਦੀਆ।*
*ਨਾਨਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ।*
*ਠੀਕਰ ਫੋਰਿ ਦਿਲੀਸ ਸਿਰਿ ਪ੍ਰਭਪੁਰਿ ਕੀਯਾ ਪਯਾਨ ।*
*ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨਿ॥*
*ਤੇਗ ਬਹਾਦੁਰ ਕੇ ਚਲਤ, ਭਯੋ ਜਗਤ ਕੋ ਸੋਕ।*
*ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕਿ॥*

*(ਬਿਚਿੱਤਰ ਨਾਟਕ, ਅਧਿਆਇ ਪੰਜਵਾਂ)*

ਸਿੱਖ ਸੰਗਤ ਦੇ ਇਕੱਠਾਂ ਵਿੱਚ ਗੁਰੂ ਤੇਗ ਬਹਾਦਰ ਦਾ ਇਸ ਸ਼ਬਦ ਦਾ ਆਮ ਹੀ ਗਾਇਣ ਕੀਤਾ ਜਾਂਦਾ ਹੈ :

*ਚਿਤ ਚਰਣ ਕੰਵਲ ਕਾ ਆਸਰਾ, ਚਿਤ ਚਰਣਕੰਵਲ ਸੰਗ ਜੋੜੀਐ।*
*ਮਨ ਲੋਚੇ ਬੁਰਿਆਈਆਂ, ਗੁਰ ਸ਼ਬਦੀਂ ਇਹੁ ਮਨੁ ਹੋੜੀਐ।*

*ਬਾਂਹ ਜਿਨ੍ਹਾਂ ਦੀ ਪਕੜੀਐ, ਸਿਰ ਦੀਜੈ ਬਾਂਹ ਨ ਛੋੜੀਐ।*
*ਗੁਰ ਤੇਗ ਬਹਾਦਰ ਬੋਲਿਆ, ਧਰ ਪਈਐ ਧਰਮ ਨ ਛੋੜੀਐ॥'*

(*ਮੈਕਾਲਫ ਨੇ ਗੁਰੂ ਤੇਗ ਬਹਾਦਰ ਦੇ ਗਉੜੀ ਰਾਗੁ ਵਿੱਚ 9, ਆਸਾ ਰਾਗੁ ਵਿੱਚ* 1 ਰਾਗੁ ਦੇਵਗੰਧਾਰੀ ਵਿੱਚ 3, ਰਾਗੁ ਬਿਹਾਗੜਾ ਵਿੱਚ 1, ਸੋਰਠਿ ਰਾਗੁ ਵਿੱਚ 12, ਰਾਗੁ ਧਨਾਸਰੀ ਵਿੱਚ 4, ਰਾਗੁ ਜੈਤਸਰੀ ਵਿੱਚ 3, ਰਾਗੁ ਟੋਡੀ ਵਿੱਚ 1, ਰਾਗੁ ਤਿਲੰਗੁ ਵਿੱਚ 3, ਰਾਗੁ ਬਿਲਾਵਲੁ ਵਿੱਚ 3, ਰਾਗੁ ਰਾਮਕਲੀ ਵਿੱਚ 3, ਰਾਗੁ ਮਾਰੂ ਵਿੱਚ 3, ਰਾਗੁ ਬਸੰਤ ਵਿੱਚ 5, ਰਾਗੁ ਸਾਰੰਗ ਵਿੱਚ 4, ਰਾਗੁ ਜੈਜਾਵੰਤੀ ਵਿੱਚ 4 ਸ਼ਬਦ ਅਤੇ ਇਹਨਾਂ ਤੋਂ ਬਿਨਾਂ 57 ਸ਼ਲੋਕ ਦਿੱਤੇ ਹਨ। ਇਹ ਇੱਥੇ ਇਸ ਕਾਰਨ ਨਹੀਂ ਦਿੱਤੇ ਜਾ ਰਹੇ ਕਿਉਂਕਿ ਪੰਜਾਬੀ ਪਾਠਕ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ 'ਚੋਂ ਪੜ੍ਹ ਸਕਦੇ ਹਨ।)

# ਅੰਤਮ ਤੇ ਦਸਮ ਗੁਰੂ, ਗੋਬਿੰਦ ਸਿੰਘ ਜੀ ਦਾ ਜੀਵਨ
# ਕਾਂਡ—46

**ਬਚਪਨ**—ਗੁਰੂ ਗੋਬਿੰਦ ਸਿੰਘ ਦੇ ਬਚਪਨ ਦਾ ਬ੍ਰਿਤਾਂਤ ਸ੍ਰੀ ਗੁਰੂ ਤੇਗ ਬਹਾਦੁਰ ਦੇ ਜੀਵਨ ਵਿੱਚ ਦਿੱਤਾ ਜਾ ਚੁੱਕਿਆ ਹੈ। ਪਿਤਾ ਦੀ ਮੌਤ ਪਿਛੋਂ, ਗੋਬਿੰਦ ਰਾਏ ਨੇ ਆਪਣੇ ਉਦੇਸ਼ ਲਈ ਪਹਿਲਾਂ ਨਾਲੋਂ ਵੀ ਜ਼ਿਆਦਾ ਮਿਹਨਤ ਨਾਲ ਤਿਆਰੀ ਸ਼ੁਰੂ ਕਰ ਦਿੱਤੀ। ਉਹਨਾਂ ਨੇ ਨੋਕੀਲੇ ਤੀਰ ਲਾਹੌਰ ਤੋਂ ਪ੍ਰਾਪਤ ਕੀਤੇ ਤੇ ਤੀਰ-ਅੰਦਾਜ਼ੀ ਦਾ ਅਭਿਆਸ ਹੋਰ ਵੀ ਤਨਦੇਹੀ ਨਾਲ ਕੀਤਾ। ਗੁਰੂ ਜੀ ਦੇ ਮੁਖੀ ਸਾਥੀਆਂ ਤੇ ਅੰਗ-ਰੱਖਿਅਕਾਂ ਵਿੱਚ ਉਸ ਸਮੇਂ ਉਹਨਾਂ ਦੀ ਭੂਆ ਵੀਰੋ ਦੇ ਪੰਜ ਲੜਕੇ-ਸੰਗੋ ਸ਼ਾਹ, ਜੀਤ ਮੱਲ, ਗੋਪਾਲ ਚੰਦ, ਗੰਗਾ ਰਾਮ, ਮਾਹਰੀ ਚੰਦ; ਉਹਨਾਂ ਦੇ ਚਾਚੇ ਸੂਰਜ ਮੱਲ ਦੇ ਦੋ ਪੋਤਰੇ—ਗੁਲਾਬ ਰਾਏ ਤੇ ਸ਼ਾਮਦਾਸ ; ਮਾਮਾ ਕਿਰਪਾਲ ; ਚੜ੍ਹਦੀ ਜਵਾਨੀ ਦਾ ਮਿੱਤਰ ਭਾਈ ਦਇਆ ਰਾਮ ਅਤੇ ਈਮਾਨਦਾਰ ਤੇ ਨਿਕਟਵਰਤੀ ਮਸੰਦ ਨੰਦ ਚੰਦ ਸ਼ਾਮਿਲ ਹਨ। ਪਹਿਲੇ ਗੁਰੂ ਸਾਹਿਬਾਨ ਦੀ ਆਲ-ਔਲਾਦ, ਮਸੰਦ, ਤੇ ਉਹਨਾਂ ਦੇ ਪਿਤਾ ਅਤੇ ਦਾਦਾ ਦੇ ਸਮੇਂ ਸਭ ਸੇਵਕ ਗੁਰੂ ਗੋਬਿੰਦ ਰਾਏ ਦੇ ਝੰਡੇ ਹੇਠ ਆ ਇਕੱਠੇ ਹੋਏ। ਉਹਨਾਂ ਨੇ ਬਹੁਤ ਸਾਰੇ, ਗੁਰਬਾਣੀ ਦਾ ਗਾਇਣ ਕਰਨ ਵਾਲੇ, ਰਾਗੀਆਂ ਤੇ ਭੱਟਾਂ ਨੂੰ ਆਪਣੇ ਦਰਬਾਰ ਵਿੱਚ 'ਜੀ ਆਇਆ' ਕਿਹਾ। ਉਹ ਵਾਰੋ ਵਾਰੀ ਚਉਪਈ ਆਦਿ ਛੰਦਾਂ ਵਿੱਚ ਗੁਰੂ ਦੀ ਮਹਿਮਾ ਵਿੱਚ ਰਚਨਾ ਕਰਦੇ ਤੇ ਗਾਉਂਦੇ। ਵਾਤਾਵਰਨ ਵਿੱਚ ਇਤਨਾ ਉਤਸ਼ਾਹ ਸੀ ਕਿ ਸ਼ਹਿਰ ਦੀਆਂ ਇਸਤਰੀਆਂ ਆਪਣੇ ਘਰਾਂ ਦੀਆਂ ਛੱਤਾਂ ਤੇ ਚੜ੍ਹਕੇ, ਗੁਰੂ-ਮਹਿਮਾ ਵਿੱਚ, ਬਿਨਾਂ ਉਚੇਚੀ ਤਿਆਰੀ ਦੇ, ਮੌਕੇ ਤੇ ਹੀ ਸ਼ਬਦ ਜਾਂ ਭਜਨ ਗਾਇਆ ਕਰਦੀਆਂ ਸਨ।

**ਗੋਬਿੰਦ ਰਾਏ ਦਾ ਜੀਤੋ ਜੀ ਨਾਲ ਵਿਆਹ**—ਲਾਹੌਰ ਵਿੱਚ ਰਹਿਣ ਵਾਲਾ ਭਿਖੀਆ ਨਾਮ ਦਾ ਆਦਮੀ ਇੱਕ ਵਾਰ ਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ। ਭਿਖੀਏ ਨੇ ਗੁਰੂ ਜੀ ਦੇ ਸੁੰਦਰ ਰੂਪਵੰਤ ਤੇ ਸੰਤੁਲਤ ਛਾਂਟਵੇਂ ਸਰੀਰ ਨੂੰ ਵੇਖ ਕੇ ਮਨ ਵਿੱਚ ਵਿਚਾਰਿਆ ਕਿ ਉਹ ਉਹਨਾਂ ਦੀ ਲੜਕੀ ਜੀਤੋ ਲਈ ਬੜਾ ਢੁਕਵਾਂ ਵਰ ਹੋਵੇਗਾ। ਗੁਰੂ ਜੀ ਦੀ ਮਾਤਾ ਇਸ ਵਿਆਹ ਦੇ ਪ੍ਰਸਤਾਵ ਤੇ ਬੜੀ ਖੁਸ਼ੀ ਹੋਈ ਤੇ ਉਸਨੇ ਆਪਣੇ ਭਰਾ ਕਿਰਪਾਲ ਨੂੰ ਕਿਹਾ ਕਿ ਉਹ ਗੁਰੂ ਜੀ ਨੂੰ ਇਹ ਪ੍ਰਵਾਨ ਕਰ ਲੈਣ ਦੀ ਸਲਾਹ ਦੇਵੇ। ਗੁਰੂ ਜੀ ਨੇ 'ਹਾਂ' ਕਰ ਦਿੱਤੀ ਤੇ ਕੁੜਮਾਈ ਦੇ ਸ਼ੁਭ ਮੌਕੇ ਤੇ ਆਨੰਦਪੁਰ ਵਿੱਚ ਬੜੀਆਂ ਮਨਾਈਆਂ ਗਈਆਂ। ਜਦੋਂ ਭਿਖੀਆ ਖੁਸ਼ੀ ਦੀ ਖਬਰ ਲੈ ਕੇ ਆਪਣੇ ਪਰਿਵਾਰ ਵਿੱਚ ਵਾਪਸ ਗਿਆ ਤਾਂ ਉੱਥੇ ਵੀ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ। ਵਿਆਹ ਦਾ ਦਿਨ 23 ਹਾੜ ਸੰਮਤ 1734

(1677 ਈ.) ਨਿਸ਼ਚਿਤ ਕੀਤਾ ਗਿਆ ਤੇ ਭਿਖੀਆ ਗੁਰੂ ਜੀ ਨੂੰ 'ਸਾਹੇ' ਦਾ ਦਿਨ ਦੱਸਣ ਤੇ ਜੰਞ ਲੈ ਕੇ ਲਾਹੌਰ ਆਉਣ ਲਈ ਕਹਿਣ ਵਾਸਤੇ ਆਨੰਦਪੁਰ ਪਹੁੰਚ ਗਿਆ। ਗੁਰੂ ਜੀ ਨੇ ਰਿਵਾਜ ਦੇ ਉਲਟ ਲਾਹੌਰ ਜਾਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਉਹ ਇਸ ਕਾਰਜ ਲਈ ਆਨੰਦਪੁਰ ਦੇ ਨੇੜੇ ਹੀ ਲਾਹੌਰ ਵਸਾਉਣਗੇ। ਗੁਰੂ ਜੀ ਨੇ ਹਰ ਪਾਸੇ ਸਹਾਇਤਾ ਲਈ ਲਿਖਤੀ 'ਹੁਕਮਨਾਮੇ' ਭੇਜ ਦਿੱਤੇ ਤੇ ਉਹਨਾਂ ਦੀ ਇੱਛਾ ਨੂੰ ਖ਼ੁਸ਼ੀ-ਖ਼ੁਸ਼ੀ ਪੂਰਾ ਕੀਤਾ ਗਿਆ। ਪੰਜਾਬ ਦੀ ਰਾਜਧਾਨੀ ਤੋਂ ਸਿੱਖ ਵਹੀਰਾਂ ਘੱਤਕੇ ਆਏ ਤੇ ਉਹਨਾਂ ਨਾਲ ਹੀ ਭਿਖੀਏ ਦਾ ਪਰਿਵਾਰ ਆ ਗਿਆ। ਦੁਕਾਨਦਾਰਾਂ ਤੇ ਵਪਾਰੀਆਂ ਨੇ ਦੁਕਾਨਾਂ ਖੋਲ੍ਹੀਆਂ ਤੇ ਸਾਮਾਨ ਨਾਲ ਭਰ ਲਈਆਂ ਤੇ ਵਿਆਹ ਦੀਆਂ ਰਸਮਾਂ ਪੂਰੀਆਂ ਹੋਣ ਤੱਕ ਆਨੰਦਪੁਰ ਹੀ ਰਹੇ। ਵਿਆਹ ਉਪਰੰਤ ਵੀ ਭਿਖੀਆ ਕੁਝ ਸਮਾਂ ਗੁਰੂ ਜੀ ਪਾਸ ਰਿਹਾ ਤੇ ਹਰ ਸੰਭਵ ਕਾਰਜ ਕਰਦਾ ਰਿਹਾ।

ਗੁਰੂ ਜੀ ਆਪਣੇ ਪੂਰਵਜਾਂ ਦੀ ਪ੍ਰਥਾ ਅਨੁਸਾਰ ਰਾਤ ਦੇ ਆਖਰੀ ਪਹਿਰ ਉੱਠਕੇ ਭਜਨ ਬੰਦਗੀ ਕਰਿਆ ਕਰਦੇ ਸਨ। ਉਹ ਵਿਸ਼ੇਸ਼ ਆਨੰਦ ਨਾਲ 'ਆਸਾ ਦੀ ਵਾਰ' ਸੁਣਦੇ ਸਨ। ਦਿਨ ਚੜ੍ਹਨ ਉਪਰੰਤ ਉਹ ਸਿੱਖਾਂ ਨੂੰ ਦੈਵੀ ਉਪਦੇਸ਼ ਦਿੰਦੇ ਸਨ ਤੇ ਉਸ ਪਿੱਛੋਂ ਉਹ ਜੰਗੀ ਕਰਤਵਾਂ ਦਾ ਅਭਿਆਸ ਕਰਦੇ ਸਨ। ਤੀਸਰੇ ਪਹਿਰ ਉਹ ਸਿੱਖਾਂ ਨੂੰ ਮਿਲਦੇ, ਸ਼ਿਕਾਰ ਤੇ ਜਾਂਦੇ ਜਾਂ ਘੋੜ-ਦੌੜ ਕਰਾਉਂਦੇ ਤੇ ਰਹਿਰਾਸ ਦੇ ਪਾਠ ਨਾਲ ਹੀ ਸ਼ਾਮ ਦਾ ਕਾਰ ਵਿਹਾਰ ਸਮਾਪਤ ਕਰ ਦਿੰਦੇ।

ਇੱਕ ਦਿਨ ਗਰਮੀ ਦੇ ਮੌਸਮ ਵਿੱਚ ਜਦੋਂ ਗੁਰੂ ਜੀ ਆਪਣੀ ਭੂਆ ਦੇ ਪੁੱਤਰਾਂ ਤੇ ਉਹਨਾਂ ਦੇ ਹਮ-ਉਮਰ ਹੋਰ ਨੌਜੁਆਨਾਂ ਨਾਲ ਸਤਲੁਜ ਵਿੱਚ ਨਹਾ ਰਹੇ ਸਨ ਤਾਂ ਗੁਰੂ ਜੀ ਨੇ ਪਾਣੀ ਦੇ ਛਿੱਟੇ ਪਾਉਣ ਦੀ ਖੇਡ ਖੇਡਣ ਲਈ ਦੋ ਧੜੇ ਬਣਾ ਲਏ। ਗੁਰੂ ਜੀ ਜੋ ਬਹੁਤ ਹੀ ਜ਼ਿਆਦਾ ਸ਼ਕਤੀਸ਼ਾਲੀ ਸਨ, ਉਹਨਾਂ ਨੇ ਆਪਣੇ ਚਚੇਰਾ ਭਰਾ[੧] ਗੁਲਾਬ ਰਾਏ ਨੂੰ ਇਤਨਾ ਦਬਾਇਆ ਕਿ ਉਹ ਬੜੀ ਮੁਸ਼ਕਲ ਨਾਲ ਪਾਣੀ 'ਚੋਂ ਬਾਹਰ ਆਇਆ। ਘਬਰਾਹਟ ਵਿੱਚ ਹੋਣ ਕਾਰਨ ਉਹ ਗੁਰੂ ਜੀ ਦੀ ਦਸਤਾਰ ਭੁਲੇਖੇ ਨਾਲ ਆਪਣੀ ਸਮਝ ਕੇ ਬੰਨ੍ਹਣ ਲੱਗ ਪਿਆ। ਭਾਈ ਸੰਗੋ ਉਸਨੂੰ ਰੋਕਣ ਲਈ ਦੌੜਿਆ ਕਿਉਂਕਿ ਗੁਰੂ ਜੀ ਦੀ ਦਸਤਾਰ ਸਜਾਉਣੀ ਬੇਅਦਬੀ ਹੋਣੀ ਸੀ। ਗੁਲਾਬ ਰਾਏ ਨੇ ਘਬਰਾਹਟ ਤੇ ਹੈਰਾਨੀ ਨਾਲ ਗੁਰੂ ਜੀ ਦੀ ਦਸਤਾਰ ਭੁੰਜੇ ਰੱਖ ਦਿੱਤੀ। ਗੁਰੂ ਜੀ ਨੇ ਇਹ ਸਾਰੀ ਘਟਨਾ ਵੇਖੀ ਤੇ ਗੁਲਾਬ ਰਾਏ ਨੂੰ ਬੇਨਤੀ ਕੀਤੀ ਕਿ ਉਹ ਦਸਤਾਰ ਉਹਨਾਂ ਦੇ ਸੀਸ ਤੇ ਬੰਨ੍ਹ ਦੇਵੇ ਜਿਸ ਕਾਰਨ ਉਸਨੂੰ ਕਿਸੇ ਵੇਲੇ ਮਾਨ ਪ੍ਰਾਪਤ ਹੋਵੇਗਾ। ਪਿੱਛੋਂ ਜਦੋਂ ਗੁਰੂ ਜੀ ਨੂੰ ਆਨੰਦਪੁਰ ਛੱਡਕੇ ਦੱਖਣ ਲਈ ਜਾਣਾ ਪਿਆ ਤਾਂ ਗੁਲਾਬ ਰਾਏ ਨੂੰ ਸ਼ਹਿਰ ਉਪਰ ਅਧਿਕਾਰ ਪ੍ਰਾਪਤ ਹੋ ਗਿਆ ਤੇ ਉਹ ਸਿੱਖ ਪੁਜਾਰੀ ਦੇ ਤੌਰ ਤੇ ਸਥਾਪਿਤ ਹੋ ਗਿਆ ਤੇ ਇਸ ਤਰ੍ਹਾਂ ਗੁਰੂ ਜੀ ਦੀ ਭਵਿੱਖ ਬਾਣੀ ਸਹੀ ਸਾਬਤ ਹੋ ਗਈ।

---

੧. ਮੈਕਾਲਿਫ਼ ਗਲਤੀ ਨਾਲ ਗੁਲਾਬ ਰਾਏ ਨੂੰ ਗੁਰੂ ਜੀ ਦਾ ਚਚੇਰਾ ਭਰਾ ਲਿਖ ਗਿਆ ਹੈ ਜਦੋਂ ਕਿ ਉਹ ਗੁਰੂ ਜੀ ਦੇ ਚਾਚੇ ਸੂਰਜ ਮੱਲ ਦਾ ਪੋਤਰਾ ਹੋਣ ਕਰਕੇ ਗੁਲਾਬ ਰਾਏ ਭਤੀਜਾ ਲੱਗਦਾ ਸੀ।

ਗੁਰੂ ਜੀ ਵਰਦੀ ਪਹਿਨ ਕੇ ਸ਼ਸਤਰ ਸਜਾ ਕੇ ਅਭਿਆਸ ਕਰਦੇ ਸਨ ਤੇ ਦੂਸਰਿਆਂ ਨੂੰ ਵੀ ਤੀਰ-ਅੰਦਾਜ਼ੀ ਤੇ ਤੁਪਕ ਚਲਾਉਣ ਦਾ ਅਭਿਆਸ ਕਰਨ ਲਈ ਉਤਸ਼ਾਹ ਦਿੰਦੇ ਸਨ। ਪੁਰਸ਼ ਤੇ ਇਸਤਰੀਆਂ ਉਹਨਾਂ ਸੁੰਦਰ ਸਰੂਪ ਦੀ ਬਹੁਤ ਪ੍ਰਸੰਸਾ ਕਰਦੇ ਸਨ।

**ਸੁੰਦਰੀ ਨਾਲ ਕੁੜਮਾਈ**—ਇੱਕ ਦਿਨ ਜਦ ਉਹ ਦਰਬਾਰ ਵਿੱਚ ਬੈਠੇ ਹੋਏ ਸਨ ਤਾਂ ਕੁਝ ਉਹ ਸਿੱਖ ਦਰਸ਼ਨਾਂ ਨੂੰ ਆਏ ਜਿਹਨਾਂ ਨੇ ਨਵਾਂ-ਨਵਾਂ ਹੀ ਧਰਮ ਬਦਲਿਆ ਹੋਇਆ ਸੀ। ਉਹਨਾਂ ਵਿੱਚ ਇੱਕ ਸਿੱਖ ਉਹ ਵੀ ਸੀ ਜਿਸਦੀ ਵਿਆਹੁਣਯੋਗ ਉਮਰ ਦੀ ਸੁੰਦਰੀ ਨਾਮ ਦੀ ਲੜਕੀ ਸੀ। ਉਸਨੇ ਗੁਰੂ ਜੀ ਅੱਗੇ ਪ੍ਰਸਤਾਵ ਰੱਖਿਆ ਕਿ ਉਹ ਉਹਦੀ ਬੇਟੀ ਨਾਲ ਵਿਆਹ ਕਰਕੇ ਉਸਨੂੰ ਆਪਣੇ ਚਰਨਾਂ ਦੀ ਦਾਸੀ ਬਣਾ ਲੈਣ। ਗੁਰੂ ਜੀ ਦੀ ਵਿਆਹ ਦੀ ਕੋਈ ਇੱਛਾ ਨਹੀਂ ਸੀ, ਪ੍ਰੰਤੂ ਉਹਨਾਂ ਦੀ ਮਾਤਾ ਨੇ ਬਹੁਤ ਜ਼ੋਰ ਪਾਇਆ ਤੇ ਥੋੜ੍ਹੇ ਸਮੇਂ ਪਿੱਛੋਂ ਵਿਆਹ ਦੀ ਰਸਮ ਪੂਰੀ ਹੋ ਗਈ।

**ਗੁਰੂ ਜੀ ਨੂੰ ਆਸਾਮ ਦੇ ਰਾਜੇ ਵਲੋਂ ਸੁਗਾਤਾਂ**—ਅਸੀਂ ਪਹਿਲਾਂ ਪੜ੍ਹ ਚੁਕੇ ਹਾਂ ਕਿ ਆਸਾਮ ਦੇ ਰਾਜਾ ਰਾਮ ਨਾਮ ਦੇ ਇਕ ਰਾਜੇ ਨੇ ਗੁਰੂ ਤੇਗ ਬਹਾਦਰ ਨੂੰ ਬੇਨਤੀ ਕੀਤੀ ਸੀ ਕਿ ਉਹਦੇ ਘਰ ਪੁੱਤਰ ਦੀ ਦਾਤ ਦੇਣ ਦੀ ਕ੍ਰਿਪਾ ਕਰਨ ਤੇ ਫਿਰ ਉਚਿਤ ਸਮੇਂ ਤੇ ਉਹਦੇ ਘਰ ਰਤਨ ਰਾਏ ਨਾਮ ਦੇ ਰਾਜਕੁਮਾਰ ਨੇ ਜਨਮ ਲਿਆ। ਰਾਜਾ ਰਾਮ ਦੀ ਉਦੋਂ ਮੌਤ ਹੋ ਗਈ ਜਦੋਂ ਉਹਦਾ ਲੜਕਾ ਸੱਤ ਸਾਲ ਦਾ ਹੀ ਸੀ। ਜਦੋਂ ਰਤਨ ਰਾਏ 12 ਸਲ ਦਾ ਹੋਇਆ ਤਾਂ ਉਸਨੇ ਉਸ ਗੁਰੂ ਦੇ ਬੇਟੇ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ ਜਿਸਦੀ ਮਿਹਰ ਤੇ ਮਧਿਅਸਤਾ ਨਾਲ ਉਸਦਾ ਜਨਮ ਹੋਇਆ ਸੀ। ਇਸ ਅਨੁਸਾਰ ਉਹ ਆਪਣੀ ਮਾਤਾ ਤੇ ਅਨੇਕਾਂ ਸੰਤਰੀਆਂ ਨਾਲ ਆਨੰਦਪੁਰ ਲਈ ਚੱਲ ਪਿਆ। ਉਸਨੇ ਆਪਣੇ ਨਾਲ ਭੇਟਾ ਕਰਨ ਲਈ ਪੰਜ ਘੋੜੇ ਸਮੇਤ ਸੁਨਹਿਰੀ ਸਾਜ਼ੋ-ਸਾਮਾਨ, ਇੱਕ ਛੋਟਾ ਪ੍ਰੰਤੂ ਬੜਾ ਸਮਝਦਾਰ ਹਾਥੀ ਤੇ ਇੱਕ ਪੰਜਕਲਾ ਸ਼ਸ਼ਤਰ ਜਿਸ ਵਿੱਚੋਂ ਕਲਾ ਫੇਰਨ ਤੇ ਪੰਜ ਹਥਿਆਰ— ਪਹਿਲਾਂ ਪਸਤੌਲ, ਫਿਰ ਸਪ੍ਰਿੰਗ ਨੱਪਕੇ ਤਲਵਾਰ, ਫਿਰ ਨੇਜ਼ਾ, ਫਿਰ ਕਟਾਰ ਤੇ ਆਖੀਰ ਵਿੱਚ ਗਤਕਾ ਬਣਾਏ ਜਾ ਸਕਦੇ ਸਨ ; ਇੱਕ ਚੌਕੀ ਜਿਸਦੇ ਇੱਕ ਸਪ੍ਰਿੰਗ ਨੂੰ ਦਬਾਉਣ ਨਾਲ ਪੁਤਲੀਆਂ ਬਾਹਰ ਨਿਕਲਦੀਆਂ ਤੇ ਚੌਪੜ ਖੇਡਦੀਆਂ ਸਨ; ਇੱਕ ਬਹੁਤ ਕੀਮਤੀ ਪਿਆਲਾ ਤੇ ਹੋਰ ਮਹਿੰਗੇ ਸੁੰਦਰ ਹੀਰੇ ਜਵਾਹਰਾਤ ਤੇ ਵਸਤਰ ਲਿਆਂਦੇ।

ਰਾਜੇ ਦਾ ਸ਼ਾਹਾਨਾ ਸੁਆਗਤ ਕੀਤਾ ਗਿਆ। ਉਸਨੇ ਤੋਹਫੇ ਭੇਟ ਕੀਤੇ, ਤੇ ਇਹ ਬੇਨਤੀ ਵੀ ਕੀਤੀ ਕਿ ਉਸ ਨੂੰ ਸਿੱਖੀ ਬਖਸ਼ੀ ਜਾਵੇ ਤਾਂ ਜੋ ਉਹਦਾ ਮਨ ਸਦਾ ਹੀ ਗੁਰੂ ਚਰਨਾਂ ਵਿੱਚ ਰਹੇ। ਗੁਰੂ ਜੀ ਨੇ ਉਸ ਦੀਆਂ ਇੱਛਾਵਾਂ ਪੂਰੀਆਂ ਕੀਤੀਆਂ। ਉਸਨੇ ਇੱਕ ਤੋਂ ਪੰਜ ਹਥਿਆਰ ਬਣਾਉਣ ਦਾ ਪ੍ਰਦਰਸ਼ਨ ਕੀਤਾ। ਉਸਨੇ ਪੁਤਲੀਆਂ ਨੂੰ ਫਿਰ ਚੌਕੀ ਵਿੱਚੋਂ ਸੁਤੰਤਰ ਕਰਕੇ ਚੌਪੜ ਖੇਡਣ ਲਾ ਦਿੱਤਾ। ਉਸਨੇ ਹਾਥੀ ਕੋਲੋਂ ਗੁਰੂ ਦਾ ਜੋੜਾ ਸਾਫ ਕਰਵਾਕੇ ਉਹਨਾਂ ਦੇ ਪੈਰੀਂ ਪਾਉਣ ਲਈ ਅੱਗੇ ਰੱਖਵਾ ਦਿੱਤਾ। ਰਾਜੇ ਦੇ ਸੁਝਾ ਤੇ ਗੁਰੂ ਜੀ ਨੇ ਇੱਕ ਤੀਰ ਛੱਡਿਆ, ਹਾਥੀ ਜਾਕੇ ਉਹ ਤੀਰ ਲੈ ਆਇਆ। ਹਾਥੀ ਨੇ ਪਾਣੀ ਦਾ ਜੱਗ ਲੈਕੇ ਗੁਰੂ ਜੀ ਦੇ ਪੈਰ ਧੋਤੇ ਤੇ ਫਿਰ ਪੈਰਾਂ ਨੂੰ ਤੌਲੀਏ ਨਾਲ ਸਾਫ ਕੀਤਾ। ਹੁਕਮ ਮਿਲਦਿਆਂ ਹੀ ਉਸਨੇ ਚੌਰੀ ਲੈਕੇ ਗੁਰੂ ਜੀ ਉਪਰ ਝੁਲਾਉਣਾ ਸ਼ੁਰੂ ਕਰ ਦਿੱਤੀ। ਰਾਤ ਸਮੇਂ ਉਹ ਆਪਣੀ ਸੁੰਢ ਵਿੱਚ ਦੋ ਲਾਲਟੈਨਾਂ ਲੈਕੇ ਰਾਜਾ ਜੀ ਤੇ ਗੁਰੂ ਜੀ ਨੂੰ ਘਰ ਜਾਣ ਦਾ

ਰਾਹ ਦਿਖਾਉਂਦਾ। ਉਚਿਤ ਸਮੇਂ ਤੇ ਰਾਜੇ ਨੇ ਗੁਰੂ ਜੀ ਤੋਂ ਵਿਦਾਇਗੀ ਲਈ ਤੇ ਬੇਨਤੀ ਕੀਤੀ ਕਿ ਉਹ ਕਦੇ ਵੀ ਇਹ ਹਾਥੀ ਆਪਣੇ ਕੋਲੋਂ ਵੱਖ ਨਾ ਕਰਨ।

**ਫ਼ੌਜੀ ਭਰਤੀ ਤੇ ਹੋਰ ਤਿਆਰੀਆਂ**—ਗੁਰੂ ਜੀ ਕੋਲ ਭਰਤੀ ਹੋਣ ਲਈ ਬਹੁਤ ਸਾਰੇ ਆਦਮੀ ਆ ਗਏ ਤੇ ਉਹਨਾਂ ਦੀ ਫ਼ੌਜ ਛੇਤੀ-ਛੇਤੀ ਵੱਧਣ ਲੱਗੀ। ਉਹਨਾਂ ਨੇ ਫਿਰ ਵੱਡਾ ਨਗਾਰਾ ਬਣਾਉਣਾ ਸ਼ੁਰੂ ਕਰਵਾਇਆ ਜਿਸਤੋਂ ਬਿਨਾਂ ਉਹ ਆਪਣਾ ਸਾਜ਼-ਸਮਾਨ ਤੇ ਤਿਆਰੀ ਅਧੂਰੀ ਸਮਝਦੇ ਸਨ। ਇਹ ਕਾਰਜ  ਨੰਦ ਚੰਦ ਨੂੰ ਸੌਂਪਿਆ ਗਿਆ। ਜਦੋਂ ਮਸੰਦਾਂ ਨੂੰ ਨਗਾਰੇ ਦੇ ਤਿਆਰ ਹੋ ਜਾਣ ਦਾ ਪਤਾ ਲੱਗਾ ਤਾਂ ਉਹਨਾਂ ਨੇ ਕਿਹਾ ਕਿ ਦੇਸ਼ ਦੇ ਰਾਜਾ ਭੀਮਚੰਦ ਨੇ ਜਦੋਂ ਇਸ ਬਾਰੇ ਸੁਣਿਆ ਤਾਂ ਉਹ ਕ੍ਰੋਧਿਤ ਹੋ ਜਾਵੇਗਾ ਤੇ ਉਹ ਗੁਰੂ ਜੀ ਤੇ ਉਹਦੇ ਸਿੱਖਾਂ ਨੂੰ ਆਪਣੇ ਇਲਾਕੇ ਵਿੱਚ ਰਹਿਣ ਨਹੀਂ ਦੇਵੇਗਾ। ਗੁਰੂ ਜੀ ਕੋਲ ਬੇਨਤੀ ਕਰਨੋਂ ਡਰਦੇ ਹੋਣ ਕਾਰਨ ਉਹਨਾਂ ਨੇ ਆਪਣੇ ਭਾਵ ਮਾਤਾ ਗੁਜਰੀ ਜੀ ਅੱਗੇ ਪ੍ਰਗਟ ਕਰਦਿਆਂ ਕਿਹਾ : "ਗੁਰੂ ਜੀ ਦਾ ਦਾਨ ਤੇ ਉਪਕਾਰ ਦੇ ਕੰਮਾਂ ਤੇ ਅੱਗੇ ਹੀ ਬਹੁਤ ਜ਼ਿਆਦਾ ਖਰਚ ਹੈ, ਤੇ ਉਹ ਹੁਣ ਆਪਣੀ ਫ਼ੌਜ ਵਿੱਚ ਵਾਧਾ ਕਰ ਰਹੇ ਹਨ ਤੇ ਨਗਾਰਾ ਬਣਵਾ ਰਹੇ ਹਨ। ਜਦੋਂ ਪਹਾੜੀ ਰਾਜਿਆਂ ਨੇ ਨਗਾਰਾ ਵੱਜਦਾ ਸੁਣਿਆ, ਤਾਂ ਉਹ ਇਸਨੂੰ ਜਿੱਤ ਦਾ ਸੰਕੇਤ ਸਮਝਣਗੇ ਤੇ ਸਿੱਖਾਂ ਨਾਲ ਯੁੱਧ 'ਚ ਉਲਝਣਗੇ। ਹਰ ਰੋਜ਼ ਉਹ ਆਪਣੀ ਫ਼ੌਜ ਵਿੱਚ ਸੈਨਿਕ ਵਧਾ ਰਹੇ ਹਨ। ਕ੍ਰਿਪਾ ਕਰਕੇ ਮਾਤਾ ਜੀ, ਉਹਨਾਂ ਨੂੰ ਰੋਕੋ।" ਗੁਰੂ ਜੀ ਦੇ ਮਾਤਾ ਉਹਨਾਂ ਦੇ ਵਿਚਾਰ ਮੰਨ ਗਏ। ਉਸਨੇ ਆਪਣੇ ਭਰਾ ਕਿਰਪਾਲ ਨੂੰ ਸੱਦਿਆ ਤੇ ਉਸਨੂੰ ਬੇਨਤੀ ਕੀਤੀ ਕਿ ਉਹਨਾਂ ਦੇ ਪੁੱਤਰ ਨੂੰ ਨਗਾਰਾ ਬਣਾਉਣ ਤੋਂ ਰੋਕੋ। ਕਿਰਪਾਲ ਨੇ ਕਿਹਾ ਕਿ ਉਹ ਗੁਰੂ ਜੀ ਨੂੰ ਰੋਕਣ ਦੀ ਜ਼ਿੰਮੇਵਾਰੀ ਨਹੀਂ ਲੈ ਸਕਦਾ। ਅਜਿਹਾ ਉਹ ਆਪ ਹੀ ਕਰੇ। ਅਗਲੀ ਸਵੇਰ ਉਹਨਾਂ ਨੇ ਆਪਣੇ ਬੇਟੇ ਨੂੰ ਉਵੇਂ ਹੀ ਸਭ ਕੁਝ ਕਹਿ ਦਿੱਤਾ ਜਿਵੇਂ ਮਸੰਦਾਂ ਨੇ ਉਸਨੂੰ ਕਿਹਾ ਸੀ ਤੇ ਉਸਨੇ ਇਹ ਵੀ ਕਿਹਾ, "ਸਾਡਾ ਕਾਰਜ-ਖੇਤਰ ਧਰਮ ਹੈ ਜਿਸ ਲਈ ਨਿਮ੍ਰਤਾ ਦੀ ਲੋੜ ਹੈ। ਜੇ ਤੁਸੀਂ ਨਗਾਰਾ ਬਣਵਾ ਵੀ ਲਿਆ ਹੈ ਤਾਂ ਇਸਨੂੰ ਖੁਲ੍ਹੇ ਤੌਰ ਤੇ ਨਾ ਵਜਾਉਣਾ।" ਗੁਰੂ ਜੀ ਨੇ ਉੱਤਰ ਵਿੱਚ ਰਿਹਾ, "ਪਿਆਰੇ ਮਾਤਾ ਜੀ, ਕਿਤਨਾ ਕੁ ਚਿਰ ਮੈਂ ਲੁਕ-ਛੁਪ ਕੇ ਰਹਾਂਗਾ। ਮੈਂ ਪਹਾੜੀ ਰਾਜਿਆਂ ਦੇ ਇਲਾਕੇ ਤੇ ਜਬਰਦਸਤੀ ਕਬਜ਼ਾ ਨਹੀਂ ਕਰ ਰਿਹਾ। ਜੇ ਉਹ ਐਵੇਂ ਹੀ ਈਰਖਾ ਕਰਦੇ ਹਨ ਤੇ ਦਿਲੋਂ ਸਾੜਾ ਕਰਦੇ ਹਨ ਤਾਂ ਮੈਂ ਕੀ ਕਰ ਸਕਦਾ ਹਾਂ ? ਇਹ ਗੁਰੂ ਘਰ ਹੈ ਤੇ ਏਥੋਂ ਆਦਮੀ ਆਪਣੇ ਗੁਣਾਂ-ਔਗੁਣਾਂ ਅਨੁਸਾਰ ਹੀ ਫਲ ਪ੍ਰਾਪਤ ਕਰਨਗੇ।"

**ਰਣਜੀਤ ਨਗਾਰਾ ਬਣਾਉਣਾ**—ਇਸ ਪਿੱਛੋਂ ਗੁਰੂ ਜੀ ਉੱਠਕੇ ਇਹ ਪਤਾ ਲੈਣ ਚਲੇ ਗਏ ਕਿ ਨਗਾਰਾ ਤਿਆਰ ਹੋਇਆ ਹੈ ਜਾਂ ਨਹੀਂ। ਜੇ ਇਹ ਤਿਆਰ ਨਹੀਂ ਹੋਇਆ ਤਾਂ ਇਸਨੂੰ ਛੇਤੀ ਪੂਰਾ ਕੀਤਾ ਜਾਵੇ। ਫਿਰ ਮਸੰਦ ਸਿੱਧੇ ਹੀ ਗੁਰੂ ਜੀ ਨੂੰ ਇਹ ਬੇਨਤੀ ਕਰਨ ਲਈ ਮਿਲੇ : "ਸੱਚੇ ਪਾਤਸ਼ਾਹ, ਪਹਿਲਾਂ ਦੁਸ਼ਮਣ ਦੀ ਤਾਕਤ ਤੇ ਵਿਚਾਰ ਕਰੋ। ਉਹ ਰਾਜੇ ਹਨ, ਉਹਨਾਂ ਕੋਲ ਸੈਨਾਵਾਂ ਹਨ, ਧਨ ਦੌਲਤ ਹੈ ਤੇ ਜੰਗ ਲਈ ਅਸਲਾ-ਬਾਰੂਦ ਹੈ। ਫ਼ੌਜੀ ਮੁਹਿੰਮਾਂ ਵਿੱਚ ਆਪ ਜੀ ਦੇ ਦਾਦਾ ਨੂੰ ਕਿਤਨੀਆਂ ਮੁਸ਼ਕਲਾਂ 'ਚੋਂ ਗੁਜ਼ਰਨਾ ਪਿਆ ਸੀ। ਇਸ ਲਈ ਆਪ ਜੀ ਨੂੰ ਸ਼ਾਂਤੀ ਦੀ ਲੋੜ ਹੈ। ਗੁਰੂ ਦਾ ਕਾਰਜ ਤਾਂ ਇਸ ਮੁਲਕ ਵਿੱਚ ਸਿੱਖ ਧਰਮ ਨਾਲ ਹੈ। ਜੰਗ ਤਾਂ ਰਾਜਿਆਂ ਦਾ ਕਰਤੱਵ ਹੈ।"

ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਉਹਨਾਂ ਪਹਾੜੀਆਂ ਤੋਂ ਕਿਵੇਂ ਲੁਕ ਕੇ ਰਹਿ ਸਕਦਾ ਹਾਂ ? ਮੈਨੂੰ ਤਾਂ ਅਕਾਲਪੁਰਖ ਦਾ ਹੁਕਮ ਹੈ ਕਿ ਮੈਂ ਆਪਣੇ ਆਪ ਨੂੰ ਪ੍ਰਗਟ ਕਰਾਂ ਤੇ ਤੁਸੀਂ ਮੈਨੂੰ ਲੁਕਣ-ਛੁਪਣ ਲਈ ਕਹਿ ਰਹੇ ਹੋ ਮੇਰੇ ਲਈ ਤੁਹਾਡਾ ਕਿਹਾ ਨਹੀਂ, ਅਕਾਲ ਪੁਰਖ ਦਾ ਜ਼ਰੂਰੀ ਹੈ । ਮੈਂ ਨਗਾਰਾ ਇਸ ਲਈ ਤਿਆਰ ਕਰਵਾਇਆ ਹੈ ਕਿਉਂਕਿ ਇਸ ਤੋਂ ਬਿਨਾਂ ਮੇਰੀ ਸੈਨਾ ਦਾ ਕੋਈ ਦਬਦਬਾ ਨਹੀਂ ਹੋਵੇਗਾ। ਜੇ ਕਹਿਲੂਰ ਦਾ ਰਾਜਾ ਭੀਮਚੰਦ ਤੇ ਦੂਸਰੇ ਪਹਾੜੀ ਰਾਜੇ ਗੁੱਸੇ ਹੋ ਜਾਂਦੇ ਹਨ ਤਾਂ ਕੀ ਅਸੀਂ ਜ਼ਨਾਨੀਆਂ ਵਾਂਗ ਚੁੱਪ ਕਰਕੇ ਬੈਠੇ ਰਹਾਂਗੇ ? ਅਸੀਂ ਤਲਵਾਰ ਦਾ ਮੁਕਾਬਲਾ ਤਲਵਾਰ ਨਾਲ ਕਰਾਂਗੇ। ਜੇ ਉਹ ਸ਼ਾਂਤੀ ਨਾਲ ਰਹਿਣਗੇ ਤਾਂ ਅਸੀਂ ਵੀ ਐਸਾ ਹੀ ਕਰਾਂਗੇ। ਅਸੀਂ ਛੇਤੀ ਹੀ ਪਹਾੜੀ ਰਾਜਿਆਂ ਦੀ ਇੱਛਾ ਦਾ ਪਤਾ ਲਾ ਲਵਾਂਗੇ। ਜਦ ਅਸੀਂ ਸ਼ਿਕਾਰ ਲਈ ਜਾਵਾਂਗੇ ਤਾਂ ਅਸੀਂ ਨਗਾਰਾ ਨਾਲ ਲੈਕੇ ਜਾਵਾਂਗੇ ਤੇ ਪਹਾੜ ਦੀ ਤਲਹਟੀ ਤੇ ਪਹੁੰਚਣ ਤੇ ਇਸ ਉੱਪਰ ਚੋਟ ਲਗਾਕੇ ਪੂਰੇ ਜ਼ੋਰ ਨਾਲ ਵਜਾਵਾਂਗੇ।"

ਜਦੋਂ ਨਗਾਰਾ ਤਿਆਰ ਹੋ ਗਿਆ ਤਾਂ ਗੁਰੂ ਜੀ ਨੇ ਇਸਦੀ ਤਿਆਰੀ ਤੇ ਅਰਦਾਸ ਕਰਕੇ ਤੇ ਪਵਿੱਤਰ ਕੜਾਹ-ਪ੍ਰਸਾਦ ਵਰਤਾ ਕੇ ਇਸ ਦੀ ਖੁਸ਼ੀ ਮਨਾਈ। ਨਗਾਰੇ ਦਾ ਨਾਮ ਰਣਜੀਤ-ਨਗਾਰਾ (ਰਣ-ਖੇਤਰ ਦਾ ਜੇਤੂ) ਰੱਖਿਆ ਗਿਆ। ਜਦੋਂ ਨਗਾਰਾ ਵਜਾਇਆ ਗਿਆ ਤਾਂ ਸਾਰੇ ਸ਼ਹਿਰ ਦੇ ਪੁਰਸ਼-ਇਸਤਰੀਆਂ ਇਹ ਵੇਖਣ ਆਏ ਤੇ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ। ਗੁਰੂ ਜੀ ਤੇ ਉਹਨਾਂ ਦੇ ਆਦਮੀ ਪੂਰੀ ਤਿਆਰੀ ਨਾਲ ਜ਼ੱਰਾ-ਬਕਤਰ ਸਜਾ ਕੇ ਉਸੇ ਦਿਨ ਸ਼ਿਕਾਰ ਤੇ ਚਲੇ ਗਏ। ਜਦੋਂ ਸਾਰਾ ਦਲ ਕਹਿਲੂਰ ਦੀ ਰਾਜਧਾਨੀ, ਬਿਲਾਸਪੁਰ ਦੇ ਨੇੜੇ ਪਹੁੰਚਿਆ ਤਾਂ ਨਗਾਰਚੀ ਨੇ ਪੂਰੀ ਸ਼ਕਤੀ ਤੇ ਠਾਠ-ਬਾਠ ਨਾਲ ਨਗਾਰਾ ਵਜਾਇਆ। ਪਹਾੜੀ ਲੋਕਾਂ ਨੂੰ ਇਹ ਬੱਦਲ ਦੀ ਗਰਜ ਵਾਂਗ ਜਾਪਿਆ ਤੇ ਉਹਨਾਂ ਸਮਝਿਆ ਕਿ ਕੋਈ ਰਾਜਾ ਉਹਨਾਂ ਦੇ ਮੁਲਕ ਤੇ ਕਬਜ਼ਾ ਕਰਨ ਲਈ ਚੜ੍ਹਾਈ ਕਰਕੇ ਆ ਗਿਆ ਹੈ। ਭੀਮਚੰਦ ਨੇ ਆਪਣੇ ਪ੍ਰਧਾਨ ਮੰਤਰੀ ਨਾਲ ਸਲਾਹ ਕੀਤੀ, ਜਿਸਨੇ ਕਿਹਾ, "ਇਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਦਸਵੇਂ ਗੁਰੂ ਗੋਬਿੰਦ ਰਾਏ ਹਨ, ਜੋ ਇੱਥੇ ਆਏ ਹੋਏ ਹਨ। ਉਹਨਾਂ ਦੇ ਪਿਤਾ ਨੇ ਤੁੰਗ ਪਹਾੜ ਦੇ ਪੈਰਾਂ 'ਚ ਕੁਝ ਜ਼ਮੀਨ ਖਰੀਦੀ ਸੀ ਜਿਸ ਤੇ ਉਹਨਾਂ ਨੇ ਇੱਕ ਪਿੰਡ ਉਸਾਰਿਆ ਸੀ। ਦੂਰੋਂ-ਦੂਰੋਂ ਹਜ਼ਾਰਾ ਉਪਾਸ਼ਕ ਉਹਨਾਂ ਪਾਸ ਆਉਂਦੇ ਹਨ। ਹੁਣੇ-ਹੁਣੇ ਆਸਾਮ ਦਾ ਰਾਜਾ ਉਹਨਾਂ ਦੇ ਦਰਸ਼ਨਾਂ ਲਈ ਆਇਆ ਸੀ ਤੇ ਉਸਨੇ ਉਹਨਾਂ ਨੂੰ ਬਹੁਤ ਸਾਰੇ ਤੋਹਫ਼ੇ ਭੇਟਾ ਕੀਤੇ। ਉਸਨੇ ਨਗਾਰਾ ਬਣਾਇਆ ਹੈ ਤੇ ਇੱਧਰ ਸ਼ਿਕਾਰ ਲਈ ਆਇਆ ਹੈ। ਮੇਰੀ ਆਪ ਨੂੰ ਇਹੋ ਸਲਾਹ ਹੈ ਕਿ ਉਸ ਨਾਲ ਮਿੱਤਰਤਾ ਕਾਇਮ ਰੱਖੀ ਜਾਵੇ। ਪਹਿਲੀ ਗੱਲ ਤਾਂ ਇਹ ਹੈ ਕਿ ਉਹ ਪੂਜਣ-ਯੋਗ ਹੈ, ਦੂਸਰੀ ਇਹ ਗੱਲ ਹੈ ਕਿ ਉਸ ਨੇ ਵੱਡੀ ਸੈਨਾ ਰੱਖੀ ਹੋਈ ਹੈ ਤੇ ਸਭ ਉਸਤੋਂ ਭੈ ਖਾਂਦੇ ਹਨ। ਤੀਸਰੇ, ਉਹ ਇੱਕ ਬੜਾ ਭਾਰੀ ਯੋਧਾ ਹੈ, ਅਜਿਹੇ ਵਿਅਕਤੀ ਕਈ ਵਾਰ ਮਿੱਤਰ ਵਜੋਂ ਵਧੇਰੇ ਲਾਭਦਾਇਕ ਸਿੱਧ ਹੁੰਦੇ ਹਨ।

ਇਹ ਸੁਣਕੇ ਰਾਜਾ ਭੀਮਚੰਦ ਨੇ ਗੁਰੂ ਜੀ ਨੂੰ ਮਿਲਣ ਦਾ ਪੱਕਾ ਇਰਾਦਾ ਕਰ ਲਿਆ ਤੇ ਮੁਲਾਕਾਤ ਦਾ ਪ੍ਰਬੰਧ ਕਰਨ ਲਈ ਆਪਣੇ ਪਰਧਾਨਮੰਤਰੀ ਨੂੰ ਭੇਜ ਦਿੱਤਾ। ਮੰਤਰੀ ਨੇ

ਗੁਰੂ ਜੀ ਨੂੰ ਇਤਲਾਹ ਦਿੱਤੀ ਕਿ ਉਸਦਾ ਮਾਲਕ, ਜੋ ਪਹਾੜੀ ਰਾਜਿਆਂ ਦਾ ਮੁਖੀ ਹੈ, ਉਹਨਾਂ ਨੂੰ ਮਿਲਣਾ ਚਾਹੁੰਦਾ ਹੈ ਤੇ ਗੁਰੂ ਜੀ ਲਈ ਵੀ ਉਹਦੇ ਨਾਲ ਚੰਗੇ ਸੰਬੰਧ ਬਣਾਉਣੇ ਹਿੱਤ ਵਿੱਚ ਹੋਣਗੇ। ਭਾਈ ਕਿਰਪਾਲ, ਗੁਰੂ ਜੀ ਦਾ ਮਾਮਾ, ਜੋ ਗੁਰੂ ਜੀ ਦੇ ਨੇੜੇ ਹੀ ਬੈਠਾ ਸੀ ਨੇ ਉੱਤਰ ਦਿੱਤਾ "ਇਹ ਗੁਰੂ ਘਰ ਹੈ। ਜਿਹੋ ਜਿਹਾ ਕੋਈ ਸਲੂਕ ਕਰੇਗਾ, ਉਸ ਨਾਲ ਵੈਸਾ ਹੀ ਵਿਹਾਰ ਹੋਵੇਗਾ। ਜੇ ਏਥੇ ਕੋਈ ਚੰਗੀ ਨੀਅਤ ਨਾਲ ਆਉਂਦਾ ਹੈ, ਉਸਦਾ ਚੰਗੀ ਤਰ੍ਹਾਂ ਸੁਆਗਤ ਕੀਤਾ ਜਾਂਦਾ ਹੈ, ਜੇ ਕੋਈ ਵੈਰ ਭਾਵਨਾ ਨਾਲ ਆਉਂਦਾ ਹੈ ਤਾਂ ਉਸ ਨਾਲ ਵੈਸਾ ਹੀ ਸਲੂਕ ਕੀਤਾ ਜਾਂਦਾ ਹੈ। ਵਿਅਕਤੀਆਂ ਲਈ ਆਪਸ ਵਿੱਚ ਚੰਗੇ ਸੰਬੰਧ ਰੱਖਣੇ ਉਪਯੋਗੀ ਵੀ ਹਨ ਤੇ ਪ੍ਰਸੰਸਾਯੋਗ ਵੀ । ਇਸ ਲਈ ਤੁਸੀਂ ਜਾਓ ਤੇ ਰਾਜਾ ਜੀ ਨੂੰ ਲੈ ਆਓ। ਅਸੀਂ ਉਹਦਾ ਪੂਰੇ ਆਦਰ ਨਾਲ ਸੁਆਗਤ ਕਰਾਂਗੇ। ਮੰਤਰੀ ਗੁਰੂ ਜੀ ਵੱਲੋਂ ਦਿੱਤਾ ਹੋਇਆ ਤੁਹਫਾ-ਸਿਰੋਪਾ ਲੈਕੇ ਆਪਣੇ ਮਾਲਕ ਪਾਸ ਚਲਾ ਗਿਆ ਤੇ ਉਸ ਨੂੰ ਤੁਰੰਤ ਹੀ ਗੁਰੂ ਜੀ ਨਾਲ ਮੁਲਾਕਾਤ ਕਰਨ ਲਈ ਜਾਣ ਦੀ ਸਲਾਹ ਦਿੱਤੀ। ਤਦ ਰਾਜਾ ਆਪਣੇ ਦਰਬਾਰੀਆਂ ਤੇ ਅੰਗ-ਰੱਖਿਅਕਾਂ ਨਾਲ ਅਨੰਦਪੁਰ ਚਲਾ ਗਿਆ।

**ਰਾਜਾ ਭੀਮਚੰਦ ਦੀ ਈਰਖਾ**—ਰਾਜਾ ਭੀਮਚੰਦ ਦਾ ਦਰਬਾਰ ਵਿੱਚ ਗੁਰੂ ਜੀ ਵਲੋਂ ਬੜਾ ਮਾਨ ਸਤਿਕਾਰ ਨਾਲ ਸੁਆਗਤ ਕੀਤਾ ਗਿਆ। ਗੁਰੂ ਜੀ ਨੇ ਉਸਨੂੰ ਪਹਾੜੀ ਰਾਜਿਆਂ ਦੇ ਸਭ ਹਾਲਾਤ ਦੱਸਣ ਲਈ ਕਿਹਾ। ਭੀਮ ਚੰਦ ਨੇ ਗੁਰੂ ਜੀ ਨੂੰ ਸਭ ਇੱਛਤ ਜਾਣਕਾਰੀ ਦੇ ਦਿੱਤੀ। ਫਿਰ ਉਸਨੇ ਗੁਰੂ ਜੀ ਨੂੰ ਆਸਾਮ ਦੇ ਰਾਜੇ ਵਲੋਂ ਦਿੱਤੇ ਤੋਹਫ਼ੇ ਵਿਖਾਏ ਜਾਣ ਦੀ ਬੇਨਤੀ ਕੀਤੀ। ਉਸ ਭੇਟ ਵਿੱਚ ਗੁਰੂ ਜੀ ਵਲੋਂ ਹਾਥੀ ਤੋਂ ਬਿਨਾਂ ਹੋਰ ਸਭ ਤੋਹਫ਼ੇ ਦਿਖਾਏ ਗਏ। ਅਗਲੀ ਸਵੇਰ ਗੁਰੂ ਜੀ ਨੇ ਉਹ ਬਹੁ-ਮੁੱਲਾ ਤੰਬੂ ਲਗਵਾਇਆ ਜੋ ਕਾਬਲ ਦੇ ਉਤਸ਼ਾਹੀ ਸਿੱਖ ਦੁਨੀ ਚੰਦ ਵਲੋਂ ਭੇਜਿਆ ਗਿਆ ਸੀ ਤੇ ਭੀਮਚੰਦ ਦੀ ਦੂਸਰੀ ਮੁਲਾਕਾਤ ਲਈ ਸੁਆਗਤ ਕਰਨ ਲਈ ਤਿਆਰ ਹੋ ਗਏ। ਗੁਰੂ ਜੀ ਦੇ ਪਾਸ ਰਿਸ਼ਤੇਦਾਰ, ਦਰਬਾਰੀ, ਉੱਘੇ ਪਹਿਲਵਾਨ ਤੇ ਜੋਧੇ ਸਨ। ਭੀਮ ਚੰਦ ਕਾਬਲੀ ਤੰਬੂ ਦੀ ਸ਼ਾਨ ਵੇਖਕੇ ਦੰਗ ਰਹਿ ਗਿਆ। ਉਹਦੇ ਪੁੱਛਣ ਤੇ ਉਸਨੂੰ ਦੱਸ ਦਿੱਤਾ ਗਿਆ ਕਿ ਇਸਦੀ ਲਾਗਤ ਢਾਈ ਲੱਖ ਰੁਪਏ ਆਈ ਹੈ ਤੇ ਇਹ ਕਿਸੇ ਧਰਮੀ ਸਿੱਖ ਦੀ ਭੇਟਾ ਹੈ। ਗੱਲਬਾਤ ਸਮੇਂ ਹਾਥੀ ਵੀ ਬੜੇ ਸੁਹਜ ਨਾਲ ਸਜਾ ਕੇ ਲਿਆਂਦਾ ਗਿਆ। ਭੀਮਚੰਦ ਨੇ ਜੋ ਕੁਝ ਸੁਣਿਆ ਤੇ ਵੇਖਿਆ ਉਸ ਦੀ ਭਰਪੂਰ ਸ਼ਲਾਘਾ ਕੀਤੀ।

ਘਰ ਜਾਂਦਿਆਂ ਰਾਹ ਵਿੱਚ ਉਹ ਗੁਰੂ ਦੀ ਅਵਸਥਾ ਤੇ ਦੌਲਤ ਵੇਖਕੇ ਈਰਖਾ ਨਾਲ ਸੜ ਬਲ ਗਿਆ ਤੇ ਸੋਚਣ ਲੱਗਾ ਕਿ ਕਿਵੇਂ ਉਹ ਸਭ ਕੀਮਤੀ ਵਸਤੂਆਂ ਆਪਣੇ ਕਬਜ਼ੇ ਵਿੱਚ ਲੈ ਲਵੇ। ਪ੍ਰੰਤੂ ਸੋਚ ਵਿਚਾਰ ਕੇ ਉਹ ਇਸ ਨਤੀਜੇ ਤੇ ਪਹੁੰਚਿਆ ਕਿ ਉਹ ਹਾਥੀ ਪ੍ਰਾਪਤ ਕਰਕੇ ਸੰਤੁਸ਼ਟ ਹੋਵੇਗਾ ਤੇ ਮਨ ਵਿੱਚ ਧਾਰ ਲਿਆ ਕਿ ਉਹ ਤਾਕਤ ਜਾਂ ਚਤੁਰਾਈ ਨਾਲ ਜਾਨਵਰ ਜ਼ਰੂਰ ਹਾਸਿਲ ਕਰੇਗਾ।

ਰਾਜਧਾਨੀ ਵਾਪਸ ਪਹੁੰਚ ਜਾਣ ਤੇ ਉਸਨੇ ਆਪਣੇ ਦਰਬਾਰੀਆਂ ਨੂੰ ਆਪਣੀ ਸਾਰੀ ਵਿਉਂਤ ਦੱਸੀ ਤੇ ਉਹਨਾਂ ਤੋਂ ਹਾਥੀ ਪ੍ਰਾਪਤ ਕਰਨ ਦੀ ਸਲਾਹ ਲਈ। ਕੁਝ ਸਮਾਂ ਸੋਚ ਵਿਚਾਰ ਪਿਛੋਂ ਇਸ ਗੱਲ ਤੇ ਸਹਿਮਤੀ ਹੋਈ ਕਿ ਗੁਰੂ ਜੀ ਨੂੰ ਸੰਦੇਸ਼ ਭੇਜਿਆ ਜਾਵੇ ਕਿ ਸ੍ਰੀਨਗਰ (ਵਰਤਮਾਨ ਗੜ੍ਹਵਾਲ ਜ਼ਿਲਾ) ਤੋਂ ਸਿਫਾਰਤੀ ਅਮਲਾ ਰਾਜਾ ਫਤਿਹ ਸ਼ਾਹ ਦੀ

ਲੜਕੀ ਦੀ ਭੀਮ ਚੰਦ ਦੇ ਲੜਕੇ ਨਾਲ ਕੁੜਮਾਈ ਕਰਨ ਲਈ ਆ ਰਿਹਾ ਹੈ ਤੇ ਭੀਮ ਚੰਦ ਦੀ ਇੱਛਾ ਹੈ ਕਿ ਉਹ ਹਾਥੀ ਮਾਂਗਵਾ ਲੈ ਕੇ ਆ ਰਹੇ ਪ੍ਰਾਹੁਣਿਆਂ ਉਪਰ ਆਪਣੀ ਦੌਲਤ ਦਾ ਵਿਖਾਵਾ ਕਰੇ। ਇਸ ਅਨੁਸਾਰ ਫੈਸਲਾ ਕੀਤਾ ਗਿਆ ਕਿ ਗੁਰੂ ਜੀ ਨੂੰ ਬੇਨਤੀ ਕੀਤੀ ਜਾਵੇ ਕਿ ਇਸ ਮੰਤਵ ਲਈ ਹਾਥੀ ਉਧਾਰ ਦੇ ਦੇਣ। ਜਦੋਂ ਗੁਰੂ ਜੀ ਨੂੰ ਸੰਦੇਸ਼ਾ ਮਿਲਿਆ ਤਾਂ ਉਹ ਤਾੜ ਗਏ ਕਿ ਇਹ ਹਾਥੀ ਨੂੰ ਪੱਕੇ ਤੌਰ ਤੇ ਹਥਿਆਉਣ ਦੀ ਚਾਲ ਹੈ। ਉਸਨੇ ਆਪਣੇ ਮਨ ਵਿੱਚ ਵਿਚਾਰ ਕੀਤੀ : "ਜੇ ਮੈਂ ਹਾਥੀ ਦੇਣ ਤੋਂ ਨਾਂਹ ਕਰ ਦਿਆਂ ਤਾਂ ਇਸਦਾ ਅਰਥ ਵੀ ਜੰਗ ਹੋਵੇਗੀ, ਜੇ ਮੈਂ ਹਾਥੀ ਭੇਜ ਦਿਆਂ ਤਾਂ ਵੀ ਜੰਗ ਹੀ ਹੋਵੇਗੀ ਕਿਉਂਕਿ ਹਾਥੀ ਮੁੜਵਾਉਣ ਲਈ ਵੀ ਮੈਨੂੰ ਬਲ ਦਾ ਪ੍ਰਯੋਗ ਕਰਨਾ ਪਵੇਗਾ।" ਇਸ ਅਨੁਸਾਰ ਉਹਨਾਂ ਭੀਮ ਚੰਦ ਦੇ ਸੰਦੇਸ਼ ਦਾ ਉੱਤਰ ਦਿੱਤਾ : "ਜਿਸ ਰਾਜੇ ਨੇ ਮੈਨੂੰ ਇਹ ਹਾਥੀ ਦਿੱਤਾ ਸੀ ਉਸਨੇ ਇਹ ਵੀ ਬੇਨਤੀ ਕੀਤੀ ਸੀ ਕਿ ਇਹ ਕਿਸੇ ਨੂੰ ਵੀ ਨਾ ਦਿੱਤਾ ਜਾਵੇ ਤੇ ਗੁਰੂ ਘਰ ਦਾ ਸਿਧਾਂਤ ਹੈ ਕਿ ਅਜਿਹੀ ਹਰ ਬੇਨਤੀ ਨੂੰ ਪੂਰੀ ਤਰ੍ਹਾਂ ਮੰਨਿਆ ਜਾਂਦਾ ਹੈ। ਮੇਰੇ ਪਾਸ ਇੱਕ ਹੋਰ ਹਾਥੀ ਹੈ ਤੇ ਜੇ ਰਾਜਾ ਭੀਮ ਚੰਦ ਨੂੰ ਚਾਹੀਦਾ ਹੋਵੇ ਤਾਂ ਉਹ ਹਾਥੀ ਲੈ ਜਾਵੇ।" ਸੰਦੇਸ਼ ਵਾਹਕ ਨੇ ਵੇਖਿਆ ਕਿ ਹਾਥੀ ਪ੍ਰਾਪਤ ਕਰਨ ਦੀ ਕੋਈ ਸੰਭਾਵਨਾ ਨਹੀਂ ਤਾਂ ਉਹ ਕਾਹਲੀ ਨਾਲ ਬਿਲਾਸਪੁਰ ਮੁੜ ਗਿਆ।

ਗੁਰੂ ਜੀ ਦੇ ਸੰਦੇਸ਼ ਨਾਲ ਇਹ ਗੱਲ ਵੀ ਜੋੜਕੇ ਕਹੀ ਗਈ ਕਿ ਉਹ ਕਿਸੇ ਵੀ ਪਹਾੜੀ ਰਾਜੇ ਤੋਂ ਡਰਦਾ ਨਹੀਂ ਜਾਪਦਾ। ਰਾਜਾ ਭੀਮ ਚੰਦ ਬਹੁਤ ਕ੍ਰੋਧਿਤ ਹੋਇਆ ਤੇ ਉਸਨੇ ਆਪਣੇ ਪ੍ਰਧਾਨ ਮੰਤਰੀ ਦੀ ਸਲਾਹ ਪੁੱਛੀ ਜਿਸ ਨੇ ਉਸਨੂੰ ਕਿਹਾ ਕਿ ਉਹ ਗੁਰੂ ਜੀ ਨਾਲ ਝਗੜਾ ਨਾ ਸਹੇੜੇ। ਭੀਮ ਚੰਦ ਨੇ ਗੁੱਸੇ ਨਾਲ ਮੋੜਵਾਂ ਉੱਤਰ ਦਿੰਦਿਆਂ ਆਪਣੇ ਮੰਤਰੀ ਉੱਤੇ ਬੁਢਾਪੇ ਤੇ ਬੁਜ਼ਦਿਲੀ ਦਾ ਦੋਸ਼ ਲਗਾ ਦਿੱਤਾ। ਗੁਰੂ ਨੇ ਉਹਦਾ ਅਪਮਾਨ ਕੀਤਾ ਹੈ ਤੇ ਕੀ ਉਹ ਚੁੱਪਚਾਪ ਸਹਿ ਲਵੇ? ਇਸ ਤੇ ਉਸਦੇ ਮੰਤਰੀ ਨੇ ਰਾਜੇ ਨੂੰ ਸਿੱਖ ਬਣ ਜਾਣ ਦੀ ਤੇ ਗੁਰੂ ਤੋਂ ਦੀਖਿਆ ਲੈਣ ਦੀ ਸਲਾਹ ਦਿੱਤੀ ਤੇ ਕਿਹਾ ਕਿ ਫਿਰ ਸਭ ਕੁਝ ਠੀਕ ਹੋ ਜਾਵੇਗਾ। ਭੀਮ ਚੰਦ ਨੇ ਕਿਹਾ, "ਮੈਂ ਇੱਕ ਬੁੱਤ-ਪ੍ਰਸਤ ਹਾਂ। ਮੈਂ ਹਰ ਰੋਜ਼ ਤਰਪਣ ਪੂਜਾ ਕਰਦਾ ਹਾਂ ਸੰਧਿਆ ਤੇ ਗਾਇਤਰੀ ਮੰਤਰ ਦਾ ਪਾਠ ਕਰਦਾ ਹਾਂ । ਮੈਂ ਆਪਣਾ ਧਰਮ ਤਿਆਗ ਕੇ ਕਿਵੇਂ ਸਿੱਖ ਬਣ ਸਕਦਾ ਹਾਂ ? ਪਹਿਲੀ ਗੱਲ ਤਾਂ ਇਹ ਹੈ ਕਿ ਇੱਕ ਹਿੰਦੂ ਹੁੰਦਿਆਂ ਹੋਇਆਂ ਮੇਰੇ ਉਸ ਵਿਅਕਤੀ ਨਾਲ ਸੰਬੰਧ ਸੁਖਾਵੇਂ ਨਹੀਂ ਹੋ ਸਕਦੇ, ਜਿਸ ਨੇ ਸਾਡਾ ਪਵਿੱਤਰ ਧਰਮ ਤਿਆਗ ਦਿੱਤਾ ਹੈ। ਦੂਸਰੀ ਗੱਲ ਇਹ ਹੈ ਕਿ ਕੋਈ ਵੀ ਪਹਾੜੀ ਰਾਜਾ ਸਿੱਖ ਨਹੀਂ ਬਣਿਆ ਤੇ ਜੇ ਮੈਂ ਆਪਣਾ ਧਰਮ ਬਦਲ ਲਿਆ ਤਾਂ ਉਹ ਮੇਰਾ ਮਖੌਲ ਉਡਾਉਣਗੇ। ਉਹ ਕਹਿਣਗੇ ਕਿ ਮੈਂ ਇੰਝ ਹਾਥੀ ਪ੍ਰਾਪਤ ਕਰਨ ਦੇ ਸੁਆਰਥ ਲਈ ਕੀਤਾ ਹੈ। ਤੀਸਰੀ ਗੱਲ ਇਹ ਹੈ ਕਿ ਕੋਈ ਵੀ ਉੱਚੀ ਜਾਤੀ ਦਾ ਵਿਅਕਤੀ ਗੁਰੂ ਦੇ ਧਰਮ ਵਿੱਚ ਸ਼ਾਮਲ ਨਹੀਂ ਹੋਇਆ। ਉਹਦੇ ਪੈਰੋਕਾਰ ਮਾਛੀ, ਨਾਈ, ਮਛੇਰੇ, ਧੋਬੀ, ਭੰਗੀ ਤੇ ਹੋਰ ਅਜਿਹੇ ਨਿਗੂਣੇ ਲੋਕ ਹਨ। ਮੈਂ ਪ੍ਰਸਿੱਧ ਰਾਜਪੂਤ ਵਡੇਰਿਆਂ ਦੀ ਵੰਸ਼ ਦਾ ਇੱਕ ਮਹਾਨ ਰਾਜਾ ਹਾਂ। ਮੈਂ ਕਿਵੇਂ ਗੁਰੂ ਦਾ ਚੇਲਾ ਬਣ ਕੇ ਉਸਦੇ ਸਾਹਮਣੇ ਹੱਥ ਜੋੜ ਕੇ ਬੇਨਤੀ ਕਰਦਾ ਖੜਾ ਹੋ ਸਕਦਾ ਹਾਂ ? ਜੇ ਉਹ ਮੈਨੂੰ ਮੈਤਰੀ ਨਾਲ ਹਾਥੀ ਨਹੀਂ ਦੇਵੇਗਾ ਤਾਂ ਮੈਂ ਜ਼ੋਰ-ਜਬਰਦਸਤੀ ਕਰਕੇ ਲੈ ਲਵਾਂਗਾ। ਗੁਰੂ ਦੇ ਪਹਿਲਾਂ ਹੀ ਬਾਦਸ਼ਾਹ ਨਾਲ ਸੰਬੰਧ ਭੈੜੇ ਹਨ

ਤੇ ਜੇ ਉਹ ਮੇਰੇ ਨਾਲ ਵੀ ਲੜ ਪਿਆ ਤਾਂ ਉਹ ਏਥੇ ਰਹਿ ਨਹੀਂ ਸਕੇਗਾ। ਉਹ ਤਾਂ ਅਜੇ ਜੁਆਕੜਾ ਹੀ ਹੈ ਤੇ ਉਸਨੇ ਹਥਿਆਰ ਚਲਾਉਣੇ ਵੀ ਨਵੇਂ-ਨਵੇਂ ਸਿੱਖੇ ਹਨ। ਜਦੋਂ ਮੈਂ ਉਸਨੂੰ ਦੱਸ ਦਿੱਤਾ ਕਿ ਮੈਂ ਕੀ ਕਰ ਸਕਦਾ ਹਾਂ ਤਾਂ ਮੇਰੀ ਤਾਕਤ ਸਮਝ ਜਾਏਗਾ ਤੇ ਉਸਦਾ ਸਾਰਾ ਘੁਮੰਡ ਲਹਿ ਜਾਵੇਗਾ।"

ਇਹ ਕਹਿ ਕੇ ਭੀਮ ਚੰਦ ਨੇ ਆਪਣੇ ਪੁਲਿਸ ਮੁਖੀ ਨੂੰ ਗੁਰੂ ਜੀ ਕੋਲ ਜਾਣ ਦਾ ਹੁਕਮ ਦਿੱਤਾ ਤੇ ਨਰਮਾਈ ਤੇ ਪ੍ਰੇਰਨਾਮਈ ਸ਼ਬਦਾਂ ਨਾਲ ਹਾਥੀ ਪ੍ਰਾਪਤ ਕਰਨ ਲਈ ਕਿਹਾ। ਜੇ ਇੰਝ ਸਫਲਤਾ ਨਾ ਮਿਲੇ ਤਾਂ ਗੁਰੂ ਨੂੰ ਭੀਮ ਚੰਦ ਦੀ ਫ਼ੌਜੀ ਤਾਕਤ ਦਾ ਡਰਾਵਾ ਦਿੱਤਾ ਜਾਵੇ। ਪੁਲਿਸ ਅਧਿਕਾਰੀ ਆਪਣੇ ਮਿਸ਼ਨ ਤੇ ਗਿਆ ਤੇ ਜਿਵੇਂ ਆਦੇਸ਼ ਦਿੱਤਾ ਗਿਆ ਸੀ, ਉਹ ਉਵੇਂ ਹੀ ਗੁਰੂ ਜੀ ਨੂੰ ਮੁਖਾਤਿਬ ਹੋਇਆ। ਗੁਰੂ ਜੀ ਨੇ ਸ਼ਾਂਤੀ ਨਾਲ ਉੱਤਰ ਦਿੱਤਾ, "ਤੁਸੀਂ ਮੈਨੂੰ ਤਾਂ ਹਾਥੀ ਉਧਾਰ ਦੇਣ ਦੀ ਸਲਾਹ ਦਿੰਦੇ ਹੋ ਤੇ ਭੀਮ ਚੰਦ ਨੂੰ ਹਾਥੀ ਨਾ ਮੋੜਨ ਦੀ ਸਲਾਹ ਦਿੰਦੇ ਹੋ।" ਇਸ ਤੇ ਪੁਲਿਸ ਅਧਿਕਾਰੀ ਸਮਝ ਗਿਆ ਕਿ ਗੁਰੂ ਜੀ ਜਾਣੀ-ਜਾਣ ਹਨ। ਇਸ ਤੇ ਉਸਨੇ ਖਿਮਾਂ ਲਈ ਬੇਨਤੀ ਕੀਤੀ। ਫਿਰ ਗੁਰੂ ਜੀ ਨੇ ਕਿਹਾ, "ਰਾਜੇ ਨੂੰ ਦੱਸ ਦਿਉ ਕਿ ਜੇ ਉਸਨੂੰ ਗੁਰੂ ਵਿੱਚ ਸ਼ਰਧਾ ਹੈ ਤੇ ਉਹਦੀ ਨੀਅਤ ਸਾਫ ਹੈ ਤਾਂ ਗੁਰੂ ਉਸਨੂੰ ਹਰ ਮਨਚਾਹੀ ਚੀਜ਼ ਦੇ ਸਕਦਾ ਹੈ। ਪਰ ਜੇ ਉਹ ਧੋਖੇ ਤੇ ਚਾਲਾਕੀ ਦੀ ਵਰਤੋਂ ਕਰੇਗਾ ਤਾਂ ਗੁਰੂ ਨੂੰ ਆਪਣੇ ਹਿਤਾਂ ਦੀ ਰੱਖਿਆ ਕਰਨੀ ਆਉਂਦੀ ਹੈ। ਗੁਰੂ ਵਿਅਕਤੀਆਂ ਦੇ ਮਨ ਦੀਆਂ ਜਾਣ ਲੈਂਦੇ ਹਨ ਤੇ ਤੁਸੀਂ ਉਸ ਨਾਲ ਧੋਖਾ ਨਹੀਂ ਕਰ ਸਕਦੇ। ਜਦੋਂ ਤੁਸੀਂ ਰਾਜੇ ਦੀ ਫ਼ੌਜੀ ਤਾਕਤ ਦੀ ਗੱਲ ਕਰਦੇ ਹੋ ਤਾਂ ਇਹ ਵੀ ਜਾਣ ਲਵੋ ਕਿ ਗੁਰੂ ਕੋਲ ਵੀ ਕਿਸੇ ਚੀਜ਼ ਦੀ ਘਾਟ ਨਹੀਂ ਹੈ। ਗੁਰੂ ਪਹਿਲਾਂ ਹੀ ਲੜਾਈ ਲਈ ਤਿਆਰ ਹੈ। ਮੇਰੇ ਸਿੱਖ ਕੋਈ ਤੀਵੀਆਂ ਨਹੀਂ ਹਨ ਅਤੇ ਉਹ ਲੰਬੇ ਸਮੇਂ ਤੋਂ ਯੁੱਧ-ਕਲਾ ਦਾ ਅਭਿਆਸ ਕਰਦੇ ਆ ਰਹੇ ਹਨ।" ਪੁਲਿਸ ਅਧਿਕਾਰੀ ਚਲਾ ਗਿਆ ਤੇ ਭੀਮ ਚੰਦ ਨੂੰ ਜਾ ਕੇ ਸੰਦੇਸ਼ਾ ਪਹੁੰਚਾ ਦਿੱਤਾ। ਉਸਨੇ ਫੈਸਲਾ ਕੀਤਾ ਕਿ ਉਹ ਆਪਣੇ ਪੁੱਤਰ ਦੇ ਵਿਆਹ ਤਕ ਉਡੀਕ ਕਰੇਗਾ ਤੇ ਫਿਰ ਉਸਨੂੰ ਦੁਬਾਰਾ ਹਾਥੀ ਲਈ ਬੇਨਤੀ ਕਰੇਗਾ ਤੇ ਸ਼ਾਨਦਾਰ ਕਾਬਲੀ ਤੰਬੂ ਵੀ ਮੰਗ ਲਵੇਗਾ।

# ਕਾਂਡ—47

ਗੁਰੂ ਜੀ ਨੇ ਸ਼ਿਕਾਰ ਖੇਡਣਾ ਤੇ ਜੰਗੀ ਅਭਿਆਸ ਕਰਨੇ ਜਾਰੀ ਰੱਖੇ। ਸਿੱਖਾਂ ਦੇ ਜਥੇ ਲਗਾਤਾਰ ਉਹਨਾਂ ਦੇ ਦਰਸ਼ਨਾਂ ਲਈ ਆਉਂਦੇ ਤੇ ਆਪਣੀ ਭੇਟਾ ਅਰਪਨ ਕਰਦੇ। ਜੋ ਫ਼ੌਜੀ ਨੌਕਰੀ ਲਈ ਆਉਂਦੇ ਉਹਨਾਂ ਨੂੰ ਬਿਨਾਂ ਸੰਕੋਚ ਨਾਲ ਭਰਤੀ ਕਰ ਲਿਆ ਜਾਂਦਾ ਤੇ ਉਹਨਾਂ ਨੂੰ ਸ਼ਸ਼ਤਰਾਂ ਦੀ ਸਿਖਲਾਈ ਦਿੱਤੀ ਜਾਂਦੀ। ਇਸ ਤਰ੍ਹਾਂ ਥੋੜ੍ਹੇ ਹੀ ਸਮੇਂ ਵਿੱਚ ਗੁਰੂ ਜੀ ਕੋਲ ਕਾਫੀ ਵੱਡੀ ਸੈਨਾ ਜਮ੍ਹਾ ਹੋ ਗਈ। ਮਸੰਦਾਂ ਨੇ ਆਪਣਾ ਵਿਰੋਧ ਜਾਰੀ ਰੱਖਿਆ ਤੇ ਫਿਰ ਗੁਰੂ ਜੀ ਦੀ ਮਾਤਾ ਪਾਸ ਸ਼ਕਾਇਤ ਕਰਨ ਗਏ। ਉਹਨਾਂ ਨੇ ਬੇਨਤੀ ਕੀਤੀ, "ਗੁਰੂ ਜੀ ਅਜੇ ਨਿਆਣੇ ਹਨ ਤੇ ਉਹਨਾਂ ਨੂੰ ਦੁਨੀਆਂ ਦਾ ਕੋਈ ਗਿਆਨ ਨਹੀਂ ਹੈ। ਉਹਨਾਂ ਨੇ ਪਹਾੜੀ ਰਾਜੇ ਨਾਲ ਝਗੜਾ ਸ਼ੁਰੂ ਕਰ ਲਿਆ ਹੈ। ਉਹਨਾਂ ਦਾ ਕੋਈ ਸਾਥੀ ਨਹੀਂ ਹੈ ਕਿਉਂਕਿ ਬਾਦਸ਼ਾਹ ਨੂੰ ਪਹਿਲਾਂ ਹੀ ਉਹਨਾਂ ਨਾਲ ਕੋਈ ਲਿਹਾਜ਼ ਨਹੀਂ ਹੈ। ਉਹਨਾਂ ਨੇ ਦੋ ਵਾਰ ਭੀਮ ਚੰਦ ਨੂੰ ਹਾਥੀ ਦੇਣ ਦੀ ਬੇਨਤੀ ਠੁਕਰਾਉਣ ਦਾ ਨਵਾਂ ਰਾਹ ਅਪਣਾ ਲਿਆ ਹੈ। ਪਹਾੜੀ ਰਾਜੇ ਵੀ ਲੜਨ ਤੇ ਮਰਨ ਤੋਂ ਨਹੀਂ ਡਰਦੇ। ਇਸ ਲਈ ਤੁਸੀਂ ਆਪਣੇ ਪੁੱਤਰ ਨੂੰ ਸਲਾਹ ਦੇ ਦਿਉ ਕਿ ਉਸ ਨਾਲ ਝਗੜਾ ਕਰਨਾ ਸਿਆਣਪ ਨਹੀਂ ਹੈ। ਜੇ ਲੜਾਈ ਸ਼ੁਰੂ ਹੋ ਗਈ ਤਾਂ ਸਿੱਖ ਭੇਟਾਵਾਂ ਲੈ ਕੇ ਕਿਵੇਂ ਆਉਣਗੇ? ਤੇ ਫਿਰ ਸਾਨੂੰ ਲੰਗਰ ਲਈ ਰਸਦਾਂ ਕਿਵੇਂ ਪ੍ਰਾਪਤ ਹੋਣਗੀਆਂ ?"

**ਮਸੰਦਾਂ ਦਾ ਡਰ**—ਜਦੋਂ ਗੁਰੂ ਜੀ ਦੀ ਮਾਤਾ ਨੇ, ਜਿਵੇਂ ਉਸਨੂੰ ਸਲਾਹ ਦਿੱਤੀ ਗਈ ਸੀ, ਗੁਰੂ ਜੀ ਨੂੰ ਸਮਝਾਉਣ ਦਾ ਯਤਨ ਕੀਤਾ ਤੇ ਉਹਨਾਂ ਉੱਤਰ ਦਿੱਤਾ, "ਪਿਆਰੇ ਮਾਤਾ ਜੀ, ਮੈਨੂੰ ਅਕਾਲਪੁਰਖ ਨੇ ਭੇਜਿਆ ਹੈ। ਜੋ ਉਸਦੀ ਪੂਜਾ ਕਰੇਗਾ, ਖੁਸ਼ੀ ਰਹੇਗਾ, ਪ੍ਰੰਤੂ ਜੋ ਬੇਈਮਾਨੀ ਕਰਦਾ ਹੈ ਤੇ ਪੱਥਰਾਂ ਦੀ ਪੂਜਾ ਕਰਦਾ ਹੈ ਉਸਨੂੰ ਉਸਦਾ ਉਹੋ ਜਿਹਾ ਪ੍ਰਤਿਫਲ ਮਿਲੇਗਾ। ਇਹੋ ਪ੍ਰਮਾਤਮਾ ਵਲੋਂ ਮੈਨੂੰ ਦਿੱਤਾ ਗਿਆ ਆਦੇਸ਼ ਹੈ। ਜੇ ਅੱਜ ਮੈਂ ਰਾਜਾ ਭੀਮ ਚੰਦ ਨੂੰ ਹਾਥੀ ਦੇ ਦਿਆਂ ਤਾਂ ਕੱਲ ਨੂੰ ਉਹ ਮੈਥੋਂ ਖਿਰਾਜ ਦੀ ਮੰਗ ਕਰੇਗਾ। ਉਹ ਮੈਨੂੰ ਡਰਾਉਣ ਦੀ ਕੋਸ਼ਿਸ਼ ਕਰ ਰਿਹਾ ਹੈ, ਪ੍ਰੰਤੂ ਮੈਨੂੰ ਅਕਾਲਪੁਰਖ ਤੋਂ ਬਿਨਾਂ ਕਿਸੇ ਹੋਰ ਦਾ ਡਰ ਨਹੀਂ।"

ਫਿਰ ਨੰਦ ਚੰਦ ਵੀ ਸਲਾਹ ਮਸ਼ਵਰੇ 'ਚ ਸ਼ਾਮਿਲ ਹੋ ਗਿਆ। ਕਹਿਣ ਲੱਗਾ : 'ਮਾਤਾ ਜੀ ਕਦੇ ਸ਼ੇਰ ਗਿੱਦੜਾਂ ਤੋਂ ਡਰਿਆ ਹੈ ? ਕੀ ਕਦੇ ਕਿਸੇ ਨੇ ਸੂਰਜ ਦੀ ਚਮਕਦੀ ਧੁੱਪ ਵਿੱਚ ਟਟਹਿਣੇ ਨੂੰ ਚਮਕਦਿਆਂ ਵੇਖਿਆ ਹੈ ? ਸਾਗਰ ਦੇ ਟਾਕਰੇ ਤੇ ਇੱਕ ਬੂੰਦ ਪਾਣੀ ਦੀ ਕੀ ਔਕਾਤ ਹੈ ? ਗੁਰੂ ਜੀ ਸ਼ੇਰ ਜਿਹੇ ਬਹਾਦਰ ਤੇ ਸੂਰਜ ਵਾਂਗ ਸ੍ਰੇਸ਼ਟ ਹਨ। ਕੀ ਉਹ ਭੀਮ ਚੰਦ ਤੋਂ ਡਰ ਜਾਣ ? ਜਦੋਂ ਮੂਰਖ ਪਹਾੜੀਏ ਜੋ ਮੱਛਰਾਂ ਵਾਂਗ ਹਨ, ਗੁਰੂ ਜੀ ਦੇ ਟਾਕਰੇ ਤੇ ਆਏ ਤਾਂ ਉਹਨਾਂ ਨੂੰ ਗੁਰੂ ਜੀ ਦੀ ਸ਼ਕਤੀ ਦਾ ਪਤਾ ਲੱਗ ਜਾਵੇਗਾ ਤੇ ਫਿਰ ਉਹ

ਆਪਣੀ ਹਾਰ ਤੇ ਅਪਮਾਨ ਤੇ ਪਛਤਾਵਾ ਕਰਨਗੇ। ਫਿਰ ਭਾਈ ਕਿਰਪਾਲ ਨੇ ਵੀ ਦਖਲ ਦਿੱਤਾ : "ਪਿਆਰੇ ਭੈਣ ਜੀ, ਨੰਦ ਚੰਦ ਨੂੰ ਗੁਰੂ ਜੀ ਦੀ ਇੱਛਾ ਦਾ ਗਿਆਨ ਹੈ।" ਗੁਰੂ ਜੀ ਨੇ ਇਸ ਵਿਚਾਰ-ਵਟਾਂਦਰੇ ਨੂੰ ਇਹ ਕਹਿ ਕੇ ਸਮਾਪਤ ਕਰ ਦਿੱਤਾ : "ਪਿਆਰੇ ਮਾਤਾ ਜੀ ਮਸੰਦਾਂ ਦੀ ਮੰਦੀ ਸਲਾਹ ਵੱਲ ਧਿਆਨ ਹੀ ਨਾ ਕਰੋ। ਉਹ ਸਿੱਖਾਂ ਦੀ ਭੇਟਾ ਚੋਰੀ ਛੁਪੇ ਖਾ-ਖਾ ਕੇ ਕਾਇਰ ਹੋ ਗਏ ਹਨ।"

**ਨੰਦ ਚੰਦ ਨੂੰ ਦੀਵਾਨ ਬਣਾਉਣਾ**—ਗੁਰੂ ਜੀ ਨੇ ਨੰਦ ਚੰਦ ਨੂੰ ਬਹਾਦਰ ਤੇ ਯੁੱਧ ਕਰਤਬਾਂ ਦਾ ਮਾਹਿਰ ਜਾਣ ਕੇ ਆਪਣਾ ਵਿੱਤ-ਮੰਤਰੀ (ਦੀਵਾਨ) ਬਣਾ ਲਿਆ। ਇਸ ਤੋਂ ਬਿਨਾਂ ਨੰਦ ਚੰਦ ਦੇ ਪਿਤਾ ਨੇ ਵੀ ਗੁਰੂ ਤੇਗ ਬਹਾਦਰ ਦੀ ਸੇਵਾ ਕੀਤੀ ਸੀ ਤੇ ਪਰਿਵਾਰ ਗੁਰੂ ਸਾਹਿਬਾਨ ਦਾ ਵਿਸ਼ਵਾਸਪਾਤਰ ਰਿਹਾ ਸੀ। ਸੈਨਾ ਦੀ ਤਨਖਾਹ ਦੇਣੀ ਰਹਿੰਦੀ ਸੀ ਤੇ ਇਸ ਸਮੇਂ ਕੁਸ਼ਲ ਤੇ ਸਿਆਣੇ ਪ੍ਰਬੰਧਕ ਦੀ ਲੋੜ ਸੀ। ਕ੍ਰਿਪਾਲ ਨੇ ਗੁਰੂ ਜੀ ਦੇ ਫੈਸਲੇ ਦੀ ਬਹੁਤ ਸ਼ਲਾਘਾ ਕੀਤੀ ਤੇ ਨੰਦ ਚੰਦ ਨੂੰ ਗੁਰੂ ਜੀ ਦੇ ਦੀਵਾਨ ਵਜੋਂ ਖੁਸ਼ੀ ਨਾਲ ਪ੍ਰਵਾਨ ਕਰ ਲਿਆ। ਨੰਦ ਚੰਦ ਨੂੰ ਸਰੋਪਾ ਬਖਸ਼ਿਸ਼ ਕੀਤਾ ਗਿਆ ਤੇ ਉਚਿਤ ਵਿਧੀ ਨਾਲ ਉਸਨੂੰ ਸ੍ਰੇਸ਼ਟ ਪਦਵੀ ਤੇ ਨਿਯੁਕਤ ਕਰ ਦਿੱਤਾ।

ਗੁਰੂ ਜੀ ਤੇ ਸੈਨਾ ਤੀਰ ਅੰਦਾਜ਼ੀ ਦਾ ਅਭਿਆਸ ਕਰਦੇ ਰਹੇ ਤੇ ਸ਼ਿਕਾਰ ਵਿੱਚ ਸਮਾਂ ਲਾਉਂਦੇ ਰਹੇ। ਜਦੋਂ ਦੂਸਰੇ ਪਹਾੜੀ ਰਾਜਿਆਂ ਨੂੰ ਇਸਦੀ ਜਾਣਕਾਰੀ ਹੋਈ ਤੇ ਉਹਨਾਂ ਨੂੰ ਭੀਮਚੰਦ ਨਾਲ ਗੁਰੂ ਦੇ ਮਤਭੇਦਾਂ ਦਾ ਪਤਾ ਲੱਗਿਆ ਤਾਂ ਉਹ ਵਿਰੋਧਤਾ ਦੀ ਅੱਗ ਨੂੰ ਹੋਰ ਹਵਾ ਦੇਣ ਲੱਗੇ। ਉਹਨਾਂ ਵਿਚਾਰ ਕੀਤੀ ਕਿ ਜੇ ਗੁਰੂ ਤੇ ਭੀਮ ਚੰਦ ਆਪਸੀ ਝਗੜਿਆਂ ਵਿੱਚ ਤਾਕਤ ਲਾਉਣਗੇ ਤਾਂ ਉਹ ਵਧੇਰੇ ਸੁਰੱਖਿਅਤ ਹੋ ਜਾਣਗੇ। ਕਾਂਗੜੇ ਦੇ ਰਾਜਾ ਕਿਰਪਾਲ ਨੇ ਭੀਮ ਚੰਦ ਨੂੰ ਸੁਨੇਹਾ ਭੇਜਿਆ, "ਫਿਕਰ ਨਾ ਕਰੋ। ਮੈਂ ਤੁਹਾਡੇ ਨਾਲ ਹਾਂ। ਗੁਰੂ ਫ਼ੌਜ ਇਕੱਠੀ ਕਰ ਰਿਹਾ ਹੈ। ਫਲਸਰੂਪ ਤੁਹਾਨੂੰ ਉਸ ਤੋਂ ਸਾਵਧਾਨ ਹੋਣਾ ਚਾਹੀਦਾ ਹੈ। ਇੱਕ ਰਿਆਸਤ ਵਿੱਚ ਦੋ ਰਾਜੇ ਨਹੀਂ ਹੋ ਸਕਦੇ। ਇਸ ਲਈ ਜਿਤਨੀ ਛੇਤੀ ਹੋ ਸਕੇ ਤੁਹਾਡੇ ਲਈ ਉਸਨੂੰ ਕੱਢ ਦੇਣਾ ਉੱਚਿਤ ਹੋਵੇਗਾ।" ਭੀਮ ਚੰਦ ਨੇ ਉੱਤਰ ਦਿੱਤਾ ਕਿ ਅਮਨ-ਸ਼ਾਂਤੀ ਜੇ ਕਾਇਮ ਰਹਿ ਸਕੇ ਤਾਂ ਵਧੀਆ ਚੀਜ਼ ਹੈ। ਪ੍ਰੰਤੂ ਅਜਿਹਾ ਨਾ ਹੋਣ ਦੀ ਸੂਰਤ ਵਿੱਚ ਉਹ ਆਪਣੇ ਮਿੱਤਰ ਦੀ ਸਹਾਇਤਾ ਦਾ ਸੁਆਗਤ ਕਰੇਗਾ ਤੇ ਗੁਰੂ ਨੂੰ ਆਪਣੇ ਰਾਜ ਤੋਂ ਕੱਢ ਦੇਵੇਗਾ।"

**ਰਾਜਾ ਕਿਰਪਾਲ ਦੀ ਮੱਕਾਰੀ**—ਰਾਜਾ ਕਿਰਪਾਲ ਚੰਦ ਨੇ ਬੇਹੱਦ ਮੱਕਾਰੀ ਨਾਲ ਗੁਰੂ ਜੀ ਨੂੰ ਸੰਦੇਸ਼ ਭੇਜਿਆ : "ਸੱਚੇ ਪਾਤਸ਼ਾਹ, ਸਾਡੇ ਧਨ ਭਾਗ ਹਨ ਕਿ ਆਪ ਨੇ ਇਸ ਧਰਤੀ ਤੇ ਨਿਵਾਸ ਕਰਨ ਆਏ ਹੋ। ਮੈਨੂੰ ਪਤਾ ਲੱਗਾ ਹੈ ਕਿ ਆਪ ਦੇ ਭੀਮ ਚੰਦ ਨਾਲ ਕੁਝ ਮੱਤ-ਭੇਦ ਹਨ। ਉਹ ਮੂਰਖ ਆਪ ਦੀ ਮਹਾਨਤਾ ਤੋਂ ਅਣਜਾਣ ਹੈ। ਤੁਸੀਂ ਨਿਸ਼ਚਿੰਤ ਹੋ ਕੇ ਰਹੋ ਤੇ ਤਲਵਾਰ ਦੇ ਜ਼ੋਰ ਉਸਨੂੰ ਆਪਣੀ ਤਾਕਤ ਦਾ ਕਾਇਲ ਕਰ ਦਿਉ। ਮੈਂ ਆਪ ਜੀ ਦਾ ਸਹਿਯੋਗੀ ਹੋਵਾਂਗਾ। ਜਦੋਂ ਵੀ ਆਪ ਦਾ ਆਦੇਸ਼ ਮਿਲੇਗਾ ਮੈਂ ਪੂਰੀ ਤਰ੍ਹਾਂ ਤਿਆਰ ਬਰ ਤਿਆਰ ਹੋਵਾਂਗਾ।" ਗੁਰੂ ਜੀ ਨੇ ਉਸਨੂੰ ਸਿਰਫ ਇਹੋ ਉੱਤਰ ਦਿੱਤਾ, "ਇਹ ਗੁਰੂ ਨਾਨਕ ਦੇਵ ਜੀ ਦਾ ਘਰ ਹੈ, ਇੱਥੇ ਜਿਹੋ ਜਿਹੇ ਸਲੂਕ ਦਾ ਕੋਈ ਹੱਕਦਾਰ ਹੁੰਦਾ ਹੈ, ਉਸੇ ਤਰ੍ਹਾਂ ਦਾ ਉਸ ਨਾਲ ਸਲੂਕ ਕੀਤਾ ਜਾਂਦਾ ਹੈ।" ਰਾਜਾ ਕਿਰਪਾਲ ਦੇ ਦੂਤ ਨੇ ਗੁਰੂ

ਜੀ ਦੀ ਸੁੱਘੜਤਾ, ਦ੍ਰਿੜ੍ਹਤਾ ਤੇ ਸੈਨਿਕ ਸ਼ਕਤੀ ਤੇ ਵਸੀਲਿਆਂ ਦੀ ਪੂਰੀ ਜਾਣਕਾਰੀ ਪ੍ਰਾਪਤ ਕਰ ਲਈ, ਤੇ ਵਾਪਸ ਜਾ ਕੇ ਆਪਣੇ ਮਾਲਕ ਨੂੰ ਇਤਲਾਹ ਦੇ ਦਿੱਤੀ ਕਿ ਗੁਰੂ ਜੀ ਲੜਾਈ ਲੜੇ ਬਿਨਾਂ ਭੀਮ ਚੰਦ ਦੀ ਈਨ ਨਹੀਂ ਮੰਨਣਗੇ।

**ਭੀਮ ਚੰਦ ਨਾਲ ਵਿਗਾੜ**—ਫਤਿਹ ਚੰਦ ਦੀ ਲੜਕੀ ਨਾਲ ਭੀਮ ਚੰਦ ਦੇ ਲੜਕੇ ਦੇ ਵਿਆਹ ਦਾ ਸਮਾਂ ਨੇੜੇ ਆ ਰਿਹਾ ਸੀ। ਭੀਮ ਚੰਦ ਨੇ ਗੁਰੂ ਜੀ ਤੋਂ ਹਾਥੀ ਤੇ ਹੋਰ ਵਸਤੂਆਂ ਮੌਕੇ ਤੇ ਵਿਖਾਏ ਜਾਣ ਲਈ ਉਧਾਰੀਆਂ ਮੰਗ ਲੈਣ ਦਾ ਮਨ ਬਣਾਇਆ। ਇਸ ਅਨੁਸਾਰ ਉਸਨੇ ਆਪਣੇ ਸਾਲੇ, ਜਸਵਾਲ ਦੇ ਰਾਜੇ ਕੇਸਰੀ ਚੰਦ ਤੇ ਇੱਕ ਬ੍ਰਾਹਮਣ ਨੂੰ ਆਦੇਸ਼ ਦੇ ਕੇ ਭੇਜਿਆ ਕਿ ਉਹ ਹਰ ਸੰਭਵ ਢੰਗ ਨਾਲ ਇੱਛਿਤ ਵਸਤੂਆਂ ਲੈ ਕੇ ਆਉਣ। ਉਹਨਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਭੀਮ ਚੰਦ ਲਈ ਤਖਤ, ਹਾਥੀ, ਕਾਬਲੀ ਖੈਮਾ ਤੇ ਪੰਜ-ਕਲਾ ਸ਼ਸਤਰ ਉਧਾਰ ਦੇ ਦੇਣ। ਪਰਿਵਾਰਕ ਪ੍ਰੋਹਤ ਨੇ ਇਕਰਾਰ ਕੀਤਾ ਕਿ ਉਧਾਰ ਲਈਆਂ ਵਸਤੂਆਂ 4000/-ਰੁਪੈ ਦੇ ਤੁਹਫਿਆਂ ਨਾਲ ਮੋੜ ਦਿੱਤੀਆਂ ਜਾਣਗੀਆਂ। ਇਸ ਤੇ ਗੁਰੂ ਜੀ ਨੇ ਕਿਹਾ, "ਕੀ ਮੈਂ ਦੁਕਾਨਦਾਰ ਹਾਂ ਕਿ ਜੋ ਚੀਜ਼ ਮੈਂ ਉਧਾਰ ਦੇ ਰਿਹਾ ਹਾਂ ਉਸਦਾ ਕਿਰਾਇਆ ਲੈ ਲਵਾਂ ?" ਕੇਸਰੀ ਚੰਦ ਨੇ ਸਮਝਾਉਂਦਿਆਂ ਹੋਇਆਂ ਕਿਹਾ, "ਗੁਰੂ ਜੀ, ਤੁਹਾਡਾ ਨਿਰਬਾਹ ਤਾਂ ਚੜ੍ਹਾਵੇ ਨਾਲ ਹੀ ਹੁੰਦਾ ਹੈ। ਤੁਸੀਂ ਜ਼ਿਮੀਂਦਾਰ ਨਹੀਂ ਹੋ, ਤੁਹਾਡੀ ਕੋਈ ਰਿਆਸਤ ਨਹੀਂ ਹੈ, ਕੋਈ ਜਾਗੀਰ ਨਹੀਂ, ਜਿੱਥੋਂ ਤੁਹਾਨੂੰ ਆਮਦਨ ਆਉਂਦੀ ਹੋਵੇ, ਤੇ ਇਸ ਪ੍ਰਕਾਰ ਦੀਆਂ ਭੇਟਾਂ ਨਿਰਸੰਦੇਹ ਆਪ ਨੂੰ ਕਈ ਵਾਰ ਚੜ੍ਹਾਵੇ ਦੇ ਰੂਪ ਵਿੱਚ ਦਿੱਤੀਆਂ ਗਈਆਂ ਹਨ।" ਗੁਰੂ ਜੀ ਨੇ ਇਹ ਸੁਣਦਿਆਂ ਹੀ ਹੋਰ ਗੱਲਬਾਤ ਬੰਦ ਕਰ ਦਿੱਤੀ ਤੇ ਦੂਤਾਂ ਨੂੰ ਤੱਤ ਫੱਟ ਉੱਥੋਂ ਚਲਦਾ ਕਰ ਦਿੱਤਾ।

ਮਸੰਦਾਂ ਨੇ ਇੱਕ ਵਾਰ ਗੁਰੂ ਜੀ ਦੀ ਮਾਤਾ ਕੋਲ ਸ਼ਿਕਾਇਤ ਕੀਤੀ : "ਗੁਰੂ ਜੀ ਦਾ ਵਿਵਹਾਰ ਕੂਟਨੀਤਕ ਨਹੀਂ ਹੈ। ਭੀਮ ਚੰਦ ਦੀ ਫ਼ੌਜ ਆਏਗੀ ਤੇ ਆਨੰਦਪੁਰ ਲੁੱਟ ਲਵੇਗੀ। ਗੁਰੂ ਜੀ ਅਜੇ ਬਾਲਕ ਹਨ ਤੇ ਉਸ ਨੇ ਅਸਲੀ ਲੜਾਈ ਨਹੀਂ ਵੇਖੀ ਭਾਵੇਂ ਉਹ ਸਦਾ ਹੀ ਲੜਾਈਆਂ ਦੀਆਂ ਗੱਲਾਂ ਕਰਦਾ ਹੈ। ਇੱਕ ਵਾਰ ਉਸ ਨੇ ਕਿਹਾ, "ਮੈਂ ਦੁਸ਼ਟ ਤੁਰਕਾਂ ਦਾ ਨਾਸ਼ ਕਰ ਦਿਆਂਗਾ।' ਫਿਰ ਉਸ ਕਿਹਾ, "ਮੈਂ ਲਾਹੌਰ ਤੋਂ ਲੈ ਕੇ ਪਿਸ਼ਾਵਰ ਤੱਕ ਸਾਰਾ ਮੁਲਕ ਆਪਣੇ ਸਿੱਖਾਂ ਨੂੰ ਦੇ ਦਿਆਂਗਾ।" ਆਪਣੇ ਪੁੱਤਰ ਨੂੰ ਸਮਝਾਉ ਕਿ ਉਹੋ ਅਜਿਹੀ ਚਿੜਾਉਣ ਵਾਲੀ ਭਾਸ਼ਾ ਦੀ ਵਰਤੋਂ ਨਾ ਕਰੇ।" ਉਨ੍ਹਾਂ ਦੀ ਮਾਤਾ ਨੇ ਉਚਿਤ ਤੌਰ ਤੇ ਉਹਨਾਂ ਨੂੰ ਸਮਝਾਇਆ, "ਮੇਰੇ ਲਾਲ, ਤੂੰ ਕਿਉਂ ਝਗੜਾ ਕਰ ਰਿਹਾ ਹੈਂ ? ਆਪਣੇ ਦੀਵਾਨ ਨੰਦ ਚੰਦ ਤੇ ਮਾਮੇ ਕਿਰਪਾਲ ਚੰਦ ਨੂੰ ਸੁਲਹ ਕਰਨ ਲਈ ਭੇਜ ਦਿਉ ਨਹੀਂ ਤਾਂ ਪਹਾੜੀ ਸੈਨਾ ਤੁਰੰਤ ਸਾਡੇ ਤੇ ਹਮਲਾ ਕਰ ਦੇਵੇਗੀ। ਜੇ ਸਾਨੂੰ ਇਸ ਥਾਂ ਤੋਂ ਜਾਣ ਲਈ ਮਜਬੂਰ ਹੋਣਾ ਪਿਆ ਤਾਂ ਅਸੀਂ ਕਿੱਥੇ ਜਾਵਾਂਗੇ ? ਤੁਹਾਡੇ ਪਿਤਾ ਨੇ ਇਹ ਜ਼ਮੀਨ ਖਰੀਦੀ ਸੀ ਤੇ ਉਹ ਏਥੇ ਸ਼ਾਂਤੀ ਤੇ ਇਕਾਂਤ ਵਿੱਚ ਰਹਿਣ ਲਈ ਆਏ ਸਨ।"

ਗੁਰੂ ਜੀ ਨੇ ਉੱਤਰ ਦਿੱਤਾ, "ਪਹਾੜੀਏ ਹੁਣ ਬੱਕਰੀਆਂ ਵਾਂਗ ਨਿਮਰਤਾ ਨਾਲ ਮੰਗਣ ਆਏ ਸਨ, ਪ੍ਰੰਤੂ ਜਦੋਂ ਉਹਨਾਂ ਨੂੰ ਮੰਗੀਆਂ ਚੀਜ਼ਾਂ ਮਿਲ ਗਈਆਂ ਤਾਂ ਉਹ ਸ਼ੇਰਾਂ ਵਾਂਗ ਬਹਾਦਰੀ ਦਾ ਦਿਖਾਵਾ ਕਰਨਗੇ। ਇਸ ਕਰਕੇ ਅਸੀਂ ਆਪਣੀ ਸੁਰੱਖਿਆ ਦਾ ਪ੍ਰਬੰਧ ਕਿਉਂ ਨਾ ਕਰੀਏ ? ਪਿਆਰੇ ਮਾਤਾ ਜੀ, ਜੇ ਅਸੀਂ ਉਹਨਾਂ ਤੋਂ ਡਰ ਗਏ ਤਾਂ ਉਹ ਛੇਤੀ

ਹੀ ਸਾਨੂੰ ਨਿਗਲ ਜਾਣਗੇ। ਉਹ ਸਾਡੀ ਇੱਜ਼ਤ ਤਦ ਹੀ ਕਰਨਗੇ ਜਦ ਅਸੀਂ ਉਹਨਾਂ ਨੂੰ ਹੱਥ ਵਿੱਚ ਤਲਵਾਰ ਲੈ ਕੇ ਮਿਲਾਂਗੇ। ਜੇ ਤੁਸੀਂ ਭੌਂਕ ਰਹੇ ਕੁੱਤੇ ਨੂੰ ਡੰਡਾ ਵਿਖਾਓਗੇ ਤਾਂ ਹੀ ਡਰ ਕੇ ਭੌਂਕਣ ਤੋਂ ਹਟੇਗਾ। ਅਸੀਂ ਅਜਿਹੇ ਲੋਕਾਂ ਅਧੀਨ ਨਹੀਂ ਰਹਿ ਸਕਦੇ। ਜੇ ਉਹ ਹਮਲਾ ਕਰਨਗੇ ਤਾਂ ਮੈਂ ਉਹਨਾਂ ਨੂੰ ਗੁਰੂ ਦੀ ਸਮਰਥਾ ਦੱਸ ਦਿਆਂਗਾ। ਅਕਾਲਪੁਰਖ ਨੇ ਮੈਨੂੰ ਸੰਸਾਰ ਵਿੱਚ ਪਾਪ ਦੀ ਜੜ੍ਹ ਉਖਾੜਨ ਲਈ ਤੇ ਕਮਜ਼ੋਰਾਂ ਤੇ ਲਿਤਾੜੇ ਹੋਏ ਲੋਕਾਂ ਦੀ ਜ਼ੁਲਮ ਤੋਂ ਰੱਖਿਆ ਕਰਨ ਲਈ ਭੇਜਿਆ ਹੈ।" ਇਹ ਸੁਣ ਕੇ ਗੁਰੂ ਜੀ ਦੀ ਮਾਤਾ ਉਦਾਸ ਹੋ ਕੇ ਮਹਿਲਾਂ 'ਚ ਚਲੀ ਗਈ ਤੇ ਗੁਰੂ ਜੀ ਬਕਤਰਬੰਦ ਤੇ ਹਥਿਆਰ ਸਜਾਉਣ ਲਈ ਚਲੇ ਗਏ।

ਜਦੋਂ ਰਾਜਾ ਭੀਮ ਚੰਦ ਦੇ ਏਲਚੀ ਆਪਣੇ ਆਕਾ ਕੋਲ ਪਹੁੰਚ ਗਏ ਤਾਂ ਉਹਨਾਂ ਗੁਰੂ ਜੀ ਦਾ ਸੁਨੇਹਾ ਕੁਝ ਆਪਣੇ ਵਲੋਂ ਵਾਧਾ ਘਾਟਾ ਕਰਕੇ ਦੇ ਦਿੱਤਾ। ਭੀਮ ਚੰਦ ਕ੍ਰੋਧਿਤ ਹੋ ਉੱਠਿਆ ਤੇ ਉਸਨੇ ਨਿਮਨ-ਲਿਖਿਤ ਪੱਤਰ ਗੁਰੂ ਜੀ ਨੂੰ ਸੰਬੋਧਿਤ ਕੀਤਾ : "ਜੇ ਤੁਸੀਂ ਆਨੰਦਪੁਰ 'ਚ ਰਹਿਣਾ ਚਾਹੁੰਦੇ ਹੋ ਤਾਂ ਤੁਰੰਤ ਹੀ ਹਾਥੀ ਭੇਜ ਦਿਉ। ਜੇ ਤੁਸੀਂ ਅਜਿਹਾ ਕਰਨ ਲਈ ਸਹਿਮਤ ਨਾ ਹੋਏ ਤਾਂ ਮੈਂ ਫ਼ੌਜ ਚੜ੍ਹਾ ਕੇ ਆਵਾਂਗਾ, ਤੇ ਤੁਹਾਡੇ ਚੇਲੇ ਮਰਦ ਤੇ ਇਸਤਰੀਆਂ ਨੂੰ ਬਿਨਾਂ ਭੇਦ ਦੇ ਧਾਵਾ ਕਰਕੇ ਲੁੱਟ ਲਵਾਂਗਾ, ਮੁਲਕ ਵਿੱਚੋਂ ਕੱਢ ਦਿਆਂਗਾ ਤੇ ਤੁਹਾਨੂੰ ਕੈਦ ਕਰ ਲਵਾਂਗਾ। ਪ੍ਰੰਤੂ ਜੇ ਤੁਸੀਂ ਇਹਨਾਂ ਦੁੱਖਦਾਈ ਸਿੱਟਿਆਂ ਤੋਂ ਬਚਣਾ ਚਾਹੁੰਦੇ ਹੋ ਤਾਂ ਤੁਰੰਤ ਹੀ ਮੇਰੇ ਰਾਜ ਤੋਂ ਚਲੇ ਜਾਓ।" ਗੁਰੂ ਜੀ ਪੱਤਰ ਪੜ੍ਹ ਕੇ ਮੁਸਕਰਾਏ ਤੇ ਉਹਦੇ ਮਿੱਤਰਾਂ ਨੂੰ ਕਿਹਾ, "ਮੈਂ ਉਸ ਵੱਲੋਂ ਲੜਾਈ ਦਾ ਵਿਕਲਪ ਪ੍ਰਵਾਨ ਕਰਦਾ ਹਾਂ।" ਉਹਨਾਂ ਨੇ ਭੀਮ ਚੰਦ ਨੂੰ ਇਸ ਭਾਵ ਦਾ ਉੱਤਰ ਭੇਜ ਦਿੱਤਾ ਤੇ ਨੰਦ ਚੰਦ ਨੂੰ ਰੱਖਿਆ ਕਰਨ ਲਈ ਤੁਰੰਤ ਹੀ ਤਿਆਰੀ ਕਰਨ ਦਾ ਆਦੇਸ਼ ਦਿੱਤਾ।

ਜਦੋਂ ਭੀਮ ਚੰਦ ਨੂੰ ਗੁਰੂ ਜੀ ਦਾ ਪੱਤਰ ਮਿਲਿਆ ਤਾਂ ਉਸਨੇ ਆਪਣੇ ਭਰਾਵਾਂ-ਪਹਾੜੀ ਰਾਜਿਆਂ ਨੂੰ ਸਲਾਹ ਮਸ਼ਵਰੇ ਲਈ ਜੰਗੀ ਕੌਂਸਲ ਜਾਂ ਸਭਾ ਵਿੱਚ ਬੁਲਾ ਕੇ ਉਹਨਾਂ ਨੂੰ ਗੁਰੂ ਜੀ ਨਾਲ ਹੋਈ ਗੱਲਬਾਤ ਤੋਂ ਜਾਣੂ ਕਰਵਾਇਆ। ਉਸਨੇ ਕਿਹਾ ਕਿ ਉਹ ਆਪ ਤਾਂ ਸਿੱਧੀ ਲੜਾਈ ਦੇ ਹੱਕ ਵਿੱਚ ਹੈ। ਪ੍ਰੰਤੂ ਰਾਜਾ ਕਿਰਪਾਲ ਨੇ ਧੀਰਜ ਕਰਨ ਦੀ ਸਲਾਹ ਦਿੱਤੀ। ਉਸਨੇ ਜ਼ੋਰ ਪਾਉਂਦਿਆਂ ਕਿਹਾ, "ਤੁਸੀਂ ਆਪਣੇ ਪੁੱਤਰ ਦੇ ਵਿਆਹ ਦੀਆਂ ਸਭ ਤਿਆਰੀਆਂ ਕਰ ਲਈਆਂ ਹਨ ਤੇ ਇਹ ਲੜਾਈ ਲਈ ਠੀਕ ਸਮਾਂ ਨਹੀਂ ਹੈ। ਜੇ ਤੁਹਾਡਾ ਕੋਈ ਰਿਸ਼ਤੇਦਾਰ ਮਾਰਿਆ ਗਿਆ ਤਾਂ ਖੁਸ਼ੀਆਂ ਮਾਤਮ ਵਿੱਚ ਬਦਲ ਜਾਣਗੀਆਂ ਖੁਸ਼ੀ ਦੇ ਮੌਕੇ ਤੇ ਨਾ ਮੌਤ ਚੰਗੀ ਹੈ ਤੇ ਨਾ ਹੀ ਮਾਤਮ ਸਮੇਂ ਰੰਗ ਰਾਗ ਤੇ ਖੁਸ਼ੀਆਂ ਦੇ ਗੀਤ।" ਦੂਸਰੇ ਪਹਾੜੀ ਰਾਜੇ ਜੋ ਸਭਾ ਵਿੱਚ ਬੁਲਾਏ ਗਏ ਸਨ ਤੇ ਭੀਮ ਚੰਦ ਦਾ ਪ੍ਰਧਾਨ ਮੰਤਰੀ ਵੀ ਇਨ ਬਿਨ ਇਸੇ ਵਿਚਾਰ ਦੇ ਸਨ। ਵਿਚਾਰ ਅਧੀਨ ਲੜਾਈ, ਫਲਸਰੂਪ, ਅੱਗੇ ਪਾ ਦਿੱਤੀ ਗਈ। ਰਾਜਾ ਕਿਰਪਾਲ ਨੇ ਸੁਝਾ ਦਿੱਤਾ ਕਿ ਜਦੋਂ ਬਰਾਤ ਲੈ ਕੇ ਸ੍ਰੀਨਗਰ ਗਏ ਤਾਂ ਉਹ ਰਾਜਾ ਫਤਿਹ ਚੰਦ ਨੂੰ ਆਪਣਾ ਸਾਥ ਦੇਣ ਲਈ ਗੁਰੂ ਜੀ ਵਿਰੁੱਧ ਲੜਾਈ ਲੜਨ ਦੀ ਪ੍ਰੇਰਨਾ ਦੇਣਗੇ।

ਇਸ ਦੌਰਾਨ ਗੁਰੂ ਜੀ ਆਪਣੇ ਵਿਰੋਧੀਆਂ ਨਾਲ ਟੱਕਰ ਲੈਣ ਲਈ ਸਭ ਤਿਆਰੀਆਂ ਕਰ ਰਹੇ ਸਨ। ਉਹਨਾਂ ਨੇ ਇਹ ਐਲਾਨ ਕਰ ਦਿੱਤਾ ਗਿਆ ਸੀ ਕਿ ਜੋ ਵੀ ਹਥਿਆਰ ਤੇ

ਘੋੜੇ ਲੈ ਕੇ ਆਵੇਗਾ, ਉਹਦੇ ਤੇ ਗੁਰੂ ਜੀ ਦੀ ਖੁਸ਼ੀ ਹੋਵੇਗੀ ਤੇ ਗੁਰੂ ਉਹਨਾਂ ਦਾ ਰਿਣੀ ਹੋਵੇਗਾ। ਗੁਰੂ ਜੀ ਦੀ ਅਪੀਲ ਦਾ ਤੁਰੰਤ ਹੀ ਭਰਵਾਂ ਹੁੰਗਾਰਾ ਮਿਲਿਆ।

**ਨਾਹਣ ਦੇ ਰਾਜੇ ਵੱਲੋਂ ਸੱਦਾ**—ਨਾਹਣ ਦੇ ਰਾਜਾ ਮੇਦਨੀ ਪਰਕਾਸ਼ ਨੇ ਉਸ ਸਮੇਂ ਗੁਰੂ ਜੀ ਨੂੰ ਦਰਸ਼ਨ ਦੇਣ ਲਈ ਏਲਚੀ ਰਾਹੀਂ ਸੱਦਾ-ਪੱਤਰ ਭੇਜਿਆ। ਉਸਨੂੰ ਯਕੀਨ ਸੀ ਕਿ ਗੁਰੂ ਜੀ ਸਰਵੋਤਮ ਦੂਨ ਵਾਦੀ (ਜੋ ਹਿਮਾਲਯ ਤੇ ਸ਼ਿਵਾਲਕ ਦੀਆਂ ਧਾਰਾਵਾਂ ਵਿੱਚ ਸਥਿਤ ਹੈ) ਵੇਖ ਕੇ ਅਤਿਅੰਤ ਖੁਸ਼ ਹੋਣਗੇ ਜਿਥੇ ਵਾਯੂ ਮੰਡਲ ਬਹੁਤ ਠੰਡਾ ਹੈ ਤੇ ਖੇਡਣ ਲਈ ਸ਼ਿਕਾਰਗਾਹਾਂ ਵੀ ਹਨ। ਗੁਰੂ ਜੀ ਦਾ ਰਿਸ਼ਤੇਦਾਰ ਰਾਮ ਰਾਇ ਵੀ ਉੱਥੇ ਨਿਵਾਸ ਰੱਖਦਾ ਸੀ ਤੇ ਉਸਨੂੰ ਉਹ ਸਥਾਨ ਸੁਹਾਵਣਾ ਤੇ ਰਿਹਾਇਸ਼ ਲਈ ਮਨੋਹਰ ਜਾਪਿਆ ਸੀ। ਨਾਹਣ ਦੇ ਰਾਜੇ ਨੇ ਭੀਮਚੰਦ ਦੀ ਗੁਰੂ ਜੀ ਨਾਲ ਦੁਸ਼ਮਣੀ ਬਾਰੇ ਸੁਣਿਆ ਹੋਇਆ ਸੀ, ਪ੍ਰੰਤੂ ਭੀਮ ਚੰਦ ਨੂੰ ਗੁਰੂ ਜੀ ਦੀ ਮਹਾਨਤਾ ਦਾ ਕੋਈ ਇਲਮ ਨਹੀਂ ਸੀ, ਜਿਸ ਕਾਰਨ ਉਸਨੂੰ ਪਿੱਛੋਂ ਪਛਤਾਵਾ ਹੋਣਾ ਸੀ। ਨਾਹਣ ਦਾ ਰਾਜਾ ਗੁਰੂ ਜੀ ਦੀ ਸਹਾਇਤਾ ਦਾ ਇੱਛੁਕ ਸੀ ਜੋ ਉਸਨੂੰ ਜ਼ਰੂਰਤ ਵੇਲੇ ਬੜੀ ਲਾਭਦਾਇਕ ਹੋ ਸਕਦੀ ਸੀ ਤੇ ਇਸੇ ਕਾਰਨ ਉਸਨੇ ਗੁਰੂ ਜੀ ਨੂੰ ਬੜੇ ਚਾਅ ਨਾਲ ਕਾਫੀ ਸਮਾਂ ਆਪਣੀ ਰਿਆਸਤ ਵਿੱਚ ਬਿਤਾਉਣ ਲਈ ਸੱਦਾ-ਪੱਤਰ ਭੇਜਿਆ ਸੀ। ਗੁਰੂ ਜੀ ਨੇ ਏਲਚੀ ਨੂੰ ਉੱਤਰ ਲਈ ਕੁਛ ਹੋਰ ਦਿਨ ਇੰਤਜ਼ਾਰ ਕਰਨ ਲਈ ਕਿਹਾ।

ਮਸੰਦ ਨਾਹਣ ਦੇ ਰਾਜੇ ਦੇ ਸੱਦਾ-ਪੱਤਰ ਬਾਰੇ ਸੁਣ ਕੇ ਬੜੇ ਖੁਸ਼ ਹੋਏ, ਕਿਉਂਕਿ ਜੇ ਗੁਰੂ ਜੀ ਇਹ ਪਰਵਾਨ ਕਰ ਲੈਂਦੇ ਹਨ ਤਾਂ ਭੀਮ ਚੰਦ ਨਾਲ ਉਹਨਾਂ ਦੀ ਦੁਸ਼ਮਣੀ ਖਤਮ ਹੋ ਜਾਵੇਗੀ। ਉਹਨਾਂ ਗੁਰੂ ਜੀ ਦੀ ਮਾਤਾ ਨੂੰ ਪਰੇਰਿਆ ਕਿ ਉਹ ਗੁਰੂ ਜੀ ਨੂੰ ਨਾਹਣ ਜਾਣ ਲਈ ਮਨਾਉਣ। ਉਸਨੇ ਗੁਰੂ ਜੀ ਨੂੰ ਕਿਹਾ ਕਿ ਨਾਹਣ ਵਿੱਚ ਕੁਝ ਸਮਾਂ ਬਿਤਾ ਕੇ ਉਹ ਆਨੰਦਪੁਰ ਆ ਜਾਣ ਜਦੋਂ ਕਿ ਉਹਦੀ ਉਮੀਦ ਅਨੁਸਾਰ ਇੱਥੇ ਅਮਨ-ਸ਼ਾਂਤੀ ਹੋ ਜਾਵੇਗੀ। ਗੁਰੂ ਜੀ ਨੇ ਮਾਤਾ ਦੀ ਸਲਾਹ ਮੰਨ ਲਈ ਤੇ ਅਗਲੇ ਦਿਨ ਨਾਹਣ ਜਾਣ ਦਾ ਇਕਰਾਰ ਕਰ ਲਿਆ। ਸਾਵਧਾਨੀ ਵਜੋਂ ਉਹਨਾਂ ਨੇ ਆਪਣੀ ਸਾਰੀ ਸਿੱਖਿਅਤ ਸੈਨਾ ਨੂੰ ਨਾਲ ਲੈ ਲਿਆ ਤੇ ਨੰਦ ਚੰਦ ਨੂੰ ਕੂਚ ਲਈ ਤਿਆਰੀ ਕਰਨ ਦਾ ਹੁਕਮ ਦੇ ਦਿੱਤਾ।

**ਨਾਹਣ ਜਾਣਾ**—ਅਗਲੇ ਦਿਨ ਗੁਰੂ ਜੀ ਨੇ ਤਿਆਰੀ ਦੇ ਸੰਕੇਤ ਵਜੋਂ ਕੂਚ ਦਾ ਨਗਾਰਾ ਵਜਵਾ ਦਿੱਤਾ। ਉਹ ਆਪਣੇ ਨਾਲ ਦੀਵਾਨ ਨੰਦ ਚੰਦ, ਰਿਸ਼ਤੇਦਾਰ ਤੇ 500 ਉਦਾਸੀ ਸਿੱਖ ਲੈ ਕੇ ਤੁਰ ਪਏ। ਆਨੰਦਪੁਰ ਦੀ ਰਾਖੀ ਲਈ ਉਹਨਾਂ ਨੇ ਸੂਰਜ ਮੱਲ ਦੇ ਦੋ ਪੋਤਰਿਆਂ-ਗੁਲਾਬ ਰਾਏ ਤੇ ਸ਼ਾਮ ਦਾਸ ਨੂੰ ਢੁਕਵੇਂ ਪਹਿਰੇਦਾਰ ਦੇ ਕੇ ਪਿੱਛੇ ਛੱਡਿਆ। ਗੁਰੂ ਜੀ ਦੀ ਪਹਿਲੀ ਮੰਜ਼ਿਲ ਕੀਰਤਪੁਰ ਸੀ ਜਿੱਥੇ ਉਹਨਾਂ ਦੇ ਦਾਦੇ ਗੁਰੂ ਹਰਿ ਗੋਬਿੰਦ ਜੀ ਦੀ ਪਵਿੱਤਰ ਯਾਦਗਾਰ ਸੀ। ਕੁਝ ਦਿਨਾਂ ਦੇ ਹੋਰ ਸਫਰ ਪਿੱਛੋਂ ਗੁਰੂ ਜੀ ਨੇ ਨਾਹਣ ਦੇ ਪਹਾੜੀ ਤਲ ਤੇ ਜਾ ਡੇਰੇ ਲਾਏ।

ਰਾਜਾ ਬੜੇ ਉੱਚਿਤ ਢੰਗ ਨਾਲ ਆਪਣੇ ਉੱਘੇ ਮਹਿਮਾਨ ਨੂੰ ਨਮਸਕਾਰ ਕਰਨ ਤੇ ਸੁਆਗਤ ਕਰਨ ਲਈ ਪਹੁੰਚਿਆ। ਉਹ ਉਹਨਾਂ ਨੂੰ ਆਪਣੇ ਮਹਿਲ ਵਿੱਚ ਲੈ ਗਿਆ ਤੇ ਉਸਨੇ ਆਪਣਾ ਮਨ ਸ਼ਿਕਾਰ ਖੇਡਣ 'ਚ ਲਾ ਕੇ ਆਨੰਦ ਲੈਣ ਦੀ ਬੇਨਤੀ ਕੀਤੀ ਤੇ ਨਾਲ ਹੀ ਰਾਜ ਦੀ ਰਾਖੀ ਲਈ ਕਿਲ੍ਹੇ ਦੀ ਇਮਾਰਤ ਬਣਾਉਣ ਤੇ ਨਿਗਰਾਨੀ ਕਰਨ

ਲਈ ਬੇਨਤੀ ਕੀਤੀ। ਇੱਕ ਦਿਨ ਸ਼ਿਕਾਰ ਜਾਣ ਸਮੇਂ ਗੁਰੂ ਜੀ ਤੇ ਰਾਜੇ ਵਿਚਾਰ ਇਸ ਵਿਸ਼ੇ ਤੇ ਫਿਰ ਚਰਚਾ ਹੋਈ। ਰਾਜਾ ਨਾਹਣ ਨੇ ਦੱਸਿਆ ਕਿ ਉਹ ਜਿਸ ਥਾਂ ਤੇ ਉਹ ਖੜੇ ਹਨ, ਉਸ ਲਈ ਗੜ੍ਹਵਾਲ ਰਿਆਸਤ ਦੀ ਰਾਜਧਾਨੀ ਸ੍ਰੀਨਗਰ ਦੇ ਮਾਲਕ ਰਾਜਾ ਫਤਿਹ ਸ਼ਾਹ ਨਾਲ ਉਹ ਕਈ ਵਾਰ ਲੜਾਈ ਲੜ ਚੁੱਕਿਆ ਹੈ। ਇਸ ਲਈ ਉਸਨੂੰ ਬੜੀ ਖੁਸ਼ੀ ਹੋਵੇਗੀ ਜੇ ਦੁਸ਼ਮਣਾਂ ਤੋਂ ਰੱਖਿਆ ਲਈ ਇੱਥੇ ਕਿਲ੍ਹਾ ਉਸਾਰਿਆ ਜਾਵੇ।

**ਕਿਲ੍ਹੇ ਦੀ ਉਸਾਰੀ**—ਗੁਰੂ ਜੀ ਨੇ ਤੰਬੂ ਲੁਆ ਕੇ ਰਾਜਾ ਜੀ ਨਾਲ ਦਰਬਾਰ ਲਗਾਇਆ। ਸਰਵ-ਸੰਮਤੀ ਨਾਲ ਮੁਲਕ ਦੀ ਰੱਖਿਆ ਲਈ ਕਿਲ੍ਹਾ ਉਸਾਰਨ ਲਈ ਸਹਿਮਤੀ ਹੋ ਗਈ। ਰਾਜੇ ਨੇ ਤਦੋਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਕਿਲ੍ਹੇ ਦੀ ਉਸਾਰੀ ਲਈ ਉਹਨਾਂ ਦੇ ਸੈਨਿਕ ਸਹਾਇਤਾ ਕਰਨਗੇ ਤੇ ਇਹ ਦੀ ਤੇਜ਼ੀ ਨਾਲ ਉਸਾਰੀ ਕਰਨ ਲਈ ਕਾਮੇ ਤੇ ਮਜ਼ਦੂਰ ਉਹ ਲਾਏਗਾ।

ਗੁਰੂ ਜੀ ਨੇ ਪਵਿੱਤਰ ਕੜਾਹ ਪ੍ਰਸ਼ਾਦ ਤਿਆਰ ਕਰਵਾ ਲਿਆ ਤੇ ਅਕਾਲਪੁਰਖ ਅੱਗੇ ਅਰਦਾਸ ਕਰਕੇ ਵਰਤਾ ਦਿੱਤਾ। ਫਿਰ ਉਹਨਾਂ ਕਿਲ੍ਹੇ ਦੀ ਨੀਂਹ ਧਰੀ। ਮਜ਼ਦੂਰਾਂ ਮਿਸਤਰੀਆਂ ਵਿੱਚ ਇਤਨਾ ਉਤਸ਼ਾਹ ਸੀ ਕਿ ਕਿਲ੍ਹਾ 12 ਦਿਨਾਂ ਵਿੱਚ ਉਸਾਰ ਲਿਆ ਗਿਆ। ਗੁਰੂ ਜੀ ਨੇ ਇਸ ਦਾ ਨਾਮ "ਪਾਉਂਟਾ" ਰੱਖਿਆ। ਗੁਰੂ ਜੀ ਨੇ ਉੱਥੇ ਨਿਵਾਸ ਰੱਖਿਆ ਤੇ ਉਥੇ ਉਹਨਾਂ ਆਪਣੀ ਸੈਨਾ ਵਧਾਉਣੀ ਸ਼ੁਰੂ ਕਰ ਦਿੱਤੀ ਤੇ ਜੋ ਹਿੰਦੂ ਤੇ ਮੁਸਲਮਾਨ ਨੌਕਰੀ ਲਈ ਆਉਂਦੇ ਸਭ ਨੂੰ ਭਰਤੀ ਕਰ ਲਿਆ ਜਾਂਦਾ। ਸਾਰੇ ਨਵੇਂ ਭਰਤੀ ਹੋਏ ਤੇ ਪਹਿਲਾਂ ਦੇ ਅਨੁਸ਼ਾਸਿਤ ਸੈਨਿਕਾਂ ਨੇ ਭਵਨ ਦੀ ਉਸਾਰੀ ਵਿੱਚ ਸ੍ਵੈ-ਇੱਛਾ ਨਾਲ ਸਹਾਇਤਾ ਕੀਤੀ।

# ਕਾਂਡ—48

**ਰਾਮ ਰਾਇ ਦਾ ਡਰ ਦੂਰ ਕਰਨਾ**—ਡੇਹਰਾਦੂਨ ਦੇ ਵਾਸੀ ਰਾਮ ਰਾਇ ਨੂੰ ਗੁਰੂ ਜੀ ਦਾ ਉੱਥੇ ਆਉਣ ਤੇ "ਪਾਉਂਟਾ" ਦਾ ਕਿਲ੍ਹਾ ਉਸਾਰਨ ਬਾਰੇ ਪਤਾ ਲੱਗ ਗਿਆ ਜੋ ਉਹਦੇ ਨਿਵਾਸ ਅਸਥਾਨ ਤੋਂ ਸਿਰਫ ਤੀਹ ਮੀਲ ਦੀ ਦੂਰੀ ਤੇ ਹੀ ਸੀ। ਉਸ ਨੂੰ ਡਰ ਮਹਿਸੂਸ ਹੋਇਆ ਕਿ ਗੁਰੂ ਜੀ ਉਹਦੇ ਪਹਿਲੇ ਕੁਕਰਮਾਂ ਕਾਰਨ ਉਸਨੂੰ ਦੰਡ ਦੇਣ ਆਏ ਹਨ ਤੇ ਉਸਨੇ ਆਪਣੇ ਸ਼ੰਕੇ ਦੀ ਆਪਣੇ ਮਸੰਦਾਂ ਨੂੰ ਖਬਰ ਕਰ ਦਿੱਤੀ। ਗੁਰਦਾਸ ਜੋ ਰਾਮ ਰਾਇ ਨਾਲ ਉਸ ਵੇਲੇ ਦਿੱਲੀ ਗਿਆ ਸੀ ਜਦੋਂ ਗੁਰੂ ਹਰਿ ਰਾਇ ਜੀ ਨੇ ਉਸਨੂੰ ਭੇਜਿਆ ਸੀ ਤੇ ਜੋ ਉਸ ਸਮੇਂ ਤੋਂ ਹੀ ਉਹਦਾ ਸਾਥੀ ਸੀ, ਉਸਨੇ ਦਲੀਲ ਦਿੱਤੀ ਕਿ ਗੁਰੂ ਗੋਬਿੰਦ ਰਾਇ ਅਜਿਹਾ ਸੁਆਰਥੀ ਤੇ ਖੁਣਸੀ ਨਹੀਂ ਕਿ ਉਸ ਤੋਂ ਬਦਲਾ ਲਵੇ। ਹਾਂ ਜੇ ਫਿਰ ਵੀ ਹਮਲੇ ਦਾ ਕੋਈ ਪ੍ਰਮਾਣ ਪ੍ਰਗਟ ਹੋਵੇ ਤਾਂ ਗੁਰਦਾਸ ਦਾ ਭਰਾ ਤਾਰਾ ਜੋ ਇੱਕ ਯੋਧਾ ਤੇ ਨਿਪੁੰਨ ਤੀਰ-ਅੰਦਾਜ਼ ਹੈ, ਉਹਨਾਂ ਦਾ ਟਾਕਰਾ ਕਰਨ ਤੇ ਡੇਹਰਾਦੂਨ ਸ਼ਹਿਰ ਦੀ ਰੱਖਿਆ ਕਰਨ ਦੇ ਯੋਗ ਹੈ। ਰਾਮ ਰਾਇ ਨੇ ਉੱਤਰ ਦਿੰਦਿਆਂ ਕਿਹਾ ਕਿ ਤੀਰ-ਅੰਦਾਜ਼ੀ ਵਿੱਚ ਗੁਰੂ ਜੀ ਨਾਲ ਕੋਈ ਟਾਕਰਾ ਨਹੀਂ ਕਰ ਸਕਦਾ। ਗੁਰੂ ਦੇ ਤੀਰਾਂ ਤੋਂ ਡਰ ਕੇ ਭੀਮ ਚੰਦ ਨੇ ਵੀ ਆਪਣੇ ਆਪ ਨੂੰ ਆਪਣੇ ਕਿਲ੍ਹੇ ਵਿੱਚ ਲੁਕਾਈ ਰੱਖਿਆ ਸੀ। ਗੁਰਦਾਸ ਨੇ ਮੋੜਵਾਂ ਉੱਤਰ ਦਿੰਦਿਆਂ ਕਿਹਾ ਕਿ ਜੇ ਰਾਮ ਰਾਇ ਹਮਲੇ ਦੀ ਝਲਕ ਤੋਂ ਬਿਨਾਂ ਹੀ ਦੌੜ ਗਿਆ ਤਾਂ ਉਹਦੀ ਬਦਨਾਮੀ ਦੀਆਂ ਅਨੇਕਾਂ ਕਹਾਣੀਆਂ ਫੈਲ ਜਾਣਗੀਆਂ। ਇਸ ਪਿੱਛੋਂ ਗੁਰੂ ਜੀ ਨੂੰ ਜਦੋਂ ਉਹਦੀ ਘਬਰਾਹਟ ਦਾ ਪਤਾ ਲੱਗ ਤਾਂ ਉਹਦਾ ਡਰ ਦੂਰ ਕਰਨ ਲਈ ਤੇ ਉਸਨੂੰ ਵਿਸ਼ਵਾਸ ਦੁਆਉਣ ਲਈ ਨੰਦ ਚੰਦ ਤੇ ਦਇਆ ਰਾਮ ਨੂੰ ਭੇਜਿਆ। ਗੁਰੂ ਜੀ ਦਾ ਸੰਦੇਸ਼ ਮਿਲਣ ਤੇ ਰਾਮ ਰਾਇ ਨੂੰ ਬੜੀ ਖੁਸ਼ੀ ਹੋਈ, ਏਲਚੀਆਂ ਨੂੰ ਸਿਰੋਪੇ ਦਿੱਤੇ ਤੇ ਉਸਨੇ ਗੁਰੂ ਤੇਗ ਬਹਾਦਰ ਦੇ ਬੀਰ ਸਪੁੱਤਰ ਨਾਲ ਮਿੱਤਰਤਾ ਕਰਨ ਦਾ ਫੈਸਲਾ ਕਰ ਲਿਆ।

**ਬੁੱਧੂ ਸ਼ਾਹ ਨੇ ਆਉਣਾ**—ਸਢੌਰੇ ਵਿੱਚ ਰਹਿਣ ਵਾਲਾ ਬੁੱਧੂਸ਼ਾਹ ਨਾਮ ਦਾ ਇੱਕ ਸੱਯਦ ਆਪਣੇ ਚੇਲਿਆਂ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ ਤੇ ਆਪਣੇ ਵੱਲੋਂ ਚੜ੍ਹਾਵਾ ਭੇਟ ਕੀਤਾ। ਬੁੱਧੂਸ਼ਾਹ ਨੇ ਬੇਨਤੀ ਕੀਤੀ ਕਿ ਉਹ ਬੜਾ ਪਾਪੀ ਹੈ। ਉਸਨੇ ਕਿਹਾ ਕਿ ਉਸਨੂੰ ਆਪਣੇ ਅਪਰਾਧਾਂ ਦਾ ਹਿਸਾਬ ਮੌਤ ਪਿੱਛੋਂ ਅਵੱਸ਼ ਦੇਣਾ ਪਵੇਗਾ, ਫਿਰ ਕਿਉਂ ਨਾ ਉਹ ਗੁਰੂ ਜੀ ਦੀ ਮਧਿਅਸਥਾ ਤੇ ਮਿਹਰ ਨਾਲ ਪਾਪ ਬਖਸ਼ਵਾ ਲਵੇ ? ਗੁਰੂ ਜੀ ਨੇ ਕਿਹਾ, "ਹੁਣ ਤੈਨੂੰ ਕੋਈ ਹਿਸਾਬ ਕਿਤਾਬ ਨਹੀਂ ਦੇਣਾ ਪਵੇਗਾ। ਗੁਰੂ ਨਾਨਕ ਦੇਵ ਨੇ ਤੁਹਾਡੇ ਲਈ ਮਾਫੀ ਲੈ ਲਈ ਹੈ।" ਬੁੱਧੂਸ਼ਾਹ ਕੁਝ ਸਮੇਂ ਲਈ ਗੁਰੂ ਜੀ ਕੋਲ ਰਿਹਾ ਜਿਸਨੂੰ ਉਸ ਨਾਲ ਸਨੇਹ ਹੋ ਗਿਆ ਤੇ ਉਹਦੇ ਹਾਲਾਤ ਅਨੁਸਾਰ ਢੁਕਵੀਂ ਧਾਰਮਿਕ ਸਿੱਖਿਆ ਦੇ ਕੇ ਉਸ ਉਪਰ ਮਿਹਰ ਕੀਤੀ।

**ਸ੍ਰੀਨਗਰ ਦੇ ਰਾਜਾ ਫਤਿਹ ਚੰਦ ਦਾ ਗੁਰੂ ਜੀ ਦੇ ਦਰਸ਼ਨਾਂ ਲਈ ਆਉਣਾ—** ਸ੍ਰੀਨਗਰ ਦਾ ਰਾਜਾ ਫਤਿਹ ਚੰਦ ਆਪਣੇ ਮੰਤਰੀਆਂ ਨਾਲ ਸਲਾਹ-ਮਸ਼ਵਰਾ ਕਰਕੇ ਇਸ ਸਿੱਟੇ ਤੇ ਪਹੁੰਚਿਆ ਕਿ ਗੁਰੂ ਜੀ ਨਾਲ ਚੰਗੇ ਸੰਬੰਧ ਬਣਾਉਣੇ ਸਿਆਣਪ ਹੋਵੇਗੀ। ਇਹੋ ਵਿਚਾਰ ਕੇ ਉਸਨੇ ਗੁਰੂ ਜੀ ਦੇ ਦਰਸ਼ਨ ਕਰਨ ਦਾ ਫੈਸਲਾ ਕੀਤਾ ਕਿਉਂ ਜੋ ਉਹ ਉਹਦੇ ਇਲਾਕੇ ਦੇ ਇਤਨਾ ਨੇੜੇ ਪਹੁੰਚ ਗਏ ਸਨ। ਜਦੋਂ ਗੁਰੂ ਜੀ ਨੂੰ ਉਹਦੀ ਇੱਛਾ ਬਾਰੇ ਦੱਸਿਆ ਗਿਆ ਤਾਂ ਗੁਰੂ ਜੀ ਨੇ ਉਹਦੇ ਸੁਆਗਤ ਲਈ ਸ਼ਾਨਦਾਰ ਖਾਤਰਦਾਰੀ ਦਾ ਪ੍ਰਬੰਧ ਕੀਤਾ। ਕੀਮਤੀ ਕਾਲੀਨ ਵਿਛਾਏ ਗਏ ਤੇ ਰਾਜੇ ਦੇ ਮਨ-ਪ੍ਰਚਾਵੇ ਲਈ ਤੇ ਉਹਦੇ ਲਈ ਪ੍ਰੀਤੀ ਭੋਜ ਦਾ ਆਨੰਦ ਵਧਾਉਣ ਲਈ ਗਾਇਕ ਤੇ ਭੰਡ ਲਾਏ ਗਏ। ਰਾਜਾ ਜੀ ਦੀ ਮੁਲਾਕਾਤ ਸਮੇਂ ਹੀ ਗੁਰੂ ਜੀ ਨੇ ਆਪਣੇ ਮਾਮੇ ਕਿਰਪਾਲ ਨੂੰ ਉਸ ਕੋਲ ਇਹ ਸੁਝਾ ਦੇ ਕੇ ਭੇਜਿਆ ਕਿ ਹੋਰ ਵੀ ਚੰਗਾ ਹੋਵੇ ਜੇਕਰ ਨਾਹਣ ਦੇ ਰਾਜੇ ਨਾਲ ਵੀ ਉਹਦੇ ਸੰਬੰਧ ਮਿੱਤਰਤਾ-ਪੂਰਵਕ ਹੋਣ। ਰਾਜੇ ਨੇ ਝੱਟ ਹੀ ਉੱਤਰ ਦਿੱਤਾ ਕਿ ਉਹ ਅਜਿਹੇ ਸਭ ਮਾਮਲਿਆਂ ਤੇ ਗੁਰੂ ਜੀ ਦੀ ਇੱਛਾ ਅਨੁਸਾਰ ਅਮਲ ਕਰੇਗਾ। ਫਿਰ ਗੁਰੂ ਜੀ ਨੇ ਨਾਹਣ ਦੇ ਰਾਜੇ ਨੂੰ ਬੁਲਾ ਲਿਆ। ਉਹ ਆਇਆ ਤੇ ਉਸਨੇ ਸ੍ਰੀਨਗਰ ਦੇ ਰਾਜੇ ਨਾਲ ਪੁਰਾਣੀ ਦੁਸ਼ਮਣੀ ਭੁਲਾ ਦੇਣ ਦਾ ਵਚਨ ਦਿੱਤਾ। ਗੁਰੂ ਜੀ ਨੇ ਦੋਹਾਂ ਰਾਜਿਆਂ ਨੂੰ ਖੁਲ੍ਹੇ ਦਰਬਾਰ 'ਚ ਲਿਆ ਕੇ ਉਹਨਾਂ ਦੀ ਗਲਵੱਕੜੀ ਪੁਆਈ ਤੇ ਸਦੀਵੀ ਦੋਸਤੀ ਦੇ ਇਕਰਾਰ ਕਰਵਾਏ। ਸਭਾ ਦੇ ਸਮਾਪਤ ਹੋਣ ਤੋਂ ਪਹਿਲਾਂ ਹੀ ਇੱਕ ਪਹਾੜੀਆ ਇਹ ਖਬਰ ਲੈ ਕੇ ਪਹੁੰਚ ਗਿਆ ਕਿ ਇੱਕ ਖੂਨਖਾਰ ਸ਼ੇਰ ਗੁਆਂਢ 'ਚ ਪਸ਼ੂਆਂ ਨੂੰ ਮਾਰ ਰਿਹਾ ਹੈ। ਸੰਦੇਸ਼ਵਾਹਕ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹਨਾਂ ਦੇ ਮੁਲਕ ਨੂੰ ਇਸ ਬਲਾ ਤੋਂ ਛੁਟਕਾਰਾ ਦਿਲਾਇਆ ਜਾਵੇ। ਅਗਲੇ ਦਿਨ ਗੁਰੂ ਜੀ ਆਪਣੇ ਨਾਲ ਦੋਹਾਂ ਰਾਜਿਆਂ, ਨੰਦ ਚੰਦ ਤੇ ਕੁਝ ਹੋਰਾਂ ਨੂੰ ਲੈ ਕੇ ਉਸ ਥਾਂ ਗਏ ਜਿੱਥੇ ਸ਼ੇਰ ਦਾ ਘੁਰਨਾ ਦੱਸਿਆ ਗਿਆ ਸੀ। ਗੁਰੂ ਜੀ ਨੇ ਉਸ ਪਹਾੜੀਏ ਨੂੰ ਰਾਹ ਦੱਸਣ ਲਈ ਕਿਹਾ ਜੋ ਖਬਰ ਲਿਆਇਆ ਸੀ। ਉਹ ਗੁਰੂ ਜੀ ਤੇ ਉਹਨਾਂ ਦੀ ਟੋਲੀ ਨੂੰ ਇੱਕ ਸੰਘਣੇ ਜੰਗਲ ਵਿੱਚ ਲੈ ਗਿਆ। ਸ਼ੇਰ ਜੋ ਆਰਾਮ ਕਰ ਰਿਹਾ ਸੀ, ਸ਼ਿਕਾਰੀਆਂ ਦੀ ਪੈੜਚਾਲ ਸੁਣਦੇ ਜਾਗ ਪਿਆ ਤੇ ਚੁੱਪ ਚਾਪ ਉਤਸੁਕਤਾ ਨਾਲ ਪਿੱਠ-ਭਾਰ ਬੈਠ ਕੇ ਢੂੰਡਾਊਆਂ ਵੱਲ ਵੇਖਣ ਲੱਗਾ। ਗੁਰੂ ਜੀ ਨੇ ਗੋਲੀ ਚਲਾਉਣ ਜਾਂ ਤੀਰ ਚਲਾਉਣ ਦੀ ਮਨਾਹੀਂ ਕਰ ਦਿੱਤੀ ਤੇ ਉਸ ਆਦਮੀ ਨੂੰ ਸ਼ੇਰ ਨਾਲ ਢਾਲ ਤਲਵਾਰ ਲੈ ਕੇ ਮੁਕਾਬਲਾ ਕਰਨ ਲਈ ਕਿਹਾ ਜੋ ਆਪਣੇ ਆਪ ਨੂੰ ਬਹਾਦਰ ਸਮਝਦਾ ਹੋਵੇ। ਇਸ ਚੁਣੌਤੀ ਨੂੰ ਕਬੂਲ ਕਰਨ ਲਈ ਕੋਈ ਵੀ ਅੱਗੇ ਨਾ ਆਇਆ। ਰਾਜਾ ਫਤਿਹ ਸ਼ਾਹ ਨੇ ਗੁਰੂ ਜੀ ਨੂੰ ਮੁਖਾਤਿਬ ਹੋ ਕੇ ਆਖਿਆ : "ਸੱਚੇ ਪਾਤਸ਼ਾਹ ਇਹ ਸ਼ੇਰ ਬੜਾ ਜਰਵਾਣਾ ਹੈ ਤੇ ਕਾਫ਼ੀ ਅਰਸੇ ਤੋਂ ਇਸ ਜੰਗਲ ਵਿੱਚ ਹੈ। ਉਸਨੇ ਬਹੁਤ ਸਾਰੇ ਆਦਮੀ ਤੇ ਪਸ਼ੂ ਮਾਰ ਦਿੱਤੇ ਹਨ। ਜੇ ਕੋਈ ਉਹਦੇ ਨਾਲ ਟੱਕਰ ਲੈਣ ਵਾਲਾ ਹੁੰਦਾ ਤਾਂ ਹੁਣ ਤੱਕ ਜਿਉਂਦਾ ਹੀ ਰਹਿੰਦਾ ? ਕਿਉਂਕਿ ਉਹ ਵੀ ਬੜਾ ਜਰਵਾਣਾ ਹੈ ਤੇ ਆਪ ਭੀ ਮਹਾਂਬਲੀ ਹੋ, ਇਸ ਲਈ ਆਪ ਹੀ ਉਸਦਾ ਟਾਕਰਾ ਕਰੋ। ਢਾਲ ਤਲਵਾਰ ਨਾਲ ਆਪ ਤੋਂ ਬਿਨਾਂ ਹੋਰ ਕੌਣ ਬੀਰਤਾ ਨਾਲ ਟੱਕਰ ਲੈ ਸਕਦਾ ਹੈ ?" ਇਹ ਸੁਣ ਕੇ ਗੁਰੂ ਜੀ ਘੋੜੇ ਤੋਂ ਉਤਰੇ ਤੇ ਆਪਣੇ ਆਪ ਨੂੰ ਹਮਲੇ ਲਈ ਤਿਆਰ ਕਰ ਲਿਆ। ਨਾਹਣ ਦੇ ਰਾਜੇ ਨੇ ਦਖਲ ਦਿੰਦਿਆ ਕਿਹਾ, "ਸੱਚੇ ਪਾਤਸ਼ਾਹ

ਕਿਉਂ ਅਜਿਹੇ ਸ਼ੇਰ ਦਾ ਸਾਹਮਣਾ ਕਰਦੇ ਹੋ ? ਅਸੀਂ ਉਸਨੂੰ ਤੋੜੇਦਾਰ ਬੰਦੂਕਾਂ ਨਾਲ ਨਿਸ਼ਾਨਾ ਬਣਾਵਾਂਗੇ।" ਗੁਰੂ ਜੀ ਨੇ ਉੱਤਰ ਦਿੱਤਾ, "ਵੇਖਦੇ ਜਾਉ ਮੈਂ ਸ਼ੇਰ ਨਾਲ ਕਿਵੇਂ ਨਿਪਟਦਾ ਹਾਂ। ਉਸਨੂੰ ਮਾਰਨ ਵਿੱਚ ਮੈਨੂੰ ਕੋਈ ਮੁਸ਼ਕਲ ਨਹੀਂ ਹੋਵੇਗੀ।" ਇਹ ਕਹਿ ਉਹਨਾਂ ਨੇ ਢਾਲ ਤਲਵਾਰ ਲਈ, ਅੱਗੇ ਵਧੇ ਤੇ ਸ਼ੇਰ ਨੂੰ ਲਲਕਾਰਿਆ। ਸ਼ੇਰ ਦਹਾੜ ਕੇ ਉੱਠਿਆ ਤੇ ਗੁਰੂ ਜੀ ਤੇ ਝਪਟਿਆ। ਗੁਰੂ ਜੀ ਨੇ ਉਸਨੂੰ ਢਾਲ ਨਾਲ ਰੋਕਿਆ ਤੇ ਉਹਦੀ ਵੱਖੀ ਵਲੋਂ ਵਾਰ ਕਰਕੇ ਦੋ ਟੋਟੇ ਕਰ ਦਿੱਤੇ। ਰਾਜੇ ਤੇ ਸ਼ਿਕਾਰੀ ਦਲ ਕੁਦਰਤੀ ਤੌਰ ਤੇ ਹੈਰਾਨ ਹੋਏ ਤੇ ਗੁਰੂ ਜੀ ਦੇ ਬਲ, ਬੀਰਤਾ ਤੇ ਮੁਕਾਬਲੇ ਦੇ ਨਤੀਜੇ ਤੇ ਬੜੇ ਖੁਸ਼ ਹੋਏ।

ਗੁਰੂ ਜੀ ਨੇ ਇਸ ਮੌਕੇ ਦਾ ਲਾਭ ਉਠਾ ਕੇ ਆਪਣੇ ਮਿੱਤਰਾਂ ਨੂੰ ਉਪਦੇਸ਼ ਦਿੱਤਾ : "ਸ਼ੇਰ ਇੱਕ ਬਹਾਦਰ ਦੀ ਮੌਤ ਮਰਿਆ ਹੈ ਤੇ ਮੁਕਤੀ ਪ੍ਰਾਪਤ ਕਰ ਗਿਆ ਹੈ। ਉਹ ਕਾਇਰ ਹੁੰਦੇ ਹਨ ਜੋ ਜਨਮ-ਮਰਨ ਦੇ ਚੱਕਰ 'ਚ ਪਏ ਰਹਿੰਦੇ ਹਨ। ਬਹਾਦਰਾਂ ਨੂੰ ਦੈਵੀ ਖੁਸ਼ੀ ਪ੍ਰਾਪਤ ਹੁੰਦੀ ਹੈ। ਜੇ ਕੋਈ ਆਦਮੀ ਯੁੱਧ 'ਚ ਜਾਨ ਦੇ ਦੇਵੇ ਤਾਂ ਉਸਦਾ ਮੂੰਹ ਵੈਰੀ ਵੱਲ ਹੋਣਾ ਚਾਹੀਦਾ ਹੈ। ਅਗਲੀ ਸਵੇਰ ਦੋਵੇਂ ਰਾਜੇ ਗੁਰੂ ਜੀ ਨੂੰ ਪਾਉਂਟਾ ਛੱਡ ਕੇ ਆਪੋ ਆਪਣੀ ਰਾਜਧਾਨੀ ਲਈ ਵਿਦਾ ਹੋ ਗਏ।

ਜਦ ਬੁੱਧੂ ਸ਼ਾਹ ਆਪਣੇ ਘਰ ਸਢੌਰੇ ਮੁੜ ਕੇ ਆਇਆ ਤਾਂ ਇੱਕ ਦਿਨ 500 ਪਠਾਨ ਫ਼ੌਜੀ ਵਰਦੀ ਵਿੱਚ ਉਸ ਅੱਗੇ ਆ ਹਾਜ਼ਰ ਹੋਏ। ਉਹਨਾਂ ਨੇ ਕਿਹਾ ਕਿ ਉਹ ਬਾਦਸ਼ਾਹ ਔਰੰਗਜ਼ੇਬ ਦੀ ਫ਼ੌਜ ਵਿੱਚ ਨੌਕਰ ਸਨ, ਪ੍ਰੰਤੂ ਉਹਨਾਂ ਨੂੰ ਛੋਟੀ ਜਿਹੀ ਗਲਤੀ ਕਾਰਨ ਨੌਕਰੀ ਤੋਂ ਬਰਖਾਸਤ ਕਰ ਦਿੱਤਾ ਗਿਆ ਹੈ। ਬਾਦਸ਼ਾਹ ਦੇ ਡਰੋਂ ਕੋਈ ਉਹਨਾਂ ਨੂੰ ਨੌਕਰ ਰੱਖਣ ਲਈ ਤਿਆਰ ਨਹੀਂ ਹੈ। ਬੁੱਧੂ ਸ਼ਾਹ ਨੂੰ ਖ਼ਿਆਲ ਆਇਆ ਕਿ ਗੁਰੂ ਜੀ ਕਿਸੇ ਤੋਂ ਵੀ ਨਹੀਂ ਡਰਦੇ, ਉਹ ਜ਼ਰੂਰ ਉਹਨਾਂ ਨੂੰ ਆਪਣੀ ਫ਼ੌਜ ਵਿੱਚ ਭਰਤੀ ਕਰ ਲੈਣਗੇ। ਸੋ ਉਹ ਉਹਨਾਂ ਨੂੰ ਗੁਰੂ ਜੀ ਕੋਲ ਲੈ ਗਿਆ ਤੇ ਉਹਨਾਂ ਨੇ ਪਠਾਨਾਂ ਨੂੰ ਆਪਣੀ ਫ਼ੌਜ ਵਿੱਚ ਖੁਸ਼ੀ-ਖੁਸ਼ੀ ਭਰਤੀ ਕਰ ਲਿਆ। ਗੁਰੂ ਜੀ ਨੇ ਹਰ ਅਫਸਰ ਦੀ ਇੱਕ ਦਿਨ ਦੀ ਤਲਬ ਪੰਜ ਰੁਪੈ ਤੇ ਸਿਪਾਹੀ ਦੀ ਇੱਕ ਰੁਪਿਆ ਬੰਨ੍ਹ ਦਿੱਤੀ। ਅਫਸਰਾਂ ਦੇ ਨਾਮ ਸਨ-ਹਯਾਤ ਖ਼ਾਂ, ਕਾਲੇ ਖ਼ਾਂ, ਨਿਜਾਬਤ ਖ਼ਾਂ ਤੇ ਭੀਖਣ ਖ਼ਾਂ, ਜਿਹਨਾਂ ਬਾਰੇ ਅਸੀਂ ਅੱਗੇ ਕਾਫ਼ੀ ਚਰਚਾ ਕਰਾਂਗੇ।

ਇਸ ਸਮੇਂ ਰਾਮ ਰਾਇ ਦਾ ਹਰਕਾਰਾ ਆ ਪਹੁੰਚਿਆ। ਜਦੋਂ ਉਸਨੂੰ ਉੱਥੇ ਪਹੁੰਚਣ ਤੇ ਅਗਲੀ ਸਵੇਰ ਗੁਰੂ ਜੀ ਕੋਲ ਜਾਣ ਦੀ ਆਗਿਆ ਦਿੱਤੀ ਗਈ ਤਾਂ ਉਸ ਨੇ ਗੁਰੂ ਜੀ ਦੀਆਂ ਫ਼ੌਜੀ ਪਲਟਣਾਂ ਵੇਖੀਆਂ—ਕੁਝ ਗੱਤਕੇ ਦਾ ਅਭਿਆਸ ਕਰ ਰਹੇ ਸਨ, ਕੁਝ ਤੀਰ-ਅੰਦਾਜ਼ੀ ਵਿੱਚ ਲੱਗੇ ਸਨ ਤੇ ਬਾਕੀ ਦੇ ਵੱਖ-ਵੱਖ ਸੈਨਿਕ ਮਸ਼ਕਾਂ ਕਰ ਰਹੇ ਸਨ। ਹਰਕਾਰੇ ਨੇ ਗੁਰੂ ਜੀ ਨੂੰ ਦੱਸਿਆ ਕਿ ਰਾਮ ਰਾਇ ਉਹਨਾਂ ਦੇ ਦਰਸ਼ਨ ਕਰਨਾ ਚਾਹੁੰਦਾ ਹੈ, ਪ੍ਰੰਤੂ ਉਹ ਪਾਉਂਟਾ ਵੀ ਨਹੀਂ ਆਉਣਾ ਚਾਹੁੰਦਾ ਤੇ ਉਹ ਇਹ ਵੀ ਨਹੀਂ ਚਾਹੁੰਦਾ ਕਿ ਗੁਰੂ ਜੀ ਡੇਹਰਾਦੂਨ ਆਉਣ। ਉਹ ਵਿਚਕਾਰ ਕਿਸੇ ਥਾਂ ਤੇ ਮਿਲ ਸਕਦੇ ਹਨ। ਰਾਮ ਰਾਇ ਦੇ ਉਸ ਸਮੇਂ ਬਹੁਤ ਸਾਰੇ ਪੈਰੋਕਾਰ ਸਨ ਤੇ ਉਹ ਨਹੀਂ ਸੀ ਚਾਹੁੰਦਾ ਕਿ ਉਹ ਇਹ ਖ਼ਿਆਲ ਕਰਨ ਕਿ ਉਹ ਗੁਰੂ ਕੋਲ ਨੀਵਾਂ ਹੋ ਕੇ ਗਿਆ ਹੈ ਤੇ ਉਹ ਇਹ ਉਮੀਦ ਵੀ ਕਦੇ ਨਹੀਂ ਸੀ

ਕਰਦਾ ਕਿ ਗੁਰੂ ਜੀ ਉਸ ਨੂੰ ਮਿਲਣ ਲਈ ਉਸ ਕੋਲ ਚਲੇ ਆਉਣਗੇ। ਇਸ ਕਾਰਨ ਉਸਨੇ ਅਨੋਖੀ ਬੇਨਤੀ ਕੀਤੀ। ਗੁਰੂ ਜੀ ਨੇ ਉਸਨੂੰ ਅਗਲੇ ਮਹੀਨੇ ਦੇ ਦੂਸਰੇ ਦਿਨ ਇਤਵਾਰ ਨੂੰ ਜਮਨਾ ਦੇ ਕਿਨਾਰੇ ਮਿਲਣ ਲਈ ਰਜ਼ਾਮੰਦੀ ਦੇ ਦਿੱਤੀ। ਇਸ ਤਰ੍ਹਾਂ ਦੋਹਾਂ ਦੀ ਮੁਲਾਕਾਤ ਹੋਈ। ਜਦੋਂ ਰਾਮ ਰਾਇ ਦੇ ਸਾਥੀਆਂ ਨੇ ਉਸਨੂੰ ਗੁਰੂ ਜੀ ਦੇ ਪੈਰ ਛੋਂਹਦਿਆਂ ਵੇਖਿਆ ਤਾਂ ਉਹਨਾਂ ਕਿਹਾ, ਵੇਖੋ ਰਾਮ ਰਾਇ ਆਪਣੇ ਸ਼ਰੀਕ ਨੂੰ ਨਮਸਕਾਰ ਕਰ ਰਿਹਾ ਹੈ ਤੇ ਉਹਨਾਂ ਨੇ ਹੋਰ ਵੀ ਕਈ ਅਪਮਾਨਜਨਕ ਟਿੱਪਣੀਆਂ ਉਹਦੀ ਉਸ ਪਦਵੀ ਬਾਰੇ ਕੀਤੀਆਂ, ਜਿਸ ਤੇ ਉਹਨਾਂ ਦੇ ਰੂਹਾਨੀ ਰਹਿਨੁਮਾ ਨੇ, ਝੂਠਾ ਹੱਕ ਜਮਾਇਆ ਹੋਇਆ ਸੀ।

ਗੁਰੂ ਜੀ ਤੇ ਰਾਮ ਰਾਇ ਨੇ ਵੱਖ-ਵੱਖ ਵਿਸ਼ਿਆਂ ਤੇ, ਖਾਸ ਕਰਕੇ ਰਾਜਾ ਭੀਮ ਚੰਦ ਨਾਲ ਗੁਰੂ ਜੀ ਦੇ ਸੰਬੰਧਾਂ ਬਾਰੇ ਚਰਚਾ ਕੀਤੀ। ਗੱਲਬਾਤ ਦੇ ਅੰਤ ਤੇ ਰਾਮ ਰਾਇ ਨੇ ਕਿਹਾ, "ਮੈਂ ਬੜਾ ਭਾਗਾਂ ਵਾਲਾ ਹਾਂ ਜਿਸਨੂੰ ਆਪ ਦੇ ਦਰਸ਼ਨ ਹੋ ਗਏ ਹਨ, ਮੇਰੀ ਜ਼ਿੰਦਗੀ ਦਾ ਸਮਾਂ ਥੋੜ੍ਹਾ ਹੀ ਰਹਿ ਗਿਆ ਹੈ। ਮੇਰੇ ਮਸੰਦ ਬੜੇ ਘਮੰਡੀ ਹਨ। ਜਦ ਮੈਂ ਨਾ ਰਿਹਾ ਤਾਂ ਮੇਰੇ ਪਰਿਵਾਰ ਤੇ ਜਾਇਦਾਦ ਦੀ ਰੱਖਿਆ ਕਰਨਾ। ਤੁਸੀਂ ਸਾਡੀ ਕੁਲ ਦੇ ਸੂਰਜ ਹੋ ਤੇ ਕਈ ਕਾਰਨਾਂ ਕਰਕੇ ਆਪ ਨੇ ਅਵਤਾਰ ਧਾਰਿਆ ਹੈ। ਪਾਵਨ ਗੁਰੂ ਨਾਨਕ ਦੇਵ ਜੀ ਨੇ ਦੁਨੀਆਂ ਦਾ ਭਵ ਸਾਗਰ ਪਾਰ ਕਰਨ ਲਈ ਅਕਾਲਪੁਰਖ ਦੇ ਨਾਮ ਨੂੰ ਹੀ ਤੁਲ੍ਹਾ ਬਣਾਇਆ ਹੈ ਜਿਸ ਕਾਰਨ ਜੀਵਾਂ ਨੂੰ ਮੁਕਤੀ ਮਿਲੀ ਹੈ। ਪ੍ਰੰਤੂ ਜਦੋਂ ਭੈੜੀ ਲਾਲਸਾ ਦੀ ਹਵਾ ਚਲਦੀ ਹੈ ਤਾਂ ਇਹ ਤੁਲ੍ਹਾ ਜਾਂ ਬੇੜੀ ਅਭਿਮਾਨ ਦੀ ਚਟਾਨ ਨਾਲ ਟਕਰਾ ਜਾਂਦੀ ਹੈ ਤੇ ਬਹੁਤ ਸਾਰੀਆਂ ਆਤਮਾਵਾਂ ਦਾ ਵਿਨਾਸ਼ ਹੋ ਜਾਂਦਾ ਹੈ। ਮੇਰਾ ਪਿਤਾ ਗੁਰੂ ਹਰਿ ਰਾਇ ਜੀ ਕਿਹਾ ਕਰਦੇ ਸਨ ਕਿ ਆਪਣੇ ਪਰਿਵਾਰ ਵਿੱਚ ਕੋਈ ਜਨਮ ਲਵੇਗਾ ਜੋ ਬੇੜੀ ਨੂੰ ਮੁੜ ਬਣਾ ਕੇ ਮਨੁੱਖੀ ਆਤਮਾ ਦੇ ਪਾਰ ਉਤਾਰੇ ਲਈ ਪਹਿਲੀ ਸਥਿਤੀ ਬਹਾਲ ਕਰੇਗਾ। ਇਸ ਅਨੁਸਾਰ ਹੀ ਆਪ ਸੰਸਾਰ ਵਿੱਚ ਵਿਸ਼ੇਸ਼ ਮਨੋਰਥ ਹਿੱਤ ਆਏ ਹੋ ।"

ਜਦੋਂ ਗੁਰੂ ਜੀ ਨੇ ਇਹ ਸ਼ਬਦ ਸੁਣਨ ਪਿੱਛੋਂ ਆਲੇ ਦੁਆਲੇ ਵੇਖਿਆ ਤਾਂ ਰਾਮ ਰਾਇ ਦੇ ਸਭ ਆਦਮੀ ਆਪਣੇ ਮਾਲਕ ਵੱਲ ਪਿੱਠ ਕਰ ਕੇ ਖੜੇ ਹੋਏ ਸਨ। ਤਾਂ ਫਿਰ ਗੁਰੂ ਜੀ ਨੇ ਟਿੱਪਣੀ ਕੀਤੀ, "ਰਾਮ ਰਾਇ ਦੇ ਸਿੱਖ ਜੋ ਸਾਡੇ ਵੱਲ ਪਿੱਠ ਕਰਕੇ ਖੜੇ ਹੋਏ ਹਨ, ਮੂਰਖ ਹਨ। ਉਹਨਾਂ ਨੂੰ ਤਾਂ ਆਪਣੇ ਗੁਰੂ ਦੇ ਦਰਸ਼ਨ ਕਰਕੇ ਵੀ ਖੁਸ਼ੀ ਨਹੀਂ ਹੁੰਦੀ, ਇਸ ਲਈ ਮੈਂ ਇਹਨਾਂ ਦੀ ਹੁਣ ਕਦੇ ਸਹਾਇਤਾ ਨਹੀਂ ਕਰਾਂਗਾ।"

ਗੁਰੂ ਜੀ ਨੇ ਆਪਣੀ ਦੈਵੀ ਸ਼ਕਤੀ ਨਾਲ ਗੁਰਦਾਸ ਦੀ ਫੜ ਜਾਣ ਲਈ ਸੀ ਕਿ ਉਹਦਾ ਭਰਾ ਤਾਰਾ ਗੁਰੂ ਜੀ ਦਾ ਟਾਕਰਾ ਕਰੇਗਾ ਤੇ ਰਾਮ ਰਾਇ ਦੇ ਸ਼ਹਿਰ ਉਪਰ ਉਸ ਵੱਲੋਂ ਹਮਲੇ ਦੇ ਵਿਚਾਰ ਸਮੇਂ ਸ਼ਹਿਰ ਦੀ ਰੱਖਿਆ ਕਰੇਗਾ। ਗੁਰੂ ਜੀ ਨੇ ਤਦ ਗੁਰਦਾਸ ਨੂੰ ਕਿਹਾ, "ਆਪਣੇ ਭਰਾ ਨੂੰ ਕਹਿ ਦੇ ਕਿ ਉਹ ਮੇਰੇ ਸਾਹਮਣੇ ਤੀਰ ਚਲਾਵੇ। ਤੂੰ ਕਿਹਾ ਸੀ ਕਿ ਤੇਰਾ ਭਰਾ ਵੀ ਗੁਰੂ ਵਾਂਗ ਤੀਰ ਚਲਾ ਸਕਦਾ ਹੈ ਤੇ ਉਹਦੇ ਜਿਹਾ ਤਾਕਤਵਰ ਗੁਰੂ ਵੀ ਨਹੀਂ ਹੈ।" ਗੁਰਦਾਸ ਨੂੰ ਜਦੋਂ ਗੁਰੂ ਜੀ ਨੇ ਝਾੜ ਪਾਈ ਤਾਂ ਉਸ ਨੇ ਗੁਰੂ ਜੀ ਕੋਲੋਂ ਮਾਫੀ ਮੰਗੀ ਤੇ ਫਿਰ ਗੁਰੂ ਜੀ ਨੇ ਉਸਨੂੰ ਯਥਾ ਸਮੇਂ ਮਾਫ ਕਰ ਦਿੱਤਾ। ਫਿਰ ਗੁਰੂ ਜੀ

ਪਾਉਂਟਾ ਪਰਤ ਆਏ, ਜਿੱਥੇ ਉਹਨਾਂ ਨੇ ਅਨੰਦਦਾਇਕ ਵਾਤਾਵਰਨ ਤੇ ਅਨੁਕੂਲ ਪੌਣ-ਪਾਣੀ 'ਚ ਰਹਿ ਕੇ ਕਾਵਿ-ਰਚਨਾ ਕੀਤੀ।

ਸੂਰਜ ਪਰਕਾਸ਼ ਦਾ ਲੇਖਕ ਗੁਰੂ ਜੀ ਦੀ ਰਚਨਾ ਕਰਨ ਦਾ ਢੰਗ ਦਸਦਾ ਹੈ। ਉਹ ਸਵੇਰੇ ਉੱਠਦੇ, ਇਸ਼ਨਾਨ ਕਰਦੇ ਤੇ ਜਮਨਾ ਕਿਨਾਰੇ ਕਾਫ਼ੀ ਦੂਰ ਤੱਕ ਸੈਰ ਕਰਨ ਨਿਕਲ ਜਾਂਦੇ ਤਾਂ ਜੋ ਉਹਨਾਂ ਨੂੰ ਕਿਸੇ ਵੀ ਮੁਦਾਖਲਿਤ ਤੋਂ ਬਿਨਾਂ ਪੂਰਨ ਇਕਾਂਤ ਮਿਲ ਸਕੇ। ਫਿਰ ਉਹ ਉੱਥੇ ਬੈਠ ਕੇ ਤਿੰਨ ਘੰਟੇ ਲਈ ਕਾਵਿ-ਰਚਨਾ ਕਰਦੇ। ਪਹਿਲਾਂ ਉਹਨਾਂ ਨੇ ਸੰਸਕ੍ਰਿਤ ਵਿੱਚੋਂ "ਕ੍ਰਿਸ਼ਨ ਅਵਤਾਰ" ਦੇ ਇਤਿਹਾਸ ਦਾ ਅਨੁਵਾਦ ਕੀਤਾ। ਅਨੁਵਾਦ ਆਮ ਕਰਕੇ ਰੂਪਕਾਂ ਤੇ ਅਲੰਕਾਰਾਂ ਨਾਲ ਸਜੇ ਹੋਏ ਚੌਬਰਗਿਆਂ ਜਾਂ ਚਾਰ-ਪੰਗਤੀਆਂ ਦੇ ਛੰਦਾਂ ਵਿੱਚ ਹੈ। ਗੁਰੂ ਜੀ ਕ੍ਰਿਸ਼ਨ ਦੀਆਂ ਖੇਡਾਂ, ਉਹਦੀ ਗੋਪੀਆਂ ਨਾਲ ਰਾਸ ਲੀਲਾ ਤੇ ਉਹਦੇ ਆਪਣੀ ਰਾਣੀ ਰਾਧਿਕਾ ਪ੍ਰਤੀ ਪ੍ਰੇਮ ਦੇ ਬੜੇ ਆਨੰਦ ਨਾਲ ਵਰਣਨ ਕਰਦੇ ਸਨ। ਇਸੇ ਦਰਿਆ ਦੇ ਕਾਫ਼ੀ ਅੱਗੇ ਦੱਖਣ ਵਾਲੇ ਪਾਸੇ ਕ੍ਰਿਸ਼ਨ ਜੀ ਕਲੋਲਾਂ ਕਰਦੇ ਰਹੇ ਅਤੇ ਅਜਿਹੇ ਕ੍ਰਿਸ਼ਮੇ ਕਰਦੇ ਰਹੇ ਜਿਸ ਕਾਰਨ ਉਹ ਹਿੰਦੂਆਂ ਵਿੱਚ ਪੂਜਣਯੋਗ ਥਾਂ ਪ੍ਰਾਪਤ ਕਰ ਗਏ। ਗੁਰੂ ਜੀ ਨੇ ਆਪਣੀ ਰਾਸ-ਮੰਡਲ ਦੀ ਰਚਨਾ ਗੁਰਮੁਖੀ ਦੇ ਪੈਂਤੀ ਅੱਖਰਾਂ ਅਨੁਸਾਰ ਅਖਰਬੱਧ ਕਰਕੇ ਕੀਤੀ। ਇਹਨਾਂ ਅੱਖਰਾਂ ਨਾਲ ਕਵਿਤਾ ਸ਼ੁਰੂ ਨਹੀਂ ਸਗੋਂ ਸਮਾਪਤ ਹੁੰਦੀ ਹੈ। ਆਪਣੀ ਸਾਹਿਤਕ ਘਾਲਣਾ ਦੇ ਅੰਤਰਾਲ ਵਿੱਚ ਉਹ ਦਰਿਆ ਨੂੰ ਪਥਰੀਲੇ ਵੱਟਿਆਂ ਗੀਟਿਆਂ ਤੇ ਚਲਦਾ ਵੇਖਦੇ ਤੇ ਪਾਣੀ ਦੀਆਂ ਨੀਲੀਆਂ ਲਹਿਰਾਂ 'ਚੋਂ ਉੱਠਦੀ ਚਮਕੀਲੀ ਝੱਗ ਦੀ ਸ਼ਲਾਘਾ ਕਰਦੇ।

ਗੁਰੂ ਜੀ ਦੇ ਨਾਲ ਮਿਲਣੀ ਤੋਂ ਕੁਝ ਸਮਾਂ ਪਿੱਛੋਂ ਰਾਮ ਰਾਇ ਨੇ ਸਮਾਧੀ ਲਗਾਈ ਹੋਈ ਸੀ ਤਾਂ ਮਸੰਦਾਂ ਨੇ ਉਹਦੀ ਪਤਨੀ ਪੰਜਾਬ ਕੌਰ ਦੇ ਤਰਲਿਆਂ ਤੇ ਬੇਨਤੀਆਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਸਮਾਧੀ ਦੀ ਹਾਲਤ ਵਿੱਚ ਸਸਕਾਰ ਕਰ ਦਿੱਤਾ। ਫਿਰ ਮਸੰਦ ਉਹਦੀ ਜਾਇਦਾਦ ਤੇ ਉਹਦੇ ਲਈ ਆਏ ਚੜ੍ਹਾਵੇ ਤੇ ਕਬਜ਼ਾ ਕਰਨ ਲਈ ਤੁਰ ਪਏ ਤੇ ਹਰ ਇੱਕ ਹੀ ਆਪਣੇ ਗੁਰੂ ਹੋਣ ਦਾ ਐਲਾਨ ਕਰਨ ਲੱਗ ਪਿਆ। ਪੰਜਾਬ ਕੌਰ ਨੇ ਗੁਰਦਾਸ ਰਾਹੀਂ, ਜਿਹੜਾ ਕਿ ਉਸ ਪ੍ਰਤੀ ਵਫਾਦਾਰ ਰਿਹਾ ਸੀ, ਗੁਰੂ ਗੋਬਿੰਦ ਰਾਇ ਨੂੰ ਸਾਰੇ ਸਮਾਚਾਰਾਂ ਦੀ ਜਾਣਕਾਰੀ ਦੇਣ ਲਈ ਪੱਤਰ ਭੇਜਿਆ ਤੇ ਗੁਰੂ ਜੀ ਦੀ ਸਲਾਹ ਤੇ ਸਹਾਇਤਾ ਲਈ ਬੇਨਤੀ ਕੀਤੀ। ਫਿਰ ਉਸਨੇ ਸਭ ਮਸੰਦਾਂ ਨੂੰ ਇੱਕ ਵਿਸ਼ੇਸ਼ ਦਿਨ ਤੇ ਮਹਾਂ-ਭੋਜ ਤੇ ਬੁਲਾਇਆ ਜਿਹੜਾ ਕਿ ਆਪਣੇ ਪਤੀ ਦਾ ਉਤਰਾਧਿਕਾਰੀ ਨਿਯੁਕਤ ਕਰਨ ਲਈ ਮਿਥਿਆ ਗਿਆ ਸੀ ਤੇ ਉਸ ਮੌਕੇ ਤੇ ਅਧਿਕਾਰ ਪਾਤਰਾਂ ਨੂੰ ਸਰੋਪੇ ਬਖਸ਼ਣ ਦਾ ਵਚਨ ਵੀ ਦਿੱਤਾ।

ਜਦੋਂ ਮਸੰਦ ਪਹੁੰਚ ਗਏ ਤਾਂ ਹਰ ਇੱਕ ਨੇ ਗੱਦੀ ਲਈ ਆਪਣਾ ਹੱਕ ਜਿਤਾਇਆ। ਇੱਕ ਆਦਮੀ ਕਹਿੰਦਾ : "ਮੈਨੂੰ ਉਸ ਮੁਲਕ ਦਾ ਗੁਰੂ ਥਾਪਿਆ ਜਾਵੇ।" ਤਾਂ ਦੂਸਰਾ ਕਹਿੰਦਾ : "ਮੈਨੂੰ ਕਿਸੇ ਦੂਸਰੇ ਮੁਲਕ ਦਾ ਗੁਰੂ ਥਾਪਿਆ ਜਾਵੇ।" ਜਦੋਂ ਸਭ ਮਸੰਦ ਆ ਗਏ ਤਾਂ ਪੰਜਾਬ ਕੌਰ ਨੇ ਗੁਰੂ ਜੀ ਨੂੰ ਇਤਲਾਹ ਭੇਜ ਦਿੱਤੀ। ਗੁਰੂ ਜੀ ਨੇ ਆਪਣੀਆਂ ਪਲਟਣਾਂ ਨੂੰ ਮੁਹਿੰਮ ਤੇ ਜਾਣ ਦਾ ਤੱਤ ਫੱਟ ਆਦੇਸ਼ ਦਿੱਤਾ। ਅਗਲੀ ਸਵੇਰ ਉਹ ਆਪਣੇ ਸੈਨਕਾਂ ਨਾਲ ਡੇਹਰੇ ਲਈ ਤੁਰ ਪਏ ਤਾਂ ਪਾਉਂਟੇ ਦੀ ਰੱਖਿਆ ਲਈ ਕਾਫ਼ੀ ਆਦਮੀ ਪਿੱਛੇ

ਛੱਡ ਗਏ। ਜਦੋਂ ਮਸੰਦਾਂ ਨੇ ਗੁਰੂ ਜੀ ਨੂੰ ਵੇਖਿਆ ਤਾਂ ਉਹਨਾਂ ਦਾ ਰੰਗ ਪੀਲਾ ਪੈ ਗਿਆ ਤੇ ਇੱਕ ਦੂਸਰੇ ਨੂੰ ਗੁਰੂ ਜੀ ਦੇ ਆਉਣ ਦਾ ਕਾਰਨ ਪੁੱਛਣ ਲੱਗੇ।

ਗੁਰੂ ਤੇ ਰਾਮ ਰਾਇ ਤਾਂ ਇੱਕ ਦੂਸਰੇ ਦੇ ਵਿਰੋਧੀ ਸਨ, ਸ਼ਾਇਦ ਗੁਰੂ ਰਾਮ ਰਾਇ ਦੀ ਵਿਧਵਾ ਕੋਲ ਮਾਤਮ-ਪੁਰਸ਼ੀ ਲਈ ਆਏ ਹੋਣ। ਹਰ ਹਾਲਤ ਵਿੱਚ ਉਹਨਾਂ ਨੂੰ ਯਕੀਨ ਸੀ ਕਿ ਗੁਰੂ ਉੱਥੇ ਇੱਕ ਜਾਂ ਦੋ ਦਿਨ ਹੀ ਠਹਿਰੇਗਾ, ਕਿਉਂਕਿ ਪੰਜਾਬ ਕੌਰ ਕੋਲ ਉਹਦੇ ਤੇ ਉਹਦੀ ਸੈਨਾ ਲਈ ਜ਼ਿਆਦਾ ਦੇਰ ਦਾ ਰਾਸ਼ਨ ਦੇਣਾ ਸੰਭਵ ਨਹੀਂ ਹੈ।

ਪੰਜਾਬ ਕੌਰ ਨੇ ਅਗਲੇ ਦਿਨ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਮਸੰਦਾਂ ਨੂੰ ਸਜ਼ਾ ਦੇਣ। ਕੁਝ ਕੁ ਨੂੰ ਤਾਂ ਉਹਨਾਂ ਨਾਲ ਜੋ ਕੁਝ ਵਾਪਰਨ ਵਾਲਾ ਸੀ, ਉਹਦਾ ਸ਼ੱਕ ਵੀ ਪੈ ਗਿਆ ਸੀ, ਪ੍ਰੰਤੂ ਹੋਣੀ ਇਤਨੀ ਬਲੀ ਹੈ ਕਿ ਉਹ ਉੱਥੋਂ ਭੱਜ ਕੇ ਵੀ ਨਾ ਜਾ ਸਕੇ। ਗੁਰੂ ਜੀ ਨੇ ਉਹਨਾਂ ਨੂੰ ਉਹਨਾਂ ਦੇ ਕੁਕਰਮ ਤੇ ਗੁਨਾਹ ਚੇਤੇ ਕਰਾਏ। ਉਹ ਸਿੱਖਾਂ ਦੇ ਘਰੀਂ ਨਸ਼ਾ ਕਰਨ ਜਾਂਦੇ ਸਨ ਤੇ ਆਮ ਹੀ ਵੇਸਵਾ-ਗਮਨੀ ਕਰਦੇ ਸਨ। ਉਹ ਸ਼ੇਖੀ ਮਾਰਿਆ ਕਰਦੇ ਸਨ ਕਿ ਗੁਰੂ ਉਹਨਾਂ ਦਾ ਹੀ ਬਣਾਇਆ ਹੋਇਆ ਹੈ ਤੇ ਜੇ ਉਹਨਾਂ ਦੀ ਸੇਵਾ ਨਾ ਕੀਤੀ ਗਈ ਤਾਂ ਕੋਈ ਉਹਨਾਂ ਵੱਲ ਝਾਕੇਗਾ ਵੀ ਨਹੀਂ। ਉਹ ਹਰ ਤਰ੍ਹਾਂ ਦਾ ਜਬਰ ਕਰਦੇ, ਗੁਰੂ ਨੂੰ ਦੇਣ ਲਈ ਭੇਟਾ ਵਿੱਚ ਬੇਈਮਾਨੀ ਕਰਦੇ ਤੇ ਕਈ ਹੋਰ ਅਪਰਾਧ ਕਰਦੇ। ਉਹਨਾਂ ਵਿੱਚੋਂ ਦੋਸ਼ੀਆਂ ਨੂੰ ਗੁਰੂ ਜੀ ਨੇ ਢੁਕਵੀਆਂ ਸਜ਼ਾਵਾਂ ਦਿੱਤੀਆਂ ਤੇ ਜੋ ਪੰਜਾਬ ਕੌਰ ਪ੍ਰਤੀ ਵਫਾਦਾਰ ਰਹੇ, ਉਹਨਾਂ ਨੂੰ ਇਨਾਮ ਦਿੱਤੇ। ਫਿਰ ਉਹ ਵਾਪਸ ਪਾਉਂਟਾ ਚਲੇ ਗਏ।

# ਕਾਂਡ—49

ਗੁਰੂ ਜੀ ਨੇ ਪਾਉਂਟਾ ਨੂੰ ਸੁੰਦਰ ਬਣਾਉਣ ਲਈ ਬਾਗ ਲਾਉਣ ਤੇ ਹੋਰ ਆਨੰਦਮਈ ਅਸਥਾਨ ਬਣਾ ਕੇ ਇਸ ਦਾ ਵਿਸਥਾਰ ਕਰਨਾ ਸ਼ੁਰੂ ਕਰ ਦਿੱਤਾ। ਇੱਕ ਦਿਨ ਜਦ ਉਹ ਬਾਗ ਵਿੱਚ ਬੈਠੇ ਸਨ ਤਾਂ ਸ੍ਰੀਨਗਰ ਦੇ ਰਾਜਾ ਫਤਿਹ ਸ਼ਾਹ ਵੱਲੋਂ ਬਿਲਾਸਪੁਰ ਦੇ ਰਾਜਾ ਭੀਮ ਚੰਦ ਦੇ ਲੜਕੇ ਨਾਲ ਉਹਦੀ ਲੜਕੀ ਦੀ ਸ਼ਾਦੀ ਦਾ ਸੱਦਾ-ਪੱਤਰ ਆ ਗਿਆ। ਗੁਰੂ ਜੀ ਨੇ ਸੱਦਾ ਪੱਤਰ ਲੈਣ ਤੋਂ ਇਸ ਕਾਰਨ ਨਾਂਹ ਕਰ ਦਿੱਤੀ ਕਿਉਂਕਿ ਭੀਮ ਚੰਦ ਦੀ ਉਹਨਾਂ ਨਾਲ ਦੁਸ਼ਮਣੀ ਸੀ ਤੇ ਦੋਹਾਂ ਦੇ ਇੱਕ ਥਾਂ ਇਕੱਠੇ ਹੋਣ ਕਾਰਨ ਕੋਈ ਵਿਘਨ ਪੈਣ ਜਾਂ ਖਰੂਦ ਹੋਣ ਦਾ ਡਰ ਸੀ। ਫਿਰ ਵੀ ਗੁਰੂ ਜੀ ਨੇ ਇਕਰਾਰ ਕੀਤਾ ਕਿ ਉਹ ਆਪਣੇ ਦੀਵਾਨ ਨੰਦ ਚੰਦ ਨੂੰ ਕੁਝ ਪਲਟਣਾਂ ਨਾਲ ਆਪਣੀ ਥਾਂ ਭੇਜ ਦੇਣਗੇ। ਫਿਰ ਉਹਨਾਂ ਨੇ ਦੀਵਾਨ ਨੰਦ ਚੰਦ ਨੂੰ ਜਾਣ ਲਈ ਤਿਆਰ ਹੋਣ ਲਈ ਆਖਿਆ ਤੇ ਨਾਲ ਹੀ ਸਵਾ ਲੱਖ ਰੁਪੈ ਦੀ ਕੀਮਤ ਦਾ ਹਾਰ ਰਾਜਾ ਫਤਿਹ ਸ਼ਾਹ ਦੀ ਲੜਕੀ ਲਈ ਤੋਹਫ਼ੇ ਵਜੋਂ ਦੇਣ ਲਈ ਪ੍ਰਬੰਧ ਕਰਨ ਲਈ ਕਿਹਾ।

**ਫਤਿਹ ਸ਼ਾਹ ਦੀ ਲੜਕੀ ਦਾ ਵਿਆਹ**—ਵਿਦਾ ਲੈਣ ਸਮੇਂ ਨੰਦ ਚੰਦ ਨੇ ਗੁਰੂ ਜੀ ਨੂੰ ਕਿਹਾ, "ਮੈਂ ਆਪ ਦੀ ਆਗਿਆ ਮੰਨ ਕੇ ਜਾ ਰਿਹਾ ਹਾਂ ਪਰ ਜੇ ਰਾਜਾ ਭੀਮ ਚੰਦ ਨੇ ਮੇਰੇ ਤੇ ਲੜਾਈ ਠੋਸੀ ਤਾਂ ਮੇਰੇ ਲਈ ਮੁੜ ਆਉਣਾ ਮੁਸ਼ਕਲ ਹੋਵੇਗਾ।" ਗੁਰੂ ਜੀ ਨੇ ਉੱਤਰ ਵਿੱਚ ਕਿਹਾ : "ਜਿਵੇਂ ਹੀ ਅਕਾਲਪੁਰਖ ਤੈਨੂੰ ਉਧਰ ਲਿਜਾ ਰਿਹਾ ਹੈ, ਤਿਵੇਂ ਉਹ ਤੈਨੂੰ ਮੇਰੇ ਕੋਲ ਸੁਰੱਖਿਅਤ ਲੈ ਆਵੇਗਾ। ਇਸ ਪੱਖੋਂ ਤੈਨੂੰ ਕੋਈ ਚਿੰਤਾ ਨਹੀਂ ਕਰਨੀ ਚਾਹੀਦੀ।" ਨੰਦ ਚੰਦ ਹੁਕਮ ਅਨੁਸਾਰ ਆਪਣੇ ਨਾਲ 500 ਘੋੜ ਸਵਾਰ ਲੈ ਕੇ ਸ੍ਰੀਨਗਰ ਲਈ ਤੁਰ ਪਿਆ। ਰਾਜੇ ਨੇ ਥੋੜੀ ਦੂਰ ਉਹਨਾਂ ਦੇ ਸੁਆਗਤ ਲਈ ਅਧਿਕਾਰੀ ਭੇਜੇ ਤੇ ਸ਼ਹਿਰ ਵਿੱਚ ਠਹਿਰਨ ਲਈ ਉਚਿਤ ਥਾਂ ਦੀ ਪੇਸ਼ਕਸ਼ ਕੀਤੀ। ਨੰਦ ਚੰਦ ਨੇ ਨੀਤੀ ਪੱਖੋਂ ਉਹਨਾਂ ਲਈ ਰਾਖਵੇਂ ਸਥਾਨ ਜਾਂ ਨਿਕੇਤਨ 'ਚ ਠਹਿਰਨਾ ਸਵੀਕਾਰ ਨਾ ਕੀਤਾ, ਪ੍ਰੰਤੂ ਉਹਦਾ ਅਸਲੀ ਮਨੋਰਥ ਸ਼ਹਿਰੋਂ ਬਾਹਰ ਖੈਮੇ ਲਾਉਣਾ ਸੀ ਤਾਂ ਜੋ ਧੋਖੇ ਨਾਲ ਕੀਤੇ ਹਮਲੇ ਸਮੇਂ ਉਹ ਬਚਕੇ ਨਿਕਲ ਸਕਣ। ਇਸੇ ਅਨੁਸਾਰ ਉਹਦੀ ਬੇਨਤੀ ਤੇ ਪਾਉਂਟਾ ਨੂੰ ਜਾਂਦੇ ਰਾਹ ਤੇ ਉਸਨੂੰ ਡੇਰਾ ਲਾਉਣ ਲਈ ਇੱਕ ਸਥਾਨ ਦੇ ਦਿੱਤਾ ਗਿਆ।

**ਗੁਰੂ ਜੀ ਨੇ ਭੀਮ ਚੰਦ ਦਾ ਰਾਹ ਰੋਕਣਾ**—ਰਾਜਾ ਭੀਮ ਚੰਦ, ਰਾਜਾ ਕੇਸਰੀ ਚੰਦ, ਰਾਜਾ ਗੋਪਾਲ, ਰਾਜਾ ਹਰੀ ਚੰਦ ਤੇ ਕਾਂਗੜਾ, ਮੰਡੀ ਤੇ ਸਕੇਤ ਦੇ ਰਾਜੇ ਬੜੀ ਸ਼ਾਨ ਨਾਲ ਸ੍ਰੀਨਗਰ ਵੱਲ ਤੁਰ ਪਏ। ਰਾਹ ਵਿੱਚ ਉਹ ਪਾਉਂਟਾ ਦੇ ਨੇੜੇ ਜਮਨਾ ਦਰਿਆ ਦੇ ਕਿਨਾਰੇ ਤੇ ਰੁਕੇ। ਉੱਥੇ ਉਸ ਨੂੰ ਪਤਾ ਲੱਗਾ ਕਿ ਗੁਰੂ ਆਪਣੀ ਸੈਨਾ ਨਾਲ ਚਾਰ ਮੀਲ ਦੂਰ ਰਾਜਘਾਟ ਦੇ ਪੱਤਣ ਤੇ ਡੇਰਾ ਲਾਈ ਬੈਠਾ ਹੈ ਤੇ ਉਸਨੇ ਉਹਨਾਂ ਨੂੰ ਅੱਗੇ ਜਾਣ ਤੋਂ ਰੋਕਣ ਦੀ ਤਿਆਰੀ ਕਰ ਲਈ ਹੈ। ਭੀਮ ਚੰਦ ਨੇ ਵਿਚਾਰ ਕੀਤੀ ਕਿ ਹਾਲਾਤ ਅਨੁਸਾਰ ਕੀ

ਕੀਤਾ ਜਾਵੇ। ਉਸਨੂੰ ਗੁਰੂ ਦੀ ਬੀਰਤਾ ਦਾ ਵੀ ਪਤਾ ਸੀ ਤੇ ਆਪਣੇ ਨਾਲ ਦੁਸ਼ਮਣੀ ਦਾ ਵੀ । ਜੇ ਰਾਜਾ ਭੀਮ ਚੰਦ ਸਿੱਧਾ ਜਾਂਦਾ ਤਾਂ ਗੁਰੂ ਜੀ ਦੇ ਸੈਨਕਾਂ ਨਾਲ ਟਕਰਾਓ ਅਵੱਸ਼ ਸੀ, ਤੇ ਜੇ ਉਹ ਵਲ ਪਾ ਕੇ ਹੋਰ ਪੱਤਣ ਰਾਹੀਂ ਜਾਵੇ ਤਾਂ ਉਹ ਵਿਆਹ ਦੇ ਸਮੇਂ ਤੱਕ ਪਹੁੰਚ ਨਹੀਂ ਸਕਦਾ ਸੀ।

ਇਸ ਔਖੇ ਸਮੇਂ ਭੀਮ ਚੰਦ ਨੇ ਬਾਕੀ ਰਾਜਿਆਂ ਨਾਲ ਸਲਾਹ-ਮਸ਼ਵਰਾ ਕੀਤਾ ਤੇ ਉਹਨਾਂ ਨੂੰ ਗੁਰੂ ਨਾਲ ਹੋਈ ਗੱਲਬਾਤ ਨਾਲ ਸੰਬੰਧਿਤ ਸਾਰੇ ਹਾਲਾਤ ਯਾਦ ਕਰਵਾਏ। ਉਦੋਂ ਉਸਨੇ ਆਪਣੇ ਪੁੱਤਰ ਦੀ ਹੋਣ ਵਾਲੀ ਸ਼ਾਦੀ ਕਾਰਨ ਲੜਾਈ ਟਾਲ ਕੇ ਅੱਗੇ ਪਾ ਦਿੱਤੀ ਸੀ ਪਰ ਜਿਹੜੀ ਹਾਲਤ ਦਾ ਉਸਨੂੰ ਡਰ ਸੀ, ਉਹੋ ਹੀ ਹੁਣ ਵਾਪਰ ਗਈ ਸੀ ਕਿਉਂਕਿ ਗੁਰੂ ਜਮਨਾ ਦਰਿਆ ਦੇ ਰਾਜਘਾਟ ਦੇ ਪੱਤਣ ਤੇ ਦਰਿਆ ਪਾਰ ਕਰਨ ਤੋਂ ਉਸਦਾ ਰਾਹ ਰੋਕੀ ਖੜਾ ਸੀ। ਕਈ ਵਿਚਾਰਾਂ ਤੇ ਸਲਾਹਾਂ ਕੀਤੀਆਂ ਗਈਆਂ ਪਰ ਸਭ ਅਪ੍ਰਵਾਨ ਕਰ ਦਿੱਤੀਆਂ ਗਈਆਂ। ਆਖਿਰ ਭੀਮ ਚੰਦ ਨੇ ਆਪਣਾ ਦੀਵਾਨ ਗੁਰੂ ਜੀ ਕੋਲ ਇਹ ਬੇਨਤੀ ਕਰਨ ਲਈ ਭੇਜਿਆ ਕਿ ਉਸਦੇ ਲੜਕੇ ਦੀ ਸ਼ਾਦੀ ਹੋਣ ਵਾਲੀ ਹੈ ਤੇ ਇਹ ਯੁੱਧ ਲੜਨ ਦਾ ਸਮਾਂ ਨਹੀਂ ਹੈ ਕਿਉਂਕਿ ਇਸ ਨਾਲ ਖੁਸ਼ੀ ਦਾ ਮੌਕਾ ਸੋਗ ਵਿੱਚ ਬਦਲ ਸਕਦਾ ਹੈ। ਦੀਵਾਨ ਨੂੰ ਹਦਾਇਤ ਕੀਤੀ ਗਈ ਕਿ ਉਹ ਗੁਰੂ ਜੀ ਅੱਗੇ ਸਤਿਕਾਰਪੂਰਨ ਢੰਗ ਨਾਲ ਬੇਨਤੀ ਦੇ ਰੂਪ ਵਿੱਚ ਨਿਮਰਤਾ ਨਾਲ ਪੇਸ਼ ਹੋਵੇ। ਜੇ ਇੰਝ ਸਫਲਤਾ ਨਾ ਮਿਲੇ ਤਾਂ ਫਿਰ ਉਹ ਗੁਰੂ ਜੀ ਨੂੰ ਬਰਾਤ ਨਾਲ ਆਏ ਰਾਜਿਆਂ ਦੇ ਨਾਮ ਦੱਸ ਦੇਵੇ। ਇਹ ਆਸ ਕੀਤੀ ਗਈ ਕਿ ਜੇਕਰ ਗੁਰੂ ਨੇ ਫਿਰ ਵੀ ਨਿਮਰਤਾ ਪੂਰਵਕ ਕੀਤੀ ਬੇਨਤੀ ਰੱਦ ਕਰ ਦਿੱਤੀ ਤਾਂ ਉਹ ਇਤਨੇ ਤਾਕਤਵਰ ਰਾਜਿਆਂ ਤੇ ਹਮਲਾ ਕਰਨ ਤੋਂ ਜ਼ਰੂਰ ਝਿਜਕੇਗਾ।

ਜਦੋਂ ਪਹਾੜੀ ਰਾਜਿਆਂ ਦਾ ਹਰਕਾਰਾ ਗੁਰੂ ਜੀ ਪਾਸ ਪਹੁੰਚਿਆ ਤਾਂ ਉਸ ਕਿਹਾ, "ਹੇ ਸੱਚੇ ਪਾਤਸ਼ਾਹ, ਰਾਜਾ ਭੀਮ ਚੰਦ ਆਏ ਹਨ ਤੇ ਉਹ ਲੰਘਣ ਦੀ ਆਗਿਆ ਮੰਗਦੇ ਹਨ। ਉਹਨਾਂ ਨੇ ਮੈਨੂੰ ਹਦਾਇਤ ਕੀਤੀ ਹੈ ਕਿ ਮੈਂ ਆਪ ਜੀ ਨੂੰ ਹੱਥ ਜੋੜ ਕੇ ਬੇਨਤੀ ਕਰਾਂ ਕਿ ਇਸ ਵਿਆਹ ਨੂੰ ਆਪਣੇ ਬੇਟੇ ਦਾ ਹੀ ਵਿਆਹ ਸਮਝੋ।" ਗੁਰੂ ਜੀ ਨੇ ਕਾਸਦ ਨੂੰ ਉੱਤਰ ਦਿੱਤਾ, "ਝੂਠੇ ਪਹਾੜੀ ਰਾਜਿਆਂ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ਉਹ ਉਪਰੋਂ ਮਿੱਠੇ ਬੋਲ ਬੋਲਦੇ ਹਨ, ਪਰ ਦਿਲ ਵਿੱਚ ਕਪਟ ਰੱਖਦੇ ਹਨ। ਇਸ ਲਈ ਮੇਰੇ ਵੱਲੋਂ ਉਹਨਾਂ ਨੂੰ ਕਹਿ ਦਿਉ ਕਿ ਜੇ ਉਹ ਬਹਾਦਰ ਮਰਦ ਹਨ ਤਾਂ ਇਸ ਰਾਹ ਆ ਜਾਣ ਤੇ ਜੇ ਉਹ ਕਾਇਰ ਹਨ ਤਾਂ ਕਿਸੇ ਹੋਰ ਰਾਹ ਚਲੇ ਜਾਣ ਤੇ ਉਸ ਹਾਲਤ ਵਿੱਚ ਮੈਂ ਉਹਨਾਂ ਨਾਲ ਕੋਈ ਛੇੜਛਾੜ ਨਹੀਂ ਕਰਾਂਗਾ। ਰਾਜਾ ਭੀਮ ਚੰਦ ਨੇ ਆਨੰਦਪੁਰ ਆਉਣ ਅਤੇ ਹਮਲਾ ਕਰਨ ਦੀ ਧਮਕੀ ਦਿੱਤੀ ਸੀ। ਜਦ ਮੈਂ ਉਸਨੂੰ ਹਾਰ ਦੇ ਦਿੱਤੀ ਤਾਂ ਮੈਂ ਉਧਰ ਚਲਾ ਜਾਵਾਂਗਾ।"

ਜਦੋਂ ਗੁਰੂ ਦਾ ਪੱਕਾ ਫੈਸਲਾ ਭੀਮ ਚੰਦ ਤੇ ਦੂਸਰੇ ਪਹਾੜੀ ਰਾਜਿਆਂ ਨੂੰ ਦੱਸ ਦਿੱਤਾ ਗਿਆ ਤਾਂ ਉਹਨਾਂ ਵੱਲੋਂ ਸਰਵੋਤਮ ਕਾਰਵਾਈ ਬਾਰੇ ਵਿਚਾਰ ਕੀਤੀ ਗਈ। ਅੰਤ ਵਿੱਚ ਫੈਸਲਾ ਕੀਤਾ ਗਿਆ ਕਿ ਲਾੜੇ ਨੂੰ ਕੁਝ ਆਹਲਾ ਅਧਿਕਾਰੀਆਂ ਨਾਲ ਵਿਆਹ ਦੇ ਮਨੋਰਥ ਲਈ ਸੁਰੱਖਿਅਤ ਲਾਂਘੇ ਲਈ ਗੁਰੂ ਜੀ ਕੋਲ ਬੇਨਤੀ ਕਰਨ ਭੇਜਿਆ ਜਾਵੇ ਤੇ

ਬਾਕੀ ਬਾਰਾਤ ਲੰਬੇ ਰਸਤੇ ਰਾਹੀਂ ਸ੍ਰੀਨਗਰ ਚਲੀ ਜਾਵੇ। ਭੀਮ ਚੰਦ ਨੇ ਪ੍ਰਣ ਕੀਤਾ ਕਿ ਵਿਆਹ ਦੇ ਜਸ਼ਨ ਪਿੱਛੋਂ ਉਹ ਗੁਰੂ ਤੋਂ ਉਹਦੇ ਵਿਵਹਾਰ ਕਾਰਨ ਬਦਲਾ ਲਵੇਗਾ ਤੇ ਰਾਜਾ ਫਤਿਹ ਚੰਦ ਨੂੰ ਨਾਲ ਲਿਆ ਕੇ ਗੁਰੂ ਨੂੰ ਉਹਦੇ ਟਿਕਾਣੇ ਤੋਂ ਉਖਾੜ ਫੈਂਕੇਗਾ।

**ਗੁਰੂ ਜੀ ਨੇ ਲਾੜੇ ਨੂੰ ਉਸ ਰਾਹ ਜਾਣ ਦੀ ਆਗਿਆ ਦੇਣੀ**—ਜਦੋਂ ਰਾਜਾ ਭੀਮ ਚੰਦ ਦਾ ਲੜਕਾ ਆਪਣੇ ਅੰਗ-ਰੱਖਿਅਕਾਂ ਸਮੇਤ ਗੁਰੂ ਜੀ ਪਾਸ ਪਹੁੰਚਿਆ ਤਾਂ ਉਸਨੇ ਕਿਹਾ, "ਹੇ ਸੱਚੇ ਪਾਤਸ਼ਾਹ ਆਪ ਉਹਨਾਂ ਦੀ ਰੱਖਿਆ ਕਰਦੇ ਹੋ ਜੋ ਆਪ ਦੀ ਸ਼ਰਨ ਆਉਂਦੇ ਹਨ। ਜੇ ਮੇਰੇ ਪਿਤਾ ਦਾ ਖਿਆਲ ਹੁੰਦਾ ਕਿ ਆਪ ਮੈਨੂੰ ਤੰਗ ਕਰੋਗੇ ਤਾਂ ਉਹ ਮੈਨੂੰ ਕਦੇ ਵੀ ਏਧਰ ਨਾ ਭੇਜਦਾ। ਜਿਹੋ ਜਿਹਾ ਮੈਂ ਉਹਦਾ ਪੁੱਤਰ ਹਾਂ, ਤੈਸਾ ਹੀ ਮੈਂ ਆਪਦਾ ਵੀ ਹਾਂ। ਮੈਂ ਪੂਰੀ ਤਰ੍ਹਾਂ ਆਪ ਦੇ ਰਹਿਮ ਤੇ ਹਾਂ।" ਗੁਰੂ ਜੀ ਨੂੰ ਯੁਵਕ ਤੇ ਤਰਸ ਆ ਗਿਆ ਤੇ ਉਸਨੂੰ ਤੁਰੰਤ ਹੀ ਵਿਆਹ ਦੀਆਂ ਰਸਮਾਂ ਪੂਰੀਆਂ ਕਰਨ ਹਿੱਤ ਸ੍ਰੀਨਗਰ ਜਾਣ ਦੀ ਆਗਿਆ ਦੇ ਦਿੱਤੀ।

ਜਦੋਂ ਲਾੜਾ ਤੇ ਉਹਦੀ ਛੋਟੀ ਜਿਹੀ ਟੋਲੀ ਨੇ ਰਾਜਾ ਫਤਿਹ ਚੰਦ ਨੂੰ ਜੋ ਕੁਝ ਹੋਇਆ ਬੀਤਿਆ ਸੀ, ਉਸ ਬਾਰੇ ਇਤਲਾਹ ਦਿੱਤੀ ਤਾਂ ਉਸਨੂੰ ਗੁਰੂ ਜੀ ਵੱਲੋਂ ਉਹਦੀ ਬੇਟੀ ਦੀ ਸ਼ਾਦੀ ਵਿੱਚ ਅੜਿੱਕਾ ਪਾਏ ਜਾਣ ਤੇ ਦੁੱਖ ਹੋਇਆ। ਪਹਾੜੀ ਰਾਜਿਆਂ ਦੇ ਪਹੁੰਚਣ ਤੋਂ ਪਹਿਲਾਂ ਹੀ ਦੀਵਾਨ ਨੰਦ ਚੰਦ ਨੇ ਗੁਰੂ ਜੀ ਵੱਲੋਂ ਭੇਜੇ ਸ਼ਾਦੀ ਲਈ ਤੋਹਫ਼ੇ ਦੇਣ ਦੀ ਇੱਛਾ ਕੀਤੀ ਤਾਂ ਜੋ ਉਹ ਛੇਤੀ ਵਿਦਾ ਹੋ ਸਕਣ। ਰਾਜਾ ਫਤਿਹ ਸ਼ਾਹ ਨੇ ਕਿਹਾ, "ਤੁਸੀਂ ਗੁਰੂ ਜੀ ਦੇ ਤੋਹਫ਼ੇ ਉਸ ਸਮੇਂ ਭੇਟ ਕਰਨਾ, ਜਦੋਂ ਸਾਰੇ ਰਾਜੇ ਇਕੱਠੇ ਹੋਣ।"

ਜਦੋਂ ਰਾਜਾ ਭੀਮ ਚੰਦ ਤੇ ਦੂਸਰੇ ਪਹਾੜੀ ਰਾਜੇ ਪਹੁੰਚ ਗਏ ਤਾਂ ਨੰਦ ਚੰਦ ਗੁਰੂ ਜੀ ਵੱਲੋਂ ਵਿਆਹ ਸੰਬੰਧੀ ਤੋਹਫ਼ੇ ਦੇਣ ਲਈ ਬਹੁਤ ਉਤਾਵਲਾ ਹੋ ਗਿਆ ਤੇ ਜਿਤਨੀ ਛੇਤੀ ਸੰਭਵ ਹੋ ਸਕੇ ਸ੍ਰੀਨਗਰ ਤੋਂ ਚਲੇ ਜਾਣ ਦੀ ਇੱਛਾ ਕਰਨ ਲੱਗਾ। ਮੌਕੇ ਤੇ ਹਾਜ਼ਰ ਸੁਆਗਤ ਕਰਤਾ ਨੇ ਐਲਾਨ ਕਰਦਿਆਂ ਕਿਹਾ, "ਗੁਰੂ ਨਾਨਕ ਦੀ ਗੱਦੀ ਤੇ ਬਿਰਾਜਮਾਨ ਗੁਰੂ ਗੋਬਿੰਦ ਰਾਏ ਨੇ ਰਾਜਾ ਫਤਿਹ ਸਿੰਘ ਦੀ ਲੜਕੀ ਦੇ ਦਾਜ ਲਈ ਸਵਾ ਲੱਖ ਰੁਪੈ ਦੀ ਲਾਗਤ ਦੇ ਗਹਿਣੇ ਭੇਟ ਕੀਤੇ ਹਨ।" ਰਾਜਾ ਭੀਮ ਚੰਦ ਇਹ ਸੁਣ ਕੇ ਕ੍ਰੋਧਿਤ ਹੋ ਗਿਆ ਤੇ ਕਹਿਣ ਲੱਗਾ, "ਸਾਰੇ ਹਾਜ਼ਰ ਲੋਕ ਤੁਸੀਂ ਸਾਰੇ ਗੁਆਹ ਹੋ। ਮੇਰਾ ਕੁੜਮ ਗੁਰੂ ਦਾ ਮਿੱਤਰ ਹੈ ਤੇ ਉਸ ਵੱਲੋਂ ਇਸਨੇ ਸ਼ਾਦੀ ਲਈ ਤੁਹਫਾ ਸਵੀਕਾਰ ਕੀਤਾ ਹੈ, ਭਾਵੇਂ ਉਹ ਮੇਰਾ ਵੈਰੀ ਹੈ। ਮੇਰੇ ਵਾਸਤੇ ਆਪਣੇ ਪੁੱਤਰ ਲਈ ਰਾਜੇ ਫਤਿਹ ਸ਼ਾਹ ਦੀ ਲੜਕੀ ਅਸਵੀਕਾਰ ਕਰਨਾ ਜ਼ਰੂਰੀ ਹੋ ਗਿਆ ਹੈ।" ਕਾਂਗੜੇ ਦੇ ਰਾਜੇ ਨੇ ਉਸ ਨੂੰ ਕਿਹਾ, "ਕਾਹਲੀ ਵਿੱਚ ਕੋਈ ਕਦਮ ਉਠਾਉਣਾ ਠੀਕ ਨਹੀਂ। ਰਾਜਾ ਫਤਿਹ ਸ਼ਾਹ ਕੋਲ ਆਪਣਾ ਵਜ਼ੀਰ ਭੇਜੋ ਤੇ ਉਸ ਤੋਂ ਪੁੱਛੋ ਕਿ ਉਹ ਗੁਰੂ ਵਿਰੁੱਧ ਲੜਾਈ ਵਿੱਚ ਪਹਿਲ ਕਰੇਗਾ। ਜੇ ਉਹ ਅਜਿਹਾ ਕਰਦਾ ਹੈ ਤਾਂ ਉਹ ਸਾਡਾ ਸਾਥੀ ਹੈ ਤੇ ਸਾਡੀ ਉਹਦੇ ਨਾਲ ਰਿਸ਼ਤੇਦਾਰੀ ਸਿਰੇ ਚੜ੍ਹੇਗੀ। ਪ੍ਰੰਤੂ ਜੇ ਉਹ ਗੁਰੂ ਤੇ ਹਮਲਾ ਕਰਨ ਤੋਂ ਇਨਕਾਰ ਕਰਦਾ ਹੈ, ਤਾਂ ਅਸੀਂ ਉਹਦੀ ਲੜਕੀ ਸਵੀਕਾਰ ਨਹੀਂ ਕਰਾਂਗੇ।"

ਇਸ ਪਿੱਛੋਂ ਰਾਜਾ ਕੇਸਰੀ ਚੰਦ ਤੇ ਰਾਜਾ ਭੀਮ ਚੰਦ ਦਾ ਵਜ਼ੀਰ ਰਾਜਾ ਫਤਿਹ ਸ਼ਾਹ ਕੋਲ ਗਏ ਤੇ ਉਸਨੂੰ ਸਾਰੀ ਸਥਿਤੀ ਦੱਸੀ ਤੇ ਕਿਹਾ ਕਿ ਜੇ ਉਸ ਨੇ ਗੁਰੂ ਵਿਰੁੱਧ ਲੜਾਈ

'ਚ ਹਿੱਸਾ ਨਾ ਲਿਆ ਤਾਂ ਉਸਨੂੰ ਇਕੱਲੇ ਭੀਮ ਚੰਦ ਦਾ ਹੀ ਨਹੀਂ ਸਗੋਂ ਸਭ ਪਹਾੜੀ ਰਾਜਿਆਂ ਦਾ ਵੈਰੀ ਸਮਝਿਆ ਜਾਵੇਗਾ। ਰਾਜਾ ਫਤਿਹ ਸ਼ਾਹ ਇਹ ਸੰਦੇਸ਼ਾ ਮਿਲਣ ਤੇ ਪ੍ਰੇਸ਼ਾਨ ਹੋ ਗਿਆ ਤੇ ਉਸਨੂੰ ਜਾਪਿਆ ਕਿ ਉਸ ਲਈ ਸਭ ਪਾਸੇ ਹੀ ਮੁਸ਼ਕਲਾਂ ਹਨ। ਉਸਨੇ ਉੱਤਰ ਦਿੱਤਾ, "ਉਸ ਆਦਮੀ ਨਾਲ ਲੜਨਾ ਪਾਪ ਹੈ ਜੋ ਸਪਸ਼ਟ ਰੂਪ ਵਿੱਚ ਮਿੱਤਰਤਾ ਪ੍ਰਗਟ ਕਰਦਾ ਹੈ। ਗੁਰੂ ਜੀ ਮੇਰੇ ਸਰਵੋਤਮ ਸਹਾਇਕ ਤੇ ਮਿੱਤਰ ਹਨ। ਉਸ ਨਾਲ ਮੈਂ ਕਿਸ ਤਰ੍ਹਾਂ ਅਕਾਰਨ ਹੀ ਯੁੱਧ ਕਰਾਂ ? ਰਾਜਾ ਭੀਮ ਚੰਦ ਦੀ ਗੁਰੂ ਜੀ ਨਾਲ ਦੁਸ਼ਮਣੀ ਵੀ ਕਿਸੇ ਉੱਚਿਤ ਕਾਰਨ ਕਰਕੇ ਨਹੀਂ ਹੈ। ਜੇ ਇੱਕ ਆਦਮੀ ਕੋਈ ਬੇਨਤੀ ਕਰੇ ਤੇ ਦੂਸਰਾ ਉਸ ਨੂੰ ਮੰਨ ਨਾ ਸਕੇ ਤਾਂ ਇਹਦੇ ਵਿੱਚ ਵੈਰ-ਭਾਵਨਾ ਵਾਲੀ ਕਿਹੜੀ ਗੱਲ ਹੈ? ਮੇਰੇ ਨਾਲ ਆਓ, ਮੈਂ ਗੁਰੂ ਤੇ ਭੀਮ ਚੰਦ ਦੀ ਸੁਲਹ ਕਰਾ ਦਿਆਂਗਾ।" ਜਦੋਂ ਭੀਮ ਚੰਦ ਨੂੰ ਇਸਦੀ ਇਤਲਾਹ ਦਿੱਤੀ ਗਈ ਤਾਂ ਉਸਨੇ ਕੂਚ ਦਾ ਨਗਾਰਾ ਵਜਾ ਦਿੱਤਾ। ਜਦੋਂ ਘੋੜਿਆਂ ਤੇ ਕਾਠੀਆਂ ਪਾ ਲਈਆਂ ਗਈਆਂ ਤੇ ਸਭ ਜਾਣ ਦੀਆਂ ਤਿਆਰੀਆਂ ਹੋ ਗਈਆਂ ਤਾਂ ਉਸਨੇ ਆਪਣਾ ਵਜ਼ੀਰ ਫਤਿਹ ਸ਼ਾਹ ਕੋਲ ਅੰਤਮ ਚੇਤਾਵਨੀ ਦੇ ਕੇ ਭੇਜਿਆ। ਉਸ ਕਿਹਾ, "ਰਾਜਾ ਭੀਮ ਚੰਦ ਤੇਰੀ ਲੜਕੀ ਨਾਲ ਆਪਣੇ ਪੁੱਤਰ ਦਾ ਵਿਆਹ ਖਤਮ ਕਰਦਾ ਹੈ। ਇਸ ਕਾਰਨ ਤੈਨੂੰ ਬਹੁਤ ਨਮੋਸ਼ੀ ਉਠਾਉਣੀ ਪਵੇਗੀ। ਗੁਰੂ ਤਾਂ ਅੱਜ ਏਥੇ ਹੈ ਤੇ ਕਲ ਚਲਾ ਜਾਏਗਾ। ਉਹਦੇ ਨਾਲ ਤੇਰੀ ਕਿਹੜੀ ਰਿਸ਼ਤੇਦਾਰੀ ਟੁੱਟ ਜਾਏਗੀ ਪ੍ਰੰਤੂ ਤੂੰ ਧੀ ਦੀ ਕੁੜਮਾਈ ਦੇ ਸਬੰਧ ਕਿਉਂ ਤੋੜਦਾ ਹੈਂ ?" ਫਤਿਹ ਸ਼ਾਹ ਉਪਰ ਇਸ ਬੇਨਤੀ ਦਾ ਥੋੜਾ ਕੁ ਅਸਰ ਹੋ ਗਿਆ ਤੇ ਉਸਨੇ ਰਾਜਾ ਭੀਮ ਚੰਦ ਦੀ ਇੱਛਾ ਅਨੁਸਾਰ ਚੱਲਣ ਦਾ ਵਚਨ ਦਿੱਤਾ। ਰਾਜਾ ਭੀਮ ਚੰਦ ਜੋ ਪਹਿਲਾਂ ਹੀ ਘੋੜੇ ਤੇ ਸੁਆਰ ਹੋ ਚੁੱਕਾ ਸੀ, ਫਤਿਹ ਸ਼ਾਹ ਦਾ ਵਿਚਾਰ ਬਦਲਿਆ ਵੇਖ ਕੇ ਘੋੜੇ ਤੋਂ ਉਤਰਿਆ ਤੇ ਉਸ ਕੋਲ ਚਲਾ ਗਿਆ। ਫਤਿਹ ਸ਼ਾਹ ਨੇ ਫਿਰ ਭੀਮ ਚੰਦ ਦੀ ਇੱਛਾ ਅਨੁਸਾਰ ਚੱਲਣ ਅਤੇ ਗੁਰੂ ਤੇ ਹਮਲਾ ਕਰਨ ਲਈ ਨਾਲ ਸ਼ਾਮਿਲ ਹੋਣ ਦਾ ਵਚਨ ਦੁਹਰਾਇਆ।

**ਨੰਦ ਚੰਦ ਉਪਰ ਭੀਮ ਚੰਦ ਦਾ ਹਮਲਾ**—ਇਤਨੇ ਸਮੇਂ ਵਿੱਚ ਨੰਦ ਚੰਦ ਨੇ ਗੁਰੂ ਵਲੋਂ ਭੇਜੇ ਗਏ ਪਰ ਅਸਵੀਕਾਰ ਕੀਤੇ ਤੁਹਫਿਆਂ ਤੇ ਹੋਰ ਸਾਮਾਨ ਲੈ ਕੇ ਵਾਪਸੀ ਸਫਰ ਦੀ ਤਿਆਰੀ ਕਰ ਲਈ। ਇਹ ਸੁਣ ਕੇ ਭੀਮ ਚੰਦ ਨੇ 500 ਘੋੜ ਸੁਆਰ ਨੰਦ ਚੰਦ ਦਾ ਰਾਹ ਰੋਕਣ ਤੇ ਉਸਦਾ ਸਾਰਾ ਸਾਮਾਨ ਖੋਹਣ ਲਈ ਭੇਜ ਦਿੱਤੇ। ਭੀਮ ਚੰਦ ਨੇ ਉਸ ਦਸਤੇ ਦੇ ਮੁਖੀ ਨੂੰ ਇਕਰਾਰ ਕੀਤਾ ਕਿ ਜਿੰਨੀ ਛੇਤੀ ਸੰਭਵ ਹੋਇਆ, ਉਹਦੀ ਸਹਾਇਤਾ ਲਈ ਹੋਰ ਸੈਨਾ ਭੇਜੇਗਾ। ਜਦੋਂ ਨੰਦ ਚੰਦ ਦੀ ਫ਼ੌਜ ਨੂੰ ਰਾਹ ਰੋਕੇ ਜਾਣ ਦਾ ਪਤਾ ਲੱਗਾ ਤਾਂ ਉਹ ਸੋਚਣ ਲੱਗੇ ਕਿ ਉਹਨਾਂ ਦੀ ਗਿਣਤੀ ਬਹੁਤ ਥੋੜੀ ਹੈ ਤੇ ਪਹਾੜੀਏ ਬਹੁਤ ਜ਼ਿਆਦਾ ਹਨ ਅਤੇ ਉਹਨਾਂ ਨੇ ਜਾਂ ਤਾਂ ਭਗੌੜੇ ਹੋਣ ਬਾਰੇ ਜਾਂ ਦੁਸ਼ਮਣ ਨਾਲ ਮਿਲ ਜਾਣ ਦਾ ਵਿਚਾਰ ਬਣਾਇਆ। ਇਸ ਤੇ ਇੱਕ ਬਹਾਦਰ ਸਿੱਖ ਬੋਲਿਆ, "ਸਿਪਾਹੀਓ, ਤੁਸੀਂ ਕੀ ਵਿਚਾਰ ਕਰ ਰਹੇ ਹੋ ? ਸ੍ਰੀਨਗਰ ਲਈ ਤੁਰਨ ਲੱਗਿਆਂ ਗੁਰੂ ਜੀ ਨੇ ਵਰ ਦਿੱਤਾ ਸੀ ਕਿ ਅਕਾਲਪੁਰਖ ਤੁਹਾਡਾ ਰੱਖਿਅਕ ਬਣ ਕੇ ਤੁਹਾਨੂੰ ਮੰਜ਼ਿਲ ਤੇ ਪਹੁੰਚਾਇਗਾ ਤੇ ਉਹ ਹੀ ਤੁਹਾਨੂੰ ਸੁਰੱਖਿਅਤ ਘਰ ਵਾਪਿਸ ਲਿਜਾਵੇਗਾ। ਗੁਰੂ ਜੀ ਦੇ ਸ਼ਬਦਾਂ ਤੇ ਭਰੋਸਾ ਰੱਖੋ।" ਇਹ

ਛੋਟਾ ਜਿਹਾ ਭਾਸ਼ਣ ਸੁਣ ਕੇ ਸਿੱਖ ਹੌਸਲੇ ਨਾਲ ਉਤਸ਼ਾਹਿਤ ਹੋ ਗਏ ਤੇ "ਸਤਿ ਸ੍ਰੀ ਅਕਾਲ, ਸਤਿ ਸ੍ਰੀ ਅਕਾਲ" ਦੇ ਨਾਅਰੇ ਲਗਾ ਕੇ ਜੰਗ ਲਈ ਤਿਆਰ ਹੋ ਗਏ।

ਨੰਦ ਚੰਦ ਨੇ ਆਪਣੇ ਸੈਨਕਾਂ ਦਾ ਹੌਸਲਾ ਵਧਾਉਣ ਲਈ ਕੁਝ ਸ਼ਬਦ ਕਹੇ। ਉਸਨੇ ਉਹਨਾਂ ਨੂੰ ਯਕੀਨ ਦੁਆਇਆ ਕਿ ਉਹਨਾਂ ਦੇ ਮੁਕਾਬਲੇ ਲਈ ਆਏ ਸੈਨਕ ਕਮਜ਼ੋਰ ਹਨ ਤੇ ਉਹ ਨਿਡਰ ਹੋ ਕੇ ਅੱਗੇ ਵਧ ਸਕਦੇ ਹਨ। ਉਹਨਾਂ ਨੇ ਹੁਕਮ ਮੰਨਿਆ ਤੇ ਗੋਲੀ ਦੀ ਮਾਰ ਹੇਠ ਆਏ ਪਹਾੜੀਆਂ ਉਪਰ ਜਦੋਂ ਗੋਲੀਆਂ ਦੀ ਬੁਛਾੜ ਕੀਤੀ ਗਈ ਤਾਂ ਉਹਨਾਂ ਦੀਆਂ ਪੰਕਤੀਆਂ 'ਚ ਹਲਚਲ ਮਚ ਗਈ। ਨੰਦ ਚੰਦ ਨੇ ਫਿਰ ਪਹਾੜੀ ਸੈਨਾ ਨੂੰ ਲਲਕਾਰਦਿਆਂ ਕਿਹਾ, "ਕਿਉਂ ਫਜ਼ੂਲ ਜਾਨਾਂ ਗੁਆਉਂਦੇ ਹੋ ? ਤੁਹਾਡੇ ਲਈ ਜੋ ਕੁਮਕ ਆਉਣੀ ਸੀ, ਨਹੀਂ ਆਈ, ਦੌੜ ਜਾਓ।" ਇਹ ਸੁਣ ਕੇ ਪਹਾੜੀਏ ਵੱਖ-ਵੱਖ ਪਾਸਿਆਂ ਵੱਲ ਖਿੰਡ ਗਏ। ਉਹਨਾਂ ਦੀ ਸਹਾਇਤਾ ਲਈ ਆ ਰਹੀ ਸੈਨਾ ਜੋ ਨੇੜੇ ਹੀ ਪਹੁੰਚ ਚੁਕੀ ਸੀ, ਸਿੱਖ ਤੁਪਕਾਂ ਦੀ ਆਵਾਜ਼ ਸੁਣ ਕੇ ਅੱਗੇ ਵਧਣ ਤੋਂ ਡਰ ਗਈ। ਦੂਸਰਾ ਕਾਰਨ ਇਹ ਵੀ ਸੀ ਕਿ ਰਾਜਾ ਭੀਮ ਚੰਦ ਦੀ ਸੈਨਾ ਉਹਦੀ ਅਗਵਾਈ ਤੋਂ ਬਿਨਾ ਲੜਨ ਨੂੰ ਤਿਆਰ ਹੀ ਨਹੀਂ ਸੀ। ਸਿੱਟਾ ਇਹ ਹੋਇਆ ਕਿ ਨੰਦ ਚੰਦ ਤੇ ਉਹਦੀਆਂ ਪਲਟਣਾਂ ਸੁਰੱਖਿਅਤ ਪਾਉਂਟਾ ਪਹੁੰਚ ਗਈਆਂ ਤੇ ਜਾ ਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਵਧਾਈਆਂ ਦਿੱਤੀਆਂ। ਨੰਦ ਚੰਦ ਨੇ ਸ੍ਰੀਨਗਰ ਲਈ ਜਾਣ ਦੇ ਸਮੇਂ ਤੋਂ ਜੋ ਕੁਝ ਉਹਨਾਂ ਨਾਲ ਹੋਇਆ ਬੀਤਿਆ, ਸਭ ਦਾ ਵੇਰਵਾ ਦੇ ਦਿੱਤਾ ਤੇ ਗੁਰੂ ਜੀ ਨੂੰ ਸਲਾਹ ਵੀ ਦਿੱਤੀ ਕਿ ਉਹ ਤਿਆਰ-ਬਰ-ਤਿਆਰ ਰਹਿਣ ਕਿਉਂਕਿ ਪਹਾੜੀ ਰਾਜ ਫ਼ਤਿਹ ਸ਼ਾਹ ਨੂੰ ਨਾਲ ਲੈ ਕੇ ਦੁਬਾਰਾ ਵੀ ਹਮਲਾ ਕਰਨਗੇ। ਇਹ ਸੁਣ ਕੇ ਗੁਰੂ ਜੀ ਨੇ ਸੈਨਾ ਨੂੰ ਗੋਲੀ-ਸਿੱਕਾ ਦੇਣ ਦਾ ਹੁਕਮ ਦੇ ਦਿੱਤਾ। ਹੁਣ ਸੁਆਲ ਇਹ ਸੀ ਕਿ ਗੁਰੂ ਵੈਰੀ ਦੀ ਪਾਉਂਟਾ ਨਜ਼ਦੀਕ ਉਡੀਕ ਕਰੇ ਜਾਂ ਆ ਰਹੇ ਵੈਰੀ ਦਾ ਰਾਹ ਰੋਕੇ। ਗੁਰੂ ਜੀ ਦੇ ਮਾਮੇ ਨੇ ਕਿਹਾ ਕਿ ਵੈਰੀ ਜਮਨਾ ਤੇ ਗਿਰੀ ਨਦੀਆਂ ਵਿਚਕਾਰ ਭੰਗਾਣੀ ਵੱਲ ਦੀ ਆਵੇਗਾ ਤੇ ਉਹਨਾਂ ਲਈ ਚੰਗਾ ਇਹੋ ਹੋਵੇਗਾ ਕਿ ਉਹ ਲੜਾਈ ਦੇ ਮੈਦਾਨ ਲਈ 6 ਮੀਲ ਦੀ ਦੂਰੀ ਤੇ ਭੰਗਾਣੀ ਦੀ ਚੋਣ ਕਰ ਲੈਣ। ਗੁਰੂ ਜੀ ਨੇ ਸੈਨਿਕ ਕਾਰਵਾਈ ਲਈ ਇਹ ਤਜ਼ਵੀਜ਼ ਮਨਜ਼ੂਰ ਕਰ ਲਈ।

ਨੰਦ ਚੰਦ ਦੇ ਸ੍ਰੀਨਗਰ ਕਿਆਮ ਸਮੇਂ ਉੱਥੇ ਇੱਕ ਵਪਾਰੀ ਆਇਆ ਸੀ ਜਿਸਨੇ 100 ਘੋੜੇ ਕਸ਼ਮੀਰ ਤੋਂ ਗੁਰੂ ਜੀ ਲਈ ਖਰੀਦ ਕੇ ਲਿਆਂਦੇ ਸਨ। ਨੰਦ ਚੰਦ ਨੇ ਬੜੀ ਔਖਿਆਈ ਨਾਲ ਉਹਨਾਂ ਨੂੰ ਭੀਮ ਚੰਦ ਵੱਲੋਂ ਲੁੱਟੇ ਜਾਣ ਤੋਂ ਬਚਾਇਆ ਸੀ ਤੇ ਉਹਨਾਂ ਨੂੰ ਪਾਉਂਟਾ ਲਿਆਉਣ ਵਿੱਚ ਕਾਮਯਾਬ ਹੋ ਗਿਆ ਸੀ। ਉਸਨੇ ਗੁਰੂ ਜੀ ਨੂੰ ਇਤਲਾਹ ਦਿੱਤੀ ਕਿ ਘੋੜੇ ਉਹਨਾਂ ਦੀ ਸਪੁਰਦਗੀ ਲਈ ਹਾਜ਼ਰ ਹਨ। ਇਹ ਤੁਹਫਾ ਬੜੇ ਮੌਕੇ ਤੇ ਮਿਲਿਆ ਸੀ ਤੇ ਗੁਰੂ ਜੀ ਨੇ ਵਪਾਰੀ ਤੇ ਅਪਾਰ ਖੁਸ਼ੀ ਪ੍ਰਗਟ ਕੀਤੀ। ਉਹਨਾਂ ਨੇ ਚੁਣਵੇਂ ਉੱਘੇ ਸਿੱਖਾਂ 'ਚ ਘੋੜੇ ਵੰਡ ਦਿੱਤੇ। ਉੱਥੇ ਹੁਣ ਜੰਗੀ ਤਿਆਰੀਆਂ ਤੇ ਗੱਲਾਂ ਬਾਤਾਂ ਤੋਂ ਬਿਨਾਂ ਹੋਰ ਕੁਝ ਸੁਣਾਈ ਨਹੀਂ ਦਿੰਦਾ ਸੀ। ਸਿੱਖ ਇਤਿਹਾਸਕਾਰ ਦੇ ਸ਼ਬਦਾਂ ਵਿੱਚ, ਉਹ ਵੈਰੀ ਦੀ ਇੰਝ ਉਡੀਕ ਕਰ ਰਹੇ ਸਨ ਜਿਵੇਂ ਸ਼ੇਰ ਆਪਣੇ ਸ਼ਿਕਾਰ ਦਾ ਇੰਤਜ਼ਾਰ ਕਰਦਾ ਹੈ। ਉਹ ਹੋਣ ਵਾਲੀ ਜੰਗ ਦਾ ਪਹਿਲਾਂ ਹੀ ਪੂਰਵ-ਅਨੁਮਾਨ ਲਾ ਕੇ ਆਨੰਦ ਮਾਣ ਰਹੇ ਸਨ ਤੇ ਡੀਂਗਾਂ ਮਾਰ ਰਹੇ ਸਨ ਕਿ ਸਭ ਪਹਾੜੀ ਰਾਜਿਆਂ ਨੂੰ ਕੱਢ ਦੇਣਗੇ ਤੇ ਉਹਨਾਂ ਦੀਆਂ ਸਭ ਰਿਆਸਤਾਂ ਤੇ ਕਾਬਜ਼ ਹੋ ਜਾਣਗੇ।

ਰਾਜਾ ਭੀਮ ਚੰਦ ਨੇ ਆਪਣੀ ਸੈਨਾ ਨੂੰ ਨੰਦ ਚੰਦ ਦੀ ਟੁਕੜੀ ਨੂੰ ਪਕੜਨ ਵਿੱਚ ਅਸਫਲ ਰਹਿਣ ਕਰਕੇ ਕਾਫੀ ਲਾਅਨਤਾਂ ਪਾਈਆਂ ਤੇ ਉਸਨੇ ਉਹਨਾਂ ਨੂੰ ਪੁੱਛਿਆ ਕਿ ਉਹਨਾਂ ਨੇ ਆਪਣਾ ਸਮਾਂ ਫਰਜ਼ ਨਿਭਾਉਣ ਵਿੱਚ ਲਾਇਆ ਸੀ ਜਾਂ ਸ਼ਹਿਦ ਚੱਟਦਿਆਂ ਗੁਆ ਦਿੱਤਾ ਸੀ। ਉਸਨੇ ਕਿਹਾ ਕਿ ਉਹਨਾਂ ਦੀ ਪਿਛਲੀ ਗਲਤੀ ਮਾਫ ਕਰ ਦੇਵੇਗਾ ਜੇ ਉਹ ਭਵਿੱਖ ਵਿੱਚ ਸੁਧਾਰ ਦਾ ਇਕਰਾਰ ਕਰਨ। ਫਿਰ ਉਸਨੇ ਫਤਿਹ ਸ਼ਾਹ ਨੂੰ ਸੰਦੇਸ਼ ਭੇਜਿਆ ਕਿ ਉਹ ਜਾਵੇ ਤੇ ਵਚਨ ਅਨੁਸਾਰ ਗੁਰੂ ਨਾਲ ਲੜਾਈ ਸ਼ੁਰੂ ਕਰੇ। ਫਤਿਹ ਸ਼ਾਹ ਨੇ ਉਸਨੂੰ ਖੁਸ਼ ਕਰਨ ਲਈ ਗੋਲੀ ਸਿੱਕਾ ਆਪਣੀ ਫ਼ੌਜ ਨੂੰ ਵੰਡ ਦਿੱਤਾ ਤੇ ਨਗਾਰੇ ਤੇ ਚੋਟ ਲੁਆ ਦਿੱਤੀ। ਉਹਦੇ ਸੈਨਿਕਾਂ ਨੇ ਤਲਵਾਰਾਂ ਪਹਿਣ ਲਈਆਂ ਤੇ ਮੋਢਿਆਂ ਤੇ ਬੰਦੂਕਾਂ ਲਟਕਾ ਲਈਆਂ। ਫਤਿਹ ਸ਼ਾਹ ਨੇ ਆਪਣੇ ਰਾਜ ਦੀ ਦੇਵੀ ਨੂੰ ਧਿਆਇਆ ਤੇ ਫ਼ੌਜ ਦੀ ਅਗਵਾਈ ਕਰਕੇ ਮੁੱਠਭੇੜ ਲਈ ਅੱਗੇ ਵਧਿਆ।

ਜਿਵੇਂ ਪਹਿਲਾਂ ਦੱਸਿਆ ਜਾ ਚੁੱਕਿਆ ਹੈ ਕਿ ਬੁੱਧੂ ਸ਼ਾਹ ਦੀ ਸਿਫਾਰਸ਼ ਤੇ ਪੰਜ ਸੌ ਨਵੇਂ ਭਰਤੀ ਕੀਤੇ ਹੋਏ ਪਠਾਨਾਂ ਤੋਂ ਬਿਨਾਂ ਬਾਕੀ ਸਭ ਸੈਨਾ ਲੜਾਈ ਦੀ ਉਮੀਦ ਕਾਰਨ ਖੁਸ਼ ਹੋਈ। ਪਠਾਨਾਂ ਨੇ ਇੱਕ ਦੂਸਰੇ ਨਾਲ ਸਲਾਹ ਕੀਤੀ ਤੇ ਉਹਨਾਂ ਵਿੱਚੋਂ ਇੱਕ ਅਫਸਰ, ਭੀਖਨ ਖ਼ਾਂ ਨੇ ਕਿਹਾ : "ਗੁਰੂ ਵਧੇਰੇ ਕਰਕੇ ਸਾਡੇ ਤੇ ਹੀ ਨਿਰਭਰ ਹੈ। ਬਾਕੀ ਦੀ ਸਾਰੀ ਸੈਨਾ ਤਾਂ ਨੀਚ ਲੋਕਾਂ ਦਾ ਜਮਘਟਾ ਹੀ ਹੈ ਜਿਹਨਾਂ ਕਦੇ ਲੜਾਈ ਲੜੀ ਨਹੀਂ ਤੇ ਪਹਿਲੀ ਗੋਲੀ ਚਲਦੀ ਸੁਣ ਕੇ ਸਾਰੇ ਭਗੌੜੇ ਹੋ ਜਾਣਗੇ। ਲੜਾਈ ਦਾ ਜ਼ੋਰ ਸਾਡੇ ਤੇ ਹੀ ਹੋਵੇਗਾ, ਤੇ ਹਾਰ ਦੀ ਜ਼ਿਮੇਵਾਰੀ ਵੀ ਸਾਡੀ ਹੋਵੇਗੀ। ਆਪਣੀਆਂ ਜਾਨਾਂ ਬੇਫਾਇਦਾ ਕਿਉਂ ਗੁਆਈਏ ? ਆਓ, ਅਸੀਂ ਗੁਰੂ ਪਾਸ ਜਾ ਕੇ ਉਸ ਤੋਂ ਆਪਣੇ ਘਰਾਂ ਨੂੰ ਮੁੜਨ ਦੀ ਆਗਿਆ ਲਈਏ।"

**ਪਠਾਨਾਂ ਵੱਲੋਂ ਗੁਰੂ ਜੀ ਨਾਲ ਗੱਦਾਰੀ**—ਇੱਕ ਹੋਰ ਪਠਾਨ ਅਫਸਰ ਨੇ ਇਸ ਤਜ਼ਵੀਜ ਦਾ ਜ਼ੋਰਦਾਰ ਵਿਰੋਧ ਕੀਤਾ ਤੇ ਕਿਹਾ, "ਤੁਸੀਂ ਨਮਕ ਹਰਾਮ ਹੋ। ਜਦੋਂ ਤੁਹਾਡਾ ਮਾਲਕ ਸਖਤ ਯੁੱਧ ਵਿੱਚ ਉਲਝਿਆ ਹੈ, ਤੁਹਾਨੂੰ ਭੱਜ ਜਾਣ ਬਾਰੇ ਸੋਚਦਿਆਂ ਸ਼ਰਮ ਨਹੀਂ ਆਉਂਦੀ ? ਭਵਿੱਖ ਵਿੱਚ ਤੁਹਾਡੇ ਤੇ ਕੋਈ ਇਤਬਾਰ ਨਹੀਂ ਕਰੇਗਾ। ਤੇ ਮਰਨ ਪਿੱਛੋਂ ਤੁਸੀਂ ਨਰਕਾਂ ਵਿੱਚ ਪਵੋਗੇ ਜਿਸ ਦਾ ਪੈਗੰਬਰ ਨੇ ਜ਼ਿਕਰ ਕੀਤਾ ਹੈ। ਤੁਸੀਂ ਤਾਂ ਪੂਰੀ ਕੌਮ ਤੇ ਕਲੰਕ ਹੋ।" ਭੀਖਨ ਖ਼ਾਂ ਨੇ ਮੋੜਵਾਂ ਉੱਤਰ ਦਿੱਤਾ : "ਕਾਲੇ ਖ਼ਾਂ, ਤੂੰ ਗੁਰੂ ਦਾ ਵਫਾਦਾਰ ਬਣਿਆ ਰਹਿ। ਜੇ ਸਾਡੇ ਵਿੱਚੋਂ ਕਿਸੇ ਨੂੰ ਘਰ ਕੰਮ ਹੋਵੇ ਤਾਂ ਉਹ ਕਿਉਂ ਨਾ ਜਾਵੇ ? ਉਹ ਕਿਉਂ ਬੇਵਕਤੀ ਮੌਤ ਮਰੇ ? ਤੂੰ ਗੁਰੂ ਦੇ ਨਾਲ ਰਹੋ ਤੇ ਗੁਰੂ ਤੋਂ ਤਰੱਕੀ ਜਾਂ ਪੇਸ਼ਗੀ ਲੈਂਦਾ ਰਹੇ, ਜੋ ਉਹ ਤੈਨੂੰ ਦੇਵੇ।" ਇਹ ਸੁਣ ਕੇ ਕਾਲੇ ਖ਼ਾਂ ਦੂਸਰੇ ਪਠਾਨਾਂ ਤੋਂ ਵੱਖ ਹੋ ਗਿਆ ਤੇ ਗੁਰੂ ਜੀ ਪ੍ਰਤੀ ਵਫਾਦਾਰ ਰਿਹਾ।

ਨਿਜਾਬਤ ਤੇ ਹਯਾਤ ਖ਼ਾਂ ਭੀਖਣ ਖ਼ਾਂ ਅਧੀਨ ਬਹੁਗਿਣਤੀ ਦੇ ਨਾਲ ਹੋ ਗਏ ਤੇ ਗੁਰੂ ਜੀ ਤੋਂ ਆਪਣੇ ਵੱਲੋਂ ਤੇ ਆਪਣੇ ਸਾਥੀਆਂ ਲਈ ਘਰਾਂ ਨੂੰ ਜਾਣ ਦੀ ਆਗਿਆ ਮੰਗਣ ਚਲੇ ਗਏ। ਕਿਸੇ ਦੇ ਘਰ ਬੱਚਾ ਪੈਦਾ ਹੋਇਆ ਸੀ, ਕਿਸੇ ਦੀ ਕੁੜਮਾਈ ਹੋਣੀ ਸੀ, ਕਿਸੇ ਦਾ ਵਿਆਹ ਰੱਖਿਆ ਹੋਇਆ ਸੀ, ਚੌਥੇ ਦੀ ਮਾਂ ਮਰ ਗਈ ਸੀ ਤੇ ਸਭ ਦੀ ਘਰੀਂ ਤੱਤਕਾਲ ਨਾ ਜਾਣ ਕਰਕੇ ਬਹੁਤ ਬਦਨਾਮੀ ਹੋਵੇਗੀ। ਉਹਨਾਂ ਨੇ ਗੁਰੂ ਜੀ ਨੂੰ ਹਿਸਾਬ

ਚੁਕਤਾ ਕਰਨ ਤੇ ਉਹਨਾਂ ਦੀਆਂ ਤਨਖਾਹਾਂ ਦਾ ਬਕਾਇਆ ਦੇਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉੱਤਰ ਦਿੱਤਾ, "ਇਹ ਛੁੱਟੀ ਲੈਣ ਦਾ ਸਮਾਂ ਨਹੀਂ ਹੈ। ਦੁਸ਼ਮਣ ਸਿਰ ਤੇ ਆ ਗਿਆ ਹੈ ਤੇ ਤੁਸੀਂ ਮੈਨੂੰ ਧੋਖਾ ਦੇਣ ਦੀ ਧਾਰੀ ਹੋਈ ਹੈ। ਜੇ ਤੁਹਾਡੇ 'ਚੋਂ ਕਿਸੇ ਨੇ ਵਿਆਹ ਕਰਾਉਣਾ ਹੈ ਤਾਂ ਪਹਿਲਾਂ ਯੁੱਧ ਪ੍ਰਣਾਵੇ ਤੇ ਯੁੱਧ ਪਿੱਛੋਂ ਆਪਣੀ ਮੰਗੇਤਰ ਨਾਲ ਵਿਆਹ ਕਰਨ ਲਈ ਚਲਾ ਜਾਵੇ। ਉਸ ਸਮੇਂ ਮੈਂ ਤੁਹਾਨੂੰ ਬਹੁਤ ਸਾਰਾ ਇਨਾਮ ਦਿਆਂਗਾ।"

ਪਠਾਨਾਂ ਨੇ ਫਿਰ ਪ੍ਰਸਤਾਵ ਰੱਖਦਿਆਂ ਕਿਹਾ : "ਜਨਮ, ਮੌਤ ਤੇ ਵਿਆਹਾਂ ਸਮੇਂ ਸਾਡੇ ਲਈ ਘਰੀਂ ਮੁੜਨਾ ਜ਼ਰੂਰੀ ਹੈ। ਨਹੀਂ ਤਾਂ ਅਸੀਂ ਆਪਣੇ ਸਾਕਾਂ ਨੂੰ ਮੂੰਹ ਦਿਖਾਉਣ ਜੋਗੇ ਨਹੀਂ ਰਹਾਂਗੇ। ਇਸ ਲਈ ਅਸੀਂ ਜ਼ਰੂਰ ਜਾਵਾਂਗੇ।" ਇਸ ਤੇ ਗੁਰੂ ਜੀ ਨੇ ਉੱਤਰ ਦਿੱਤਾ, "ਆਪਣੇ ਮਾਲਕ ਦੇ ਵਫਾਦਾਰ ਰਹੋ। ਮੌਤ ਤੇ ਜ਼ਿੰਦਗੀ ਰੱਬ ਦੇ ਹੱਥ ਛੱਡੋ। ਆਪਣੀ ਥਾਂ ਤੇ ਡਟੇ ਰਹੋ ਤੇ ਕਰਤੱਵ ਨਾ ਤਿਆਗੋ। ਫਿਰ ਇਸ ਤੇ ਅਗਲੇ ਜਹਾਨ ਵਿੱਚ ਸੁੱਖ ਪਾਓਗੇ। ਜੇ ਤੁਸੀਂ ਯੁੱਧ ਵਿੱਚ ਸ਼ਹੀਦ ਹੋ ਗਏ ਤਾਂ ਤੁਹਾਡੀ ਇਤਨੀ ਸ਼ੋਭਾ ਹੋਵੇਗੀ ਜਿਸਦਾ ਰਸ਼ਕ ਬਾਦਸ਼ਾਹ ਵੀ ਕਰਨਗੇ। ਆਪਣੇ ਵਡੇਰਿਆਂ ਤੇ ਜਾਤੀ ਨੂੰ ਅਪਮਾਨਿਤ ਨਾ ਕਰੋ। ਜੋ ਆਪਣੇ ਮਾਲਕ ਨਾਲ ਧ੍ਰੋਹ ਕਮਾਉਂਦਾ ਹੈ ਉਸ ਦੀ ਇਸ ਜਹਾਨ ਵੀ ਤੇ ਅਗਲੇ ਜਹਾਨ ਵਿੱਚ ਬੇਇੱਜਤੀ ਹੋਵੇਗੀ। ਗਿੱਧਾਂ ਵੀ, ਉਸ ਨੂੰ ਵਿਸ਼ਵਾਸਘਾਤੀ ਜਾਣ ਕੇ ਉਸ ਦੇ ਮਾਸ ਨੂੰ ਮੂੰਹ ਨਹੀਂ ਲਾਉਣਗੀਆਂ ਤੇ ਪਰੇ ਹਟ ਜਾਣਗੀਆਂ। ਨਾ ਉਸਨੂੰ ਇਸ ਜਹਾਨ ਵਿੱਚ ਸ਼ੋਭਾ ਪ੍ਰਾਪਤ ਹੋਵੇਗੀ, ਨਾ ਹੀ ਉਹ ਮਰਨ ਪਿੱਛੋਂ ਸਵਰਗ ਪ੍ਰਾਪਤ ਕਰੇਗਾ। ਉਹਦੇ ਸਿਰ 'ਚ ਅਪਮਾਨ ਦੀ ਸੁਆਹ ਪਵੇਗੀ। ਇਹ ਸੱਚ ਜਾਣੋ ਕਿ ਮਨੁੱਖੀ ਜਨਮ ਉਸੇ ਲਈ ਸਕਾਰਥਕ ਹੈ ਜੋ ਦੁਸ਼ਮਣ ਵੱਲ ਮੂੰਹ ਕਰਕੇ ਲੜਦਾ ਹੋਇਆ ਜਾਨ ਦੇ ਦਿੰਦਾ ਹੈ। ਗੁਰੂ ਜੀ ਨੇ ਉਹਨਾਂ ਦੀ ਤਨਖਾਹ ਦੁਗਣੀ ਕਰ ਦੇਣ ਦੀ ਪੇਸ਼ਕਸ਼ ਕੀਤੀ, ਜੋ ਪਠਾਨਾਂ ਨੇ ਠੁਕਰਾ ਦਿੱਤੀ, ਫਿਰ ਤਿਗੁਣੀ ਤੇ ਚੌਗੁਣੀ ਦੀ ਪੇਸ਼ਕਸ਼ ਵੀ ਠੁਕਰਾ ਦਿੱਤੀ ਗਈ। ਪਠਾਨਾਂ ਨੇ ਉੱਤਰ ਦਿੱਤਾ, "ਰੁਪਿਆ ਪੈਸਾ ਰਿਸ਼ਤੇਦਾਰਾਂ ਨੂੰ ਦੇਣ ਲਈ ਹੀ ਹੁੰਦਾ ਹੈ ਤੇ ਜੇ ਰਿਸ਼ਤੇਦਾਰ ਹੀ ਗੁੱਸੇ ਹੋ ਗਏ ਤਾਂ ਇਹਦਾ ਕੀ ਲਾਭ ?" ਫਿਰ ਕਿਰਪਾਲ ਉਹਨਾਂ ਨੂੰ ਸੰਬੋਧਿਤ ਹੋਇਆ, "ਐ ਮੂਰਖੋ, ਤੁਸੀਂ ਲੜਾਈ ਤੋਂ ਭੈਭੀਤ ਹੋ ਤੇ ਐਵੇਂ ਬਹਾਨੇ ਘੜ ਰਹੇ ਹੋ। ਗੁਰੂ ਜੀ ਦਾ ਨਮਕ ਖਾ ਕੇ ਹਰਾਮ ਕਰ ਰਹੇ ਹੋ। ਤੁਸੀਂ ਪਠਾਨ ਜਾਤੀ ਦਾ ਅਪਮਾਨ ਕਰ ਰਹੇ ਹੋ। ਫਿਟ-ਲਾਅਨਤ ਤੁਹਾਨੂੰ ਤੇ ਤੁਹਾਡੀ ਤਨਖਾਹ ਨੂੰ।" ਫਿਰ ਭਾਈ ਗੁਰਦਾਸ ਦੀ ਬਾਣੀ 'ਚੋਂ ਕਿਰਪਾਲ ਨੇ ਵਿਸ਼ਵਾਸਘਾਤੀਆਂ ਬਾਰੇ ਲਿਖਤ ਦਾ ਹਵਾਲਾ ਦਿੱਤਾ।

ਸਭ ਸਮਝਾਉਣਾ-ਬੁਝਾਉਣਾ ਵਿਅਰਥ ਸਮਝਦਿਆਂ ਹੋਇਆਂ ਕਿਰਪਾਲ ਨੇ ਗੁਰੂ ਜੀ ਨੂੰ ਸਲਾਹ ਦਿੱਤੀ ਕਿ ਉਹ ਨੀਚਾਂ ਨੂੰ ਨੌਕਰੀ ਤੋਂ ਮੌਕੂਫ ਕਰ ਦੇਣ। ਗੁਰੂ ਜੀ ਨੇ ਇੱਕ ਵਾਰ ਫਿਰ ਵਿਦ੍ਰੋਹੀਆਂ ਨੂੰ ਸੰਬੋਧਨ ਕੀਤਾ : "ਤੁਸੀਂ ਦਿਸਦੇ ਤਾਂ ਸ਼ੇਰਾਂ ਵਰਗੇ ਹੋ ਪਰ ਤੁਹਾਡੇ ਵਿੱਚ ਗਿੱਦੜਾਂ ਦੀ ਰੂਹ ਹੈ।" ਪਠਾਨਾਂ ਨੇ ਅੱਖਾਂ ਨੀਵੀਆਂ ਕਰਕੇ ਉੱਤਰ ਦਿੱਤਾ, "ਸੱਚੇ ਪਾਤਸ਼ਾਹ, ਜੋ ਜੀ ਕਰੇ, ਕਹਿ ਲੋ। ਅਸੀਂ ਹੋਰ ਨੌਕਰੀ ਨਹੀਂ ਕਰਾਂਗੇ। ਅਸੀਂ ਤੁਹਾਡੇ ਕੈਦੀ ਨਹੀਂ ਹਾਂ। ਫਿਰ ਸਾਨੂੰ ਕਿਉਂ ਤਾਅਨੇ ਮਾਰਦੇ ਹੋ ?" ਗੁਰੂ ਜੀ ਨੇ ਉੱਤਰ ਦਿੱਤਾ, "ਮੇਰੇ ਕੋਲੋਂ ਦਫਾ ਹੋ ਜਾਵੋ। ਅਕਾਲਪੁਰਖ ਸਾਡੀ ਸਹਾਇਤਾ ਕਰੇਗਾ।" ਜਦੋਂ ਪਠਾਨ ਗੁਰੂ ਜੀ

ਤੋਂ ਤਨਖਾਹ ਲੈ ਕੇ ਤੰਬੂਆਂ 'ਚ ਪਹੁੰਚ ਕੇ ਜਾਣ ਦੀ ਤਿਆਰੀ ਕਰਨ ਲੱਗੇ ਤਾਂ ਕਾਲੇ ਖ਼ਾਂ ਨੇ ਫਿਰ ਉਹਨਾਂ ਨੂੰ ਇੱਕ ਸਾਲ ਲਈ ਹੋਰ ਗੁਰੂ ਜੀ ਦੀ ਨੌਕਰੀ ਵਿੱਚ ਰਹਿ ਜਾਣ ਦੀ ਸਲਾਹ ਦਿੱਤੀ। ਉਸ ਸਮੇਂ ਤੱਕ ਉਹ ਅਮੀਰ ਬਣ ਜਾਣਗੇ। ਭੀਖਣ ਖ਼ਾਂ ਨੇ ਉੱਤਰ ਦਿੱਤਾ, "ਗੁਰੂ ਪੂਰੀ ਤਰ੍ਹਾਂ ਵੈਰੀ ਤੋਂ ਡਰਿਆ ਹੋਇਆ ਹੈ ਜੇ ਸਾਨੂੰ ਰੁਪਿਆ ਹੀ ਚਾਹੀਦਾ ਹੋਵੇਗਾ ਤਾਂ ਅਸੀਂ ਪਹਾੜੀਆਂ ਵੱਲ ਹੋ ਕੇ ਲੜਾਂਗੇ ਤੇ ਉਹਨਾਂ ਤੋਂ ਗੁਰੂ ਨੂੰ ਲੁੱਟ ਲੈਣ ਦੀ ਆਗਿਆ ਪ੍ਰਾਪਤ ਕਰਾਂਗੇ। ਪਹਾੜੀਆਂ ਨੂੰ ਗੁਰੂ ਦੇ ਖਜ਼ਾਨੇ ਦੀ ਉਹ ਜਾਣਕਾਰੀ ਨਹੀਂ ਜੋ ਸਾਨੂੰ ਹੈ। ਇਸ ਲਈ ਅਸੀਂ ਲੜਾਈ ਸਮੇਂ ਸਭ ਤੋਂ ਪਿੱਛੇ ਰਹਾਂਗੇ ਤੇ ਲੁੱਟ ਵੇਲੇ ਸਭ ਤੋਂ ਅੱਗੇ। ਤੇ ਅਸੀਂ ਸਾਰਾ ਲੁੱਟ ਦਾ ਮਾਲ ਲੈ ਕੇ ਸਿੱਧੇ ਆਪਣੇ ਘਰਾਂ ਨੂੰ ਚਲੇ ਜਾਵਾਂਗੇ।"

ਭੀਖਨ ਖ਼ਾਂ ਦੀ ਇਸ ਸਲਾਹ ਦੀ ਸਭ ਪਠਾਨਾਂ ਨੇ ਸ਼ਲਾਘਾ ਕੀਤੀ। ਇਸ ਅਨੁਸਾਰ ਉਹਨਾਂ ਆਪਣੇ ਪੰਜ ਆਦਮੀ ਰਾਜਾ ਫਤਿਹ ਸ਼ਾਹ ਪਾਸ ਗੱਲਬਾਤ ਕਰਨ ਲਈ ਤੇ ਇਹ ਕਹਿਣ ਲਈ ਭੇਜੇ ਕਿ ਜੇ ਉਹਨਾਂ ਨੂੰ ਗੁਰੂ ਨੂੰ ਲੁੱਟਣ ਦੀ ਆਗਿਆ ਦਿੱਤੀ ਜਾਵੇ ਤਾਂ ਉਹ ਬਿਨਾਂ ਤਨਖਾਹ ਤੋਂ ਉਹਦੇ ਅਧੀਨ ਲੜਨਗੇ। ਇਹ ਵੀ ਕਿਹਾ ਕਿ ਉਹਨਾਂ ਦੇ ਛੱਡ ਜਾਣ ਨਾਲ ਗੁਰੂ ਬਰਬਾਦ ਹੋ ਜਾਵੇਗਾ ਕਿਉਂਕਿ ਉਹਨਾਂ ਤੋਂ ਬਿਨਾਂ ਉਸ ਪਾਸ ਹੋਰ ਲੜਾਕਾ ਆਦਮੀ ਕੋਈ ਨਹੀਂ ਹੈ। ਅਸਲੀਅਤ ਇਹੋ ਹੈ ਕਿ ਉਹਨਾਂ ਦੇ ਜਾਣ ਕਰਕੇ ਗੁਰੂ ਵੱਲ ਲੜਨ ਵਾਲਾ ਕੋਈ ਰਹਿ ਹੀ ਨਹੀਂ ਜਾਵੇਗਾ ਤੇ ਫਤਿਹ ਸ਼ਾਹ ਨੂੰ ਬਿਨਾਂ ਲਹੂ ਡੋਲ੍ਹਿਆਂ ਜਿੱਤ ਪਰਾਪਤ ਹੋ ਜਾਵੇਗੀ। ਫਤਿਹ ਸ਼ਾਹ ਇਸ ਤੇ ਬੜਾ ਖੁਸ਼ ਹੋਇਆ ਤੇ ਉਸਨੇ ਝੱਟਪੱਟ ਹੀ ਉਹਨਾਂ ਨੂੰ ਗੁਰੂ ਦੀ ਜਾਇਦਾਦ ਤੇ ਧਨ-ਮਾਲ ਲੁੱਟ ਕੇ ਹਥਿਆ ਲੈਣ ਦੀ ਲਿਖਤੀ ਆਗਿਆ ਦੇ ਦਿੱਤੀ। ਜਦੋਂ ਪਠਾਨਾਂ ਨੂੰ ਲਿਖਤੀ ਪਰਵਾਨਾ ਦਿਖਾਇਆ ਗਿਆ ਤਾਂ ਉਹਨਾਂ ਨੇ ਘੋੜਿਆਂ ਤੇ ਕਾਠੀਆਂ ਪਾ ਕੇ ਫਤਿਹ ਸ਼ਾਹ ਦੇ ਝੰਡੇ ਹੇਠ ਜਾਣ ਦੀ ਤਿਆਰੀ ਕਰ ਲਈ। ਕਾਲੇ ਖ਼ਾਂ ਨੇ ਇੱਕ ਵਾਰ ਫਿਰ ਵਿਦ੍ਰੋਹੀਆਂ ਨੂੰ ਸਮਝਾਇਆ ਵੀ ਤੇ ਧਮਕੀ ਵੀ ਦਿੱਤੀ ਪਰ ਸਭ ਬੇਅਸਰ। ਗੁਰੂ ਜੀ ਵੱਲੋਂ ਹੋਰ ਪ੍ਰਸਤਾਵ ਵੀ ਠੁਕਰਾ ਦਿੱਤੇ ਗਏ। ਸਿੱਟਾ ਇਹ ਹੋਇਆ ਕਿ ਗੁਰੂ ਜੀ ਦੇ ਸੈਨਿਕਾਂ ਨੇ ਬਾਗੀ ਪਠਾਨਾਂ ਨੂੰ ਡੇਰੇ 'ਚੋਂ ਬਾਹਰ ਕੱਢ ਦਿੱਤਾ। ਕਾਲੇ ਖ਼ਾਂ ਆਪਣੇ ਉਹਨਾਂ 100 ਆਦਮੀਆਂ ਨਾਲ ਡੇਰੇ 'ਚ ਹੀ ਰਿਹਾ ਜਿਹਨਾਂ ਦਾ ਉਹ ਪਹਿਲਾਂ ਤੋਂ ਹੀ ਕਮਾਂਡਰ ਸੀ।

ਗੁਰੂ ਜੀ ਨੇ ਸ਼ੀਘਰ ਹੀ ਬੁੱਧੂਸ਼ਾਹ ਨੂੰ ਵਿਦ੍ਰੋਹੀ ਪਠਾਨ ਸੈਨਿਕਾਂ ਦੇ ਵਿਵਹਾਰ ਦੀ ਸੂਚਨਾ ਦੇ ਦਿੱਤੀ, ਜਿਸਨੇ ਉਹ ਪਠਾਨ ਗੁਰੂ ਜੀ ਨੂੰ ਮਿਲਾਏ ਸਨ ਤੇ ਜਿਹਨਾਂ ਦੀ ਸਿਫਾਰਸ਼ ਉਸਨੇ ਕੀਤੀ ਸੀ। ਬੁੱਧੂ ਸ਼ਾਹ ਨੇ ਪਠਾਨਾਂ ਦੇ ਵਿਵਹਾਰ ਨੂੰ ਆਪਣਾ ਅਪਮਾਨ ਸਮਝਿਆ। ਉਸਨੂੰ ਗੁਰੂ ਜੀ ਦੀ ਸਹਾਇਤਾ ਕਰਕੇ ਅਪਮਾਨ ਦਾ ਦਾਗ ਧੋਣ ਤੇ ਦੈਵੀ ਮਿਹਰ ਪ੍ਰਾਪਤ ਕਰਨ ਦਾ ਮੌਕਾ ਮਿਲ ਗਿਆ। ਫਿਰ ਉਹ ਆਪਣੇ ਨਾਲ ਆਪਣਾ ਭਰਾ, ਚਾਰ ਪੁੱਤਰ ਤੇ 700 ਪੈਰੋਕਾਰ ਲੈ ਕੇ ਗੁਰੂ ਜੀ ਦੀ ਸੇਵਾ ਵਿੱਚ ਆ ਹਾਜ਼ਰ ਹੋਇਆ।

# ਕਾਂਡ—50

ਜਦੋਂ ਪਠਾਨ ਰਾਜਾ ਫਤਿਹ ਸ਼ਾਹ ਪਾਸ ਗਏ ਤਾਂ ਉਸਨੇ ਉਹਨਾਂ ਨੂੰ ਪੁੱਛਿਆ ਕਿ ਗੁਰੂ ਉਹਨਾਂ ਦੀ ਗੱਦਾਰੀ ਬਾਰੇ ਕੀ ਸੋਚਦਾ ਹੋਵੇਗਾ ਜਿਸਦਾ ਉਹ ਨਮਕ ਖਾਂਦੇ ਰਹੇ ਸਨ ਤੇ ਜਿਸ ਤੋਂ ਉਹ ਤਨਖਾਹ ਲੈਂਦੇ ਰਹੇ ਸਨ ? ਭੀਖਨ ਖ਼ਾਂ ਨੇ ਉੱਤਰ ਦਿੱਤਾ, "ਆਲੀਜਾਹ, ਗੁਰੂ ਆਪ ਤੋਂ ਬਹੁਤ ਡਰਿਆ ਹੋਇਆ ਹੈ। ਉਸਨੇ ਸਾਡੇ ਭਰੋਸੇ ਤੇ ਹੀ ਤੁਹਾਡੇ ਨਾਲ ਯੁੱਧ ਦਾ ਐਲਾਨ ਕੀਤਾ ਸੀ। ਉਸਨੇ ਸਾਨੂੰ ਰੁਪਿਆਂ ਨਾਲ ਭਰੀਆਂ ਢਾਲਾਂ ਦੀ ਪੇਸ਼ਕਸ਼ ਕੀਤੀ ਪਰ ਅਸੀਂ ਨਾਂਹ ਕਰਕੇ ਆਪ ਪਾਸ ਆ ਗਏ। ਉਸ ਕੋਲ ਸਿਰਫ ਅੱਠ ਆਦਮੀ ਹਨ ਤੇ ਉਹ ਲੜਨਾ ਨਹੀਂ ਜਾਣਦੇ। ਉਹਨਾਂ ਵਿੱਚ ਪੰਜ ਉਹਦੇ ਫੁਫੇਰੇ ਭਰਾ, ਉਹਦਾ ਮਾਮਾ ਕਿਰਪਾਲ, ਦੀਵਾਨ ਨੰਦ ਚੰਦ ਤੇ ਭਾਈ ਦਇਆ ਰਾਮ ਹਨ। ਬਾਕੀ ਜੋ ਉਸ ਕੋਲ ਹਨ ਸਭ ਰਹਿੰਦ-ਖੂੰਹਦ ਹਨ ਤੇ ਉਹਨਾਂ ਨੂੰ ਤਾਂ ਤਲਵਾਰ ਫੜਨੀ ਵੀ ਨਹੀਂ ਆਉਂਦੀ। ਅਸੀਂ ਤਾਂ ਉਹਨਾਂ ਲਈ ਲੋੜ ਤੋਂ ਵੀ ਵਧੀਕ ਹਾਂ ਤੇ ਤੁਹਾਨੂੰ ਲੜਾਈ ਵਿੱਚ ਸੈਨਾ ਲਿਆਉਣ ਦੀ ਲੋੜ ਵੀ ਨਹੀਂ ਪਵੇਗੀ। ਗੁਰੂ ਕੋਲ ਬਾਦਸ਼ਾਹ ਨਾਲੋਂ ਵੀ ਵੱਡਾ ਖਜ਼ਾਨਾ ਹੈ। ਇਸ ਤੇ ਫਤਿਹ ਸ਼ਾਹ ਨੇ ਕਿਹਾ ਕਿ ਪ੍ਰਮਾਤਮਾ ਨੇ ਉਸਨੂੰ ਅਜਿਹੀ ਜਿੱਤ ਦਾ ਮੌਕਾ ਦਿਵਾ ਕੇ ਕ੍ਰਿਪਾ ਕੀਤੀ ਹੈ। ਉਸਨੇ ਆਪਣਾ ਇਕਰਾਰ ਦੁਹਰਾਇਆ ਕਿ ਪਠਾਨਾਂ ਨੂੰ ਗੁਰੂ ਨੂੰ ਲੁੱਟ ਲੈਣ ਦੀ ਖੁੱਲ੍ਹ ਹੋਵੇਗੀ ਤੇ ਜੇ ਉਹਦੇ ਲਈ ਸੰਭਵ ਹੋਇਆ ਤਾਂ ਉਹ ਉਹਨਾਂ ਨੂੰ ਆਪਣੇ ਸਾਧਨਾਂ ਵਿੱਚੋਂ ਵੀ ਖੁਲ੍ਹਦਿਲੀ ਨਾਲ ਇਨਾਮ ਦੇਵੇਗਾ।"

**ਭੰਗਾਣੀ ਦਾ ਯੁੱਧ**—ਗੁਰੂ ਜੀ ਨੇ ਜੋ ਸੂਹੇ ਭੰਗਾਣੀ ਵੱਲ ਭੇਜੇ ਸਨ, ਉਹਨਾਂ ਇਤਲਾਹ ਦਿੱਤੀ ਕਿ ਵੈਰੀ ਹਮਲਾ ਕਰਨ ਲਈ ਵਧਦਾ ਆ ਰਿਹਾ ਹੈ। ਇਸ ਲਈ ਉਹਨਾਂ ਨੂੰ ਤੱਤ ਫੱਟ ਹੀ ਉਹਨਾਂ ਦਾ ਰਾਹ ਰੋਕਣ ਲਈ ਚਾਲੇ ਪਾ ਦੇਣੇਂ ਚਾਹੀਦੇ ਹਨ, ਨਹੀਂ ਤਾਂ ਉਹ ਕੱਲ ਨੂੰ ਪਾਉਂਟੇ ਪਹੁੰਚ ਜਾਣਗੇ। ਗੁਰੂ ਜੀ ਨੇ ਉਦਾਸੀਆਂ ਦੀ ਮੰਡਲੀ ਨੂੰ ਬੁਲਾ ਕੇ ਹੁਕਮ ਦਿੱਤਾ ਕਿ ਉਹ ਦਸਤਾਰਾਂ ਸਜਾ ਲੈਣ ਤੇ ਸ਼ਸ਼ਤਰ ਧਾਰਨ ਕਰ ਲੈਣ ਤੇ ਰੱਖਿਆ ਲਈ ਤਿਆਰ ਹੋ ਜਾਣ। ਉਦਾਸੀ ਵੀ ਆਪਣੀਆਂ ਜਾਨਾਂ ਗੁਆਉਣੋਂ ਡਰਦੇ ਸਨ। ਉਹਨਾਂ ਨੇ ਕਿਹਾ ਕਿ ਉਹਨਾਂ ਦੇ ਆਪਣੇ ਗੁਜ਼ਾਰੇ ਲਈ ਮੰਗ ਕੇ ਖਾਣ ਲਈ ਹੋਰ ਬੜੇ ਮੁਲਕ ਹਨ ਤੇ ਗੁਰੂ ਦਾ ਲੰਗਰ ਹੀ ਦੁਨੀਆਂ ਵਿੱਚ ਉਹਨਾਂ ਦੇ ਭੋਜਨ ਛਕਣ ਲਈ ਸਿਰਫ ਇੱਕੋ ਇੱਕ ਥਾਂ ਨਹੀਂ ਹੈ ? ਉਹ ਲੜਨ ਦੇ ਮਨੋਰਥ ਨਾਲ ਘਰ ਘਾਟ ਛੱਡ ਕੇ ਤੀਰਥ ਯਾਤਰੀ ਨਹੀਂ ਬਣੇ ਸਨ। ਉਹਨਾਂ ਨੇ ਰਾਤ ਨੂੰ ਇੱਕੋ ਇੱਕ ਕਰਕੇ ਉਥੋਂ ਨੱਠ ਜਾਣ ਦਾ ਫੈਸਲਾ ਕਰ ਲਿਆ ਤਾਂ ਜੋ ਉਹਨਾਂ ਨੂੰ ਕੋਈ ਵੇਖ ਨਾ ਸਕੇ। ਅਗਲੀ ਸਵੇਰ ਗੁਰੂ ਜੀ ਨੂੰ ਇਤਲਾਹ ਦਿੱਤੀ ਗਈ ਕਿ ਮਹੰਤ ਕਿਰਪਾਲ ਤੋਂ ਬਿਨਾਂ ਸਭ ਉਦਾਸੀ ਦੌੜ ਗਏ ਹਨ, ਤੇ ਮਹੰਤ ਕਿਰਪਾਲ ਸਮਾਧੀ ਦੀ ਸਥਿਤੀ ਵਿੱਚ ਸੀ। ਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ, "ਚਲੋ ਘੱਟ ਘੱਟ ਜੜ੍ਹ ਤਾਂ ਰਹਿ ਹੀ ਗਈ ਹੈ ਤੇ ਕਿਉਂ ਜੋ ਜੜ੍ਹ ਹੈ ਤਾਂ ਦਰਖਤ ਨੂੰ

ਫੁੱਲ ਲੱਗਣਗੇ ਤੇ ਫਲ ਵੀ। ਜੇ ਮਹੰਤ ਵੀ ਚਲਾ ਜਾਂਦਾ ਤਾਂ ਉਦਾਸੀਆਂ ਦਾ ਵਿਨਾਸ਼ ਹੋ ਜਾਂਦਾ ਤੇ ਉਹ ਸਿੱਖ ਧਰਮ ਵਿੱਚੋਂ ਛੇਕ ਦਿੱਤੇ ਜਾਂਦੇ। ਗੁਰੂ ਜੀ ਨੇ ਫਿਰ ਮਹੰਤ ਨੂੰ ਬੁਲਾ ਕੇ ਲਿਆਉਣ ਲਈ ਆਦੇਸ਼ ਦਿੱਤਾ ਤੇ ਉਸ ਨੂੰ ਮੁਖਾਤਿਬ ਹੋ ਕੇ ਕਿਹਾ, "ਐ ਮਹੰਤ, ਤੇਰੇ ਉਦਾਸੀ ਕਿਧਰ ਦੌੜ ਗਏ ? ਧਿਆਨ ਨਾਲ ਸੁਣੋ। ਤੇਰੇ ਚੇਲੇ ਸਾਡਾ ਪਵਿੱਤਰ ਭੋਜਨ ਖਾਂਦੇ ਰਹੇ ਤੇ ਜਦੋਂ ਉਹਨਾਂ ਨੂੰ ਕਿਧਰੇ ਹੋਰ ਚੰਗਾ ਚੋਸਾ ਤੇ ਹਰਿਆ ਭਰਿਆ ਖੇਤ ਦਿਸਿਆ ਤਾਂ ਪਸ਼ੂਆਂ ਵਾਂਗ ਉਧਰ ਚਰਨ ਚਲੇ ਗਏ। ਲੋੜ ਦੀ ਘੜੀ ਵਿੱਚ ਉਹ ਸਭ ਭਗੌੜੇ ਹੋ ਗਏ ਹਨ।" ਮਹੰਤ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ, "ਗੁਰੂਆਂ ਦੇ ਸਭ ਚੇਲੇ ਤੁਸਾਂ ਹੀ ਬਣਾਏ ਹਨ ਤੇ ਕੀ ਤੁਸੀਂ ਉਹਨਾਂ ਨੂੰ ਮਾਫ ਨਹੀਂ ਕਰ ਸਕਦੇ ?"

ਜਦੋਂ ਗੁਰੂ ਜੀ ਮਹੰਤ ਨਾਲ ਗੱਲਾਂ ਕਰ ਰਹੇ ਸਨ ਤਾਂ ਦੋ ਸਿੱਖਾਂ ਨੇ ਆ ਕੇ ਇਹ ਇਤਲਾਹ ਦਿੱਤੀ ਕਿ ਪਹਾੜੀ ਰਾਜਿਆਂ ਦੀ ਸੈਨਾ ਭੰਗਾਣੀ ਨੇੜੇ ਪਹੁੰਚ ਗਈ ਹੈ। ਗੁਰੂ ਜੀ ਨੇ ਆਪਣੇ ਪੰਜ ਫੁਫੇਰੇ ਭਰਾਵਾਂ ਨੂੰ ਆਦੇਸ਼ ਦਿੱਤਾ ਕਿ ਉਹ ਫ਼ੌਜ ਲੈ ਕੇ ਜਾਣ ਤੇ ਵੈਰੀ ਨੂੰ ਸ਼ਹਿਰ ਵਿੱਚ ਦਾਖਲ ਹੋਣੋ ਰੋਕ ਦੇਣ। ਫਿਰ ਆਪਣੀ ਗੈਰ-ਹਾਜ਼ਰੀ ਦੌਰਾਨ ਪਾਉਂਟੇ ਦੀ ਰੱਖਿਆ ਦਾ ਪ੍ਰਬੰਧ ਕਰਕੇ ਉਹਨਾਂ ਆਪਣੇ ਸ਼ਸਤਰ ਤੇ ਜਰਾ-ਬਕਤਰ ਮੰਗਵਾਏ ਤੇ ਅਕਾਲਪੁਰਖ ਅੱਗੇ ਇਹ ਅਰਦਾਸ ਕੀਤੀ :

*ਅਕਾਲਪੁਰਖ ਕੀ ਰੱਛਾ ਹਮ ਨੈ। ਸਰਬਲੋਹ ਕੀ ਰੱਛਿਆ ਹਮ ਨੈ।*
*ਸਰਬਕਾਲ ਜੀ ਕੀ ਰੱਛਿਆ ਹਮ ਨੈ। ਸਰਬਲੋਹ ਜੀ ਦੀ ਸਦਾ ਰੱਛਿਆ ਹਮ ਨੈ।*

ਫਿਰ ਉਹਨਾਂ ਨੇ ਦੁਬਾਰਾ ਆਦੇਸ਼ ਦਿੱਤੇ, ਤਲਵਾਰ ਪਹਿਨ ਲਈ ਤੇ ਮੋਢੇ ਨਾਲ ਤੀਰਾਂ ਦਾ ਭੱਥਾ ਲਟਕਾਇਆ ਤੇ ਕਮਾਨ ਹੱਥ ਵਿੱਚ ਪਕੜੀ, ਘੋੜੇ ਤੇ ਅਸਵਾਰ ਹੋਏ ਤੇ ਉੱਚੀ ਆਵਾਜ਼ ਵਿੱਚ 'ਸਤਿ ਸ੍ਰੀ ਅਕਾਲ' ਬੁਲਾ ਕੇ ਵੈਰੀ ਨਾਲ ਟੱਕਰ ਲੈਣ ਲਈ ਚੱਲ ਪਏ। ਇਹ ਵਰਣਨ ਕੀਤਾ ਗਿਆ ਹੈ ਕਿ ਗੁਰੂ ਜੀ ਦੇ ਘੋੜੇ ਦੇ ਸੁਮਾਂ ਦੀ ਤੇਜ਼ ਚਾਲ ਨੇ ਧੂੜ ਦੇ ਬੱਦਲ ਉਡਾਏ ਜਿਸ ਨਾਲ ਸੂਰਜ ਵੀ ਲੁਕ ਗਿਆ ਤੇ ਉਹਦੇ ਸਿਪਾਹੀਆਂ ਦੇ ਖੁਸ਼ੀ ਦੇ ਜੈਕਾਰੇ ਤੂਫਾਨੀ ਵਰਖਾ ਦੇ ਸਾਵਨ ਮਹੀਨੇ ਵਿਚਲੀ ਬੱਦਲਾਂ ਦੀ ਗਰਜ ਨਾਲ ਰਲਦੇ ਮਿਲਦੇ ਪ੍ਰਤੀਤ ਹੋਣ ਲੱਗੇ।

ਜਦੋਂ ਗੁਰੂ ਜੀ ਭੰਗਾਣੀ ਪਹੁੰਚੇ ਤਾਂ ਭਾਈ ਦਇਆ ਰਾਮ ਨੇ ਉਹਨਾਂ ਦੇ ਟਾਕਰੇ ਤੇ ਵੈਰੀ ਦੀਆਂ ਫ਼ੌਜਾਂ ਦੀ ਤਰਤੀਬ ਵੱਲ ਇਸ਼ਾਰਾ ਕੀਤਾ। "ਵੇਖੋ, ਔਹ ਫਤਿਹ ਸਾਹ ਦੀ ਸੈਨਾ ਹੈ ਤੇ ਉਹਦੇ ਸੱਜੇ ਹੱਥ ਵਿਸ਼ਵਾਸਘਾਤੀ ਪਠਾਨ ਹਨ। ਉਹਨਾਂ ਦੇ ਪਿੱਛੇ ਫਤਿਹ ਸ਼ਾਹ ਖੜਾ ਹੈ। ਸਭ ਤੋਂ ਅੱਗੇ ਬਹਾਦਰ ਤੇ ਅਚੁੱਕ ਨਿਸ਼ਾਨੇਬਾਜ਼ ਹੰਡੂਰ ਦਾ ਰਾਜਾ ਹਰੀ ਚੰਦ ਹੈ।" ਉਸ ਵੇਲੇ ਇੱਕ ਸੈਨਕ ਦਲ ਗੋਲੀਆਂ ਵਰ੍ਹਾਉਂਦਾ ਤੇ ਪਹਾੜੀਆਂ ਦੀ ਤਬਾਹੀ ਕਰਦਾ ਵੇਖਿਆ ਗਿਆ। ਦੀਵਾਨ ਨੰਦ ਚੰਦ ਹੈਰਾਨ ਰਹਿ ਗਿਆ ਤੇ ਉਸਨੇ ਗੁਰੂ ਜੀ ਤੋਂ ਇਸ ਬਾਰੇ ਜਾਣਨਾ ਚਾਹਿਆ। ਉਸ ਸਮੇਂ ਇੱਕ ਸੈਨਿਕ ਸਾਹੋਸਾਹ ਹੋਇਆ ਪਹੁੰਚ ਗਿਆ। ਉਸਨੇ ਕਿਹਾ ਕਿ ਬੁੱਧੂਸ਼ਾਹ, ਜਿਸਨੇ ਗੁਰੂ ਜੀ ਕੋਲ ਪਠਾਨ ਭਰਤੀ ਕਰਵਾਏ ਸਨ, ਗੁਰੂ ਜੀ ਦੇ ਤਾਅਨਿਆਂ ਤੋਂ ਬਚਣ ਲਈ ਆਪ ਜੰਗ ਵਿੱਚ ਸ਼ਾਮਿਲ ਹੋ ਗਿਆ ਹੈ। ਗੁਰੂ ਜੀ ਬੁੱਧੂਸ਼ਾਹ ਦੀ ਸਹਾਇਕ ਸੈਨਾ ਆ ਜਾਣ ਤੇ ਬਹੁਤ ਪ੍ਰਸੰਨ ਹੋਏ ਤੇ ਉਹਨਾਂ ਨੇ ਹਮਲਾ ਕਰਨ ਦਾ ਤੁਰੰਤ ਆਦੇਸ਼ ਦਿੱਤਾ। ਸੰਗੋਸ਼ਾਹ, ਜੋ ਗੁਰੂ ਜੀ ਦੀ ਭੂਆ ਦਾ ਪੁੱਤ ਸੀ, ਉਸ ਨੇ

ਗੋਲੀਆਂ ਇੰਝ ਵਰ੍ਹਾਈਆਂ ਜਿਵੇਂ ਗੜੇ ਪੈਂਦੇ ਹਨ ਤੇ ਵੈਰੀ ਦੀ ਭਿਆਨਕ ਤਬਾਹੀ ਕਰ ਦਿੱਤੀ। ਇਸ ਮੌਕੇ ਬਾਰੇ ਉਹਦੀ ਵਿਸ਼ੇਸ਼ ਬਹਾਦਰੀ ਦਾ ਜ਼ਿਕਰ ਕੀਤਾ ਗਿਆ ਹੈ।

ਫਤਿਹ ਸ਼ਾਹ ਨੂੰ ਜਲਦੀ ਹੀ ਪਤਾ ਲੱਗ ਗਿਆ ਕਿ ਪਠਾਨਾਂ ਨੇ ਉਸਨੂੰ ਗੁਰੂ ਦੀ ਸੈਨਾ ਦੀ ਸ਼ਕਤੀ ਤੇ ਸਥਿਤੀ ਦੀ ਗਲਤ ਜਾਣਕਾਰੀ ਦਿੱਤੀ ਹੈ। ਰਾਜਾ ਹਰੀ ਚੰਦ ਨੇ ਫਿਰ ਇਹ ਤਜ਼ਵੀਜ ਰੱਖੀ ਕਿ ਭੀਖਨ ਖ਼ਾਂ ਦੀ ਅਗਵਾਈ ਵਿੱਚ ਪਠਾਨਾਂ ਨੂੰ ਮੋਰਚੇ ਤੇ ਅੱਗੇ ਭੇਜਿਆ ਜਾਵੇ ਕਿਉਂ ਜੋ ਉਹ ਗੁਰੂ ਜੀ ਦੇ ਭੇਤੀ ਹਨ ਤੇ ਉਹਦੀਆਂ ਜੰਗੀ ਯੋਜਨਾਵਾਂ ਤੋਂ ਜਾਣੂ ਹਨ। ਇੰਝ ਹੀ ਕੀਤਾ ਗਿਆ। ਉਹਨਾਂ ਨੇ ਗੁਰੂ ਜੀ ਦੀ ਸੈਨਾ ਉਪਰ ਹਮਲਾ ਕੀਤਾ ਤੇ ਆਪਣੀਆਂ ਤੋੜੇਦਾਰ ਬੰਦੂਕਾਂ ਦੀ ਪ੍ਰਭਾਵਸ਼ਾਲੀ ਵਰਤੋਂ ਕੀਤੀ। ਗੁਰੂ ਜੀ ਨੇ ਉਹਨਾਂ ਦਾ ਹਮਲਾ ਰੋਕਣ ਲਈ ਨੰਦ ਚੰਦ ਤੇ ਦਇਆ ਰਾਮ ਨੂੰ ਭੇਜਿਆ। ਨੰਦ ਚੰਦ ਤੇ ਦਇਆ ਰਾਮ ਉਸੇ ਤੇਜ਼ੀ ਨਾਲ ਅੱਗੇ ਵਧੇ, ਜਿਸ ਤੇਜ਼ੀ ਨਾਲ ਗੁਰੂ ਜੀ ਆਪਣੀ ਕਮਾਨ 'ਚੋਂ ਤੀਰ ਚਲਾਉਂਦੇ ਸਨ। ਉਹ ਤੇ ਉਹਨਾਂ ਦੇ ਸੈਨਕਾਂ ਨੇ ਵੈਰੀ ਉਪਰ ਉੱਡਦੇ ਸੱਪਾਂ ਵਾਂਗ ਗੋਲੇ ਛੱਡੇ। ਪਠਾਨ ਵੀ ਚੰਗੀ ਤਰ੍ਹਾਂ ਲੜੇ, ਘਮਸਾਣ ਦਾ ਯੁੱਧ ਹੋਇਆ ਤੇ ਬਹੁਤ ਸਾਰੇ ਬਹਾਦਰ ਦੋਹੀਂ ਪਾਸੀਂ ਬੇਵਕਤੀ ਮੌਤ ਮਾਰੇ ਗਏ।

ਦੋਹਾਂ ਸੈਨਾਵਾਂ ਨੇ ਜਿੱਤ ਦੀ ਖਾਤਰ ਘੁਲ ਰਹੇ ਪਹਿਲਵਾਨਾਂ ਵਾਂਗ ਬੜੇ ਜੋਸ਼ ਨਾਲ ਲੜਾਈ ਜਾਰੀ ਰੱਖੀ। ਸੰਗੋ ਸ਼ਾਹ ਬੀਰਤਾ ਨਾਲ ਲੜਦਾ ਰਿਹਾ ਤੇ ਵੈਰੀ ਦੇ ਬਹੁਤ ਸਾਰੇ ਸੈਨਕ ਮੌਤ ਦੇ ਘਾਟ ਉਤਾਰ ਦਿੱਤੇ। ਉਹਦੇ ਭਰਾ ਮਾਹਰੀ ਚੰਦ ਨੇ ਬੜੀ ਕੁਸ਼ਲਤਾ ਨਾਲ ਉਸਦੀ ਸਹਾਇਤਾ ਕੀਤੀ ਜੋ ਪਠਾਨਾਂ ਉਪਰ ਅਚੁੱਕ ਤੇ ਨਿਸਚਿਤ ਗੋਲੀਆਂ ਵਰ੍ਹਾਉਂਦਾ ਰਿਹਾ, ਪ੍ਰੰਤੂ ਜਦੋਂ ਉਹਦਾ ਗੋਲੀ ਸਿੱਕਾ ਮੁਕ ਗਿਆ ਤਾਂ ਉਸਨੂੰ ਘੇਰ ਲਿਆ ਗਿਆ। ਸੰਗੋ ਸ਼ਾਹ ਨੇ ਆਪਣੇ ਭਰਾ ਨੂੰ ਖਤਰਨਾਕ ਦਸ਼ਾ ਵਿੱਚ ਵੇਖ ਕੇ ਪੂਰੀ ਤੇਜ਼ੀ ਨਾਲ ਉਸਦੀ ਸਹਾਇਤਾ ਤੇ ਬਚਾ ਲਈ ਘੋੜਾ ਦੁੜਾਇਆ ਤੇ ਇਸ ਤਰ੍ਹਾਂ ਨਿਪੁੰਨਤਾ ਨਾਲ ਤੀਰ ਚਲਾਏ ਕਿ ਪਠਾਨ ਆਪਣਾ ਸੰਭਾਵੀ ਸ਼ਿਕਾਰ ਛੱਡ ਕੇ ਦੌੜ ਗਏ।

ਬੁੱਧੂ ਸ਼ਾਹ, ਉਹਦੇ ਰਿਸ਼ਤੇਦਾਰਾਂ ਤੇ ਚੇਲਿਆਂ ਨੇ ਬੜੀ ਲਗਨ ਤੇ ਬੀਰਤਾ ਨਾਲ ਲੜਾਈ ਲੜੀ, ਤੇ ਵੈਰੀ ਦੇ ਸੈਨਕ ਵੱਡੀ ਗਿਣਤੀ ਵਿੱਚ ਮਾਰਨ ਵਿੱਚ ਕਾਮਯਾਬ ਹੋਏ। ਧਰਤੀ ਲਾਲ ਕਾਲੀਨ ਵਾਂਗ ਲਾਲ ਹੋਈ ਹੋਈ ਸੀ। ਉਹਦੇ ਆਦਮੀ ਬੱਦਲ ਵਾਂਗ ਗਰਜਦੇ ਸਨ ਤੇ ਵੈਰੀ ਨੂੰ ਆਪਣੇ ਅੱਗੇ ਇੰਝ ਧੱਕ ਕੇ ਲੈ ਗਏ ਜਿਵੇਂ ਹਨੇਰੀ ਧੂੜ ਉੱਡਾ ਲਿਜਾਂਦੀ ਹੈ। ਹੁਣ ਫਤਿਹ ਸ਼ਾਹ ਦੀ ਸਹਾਇਤਾ ਲਈ ਗੁਲੇਰ ਦਾ ਰਾਜਾ ਗੋਪਾਲ ਕੁਮਕ ਲੈ ਕੇ ਪਹੁੰਚ ਗਿਆ ਉਸਨੇ ਭਗੌੜਿਆਂ ਨੂੰ ਲਲਕਾਰਿਆ : "ਕਿਉਂ ਦੌੜ ਰਹੇ ਹੋ ? ਮੈਂ ਤੁਹਾਡੀ ਸਹਾਇਤਾ ਲਈ ਆ ਗਿਆ ਹਾਂ।" ਇਸ ਤੇ ਪਹਾੜੀ ਰਾਜਿਆਂ ਨੇ ਫਿਰ ਹੌਸਲਾ ਕੀਤਾ ਤੇ ਲੜਾਈ ਸ਼ੁਰੂ ਕਰ ਦਿੱਤੀ। ਉਹਨਾਂ ਨੇ ਮੁੱਖ ਰੂਪ ਵਿੱਚ ਹੱਲਾ ਬੁੱਧੂਸ਼ਾਹ ਦੀ ਸੈਨਾ ਵੱਲ ਸੇਧਿਆ। ਇਹ ਵੇਖ ਕੇ ਬੁੱਧੂ ਸ਼ਾਹ ਦੇ ਪੁੱਤਰਾਂ ਨੇ ਬੀਰਤਾ ਨਾਲ ਯੁੱਧ ਲੜਿਆ ਤੇ ਦੁਸ਼ਮਣ ਦੇ ਇੰਝ ਆਹੂ ਲਾ ਦਿੱਤੇ ਜਿਵੇਂ ਲੱਕੜਹਾਰਾ ਦਰਖਤ ਕੱਟਦਾ ਹੈ। ਉਹਨਾਂ ਨੇ ਵੈਰੀ ਦੇ ਸਭ ਹੱਲੇ ਰੋਕ ਲਏ ਤੇ ਉਹਨਾਂ ਦੀਆਂ ਲਾਸ਼ਾਂ ਦੇ ਢੇਰ ਲਾ ਦਿੱਤੇ। ਰਾਜਾ ਗੋਪਾਲ ਆਪਣੇ ਸਾਥੀਆਂ ਦੀ ਤਬਾਹੀ ਵੇਖ ਕੇ ਕਹਿਣ ਲੱਗਾ, "ਭਰਾਓ ਹੁਣ ਕਾਰਵਾਈ ਦਾ ਸਮਾਂ ਹੈ। ਪਹਾੜੀ ਰਾਜਿਆਂ ਦੀ ਇੱਜ਼ਤ ਬਚਾ ਲਓ।" ਇਸ ਛੋਟੇ ਜਿਹੇ ਭਾਸ਼ਨ ਦੇ

ਫਲਸਰੂਪ ਵੈਰੀ ਨੇ ਬੁੱਧੂਸ਼ਾਹ ਦੇ ਪੁੱਤਰ ਨੂੰ ਘੇਰਾ ਪਾ ਲਿਆ। ਇਸ ਨਾਜ਼ਕ ਘੜੀ ਵਿੱਚ ਉਹ ਨਿਧੜਕਤਾ ਨਾਲ ਲੜਿਆ। ਉਸਦੀ ਬੀਰਤਾ ਨੇ ਗੁਰੂ ਜੀ ਦਾ ਧਿਆਨ ਖਿੱਚਿਆ ਤੇ ਉਹਨਾਂ ਨੇ ਆਪਣੇ ਮਾਮੇ ਕਿਰਪਾਲ ਨੂੰ ਸੈਨਿਕ ਦੇ ਕੇ ਉਹਦੀ ਰੱਖਿਆ ਲਈ ਭੇਜਿਆ। ਕਿਰਪਾਲ ਦੇ ਸੈਨਿਕਾਂ ਨੇ ਵੈਰੀ ਤੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ ਤੇ ਨੌਜੁਆਨ ਨੂੰ ਛੁਡਾਉਣ ਵਿੱਚ ਸਫਲ ਹੋ ਗਏ। ਫਿਰ ਉਸਨੇ ਕਿਰਪਾਲ ਨਾਲ ਮਿਲ ਕੇ ਪਹਾੜੀਆਂ ਤੇ ਭਿਆਨਕ ਹੱਲਾ ਬੋਲਿਆ। ਰਾਜਾ ਗੋਪਾਲ ਨੇ ਇਹ ਵੇਖ ਕੇ ਬੁੱਧੂਸ਼ਾਹ ਦੇ ਲੜਕੇ ਉਪਰ ਤੀਰ ਛੱਡਿਆ ਜੋ ਉਹਦੀ ਛਾਤੀ ਤੇ ਲੱਗਿਆ ਤੇ ਜਿਸਨੇ ਉਸਨੂੰ ਧਰਤੀ ਤੇ ਲਿਟਾ ਦਿੱਤਾ। ਫਿਰ ਦੋਹਾਂ ਧਿਰਾਂ ਦੀ ਉਸ ਦੀ ਲੋਥ ਉਪਰ ਕਾਬਜ਼ ਹੋਣ ਲਈ ਗਹਿਗੱਚ ਮੁੱਠ-ਭੇੜ ਹੋਈ। ਹਰ ਕਿਸਮ ਦਾ ਸ਼ਸਤਰ ਵਰਤਿਆ ਗਿਆ ਤੇ ਭਿਆਨਕ ਕਤਲੇਆਮ ਹੋਇਆ। ਕਿਰਪਾਲ ਦੀ ਬੀਰਤਾ ਐਸੀ ਸੀ ਤੇ ਉਸਨੇ ਆਪਣੇ ਸਾਥੀਆਂ ਵਿੱਚ ਉਹ ਹੌਸਲਾ ਭਰਿਆ ਕਿ ਦੁਸ਼ਮਣ ਬੁੱਧੂ ਸ਼ਾਹ ਦੇ ਲੜਕੇ ਦੀ ਲੋਥ ਛੱਡ ਕੇ ਦੌੜ ਗਏ, ਜਿਸਨੂੰ ਬੁੱਧੂਸ਼ਾਹ ਦੇ ਚੇਲੇ ਸਤਿਕਾਰਪੂਰਨ ਢੰਗ ਨਾਲ ਦਫਨਾਉਣ ਲਈ ਉਠਾ ਕੇ ਲੈ ਗਏ।

ਰਾਜਾ ਗੋਪਾਲ ਨੇ ਜਦੋਂ ਵੇਖਿਆ ਕਿ ਬਹਾਦਰ ਕਿਰਪਾਲ ਨੇ ਉਹਦੀ ਸੈਨਾ ਵਿੱਚ ਘਬਰਾਹਟ ਤੇ ਅਫਰਾ-ਤਫਰੀ ਮਚਾ ਦਿੱਤੀ ਹੈ ਤਾਂ ਉਹ ਤੇਜ਼ ਰਫਤਾਰ ਨਾਲ ਘੋੜਾ ਦੁੜਾ ਕੇ ਉਹਦੇ ਸਾਹਮਣੇ ਆ ਡਟਿਆ। ਗੋਪਾਲ ਅੱਗੇ ਵਧਿਆ ਤੇ ਉਸਨੇ ਕਿਰਪਾਲ ਵੱਲ ਤੀਰ ਚਲਾਇਆ ਜੋ ਉਹਦੇ ਘੋੜੇ ਦੀ ਕਾਠੀ ਵਿੱਚ ਵੱਜਾ। ਇਸ ਤੇ ਕਿਰਪਾਲ ਨੇ ਲਲਕਾਰਿਆ, "ਓ ਗੋਪਾਲ ਤੂੰ ਪਹਿਲਾ ਵਾਰ ਕਰ ਲਿਆ ਹੈ। ਹੁਣ ਵਾਰ ਕਰਨ ਦੀ ਮੇਰੀ ਵਾਰੀ ਹੈ।" ਇਸ ਤੇ ਕਿਰਪਾਲ ਨੇ ਘੋੜਾ ਮੋੜਿਆ। ਕਿਰਪਾਲ ਨੇ ਝੱਟ ਤੀਰ ਚਲਾਇਆ ਜਿਹੜਾ ਉਹਦੇ ਘੋੜੇ ਦੀ ਪੁੜਪੁੜੀ ਵਿੱਚ ਵੱਜਾ ਤੇ ਜਾਨਵਰ ਧੜੱਮ ਕਰਕੇ ਧਰਤੀ ਤੇ ਡਿੱਗ ਪਿਆ। ਗੋਪਾਲ ਘੋੜੇ ਤੋਂ ਬਿਨਾਂ ਹੀ ਤੇਜ਼ੀ ਨਾਲ ਉਸ ਚੋਰ ਵਾਂਗ ਦੌੜਿਆ ਜੋ ਚੋਰੀ ਕਰਦਾ ਦਿਨ ਚੜ੍ਹੇ ਸਮੇਂ ਦੌੜਦਾ ਹੈ ਤੇ ਆਪਣੀ ਸੈਨਾ ਦੇ ਪਿੱਛੇ ਜਾ ਕੇ ਲੁਕ ਗਿਆ। ਉਸ ਥਾਂ ਜਾ ਕੇ ਉਸਨੇ ਇੱਕ ਹੋਰ ਘੋੜਾ ਲਿਆ ਤੇ ਉਸ ਤੇ ਚੜ੍ਹ ਕੇ ਲੜਾਈ ਵਿੱਚ ਕੁੱਦ ਪਿਆ।

ਹੁਣ ਮੈਦਾਨ ਵਿੱਚ ਹੰਡੂਰ ਤੇ ਚੰਡੇਲ ਦੇ ਰਾਜੇ ਆਏ ਤੇ ਗੁਰੂ ਨਾਲ ਟੱਕਰ ਲੈਣ ਦੀ ਇੱਛਾ ਪ੍ਰਗਟ ਕੀਤੀ। ਪ੍ਰੰਤੂ ਉਹਨਾਂ ਨੂੰ ਤੇ ਉਹਨਾਂ ਦੇ ਸੈਨਕਾਂ ਨੂੰ ਗੁਰੂ ਜੀ ਦੇ ਪੰਜ ਫੁਫੇਰੇ ਭਰਾਵਾਂ ਨੇ ਵਫਾਦਾਰ ਸਿੱਖਾਂ ਦੀ ਸਹਾਇਤਾ ਨਾਲ ਨੇੜੇ ਨਾ ਢੁੱਕਣ ਦਿੱਤਾ।

ਰਾਜਾ ਫਤਿਹ ਸ਼ਾਹ ਨੇ ਭੀਖਨ ਖ਼ਾਂ ਤੇ ਉਹਦੇ ਪਠਾਨ ਸਾਥੀਆਂ ਨੂੰ ਬੁਲਾਇਆ ਤੇ ਉਹਨਾਂ ਨੂੰ ਪੁੱਛਿਆ ਕਿ ਉਹ ਕਿਉਂ ਲੁਕ ਗਏ ਸਨ ਤਾਂ ਕਾਇਰਾਂ ਵਾਂਗ ਆਪਣੀ ਜਾਨ ਬਚਾ ਰਹੇ ਸਨ। ਭੀਖਨ ਖ਼ਾਂ ਨੇ ਪਹਿਲਾਂ ਗੁਰੂ ਜੀ ਦੀ ਸੈਨਾ ਨੂੰ ਨਿਕੰਮੀ ਕਿਹਾ ਸੀ ਤੇ ਹੁਣ ਫਤਿਹ ਸ਼ਾਹ ਕਹਿਣ ਲੱਗਾ ਕਿ ਉਹ ਹੁਣ ਉਸ ਨਿਕੰਮੀ ਸੈਨਾ ਨੂੰ ਹਰਾ ਕੇ ਮੈਦਾਨ ਵਿੱਚੋਂ ਭਜਾ ਦੇਵੇ। ਉਹ ਤੇ ਉਹਦੇ ਸਾਥੀ ਫਿਰ ਆਪਣੇ ਘਰਾਂ ਨੂੰ ਜਿੱਤ ਪਿੱਛੋਂ ਲੁੱਟ ਦਾ ਮਾਲ ਲੈ ਕੇ ਜਾ ਸਕਣਗੇ। ਇਸ ਤਰ੍ਹਾਂ ਜਦੋਂ ਭੀਖਨ ਖ਼ਾਂ ਦੀ ਕਮਚੋਰੀ ਨੂੰ ਵੰਗਾਰਿਆ ਗਿਆ ਤਾਂ ਉਹ ਲੜਾਈ ਵਿੱਚ ਸ਼ਾਮਲ ਹੋ ਗਿਆ। ਹਯਾਤ ਖ਼ਾਂ ਵੀ ਅੱਗੇ ਵਧਿਆ ਤੇ ਉਸਨੇ ਗੁਰੂ ਸਾਹਿਬ ਦੇ ਕਈ ਸੈਨਿਕ ਮਾਰ ਦਿੱਤੇ। ਕਿਰਪਾਲ ਜੋ ਉਦਾਸੀਆਂ ਦਾ ਮਹੰਤ ਸੀ, ਘੋੜੇ ਤੇ

ਅਸਵਾਰ ਹੋ ਕੇ ਗੁਰੂ ਜੀ ਪਾਸ ਆਇਆ ਤੇ ਹਯਾਤ ਖ਼ਾਂ ਦਾ ਟਾਕਰਾ ਕਰਨ ਲਈ ਗੁਰੂ ਜੀ ਤੋਂ ਆਗਿਆ ਮੰਗੀ। ਗੁਰੂ ਜੀ ਨੇ ਉੱਤਰ ਦਿੱਤਾ, "ਤੇ ਮਹੰਤ ਜੀ ਤੁਸੀਂ ਉਸਨੂੰ ਗੱਲਾਂ ਨਾਲ ਨਹੀਂ ਮਾਰ ਸਕਦੇ। ਤੁਸੀਂ ਅਰਦਾਸ ਕਰੋ ਕਿ ਮੈਂ ਫਤਿਹ ਪ੍ਰਾਪਤ ਕਰ ਲਵਾਂ।" ਗੁਰੂ ਜੀ ਦੇ ਮਾਮੇ ਕਿਰਪਾਲ ਨੇ ਇਹ ਗੱਲਬਾਤ ਸੁਣ ਲਈ। ਉਸਨੂੰ ਦਿਸ ਰਿਹਾ ਸੀ ਕਿ ਮਹੰਤ ਫ਼ੌਜੀ ਜੋਸ਼ ਨਾਲ ਭਰਪੂਰ ਹੈ, ਉਸਨੇ ਗੁਰੂ ਜੀ ਤੋਂ ਆਗਿਆ ਮੰਗੀ ਕਿ ਉਹ ਮਹੰਤ ਨੂੰ ਹਯਾਤ ਖ਼ਾਂ ਨਾਲ ਟੱਕਰ ਲੈ ਲੈਣ ਦੇਣ। ਗੁਰੂ ਜੀ ਨੇ ਪੁੱਛਿਆ ਕਿ ਮਹੰਤ ਆਪਣੇ ਵਿਰੋਧੀ ਦਾ ਮੁਕਾਬਲਾ ਕਿਸ ਹਥਿਆਰ ਨਾਲ ਕਰੇਗਾ ? ਮਹੰਤ ਨੇ ਉੱਤਰ ਵਿੱਚ ਕਿਹਾ, "ਇੱਕ ਕੁਤਕੇ (ਡੰਡੇ) ਨਾਲ।" ਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ, "ਜਾਓ ਤੇ ਵੈਰੀ ਦਾ ਟਾਕਰਾ ਕਰੋ। ਜਟਾਵਾਂ ਸਿਰ ਤੇ ਵਲ੍ਹੇਟੀ, ਸਰੀਰ ਤੇ ਸੁਆਹ ਮਲੀ ਤੇ ਘੋੜੇ ਦੀ ਕਾਠੀ ਤੋਂ ਅੱਗੇ ਵਧੇ ਹੋਏ ਢਿੱਡ ਨਾਲ ਮਹੰਤ ਨੂੰ ਇੱਕ ਹੰਢੇ-ਵਰਤੇ ਯੋਧੇ ਨਾਲ ਜਿਸ ਪਾਸ ਤਬਾਹੀ ਦੇ ਨਵੇਂ ਤੋਂ ਨਵੇਂ ਹਥਿਆਰ ਸਨ ਮੁਕਾਬਲਾ ਕਰਨ ਦਾ ਨਜ਼ਾਰਾ ਵੇਖਣ ਵਾਲਾ ਹੀ ਸੀ। ਜਦੋਂ ਮਹੰਤ ਨੇ ਅੱਗੇ ਵਧ ਕੇ ਹਯਾਤ ਖ਼ਾਂ ਨੂੰ ਲਲਕਾਰਿਆ ਤਾਂ ਉਹ ਇਹ ਵੇਖ ਕਿ ਇਸ ਕੋਲ ਲੜਾਈ ਲਈ ਕੋਈ ਹਥਿਆਰ ਨਹੀਂ ਹੈ, ਪਿੱਛੇ ਹਟ ਗਿਆ ਕਿਉਂਕਿ ਉਹ ਸ਼ਸਤਰਹੀਣ ਆਦਮੀ ਤੇ ਹਮਲਾ ਕਰਨਾ ਆਪਣੀ ਤੌਹੀਨ ਸਮਝਦਾ ਸੀ। ਵੇਖਣ ਵਾਲੇ ਖੁਸ਼ ਹੋ ਕੇ ਕਹਿਣ ਲੱਗੇ, "ਇੱਕ ਫਕੀਰ ਪਠਾਨ ਦਾ ਕੀ ਮੁਕਾਬਲਾ ਕਰ ਸਕਦਾ ਹੈ ?" ਪ੍ਰੰਤੂ ਮਹੰਤ, ਹਯਾਤ ਖ਼ਾਂ ਨੂੰ ਲਲਕਾਰਦਾ ਰਿਹਾ। ਜਿਵੇਂ ਸੱਪ ਆਪਣੀ ਵਰਮੀ ਵਿੱਚ ਵੜ ਜਾਂਦਾ ਹੈ ਪ੍ਰੰਤੂ ਉਹ ਪੂਛ ਮਿੱਧੀ ਜਾਵੇ ਤਾਂ ਉਹ ਹਮਲਾ ਕਰਨ ਵਾਲੇ ਦੇ ਡੰਗ ਮਾਰਦਾ ਹੈ ਤਿਵੇਂ ਹੀ ਹਯਾਤ ਖ਼ਾਂ ਜੋ ਮਹੰਤ ਤੋਂ ਪਿੱਛੇ ਹਟ ਰਿਹਾ ਸੀ, ਹੁਣ ਉਹਦੇ ਤਾਅਨੇ ਸੁਣ ਕੇ ਅੱਗੇ ਵਧ ਕੇ ਲੜਨ ਲਈ ਮਜਬੂਰ ਹੋ ਗਿਆ। ਉਸਨੇ ਮਹੰਤ ਉਪਰ ਆਪਣੀ ਤਲਵਾਰ ਨਾਲ ਵਾਰ ਕੀਤਾ, ਪਰੰਤੂ ਮਹੰਤ ਨੇ ਉਸਨੂੰ ਆਪਣੇ ਡੰਡੇ ਨਾਲ ਰੋਕ ਲਿਆ ਤੇ ਵਿੰਹਦਿਆਂ ਹੀ ਹਯਾਤ ਖ਼ਾਂ ਦੀ ਤਲਵਾਰ ਦੇ ਟੋਟੇ-ਟੋਟੇ ਹੋ ਗਏ। ਫਿਰ ਮਹੰਤ ਉਸ ਨੂੰ ਮੁਖਾਤਿਬ ਹੋਇਆ, "ਹੁਣ ਤਗੜਾ ਹੋ ਜਾ ਤੇ ਮੈਥੋਂ ਬਚਣ ਦਾ ਉਪਾਅ ਕਰ ਲੈ।" ਮਹੰਤ ਘੋੜੇ ਦੀਆਂ ਰਕਾਬਾਂ ਵਿੱਚ ਖੜਾ ਹੋ ਗਿਆ ਤੇ ਦੋਹਾਂ ਹੱਥਾਂ 'ਚ ਡੰਡਾ ਫੜ ਕੇ ਹਯਾਤ ਖ਼ਾਂ ਦੇ ਇਤਨੇ ਜ਼ੋਰ ਨਾਲ ਸਿਰ ਤੇ ਮਾਰਿਆ ਕਿ ਉਹਦੀ ਖੋਪਰੀ ਟੁੱਟ ਗਈ ਤੇ ਉਹਦਾ ਦਿਮਾਗ ਝੱਟ ਹੀ ਬਾਹਰ ਆ ਗਿਆ ਤੇ ਜੰਗ ਦਾ ਮੈਦਾਨ ਲਹੂ-ਲੁਹਾਨ ਹੋ ਗਿਆ। ਗੁਰੂ ਜੀ ਨੇ ਬਿਚਿੱਤ੍ਰ ਨਾਟਕ ਵਿੱਚ ਇਸਦਾ ਵੇਰਵਾ ਇੰਝ ਦਿੱਤਾ ਹੈ :

*ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ। ਹਠੀ ਖਾਨ ਹੱਯਾਤ ਕੇ ਸੀਸ ਝਾਰੀ।*
*ਉਠੀ ਛਿੱਛਿ ਇੱਛੰ ਕਢਾ ਮੇਝੰ ਜੋਰੰ। ਮਨੋ ਮਾਖਨੰ ਮਟਕੀ ਕਾਨਿ ਫੋਰੰ।*

ਮਹੰਤ ਬਹਾਦਰੀ ਤੇ ਨਿਪੁੰਨਤਾ ਨਾਲ ਪਠਾਨਾਂ ਨਾਲ ਲੜਦਾ ਰਿਹਾ ਪਰ ਅੰਤ ਉਹਨਾਂ ਨੇ ਉਸਨੂੰ ਘੇਰ ਕੇ ਉਸਦੀ ਹਾਲਤ ਬੜੀ ਖਤਰਨਾਕ ਬਣਾ ਦਿੱਤੀ। ਜਦੋਂ ਗੁਰੂ ਜੀ ਦੀ ਭੂਆ ਦੇ ਪੁੱਤਰ ਜੀਤ ਮੱਲ ਨੇ ਇਹ ਹਾਲਤ ਦੇਖੀ ਤਾਂ ਉਸਨੇ ਪਠਾਨਾਂ ਉੱਤੇ ਤੀਰਾਂ ਦਾ ਮੀਂਹ ਵਰ੍ਹਾ ਦਿੱਤਾ ਤੇ ਉਹ ਮਹੰਤ ਨੂੰ ਬਿਨਾਂ ਕੋਈ ਨੁਕਸਾਨ ਪਹੁੰਚਾਏ ਪਿੱਛੇ ਹਟ ਗਏ। ਉਹ ਫਿਰ ਗੁਰੂ ਜੀ ਪਾਸ ਪਹੁੰਚ ਗਿਆ ਤੇ ਉਹਨਾਂ ਤੋਂ ਪ੍ਰਸ਼ੰਸਾ ਪ੍ਰਾਪਤ ਕੀਤੀ।

ਬਨਾਰਸ ਦੇ ਇੱਕ ਕਾਰੀਗਰ ਰਾਮ ਸਿੰਘ ਨੇ ਗੁਰੂ ਜੀ ਲਈ ਇੱਕ ਤੋਪ ਬਣਾਈ ਜਿਸ ਵਿੱਚ ਲੜਾਈ ਸਮੇਂ ਗੋਲੇ ਪਾ ਕੇ ਚਲਾਉਣ ਨਾਲ ਬੜੀ ਦੂਰੀ ਤੱਕ ਮਾਰ ਕੀਤੀ ਜਾ

ਸਕਦੀ ਸੀ। ਦੁਸ਼ਮਣ ਤੇ ਇਸਦਾ ਪ੍ਰਭਾਵ ਪੈਂਦਾ ਵੇਖ ਕੇ ਸਿੱਟਾ ਕੱਢਿਆ ਗਿਆ ਕਿ ਗੁਰੂ ਜੀ ਦੀ ਜਿੱਤ ਯਕੀਨੀ ਹੈ।

ਭੀਖਨ ਖ਼ਾਂ ਤੇ ਨਜਾਬਤ ਖ਼ਾਂ ਆਪਣੇ ਸੈਨਿਕਾਂ ਨੂੰ ਤਾਅਨੇ ਮਾਰਦੇ ਸਨ ਕਿ ਉਹ ਐਸੇ ਪੇਂਡੂਆਂ ਦੀ ਭੀੜ ਦਾ ਵੀ ਟਾਕਰਾ ਕਰਨ ਦੇ ਯੋਗ ਨਹੀਂ ਹਨ ਜਿਹਨਾਂ ਨੂੰ ਕੋਈ ਫ਼ੌਜੀ ਸ਼ਸਤਰ ਫੜਨਾ ਵੀ ਨਹੀਂ ਆਉਂਦਾ। ਸਿੱਟਾ ਇਹ ਹੋਇਆ ਕਿ ਪਠਾਨਾਂ ਨੇ ਆਪਣੀ ਭੈੜੀ ਅਵਸਥਾ ਨੂੰ ਸੁਧਾਰਨ ਲਈ ਹੋਰ ਜੀ-ਤੋੜ ਹੱਲਾ ਬੋਲਿਆ ਤੇ ਕੁਝ ਸਮੇਂ ਲਈ ਗੁਰੂ ਜੀ ਦੀ ਸੈਨਾ ਦੇ ਪੈਰ ਉਖਾੜ ਦਿੱਤੇ। ਗੁਰੂ ਜੀ ਦੀ ਸੈਨਾ ਦੀ ਇੱਕ ਟੁਕੜੀ ਦੇ ਸੈਨਾਪਤੀ ਸਾਹਿਬ ਚੰਦ ਨੇ ਵੈਰੀ ਦੇ ਹੱਲੇ ਦਾ ਟਾਕਰਾ ਕਰਨ ਲਈ ਆਗਿਆ ਮੰਗੀ। ਗੁਰੂ ਜੀ ਨੇ ਉਸਨੂੰ ਉਹਦੀ ਇੱਛਾ ਅਨੁਸਾਰ ਟਾਕਰਾ ਕਰਨ ਦਾ ਆਦੇਸ਼ ਦਿੱਤਾ। ਸਾਹਿਬ ਚੰਦ ਤੇ ਉਹਦੇ ਸੈਨਕਾਂ ਨੇ ਇਸ ਤੇਜ਼ੀ ਤੇ ਹੁਸ਼ਿਆਰੀ ਨਾਲ ਪਠਾਨਾਂ ਤੇ ਤੀਰ ਚਲਾਏ ਕਿ ਉਹ ਦਰਖਤਾਂ ਪਿੱਛੇ ਲੁਕਣ ਲਈ ਮਜਬੂਰ ਹੋ ਗਏ। ਭੀਖਣ ਖ਼ਾਂ ਇਹ ਵੇਖ ਕੇ ਆਪਣੇ ਆਦਮੀਆਂ ਨੂੰ ਕਹਿਣ ਲੱਗਾ : "ਓਹ ਗੀਦੀਓ ਤੁਸੀਂ ਕਿਉਂ ਪਠਾਨ ਜਾਤੀ ਨੂੰ ਕਲੰਕ ਲਾ ਰਹੇ ਹੋ ? ਪਹਾੜੀਏ ਤੁਹਾਡਾ ਮੌਜੂ ਉਡਾ ਰਹੇ ਹਨ ਕਿ ਇੱਕ ਸਾਧੂ ਨੇ ਹਯਾਤ ਖ਼ਾਂ ਨੂੰ ਮਾਰ ਕੇ ਸਾਰੇ ਪਠਾਨਾਂ ਨੂੰ ਭਾਜੜਾਂ ਪਾ ਦਿੱਤੀਆਂ ਹਨ।" ਇਹ ਕਹਿ ਕੇ ਭੀਖਨ ਖ਼ਾਂ ਨੇ ਬੀਰਤਾ ਦੀ ਮਿਸਾਲ ਪੇਸ਼ ਕਰਦਿਆਂ ਹੋਇਆਂ ਗੁਰੂ ਜੀ ਦੀ ਸੈਨਾ ਤੇ ਤੀਰਾਂ ਦਾ ਮੀਂਹ ਵਰ੍ਹਾ ਦਿੱਤਾ। ਗੁਰੂ ਜੀ ਵੱਲੋਂ ਸਾਹਿਬ ਚੰਦ ਨੇ ਬੜੀ ਦ੍ਰਿੜ੍ਹਤਾ ਨਾਲ ਲੜਾਈ ਜਾਰੀ ਰੱਖੀ ਤੇ ਦੁਸ਼ਮਣ ਦੀ ਤਬਾਹੀ ਕਰ ਦਿੱਤੀ। ਇਹ ਵੇਖ ਕੇ ਹੰਡੂਰ ਦਾ ਰਾਜਾ, ਹਰੀ ਚੰਦ ਕ੍ਰੋਧਿਤ ਹੋ ਉਠਿਆ ਤੇ ਉਹਦੇ ਨਾਲ ਬੜੀ ਬਹਾਦਰੀ ਨਾਲ ਟੱਕਰ ਲੈਣ ਦੀ ਕੋਸ਼ਿਸ਼ ਕਰਨ ਲੱਗਾ। ਉਹਦੇ ਤੀਰਾਂ ਦਾ ਨਿਸ਼ਾਨਾ ਇਤਨਾ ਅਚੁੱਕ ਸੀ ਕਿ ਗੁਰੂ ਜੀ ਦੀ ਸੈਨਾ ਦੇ ਪੈਰ ਫਿਰ ਉਖੜਨ ਲੱਗੇ। ਸਾਹਿਬ ਚੰਦ ਫਿਰ ਹਰੀ ਚੰਦ ਦੇ ਤੀਰ ਰੋਕਣ 'ਚ ਲੱਗ ਗਿਆ ਤੇ ਆਪਣੇ ਆਦਮੀਆਂ ਨੂੰ ਹੌਸਲਾ ਦਿੰਦਾ ਰਿਹਾ। ਪ੍ਰੰਤੂ ਉਹਨਾਂ 'ਚ ਹੌਸਲਾ ਕਰਨ ਦੀ ਤਾਕਤ ਨਹੀਂ ਸੀ, ਸਗੋਂ ਉਹ ਪਿਛਾਂਹ ਨੂੰ ਮੁੜਨ ਹੀ ਲੱਗੇ ਸਨ ਕਿ ਗੁਰੂ ਜੀ ਨੇ ਆਪਣੇ ਨੇੜੇ ਰੌਲਾ-ਗੌਲਾ ਸੁਣਿਆ। ਉਹਨਾਂ ਨੇ ਤੁਰੰਤ ਹੀ ਨੰਦ ਚੰਦ ਤੇ ਦਇਆ ਰਾਮ ਨੂੰ ਵੈਰੀ ਦਾ ਹੱਲਾ ਰੋਕਣ ਦਾ ਹੁਕਮ ਦਿੱਤਾ। ਬਹਾਦਰ ਯੋਧਿਆਂ ਨੇ ਬੜੇ ਪ੍ਰਭਾਸ਼ਾਲੀ ਢੰਗ ਨਾਲ ਪਠਾਨਾਂ ਦੀ ਪੇਸ਼ਕਦਮੀ ਨੂੰ ਠੱਲ੍ਹ ਪਾ ਦਿੱਤੀ। ਨੰਦ ਚੰਦ ਆਪਣੇ ਹੱਥ 'ਚ ਤਲਵਾਰ ਲੈ ਕੇ ਤੇ ਘੋੜੇ ਨੂੰ ਪੂਰੀ ਰਫਤਾਰ ਨਾਲ ਦੌੜਾ ਕੇ ਵੈਰੀ ਦਲ ਵਿਚਕਾਰ ਜਾ ਵੜਿਆ ਤੇ ਇਸ ਤਰ੍ਹਾਂ ਉਹਨਾਂ ਦੇ ਸਿਰ ਲਾਹ ਦਿੱਤੇ ਜਿਵੇਂ ਕੱਦੂ, ਵੇਲ ਨਾਲੋਂ ਤੋੜੀਦੇ ਹਨ। ਉਸਨੇ ਖੱਬੇ ਹੱਥ ਨੇਜ਼ਾ ਫੜਿਆ ਹੋਇਆ ਸੀ ਜਦੋਂ ਹੀ ਮੌਕਾ ਮਿਲਦਾ ਵਿਰੋਧੀਆਂ ਦੇ ਢਿੱਡ 'ਚ ਖੋਭ ਦਿੰਦਾ। ਪ੍ਰੰਤੂ ਪਠਾਨ ਪਿੱਛੇ ਨਾ ਹਟੇ ਸਗੋਂ ਆਪਣੀ ਥਾਂ ਤੇ ਦ੍ਰਿੜਤਾ ਨਾਲ ਲੜਦੇ ਰਹੇ ਤੇ ਧਰਮ-ਯੁੱਧ ਦਾ ਨਾਅਰਾ 'ਯਾ ਅਲੀ ਯਾ ਅਲੀ' ਕਹਿੰਦੇ ਨੰਦ ਚੰਦ ਤੇ ਟੁੱਟ ਪਏ। ਉਸਨੇ ਆਪਣੀ ਬੀਰਤਾ ਤੇ ਸ਼ਸਤਰ ਕਲਾ ਵਿੱਚ ਕੁਸ਼ਲਤਾ ਨਾਲ ਜੋ ਵੀ ਉਹਦੇ ਨੇੜੇ ਆਇਆ, ਤਲਵਾਰ ਦੇ ਨਾਲ ਹੀ ਅਗਲੇ ਜਹਾਨ ਪਹੁੰਚਾ ਦਿੱਤਾ। ਇੱਕ ਪਠਾਨ ਆਪਣਾ ਘੋੜਾ ਭਜਾ ਕੇ ਅੱਗੇ ਆਇਆ ਤਾਂ ਨੰਦ ਚੰਦ ਨੇ ਆਪਣੀ ਤਲਵਾਰ ਉਹਦੀ ਤੋੜੇਦਾਰ ਬੰਦੂਕ ਤੇ ਮਾਰੀ। ਨੰਦ ਚੰਦ ਦੀ ਤਲਵਾਰ ਦੇ ਟੋਟੇ ਹੋ ਗਏ, ਫਿਰ ਉਸਨੇ ਦੋਧਾਰਾ ਖੰਡਾ ਕੱਢ ਲਿਆ। ਇਸ ਨਾਜ਼ਕ ਮੌਕੇ ਦਇਆ

ਰਾਮ ਉਹਦੀ ਸਹਾਇਤਾ ਲਈ ਅੱਗੇ ਵਧਿਆ। ਹੁਣ ਮੁਸਲਮਾਨਾਂ ਨਾਲ ਹੱਥੋ ਹੱਥੀ ਲੜਾਈ ਸ਼ੁਰੂ ਹੋਈ ਜਿਸ ਵਿੱਚ ਉਹ ਹਾਰ ਗਏ ਤੇ ਮੈਦਾਨ ਛੱਡ ਕੇ ਭੱਜ ਤੁਰੇ। ਰਾਜਾ ਹਰੀ ਚੰਦ ਉਦੋਂ ਵੀ ਮੈਦਾਨ 'ਚ ਡਟਿਆ ਰਿਹਾ। ਉਸਨੂੰ ਦਇਆ ਰਾਮ ਨੇ ਵੰਗਾਰਿਆ। ਹਰੀ ਚੰਦ ਲੜਾਈ ਤੋਂ ਪਿੱਛੇ ਨਾ ਹਟਿਆ ਸਗੋਂ ਤੀਰ ਛੱਡਦਾ ਰਿਹਾ ਤੇ ਗੋਲੀਆਂ ਚਲਾਉਂਦਾ ਰਿਹਾ ਤੇ ਗੁਰੂ ਜੀ ਦੀ ਸੈਨਾ ਦਾ ਭਾਰੀ ਨੁਕਸਾਨ ਕਰਦਾ ਰਿਹਾ। ਉਹਦਾ ਘੋੜਾ ਬੜਾ ਤੇਜ਼ ਤੇ ਅਸ਼ੀਲ ਸੀ ਤੇ ਉਹ ਜਿਧਰ ਚਾਹੁੰਦਾ ਦੁਸ਼ਮਣ ਦੇ ਹਮਲੇ ਤੋਂ ਬਚਾ ਕਰਨ ਲਈ ਉਸਨੂੰ ਮੋੜ ਲੈਂਦਾ ਤੇ ਨਾਲੋ-ਨਾਲ ਉਹ ਵੈਰੀਆਂ ਉਪਰ ਘਾਤਕ ਗੋਲੇ ਦਾਗਦਾ ਜਾਂਦਾ। ਲੜਾਈ ਵਿੱਚ ਆਖਰੀ ਹੱਲੇ 'ਚ ਸੱਯਦ ਬੁੱਧੂਸ਼ਾਹ ਦਾ ਦੂਸਰਾ ਪੁੱਤਰ ਮਾਰਿਆ ਗਿਆ।

ਜਿਸ ਥਾਂ ਤੇ ਖੜੇ ਕੇ ਗੁਰੂ ਜੀ ਲੜਾਈ ਬਾਰੇ ਨਿਰਦੇਸ਼ਨ ਦੇ ਰਹੇ ਸਨ ਉਸ ਥਾਂ ਤੇ ਲਾਲ ਚੰਦ ਨਾਮ ਦਾ ਹਲਵਾਈ ਆ ਗਿਆ। ਉਸਨੇ ਕਿਹਾ, "ਮੈਂ ਯੁੱਧ 'ਚ ਹਿੱਸਾ ਲੈਣ ਦੀ ਚਾਹਨਾ ਤਾਂ ਰੱਖਦਾ ਹਾਂ ਪ੍ਰੰਤੂ ਮੈਨੂੰ ਤਾਂ ਕਿਸੇ ਯੁੱਧ ਸ਼ਸਤਰ ਦੇ ਫੜਨ ਦੀ ਵੀ ਜਾਚ ਨਹੀਂ।" ਗੁਰੂ ਜੀ ਨੇ ਉੱਤਰ ਦਿੱਤਾ, "ਜੇ ਤੇਰੀ ਲੜਾਈ ਲੜਣ ਦੀ ਇੱਛਾ ਹੈ, ਘੋੜਾ ਲੈ ਤੇ ਇਸ ਉਪਰ ਚੜ੍ਹ ਜਾ।" ਹਲਵਾਈ ਨੇ ਇਵੇਂ ਹੀ ਕੀਤਾ। ਫਿਰ ਗੁਰੂ ਜੀ ਨੇ ਉਸਨੂੰ ਢਾਲ ਤੇ ਤਲਵਾਰ ਦਿੱਤੀ। ਉਸਨੇ ਪੁੱਛਿਆ ਕਿ ਉਹਨਾਂ ਨੂੰ ਕਿਵੇਂ ਫੜਨਾ ਹੈ। ਗੁਰੂ ਜੀ ਨੇ ਉਸਨੂੰ ਕਿਹਾ ਕਿ ਉਹ ਤਲਵਾਰ ਸੱਜੇ ਹੱਥ ਵਿੱਚ ਤੇ ਢਾਲ ਖੱਬੇ ਹੱਥ ਵਿੱਚ ਫੜ ਲਵੇ। ਗੁਰੂ ਜੀ ਦੇ ਸੈਨਿਕ ਹਲਵਾਈ ਦੀ ਬੇਸਮਝੀ ਤੇ ਹੱਸਣ ਲੱਗੇ ਤੇ ਕਹਿਣ ਲੱਗੇ : "ਖੂਬ ! ਸਾਡਾ ਸਤਿਗੁਰ ਸੱਚਾ ਪਾਤਿਸ਼ਾਹ ਚਿੜੀਆਂ ਤੋਂ ਬਾਜ ਮਰਵਾਉਣੇ ਚਾਹੁੰਦਾ ਹੈ।"

ਹਲਵਾਈ ਘੋੜਾ ਭਜਾ ਕੇ ਪਠਾਨ ਸੈਨਾ ਵਿੱਚ ਵੜ ਗਿਆ। ਭੀਖਨ ਖ਼ਾਂ ਉਸਨੂੰ ਵੇਖਦਿਆਂ ਆਪਣੇ ਮਿੱਤਰ ਮੀਰ ਖ਼ਾਂ ਨੂੰ ਕਹਿਣ ਲੱਗਾ, "ਆਹ ਵੇਖ ਅਰੋੜਾ ਆਉਂਦਾ ਹੈ। ਸਾਰਾ ਦਿਨ ਉਹ ਆਟਾ ਤੇ ਲੂਣ ਤੋਲਦਾ ਰਿਹਾ ਹੈ ਤੇ ਹੁਣ ਗੁਰੂ ਨੇ ਉਸਨੂੰ ਢਾਲ ਤਲਵਾਰ ਫੜਾ ਦਿੱਤੀ ਹੈ। ਉਹਦੇ ਸ਼ਸਤਰ ਤੇ ਘੋੜਾ ਖੋਹ ਲੈ ਤੇ ਫਿਰ ਉਸਨੂੰ ਮਾਰ ਦੇ।" ਇਹ ਕਹਿਣ ਤੇ ਮੀਰ ਖ਼ਾਂ ਉਸ ਤੇ ਇਉਂ ਝਪਟਿਆ ਜਿਵੇਂ ਬਾਜ਼ ਚਿੜੀ ਤੇ ਝਪਟਦਾ ਹੈ। ਜਦੋਂ ਮੀਰ ਖ਼ਾਂ ਨੇ ਆਪਣੀ ਤਲਵਾਰ ਕੱਢੀ ਤਾਂ ਹਲਵਾਈ ਨੇ ਉਹਦਾ ਵਾਰ ਆਪਣੀ ਢਾਲ ਤੇ ਰੋਕ ਲਿਆ। ਫਿਰ ਗੁਰੂ ਜੀ ਦਾ ਧਿਆਨ ਕਰਕੇ ਉਸਨੇ ਮੀਰ ਖ਼ਾਂ ਤੇ ਮੋੜਵਾਂ ਵਾਰ ਕੀਤਾ ਤੇ ਉਹਦਾ ਸਿਰ ਧੜ ਨਾਲੋਂ ਅੱਡ ਕਰ ਦਿੱਤਾ। ਪਹਾੜੀਆਂ ਨੇ ਪਠਾਨਾਂ ਨੂੰ ਮਿਹਣੇ ਮਾਰਨੇ ਸ਼ੁਰੂ ਕਰ ਦਿੱਤੇ ਕਿ ਉਹ ਤਾਂ ਛੋਟੇ ਮੋਟੇ ਸੌਦੇ ਤੋਲਣ ਵਾਲਿਆਂ ਦਾ ਮੁਕਾਬਲਾ ਵੀ ਨਹੀਂ ਕਰ ਸਕਦੇ ਤੇ ਕਹਿਣ ਲੱਗੇ ਕਿ ਉਹਨਾਂ ਨੂੰ ਆਪਣੀ ਬੁਜ਼ਦਿਲੀ ਤੇ ਸ਼ਰਮ ਨਹੀਂ ਆਉਂਦੀ। ਇਹਨਾਂ ਤਾਹਨਿਆਂ- ਮਿਹਣਿਆਂ ਤੋਂ ਖਿਝ ਕੇ ਨਜਾਬਤ ਖ਼ਾਂ ਤੇ ਭੀਖਨ ਖਾਂ ਨੇ ਆਪਣੇ ਸੈਨਕਾਂ ਨੂੰ ਵੱਡਾ ਹੱਲਾ ਕਰਨ ਲਈ ਜ਼ੋਰ ਦਿੱਤਾ ਤੇ ਕਿਹਾ ਕਿ ਉਹ ਗਿੱਦੜਾਂ ਦੀ ਮੌਤ ਨਾ ਮਰਨ। ਰਾਜਾ ਹਰੀ ਚੰਦ ਵੀ ਇਸ ਹਮਲੇ 'ਚ ਉਹਨਾਂ ਨਾਲ ਸ਼ਾਮਿਲ ਹੋ ਗਿਆ। ਪ੍ਰੰਤੂ ਗੁਰੂ ਦੇ ਬਹਾਦਰ ਸਿੱਖ ਦ੍ਰਿੜ੍ਹਤਾ ਨਾਲ ਅੜੇ ਰਹੇ। ਇਸ ਸਮੇਂ ਹਰੀ ਚੰਦ ਤੇ ਜੀਤ ਮੱਲ ਦੀ ਆਪਸੀ ਟੱਕਰ ਹੋਈ। ਜੀਤ ਮੱਲ ਨੇ ਹਰੀ ਚੰਦ ਵੱਲ ਤੀਰ ਛੱਡਿਆ ਪ੍ਰੰਤੂ ਉਹ ਆਪਣੇ ਘੋੜੇ ਦੀ ਚੁਸਤ ਤੋਰ ਕਾਰਨ ਇਹ ਵਾਰ ਬਚਾ ਗਿਆ। ਨਿਸ਼ਾਨਾ ਖੁੰਝ ਜਾਣ ਕਰਕੇ ਜੀਤ ਮੱਲ ਕ੍ਰੋਧਿਤ ਹੋ ਉੱਠਿਆ ਤੇ ਉਸਨੇ ਵੈਰੀ ਤੇ ਇੱਕ ਹੋਰ ਤੀਰ ਛੱਡਿਆ। ਹਰੀ

ਚੰਦ ਨੇ ਵੀ ਉਹਦੇ ਵਾਂਗ ਹੀ ਕੀਤਾ। ਉਹਨਾਂ ਦੇ ਤੀਰ ਉਹਨਾਂ ਦੇ ਘੋੜਿਆਂ ਦੇ ਮੱਥੇ 'ਚ ਲੱਗੇ ਤੇ ਦੋਵੇਂ ਘੋੜੇ ਡਿੱਗ ਪਏ। ਦੋਵੇਂ ਵਿਰੋਧੀ ਘੋੜਿਆਂ ਤੋਂ ਬਿਨਾਂ ਤਦ ਤੱਕ ਲੜਦੇ ਰਹੇ ਜਦ ਤੱਕ ਉਹ ਦੋਵੇਂ ਜ਼ਖ਼ਮੀ ਨਾ ਹੋ ਗਏ। ਥੋੜਾ ਜਿਹਾ ਚਿਰ ਸਾਹ ਲੈ ਕੇ ਤੇ ਥੋੜੀ ਜਿਹੀ ਤਾਕਤ ਆ ਜਾਣ ਤੇ ਫਿਰ ਉਹਨਾਂ ਦੀਆਂ ਤਲਵਾਰਾਂ ਖੜਕ ਪਈਆਂ। ਹਰੀ ਚੰਦ ਮੂਰਛਿਤ ਹੋ ਕੇ ਧਰਤੀ ਤੇ ਡਿੱਗ ਪਿਆ ਤੇ ਜੀਤ ਮੱਲ ਨੇ ਦੁਸ਼ਮਣ ਵੱਲ ਮੂੰਹ ਕਰਕੇ ਆਪਣੀ ਜਾਨ ਦੇ ਦਿੱਤੀ। ਉਦੇ ਸਾਥੀਆਂ ਨੇ ਉਹਦੇ ਮਾਤਾ ਪਿਤਾ ਨੂੰ ਅਸੀਸ ਦਿੱਤੀ ਜਿਹਨਾਂ ਨੇ ਅਜਿਹੇ ਬਹਾਦਰ ਨੂੰ ਜਨਮ ਦਿੱਤਾ ਸੀ।

ਜਦੋਂ ਪਹਾੜੀਆਂ ਨੂੰ ਪਤਾ ਲੱਗਾ ਕਿ ਉਹਨਾਂ ਦਾ ਸਰਵੋਤਮ ਯੋਧਾ ਮੂਰਛਿਤ ਹੋ ਕੇ ਡਿੱਗ ਪਿਆ ਹੈ ਤਾਂ ਉਹ ਅਗਲੀ ਕਾਰਵਾਈ ਦੇ ਬਾਰੇ ਵਿਚਾਰ ਕਰਨ ਲਈ ਇਕੱਠੇ ਹੋਏ। ਵੈਰੀਆਂ ਨੂੰ ਘੜਮੱਸ ਮਾਰਦਿਆਂ ਵੇਖ ਗੁਰੂ ਜੀ ਨੇ ਰਾਮ ਸਿੰਘ ਨੂੰ ਉਹਨਾਂ ਵੱਲ ਤੋਪ ਦੇ ਗੋਲੇ ਚਲਾਉਣ ਦਾ ਹੁਕਮ ਦਿੱਤਾ। ਰਾਮ ਸਿੰਘ ਨੇ ਆਗਿਆ ਦਾ ਪਾਲਣ ਕੀਤਾ ਤੇ ਫਲਸਰੂਪ ਬਹੁਤ ਸਾਰੇ ਵੈਰੀ ਮਾਰੇ ਗਏ। ਇਸ ਤੇ ਡਢਵਾਲ ਤੇ ਜਸਵਾਲ ਦੇ ਰਾਜੇ ਵੀ ਕ੍ਰੋਧ ਵਿੱਚ ਆ ਕੇ ਜੰਗ 'ਚ ਪੂਰੀ ਸਰਗਰਮੀ ਨਾਲ ਕੁੱਦ ਪਏ। ਫਤਿਹ ਸ਼ਾਹ ਨੇ ਭਾਂਪ ਲਿਆ ਕਿ ਉਹਨਾਂ ਦੀ ਹਾਰ ਹੋ ਗਈ ਹੈ ਤੇ ਉਹ ਮੈਦਾਨ 'ਚੋਂ ਭੱਜ ਗਿਆ। ਚੰਡੇਲ ਦਾ ਰਾਜਾ ਫਤਿਹ ਸ਼ਾਹ ਦੇ ਵਿਵਹਾਰ ਤੇ ਹੈਰਾਨ ਹੋ ਗਿਆ, ਪਰ ਉਸਨੇ ਪਹਾੜੀ ਰਾਜਿਆਂ ਵੱਲੋਂ ਬੀਰਤਾ ਨਾਲ ਲੜਾਈ ਜਾਰੀ ਰੱਖੀ।

ਜਿਸ ਸਮੇਂ ਜੀਤ ਮੱਲ ਤੇ ਹਰੀ ਚੰਦ 'ਕੱਲੇ -'ਕੱਲੇ ਲੜਾਈ 'ਚ ਜੁੱਟੇ ਹੋਏ ਸਨ, ਉਦੋਂ ਗੁਰੂ ਜੀ ਦਾ ਫੁਫੇਰਾ ਭਰਾ ਸੰਗੋ ਸ਼ਾਹ ਤੇ ਪਠਾਨ ਕਮਾਂਡਰ ਨਜਾਬਤ ਖ਼ਾਂ ਵੀ ਆਪੋ ਵਿੱਚ ਗੁੱਥਮ ਗੁੱਥਾ ਹੋ ਰਹੇ ਸਨ ਤੇ ਦੋਵੇਂ ਹੀ ਆਪਸੀ ਕਟਾ-ਵਾਢ ਵਿੱਚ ਮਾਰੇ ਗਏ। ਗੁਰੂ ਜੀ ਨੇ ਆਪਣੇ ਵੀਰ ਯੋਧੇ ਦੀ ਕੁਰਬਾਨੀ ਅਤੇ ਹੌਸਲਾ ਵੇਖ ਕੇ ਉਦਾ ਨਾਮ ਸੰਗੋ ਤੋਂ ਸ਼ਾਹ ਸੰਗਰਾਮ-ਯੁੱਧ ਦਾ ਮਾਲਕ-ਬਦਲ ਦਿੱਤਾ। ਗੁਰੂ ਜੀ ਆਪਣੇ ਇਸ ਨੁਕਸਾਨ ਤੇ ਕ੍ਰੋਧਿਤ ਹੋ ਕੇ ਆਪਣੇ ਘੋੜੇ ਤੇ ਅਸਵਾਰ ਹੋ ਕੇ ਲੜਾਈ ਵਿੱਚ ਜਾ ਕੁੱਦੇ। ਉਹਨਾਂ ਇਸ ਤਰ੍ਹਾਂ ਤੀਰ ਚਲਾਏ ਕਿ ਹਰ ਪਾਸੇ ਤੋਂ ਪਠਾਨਾਂ ਦੀਆਂ ਚੀਕਾਂ ਤੇ ਕੁਰਲਾਹਟ ਦੀਆਂ ਆਵਾਜ਼ਾਂ ਆਉਣ ਲੱਗੀਆਂ। ਗੁਰੂ ਜੀ ਨੇ ਭਗੌੜੇ ਭੀਖਨ ਖ਼ਾਂ ਨੂੰ ਵੇਖ ਕੇ ਇੱਕ ਤੀਰ ਉਹਦੇ ਵੱਲ ਚਲਾਇਆ। ਤੀਰ ਤਾਂ ਟਿਕਾਣੇ ਤੇ ਨਾ ਲੱਗਾ ਪ੍ਰੰਤੂ ਇਸ ਨਾਲ ਉਸਦਾ ਘੋੜਾ ਮਾਰਿਆ ਗਿਆ ਤੇ ਉਹ ਆਪ ਮੈਦਾਨ 'ਚੋਂ ਦੌੜ ਗਿਆ। ਨੰਦ ਚੰਦ ਤੇ ਦਇਆ ਰਾਮ ਨੂੰ ਪਠਾਨਾਂ ਦਾ ਡਿੱਗਦਾ ਹੌਸਲਾ ਵੇਖ ਕੇ ਆਖਰੀ ਜ਼ੋਰਦਾਰ ਹੱਲਾ ਕਰਕੇ ਉਹਨਾਂ ਦੀਆਂ ਮੁਸ਼ਕਲਾਂ ਵਧਾਉਣ ਦਾ ਇਹ ਚੰਗਾ ਮੌਕਾ ਜਾਪਿਆ। ਸਿੱਟੇ ਵਜੋਂ ਵਿਸ਼ਵਾਸਘਾਤੀ ਮੁਸਲਮਾਨਾਂ ਦਾ ਭਾਰੀ ਕਤਲੇਆਮ ਹੋਇਆ। ਜਦੋਂ ਪਹਾੜੀਆਂ ਨੇ ਪਠਾਨਾਂ ਦੀ ਮੁਕੰਮਲ ਹਾਰ ਵੇਖੀ, ਉਹ ਵੀ ਰਣਖੇਤਰ 'ਚੋਂ ਨੌ ਦੋ ਗਿਆਰਾਂ ਹੋ ਗਏ।

**ਗੁਰੂ ਜੀ ਭੰਗਾਣੀ ਦਾ ਯੁੱਧ ਜਿੱਤਣਾ**—ਰਾਜਾ ਹਰੀਚੰਦ ਜੋ ਜੀਤ ਮੱਲ ਹੱਥੋਂ ਜ਼ਖ਼ਮੀ ਹੋ ਕੇ ਬੇਹੋਸ਼ ਹੋ ਗਿਆ ਸੀ, ਉਸਨੂੰ ਹੁਣ ਹੋਸ਼ ਆ ਗਈ ਸੀ। ਉਹ ਮੁੜ ਲੜਾਈ ਦੇ ਮੈਦਾਨ ਵਿੱਚ ਆਪਣੀ ਜਿੱਤ ਲਈ, ਜਿੱਤ ਦੇ ਪ੍ਰਭਾਵਸ਼ਾਲੀ ਇਰਾਦੇ ਨਾਲ ਆਇਆ। ਉਸਨੇ ਆਪਣੀ ਸੈਨਾ ਨੂੰ ਮੁਖਾਤਿਬ ਹੁੰਦਿਆਂ ਕਿਹਾ, "ਪਹਾੜੀਓ, ਤੁਸੀਂ ਕਦੇ ਇਤਨੇ ਬਹਾਦਰ

ਹੁੰਦੇ ਸੀ, ਹੁਣ ਕਿਉਂ ਕਾਇਰ ਹੋ ਗਏ ਹੋ ? ਮੈਂ ਤੁਹਾਡੀ ਮਦਦ ਲਈ ਆ ਗਿਆ ਹਾਂ। ਹੌਸਲਾ ਕਰੋ।" ਇਹ ਕਹਿ ਕੇ ਰਾਜੇ ਨੇ ਭਗੌੜੇ ਦਲਾਂ ਨੂੰ ਰੋਕ ਲਿਆ। ਗੁਰੂ ਜੀ ਦੀ ਸੈਨਾ ਵੱਲੋਂ ਤੀਰਾਂ ਦਾ ਮੀਂਹ ਵਰ੍ਹਦਾ ਰਿਹਾ। ਰਾਜਾ ਹਰੀ ਚੰਦ ਨੇ ਵੀ ਆਪਣੇ ਤੀਰਾਂ ਨਾਲ ਕਈ ਬਹਾਦਰ ਮਾਰ ਦਿੱਤੇ। ਇਹ ਵੇਖ ਕੇ ਗੁਰੂ ਜੀ ਨੇ ਉਸਦਾ ਸਾਹਮਣਾ ਕੀਤਾ ਤੇ ਮਗਰੋਂ ਉਸ ਨਾਲ ਜੋ ਲੜਾਈ ਹੋਈ, ਇਹਨਾਂ ਸ਼ਬਦਾਂ ਵਿੱਚ ਉਸਦਾ ਜ਼ਿਕਰ ਕੀਤਾ :

*ਹਰੀ ਚੰਦ ਕੋਪੇ ਕਮਾਣੰ ਸੰਭਾਰੰ। ਪ੍ਰਥਮ ਬਾਜੀਯੰ ਤਾਣਬਾਣੰ ਪ੍ਰਹਾਰੇ।*
*ਦੁਤੀਯ ਤਾਨ ਕੈ, ਤੀਰ ਮੋ ਕੋ ਚਲਾਯੋ। ਰਖਿਓ ਦਈਵ ਮੈ, ਕਾਨਿ ਛ੍ਵੈਕੈ ਸਿਧਾਯੰ।*
*ਤ੍ਰਿਤੀਯ ਬਾਣ ਮਾਰਯੋ, ਸੁ ਪੇਟੀ ਮਝਾਰੰ। ਬਿਧਿਅੰ ਚਿਲਕਤੰ ਦੁਆਲ ਪਰਿ ਪਧਾਰੰ।*
*ਚੁਭੀ ਚਿੰਚ ਚਰਮੰ, ਕਛੂ ਆਇ ਨ ਅਯੰ। ਕਾਲੰ ਕੇਵਲ ਜਾਨ ਦਸਿ ਬਚਾਯੰ।*
*ਜਬੈ ਬਾਣ ਲਾਗਯੋ। ਤਬੈ ਰੋਸ ਜਾਗਯੋ। ਕਰੰ ਲੈ ਕਮਾਣੰ। ਹਨੰ ਬਾਣ ਤਾਣੰ।*
*ਸਬੈ ਬੀਰ ਧਾਏ। ਸਰੋਘੰ ਚਲਾਏ। ਤਬੈ ਤਾਕਿ ਬਾਣੰ। ਹਨਯੋ ਏਕ ਜੁਅਣੰ।*
*ਹਰੀ ਚੰਦ ਮਾਰੇ। ਸੁ ਜੋਧਾ ਲਤਾਰੇ। ਸੁ ਕਾਰੋੜ ਗਯੰ। ਵਹੈ ਕਾਲ ਘਾਯੰ।*
*ਰਣੰ ਤਿਆਗਿ ਧਾਗੇ। ਸਭੈ ਤ੍ਰਾਸ ਪ੍ਰਾਗੇ। ਭਈ ਜੀਤ ਮੇਰੀ। ਕ੍ਰਿਪਾ ਨਾਲ ਕੇਰੀ।*
*ਰਣੰ ਜੀਤਿ ਆਏ। ਜਯੰ ਗੀਤ ਗਾਏ। ਧਨੰਧਾਰ ਬਰਖੇ। ਸਬੈ ਸੂਰ ਹਰਖੇ।*

*(ਬਿਚਿਤ੍ਰ ਨਾਟਕ)*

(ਹਰੀ ਚੰਦ ਨੇ ਗੁੱਸੇ ਵਿੱਚ ਆ ਕੇ ਤੀਰ ਛੱਡੇ। ਉਸ ਨੇ ਇੱਕ ਤੀਰ ਮੇਰੇ ਘੋੜੇ ਤੇ ਛੱਡਿਆ ਤੇ ਦੂਸਰਾ ਤੀਰ ਮੇਰੇ ਵਲ ਚਲਾਇਆ। ਪ੍ਰਮਾਤਮਾ ਨੇ ਮੈਨੂੰ ਬਚਾ ਲਿਆ ਤੇ ਇਹ ਤੀਰ ਮੇਰੇ ਕੰਨ ਨੂੰ ਛੂੰਹਦਾ ਹੋਇਆ ਲੰਘ ਗਿਆ। ਉਸ ਨੇ ਤੀਸਰਾ ਤੀਰ ਚਲਾਇਆ ਜੋ ਪੇਟੀ ਤੇ ਵੱਜ ਕੇ ਸੰਜੋਅ ਤੋਂ ਪਾਰ ਹੋ ਗਿਆ। ਚਮੜੀ ਨੂੰ ਉਹਦੀ ਚੁੰਝ ਲੱਗ ਗਈ ਪ੍ਰੰਤੂ ਅਕਾਲਪੁਰਖ ਨੇ ਦਾਸ ਦੀ ਜਾਨ ਬਚਾ ਲਈ। ਤੀਰ ਲੱਗਣ ਨਾਲ ਮੇਰਾ ਗੁੱਸਾ ਹੋਰ ਭੜਕ ਪਿਆ। ਹੱਥ ਵਿੱਚ ਕਮਾਨ ਲੈ ਕੇ ਕਈ ਤੀਰ ਚਲਾਏ। ਜਦੋਂ ਮੈਂ ਤੀਰ ਚਲਾਏ ਤਾਂ ਕਈ ਜੋਧੇ ਮਾਰੇ ਗਏ। ਫਿਰ ਮੈਂ ਸਿਸ਼ਤ ਬੰਨ੍ਹ ਕੇ ਤੀਰ ਚਲਾਇਆ ਤੇ ਇੱਕ ਜੋਧੇ ਨੂੰ ਮਾਰ ਮੁਕਾਇਆ। ਉਹ ਜੁਆਨ ਹਰੀ ਚੰਦ ਸੀ। ਉਹਦੇ ਮਾਰੇ ਜਾਣ ਤੇ ਮੇਰੇ ਸੈਨਕਾਂ ਨੇ ਆਪਣੇ ਦੁਸ਼ਮਣਾਂ ਨੂੰ ਪੈਰਾਂ ਹੇਠ ਲਿਤਾੜਿਆ। ਉਸ ਪਿੱਛੋਂ ਕਾਰੋੜ ਦਾ ਰਾਜਾ ਵੀ ਮਾਰਿਆ ਗਿਆ। ਇਸ ਪਿੱਛੋਂ ਪਹਾੜੀਏ ਘਬਰਾਹਟ ਵਿੱਚ ਮੈਦਾਨ 'ਚੋਂ ਭੱਜ ਤੁਰੇ। ਸਾਨੂੰ ਪ੍ਰਮਾਤਮਾ ਨੇ ਜਿੱਤ ਬਖਸ਼ ਦਿੱਤੀ। ਜਿੱਤ ਉਪਰੰਤ ਅਸੀਂ ਜਿੱਤ ਦੇ ਤਰਾਨੇ ਗਾਏ। ਅਸੀਂ ਸੂਰਮਿਆਂ ਨੂੰ ਇਨਾਮ ਦੇਣ ਲਈ ਧਨ ਦਾ ਮੀਂਹ ਵਰ੍ਹਾ ਦਿੱਤਾ। ਸਾਰੇ ਜੋਧੇ ਬੜੇ ਖੁਸ਼ ਹੋਏ।)

ਰਾਜਾ ਫਤਿਹ ਸ਼ਾਹ ਨੇ ਵੇਖਿਆ ਕਿ ਭੱਜ ਜਾਣ ਵਿੱਚ ਹੀ ਬਚਾ ਹੈ। ਇਸ ਲਈ ਉਹ ਬੜੀ ਤੇਜ਼ੀ ਨਾਲ ਆਪਣੀ ਰਾਜਧਾਨੀ ਮੁੜ ਗਿਆ। ਸਾਰੇ ਮੁਲਕ ਵਿੱਚ ਗੁਰੂ ਜੀ ਦੀ ਬੀਰਤਾ ਤੇ ਯੁੱਧ ਕਲਾ ਦੀ ਕੀਰਤੀ ਦੇ ਗੀਤ ਗਾਏ ਜਾਣ ਲੱਗੇ।

# ਕਾਂਡ—51

ਲੜਾਈ ਪਿੱਛੋਂ ਗੁਰੂ ਜੀ ਉਸ ਥਾਂ ਪਹੁੰਚੇ ਜਿਥੇ ਸੰਗੋ ਸ਼ਾਹ, ਜੀਤ ਮੱਲ ਤੇ ਹੋਰ ਮਾਰੇ ਗਏ ਸਿੱਖਾਂ ਦੀਆਂ ਲਾਸ਼ਾਂ ਪਈਆਂ ਸਨ। ਉਹਨਾਂ ਨੇ ਦੋਹਾਂ ਧਿਰਾਂ ਦੇ ਮ੍ਰਿਤਕਾਂ ਨੂੰ ਟਿਕਾਣੇ ਲਾਉਣ ਦਾ ਹੁਕਮ ਕੀਤਾ। ਸਿੱਖਾਂ ਦੀਆਂ ਲਾਸ਼ਾਂ ਦਾ ਸਸਕਾਰ ਕਰ ਦਿੱਤਾ ਗਿਆ, ਹਿੰਦੂਆਂ ਦੀਆਂ ਲਾਸ਼ਾਂ ਨੂੰ ਨਾਲ ਵਗਦੇ ਦਰਿਆ ਵਿੱਚ ਵਹਾ ਦਿੱਤਾ ਗਿਆ ਤੇ ਮੁਸਲਮਾਨਾਂ ਨੂੰ ਉਹਨਾਂ ਦੇ ਧਾਰਮਕ ਸੰਸਕਾਰਾਂ ਅਨੁਸਾਰ ਦਫਨਾ ਦਿੱਤਾ ਗਿਆ। ਸੱਯਦ ਬੁੱਧੂ ਸ਼ਾਹ ਆਪਣੇ ਦੋ ਬਚੇ ਹੋਏ ਪੁੱਤਰਾਂ ਨੂੰ ਲੈ ਕੇ ਹਾਜ਼ਰ ਹੋਇਆ। ਗੁਰੂ ਜੀ ਨੇ ਕਿਹਾ, "ਮੈਂ ਆਪ ਨੂੰ ਰੱਬ ਦਾ ਸੱਚਾ ਭਗਤ ਜਾਣ ਕੇ "ਜੀ ਆਇਆਂ" ਕਹਿੰਦਾ ਹਾਂ। ਇਹ ਮਨੁੱਖੀ ਜਨਮ ਤੇਰੇ ਲਈ ਬੜਾ ਲਾਭਦਾਇਕ ਰਿਹਾ ਹੈ। ਆਪਣੇ ਪੁੱਤਰਾਂ ਨੂੰ ਮਰੇ ਨਾ ਸਮਝ। ਉਹ ਤਾਂ ਅਮਰ ਹੋ ਗਏ ਹਨ। ਕੇਵਲ ਉਹ ਹੀ ਮਰਦੇ ਹਨ ਜੋ ਪਰਮਾਤਮਾ ਦੇ ਨਾਮ ਤੋਂ ਘ੍ਰਿਣਾ ਕਰਦੇ ਹਨ ਤੇ ਰਣਖੇਤਰ 'ਚੋਂ ਕਾਇਰਾਂ ਵਾਂਗ ਭੱਜ ਜਾਂਦੇ ਹਨ।" ਬੁੱਧੂ ਸ਼ਾਹ ਨੇ ਅੱਗੋਂ ਉੱਤਰ ਵਿੱਚ ਕਿਹਾ, "ਸੱਚੇ ਪਾਤਿਸ਼ਾਹ ਮੈਂ ਮ੍ਰਿਤਕ ਪੁੱਤਰਾਂ ਦਾ ਸੋਗ ਨਹੀਂ ਕਰਦਾ, ਕਿਉਂਕਿ ਇੱਕ ਤਾਂ ਉਹ ਸਵਰਗ-ਧਾਮ ਵਿੱਚ ਆਨੰਦ ਦੀ ਥਾਂ ਤੇ ਪਹੁੰਚ ਗਏ ਹਨ ਤੇ ਦੂਸਰੇ ਉਹਨਾਂ ਨੇ ਆਪਣੀਆਂ ਜਾਨਾਂ ਆਪ ਦੀ ਰੱਖਿਆ ਕਰਦਿਆਂ ਕੁਰਬਾਨ ਕੀਤੀਆਂ ਹਨ। ਇਹੋ ਜਿਹੀ ਬਖਸ਼ਿਸ਼ ਤਾਂ ਵੱਡੇ-ਵੱਡੇ ਤਪਾਂ ਨਾਲ ਵੀ ਪ੍ਰਾਪਤ ਨਹੀਂ ਹੁੰਦੀ।"

ਗੁਰੂ ਜੀ ਨੇ ਵਿਚਾਰ ਕੀਤੀ ਕਿ ਉਹਦੇ ਪ੍ਰਤੀ ਬੁੱਧੂ ਸ਼ਾਹ ਦੀ ਅਪਾਰ ਸ਼ਰਧਾ ਦਾ ਬਦਲਾ ਕਿਸ ਤਰ੍ਹਾਂ ਚੁਕਾਇਆ ਜਾਵੇ। ਉਹ ਇਸ ਨਿਰਣੈ ਤੇ ਪਹੁੰਚੇ ਕਿ ਦੁਨੀਆਵੀ ਵਸਤੂਆਂ ਤਾਂ ਅਸਥਾਈ ਹਨ, ਸਭ ਤੋਂ ਉੱਤਮ ਸੁਗਾਤ ਤਾਂ ਪ੍ਰਭੂ ਦਾ ਨਾਮ ਹੈ, ਇਸ ਲਈ ਉਸਨੂੰ ਇਹ ਅਮਿੱਤ ਬਖਸ਼ਿਸ਼ ਦਿੱਤੀ ਜਾਵੇ। ਉਸਨੂੰ ਹੋਰ ਤੋਹਫ਼ੇ ਵੀ ਦਿੱਤੇ ਗਏ। ਉਸ ਸਮੇਂ ਗੁਰੂ ਜੀ ਆਪਣੇ ਲੰਮੇ ਕੇਸਾਂ ਨੂੰ ਕੰਘਾ ਕਰ ਰਹੇ ਸਨ ਤੇ ਕੋਲ ਇੱਕ ਸੇਵਾਦਾਰ ਉਹਨਾਂ ਦੀ ਦਸਤਾਰ ਪਕੜੀ ਖਲੋਤਾ ਸੀ। ਜਦੋਂ ਗੁਰੂ ਜੀ ਇਸ਼ਨਾਨ-ਪਾਣੀ ਤੋਂ ਵਿਹਲੇ ਹੋਏ ਤਾਂ ਉਹਨਾਂ ਨੇ ਵਾਲਾਂ ਸਮੇਤ ਉਹ ਕੰਘਾ ਆਪਣੀ ਦਸਤਾਰ ਤੇ ਰੱਖ ਦਿੱਤਾ ਤੇ ਬੁੱਧੂ ਸ਼ਾਹ ਨੂੰ ਆਪਣੀ ਯਾਦ ਵਜੋਂ ਦਸਤਾਰ ਦੇ ਨਾਲ ਸੰਭਾਲ ਕੇ ਰੱਖਣ ਲਈ ਸਭ ਭੇਟ ਕਰ ਦਿੱਤੇ। ਉਸਨੂੰ ਉਹ ਛੋਟੀ ਕਿਰਪਾਨ ਵੀ ਦਿੱਤੀ ਜੋ ਸਿੱਖ ਆਮ ਕਰਕੇ ਆਪਣੇ ਨਾਲ ਹੀ ਰੱਖਦੇ ਹਨ ਤੇ ਪੈਰੋਕਾਰਾਂ ਵਿੱਚ ਵੰਡਣ ਲਈ 5000/-ਰੁਪੈ ਵੀ ਦਿੱਤੇ। ਗੁਰੂ ਜੀ ਦੀ ਦਸਤਾਰ, ਕੰਘਾ ਤੇ ਕਰਦ ਨਾਭਾ ਦੀ ਸਿੱਖ ਰਿਆਸਤ ਵਿੱਚ ਯਾਦ-ਚਿੰਨ੍ਹ ਵਜੋਂ ਸੰਭਾਲੇ ਹੋਏ ਹਨ। ਇਹ ਰਾਜਾ ਭਰਪੂਰ ਸਿੰਘ ਨੇ ਬੁੱਧੂ ਸ਼ਾਹ ਦੀ ਵੰਸ਼ ਤੋਂ ਪ੍ਰਾਪਤ ਕੀਤੇ ਸਨ।

ਗੁਰੂ ਜੀ ਨੇ ਆਪਣੇ ਫੁਫੇਰੇ ਭਰਾਵਾਂ ਸੰਗੋਸ਼ਾਹ ਤੇ ਜੀਤ ਮੱਲ ਨੂੰ ਅਪੂਰਵ ਬੀਰ ਤੇ ਮਹਾਂ ਪ੍ਰਾਕਰਮੀ ਘੋਸ਼ਿਤ ਕੀਤਾ ਤੇ ਕਿਹਾ ਕਿ ਉਹ ਸਵਰਗਾਂ ਦੇ ਨਿਵਾਸੀ ਬਣ ਗਏ ਹਨ।

ਭਰਾਵਾਂ ਨੇ ਵੀ ਅੱਗੋਂ ਉੱਤਰ ਦਿੰਦਿਆਂ ਕਿਹਾ, "ਅਸੀਂ ਕਿਸ ਦਾ ਸੋਗ ਮਨਾਈਏ ? ਸੰਗੋਸ਼ਾਹ ਤੇ ਜੀਤਮੱਲ ਨੇ ਯੁੱਧ ਲੜਿਆ ਤੇ ਮੁਕਤੀ ਪ੍ਰਾਪਤ ਕਰ ਲਈ। ਲੜਾਈ ਦਾ ਅਰਥ ਹੈ, 'ਮਾਰ ਦਿਉ ਜਾਂ ਮਾਰੇ ਜਾਓ।' ਇਸ ਲਈ ਇਸ ਦੇ ਸਿੱਟਿਆਂ ਦਾ ਸੋਗ ਮਨਾਉਣਾ ਉਚਿਤ ਨਹੀਂ ਹੈ।" ਗੁਰੂ ਜੀ ਨੇ ਉਹਨਾਂ ਸਭ ਨੂੰ ਇਨਾਮ ਦਿੱਤਾ ਜਿਹਨਾਂ ਨੇ ਉਹਨਾਂ ਖਾਤਰ ਆਪਣੀ ਜਾਨ ਖਤਰੇ ਵਿੱਚ ਪਾਈ ਤੇ ਉਹਦੀ ਨਿਰਣਾਇਕ ਤੇ ਅਸਾਧਾਰਨ ਜਿੱਤ ਵਿੱਚ ਹਿੱਸਾ ਪਾਇਆ।

ਜਦੋਂ ਹੁਣੇ-ਹੁਣੇ ਪ੍ਰਾਪਤ ਜਿੱਤ ਤੇ ਬੀਰਤਾ ਦੀ ਪ੍ਰਸਿੱਧ ਫੈਲੀ ਤਾਂ ਬਹੁਤ ਸਾਰੇ ਗੁਣਵਾਨ ਤੇ ਨਿਪੁੰਨ ਵਿਅਕਤੀ ਉਹਨਾਂ ਦੇ ਦਰਸ਼ਨਾਂ ਨੂੰ ਆਏ। ਕਵੀ, ਗਵੱਈਏ, ਭੱਟ ਗੁਰੂ ਜੀ ਦੇ ਦਰਬਾਰ ਵਿੱਚ ਵਹੀਰਾਂ ਘੱਤ ਕੇ ਪਹੁੰਚੇ ਤੇ ਜੋ ਵੀ ਦਰਸ਼ਨਾਂ ਨੂੰ ਆਇਆ, ਗੁਰੂ ਜੀ ਨੇ ਉਸਨੂੰ ਉਚਿਤ ਇਨਾਮ ਦੇਣ ਦੀ ਕੋਸ਼ਿਸ਼ ਕੀਤੀ। ਹੁਣ ਲੜਾਈ ਤਾਂ ਖਤਮ ਹੋ ਚੁੱਕੀ ਸੀ, ਇਸ ਲਈ ਸਿੱਖ ਸੈਨਕਾਂ ਨੇ ਭਵਿੱਖ ਵਿੱਚ ਰੁੱਝੇ ਰਹਿਣ ਲਈ ਕਈ ਯੋਜਨਾਵਾਂ ਤਿਆਰ ਕੀਤੀਆਂ। ਉਹਨਾਂ ਫਤਹਿ ਸ਼ਾਹ ਤੇ ਹਮਲਾ ਕਰਨ, ਉਸਨੂੰ ਫੜਨ ਤੇ ਗੁਰੂ ਚਰਨਾਂ ਵਿੱਚ ਲਿਆ ਕੇ ਪੇਸ਼ ਕਰਨ ਦੀ ਵਿਉਂਤ ਬਣਾਈ। ਉਹਨਾਂ ਇਹ ਵੀ ਸੋਚਿਆ ਕਿ ਉਹ ਪਾਉਂਟਾ ਤੋਂ ਲੈ ਕੇ ਆਨੰਦਪੁਰ ਵਿਚਕਾਰ ਸਾਰੇ ਮੁਲਕ ਨੂੰ ਸੁਤੰਤਰ ਕਰਾਉਣਗੇ ਤਾਂ ਜੋ ਕਿ ਇੱਕ ਥਾਂ ਤੋਂ ਦੂਸਰੀ ਥਾਂ ਜਾਣ ਵਿੱਚ ਕੋਈ ਅੜਿੱਕਾ ਨਾ ਪਵੇ। ਇਹ ਆਖਰੀ ਮੁਹਿੰਮ ਸਭ ਤੋਂ ਵਧੇਰੇ ਉਹਨਾਂ ਨੂੰ ਪ੍ਰਭਾਵਿਤ ਕਰਨ ਵਾਲੀ ਸੀ ਇਸ ਲਈ ਗੁਰੂ ਜੀ ਨੇ ਖਾਸ ਤੌਰ ਤੇ ਇਸ ਤੇ ਵਿਚਾਰ ਕੀਤੀ। ਗੁਰੂ ਜੀ ਨੇ ਸਿੱਖਾਂ ਨੂੰ ਸਮਝਾਇਆ ਤੇ ਅਜਿਹਾ ਕਰਨੋਂ ਰੋਕਿਆ। ਉਹਨਾਂ ਨੇ ਸਿੱਖਾਂ ਨੂੰ ਸਹੀ ਮੌਕੇ ਦੀ ਉਡੀਕ ਕਰਨ ਲਈ ਕਿਹਾ। ਉਹਨਾਂ ਦਾ ਸਾਮਰਾਜ ਦੂਰ-ਦੂਰ ਫੈਲੇਗਾ। ਪ੍ਰੰਤੂ ਉਹ ਇਹ ਵੀ ਜਾਣਦੇ ਸਨ ਕਿ ਉਹਨਾਂ ਦੀ ਸੈਨਾ ਵਿਹਲੀ ਨਹੀਂ ਬੈਠੇਗੀ ਕਿਉਂਕਿ ਹੁਣੇ-ਹੁਣੇ ਪ੍ਰਾਪਤ ਕੀਤੀ ਜਿੱਤ ਕਾਰਨ ਉਹਨਾਂ ਦੇ ਸੈਨਿਕ ਬੜੇ ਉਤਸ਼ਾਹ ਵਿੱਚ ਸਨ। ਇਸ ਲਈ ਗੁਰੂ ਜੀ ਨੇ ਉਹਨਾਂ ਨੂੰ ਆਨੰਦਪੁਰ ਵਾਪਸ ਮੁੜਨ ਦਾ ਆਦੇਸ਼ ਦੇ ਦਿੱਤਾ ਜਿਸ ਨਾਲ ਸਿੱਖ ਗਦ-ਗਦ ਹੋ ਉੱਠੇ। ਉਹਨਾਂ ਆਪਣੇ ਜ਼ਖ਼ਮੀ ਸੈਨਿਕਾਂ ਤੇ ਸਾਜੋ ਸਾਮਾਨ ਨਾਲ ਤਿਆਰੀ ਸ਼ੁਰੂ ਕਰ ਦਿੱਤੀ।

ਗੁਰੂ ਜੀ ਨੇ ਵਾਪਸੀ ਸਫਰ ਸਢੌਰਾ ਤੇ ਲਹਾਰਪੁਰ ਦੇ ਰਸਤੇ ਕੀਤਾ। ਮਗਰਲੀ ਥਾਂ ਤੇ ਉਹ ਕੁਝ ਸਮਾਂ ਠਹਿਰੇ, ਜਿੱਥੇ ਉਹਨਾਂ ਨੂੰ ਨਾਹਣ ਦੇ ਰਾਜੇ ਦਾ ਏਲਚੀ ਮਿਲਿਆ ਜਿਸਨੇ ਰਾਜੇ ਵਲੋਂ ਆ ਕੇ ਦਰਸ਼ਨ ਕਰਨ ਦੀ ਇੱਛਾ ਦੱਸੀ। ਗੁਰੂ ਜੀ ਨੇ ਆਪਣੀ ਸੈਨਾ ਆਨੰਦਪੁਰ ਭੇਜ ਦਿੱਤੀ ਤੇ ਆਪ ਰਾਜੇ ਨੂੰ ਮਿਲਣ ਲਈ ਕੁਝ ਸੈਨਿਕਾਂ ਨਾਲ ਉੱਥੇ ਠਹਿਰ ਗਏ। ਗੁਰੂ ਜੀ ਹੁਣੇ ਲੜੀ ਲੜਾਈ ਪਿੱਛੋਂ ਆਪਣਾ ਧਿਆਨ ਸ਼ਿਕਾਰ ਖੇਡਣ ਵੱਲ ਲਾਉਣ ਦੇ ਇਛੁੱਕ ਸਨ ਤੇ ਮੁਲਕ ਦੇ ਇਸ ਪਾਸੇ ਇਸ ਦੇ ਬੜੇ ਅਵਸਰ ਸਨ। ਗੁਰੂ ਜੀ ਲਹਾਰਪੁਰ ਰਹਿਣ ਦੇ ਸਮੇਂ, ਪੀਰ ਬੁੱਧੂ ਸ਼ਾਹ ਵੀ ਕਈ ਵਾਰ ਉਹਨਾਂ ਦੇ ਦਰਸ਼ਨਾਂ ਨੂੰ ਆਇਆ ਤੇ ਉਹਨਾਂ ਨਾਲ ਧਰਮ-ਚਰਚਾ ਕੀਤੀ। ਭਾਵੇ ਨਾਹਣ ਦਾ ਰਾਜਾ ਗੁਰੂ ਜੀ ਦੀ ਆਓ-ਭਗਤ ਕਰਨ ਦਾ ਚਾਹਵਾਨ ਸੀ ਫਿਰ ਵੀ ਦੂਸਰੇ ਪਹਾੜੀ ਰਾਜਿਆਂ ਤੋਂ ਸਿੱਖਾਂ ਦੇ ਗੁਰੂ ਨਾਲ ਆਪਣੇ ਚੰਗੇ ਸੰਬੰਧਾਂ ਬਾਰੇ ਪਤਾ ਲੱਗਣੋਂ ਡਰਦਾ ਸੀ ਜਿਸਨੇ ਉਹਨਾਂ ਨੂੰ ਹੁਣੇ-ਹੁਣੇ ਕਰਾਰੀ ਹਾਰ ਦਿੱਤੀ ਸੀ। ਰਾਜਾ ਹਰ ਰੋਜ਼ ਆਪਣਾ ਏਲਚੀ ਇਹ ਸੰਦੇਸ਼ ਦੇਣ ਲਈ ਭੇਜ ਦਿੰਦਾ ਕਿ ਉਹ ਆ ਰਿਹਾ ਹੈ ਪਰ ਅਕਾਰਨ ਹੀ ਕੋਈ ਰੁਕਾਵਟ ਪੈ ਜਾਂਦੀ। ਫਿਰ ਉਹ

ਸੰਦੇਸ਼ ਭੇਜ ਦਿੰਦਾ ਕਿ ਉਹ ਕੱਲ ਨੂੰ ਆਵੇਗਾ। ਰਾਜੇ ਵਲੋਂ ਇਹ ਟਾਲ ਮਟੋਲ ਕਈ ਦਿਨ ਜਾਰੀ ਰਹੀ। ਅੰਤ ਉਸਨੇ ਆਪਣੇ ਮੰਤਰੀਆਂ ਤੋਂ ਸਲਾਹ ਪੁੱਛੀ ਕਿ ਉਸ ਲਈ ਗੁਰੂ ਜੀ ਨੂੰ ਮਿਲਣਾ ਠੀਕ ਹੈ ਜਾਂ ਨਹੀਂ। ਉਹਨਾਂ ਨੇ ਸਲਾਹ ਦਿੱਤੀ ਕਿ ਸਭ ਪਹਾੜੀ ਰਾਜਿਆਂ ਨਾਲ ਉਹਦੀ ਦੁਸ਼ਮਣੀ ਹੋਣ ਕਾਰਨ ਇਹ ਠੀਕ ਨਹੀਂ ਹੈ। ਜੇ ਉਹ ਹੁਣ ਗੁਰੂ ਜੀ ਨੂੰ ਮਿਲਣ ਗਿਆ ਤਾਂ ਪਹਾੜੀ ਰਾਜੇ ਇਸ ਦਾ ਬੁਰਾ ਮਨਾਉਣਗੇ ਤੇ ਸ਼ਾਇਦ ਉਸ ਤੇ ਹਮਲਾ ਵੀ ਕਰ ਦੇਣ। ਇਸ ਤੇ ਰਾਜੇ ਨੇ ਆਪਣਾ ਏਲਚੀ ਇਹ ਕਹਿਣ ਲਈ ਭੇਜਿਆ ਕਿ ਉਹ ਰੁੱਝਾ ਹੋਇਆ ਹੈ ਤੇ ਉਹ ਗੁਰੂ ਜੀ ਨੂੰ ਮਿਲਣ ਲਈ ਨਹੀਂ ਆ ਸਕਦਾ ਪ੍ਰੰਤੂ ਉਹ ਆਪਣੇ ਦੀਵਾਨ ਨੂੰ ਰਾਜੇ ਵਲੋਂ ਗੁਰੂ ਦਾ ਮਾਨ-ਸਤਿਕਾਰ ਕਰਨ ਲਈ ਭੇਜੇਗਾ। ਗੁਰੂ ਜੀ ਨੇ ਰਾਜੇ ਦੇ ਮਨੋਰਥ ਦੀ ਜਾਣਕਾਰੀ ਸਪਸ਼ਟ ਕਰਦਿਆਂ ਕਿਹਾ ਕਿ ਉਹ ਆਨੰਦਪੁਰ ਲਈ ਆਪਣਾ ਸਫਰ ਜਾਰੀ ਰੱਖਣਗੇ ਤੇ ਰਾਜੇ ਨੂੰ ਗੁਰੂ ਜੀ ਨਾਲ ਮੁਲਾਕਾਤ ਕਰਨ ਦੀ ਖੇਚਲ ਕਰਨ ਦੀ ਹੁਣ ਕੋਈ ਜ਼ਰੂਰਤ ਨਹੀਂ।

ਗੁਰੂ ਜੀ ਲਹਾਰਪੁਰ ਤੇਰ੍ਹਾਂ ਦਿਨ ਰਹੇ। ਇਸ ਥਾਂ ਦੇ ਮੁੱਖ ਨਿਵਾਸੀ ਰੰਘੜ ਸਨ ਜੋ ਕਿੱਤੇ ਅਤੇ ਪ੍ਰਵਿਰਤੀ ਪੱਖੋਂ ਚੋਰ ਸਨ ਤੇ ਉਹਨਾਂ ਨੇ ਗੁਰੂ ਜੀ ਦੇ ਦੋ ਊਠ ਚੁਰਾ ਲਏ। ਜਦੋਂ ਰੰਘੜਾਂ ਨੇ ਲੁੱਟ ਦਾ ਮਾਲ ਮੋੜਨ ਤੋਂ ਇਨਕਾਰ ਕਰ ਦਿੱਤਾ ਤਾਂ ਗੁਰੂ ਜੀ ਨੇ ਉੱਥੇ ਨੇੜੇ ਰਹਿੰਦੇ ਇੱਕ ਫਕੀਰ ਨੂੰ ਭਿੱਖਿਆ ਮੰਗਣ ਦੇ ਬਾਹਨੇ ਇਹ ਪਤਾ ਕਰਨ ਭੇਜਿਆ ਕਿ ਉਹ ਇਹ ਵੇਖ ਆਵੇ ਕਿ ਚੁਰਾਏ ਹੋਏ ਊਠ ਇੱਕ ਖਾਸ ਰੰਘੜ ਦੇ ਘਰ ਹਨ ਜਾਂ ਨਹੀਂ। ਫਕੀਰ ਗਿਆ, ਉਸਨੇ ਊਠ ਵੇਖੇ ਤੇ ਗੁਰੂ ਜੀ ਨੂੰ ਆਪਣੀ ਖੋਜ ਬਾਰੇ ਜਾਣਕਾਰੀ ਦੇ ਦਿੱਤੀ। ਗੁਰੂ ਜੀ ਨੇ ਉਸ ਰੰਘੜ ਨੂੰ ਬੁਲਾ ਭੇਜਿਆ ਜਿਸ ਕੋਲ ਊਠ ਸਨ ਤੇ ਉਸਨੂੰ ਕਿਹਾ ਕਿ ਉਹ ਈਮਾਨਦਾਰੀ ਨਾਲ ਊਠ ਮੋੜ ਦੇਵੇ ਨਹੀਂ ਤਾਂ ਉਸ ਨੂੰ ਉਹਦੇ ਘਰ ਘਾਟ 'ਚੋਂ ਕੱਢ ਦਿੱਤਾ ਜਾਵੇਗਾ। ਇਸ ਉਪਰੰਤ ਰੰਘੜ ਨੇ ਚੁਰਾਏ ਪਸ਼ੂ ਮੋੜ ਦਿੱਤੇ। ਗੁਰੂ ਜੀ ਨੇ ਕਿਹਾ ਕਿ ਰੰਘੜਾਂ ਦਾ ਵਾਸ (ਪਿੰਡ) ਝੂਠਾ ਮੂਠਾ ਤੇ ਨਕਲੀ ਹੈ ਤੇ ਫਕੀਰ ਦਾ ਵਾਸ (ਪਿੰਡ) ਅਸਲੀ ਤੇ ਸੱਚਾ-ਸੁੱਚਾ ਹੈ ਤੇ ਫਕੀਰ ਦੇ ਪਿੰਡ ਦਾ ਵਾਧਾ ਹੁੰਦਾ ਜਾਵੇਗਾ ਤੇ ਰੰਘੜਾਂ ਦਾ ਪਿੰਡ ਉਜੜਦਾ ਜਾਏਗਾ। ਗੁਰੂ ਜੀ ਦੀ ਭਵਿੱਖਬਾਣੀ ਪੂਰੀ ਹੋ ਚੁੱਕੀ ਹੈ। ਗੁਰੂ ਜੀ ਦੇ ਏਥੇ ਆਉਣ ਦੀ ਯਾਦ ਵਜੋਂ ਲਹਾਰਪੁਰ ਵਿੱਚ ਇੱਕ ਗੁਰਦੁਆਰਾ ਉਸਾਰਿਆ ਗਿਆ ਜਿਸਨੂੰ ਟੋਕਾ ਸਾਹਿਬ ਕਿਹਾ ਜਾਂਦਾ ਹੈ।

**ਰਾਏਪੁਰ ਦੀ ਰਾਣੀ ਨੂੰ ਬਖਸ਼ਿਸ਼ਾਂ**—ਜਦੋਂ ਗੁਰੂ ਜੀ ਆਨੰਦਪੁਰ ਲਈ ਜਾ ਰਹੇ ਸਨ ਤੇ ਉਹਨਾਂ ਦੀ ਮੁਲਾਕਾਤ ਰਾਏਪੁਰ ਦੀ ਰਾਣੀ ਨਾਲ ਹੋਈ ਜੋ ਰਾਹ ਤੇ ਖੜੀ ਗੁਰੂ ਜੀ ਦੀ ਉਡੀਕ ਕਰ ਰਹੀ ਸੀ। ਗੁਰੂ ਜੀ ਨੂੰ ਨਮਸਕਾਰ ਕਰਨ ਪਿੱਛੋਂ ਉਸਨੇ ਗੁਰੂ ਜੀ ਨੂੰ ਉਹਦੇ ਰਾਜ-ਮਹਿਲਾਂ ਵਿੱਚ ਚਰਨ ਪਾਉਣ ਦੀ ਬੇਨਤੀ ਕੀਤੀ । ਗੁਰੂ ਜੀ ਨੇ ਸੱਦਾ-ਪੱਤਰ ਪਰਵਾਨ ਕਰ ਲਿਆ। ਉਸਨੇ ਗੁਰੂ ਜੀ ਦੀ ਬੜੀ ਖਾਤਰਦਾਰੀ ਕੀਤੀ ਤੇ ਆਪਣੇ ਬੇਟੇ ਹੱਥ ਗੁਰੂ ਜੀ ਨੂੰ ਰੁਪਿਆਂ ਦੀ ਭਰੀ ਬੋਰੀ ਭੇਟਾ ਕੀਤੀ। ਅਗਲੀ ਮੁਲਾਕਾਤ ਵਿੱਚ ਉਸਨੇ ਤਰਲਾ ਕੀਤਾ ਕਿ ਉਹਨਾਂ ਦੀ ਵੰਸ਼ ਸਦਾ ਚਲਦੀ ਰਹੇ। ਗੁਰੂ ਜੀ ਨੇ ਕਿਹਾ ਕਿ ਉਸਦੇ ਪੁੱਤਰ ਨੂੰ ਸਿਰ ਤੇ ਕੇਸ ਰੱਖਣੇ ਚਾਹੀਦੇ ਹਨ ਤੇ ਉਸਨੂੰ ਯੁੱਧ ਕਲਾ ਵਿੱਚ ਨਿਪੁੰਨਤਾ ਪ੍ਰਾਪਤ ਕਰਨੀ ਚਾਹੀਦੀ ਹੈ। ਰਾਣੀ ਨੇ ਉੱਤਰ ਦਿੱਤਾ ਕਿ ਤੁਰਕਾਂ ਦਾ ਰਾਜ ਹੈ ਤੇ ਉਹ ਆਪਣੇ ਪੁੱਤਰ ਨੂੰ ਵੱਖਰਾ ਲਿਬਾਸ ਪਹਿਨਾਉਣ ਤੋਂ ਡਰਦੀ ਹੈ। ਗੁਰੂ ਜੀ ਨੂੰ ਪ੍ਰੇਰਨਾ ਦਿੱਤੀ ਕਿ

ਡਰਨ ਦੀ ਕੋਈ ਲੋੜ ਨਹੀਂ। ਉਹਨਾਂ ਕਿਹਾ ਕਿ ਤੁਰਕਾਂ ਦਾ ਰਾਜ ਤਾਂ ਥੋੜੇ ਸਮੇਂ ਲਈ ਹੀ ਰਹੇਗਾ। "ਜਦੋਂ ਮੇਰੇ ਧਰਮ ਅਨੁਯਾਈਆਂ ਦੀ ਗਿਣਤੀ ਬਹੁਤ ਹੋ ਗਈ ਤੇ ਉਹਨਾਂ ਨੇ ਤੁਰਕਾਂ ਦੇ ਸਾਮਰਾਜ ਤੇ ਕਬਜ਼ਾ ਕਰ ਲਿਆ ਤਾਂ ਉਹ ਵੱਖਰੀ ਪਛਾਣ ਲਈ ਆਪਣੇ ਸਿਰ ਤੇ ਕੇਸ ਰੱਖਣਗੇ। ਜਦੋਂ ਤੁਰਕਾਂ ਦੀ ਵੰਸ਼ ਖਤਮ ਹੋ ਗਈ ਤਾਂ ਤੁਹਾਡਾ ਵੰਸ਼ ਪੂਰੀ ਸ਼ਾਨ ਨਾਲ ਕਾਇਮ ਰਹੇਗਾ। ਇਹ ਫਿਰ ਖਾਲਸੇ ਨਾਲ ਮਿਲ ਜਾਏਗਾ ਤੇ ਖੁਸ਼ੀਆਂ ਪ੍ਰਾਪਤ ਕਰੇਗਾ।' ਇਸ ਪਿੱਛੋਂ ਗੁਰੂ ਜੀ ਨੇ ਆਪਣੀ ਢਾਲਤੇ ਤਲਵਾਰ ਲੈ ਕੇ ਰਾਣੀ ਦੇ ਪੁੱਤਰ ਨੂੰ ਭੇਟਾ ਕਰ ਦਿੱਤੀ। ਗੁਰੂ ਜੀ ਨੇ ਕਿਹਾ, "ਇਹ ਲੈ ਕੇ ਸਤਿਕਾਰ ਨਾਲ ਰੱਖੋ ਤੇ ਜਦੋਂ ਵੀ ਬਿਪਤਾ ਦਾ ਮੌਕਾ ਆਵੇਗਾ ਤਦ ਤੁਹਾਡੀਆਂ ਇੱਛਾਵਾਂ ਪੂਰੀਆਂ ਹੋਣਗੀਆਂ ਤੁਹਾਡੇ ਜਾਨ ਮਾਲ ਦੀ ਰੱਖਿਆ ਹੋਵੇਗੀ।" ਰਾਣੀ ਗੁਰੂ ਜੀ ਦੇ ਤੁਹਫਿਆਂ ਤੇ ਵਚਨਾਂ (ਵਰ) ਤੋਂ ਬਹੁਤ ਖੁਸ਼ ਹੋਈ ਤੇ ਫਿਰ ਇੰਝ ਸੰਬੋਧਿਤ ਹੋਈ, "ਹੇ ਸੱਚੇ ਪਾਤਿਸ਼ਾਹ ਤੁਹਾਡੀਆਂ ਬਖਸ਼ਿਸ਼ਾਂ ਮਹਾਨ ਹਨ ਸਾਥੋਂ ਇਹ ਕੌਣ ਲਿਜਾ ਸਕਦਾ ਹੈ ? ਇਹ ਆਪ ਜੀ ਦਾ ਨਿਸਚਲ ਪਹਿਰਾ ਹੈ ਜਿਸਨੇ ਮਨੁੱਖ ਜਾਤੀ ਦੇ ਪਿਆਰ ਨਾਲ ਆਪਣੇ ਆਪ ਨੂੰ ਬੰਨ੍ਹਿਆ ਹੋਇਆ ਹੈ ਤੇ ਇਸਦੇ ਉਪਰੰਤ ਆਪ ਦਇਆਲੂ ਤੇ ਦਰਦਮੰਦ ਹੋ।" ਰਾਣੀ ਇਹ ਵੇਖਕੇ ਕਿ ਗੁਰੂ ਜੀ ਨੇ ਆਪਣੇ ਪਵਿੱਤਰ ਹੱਥਾਂ ਨਾਲ ਇਹ ਬਖ਼ਸ਼ਿਸ਼ਾਂ ਦਿੱਤੀਆਂ ਹਨ, ਖੁਸ਼ੀ ਨਾਲ ਬਾਗੋਬਾਗ ਹੋ ਗਈ ਤੇ ਢਾਲ ਤੇ ਤਲਵਾਰ ਉਠਾ ਕੇ ਸਤਿਕਾਰ ਨਾਲ ਆਪਣੇ ਸਿਰ ਨੂੰ ਛੁਹਾਏ ਤੇ ਫਿਰ ਉਹਨਾਂ ਨੂੰ ਆਪਣੇ ਬੇਟੇ ਦੇ ਸਿਰ ਨੂੰ ਵੀ ਛੁਹਾਇਆ। ਉਸਨੇ ਪਲੰਘ ਨੂੰ ਕੱਪੜੇ ਨਾਲ ਢੱਕ ਕੇ ਉਹ ਤੋਹਫ਼ੇ ਸਤਿਕਾਰ ਨਾਲ ਉਪਰ ਸਜਾਏ। ਇਸ ਪਿੱਛੋਂ ਗੁਰੂ ਜੀ ਨੇ ਆਨੰਦਪੁਰ ਨੂੰ ਆਪਣਾ ਸਫਰ ਜਾਰੀ ਰੱਖਿਆ।

ਰਸਤੇ ਵਿੱਚ ਗੁਰੂ ਜੀ ਕੀਰਤਪੁਰ ਠਹਿਰੇ, ਜਿੱਥੇ ਗੁਰੂ ਹਰਗੋਬਿੰਦ ਦੇ ਪੜਪੋਤੇ ਗੁਲਾਬ ਰਾਏ ਤੇ ਸ਼ਾਮ ਦਾਸ ਗੁਰੂ ਜੀ ਨੂੰ ਮਿਲਣ ਆਏ। ਉਥੇ ਗੁਰੂ ਜੀ ਨੇ ਆਪਣੇ ਪੂਰਵਜਾਂ ਦੇ ਪਵਿੱਤਰ ਸਮਾਰਕ ਵੇਖੇ। ਜਦੋਂ ਲੋਕਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਆਨੰਦਪੁਰ ਜਾ ਰਹੇ ਹਨ ਤਾਂ ਨਗਰ-ਨਿਵਾਸੀ ਹੁੰਮਹੁਮਾ ਕੇ ਉਹਨਾਂ ਦਾ ਸੁਆਗਤ ਕਰਨ ਆਏ। ਉਹਨਾਂ ਦੀ ਸ਼ਾਨਦਾਰ ਤੇ ਸੁਰੱਖਿਅਤ ਵਾਪਸੀ ਤੇ ਖੁਸ਼ੀਆਂ ਮਨਾਈਆਂ ਗਈਆਂ।

ਥੋੜੀ ਦੇਰ ਪਿੱਛੋਂ ਰਾਜਾ ਭੀਮ ਚੰਦ ਕੋਲ ਗੁਰੂ ਜੀ ਦੀ ਸੈਨਾ ਵਿਰੁੱਧ ਸ਼ਿਕਾਇਤਾਂ ਪੁੱਜਣੀਆਂ ਸ਼ੁਰੂ ਹੋ ਗਈਆਂ। ਜਦੋਂ ਗੁਰੂ ਜੀ ਦੇ ਆਦਮੀ ਗੁਰੂ ਜੀ ਨਾਲ ਸ਼ਿਕਾਰ ਤੇ ਨਹੀਂ ਜਾਂਦੇ ਸਨ ਤਾਂ ਉਹ ਅੱਡ ਆਪਣੀਆਂ ਟੋਲੀਆਂ ਬਣਾ ਕੇ ਸ਼ਿਕਾਰ ਨੂੰ ਜਾਇਆ ਕਰਦੇ ਸਨ। ਉਸ ਸਮੇਂ ਗੁਰੂ ਜੀ ਨੇ ਕਿਲ੍ਹਾ ਉਸਾਰਨਾ ਸ਼ੁਰੂ ਕੀਤਾ ਤੇ ਉਹਦੇ ਉਦਾਲੇ ਉੱਚੀ ਮੋਰਚੇਵਾਲੀ ਕੰਧ ਬਣਾਈ। ਸਿੱਖਾਂ ਵਿਰੁੱਧ ਲਗਾਤਾਰ ਬਹੁਤ ਸਾਰੀਆਂ ਸ਼ਿਕਾਇਤਾਂ ਆਉਣ ਕਾਰਨ ਰਾਜਾ ਭੀਮ ਚੰਦ ਗੁੱਸੇ ਵਿੱਚ ਆ ਗਿਆ। ਉਸਨੇ ਆਪਣੇ ਵਜ਼ੀਰ ਨਾਲ ਸਲਾਹ ਕੀਤੀ : " ਕੀ ਕੀਤਾ ਜਾਵੇ ? ਅਸੀਂ ਇਤਨੇ ਤਾਕਤਵਰ ਨਹੀਂ ਹਾਂ ਕਿ ਗੁਰੂ ਨਾਲ ਟੱਕਰ ਲੈ ਸਕੀਏ ਪ੍ਰੰਤੂ ਇਹ ਛੇੜ-ਛਾੜ ਅਸੀਂ ਕਿਤਨਾ ਕੁ ਚਿਰ ਬਰਦਾਸ਼ਤ ਕਰਦੇ ਰਹਾਂਗੇ ?" ਮੰਤਰੀ ਨੇ ਉੱਤਰ ਦਿੱਤਾ, "ਰਾਜਨ, ਮੈਨੂੰ ਤਾਂ ਗੁਰੂ ਨਾਲ ਸੁਲਹ ਸਫਾਈ ਤੋਂ ਬਿਨੰ ਹੋਰ ਕੋਈ ਰਾਹ ਨਹੀਂ ਦਿੱਸਦਾ।" ਹੋਰ ਵੀ ਰਾਜ ਦੇ ਮੁੱਖ ਅਧਿਕਾਰੀਆਂ ਤੋਂ ਜਦ ਪੁੱਛਿਆ ਗਿਆ ਤਾਂ ਉਹਨਾਂ ਵੀ ਉਹੋ ਉੱਤਰ ਦਿੱਤਾ। ਭੀਮ ਚੰਦ ਨੇ ਫਿਰ ਫੈਸਲਾ ਕੀਤਾ ਕਿ ਉਹ ਆਪਣਾ ਏਲਚੀ ਇਹ ਜਾਣਨ ਲਈ ਭੇਜੇਗਾ ਕਿ ਗੁਰੂ ਜੀ ਇੱਛਾ ਚਿਰ ਸਥਾਈ ਸ਼ਾਂਤੀ ਕਾਇਮ ਕਰਨ ਦੀ ਹੈ ਜਾਂ ਨਹੀਂ।

ਪ੍ਰਤੀਨਿਧ ਜੋ ਰਾਜ ਦੇ ਸ਼ਿਸ਼ਟ ਅਧਿਕਾਰੀਆਂ ਵਿੱਚੋਂ ਚੁਣ ਕੇ ਭੇਜਿਆ ਗਿਆ ਸੀ ਉਸਨੇ ਆਪਣੇ ਸੁਆਮੀ ਦਾ ਸੰਦੇਸ਼ ਦਿੰਦਿਆਂ ਸ਼ਾਂਤੀ ਰੱਖਣ ਤੇ ਪਿਛਲੀਆਂ ਗੱਲਾਂ ਭੁਲਾਉਣ ਲਈ ਬੇਨਤੀ ਕਰਦਿਆਂ ਦਿੱਤਾ। ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਭੀਮ ਚੰਦ ਨਾਲ ਨਹੀਂ ਲੜਿਆ, ਸਗੋਂ ਉਹ ਮੇਰੇ ਨਾਲ ਲੜਿਆ ਹੈ। ਵੇਖੋ ਉਸਨੇ ਮੇਰਾ ਹਾਥੀ ਪ੍ਰਾਪਤ ਕਰਨ ਲਈ ਕਪਟ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ। ਜਦੋਂ ਉਹਨਾਂ ਦੀ ਬਰਾਤ ਸ੍ਰੀਨਗਰ ਗਈ ਤਾਂ ਉਸਨੇ ਮੇਰੇ ਦੀਵਾਨ ਤੇ ਉਹਦੀ ਸੈਨਾ ਨੂੰ ਮਾਰਨ ਦਾ ਯਤਨ ਕੀਤਾ। ਉਹਤਾਂ ਪ੍ਰਮਾਤਮਾ ਦੀ ਅਪਾਰ ਕ੍ਰਿਪਾ ਨਾਲ ਹੀ ਜਾਨ ਬਚਾ ਕੇ ਆਏ। ਫਿਰ ਵੀ ਤੁਹਾਡੇ ਰਾਜੇ ਨੇ ਸਾਡੇ ਵਿਰੁੱਧ ਕੋਈ ਕਸਰ ਬਾਕੀ ਨਹੀਂ ਰਹਿਣ ਦਿੱਤੀ। ਉਸਨੇ ਫਤਿਹ ਸ਼ਾਹ ਨੂੰ ਜੋ ਮੇਰਾ ਮਿੱਤਰ ਸੀ, ਮੇਰੇ ਵਿਰੁੱਧ ਲੜਾਈ ਲੜਨ ਲਈ ਉਕਸਾਇਆ। ਇੱਕ ਵਾਰ ਫਿਰ ਪ੍ਰਮਾਤਮਾ ਨੇ ਸਾਡੀ ਰੱਖਿਆ ਕੀਤੀ ਤੇ ਅਸੀਂ ਲੜਾਈ ਜਿੱਤ ਗਏ। ਐ ਭਾਈ ਕਾਸਦ ਸਾਡੀ ਫ਼ੌਜ ਨੇ ਤੁਹਾਡੇ ਕਿਸੇ ਕਿਲ੍ਹੇ ਜਾਂ ਪਿੰਡ ਤੇ ਕਬਜ਼ਾ ਨਹੀਂ ਕੀਤਾ। ਮੇਰੇ ਸੈਨਿਕਾਂ ਨੂੰ ਆਪਣੇ ਘੋੜਿਆਂ ਲਈ ਘਾਹ ਦੀ ਸਖਤ ਲੋੜ ਹੈ ਤੇ ਆਪਣੇ ਲਈ ਉਹਨਾਂ ਨੂੰ ਬੱਕਰੀਆਂ ਦਾ ਮਾਸ ਚਾਹੀਦਾ ਹੈ। ਇਹ ਤਾਂ ਤੁਹਾਡੇ ਪਿੰਡਾਂ ਵਿੱਚੋਂ ਹੀ ਮਿਲ ਸਕਦਾ ਹੈ। ਜੇ ਸਾਨੂੰ ਇਹ ਮੁੱਲ ਵੀ ਨਾ ਮਿਲੇ ਤਾਂ ਅਸੀਂ ਭੁੱਖੇ ਮਰ ਜਾਵਾਂਗੇ, ਸਾਨੂੰ ਤੁਹਾਡੇ ਕੋਲੋਂ ਕੋਈ ਹੋਰ ਚੀਜ਼ ਦੀ ਇੱਛਾ ਨਹੀਂ ਹੈ।"

ਪ੍ਰਤੀਨਿਧ ਮੁਸਕਰਾਇਆ ਤੇ ਕਹਿਣ ਲੱਗਾ, "ਭੀਮ ਚੰਦ ਦਾ ਮੁਲਕ ਤੁਸੀਂ ਆਪਣਾ ਹੀ ਸਮਝੋ। ਉਹ ਆਪ ਨੂੰ ਮਿਲਣ ਦਾ ਬਹੁਤ ਚਾਹਵਾਨ ਹੈ ਤੇ ਜੇ ਤੁਸੀਂ ਮੈਨੂੰ ਇਜਾਜ਼ਤ ਦੇਵੋ ਤਾਂ ਮੈਂ ਉਸਨੂੰ ਏਥੇ ਲੈ ਕੇ ਆ ਜਾਵਾਂ।" ਗੁਰੂ ਜੀ ਨੇ ਉੱਤਰ ਦਿੱਤਾ, "ਗੁਰੂ ਨਾਨਕ ਦੇ ਘਰ ਵਿੱਚ ਮਨੁੱਖ ਨੂੰ ਸਭ ਕੁਝ ਆਪਣੀ ਵਿਸ਼ੇਸ਼ਤਾ ਅਨੁਸਾਰ ਹੀ ਮਿਲਦਾ ਹੈ। ਜੇ ਕੋਈ ਏਥੇ ਨਿਮਰਤਾ ਨਾਲ ਆਉਂਦਾ ਹੈ, ਉਹ ਖੁਸ਼ ਰਹੇਗਾ, ਤੇ ਜੇ ਕੋਈ ਧੌਣ ਅਕੜਾਈ ਤੁਰਿਆ ਫਿਰੇ, ਤਾਂ ਉਹਨੂੰ ਜ਼ਿੰਦਗੀ ਤੋਂ ਹੱਥ ਧੋਣੇ ਪੈਣਗੇ। ਆਪਣੇ ਰਾਜੇ ਨੂੰ ਸਾਫ-ਸਾਫ ਦੱਸ ਦਿਉ ਕਿ ਜੇ ਉਹਦੀ ਸਦਭਾਵਨਾ ਦੀ ਇੱਛਾ ਹੈ ਤਾਂ ਉਹ ਮੇਰੇ ਕੋਲ ਆ ਜਾਵੇ ਤੇ ਉਸ ਦਾ ਉਚਿਤ ਸਤਿਕਾਰ ਨਾਲ ਸੁਆਗਤ ਕੀਤਾ ਜਾਵੇਗਾ।" ਰਾਜਾ ਇਹ ਸੰਦੇਸ਼ ਮਿਲਣ ਤੇ ਖੁਸ਼ ਹੋ ਗਿਆ ਤੇ ਗੁਰੂ ਜੀ ਨਾਲ ਮੁਲਾਕਾਤ ਲਈ ਜਾਣ ਵਾਸਤੇ ਪੂਰੀਆਂ ਸਵਿਸਤਾਰ ਤਿਆਰੀਆਂ ਕਰਨ ਲੱਗਾ।

ਜਦੋਂ ਭੀਮ ਚੰਦ ਨੂੰ ਗੁਰੂ ਜੀ ਦੀ ਹਜ਼ੂਰੀ ਵਿੱਚ ਲਿਆਂਦਾ ਗਿਆ ਤਾਂ ਉਸ ਕਿਹਾ,"ਹੇ ਸੱਚੇ ਪਾਤਿਸ਼ਾਹ ਆਪ ਉਹਨਾਂ ਦੇ ਪ੍ਰਿਤਪਾਲਕ ਹੋ ਜੋ ਆਪ ਦੀ ਰੱਖਿਆ 'ਚ ਆਉਂਦੇ ਹਨ। ਮੇਰੀ ਪ੍ਰਾਰਥਨਾ ਹੈ ਕਿ ਜੇ ਮੈਂ ਕੋਈ ਮੂਰਖਤਾ ਭਰੇ ਸ਼ਬਦ ਕਹੇ ਹੋਣ ਜਾਂ ਕਾਰਜ ਕੀਤੇ ਹਨ, ਉਹਨਾਂ ਨੂੰ ਭੁੱਲ ਕੇ ਮੈਨੂੰ ਖਿਮਾ ਕਰ ਦਿਉ।"

ਗੁਰੂ ਜੀ ਨੇ ਉੱਤਰ ਦਿੱਤਾ, "ਐ ਰਾਜਨ ਮੈਂ ਤੇਰੇ ਤੇ ਹਮਲਾ ਨਹੀਂ ਕੀਤਾ। ਹਮਲਾ ਤੇਰੇ ਵੱਲੋਂ ਹੀ ਕੀਤਾ ਗਿਆ ਹੈ। ਜੇ ਤੁਸੀਂ ਗੁਰੂ ਨਾਲ ਨੇਕ ਨੀਤੀ ਨਾਲ ਵਰਤੋਗੇ, ਤਾਂ ਗੁਰੂ ਵੀ ਤੁਹਾਡੇ ਨਾਲ ਵਾਜਬ ਵਿਹਾਰ ਕਰਨਗੇ।" ਭੀਮ ਚੰਦ ਨੇ ਅੱਗੋਂ ਤੋਂ ਗੁਰੂ ਜੀ ਦੀ ਇੱਛਾ ਅਨੁਸਾਰ ਚੱਲਣ ਦਾ ਵਚਨ ਦਿੱਤਾ। ਇਸ ਤੇ ਗੁਰੂ ਜੀ ਨੇ ਉਸਨੂੰ ਸ਼ਾਨਦਾਰ ਸਿਰੋਪਾ ਬਖਸ਼ਿਆ ਤੇ ਮੁਲਾਕਾਤ ਤੋਂ ਅਤਿਅੰਤ ਖੁਸ਼ ਹੋ ਕੇ ਉਸ ਨੂੰ ਵਿਦਾ ਕੀਤਾ। ਮਾਘ ਸੁਦੀ ਚੌਥ ਸੰਮਤ 1743 (1687 ਈ.) ਨੂੰ ਗੁਰੂ ਜੀ ਦੀ ਪਤਨੀ ਸੁੰਦਰੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਜਨਮ ਦਿੱਤਾ।

# ਕਾਂਡ—52

ਬਾਦਸ਼ਾਹ ਔਰੰਗਜ਼ੇਬ ਦੇ ਦੱਖਣੀ ਭਾਰਤ ਵਿੱਚ ਗੋਲਕੰਡਾ ਦੇ ਰਾਜਾ ਤਾਨਾਸ਼ਾਹ ਵਿਰੁੱਧ ਲੜਾਈ ਲੜਨ ਲਈ ਜਾਣ ਤੇ ਰਾਜਦਾਨੀ ਤੋਂ ਗੈਰ–ਹਾਜ਼ਰ ਰਹਿਣ ਕਾਰਨ ਬਹੁਤ ਸਾਰੀਆਂ ਪ੍ਰਬੰਧਕੀ ਬੇਕਾਇਦਗੀਆਂ ਹੋਈਆਂ। ਉਸ ਸਮੇਂ ਮੀਆਂ ਖ਼ਾਂ ਜੰਮੂ ਵਿੱਚ ਬਾਦਸ਼ਾਹ ਵੱਲੋਂ ਸੂਬੇਦਾਰ ਸੀ। ਉਸਨੇ ਆਪਣੇ ਸੈਨਾਪਤੀ ਅਲਫ ਖ਼ਾਂ ਨੂੰ ਕਾਂਗੜੇ ਦੇ ਰਾਜਾ ਕਿਰਪਾਲ, ਜਸਵਾਲ ਦੇ ਰਾਜਾ ਕੇਸਰੀ ਚੰਦ, ਢਡਵਾਲ ਦੇ ਰਾਜਾ ਪਿਰਥੀ ਚੰਦ, ਜਸਰੌਟਾ ਦੇ ਰਾਜਾ ਸੁਖਦੇਵ ਤੇ ਹੋਰਨਾਂ ਤੋਂ ਕਰ ਉਗਰਾਹੁਣ ਲਈ ਭੇਜਿਆ। ਅਲਫ ਖ਼ਾਂ ਨੇ ਪਹਿਲਾਂ ਰਾਜਾ ਕਿਰਪਾਲ ਨੂੰ ਲਿਖਿਆ, "ਜਾਂ ਤਾਂ ਤੁਸੀਂ ਉਚਿਤ ਕਰ ਅਦਾ ਕਰ ਦਿਉ ਜਾਂ ਫਿਰ ਯੁੱਧ ਕਰਨ ਲਈ ਤਿਆਰ ਹੋ ਜਾਉ।" ਕਿਰਪਾਲ ਨੇ ਉਸਨੂੰ ਕੁਝ ਤੁਹਫੇ ਦਿੱਤੇ ਤੇ ਫਿਰ ਉਸਨੂੰ ਕਿਹਾ ਕਿ ਬਿਲਾਸਪੁਰ ਦਾ ਰਾਜਾ ਭੀਮ ਚੰਦ ਸਭ ਪਹਾੜੀ ਰਾਜਿਆਂ ਤੋਂ ਵੱਡਾ ਹੈ। ਜੇ ਉਹ ਸਭ ਤੋਂ ਪਹਿਲਾਂ ਕਰ ਅਦਾ ਕਰ ਦੇਵੇ ਤਾਂ ਸਭ ਹੀ ਉਹਦੇ ਅਨੁਸਾਰ ਹੀ 'ਕਰ' ਦੇ ਦੇਣਗੇ ਤੇ ਫਿਰ ਯੁੱਧ ਦੀ ਕੋਈ ਜ਼ਰੂਰਤ ਹੀ ਨਹੀਂ ਰਹੇਗੀ। ਪ੍ਰੰਤੂ ਜੇ ਭੀਮ ਚੰਦ ਨੇ ਨਾਂਹ ਕਰ ਦਿੱਤੀ ਤੇ ਜੰਗ ਦਾ ਰਾਹ ਚੁਣਿਆ ਤਾਂ ਕਿਰਪਾਲ ਫਿਰ ਵੀ ਅਲਫ ਖ਼ਾਂ ਦਾ ਹਮਾਇਤੀ ਹੋਵੇਗਾ। ਬਿਜੜਵਾਲ ਦੇ ਰਾਜਾ ਦਿਆਲ ਨੇ ਸ਼ਾਇਦ ਰਾਜਾ ਕਿਰਪਾਲ ਦੀ ਪ੍ਰੇਰਨਾ ਨਾਲ ਅਲਫ ਖ਼ਾਂ ਦੀਆਂ ਮੰਗਾਂ ਮੰਨ ਲੈਣ ਦਾ ਇਕਰਾਰ ਕਰ ਲਿਆ।

ਅਲਫ ਖ਼ਾਂ ਨੇ ਰਾਜਾ ਕਿਰਪਾਲ ਦਾ ਸੁਝਾਅ ਮੰਨ ਲਿਆ ਤੇ ਉਹ ਰਾਜਾ ਭੀਮ ਚੰਦ ਦੀ ਰਾਜਧਾਨੀ ਬਿਲਾਸਪੁਰ ਵੱਲ ਤੁਰ ਪਿਆ। ਨਦੌਣ ਤੇ ਅਸਥਾਨ ਤੇ ਪੜਾਅ ਕਰਕੇ ਉਸਨੇ ਆਪਣਾ ਪ੍ਰਤੀਨਿਧ ਭੀਮ ਚੰਦ ਕੋਲ ਭੇਜਿਆ ਤੇ ਉਹ ਮੰਗਾਂ ਦੁਹਰਾਈਆਂ ਜੋ ਉਸਨੇ ਪਹਿਲਾਂ ਕਿਰਪਾਲ ਨੂੰ ਪੂਰੀਆਂ ਕਰਨ ਲਈ ਕਿਹਾ ਸੀ। ਭੀਮ ਚੰਦ ਨੇ ਕਿਹਾ ਕਿ ਉਹ ਕਰ ਦੇਣ ਦੀ ਥਾਂ ਤੇ ਆਪਣੀ ਰਾਖੀ ਲਈ ਯੁੱਧ ਨੂੰ ਤਰਜੀਹ ਦੇਵੇਗਾ। ਇਹ ਸੰਦੇਸ਼ ਭੇਜਕੇ ਉਸਨੇ ਆਪਣੇ ਮੁਖੀ ਅਧਿਕਾਰੀਆਂ ਦੀ ਇੱਕ ਜੰਗੀ ਸਭਾ ਬੁਲਾਈ। ਉਸਦੇ ਪ੍ਰਧਾਨ ਮੰਤਰੀ ਨੇ ਉਸਨੂੰ ਸਲਾਹ ਦਿੱਤੀ, "ਜੇ ਤੁਸੀਂ ਲੜਾਈ 'ਚ ਜਿੱਤ ਪ੍ਰਾਪਤ ਕਰਨੀ ਚਾਹੁੰਦੇ ਹੋ ਤਾਂ ਇਸਦੀ ਇੱਕੋ ਸ਼ਰਤ ਹੈ ਕਿ ਪਹਿਲਾਂ ਤੁਸੀਂ ਗੁਰੂ ਜੀ ਦੀ ਸਹਾਇਤਾ ਪ੍ਰਾਪਤ ਕਰੋ।" ਇਸ ਸਲਾਹ ਤੇ ਭੀਮ ਚੰਦ ਬੜਾ ਖੁਸ਼ ਹੋਇਆ ਤੇ ਇਸੇ ਅਨੁਸਾਰ ਉਸਨੇ ਆਪਣੇ ਪ੍ਰਧਾਨ ਮੰਤਰੀ ਨੂੰ ਗੁਰੂ ਜੀ ਕੋਲ ਸਰਗਰਮ ਸਹਾਇਤਾ ਦੀ ਬੇਨਤੀ ਕਰਨ ਲਈ ਭੇਜਿਆ।

ਗੁਰੂ ਜੀ ਨੇ ਇਸ ਤਜ਼ਵੀਜ ਤੇ ਵਿਚਾਰ ਕੀਤੀ ਤੇ ਹੇਠ ਲਿਖੇ ਕਾਰਨਾਂ ਕਰਕੇ ਇਸਨੂੰ ਪ੍ਰਵਾਨ ਕਰ ਲਿਆ। ਉਹਨਾਂ ਦੀ ਤੇ ਰਾਜਾ ਭੀਮ ਚੰਦ ਦੀ ਦੋਸਤੀ ਦੀ ਤਸਦੀਕ ਹੋ ਚੁੱਕੀ ਸੀ ਤੇ ਇਹ ਉਹਦੇ ਲਈ ਸ਼ਰਮ ਵਾਲੀ ਗੱਲ ਹੋਵੇਗੀ ਜੇਕਰ ਉਸ ਵੱਲੋਂ ਸਹਾਇਤਾ ਨਾ ਦੇਣ ਕਾਰਨ ਉਹਨਾਂ ਦਾ ਮਿੱਤਰ ਹਾਰ ਜਾਏ। ਦੂਸਰਾ ਕਾਰਨ ਇਹ ਸੀ ਕਿ ਭੀਮ ਚੰਦ ਦਾ ਪ੍ਰਧਾਨ ਮੰਤਰੀ ਇੱਕ ਪ੍ਰਾਰਥੀ ਬਣ ਕੇ ਗੁਰੂ ਜੀ ਦੀ ਸ਼ਰਨ ਆਇਆ ਸੀ

ਤੇ ਗੁਰੂ ਜੀ ਨੂੰ ਅਹਿਸਾਸ ਸੀ ਕਿ ਉਸਦੀ ਬੇਨਤੀ ਨਾ ਠੁਕਰਾਈ ਜਾਵੇ। ਇਸ ਅਨੁਸਾਰ ਗੁਰੂ ਜੀ ਨੇ ਭੀਮ ਚੰਦ ਨੂੰ ਇਹ ਸੰਦੇਸ਼ ਭੇਜ ਦਿੱਤਾ, "ਕੱਲ ਸਵੇਰ ਨੂੰ ਮੈਂ ਤੇਰੇ ਕੋਲ ਪਹੁੰਚ ਜਾਵਾਂਗਾ। ਤੁਰਕਾਂ ਨੂੰ ਕੋਈ ਕਰ ਨਾ ਦਿੱਤਾ ਜਾਵੇ। ਜੇ ਅੱਜ ਕਰ ਦਿੱਤਾ ਗਿਆ ਤਾਂ ਕੱਲ ਨੂੰ ਕੋਈ ਹੋਰ ਮੰਗ ਕਰ ਦਿੱਤੀ ਜਾਵੇਗੀ। ਪ੍ਰੰਤੂ ਜੇ ਤੁਸੀਂ ਲੜਾਈ ਲੜੀ ਤੇ ਤੁਰਕਾਂ ਨੂੰ ਪਿਛਾਂਹ ਹਟਣ ਲਈ ਮਜਬੂਰ ਕਰ ਦਿੱਤਾ ਤਾਂ ਫਿਰ ਅੱਗੇ ਤੋਂ ਤੁਹਾਨੂੰ ਤੰਗ ਨਹੀਂ ਕਰਨਗੇ।"

ਇਹ ਸੰਦੇਸ਼ ਮਿਲਣ ਤੇ ਰਾਜਾ ਭੀਮ ਚੰਦ ਨੂੰ ਆਪਣੀ ਜਿੱਤ ਦਾ ਪੱਕਾ ਯਕੀਨ ਹੋ ਗਿਆ। ਰਾਜਾ ਕੇਸਰੀ ਚੰਦ, ਰਾਜਾ ਪ੍ਰਿਥੀ ਚੰਦ ਤੇ ਰਾਜਾ ਸੁਖਦੇਵ ਆਪਣੀਆਂ ਸੈਨਾਵਾਂ ਲੈ ਕੇ ਰਾਜਾ ਭੀਮ ਚੰਦ ਦੀਆਂ ਫ਼ੌਜਾਂ ਨਾਲ ਮਿਲਣ ਲਈ ਪਹੁੰਚ ਗਏ ਤੇ ਸਭ ਇੱਕਠੇ ਹੋ ਕੇ ਅਲਫ ਖ਼ਾਂ, ਰਾਜਾ ਕਿਰਪਾਲ ਤੇ ਰਾਜਾ ਦਿਆਲ ਦੀਆਂ ਸੈਨਾਵਾਂ ਨਾਲ ਲੜਾਈ ਕਰਨ ਲਈ ਨਿਦੌਣ ਲਈ ਤੁਰ ਪਏ। ਇਹਨਾਂ ਨੇ ਉੱਚੀ ਪਹਾੜੀ ਤੇ ਡੇਰਾ ਲਾ ਲਿਆ ਤੇ ਇਸ ਤਰ੍ਹਾਂ ਬਿਹਤਰ ਅਵਸਥਾ 'ਚ ਹੋ ਗਏ। ਭੀਮ ਚੰਦ ਨੇ ਪ੍ਰਭਾਵਹੀਣ ਢੰਗ ਨਾਲ ਉਹਨਾਂ ਤੇ ਅਚਾਨਕ ਹੱਲਾ ਕਰਨ ਦੀ ਕੋਸ਼ਿਸ਼ ਕੀਤੀ ਪ੍ਰੰਤੂ ਉਹਦੇ ਸੈਨਿਕਾਂ ਨੇ ਜੋ ਤੀਰ ਛੱਡੇ ਤੇ ਗੋਲੀਆਂ ਚਲਾਈਆਂ ਉਹ ਦਰਖਤਾਂ ਤੇ ਚੱਟਾਨਾਂ ਤੇ ਹੀ ਲੱਗੀਆਂ ਤੇ ਵੈਰੀ ਦਾ ਕੋਈ ਨੁਕਸਾਨ ਨਾ ਕੀਤਾ। ਭੀਮ ਚੰਦ ਨੇ ਨਿਰਾਸ਼ ਹੋਕੇ ਹਨੂਮਾਨ ਦੀ ਅਰਾਧਨਾ ਕੀਤੀ ਜਿਸਨੇ ਲੰਕਾ ਦੀ ਮੁਹਿਮ 'ਚ ਰਾਮ ਚੰਦਰ ਦੀ ਸਹਾਇਤਾ ਕੀਤੀ ਸੀ ਤੇ ਉਸਨੇ ਆਪਣੇ ਸਹਿਯੋਗੀਆਂ ਨੂੰ ਅਗਲੇ ਹੱਲੇ 'ਚ ਸ਼ਾਮਲ ਹੋਣ ਲਈ ਆਖਿਆ। ਇਹਦਾ ਟਾਕਰਾ ਰਾਜਾ ਕਿਰਪਾਲ ਤੇ ਰਾਜਾ ਦਿਆਲ ਦੀਆਂ ਸੈਨਾਵਾਂ ਨੇ ਕੀਤਾ ਤੇ ਉਹਨਾਂ ਸਭਨਾਂ ਨੂੰ ਮਾਰ ਦਿੱਤਾ ਜੋ ਉੱਚੀ ਪਹਾੜੀ ਤੇ ਚੜ੍ਹਨ 'ਚ ਸਫਲ ਹੋ ਗਏ ਸਨ। ਜਦ ਭੀਮ ਚੰਦ ਸਭ ਆਸ ਉਮੀਦ ਲਾਹ ਬੈਠਾ ਸੀ ਤਾਂ ਉਹਦੇ ਵਜ਼ੀਰ ਨੇ ਯਾਦ ਦਿਲਾਇਆ ਕਿ ਗੁਰੂ ਜੀ ਦੀ ਸੈਨਾ ਤਾਂ ਅਜੇ ਜੰਗ ਦੇ ਮੈਦਾਨ ਵਿੱਚ ਪਹੁੰਚੀ ਹੀ ਨਹੀਂ। ਗੁਰੂ ਜੀ ਨੂੰ ਜਦੋਂ ਭੀਮ ਚੰਦ ਦਾ ਬੁਲਾਵਾ ਮਿਲਿਆ, ਉਹ ਘੋੜੇ ਤੇ ਅਸਵਾਰ ਹੋਏ ਤੇ ਉਹਦੀ ਸਹਾਇਤਾ ਲਈ ਤੁਰ ਪਏ।

**ਰਾਜਾ ਦਿਆਲ ਦੀ ਗੁਰੂ ਜੀ ਹੱਥੋਂ ਮੌਤ**—ਭੀਮ ਚੰਦ ਨੇ ਗੁਰੂ ਜੀ ਨੂੰ, ਜੋ ਕਿ ਆਪਣੀ ਦੈਵੀ ਪਦਵੀ ਕਾਰਨ ਵੀ ਤੇ ਸੈਨਿਕਾਂ ਦੀ ਬੀਰਤਾ ਕਾਰਨ ਵੀ ਸ੍ਰੇਸ਼ਟ ਸੀ, ਪ੍ਰਣਾਮ ਕਰਨ ਪਿੱਛੋਂ ਦੁਸ਼ਮਣ ਦੀਆਂ ਸਫਾਂ ਤੇ ਹਮਲਾ ਕਰਨ ਦੀ ਬੇਨਤੀ ਕੀਤੀ। ਗੁਰੂ ਜੀ ਦੇ ਸਿਪਾਹੀਆਂ ਨੇ ਘਾਤਕ ਤੀਰ ਛੱਡੇ, ਮੋਰਚਿਆਂ ਤੇ ਜਾ ਕਬਜ਼ਾ ਕੀਤਾ ਤੇ ਵੈਰੀ ਦਲਾਂ ਦੀ ਹਿੰਮਤ ਤੋੜ ਦਿੱਤੀ। ਅਲਫ ਖ਼ਾਂ, ਰਾਜਾ ਕਿਰਪਾਲ ਤੇ ਰਾਜਾ ਦਿਆਲ ਨੇ ਸੋਚਿਆ ਕਿ ਹੁਣ ਸਮਾਂ ਹੈ ਕਿ ਉਹ ਆਪਣੇ ਗੜ੍ਹ ਛੱਡ ਕੇ ਭੀਮ ਚੰਦ ਤੇ ਗੁਰੂ ਜੀ ਦੇ ਸਾਹਮਣੇ ਆ ਕੇ ਟਾਕਰਾ ਕਰਨ। ਉਹਨਾਂ ਦਾ ਮੁੱਖ ਹਮਲਾ ਭੀਮ ਚੰਦ ਉਪਰ ਕੀਤਾ ਗਿਆ ਜਿਸਨੂੰ ਉਹਨਾਂ ਪਿੱਛੇ ਹਟਣ ਲਈ ਮਜਬੂਰ ਕਰ ਦਿੱਤਾ। ਪ੍ਰਿਥੀ ਚੰਦ ਨੇ ਭੀਮ ਚੰਦ ਦੀਆਂ ਪਿੱਛੇ ਹਟ ਰਹੀਆਂ ਫ਼ੌਜਾਂ ਨੂੰ ਰੋਕਣ ਦਾ ਯਤਨ ਕੀਤਾ ਤੇ ਇਕੱਲਾ ਹੀ ਤਲਵਾਰ ਸੂਤ ਕੇ ਅਲਫ ਖ਼ਾਂ ਤੇ ਦਿਆਲ ਦੇ ਹੱਲੇ ਦਾ ਟਾਕਰਾ ਕਰਨ ਲਈ ਡਟ ਗਿਆ। ਉਹ ਪੂਰੀ ਤਰ੍ਹਾਂ ਜੇਤੂ ਰਿਹਾ ਤੇ ਅਲਫ ਖ਼ਾਂ ਤੇ ਉਹਦੇ ਸਹਾਇਕਾਂ ਦੀ ਫ਼ੌਜ ਨੇ ਭੱਜਣਾ ਸ਼ੁਰੂ ਕਰ ਦਿੱਤਾ। ਰਾਜਾ ਦਿਆਲ ਆਪਣੇ ਸੈਨਿਕਾਂ ਨੂੰ ਪਿੱਛੇ ਹਟਦਾ ਵੇਖਕੇ ਕ੍ਰੋਧ ਵਿੱਚ ਆ ਗਿਆ ਉਸਨੇ ਆਪਣੇ

ਵਿਰੋਧੀਆਂ ਉਪਰ ਅਜਿਹੇ ਘਾਤਕ ਤੀਰ ਚਲਾਉਣੇ ਸ਼ੁਰੂ ਕੀਤੇ ਕਿ ਭੀਮ ਚੰਦ ਨੇ ਸੈਨਿਕਾਂ ਦੇ ਪੈਰ ਫਿਰ ਉਖੜਨ ਲੱਗੇ। ਇਸ ਤੇ ਫਿਰ ਭੀਮ ਚੰਦ ਗੁਰੂ ਜੀ ਨੂੰ ਸੰਬੋਧਿਤ ਹੋਇਆ : "ਕੀ ਤੁਸੀਂ ਵੇਖ ਨਹੀਂ ਰਹੇ ਕਿ ਕਿਵੇਂ ਉਹ ਯੋਧਾ ਮੇਰੀ ਫ਼ੌਜ ਤਬਾਹ ਕਰ ਰਿਹਾ ਹੈ ? ਜੇ ਮੈਂ ਹਾਰ ਗਿਆ ਤਾਂ ਇਸ ਨਾਲ ਆਪ ਦੀ ਵੀ ਬਦਨਾਮੀ ਹੋਵੇਗੀ।" ਗੁਰੂ ਜੀ ਨੇ ਯਕਦਮ ਆਪਣਾ ਘੋੜਾ ਮੋੜ ਕੇ ਰਾਜਾ ਦਿਆਲ ਨੂੰ ਵੰਗਾਰਿਆ, "ਜੇ ਤੂੰ ਚਾਹੁੰਦਾ ਹੈ ਤਾਂ ਪਹਿਲਾਂ ਵਾਰ ਕਰ ਲੈ। ਫੇਰ ਨਾ ਕਹੀਂ ਕਿ ਗੁਰੂ ਨੇ ਆਚਾਨਕ ਹੀ ਹਮਲਾ ਕਰ ਦਿੱਤਾ ਹੈ।" ਇਸ ਤੇ ਦਿਆਲ ਨੇ ਕ੍ਰੋਧਿਤ ਹੋ ਕੇ ਤੱਤ ਫੱਟ ਹੀ ਗੁਰੂ ਜੀ ਨੂੰ ਮਾਰਨ ਲਈ ਅਤਿਅੰਤ ਖਤਰਨਾਕ ਯਤਨ ਕੀਤਾ। ਗੁਰੂ ਜੀ ਨੇ ਇਹ ਦੇਖਦਿਆਂ ਹੀ ਐਸਾ ਟਿਕਾ ਕੇ ਆਪਣੀ ਬੰਦੂਕ ਨਾਲ ਨਿਸ਼ਾਨਾ ਲਿਆ ਕਿ ਗੋਲੀ ਸਿੱਧੀ ਦਿਆਲ ਦੀ ਛਾਤੀ ਵਿੱਚ ਜਾ ਵੱਜੀ। ਦਿਆਲ ਹਨੇਰੀ ਨਾਲ ਉਖਾੜੇ ਦਰਖਤ ਵਾਂਗ ਡਿੱਗ ਪਿਆ।

ਜਦੋਂ ਰਾਜਾ ਕਿਰਪਾਲ ਨੇ ਵੇਖਿਆ ਕਿ ਉਹਦਾ ਬਹਾਦਰ ਮਿੱਤਰ ਮਾਰਿਆ ਗਿਆ ਹੈ ਤਾਂ ਉਹ ਸਮਝ ਗਿਆ ਕਿ ਉਹਨਾਂ ਦੀ ਧਿਰ ਹਾਰ ਗਈ ਹੈ। ਪ੍ਰੰਤੂ ਫਿਰ ਵੀ ਉਸਨੇ ਆਪ ਅੱਗੇ ਹੋ ਕੇ ਆਪਣੀ ਬਰਬਾਦੀ ਰੋਕਣ ਲਈ ਇੱਕ ਖਤਰਨਾਕ ਕੋਸ਼ਿਸ਼ ਕੀਤੀ। ਗੁਰੂ ਜੀ ਹੁਣ ਪੂਰੇ ਫ਼ੌਜੀ ਜਲਾਲ ਵਿੱਚ ਆ ਕੇ ਅਰੋਕ ਤੀਰ ਛੱਡਦੇ ਰਹੇ ਜਿਸਨੇ ਦੁਸ਼ਮਣ ਦੇ ਆਹੂ ਲਾ ਦਿੱਤੇ। ਬਚੇ ਹੋਏ ਸੈਨਕ ਫਿਰ ਆਪਣੇ ਮੋਰਚਿਆਂ ਵੱਲ ਦੌੜ ਗਏ। ਇਹ ਵੇਖ ਕੇ ਅਲਫ ਖ਼ਾਂ ਤੇ ਕਿਰਪਾਲ ਨੇ ਜੰਗੀ ਕੌਂਸਲ ਬੁਲਾਈ। ਦੋਹਾਂ ਨੇ ਇਹ ਤੱਥ ਪਰਵਾਨ ਕਰ ਲਿਆ ਕਿ ਉਹ ਭੀਮ ਚੰਦ ਨੂੰ ਗੁਰੂ ਜੀ ਵੱਲੋਂ ਦਿੱਤੀ ਸਹਾਇਤਾ ਕਾਰਨ ਹਾਰ ਗਏ ਹਨ ਤੇ ਉਹਨਾਂ ਨੇ ਰਾਤ ਦੇ ਸਮੇਂ ਮੈਦਾਨ 'ਚੋਂ ਭੱਜ ਜਾਣ ਦਾ ਇਰਾਦਾ ਕਰ ਲਿਆ। ਉਹ ਐਸਾ ਕਰਨ ਵਿੱਚ ਕਾਮਯਾਬ ਰਹੇ। ਜਦੋਂ ਮਿੱਤਰ ਸੈਨਾ ਨੇ ਸਵੇਰੇ ਮੈਦਾਨ ਖਾਲੀ ਵੇਖਿਆ ਤਾਂ ਉਹਨਾਂ ਗੁਰੂ ਜੀ ਪ੍ਰਤੀ ਆਭਾਰ ਪ੍ਰਗਟ ਕੀਤਾ ਤੇ ਉਹਨਾਂ ਦੀ ਭਰਪੂਰ ਪ੍ਰਸ਼ੰਸਾ ਕੀਤੀ। ਗੁਰੂ ਜੀ ਲੜਾਈ ਪਿੱਛੋਂ 8 ਦਿਨਾਂ ਲਈ ਉੱਥੇ ਆਰਾਮ ਕਰਨ ਤੇ ਇਕਾਂਤ ਦਾ ਆਨੰਦ ਮਾਣਨ ਤੇ ਭਗਤੀ ਕਰਨ ਲਈ ਦਰਿਆ ਬਿਆਸ ਦੇ ਸੁਹਾਵਣੇ ਤੇ ਮਨੋਹਰ ਕਿਨਾਰਿਆਂ ਤੇ ਰਹੇ।

ਰਾਜਾ ਕਿਰਪਾਲ ਨੇ ਰਾਜਾ ਭੀਮ ਚੰਦ ਨਾਲ ਸਮਝੌਤੇ ਦੀ ਤਜ਼ਵੀਜ ਕੀਤੀ ਜੋ ਕੁਝ ਸਮਾਂ ਗੱਲਬਾਤ ਕਰਨ ਪਿੱਛੋਂ ਅਮਲ ਵਿੱਚ ਆ ਗਈ। ਗੁਰੂ ਜੀ ਇਹ ਸੁਣ ਕੇ ਬੜੇ ਖੁਸ਼ ਹੋਏ। ਉਹਨਾਂ ਨੇ ਛੇਤੀ ਹੀ ਆਨੰਦਪੁਰ ਮੁੜਨ ਦਾ ਫੈਸਲਾ ਕਰ ਲਿਆ ਤੇ ਜਾਣ ਦੇ ਸੰਕੇਤ ਵਜੋਂ ਨਗਾਰਾ ਤੇ ਚੋਟ ਲਗਾਈ। ਰਾਹ ਵਿੱਚ ਉਹਨਾਂ ਦਾ ਦਲ ਅਲਸੋਂ ਪਹੁੰਚਿਆ। ਉੱਥੋਂ ਦੇ ਨਿਵਾਸੀਆਂ ਨੂੰ ਭੀਮ ਚੰਦ ਦੀ ਗੁਰੂ ਜੀ ਪ੍ਰਤੀ ਅੰਦਰੂਨੀ ਮੰਦ-ਭਾਵਨਾ ਦੀ ਜਾਣਕਾਰੀ ਸੀ ਇਸ ਲਈ ਉਹਨਾਂ ਨੇ ਗੁਰੂ ਜੀ ਦੀ ਫ਼ੌਜ ਨੂੰ ਰਾਸ਼ਨ ਮੁੱਲ ਦੇਣ ਤੋਂ ਨਾਂਹ ਕਰ ਦਿੱਤੀ। ਇਸ ਉਪਰੰਤ ਗੁਰੂ ਜੀ ਨੇ ਸਫਰ ਦੇ ਥਕੇਵੇਂ ਕਰਕੇ ਰਾਸ਼ਨ ਜ਼ਬਰਦਸਤੀ ਪ੍ਰਚਲਿਤ ਕੀਮਤ ਤੇ ਲੈਣ ਦਾ ਹੁਕਮ ਦੇ ਦਿੱਤਾ। ਜਦੋਂ ਗੁਰੂ ਜੀ ਆਨੰਦਪੁਰ ਪਹੁੰਚੇ ਤਾਂ ਇੱਕ ਵਾਰ ਫਿਰ ਧੌਂਸੇ ਤੇ ਚੋਟ ਲਗਾਈ ਗਈ। ਆਨੰਦਪੁਰ ਦੇ ਵਾਸੀ ਧੌਂਸੇ ਦੀ ਜਾਣੀ-ਪਛਾਣੀ ਆਵਾਜ਼ ਸੁਣ ਕੇ ਤਤਫੱਟ ਹੀ ਖੁਸ਼ੀ-ਖੁਸ਼ੀ ਗੁਰੂ ਜੀ ਦਾ ਸੁਆਗਤ ਕਰਨ ਲਈ ਆਏ।

7 ਚੇਤਰ ਸੰਮਤ 1747 (1690 ਈ.) ਨੂੰ ਗੁਰੂ ਜੀ ਦੀ ਪਤਨੀ ਜੀਤੋ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ। ਉਸਦਾ ਨਾਮ ਜ਼ੋਰਾਵਰ ਸਿੰਘ ਰਖਿਆ ਗਿਆ ਜਿਸਦਾ ਭਾਵ ਹੈ ਸ਼ੇਰ

ਜਿਹਾ ਸ਼ਕਤੀਸ਼ਾਲੀ। ਇਹ ਨਾਮ ਨਦੌਣ ਦੀ ਜਿੱਤ ਦੀ ਯਾਦਗਾਰ ਵਜੋਂ ਰੱਖਿਆ ਗਿਆ। (ਏਥੇ ਮੈਕਾਲਿਫ ਨੇ ਸੂਰਜ ਪਰਕਾਸ਼ ਤੇ ਗੁਰ ਬਿਲਾਸ ਦੇ ਅਨੁਸਾਰ ਗੁਰੂ ਜੀ ਦੇ ਬੇਟੇ ਦਾ ਨਾਮ ਜ਼ੋਰਾਵਰ ਸਿੰਘ ਲਿਖਿਆ ਹੈ ਜਦੋਂ ਕਿ 1690 ਈ. ਵਿੱਚ ਜੁਝਾਰ ਸਿੰਘ ਪੈਦਾ ਹੋਇਆ ਸੀ-ਅਨੁਵਾਦਿਕ।)

ਜਦੋਂ ਇਹ ਪਤਾ ਲੱਗਾ ਕਿ ਸਿੱਖਾਂ ਨੇ ਅਲਸੋਂ ਤੋਂ ਜ਼ਬਰਦਸਤੀ ਰਾਸ਼ਨ ਲੈ ਲਿਆ ਹੈ ਤਾਂ ਕੁਝ ਪਹਾੜੀਆਂ ਨੂੰ ਇਹ ਡਰ ਲੱਗਾ ਕਿ ਗੁਰੂ ਕਿਸੇ ਦਿਨ ਉਹਨਾਂ ਦੇ ਇਲਾਕੇ ਤੇ ਵੀ ਕਬਜ਼ਾ ਕਰ ਲਵੇਗਾ। ਕੁਝ ਦੇ ਵਿਚਾਰ ਇਸ ਦੇ ਉਲਟ ਸਨ ਤੇ ਉਹ ਗੁਰੂ ਜੀ ਨਾਲ ਦੋਸਤੀ ਵਿੱਚ ਪੱਕੇ ਰਹੇ। ਆਨੰਦਪੁਰ ਦੇ ਕੁਝ ਨਿਵਾਸੀ ਗੁਰੂ ਜੀ ਪ੍ਰਤੀ ਵਫਾਦਾਰੀ ਤੋਂ ਡੋਲ ਗਏ, ਸ਼ਹਿਰ ਛੱਡ ਕੇ ਚਲੇ ਗਏ ਤਾਂ ਜੋ ਗੁਰੂ ਦੇ ਵੈਰੀਆਂ ਵੱਲੋਂ ਕਿਸੇ ਹਮਲੇ ਕਾਰਨ ਉਹਨਾਂ ਦਾ ਨੁਕਸਾਨ ਨਾ ਹੋਵੇ। ਪਰੰਤੂ ਇਸ ਤਰ੍ਹਾਂ ਕਰਨ ਵਿੱਚ ਉਹ ਨਾਕਾਮ ਰਹੇ। ਬਦਨਾਮੀ ਦੇ ਦਾਗ ਕਾਰਨ ਉਹਨਾਂ ਨੂੰ ਕਿਤੇ ਵੀ ਟਿਕਾਣਾ ਨਾ ਮਿਲਿਆ ਤੇ ਉਹਨਾਂ ਖੁਸ਼ੀ-ਖੁਸ਼ੀ ਵਾਪਸ ਆ ਕੇ ਗੁਰੂ ਜੀ ਕੋਲ ਖਿਮਾਂ ਲਈ ਬੇਨਤੀ ਕੀਤੀ।

ਇੱਕ ਦਿਲਾਵਰ ਖ਼ਾਂ ਨਾਮ ਦਾ ਵਿਅਕਤੀ ਜੋ ਔਰੰਗਜ਼ੇਬ ਦੇ ਦੱਖਣ ਵਿੱਚ ਰੁੱਝੇ ਰਹਿਣ ਸਮੇਂ ਪੰਜਾਬ ਵਿੱਚ ਵਿਦ੍ਰੋਹਾਂ ਤੇ ਸਾਜ਼ਿਸ਼ਾਂ ਦੌਰਾਨ ਸੱਤਾ ਸੰਭਾਲ ਬੈਠਾ ਸੀ, ਗੁਰੂ ਜੀ ਦੀ ਪ੍ਰਸਿੱਧੀ ਤੇ ਸਫਲਤਾ ਕਾਰਨ ਈਰਖਾ ਕਰਨ ਲੱਗਾ ਤੇ ਉਸਨੇ ਗੁਰੂ ਜੀ ਤੋਂ ਕਰ ਪ੍ਰਾਪਤ ਕਰਨ ਲਈ 100 ਸੈਨਿਕ ਦੇ ਕੇ ਆਪਣੇ ਪੁੱਤਰ ਨੂੰ ਭੇਜਿਆ। ਉਸਨੂੰ ਕਿਹਾ ਗਿਆ ਕਿ ਜੇ ਗੁਰੂ ਵਲੋਂ ਕਰ ਦੇਣ ਤੋਂ ਇਨਕਾਰ ਕੀਤਾ ਗਿਆ ਤਾਂ ਉਹ ਆਨੰਦਪੁਰ ਲੁੱਟ ਲਵੇ। ਗੁਰੂ ਜੀ ਤੋਂ ਕਰ ਲੈ ਕੇ ਫਿਰ ਦਿਲਾਵਰ ਦੇ ਲੜਕੇ ਨੇ ਪਹਾੜੀ ਰਾਜਿਆਂ ਤੋਂ ਉਸੇ ਢੰਗ ਨਾਲ ਕਰ ਉਗਰਾਹੁਣਾ ਸੀ। ਪੁੱਤਰ ਨੇ ਪਿਤਾ ਦੇ ਹੁਕਮ ਦੀ ਸ਼ੀਘਰ ਹੀ ਪਾਲਣਾ ਕੀਤੀ। ਜਦੋਂ ਉਹ ਸਤਲੁਜ ਦਰਿਆ ਦੇ ਕਿਨਾਰੇ ਪਹੁੰਚਿਆ ਤਾਂ ਗੁਰੂ ਜੀ ਦਾ ਇੱਕ ਸੂਹੀਆ ਝੱਟ ਹੀ ਵਿਰੋਧੀ ਸੈਨਾ ਦੇ ਆਉਣ ਦੀ ਖਬਰ ਗੁਰੂ ਜੀ ਨੂੰ ਦੇਣ ਲਈ ਆ ਗਿਆ। ਰਾਤ ਸਮੇਂ ਗੁਰੂ ਜੀ ਨੂੰ ਇਹ ਜਾਣਕਾਰੀ ਦੇਣ ਤੇ ਰੱਖਿਆ ਦਾ ਛੇਤੀ-ਛੇਤੀ ਪ੍ਰਬੰਧ ਕਰਨ ਲਈ ਜਗਾਇਆ ਗਿਆ।

ਗੁਰੂ ਜੀ ਨੇ ਉਸੇ ਸਮੇਂ ਨਗਾਰੇ ਤੇ ਚੋਟ ਲਗਾਉਣ ਦਾ ਹੁਕਮ ਦੇ ਦਿੱਤਾ ਤਾਂ ਜੋ ਉਹਦੀ ਫ਼ੌਜ ਲੜਾਈ ਦਾ ਸੰਕੇਤ ਸਮਝਕੇ ਹਥਿਆਰ ਉਠਾ ਲਵੇ। ਉਹਨਾਂ ਦੇ ਆਦਮੀ ਝੱਟ ਪੱਟ ਹੀ ਇੱਕ ਪੰਕਤੀ ਬਣਾ ਕੇ ਸਤਲੁਜ ਵੱਲ ਕੂਚ ਕਰ ਗਏ। ਉੱਥੇ ਪਹੁੰਚ ਕੇ ਉਹਨਾਂ ਨੇ ਵੈਰੀ ਨੂੰ ਤੋਪਾਂ ਦੀ ਗਰਜ ਨਾਲ ਹੀ ਘਬਰਾਹਟ ਪਾ ਦਿੱਤੀ ਤੇ ਇਸ ਤਰ੍ਹਾਂ ਉਹਨਾਂ ਨੇ ਆਪਣੀ ਸੈਨਾ ਦੀ ਅਧਿਕ ਗਿਣਤੀ ਦਾ ਪ੍ਰਭਾਵ ਪਾ ਦਿੱਤਾ। ਦਿਲਾਵਰ ਖ਼ਾਂ ਦੇ ਲੜਕੇ ਨੇ ਜਦੋਂ ਵੇਖਿਆ ਕਿ ਉਸਦੇ ਸਿਪਾਹੀ ਠੰਡ ਨਾਲ ਠੁਰ-ਠੁਰ ਕਰ ਰਹੇ ਹਨ ਤੇ ਹਥਿਆਰ ਚਲਾਉਣ ਦੇ ਵੀ ਸਮਰਥ ਨਹੀਂ ਹਨ ਤਾਂ ਉਸਨੇ ਆਪਣੇ ਅਫਸਰਾਂ ਦੀ ਪਿੱਛੇ ਹੱਟ ਜਾਣ ਦੀ ਬੇਨਤੀ ਮੰਨ ਲਈ। ਵਾਪਸੀ ਸਮੇਂ ਉਹਨਾਂ ਰਾਹ ਤੇ ਪੈਂਦਾ ਪਿੰਡ ਬਰਵਾ ਲੁੱਟ ਲਿਆ। ਫਿਰ ਉਹ ਭਲਾਨ ਗਏ ਜਿੱਥੇ ਉਹ ਦੋ ਦਿਨ ਠਹਿਰੇ ਤੇ ਪਿੰਡ ਦੀ ਲੁੱਟਮਾਰ ਕਰਕੇ ਗੁਜ਼ਾਰਾ ਕੀਤਾ। ਫਿਰ ਉਹ ਵਾਪਸ ਦਿਲਾਵਰ ਖ਼ਾਂ ਕੋਲ ਪਹੁੰਚੇ। ਪੁੱਤਰ ਸ਼ਰਮ ਦਾ ਮਾਰਾ ਪਿਤਾ ਨੂੰ ਕੋਈ ਉੱਤਰ ਨਾ ਦੇ ਸਕਿਆ ਜਦੋਂ ਉਸਨੇ ਮੁਹਿੰਮ ਦੀ ਅਸਫਲਤਾ ਤੇ ਉਹਦੀ ਕਾਇਰਤਾ ਤੇ ਝਾੜ ਪਾਈ।

ਦਿਲਾਵਰ ਖ਼ਾਂ ਦਾ ਹੁਸੈਨ ਨਾਮ ਦਾ ਇੱਕ ਗੁਲਾਮ ਸੀ ਜਿਸਨੇ ਸ਼ੇਖੀ ਮਾਰੀ ਕਿ ਜੇ ਉਸਦਾ ਮਾਲਕ ਉਸਨੂੰ ਸੈਨਾ ਦੇ ਕੇ ਭੇਜੇ ਤਾਂ ਉਹ ਗੁਰੂ ਜੀ ਦਾ ਸ਼ਹਿਰ ਆਨੰਦਪੁਰ ਲੁੱਟ ਲਵੇਗਾ, ਰਾਜਾ ਭੀਮ ਚੰਦ ਤੋਂ ਕਰ ਉਗਰਾਹ ਲਵੇਗਾ ਤੇ ਉਹ ਵਿਦ੍ਰੋਹੀ ਪਹਾੜੀ ਰਾਜਿਆਂ ਤੋਂ ਕਰ ਵਸੂਲ ਕਰਕੇ ਜਾਂ ਉਹਨਾਂ ਦੇ ਸਿਰ ਲਾਹ ਕੇ ਮੁੜੇਗਾ। ਇਹ ਵਸਤੂਆਂ ਪ੍ਰਾਪਤ ਕਰਨ ਲਈ ਦਿਲਾਵਰ ਖ਼ਾਂ ਨੇ ਉਹਦੇ ਹਵਾਲੇ 2000 ਸੈਨਿਕ ਕੀਤੇ । ਇਹਨਾਂ ਨੂੰ ਲੈ ਕੇ ਉਹ ਫੁਰਤੀ ਨਾਲ ਆਨੰਦਪੁਰ ਲਈ ਚਲ ਪਿਆ।

ਗੁਰੂ ਜੀ ਨੇ ਮੁਸਲਮਾਨਾਂ ਦੇ ਮੁਕਾਬਲੇ ਲਈ ਆਪਣੀ ਸੈਨਾ ਨੂੰ ਤਿਆਰ ਕਰ ਰੱਖਿਆ ਸੀ। ਇਸ ਸਮੇਂ ਵਿੱਚ ਉਕਤ ਲੋਕ ਰਾਹ ਵਿੱਚ ਪੈਂਦੇ ਪਿੰਡਾਂ ਤੇ ਸ਼ਹਿਰਾਂ ਨੂੰ ਜਿਹਨਾਂ ਵਿੱਚੋਂ ਉਹ ਲੰਘਦੇ ਸਨ, ਲੁੱਟਦੇ ਆ ਰਹੇ ਸਨ। ਉਹਨਾਂ ਡਢਵਾਲ ਦੇ ਰਾਜੇ ਉਪਰ ਹਮਲਾ ਵੀ ਕੀਤਾ ਤੇ ਜਿੱਤ ਵੀ ਪ੍ਰਾਪਤ ਕਰ ਲਈ। ਇਹ ਜਾਣ ਕੇ ਤੇ ਹੁਸੈਨ ਦੀ ਫ਼ੌਜੀ ਸ਼ਕਤੀ ਵੇਖ ਕੇ ਵਿਸ਼ਵਾਸਘਾਤੀ ਰਾਜਾ ਭੀਮ ਚੰਦ ਨੇ ਗੁਰੂ ਜੀ ਨਾਲ ਆਪਣੀ ਸੰਧੀ ਭੰਗ ਕਰ ਦਿੱਤੀ ਤੇ ਵੈਰੀਆਂ ਨਾਲ ਮਿਲ ਗਿਆ। ਭੀਮ ਚੰਦ ਨੇ ਕਾਂਗੜੇ ਦੇ ਰਾਜਾ ਕਿਰਪਾਲ ਵਾਂਗ ਹੀ ਹੁਸੈਨ ਨੂੰ ਕਰ ਦੇ ਦਿੱਤਾ, ਤੇ ਹੋਰ ਦੂਸਰੇ ਗੱਦਾਰ ਰਾਜਿਆਂ ਨਾਲ ਰਲਕੇ ਹੁਸੈਨ ਨਾਲ ਆਨੰਦਪੁਰ ਲੁੱਟਣ ਤੇ ਤਬਾਹ ਕਰਨ ਲਈ ਤੁਰ ਪਿਆ। ਇਹ ਸੁਣ ਕੇ ਗੁਰੂ ਜੀ ਦੀ ਮਾਤਾ, ਦੀਵਾਨ ਨੰਦ ਚੰਦ, ਗੁਰੂ ਜੀ ਦੀ ਭੂਆ ਦੇ ਤਿੰਨ ਜੀਵਤ ਪੁੱਤਰ ਤੇ ਮਸੰਦ ਗੁਰੂ ਜੀ ਪਾਸ ਗਏ। ਗੁਰੂ ਜੀ ਦੀ ਮਾਤਾ ਨੇ ਕਿਹਾ, "ਬਹਾਦਰ ਹੁਸੈਨ ਛੇਤੀ ਹੀ ਆਪਣੀ ਸੈਨਾ ਲੈ ਕੇ ਸਾਡੇ ਤੇ ਹਮਲਾ ਕਰ ਦੇਵੇਗਾ ਤੇ ਤੁਸੀਂ ਅਜੇ ਅੱਗੋਂ ਲੜਾਈ ਦੀ ਕੋਈ ਤਿਆਰੀ ਨਹੀਂ ਕੀਤੀ। ਮੇਰੇ ਪੁੱਤਰ ਕਿਸੇ ਮਸੰਦ ਨੂੰ ਭੇਜੋ ਤਾਂ ਜੋ ਉਹ ਜਾ ਕੇ ਉਸ ਨਾਲ ਸੁਲਹ ਕਰੇ।" ਗੁਰੂ ਜੀ ਨੇ ਉੱਤਰ ਦਿੱਤਾ, "ਪਿਆਰੇ ਮਾਤਾ ਜੀ, ਕਾਹਲੀ ਨਾ ਕਰੋ। ਮੈਂ ਉਹੋ ਕਾਰਜ ਕਰ ਰਿਹਾ ਹਾਂ ਜੋ ਅਕਾਲਪੁਰਖ ਨੇ ਮੈਨੂੰ ਸੌਂਪਿਆ ਹੋਇਆ ਹੈ। ਉਹੀ ਅਕਾਲਪੁਰਖ ਉਸ ਆਦਮੀ ਨੂੰ ਸਾਡੇ ਤੱਕ ਪਹੁੰਚਣ ਦੀ ਆਗਿਆ ਨਹੀਂ ਦੇਵੇਗਾ ਜਿਸ ਤੋਂ ਡਰਨ ਦੀ ਤੁਸੀਂ ਮੈਨੂੰ ਸਲਾਹ ਦਿੰਦੇ ਹੋ। ਉਹ ਆਨੰਦਪੁਰ ਪਹੁੰਚਣ ਤੋਂ ਪਹਿਲਾਂ ਹੀ ਮਰ ਜਾਏਗਾ।"

ਜਦੋਂ ਹੁਸੈਨ ਆਨੰਦਪੁਰ ਦੇ ਰਸਤੇ ਤੇ ਆ ਰਿਹਾ ਸੀ ਤਾਂ ਗੁਲੇਰ ਦੇ ਰਾਜਾ ਗੋਪਾਲ ਨੇ ਉਸ ਕੋਲ ਆਪਣਾ ਦੂਤ ਇਹ ਕਹਿਣ ਲਈ ਭੇਜਿਆ ਕਿ ਉਹ ਉਸ ਨਾਲ ਮੁਲਾਕਾਤ ਕਰਨ ਦਾ ਇਛੁੱਕ ਹੈ। ਹੁਸੈਨ ਨੇ ਉੱਤਰ ਦਿੱਤਾ ਕਿ ਉਸਨੂੰ ਉਹਦੇ ਨਾਲ ਮਿਲ ਕੇ ਖੁਸ਼ੀ ਹੋਵੇਗੀ ਜੇ ਉਹ ਵੀ ਰਾਜਾ ਭੀਮ ਚੰਦ ਤੇ ਕਿਰਪਾਲ ਵਾਂਗ ਕਰ ਭੇਟਾ ਕਰੇ। ਰਾਜਾ ਗੋਪਾਲ ਰਾਜਾ ਰਾਮ ਸਿੰਘ ਨੂੰ ਨਾਲ ਲੈ ਕੇ ਉਸਨੂੰ ਮਿਲਣ ਲਈ ਗਿਆ। ਗੋਪਾਲ ਆਪਣੇ ਨਾਲ ਕੁਝ ਰੁਪੈ ਵੀ ਲੈ ਗਿਆ ਤੇ ਉਸ ਸਭਾ ਵਿੱਚ ਭੀਮ ਚੰਦ ਤੇ ਦੂਸਰੇ ਪਹਾੜੀ ਰਾਜਿਆਂ ਨਾਲ ਜਾ ਕੇ ਬੈਠ ਗਿਆ ਜੋ ਹੁਸੈਨ ਦੇ ਡੇਰੇ ਵਿੱਚ ਸਨ। ਹੁਸੈਨ ਗੋਪਾਲ ਵੱਲੋਂ ਦਿੱਤੇ ਕਰ ਨਾਲ ਖੁਸ਼ ਨਾ ਹੋਇਆ ਤੇ ਉਸਨੂੰ ਘਰ ਜਾ ਕੇ ਉਤਨਾ ਹੀ ਕਰ ਹੋਰ ਲਿਆਉਣ ਲਈ ਕਿਹਾ। ਗੋਪਾਲ ਇਸ ਮਨੋਰਥ ਲਈ ਫਿਰ ਤੁਰ ਪਿਆ। ਰਾਹ ਵਿੱਚ ਜਾਂਦਿਆਂ-ਜਾਂਦਿਆਂ ਉਸਨੇ ਆਪਣਾ ਇਰਾਦਾ ਬਦਲ ਲਿਆ ਕਿ ਹੁਸੈਨ ਨੂੰ ਹੋਰ ਪੈਸਾ ਦੇਣ ਨਾਲੋਂ ਉਸ ਨਾਲ ਲੜਨਾ ਵਧੇਰੇ ਲਾਭਦਾਇਕ ਰਹੇਗਾ। ਇਸੇ ਅਨੁਸਾਰ ਹੀ ਉਸਨੇ ਹੁਸੈਨ ਕੋਲ ਆਪਣਾ ਦੂਤ ਆਪਣੇ ਇਰਾਦੇ ਦੀ ਜਾਣਕਾਰੀ ਦੇਣ ਲਈ ਭੇਜ ਦਿੱਤਾ। ਜਦੋਂ ਹੁਸੈਨ ਨੂੰ ਇਹ ਸੰਦੇਸ਼

ਮਿਲਿਆ ਤਾਂ ਉਸਨੇ ਆਨੰਦਪੁਰ ਜਾਣ ਦਾ ਇਰਾਦਾ ਬਦਲਕੇ ਤੇ ਗੁਲੇਰ ਜਾ ਕੇ ਰਾਜਾ ਗੋਪਾਲ ਨਾਲ ਲੜਨ ਦਾ ਫੈਸਲਾ ਕਰ ਲਿਆ। ਉਸਨੇ ਪ੍ਰਤਿੱਗਿਆ ਕੀਤੀ ਕਿ ਆਨੰਦਪੁਰ ਜਾਣ ਦੀ ਥਾਂ ਪਹਿਲਾਂ ਗੋਪਾਲ ਦਾ ਸ਼ਹਿਰ ਤਬਾਹ ਕੇਗਾ।

ਆਪਣੀ ਪ੍ਰਤਿੱਗਿਆ ਦੀ ਪੂਰਤੀ ਲਈ ਹੁਸੈਨ ਗੁਲੇਰ ਗਿਆ ਤੇ ਇਸਨੂੰ ਘੇਰਾ ਪਾ ਲਿਆ। ਸ਼ਹਿਰ ਵਾਸੀਆਂ ਨੂੰ ਬੜੀਆਂ ਔਖਿਆਈਆਂ ਦਾ ਸਾਹਮਣਾ ਕਰਨਾ ਪਿਆ ਤੇ ਸੈਨਾ ਨੇ ਘੇਰਾ ਤੋੜ ਕੇ ਖੁਲ੍ਹੇ ਮੈਦਾਨ ਜਾ ਕੇ ਮੁਸਲਮਾਨਾਂ ਨਾਲ ਲੜਨ ਦੀ ਆਗਿਆ ਮੰਗੀ। ਰਾਜਾ ਗੋਪਾਲ ਨੇ ਉੱਤਰ ਦਿੱਤਾ, "ਸਬਰ ਕਰੋ। ਮੈਂ ਛੇਤੀ ਹੀ ਹੁਸੈਨ ਕੋਲ ਸੁਲਹ ਲਈ ਆਪਣਾ ਏਲਚੀ ਭੇਜਾਂਗਾ।" ਹੁਸੈਨ ਦੀ ਸ਼ਰਤ ਦਸ ਹਜ਼ਾਰ ਰੁਪੈ ਕਰ ਦੀ ਅਦਾਇਗੀ ਦੀ ਸੀ, ਨਹੀਂ ਤਾਂ ਉਹ ਗੋਪਾਲ ਤੇ ਉਹਦੀ ਸੈਨਾ ਨੂੰ ਮੌਤ ਦੇ ਘਾਟ ਉਤਾਰ ਕੇ ਕਿਲ੍ਹੇ ਤਬਾਹ ਕਰ ਦੇਵੇਗਾ। ਗੁਪਾਲ ਇਹ ਸ਼ਰਤ ਮੰਨਣ ਦੇ ਸਮਰਥ ਨਹੀਂ ਸੀ, ਇਸ ਲਈ ਉਸ ਨੇ ਆਪਣਾ ਇੱਕ ਏਲਚੀ ਗੁਰੂ ਜੀ ਕੋਲ ਇਸ ਬੇਨਤੀ ਨਾਲ ਭੇਜਿਆ ਕਿ ਉਹ ਹੁਸੈਨ ਨਾਲ ਇੱਛਾ ਅਨੁਸਾਰ ਸਮਝੌਤਾ ਕਰਨ ਲਈ ਪ੍ਰਾਰਥਨਾ ਤੇ ਸਹਾਇਤਾ ਕਰਨ। ਇਸ ਅਨੁਸਾਰ ਗੁਰੂ ਜੀ ਨੇ ਸੰਗਤੀਆ ਨੂੰ ਸੱਤ ਰੱਖਿਅਕਾਂ ਨਾਲ ਇਸ ਆਦੇਸ਼ ਨਾਲ ਭੇਜਿਆ ਕਿ ਉਹ ਦੋਹਾਂ ਧਿਰਾਂ ਵਿੱਚ ਅਜਿਹਾ ਸਮਝੌਤਾ ਕਰਾਉਣ ਜੋ ਗੋਪਾਲ ਲਈ ਲਾਭਦਾਇਕ ਹੋਵੇ।

ਸੰਗਤੀਆ ਨੇ ਪਹਿਲਾਂ ਭੀਮ ਚੰਦ ਤੇ ਕਿਰਪਾਲ ਨਾਲ ਸਲਾਹ-ਮਸ਼ਵਰਾ ਕੀਤਾ। ਭੀਮ ਚੰਦ ਨੇ ਕਿਹਾ, "ਸਿੱਖੋ, ਅਸੀਂ ਤੁਹਾਡੀ ਹੀ ਉਡੀਕ ਕਰ ਰਹੇ ਹਾਂ। ਸਾਡੀ ਸਲਾਹ ਹੈ ਕਿ ਤੁਸੀਂ ਰਾਜਾ ਗੋਪਾਲ ਨੂੰ ਤੁਰੰਤ ਹੀ ਬੁਲਾ ਲਉ ਤੇ ਉਹਦੀ ਹੁਸੈਨ ਨਾਲ ਸੁਲਹ ਕਰਵਾ ਦਿਉ।" ਇਸ ਮਨੋਰਥ ਦੀ ਪੈਰਵੀ ਲਈ ਸੰਗਤੀਏ ਨੇ ਇਹ ਜਾਣਦੇ ਹੋਏ ਕਿ ਭੀਮ ਚੰਦ ਤੇ ਕਿਰਪਾਲ ਹੁਸੈਨ ਦੇ ਸਾਥੀ ਹਨ, ਉਹਨਾਂ ਤੋਂ ਇਹ ਕਸਮ ਲਈ ਕਿ ਜੇ ਗੁਪਾਲ ਨੂੰ ਹੁਸੈਨ ਨਾਲ ਸਮਝੌਤਾ ਕਰਾਉਣ ਦੇ ਮਨੋਰਥ ਨਾਲ ਇੱਥੇ ਲਿਆਉਣ ਵਿੱਚ ਸਫਲ ਹੋ ਗਿਆ ਤਾਂ ਉਹ ਉਸਨੂੰ ਪਰੇਸ਼ਾਨ ਨਹੀਂ ਕਰਨਗੇ। ਸੰਗਤੀਆ ਫਿਰ ਗੁਪਾਲ ਕੋਲ ਗਿਆ ਤੇ ਸਾਰੇ ਹਾਲਾਤ ਉਸਨੂੰ ਵਰਣਨ ਕੀਤੇ। ਉਸਨੇ ਗੋਪਾਲ ਨੂੰ ਵਚਨ ਦਿੱਤਾ ਕਿ ਗੁਰੂ ਜੀ ਉਸਨੂੰ ਭੀਮਚੰਦ ਤੇ ਕਿਰਪਾਲ ਕੋਲ ਲੈ ਜਾਣਗੇ ਜੋ ਹੁਸੈਨ ਪਾਸ ਹਨ ਤੇ ਫਿਰ ਵਾਪਸ ਸਹੀ ਸਲਾਮਤ ਉਸਨੂੰ ਕਿਲ੍ਹੇ 'ਚ ਛੱਡ ਆਉਣਗੇ। ਸੰਗਤੀਏ ਨੇ ਇਹ ਵੀ ਕਿਹਾ ਕਿ ਜੇ ਹੁਸੈਨ ਸੁਲਹ ਲਈ ਸਹਿਮਤ ਨਾ ਹੋਇਆ ਤੇ ਲੜਾਈ ਲੜਨੀ ਪਰਵਾਨ ਕੀਤੀ ਤਾਂ ਗੁਰੂ ਕ੍ਰਿਪਾ ਨਾਲ ਗੋਪਾਲ ਜੇਤੂ ਰਹੇਗਾ।

ਜਦੋਂ ਗੋਪਾਲ ਵਿਰੋਧੀ ਮੁਖੀਆਂ ਕੋਲ ਪਹੁੰਚਿਆ ਤਾਂ ਭੀਮ ਚੰਦ ਨੇ ਉਸਨੂੰ ਦੱਸਿਆ ਕਿ ਜੇ ਉਹ ਮੰਗਿਆ ਗਿਆ ਕਰ ਅਦਾ ਕਰ ਦੇਵੇਗਾ ਤਾਂ ਸਭ ਠੀਕ ਹੋ ਜਾਵੇਗਾ। ਗੋਪਾਲ ਨੇ ਫਿਰ ਵੀ ਰੁਪੈ ਅਦਾ ਕਰਨ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਹੁਸੈਨ ਜੋ ਚਾਹੇ ਸੋ ਕਰ ਲਵੇ। ਇਸ ਪਿੱਛੋਂ ਕਿਰਪਾਲ ਨੇ ਭੀਮ ਚੰਦ ਨਾਲ ਮਿਲ ਕੇ ਉਸ ਨੂੰ ਗ੍ਰਿਫਤਾਰ ਕਰਕੇ ਹੁਸੈਨ ਨੂੰ ਫੜਾ ਦੇਣ ਦੀ ਸਾਜ਼ਿਸ਼ ਘੜੀ। ਗੋਪਾਲ ਨੇ ਉਹਨਾਂ ਦੀ ਸਲਾਹ ਸੁਣ ਲਈ ਤੇ ਉਹਨਾਂ ਤੋਂ ਬਚਣ ਦਾ ਢੰਗ ਲੱਭ ਲਿਆ ਤੇ ਆਪਣੀ ਸੈਨਾ ਕੋਲ ਸੁਰੱਖਿਅਤ ਪਹੁੰਚ ਕੇ ਆਪਣੇ ਦੁਸ਼ਮਣਾਂ ਦਾ ਵਿਰੋਧ ਕਰਨ ਦਾ ਸੰਦੇਸ਼ ਭੇਜ ਦਿੱਤਾ।

ਇੱਕ ਪਾਸੇ ਹੁਸੈਨ, ਬਿਲਾਸਪੁਰ ਦਾ ਰਾਜਾ ਭੀਮ ਚੰਦ ਤੇ ਕਾਂਗੜੇ ਦਾ ਰਾਜਾ ਕਿਰਪਾਲ ਸਫਬੰਦੀ ਕਰ ਬੈਠੇ ਤੇ ਦੂਸਰੇ ਪਾਸੇ ਗੁਲੇਰ ਦਾ ਰਾਜਾ ਗੋਪਾਲ ਤੇ ਉਹਦਾ ਭਾਈਵਾਲ ਇੱਕ ਸ਼ਕਤੀਸ਼ਾਲੀ ਰਾਜਾ ਰਾਮ ਸਿੰਘ ਸੀ। ਯੁੱਧ ਅਕਹਿ ਜੋਸ਼ ਨਾਲ ਸ਼ੁਰੂ ਹੋਇਆ। ਗੁਰੂ ਜੀ ਦਾ ਏਲਚੀ ਸੰਗਤੀਆ ਤੇ ਉਹਦੇ ਸੱਤ ਸਾਥੀ ਮਾਰੇ ਗਏ। ਹੁਸੈਨ ਵੀ ਖੂਬ ਬਹਾਦਰੀ ਨਾਲ ਲੜਦਾ ਹੋਇਆ ਰਣਖੇਤਰ ਵਿੱਚ ਮਾਰਿਆ ਗਿਆ। ਕਾਂਗੜੇ ਦਾ ਰਾਜਾ ਕਿਰਪਲ ਹੁਸੈਨ ਦੇ ਦੋ ਅਫਸਰ, ਹਿੰਮਤ ਤੇ ਕਿੰਮਤ ਵੀ ਮਾਰੇ ਗਏ। ਇਹ ਵੇਖ ਕੇ, ਭੀਮ ਚੰਦ ਆਪਣੀ ਫ਼ੌਜ ਨਾਲ ਦੌੜ ਗਿਆ। ਗੁਪਾਲ ਫਿਰ ਗੁਰੂ ਜੀ ਕੋਲ ਬਹੁਤ ਸਾਰੀਆਂ ਸੁਗਾਤਾਂ ਭੇਟਾ ਵਜੋਂ ਲੈ ਕੇ ਗਿਆ ਤੇ ਜਿੱਤ ਲਈ ਉਹਨਾਂ ਵਲੋਂ ਕੀਤੀ ਸਹਾਇਤਾ ਤੇ ਅਸ਼ੀਰਵਾਦ ਦਾ ਧੰਨਵਾਦ ਕੀਤਾ।

ਕੁਝ ਮਸੰਦ ਗੁਆਂਢ ਦੇ ਪਹਾੜਾਂ 'ਚ ਚਲੇ ਗਏ ਤੇ ਆਪਣੇ ਗੁਰੂ ਹੋਣ ਦਾ ਐਲਾਨ ਕਰ ਦਿੱਤਾ। ਇਸ ਵਿੱਚ ਉਹਨਾਂ ਦੇ ਦੋ ਮੰਤਵ ਸਨ। ਬਾਦਸ਼ਾਹ ਔਰੰਗਜ਼ੇਬ ਨੇ ਆਪਣੇ ਲੜਕੇ ਮੁਅੱਜ਼ਮ ਨੂੰ (ਜੋ ਪਿੱਛੋਂ ਬਹਾਦਰਸ਼ਾਹ ਕਰਕੇ ਮਸ਼ਹੂਰ ਹੋਇਆ) ਪੰਜਾਬ 'ਚੋਂ ਕਰ ਉਗਰਾਹੁਣ ਲਈ ਭੇਜਿਆ ਤੇ ਮਸੰਦਾਂ ਨੂੰ ਡਰ ਸੀ ਕਿ ਉਹਨਾਂ ਨੂੰ ਆਪਣਾ ਧਨ ਗੁਰੂ ਤੇ ਬਾਦਸ਼ਾਹ ਦੋਹਾਂ ਨੂੰ ਦੇਣਾ ਪਵੇਗਾ। ਜਾਪਦਾ ਹੈ ਕਿ ਬਾਦਸ਼ਾਹ ਦਾ ਲੜਕਾ ਪੰਜਾਬ ਵਿੱਚ ਬਹੁਤਾ ਸਮਾਂ ਨਾ ਠਹਿਰਿਆ ਤੇ ਨਾ ਹੀ ਉਸਨੇ ਕੋਈ ਲੁੱਟਮਾਰ ਕੀਤੀ। ਉਸ ਮਗਰੋਂ ਜਨਰਲ ਮਿਰਜ਼ਾ ਬੇਗ ਆਇਆ ਜਿਸਨੇ ਕੋਈ ਮੌਕਾ ਦਿੱਤੇ ਬਿਨਾਂ ਸਭ ਪਹਾੜੀ ਰਾਜਿਆਂ ਤੋਂ ਕਰ ਦੀ ਮੰਗ ਕੀਤੀ। ਉਹਨਾਂ ਨੇ ਉਸਨੂੰ ਸਮਝਾਇਆ ਕਿ ਜੋ ਮਸੰਦ ਉਹਨਾਂ ਦੇ ਰਾਜਾਂ ਵਿੱਚ ਵੱਸੇ ਹੋਏ ਹਨ, ਉਹਨਾਂ ਕੋਲ ਬਹੁਤ ਪੈਸਾ ਹੈ ਜੋ ਉਹਨਾਂ ਨੇ ਗੁਰੂ ਤੇ ਉਹਦੇ ਸਿੱਖਾਂ ਤੋਂ ਲੁੱਟਿਆ ਹੈ, ਉਹਨਾਂ ਤੋਂ ਉਹ ਧਨ ਕਢਾ ਲਿਆ ਜਾਵੇ। ਮਿਰਜ਼ਾ ਬੇਗ ਨੇ ਉਹਨਾਂ ਤੇ ਚੜ੍ਹਾਈ ਕਰ ਦਿੱਤੀ ਉਹਨਾਂ ਦਾ ਸਭ ਵਸਤ-ਵਲੇਵਾ ਲੁੱਟ ਲਿਆ ਤੇ ਉਹਨਾਂ ਨੂੰ ਬੇਹਦ ਤਸੀਹੇ ਦਿੱਤੇ ਗਏ। ਜਿਹੜੇ ਉਸ ਤੋਂ ਬਚ ਗਏ ਉਹਨਾਂ ਨੂੰ ਮਗਰੋਂ ਚਾਰ ਹੋਰ ਨਿਯੁਕਤ ਹੋਏ ਬੇਦਰਦ ਅਧਿਕਾਰੀਆਂ ਨੇ ਸਖਤ ਸਜ਼ਾਵਾਂ ਦਿੱਤੀਆਂ।

ਗੁਰੂ ਜੀ ਦੇ ਘਰ ਮਾਘ ਮਹੀਨੇ ਦੇ ਦੂਸਰੇ ਅੱਧ (ਉੱਤਰਾਰਧ) ਦੇ ਪਹਿਲੇ ਦਿਨ ਐਤਵਾਰ ਵਾਲੇ ਦਿਨ, ਸੰਮਤ 1753 (ਈ. 1697) ਨੂੰ ਜੁਝਾਰ ਸਿੰਘ ਨੇ ਜਨਮ ਲਿਆ। (ਇੱਥੇ ਵੀ ਪਿੱਛੇ ਦੱਸੇ ਅਨੁਸਾਰ ਹੀ ਮੈਕਾਲਿਫ਼ ਨੇ ਭੁਲੇਖਾ ਖਾਧਾ ਹੈ। 1697 ਈ. ਨੂੰ ਪੈਦਾ ਹੋਣ ਵਾਲਾ ਬਾਲਕ ਜ਼ੋਰਾਵਰ ਸਿੰਘ ਸੀ ਨਾ ਕਿ ਜੁਝਾਰ ਸਿੰਘ-ਅਨੁਵਾਦਿਕ।) ਇਹ ਬਾਲਕ ਉਹਨਾਂ ਦੀ ਪਤਨੀ ਜੀਤੋ ਜੀ ਦਾ ਦੂਸਰਾ ਬੇਟਾ ਸੀ।

ਜੋ ਲੋਕ ਗੁਰੂ ਜੀ ਦੇ ਪੁੱਤਰ ਦੇ ਜਨਮ ਤੇ ਵਧਾਈ ਦੇਣ ਗਏ, ਉਹਨਾਂ ਵਿੱਚ ਬਹੁਤ ਸਾਰੇ ਭੱਟ, ਸੰਨਿਆਸੀ, ਉਦਾਸੀ ਤੇ ਬੈਰਾਗੀ ਸਨ ਜੋ ਗੁਰੂ ਜੀ ਦੀ ਵਾਰਤਾਲਾਪ ਆਮ ਹੀ ਸੁਣਦੇ ਹੁੰਦੇ ਸਨ। ਉਸ ਸਮੇਂ ਬੁੰਦੇਲਖੰਡ ਦੇ ਪ੍ਰਸਿੱਧ ਕਵੀ ਕੇਸ਼ੋਦਾਸ ਦਾ ਲੜਕਾ ਕੁਵਰ ਨਾਮ ਦਾ ਕਵੀ ਵੀ ਆਇਆ। ਔਰੰਗਜ਼ੇਬ ਨੇ ਜ਼ਬਰਦਸਤੀ ਕੁਵਰ ਨੂੰ ਇਸਲਾਮ ਧਰਮ 'ਚ ਲਿਆਉਣ ਦੀ ਕੋਸ਼ਿਸ਼ ਕੀਤੀ ਸੀ ਜਿਸ ਕਾਰਨ ਉਹ ਦੌੜ ਕੇ ਗੁਰੂ ਜੀ ਦੀ ਸ਼ਰਨ ਆ ਗਿਆ ਸੀ। ਉਸਨੇ ਬੜੀ ਨਿਮਰਤਾ ਸਹਿਤ ਛੰਦਾਬੰਦੀ ਵਿੱਚ ਪ੍ਰਾਰਥਨਾ ਪੱਤਰ ਪੇਸ਼ ਕੀਤਾ ਜੋ ਗੁਰੂ ਜੀ ਨੇ ਪ੍ਰਵਾਨ ਕਰ ਲਿਆ। ਗੁਰੂ ਜੀ ਨੇ ਉਸਨੂੰ ਚੰਗੀ ਤਨਖਾਹ ਤੇ ਨੌਕਰ ਰੱਖ

ਲਿਆ ਤੇ ਇਸੇ ਤਰ੍ਹਾਂ ਹੋਰ ਕਵੀ ਜੋ ਨੌਕਰੀ ਲਈ ਆਏ, ਸਭ ਦਾ ਸੁਆਗਤ ਕੀਤਾ ਗਿਆ।

ਗੁਰੂ ਜੀ ਦੇ ਦਰਬਾਰ ਵਿੱਚ ਸ਼ਸ਼ਤਰ ਅਭਿਆਸ ਦਾ ਸਦਾ ਹੀ ਖਿਆਲ ਰੱਖਿਆ ਜਾਂਦਾ ਸੀ। ਉਸਦਾ ਵੱਡਾ ਲੜਕਾ ਅਜੀਤ ਸਿੰਘ ਭਾਵੇਂ ਅਜੇ ਦਸ ਸਾਲ ਦਾ ਹੀ ਸੀ, ਉਸਨੂੰ ਵਿਧੀਪੂਰਵਕ ਬਚਾਓ ਤੇ ਆਕ੍ਰਮਣਕਾਰੀ ਹਥਿਆਰਾਂ ਦੀ ਵਰਤੋਂ ਕਰਨ ਦੀ ਸਿਖਲਾਈ ਦਿੱਤੀ ਗਈ। ਗੁਰੂ ਜੀ ਅਜੀਤ ਸਿੰਘ ਨੂੰ ਜਦੋਂ ਗਤਕਾ ਖੇਡਦੇ ਵੇਖਦੇ ਸਨ ਤਾਂ ਜ਼ੋਰਾਵਰ ਸਿੰਘ ਨੂੰ ਗੋਦੀ ਵਿੱਚ ਬਿਠਾ ਲੈਂਦੇ ਸਨ। ਜੁਝਾਰ ਸਿੰਘ ਨੂੰ ਵੀ ਉਹਦੀ ਖਿਡਾਵੀ ਕਰਤੱਬ ਵੇਖਣ ਲਈ ਤੇ ਬਚਪਨ ਤੋਂ ਹੀ ਜੰਗੀ ਅਤੇ ਖੇਡਾਂ ਪ੍ਰਤੀ ਪਿਆਰ ਪੈਦਾ ਕਰਨ ਲਈ ਵਿਖਾਉਣ ਲਈ ਲਿਆਉਂਦੀ ਸੀ। (ਇੱਥੇ ਵੀ ਮੈਕਾਲਿਫ਼ ਨੇ ਜੁਝਾਰ ਸਿੰਘ ਤੇ ਜ਼ੋਰਾਵਰ ਸਿੰਘ ਵਿੱਚ ਭੁਲੇਖਾ ਖਾਧਾ ਹੈ। ਜੁਝਾਰ ਸਿੰਘ ਵੱਡਾ ਸੀ ਤੇ ਜ਼ੋਰਾਵਰ ਸਿੰਘ ਛੋਟਾ ਸੀ-ਅਨੁਵਾਦਿਕ।) ਗੁਰੂ ਜੀ ਆਮ ਹੀ ਆਪਣੇ ਬੇਟਿਆਂ ਨੂੰ ਦੱਸਦੇ ਸਨ ਕਿ ਕਿਵੇਂ ਤੁਰਕਾਂ ਹੱਥੋਂ ਦੇਸ਼ ਨੂੰ ਕੀ-ਕੀ ਮੁਸੀਬਤਾਂ ਝੱਲਣੀਆਂ ਪਈਆਂ ਹਨ।

ਉੱਚਿਤ ਸਮੇਂ ਤੇ ਜੀਤੋ ਜੀ ਨੇ ਆਪਣੇ ਤੀਸਰੇ ਪੁੱਤਰ ਫਤਿਹ ਸਿੰਘ ਨੂੰ 11 ਫੱਗਣ ਦਿਨ ਬੁੱਧਵਾਰ ਸੰਮਤ 1755 (ਈਸਵੀ ਸੰਨ 1699) ਨੂੰ ਜਨਮ ਦਿੱਤਾ। ਇਹ ਗੁਰੂ ਜੀ ਦਾ ਚੌਥਾ ਤੇ ਆਖਰੀ ਪੁੱਤਰ ਸੀ।

# ਕਾਂਡ—53

ਇੱਕ ਦਿਨ ਸਿੱਖਾਂ ਨੇ ਇੱਕ ਪੰਡਤ ਨੂੰ ਜੋ ਗੁਰੂ ਜੀ ਨੂੰ ਮਹਾਂਕਾਵਿ ਸੁਣਾਇਆ ਕਰਦਾ ਸੀ, ਪੁੱਛਿਆ ਕਿ "ਭੀਮ, ਅਰਜਨ ਆਦਿ ਨਾਲ ਸੰਬੰਧਿਤ ਕਾਰਨਾਮੇ ਸੱਚੇ ਹਨ ਜਾਂ ਕੇਵਲ ਅਤਿਕਥਨੀਆਂ ਹਨ ?" ਇਹ ਪੁੱਛੇ ਜਾਣ ਤੇ ਪੰਡਤ ਨੇ ਲੋਭ ਤੋਂ ਪ੍ਰੇਰਿਤ ਹੋ ਕੇ ਪ੍ਰਸ਼ਨ ਕਰਨ ਵਾਲਿਆਂ ਨੂੰ ਗੁੰਮਰਾਹ ਕਰਨ ਦਾ ਮਨ ਬਣਾ ਲਿਆ ਤੇ ਉੱਤਰ ਦਿੱਤਾ : "ਭੀਮ, ਅਰਜਨ ਤੇ ਬਾਕੀ ਸਭ ਸੱਚਮੁੱਚ ਹੀ ਉਤਨੇ ਸ਼ਕਤੀਸ਼ਾਲੀ ਸਨ ਜਿਸ ਤਰ੍ਹਾਂ ਉਹਨਾਂ ਬਾਰੇ ਵਰਣਨ ਕੀਤਾ ਗਿਆ ਹੈ। ਇਹ ਉਹਨਾਂ ਵਲੋਂ ਦੁਰਗਾ ਦੀ ਪੂਜਾ ਤੇ ਉਸ ਨੂੰ ਭੇਟਾ ਤੇ ਬਲੀ ਦੇਣ ਦਾ ਪ੍ਰਣਾਮ ਸੀ ਜਿਸ ਕਰਕੇ ਉਹਨਾਂ ਨੂੰ ਦੇਵੀ ਨੇ ਦਰਸ਼ਨ ਦਿੱਤੇ ਸਨ।" ਸਿੱਖਾਂ ਨੇ ਫਿਰ ਪੰਡਤ ਨੂੰ ਬੇਨਤੀ ਕੀਤੀ ਕਿ ਉਹ ਉਹਨਾਂ ਨੂੰ ਵੀ ਦੁਰਗਾ ਦੇ ਦਰਸ਼ਨ ਕਰਵਾਏ ਤਾਂ ਜੋ ਉਹ ਦੇਵੀ ਦੇ ਦਰਸ਼ਨ ਕਰਕੇ ਵੈਰੀ ਤੇ ਜਿੱਤ ਪ੍ਰਾਪਤ ਕਰ ਲੈਣ।" ਪੰਡਤ ਇਹ ਸੁਣ ਕੇ ਮਨ ਵਿੱਚ ਤਾਂ ਖੁਸ਼ ਹੋ ਗਿਆ ਕਿ ਸਿੱਖ ਉਹਦੇ ਕਾਬੂ ਆ ਹੀ ਗਏ ਹਨ ਤੇ ਜਿਹੜੀ ਗੱਲ ਉਸ ਲਈ ਜ਼ਿਆਦਾ ਮਹੱਤਵਪੂਰਨ ਸੀ ਉਹ ਇਹ ਸੀ ਕਿ ਇੰਝ ਕਰਨ ਨਾਲ ਉਸਨੂੰ ਆਪਣੀ ਯੋਗਤਾ ਵਿਖਾਉਣ ਦਾ ਮੌਕਾ ਵੀ ਹੱਥ ਆ ਗਿਆ। ਉਸਨੇ ਉੱਤਰ ਦਿੱਤਾ, "ਭਾਵੇਂ ਕੋਈ ਦੇਵੀ ਦੇਵਤਾ ਕਲਯੁੱਗ ਵਿੱਚ ਪ੍ਰਗਟ ਨਹੀਂ ਹੁੰਦਾ, ਫਿਰ ਵੀ ਉੱਚਿਤ ਧਨ ਖਰਚ ਕੇ ਤੇ ਖਾਸ ਵਿਧੀ ਨਾਲ ਪੂਜਾ ਕਰਕੇ ਉਹਨਾਂ ਦੇ ਪ੍ਰਗਟ ਕਰਨਾ ਸੰਭਵ ਹੋ ਸਕਦਾ ਹੈ। ਜੇ ਦੁਰਗਾ ਪ੍ਰਗਟ ਹੋ ਗਈ ਤਾਂ ਉਹ ਤੁਹਾਡੀਆਂ ਸਭ ਇੱਛਾਵਾਂ ਪੂਰੀਆਂ ਕਰ ਦੇਵੇਗੀ। ਪ੍ਰੰਤੂ ਇਸ ਲਈ ਪਹਿਲਾਂ ਇੱਕ ਮਹਾਂ-ਭੋਜ ਕਰਨਾ ਹੋਵੇਗਾ ਤੇ ਇੱਕ ਪਾਵਨ ਪੰਡਤਾਂ ਦੀ ਪ੍ਰੀਖਿਆ ਲੈਣੀ ਹੋਵੇਗੀ ਤਾਂ ਜੋ ਉਹ ਦੇਵੀ ਦੇ ਜ਼ਹੂਰ ਲਈ ਸਹੀ ਢੰਗ ਨਾਲ ਯੱਗ ਤੇ ਹਵਨ ਆਦਿ ਦਾ ਕਾਰਜ ਕਰ ਸਕਣ।' ਸਿੱਖਾਂ ਨੇ ਗੁਰੂ ਜੀ ਨੂੰ ਇਸ ਗੱਲਬਾਤ ਦੀ ਜਾਣਕਾਰੀ ਦੇ ਦਿੱਤੀ। ਗੁਰੂ ਜੀ ਨੇ ਪੰਡਤ ਨੂੰ ਕਿਹਾ, "ਤੇਰਾ ਇਹ ਕਥਨ ਕਿ ਦੇਵੀ ਕਲਯੁਗ ਵਿੱਚ ਪ੍ਰਗਟ ਨਹੀਂ ਹੁੰਦੀ ਇਸਦਾ ਕੋਈ ਪ੍ਰਮਾਣ ਨਹੀਂ ਹੈ। ਜੇ ਦੇਵੀ ਪਹਿਲੇ ਯੁਗਾਂ ਵਿੱਚ ਪ੍ਰਗਟ ਹੋ ਕੇ ਦਰਸ਼ਨ ਦਿੰਦੀ ਰਹੀ ਹੈ ਤਾਂ ਇਸ ਯੁੱਗ ਵਿੱਚ ਕਿਉਂ ਦਰਸ਼ਨ ਨਹੀਂ ਦੇਵੇਗੀ ? ਤੇ ਜੇ ਉਸਨੇ ਇਸ ਯੁਗ ਵਿੱਚ ਦਰਸ਼ਨ ਨਾ ਦਿੱਤੇ ਤਾਂ ਇਹ ਸੰਭਵਵ ਨਹੀਂ ਹੈ ਕਿ ਉਸਨੇ ਪਹਿਲੇ ਯੁਗਾਂ ਵਿੱਚ ਦਰਸ਼ਨ ਦਿੱਤੇ ਹੋਣਗੇ। ਪਰ ਮੈਂ ਇਹ ਵੀ ਨਾਲ ਹੀ ਕਹਿ ਦਿਆਂ ਕਿ ਮੈਨੂੰ ਉਹਦੇ ਵਰ ਜਾਂ ਸਰਾਪ ਦੀ ਕੋਈ ਲੋੜ ਨਹੀਂ ਹੈ। ਮੈਂ ਅਕਾਲਪੁਰਖ ਦਾ ਪੁੱਤਰ ਹਾਂ, ਜੋ ਆਦਮੀਆਂ ਤੇ ਦੇਵਤਿਆਂ ਦਾ ਮਾਲਕ ਹੈ ਤੇ ਜੋ ਲੱਖਾਂ ਬ੍ਰਹਿਮੰਡਾਂ ਦਾ ਚਾਲਕ ਹੈ, ਜੋ ਸਰਵ-ਸ਼ਕਤੀਮਾਨ ਹੈ ਤੇ ਮੇਰਾ ਪਾਲਣਹਾਰਾ ਹੈ, ਮੈਨੂੰ ਕਿਸੇ ਦੇਵੀ ਦੇਵਤੇ ਦੀ ਪੂਜਾ ਕਰਨ ਦੀ ਜ਼ਰੂਰਤ ਨਹੀਂ ਹੈ।'

ਪੰਡਤ ਨੇ ਦੁਬਾਰਾ ਸਮਝਾਉਣ ਦਾ ਯਤਨ ਕੀਤਾ ਕਿ ਜੇ ਸਿੱਖਾਂ ਨੇ ਦੇਵੀ ਪ੍ਰਗਟ ਕਰਵਾ ਲਈ ਤਾਂ ਉਹ ਆਪਣੇ ਸਭ ਯੁੱਧਾਂ ਵਿੱਚ ਉਸ ਤਰ੍ਹਾਂ ਹੀ ਜੇਤੂ ਰਹਿਣਗੇ ਜਿਵੇਂ ਦੁਰਗਾ ਦੈਂਤਾਂ ਨਾਲ ਸਭ ਸੰਘਰਸ਼ਾਂ ਵਿੱਚ ਸਫਲ ਰਹੀ ਸੀ ਜਦੋਂ ਉਹਨਾਂ ਨੇ ਦੇਵਤਿਆਂ ਤੇ

ਚੜ੍ਹਾਈ ਕੀਤੀ ਸੀ। ਗੁਰੂ ਜੀ ਨੇ ਉਹਦੇ ਹੱਠ ਕਰਨ ਤੇ ਬ੍ਰਾਹਮਣਾਂ ਦੀ ਕਪਟ-ਵਿਦਿਆ ਤੇ ਪਾਖੰਡਾਂ ਨੂੰ ਨੰਗਾ ਕਰਨ ਦਾ ਇਰਾਦਾ ਬਣਾ ਲਿਆ। ਉਹਨਾਂ ਨੇ ਬ੍ਰਾਹਮਣਾਂ ਨੂੰ ਮਹਾਂ-ਭੋਜ ਤੇ ਸੱਦਿਆ। ਹਰ ਪ੍ਰਕਾਰ ਦੇ ਭੋਜ-ਪਦਾਰਥ, ਸਣੇ ਮਾਸ ਦੇ ਮਹਿਮਾਨਾਂ ਲਈ ਤਿਆਰ ਕੀਤੇ ਗਏ। ਜਦ ਸਭ ਆ ਕੇ ਇਕੱਤਰ ਹੋ ਗਏ ਤਾਂ ਗੁਰੂ ਜੀ ਨੇ ਸਭ ਨੂੰ ਦੱਸ ਦਿੱਤਾ ਕਿ ਜੋ ਬ੍ਰਾਹਮਣ ਮਾਸ ਛਕੇਗਾ ਉਸ ਨੂੰ ਪੰਜ ਮੁਹਰਾ ਦਿੱਤੀਆਂ ਜਾਣਗੀਆਂ ਤੇ ਜੋ ਸ਼ੁੱਧ ਘੀ ਵਿੱਚ ਬਣਿਆ ਵੈਸ਼ਨੋ ਭੋਜਨ ਖਾਏਗਾ ਉਸਨੂੰ ਪੰਜ ਰੁਪੈ ਦਿੱਤੇ ਜਾਣਗੇ। ਬ੍ਰਾਹਮਣਾਂ ਲਈ ਮਾਸ ਖਾਣ ਦੀ ਮਨਾਹੀ ਹੈ, ਫਿਰ ਵੀ ਇਕਰਾਰ ਕੀਤੇ ਇਵਜ਼ਾਨੇ ਦੇ ਲਾਲਚ ਵਿੱਚ ਕਈ ਬ੍ਰਾਹਮਣਾਂ ਨੇ ਮਾਸ ਛਕਿਆ। ਇਕ ਬਿਰਤਾਂਤ ਅਨੁਸਾਰ 14 ਤੇ ਇੱਕ ਹੋਰ ਅਨੁਸਾਰ ਸਿਰਫ 21 ਬ੍ਰਾਹਮਣਾਂ ਨੇ ਮਾਸ ਖਾਣ ਤੋਂ ਇਨਕਾਰ ਕੀਤਾ। ਗੁਰੂ ਜੀ ਉਹਨਾਂ ਬ੍ਰਾਹਮਣਾਂ ਕੋਲ ਗਏ ਜਿਹਨਾਂ ਨੇ ਮਾਸ ਖਾਧਾ ਸੀ ਤੇ ਉਹਨਾਂ ਨੂੰ ਫਿਟਕਾਰ ਪਾਉਂਦਿਆਂ ਕਿਹਾ, "ਤੁਸੀਂ ਲੋਕਾਂ ਸਾਹਮਣੇ ਭੈੜੀ ਮਿਸਾਲ ਪੇਸ਼ ਕਰ ਰਹੇ ਹੋ। ਤੁਸੀਂ ਬ੍ਰਾਹਮਣ ਨਹੀਂ ਸਗੋਂ ਜਿੰਨ ਹੋ। ਲੋਕਾਂ ਨੂੰ ਧੋਖਾ ਦੇਣ ਲਈ ਤੁਸੀਂ ਮੱਥੇ ਤੇ ਤਿਲਕ ਲਾਈ ਧਰਮ ਦੇ ਮਹਾਂ-ਪੰਡਤ ਬਣੀ ਬੈਠੇ ਹੋ ਪਰ ਅਸਲ ਵਿੱਚ ਤੁਸੀਂ ਚੰਡਾਲ ਹੋ ਜੋ ਅਛੂਤਾਂ ਵਿੱਚੋਂ ਸਭ ਤੋਂ ਨੀਚ ਗਿਣੇ ਜਾਂਦੇ ਹਨ। ਪ੍ਰੰਤੂ ਗੁਰੂ ਜੀ ਨੇ ਉਹਨਾਂ ਨੂੰ ਇਕਰਾਰ ਅਨੁਸਾਰ, ਬਦਲੇ ਵਿੱਚ ਧਨ ਜਾਂ ਇਵਜ਼ਾਨਾ ਦੇ ਦਿੱਤਾ। ਉਸ ਸਮੇਂ ਗੁਰੂ ਜੀ ਨੇ ਕਬੀਰ ਦੇ ਹੇਠ ਲਿਖੇ ਸ਼ਲੋਕ ਦਾ ਹਵਾਲਾ ਦਿੱਤਾ :

*ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥*
*ਜਹਾ ਲੋਭੁ ਤਹੁ ਕਾਲੁ ਹੈ ਜਹਾਂ ਖਿਮਾ ਤਹ ਆਪਿ॥ (ਆਦਿ ਗ੍ਰੰਥ ਪੰ: ੧੩੭੨)*
*ਗੁਰੂ ਜੀ ਨੇ ਗੁਰੂ ਅਮਰਦਾਸ ਦੇ ਇਸ ਸ਼ਲੋਕ ਦਾ ਹਵਾਲਾ ਵੀ ਦਿੱਤਾ :*
*ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥*
*ਅੰਤਿ ਕਾਲਿ ਤਿਥੈ ਧੁਹੇ ਜਿਥੈ ਹਥੁ ਨ ਪਾਇ॥ (ਆਦਿ ਗ੍ਰੰਥ, ਪੰ: ੧੪੧੭)*

ਜਿਹੜੇ ਬ੍ਰਾਹਮਣਾਂ ਨੇ ਮਾਸ ਖਾਣ ਤੋਂ ਪਰਹੇਜ਼ ਕੀਤਾ ਸੀ, ਉਹਨਾਂ ਨੇ ਗੁਰੂ ਜੀ ਤੇ ਪੰਡਤਾਂ ਦੀ ਸਲਾਹ ਮੰਨਣ ਲਈ ਜ਼ੋਰ ਪਾਇਆ। ਗੁਰੂ ਜੀ ਨੇ ਪੁੱਛਿਆ, "ਕੀ ਤੁਸੀਂ ਦੁਰਗਾ ਪ੍ਰਗਟ ਕਰ ਸਕਦੇ ਹੋ ? ਜੋ ਤੁਸੀਂ ਸਲਾਹ ਦਿੰਦੇ ਹੋ, ਉਹ ਮੇਰੇ ਧਰਮ ਅਨੁਸਾਰ ਨਹੀਂ ਹੈ।" ਬ੍ਰਾਹਮਣਾਂ ਨੇ ਉੱਤਰ ਦਿੱਤਾ ਕਿ 'ਬਨਾਰਸ ਦੇ ਰਹਿਣ ਵਾਲਾ ਇੱਕ ਕੇਸ਼ੋ ਨਾਮ ਦਾ ਪੰਡਤ ਹੈ ਜੋ ਦੇਵੀ ਨੂੰ ਪ੍ਰਗਟ ਕਰ ਸਕਦਾ ਹੈ ਪਰ ਉਹ ਬਹੁਤ ਵੱਡੀ ਰਕਮ ਭੇਟਾ ਵਿੱਚ ਮੰਗੇਗਾ।" ਗੁਰੂ ਜੀ ਨੇ ਪੁੱਛਿਆ ਕਿ "ਅਜਿਹਾ ਆਦਮੀ ਜੋ ਇਤਨਾ ਲੋਭੀ ਹੈ ਜਿਵੇਂ ਤੁਸੀਂ ਦੱਸਦੇ ਕਿਵੇਂ ਦੁਰਗਾ ਪ੍ਰਗਟ ਕਰਨ ਦੀ ਦੈਵੀ ਸ਼ਕਤੀ ਦਾ ਮਾਲਕ ਹੋ ਸਕਦਾ ਹੈ ? ਬ੍ਰਾਹਮਣ ਨਿਰੁੱਤਰ ਹੋ ਕੇ ਚਲੇ ਗਏ।

ਗੁਰੂ ਜੀ ਨੇ ਹਿੰਦੂਆਂ ਦੇ ਹੋਲੀ ਦੇ ਤਿਉਹਾਰ ਦੇ ਮੌਕੇ ਇਕੱਠ ਦਾ ਲਾਹਾ ਲੈਣ ਲਈ ਅਗਲੇ ਦਿਨ ਆਪਣੇ ਸੈਨਿਕਾਂ ਦੇ ਅਭਿਆਸ ਲਈ ਨਕਲੀ ਯੁੱਧ ਦਾ ਪ੍ਰਬੰਧ ਕੀਤਾ ਜਿਸਨੂੰ ਉਹਨਾਂ ਨੇ "ਹੋਲਾ ਮਹੱਲਾ" ਆਖਿਆ। ਗੁਰੂ ਜੀ ਦੇ ਮਨੋਰਥ ਨੂੰ ਭਾਰਤ ਸਰਕਾਰ ਨੇ ਵਰਤਮਾਨ ਸਮੇਂ ਵਿੱਚ ਵਾਰਸ਼ਿਕ ਕੈਂਪਾਂ ਦੇ ਆਯੋਜਨ ਕਰਕੇ ਪ੍ਰਾਪਤ ਕੀਤਾ ਹੈ।

ਕੇਸ਼ੋ ਜੋ ਬੜਾ ਲਾਲਚੀ ਸੀ, ਇਹ ਸੁਣਕੇ ਕਿ ਗੁਰੂ ਜੀ ਬੜੇ ਉਦਾਰ ਹਨ, ਇੱਕ ਦਿਨ ਉਹਨਾਂ ਪਾਸ ਆ ਹਾਜ਼ਰ ਹੋਇਆ। ਉਸਨੇ ਕਿਹਾ ਕਿ ਉਹ ਜੁਆਲਾਮੁਖੀ ਦੀ ਦੇਵੀ ਦੇ ਦਰਸ਼ਨਾਂ ਨੂੰ ਜਾ ਰਿਹਾ ਸੀ, ਪ੍ਰੰਤੂ ਉਹ ਗੁਰੂ ਜੀ ਪਾਸ ਉਹਨਾਂ ਦੀ ਹਰ ਪਾਸੇ ਫੈਲੀ ਵਡਿਆਈ ਕਾਰਨ ਰੁਕ ਗਿਆ ਹੈ। ਉਸ ਬ੍ਰਾਹਮਣ ਨੇ ਗੁਰੂ ਜੀ ਨੂੰ ਇਹ ਦਸਿਆ ਕਿ ਉਹ

ਦੇਵੀ ਪ੍ਰਗਟ ਕਰਨ ਦੀ ਸਮਰੱਥਾ ਰਖਦਾ ਹੈ ਪਰ ਸਭ ਧਾਰਮਕ ਵਿਧੀਆਂ ਤੇ ਹਵਨ ਕਰਨ ਲਈ ਆਰੰਭਕ ਤਿਆਰੀ ਕਰਨ ਤੇ ਬੜਾ ਖਰਚ ਆਵੇਗਾ। ਕੇਸ਼ੋ ਦੀ ਦੂਸਰੇ ਬ੍ਰਾਹਮਣਾਂ ਨੇ ਪ੍ਰੋੜ੍ਹਤਾ ਕੀਤੀ ਤੇ ਉਹਨਾਂ ਫਿਰ ਗੁਰੂ ਜੀ ਨੂੰ ਪ੍ਰੇਰਿਆ ਕਿ ਉਹ ਲੋੜੀਂਦਾ, ਵਿਧੀ ਅਨੁਸਾਰ ਹਵਨ ਕਰਾਉਣ। ਗੁਰੂ ਜੀ ਨੇ ਕੇਸ਼ੋ ਦਾ ਪਾਜ ਉਘਾੜਨ ਲਈ ਵਿਖਾਵੇ ਲਈ ਉਪਰੋਂ-ਉਪਰੋਂ ਉਹਦੀ ਪੇਸ਼ਕਸ਼ ਮੰਨ ਲਈ। ਬ੍ਰਾਹਮਣ ਗੁਰੂ ਜੀ ਦੀ ਦੌਲਤ ਬਾਰੇ ਪਤਾ ਕਰਕੇ ਬੜਾ ਖੁਸ਼ ਹੋਇਆ ਤੇ ਸਭ ਸਹਾਇਤਾ ਕਰਨ ਲਈ ਵਚਨ ਦਿੱਤਾ। ਉਸਨੇ ਹਵਨ ਲਈ ਲੋੜੀਂਦੇ ਸਾਮਾਨ ਦੀ ਸੂਚੀ ਬਣਾਈ ਜਿਸ ਤੇ ਬਹੁਤਾ ਸਾਰਾ ਧਨ ਖਰਚ ਆਉਣਾ ਸੀ। ਜੋ ਕੁਝ ਚਾਹੀਦਾ ਸੀ, ਗੁਰੂ ਜੀ ਨੇ ਮੰਗਾ ਦਿੱਤਾ ਤੇ ਪੁੱਛਿਆ ਕਿ ਹਵਨ ਕਿੱਥੇ ਕੀਤਾ ਜਾਵੇ। ਬ੍ਰਾਹਮਣ ਨੇ ਉੱਤਰ ਦਿੱਤਾ ਕਿ ਇਸ ਲਈ ਇਕਾਂਤ ਦੀ ਲੋੜ ਹੈ। ਗੁਰੂ ਜੀ ਨੇ ਨੈਣਾ ਦੇਵੀ ਦੀ ਸੁੰਦਰ ਪਹਾੜੀ ਵੱਲ ਸੰਕੇਤ ਕਰਕੇ ਕਿਹਾ ਕਿ ਉੱਥੇ ਕਿਸੇ ਦੀ ਮੁਦਾਖਲਤ ਤੋਂ ਬਿਨਾਂ ਇਕਾਂਤ ਵਿੱਚ ਸਭ ਵਿਧੀਆਂ ਅਨੁਸਾਰ ਰਸਮਾਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ। ਬ੍ਰਾਹਮਣ ਬੜਾ ਖੁਸ਼ ਹੋਇਆ ਤੇ ਉਸਨੇ ਗੁਰੂ ਜੀ ਦੇ ਨਿਰਣੈ ਤੇ ਸਖਾਵਤ ਦੀ ਪ੍ਰਸੰਸਾ ਕੀਤੀ ਤੇ ਕਿਹਾ ਕਿ ਦੇਵੀ ਦੱਸੀ ਥਾਂ ਤੇ ਅਵੱਸ਼ ਪ੍ਰਗਟ ਹੋਵੇਗੀ। ਫਿਰ ਗੁਰੂ ਜੀ ਉਹ ਥਾਂ ਸਾਫ ਕਰਾਉਣ ਲਈ ਹੁਕਮ ਕੀਤਾ ਜਿੱਥੇ ਫਿਰ ਬ੍ਰਾਹਮਣ ਦੇਵੀ ਪ੍ਰਗਟਾਉਣ ਲਈ ਲੋੜੀਂਦੀਆਂ ਰੀਤਾਂ ਅਨੁਸਾਰ ਹਵਨ ਕਰਨ ਲਈ ਚਲਾ ਗਿਆ।

ਇੱਕ ਦਿਨ ਗੁਰੂ ਜੀ ਸ਼ਿਕਾਰ ਤੇ ਗਏ ਤੇ ਬਹੁਤ ਸਾਰੇ ਜੰਗਲੀ ਪੰਛੀ ਮਾਰੇ। ਗੁਰੂ ਜੀ ਦੇ ਆਉਣ ਤੇ ਕੇਸ਼ੋ ਨੇ ਉਹਨਾਂ ਨੂੰ ਦੱਸਿਆ ਕਿ ਜੀਵ-ਹਿੰਸਾ ਕਰਨ ਵਾਲੇ ਨੂੰ ਦੇਵੀ ਕਦੇ ਦਰਸ਼ਨ ਨਹੀਂ ਦੇਵੇਗੀ। ਗੁਰੂ ਜੀ ਨੇ ਉੱਤਰ ਦਿੱਤਾ ਕਿ ਬ੍ਰਾਹਮਣ ਦੀ ਦੇਵੀ ਲਈ ਜਵਾਲਾ ਮੁਖੀ ਵਿਖੇ ਨਿਰੰਤਰ ਜਾਨਵਰਾਂ ਦੀ ਬਲੀ ਦਿੱਤੀ ਜਾਂਦੀ ਹੈ। ਫਿਰ ਉਹਨਾਂ ਨੇ ਆਪਣੇ ਸੇਵਕ ਨੂੰ ਪੰਛੀ ਛੱਡ ਦੇਣ ਦਾ ਆਦੇਸ਼ ਦਿੱਤਾ। ਕਿਹਾ ਜਾਂਦਾ ਹੈ ਕਿ ਜਦੋਂ ਉਹ ਰੱਸੀਆਂ ਜਿਹਨਾਂ ਨਾਲ ਪੰਛੀ ਮਾਰ ਕੇ ਗੁਰੂ ਜੀ ਦੇ ਘੋੜੇ ਦੀ ਕਾਠੀ ਨਾਲ ਬੰਨ੍ਹੇ ਹੋਏ ਸਨ, ਖੋਲ੍ਹੀਆਂ ਗਈਆਂ ਤਾਂ ਉਹ ਉੱਡ ਗਏ। ਕੇਸ਼ੋ ਹੈਰਾਨ ਹੋ ਗਿਆ ਤੇ ਆਪਣੇ ਆਪ ਨੂੰ ਖੁਸ਼ ਕਿਸਮਤ ਜਾਣਿਆ, ਜਿਸਦਾ ਸੰਪਰਕ ਗੁਰੂ ਜੀ ਵਰਗੇ ਪਾਵਨ ਪੁਰਖ ਨਾਲ ਹੋਇਆ।

ਗੁਰੂ ਜੀ ਨੂੰ ਬੜੇ ਅਲੌਕਿਕ ਤੋਹਫ਼ੇ ਭੇਟਾ ਕੀਤੇ ਜਾਂਦੇ ਸਨ। ਇੱਕ ਦਿਨ ਇੱਕ ਮਾਲੀ ਆ ਹਾਜ਼ਰ ਹੋਇਆ। ਉਹ ਪਟਨੇ ਤੋਂ ਅੰਬ ਦਾ ਛੋਟਾ ਜਿਹਾ ਬੂਟਾ ਭੇਟਾ ਲੈ ਕੇ ਆਇਆ। ਮਾਲੀ ਨੇ ਵਰਣਨ ਕੀਤਾ ਕਿ ਉਸਨੇ ਇੱਕ ਬਾਗ ਲਾਇਆ ਸੀ ਤੇ ਸਫਲਤਾ ਦੀ ਆਸ-ਬੇਨਤੀ ਨਾਲ ਇਹ ਪ੍ਰਤਿੱਗਿਆ ਕੀਤੀ ਸੀ ਕਿ ਬਾਗ 'ਚ ਉਗਿਆ ਪਹਿਲਾ ਬੂਟਾ ਗੁਰੂ ਜੀ ਦੀ ਭੇਟਾ ਕਰੇਗਾ। ਹੁਣ ਉਹ ਦਰਖਤ ਲੈ ਆਇਆ ਹੈ ਤੇ ਉਸਨੇ ਗੁਰੂ ਜੀ ਨੂੰ ਪੁੱਛਿਆ ਕਿ ਉਹ ਇਸਨੂੰ ਕਿਸ ਥਾਂ ਲਗਵਾਉਣਾ ਚਾਹੁੰਦੇ ਹਨ। ਗੁਰੂ ਜੀ ਨੇ ਕਿਹਾ ਕਿ ਉਹ ਤੀਰ ਚਲਾਉਣਗੇ, ਜਿੱਥੇ ਜਾ ਕੇ ਤੀਰ ਡਿੱਗੇਗਾ, ਉੱਥੇ ਇਹ ਬੂਟਾ ਲਾਇਆ ਜਾਵੇ। ਗੁਰੂ ਜੀ ਦਾ ਤੀਰ ਕਾਫੀ ਦੂਰ ਜਾ ਡਿੱਗਾ ਤੇ ਫਿਰ ਉਸ ਥਾਂ ਤੇ ਅੰਬ ਦਾਂ ਪੌਦਾ ਲਗਾ ਦਿੱਤਾ ਗਿਆ।

ਨੌ ਮਹੀਨੇ ਦੀ ਪੂਜਾ ਤੇ ਉਸਤਤੀ ਪਿੱਛੋਂ ਪੰਡਤ ਨੇ ਗੁਰੂ ਜੀ ਨੂੰ ਦੱਸਿਆ ਕਿ ਦੇਵੀ ਛੇਤੀ ਹੀ ਪ੍ਰਗਟ ਹੋਵੇਗੀ। ਪਰਿਣਾਮ ਸਰੂਪ ਇਸਦੇ ਕਈ ਸੰਕੇਤ ਮਿਲਣਗੇ। ਇੱਕ ਤਬਾਹਕੁੰਨ ਭੁਚਾਲ ਆਵੇਗਾ, ਅਸਾਧਾਰਨ ਬਿਜਲੀ ਚਮਕੇਗੀ ਤੇ ਆਕਾਸ਼ ਵਿੱਚ ਹੋਰ ਕਈ ਜ਼ਬਰਦਸਤ ਅਣਹੋਣੀਆਂ ਹੋਣਗੀਆਂ। ਗੁਰੂ ਜੀ ਨੇ ਬ੍ਰਾਹਮਣ ਤੇ ਜ਼ੋਰ ਪਾਇਆ ਕਿ ਉਹ ਦੇਵੀ ਦੇ ਪ੍ਰਗਟ ਹੋਣ ਦੀ ਕੋਈ ਮਿਤੀ ਨਿਸ਼ਚਿਤ ਕਰੇ। ਬ੍ਰਾਹਮਣ ਨੇ ਦੁਰਗਾ ਦੇ

ਸਤਿਕਾਰ ਵਿੱਚ ਮਨਾਏ ਜਾਂਦੇ ਅੱਸੂ ਤੇ ਚੇਤ ਦੇ ਮਹੀਨੇ 'ਚ ਆਉਂਦੇ ਪਹਿਲੇ ਨੌਰਾਤੇ ਦਾ ਦਿਨ ਇਸ ਚਮਤਕਾਰ ਲਈ ਮਿਥਿਆ। ਚੇਤ ਦਾ ਪਹਿਲਾ ਦਿਨ ਵੀ ਲੰਘ ਗਿਆ ਪਰ ਦੇਵੀ ਪ੍ਰਗਟ ਨਾ ਹੋਈ। ਫਿਰ ਬ੍ਰਾਹਮਣ ਨੇ ਕਿਹਾ ਕਿ ਉਹ ਪੰਜਵੇਂ ਨੌਰਾਤੇ ਪ੍ਰਗਟ ਹੋਵੇਗੀ। ਪੰਜਵਾਂ ਦਿਨ ਵੀ ਲੰਘ ਗਿਆ, ਦੇਵੀ ਫਿਰ ਵੀ ਪ੍ਰਗਟ ਨਾ ਹੋਈ। ਫਿਰ ਬ੍ਰਾਹਮਣ ਨੇ ਕਿਹਾ ਕਿ ਜੇ ਕਿਸੇ ਕੁਲੀਨ ਸ੍ਰੇਸ਼ਟ ਤੇ ਪਵਿੱਤਰ ਪੁਰਖ ਦੀ ਬਲੀ ਦਿੱਤੀ ਜਾਵੇ ਤਾਂ ਦੇਵੀ ਉਸ ਪਿੱਛੋਂ ਨਿਰਸੰਦੇਹ ਪ੍ਰਗਟ ਹੋ ਜਾਵੇਗੀ। ਗੁਰੂ ਜੀ ਨੇ ਉੱਤਰ ਦਿੱਤਾ, "ਆਪ ਨਾਲੋਂ ਬਲੀ ਦੇ ਲਈ ਹੋਰ ਕਿਹੜਾ ਯੋਗ ਤੇ ਪੂਜਨੀਕ ਹੋ ਸਕਦਾ ਹੈ ? ਤੁਸੀਂ ਕਹਿੰਦੇ ਹੋ ਕਿ ਬ੍ਰਾਹਮਣ ਜਿਹਾ ਹੋਰ ਕੋਈ ਪਵਿੱਤਰ ਨਹੀਂ ਹੈ।" ਇਹ ਸੁਣ ਕੇ ਬ੍ਰਾਹਮਣ ਨੂੰ ਸ਼ੱਕ ਹੋ ਗਿਆ ਕਿ ਗੁਰੂ ਜੀ ਦੇਵੀ ਲਈ ਉਸੇ ਦੀ ਬਲੀ ਦੇਣਾ ਚਾਹੁੰਦੇ ਹਨ, ਤੇ ਜੇਕਰ ਇੰਝ ਹੋ ਗਿਆ ਤਾਂ ਉਸਦੀ ਸਾਰੀ ਮਿਹਨਤ ਦਾ ਕਿਤਨਾ ਅਫਸੋਸਨਾਕ ਅੰਜਾਮ ਹੋਵੇਗਾ ? ਉਸਨੇ ਫਿਰ ਕਿਹਾ, "ਜੇ ਆਪ ਦੀ ਆਗਿਆ ਹੋਵੇ ਤਾਂ ਮੈਂ ਬਲੀ ਲਈ ਯੋਗ ਮਨੁੱਖ ਲੈ ਆਵਾਂ।" ਇਸ ਤੇ ਪੰਡਤ ਦਾ ਦਿਲ ਬੈਠ ਗਿਆ ਤੇ ਉਸ ਦੀ ਖਾਨਿਉਂ ਗਈ। ਉਹ ਤੱਤਫੱਟ ਹੀ ਲਘੂਸੰਕਾ ਕਰਨ ਲਈ ਗਿਆ ਤੇ ਐਸਾ ਦੌੜਿਆ ਕਿ ਉਸਨੇ ਕਿਸੇ ਸੁਰੱਖਿਅਤ ਟਿਕਾਣੇ ਤੇ ਜਾ ਕੇ ਹੀ ਦਮ ਲਿਆ।

ਕੇਸ਼ੋ ਦੇ ਇਸ ਤਰ੍ਹਾਂ ਭੱਜ ਜਾਣ ਪਿੱਛੋਂ ਗੁਰੂ ਜੀ ਨੇ ਸਾਰੀ ਸਾਮੱਗਰੀ ਜੋ ਹਵਨ ਆਦਿ ਦੀ, ਰੀਤੀ ਨਾਲ ਇਕੱਠੀ ਕੀਤੀ ਗਈ ਸੀ, ਹਵਨ-ਕੁੰਡ 'ਚ ਪਾਏ ਜਾਣ ਦਾ ਹੁਕਮ ਦਿੱਤਾ। ਇੰਝ ਕਰਕੇ ਤੇ ਆਕਾਸ਼ ਵੱਲ ਇੱਕ ਵੱਡਾ ਭਾਂਬੜ ਮੱਚ ਉਠਿਆ। ਜਦੋਂ ਇਹ ਭਾਂਬੜ ਦੂਰ-ਦੂਰ ਤੱਕ ਦਿਖਾਈ ਦਿੱਤਾ ਤਾਂ ਸਭ ਦਰਸ਼ਕਾਂ ਨੂੰ ਯਕੀਨ ਹੋ ਗਿਆ ਕਿ ਗੁਰੂ ਜੀ ਨੇ ਦੇਵੀ ਪ੍ਰਗਟ ਕਰ ਲਈ ਹੈ। ਗੁਰੂ ਜੀ ਨੇ ਆਪਣੀ ਤਲਵਾਰ ਮਿਆਨ 'ਚੋਂ ਕੱਢੀ ਤੇ ਆਨੰਦਪੁਰ ਲਈ ਚੱਲ ਪਏ। ਜਦੋਂ ਲੋਕਾਂ ਪੁੱਛਿਆ ਕਿ ਕੀ ਦੇਵੀ ਪ੍ਰਗਟ ਹੋ ਗਈ ਹੈ ਤਾਂ ਉਹਨਾਂ ਨੇ ਤਲਵਾਰ ਉੱਚੀ ਉਠਾ ਕੇ ਇਹ ਕਿਹਾ ਕਿ ਅਕਾਲਪੁਰਖ ਦੀ ਸਹਾਇਤਾ ਨਾਲ ਉਹਨਾਂ ਦੀ ਤਲਵਾਰ ਉਹ ਕਾਰਨਾਮੇ ਕਰ ਵਿਖਾਏਗੀ ਜੋ ਬ੍ਰਾਹਮਣ ਦੁਰਗਾ ਦੇ ਨਾਮ ਨਾਲ ਜੋੜਦੇ ਹਨ। ਲੋਕਾਂ ਨੇ ਫਿਰ ਗਲਤੀ ਨਾਲ ਇਹ ਵਿਸ਼ਵਾਸ ਕਰ ਲਿਆ ਕਿ ਇਹ ਤਲਵਾਰ ਗੁਰੂ ਜੀ ਨੂੰ ਦੇਵੀ ਨੇ ਹੀ ਦਿੱਤੀ ਹੈ।

ਹੁਣ ਬੈਸਾਖੀ ਦਾ ਤਿਉਹਾਰ ਆਉਣ ਵਾਲਾ ਸੀ। ਗੁਰੂ ਜੀ ਨੇ ਇੱਕ ਮਹਾਂ-ਭੋਜ ਦਿੱਤਾ ਜਿਸ ਵਿੱਚ ਉਹਨਾਂ ਆਨੰਦਪੁਰ ਵਿੱਚ ਇਕੱਠੇ ਹੋਏ ਸਭ ਲੋਕਾਂ ਨੂੰ ਬੁਲਾਇਆ ਪਰ ਕੇਸ਼ੋ ਨੂੰ ਨਜ਼ਰ-ਅੰਦਾਜ਼ ਕਰ ਦਿੱਤਾ। ਪ੍ਰੰਤੂ ਉਹਨਾਂ ਨੇ ਉਸਨੂੰ ਉਦੋਂ ਬੁਲਾ ਭੇਜਿਆ ਜਦੋਂ ਸਭ ਅਤਿਥੀ ਭੋਜਨ ਛਕ ਚੁੱਕੇ ਸਨ। ਕੇਸ਼ੋ ਨੇ ਗੁੱਸੇ ਨਾਲ ਸੱਦਾ ਪੱਤਰ ਠੁਕਰਾ ਦਿੱਤਾ ਤੇ ਕਿਹਾ ਕਿ ਉਹ ਨੀਚ ਜਾਤੀ ਦੇ ਲੋਕਾਂ ਦੀ ਜੂਠ (ਰਹਿੰਦ ਖੂੰਹਦ) ਨਹੀਂ ਖਾਏਗਾ। ਦੀਵਾਨ ਨੰਦ ਚੰਦ ਨੇ ਗੁਰੂ ਜੀ ਵੱਲੋਂ, ਕੇਸ਼ੋ ਨੂੰ ਯਾਦ ਕਰਾਇਆ ਕਿ ਉਹ ਕਾਇਰਾਂ ਵਾਂਗ ਉਹਨਾਂ ਨੂੰ ਧੋਖਾ ਦੇ ਗਿਆ ਸੀ। "ਤੂੰ ਉਹਨਾਂ ਦੀ ਬੜੀ ਸੇਵਾ ਕੀਤੀ, ਤੇਰਾ ਗੁੱਸਾ ਤੇ ਨਿਰਾਸ਼ਾ ਉਸੇ ਸੇਵਾ ਦਾ ਹੀ ਫਲ ਹੈ।" ਕੇਸ਼ੋ ਕੁਝ ਹੋਰ ਸੋਚ ਵਿਚਾਰ ਪਿੱਛੋਂ ਗੁਰੂ ਜੀ ਪਾਸ ਗਿਆ, ਪਰ ਨਾਲ ਹੀ ਉਸਨੇ ਭੋਜਨ ਦਾ ਬਚਿਆ ਹੋਇਆ ਖਾਣਾ ਖਾਣ ਤੋਂ ਨਾਂਹ ਕਰ ਦਿੱਤੀ। ਗੁਰੂ ਜੀ ਨੇ ਉਸ ਮੌਕੇ ਲਈ ਹੇਠ ਲਿਖੀ ਰਚਨਾ ਕੀਤੀ :

*ਜੋ ਕੁਛ ਲੇਖ ਲਿਖਯੋ ਬਿਧਨਾ ਸੋਈ ਪਾਯਤ ਮਿਸਰ ਜੂ ਸ਼ੋਕ ਨਿਵਾਰੋ॥*
*ਮੇਰੋ ਕੁਛ ਅਪਰਾਧ ਨਹੀਂ ਗਯੋ ਯਾਦ ਤੇ ਭੂਲ ਨ ਕੋਪ ਚਿਤਾਰੋ॥*

*ਬਾਗੋ ਨਿਹਾਲੀ ਪਨੈ ਦਿਹੁ ਆਜ ਭਲੇ ਤੁਮਕੋ ਨਿਹਚੈ ਜੀ ਆਧਾਰੋ॥*
*ਛਤ੍ਰੀ ਸਭੇ ਕ੍ਰਿਤ ਵਿਪੱਨ ਕੇ, ਇਨ ਹੂੰ ਪੈ ਕਟਾਛ ਕ੍ਰਿਪਾ ਕੈ ਨਿਹਾਰੋ॥ (ਸਵੈਯਾ)*

ਕੇਸ਼ੋ ਨੇ ਉੱਤਰ ਦਿੱਤਾ : ਸਭ ਖੱਤਰੀ ਬ੍ਰਾਹਮਣੇ ਦੇ ਬਣਾਏ ਹੋਏ ਹਨ।

ਗੁਰੂ ਜੀ ਨੇ ਕਿਹਾ : ਮੇਰੇ ਸਿੱਖਾਂ ਤੇ ਵੀ ਮਿਹਰ ਦੀ ਨਜ਼ਰ ਕਰੋ। (ਗੁਰੂ ਜੀ ਨੇ ਇਹ ਤਨਜ਼ ਨਾਲ ਕਿਹਾ। ਸਿੱਖਾਂ ਲਈ ਗੁਰੂ ਜੀ ਨੂੰ ਕੇਸ਼ੋ ਦੀ ਸਹਾਇਤਾ ਦੀ ਲੋੜ ਨਹੀਂ ਸੀ।)

ਫਿਰ ਗੁਰੂ ਜੀ ਨੇ ਸਿੱਖਾਂ ਦੀ ਮਹਿਮਾ ਕਰਨੀ ਸ਼ੁਰੂ ਕੀਤੀ ਤੇ ਉਹਨਾਂ ਦੇ ਵਲੋਂ ਪਾਏ ਗਏ ਸ਼ਕਤੀਸ਼ਾਲੀ ਸਹਿਯੋਗ ਦਾ ਧੰਨਵਾਦ ਕੀਤਾ :

*ਜੁਧ ਜਿਤੇ ਇਨਹੀ ਕੇ ਪ੍ਰਸ਼ਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਓਘ ਟਰੈ ਇਨਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪ ਸਭ ਧਾਮ ਭਰੇ॥*
*ਇਨਹੀ ਕੇ ਪ੍ਰਸਾਦ ਸੁ ਵਿਦਇਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹਿੰ ਮੋ ਸ਼ੇ ਗਰੀਬ ਕਰੋਰ ਪਰੇ॥*

... ... ... ... ... ... ... ... ... ... ... ...

*ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀਕੋ॥*
*ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨ ਹੀ ਕੋ ਦਯੋ, ਜਮ ਮੈਂ ਜਸੁ ਅਉਰ ਦਯੋ ਸਭ ਫੀਕੋ॥*
*ਸੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ॥*

*(ਖਾਲਸੇ ਦੀ ਮਹਿਮਾ)*

ਇਸ ਤੇ ਬ੍ਰਾਹਮਣ ਗੁੱਸੇ ਵਿੱਚ ਆ ਗਿਆ ਤੇ ਉਸਦਾ ਮਨ ਸੁੱਕੇ ਘਾਹ ਵਾਂਗ ਸੜਨ ਲੱਗਾ। ਉਹ ਉਸ ਗੀਤ ਕਾਰਨ ਰੋ ਪਿਆ ਜੋ ਭਵਿੱਖ ਲਈ ਪ੍ਰਚਲਤ ਹੋ ਗਈ :

*ਚਟਪਟਾਇ ਚਿਤ ਸੈ ਜਰਯੋ ਤ੍ਰਿਣ ਜਿਉਂ ਕ੍ਰੋਧਤ ਹੋਇ॥*
*ਖੋਜ ਰੋਜ ਕੇ ਹੇਤ ਲਗ ਦਯੋ ਮਿਸਰ ਜੂ ਰੋਇ॥*

ਕਈ ਲੇਖਕਾਂ ਦਾ ਵਿਚਾਰ ਹੈ ਕਿ ਜਿਸ ਸਮੇਂ ਬਾਰੇ ਇਤਿਹਾਸਕਾਰਾਂ ਦੇ ਅਨੁਸਾਰ ਗੁਰੂ ਜੀ ਦੁਰਗਾ ਪੂਜਾ 'ਚ ਲੱਗੇ ਹੋਏ ਸਨ, ਅਸਲ ਵਿੱਚ ਉਹ ਇਕਾਂਤ ਵਿੱਚ ਬੈਠੇ ਪਰਬਤਾਂ ਵਿੱਚ ਦਰਖਤਾਂ ਦੀ ਛਾਵੇਂ ਸੰਸਕ੍ਰਿਤ ਦੇ ਗ੍ਰੰਥਾਂ ਦਾ ਅਨੁਵਾਦ ਕਰ ਰਹੇ ਸਨ। ਇਹ ਘਟਨਾ 1755 ਸੰਮਤ (1698 ਈ.) ਵਿੱਚ ਵਾਪਰੀ ਤੇ ਇਹ 14 ਜੂਨ ਦਾ ਉਸੇ ਸਾਲ ਦਾ ਦਿਨ ਸੀ ਜਦੋਂ ਗੁਰੂ ਜੀ ਦੇ ਆਪਣੇ ਕਥਨ ਅਨੁਸਾਰ, ਉਹਨਾਂ ਨੇ ਸੰਸਕ੍ਰਿਤ ਤੋਂ ਹਿੰਦੀ ਵਿੱਚ "ਰਾਮ ਅਵਤਾਰ" ਦਾ ਅਨੁਵਾਦ ਸੰਪੂਰਨ ਕੀਤਾ। ਉਹ ਇਹ ਵੀ ਲਿਖਦੇ ਹਨ ਕਿ ਉਹਨਾਂ ਨੇ ਨੈਣਾ ਦੇਵੀ ਦੀ ਉੱਚੀ ਪਹਾੜੀ ਦੇ ਤਲ ਤੇ ਸਤਲੁਜ ਦਰਿਆ ਦੇ ਕਿਨਾਰੇ ਇਹ ਕਾਰਜ ਮੁਕੰਮਲ ਕੀਤਾ।

# ਕਾਂਡ—54

ਅਸੀਂ ਗੁਰੂ ਜੀ ਦੀ ਜੀਵਨੀ ਦੇ ਉਸ ਨਾਜ਼ਕ ਪੜਾਅ ਤੇ ਪਹੁੰਚ ਗਏ ਹਾਂ ਜਿੱਥੋ ਸਾਡੇ ਲਈ ਸਪਸ਼ਟ ਤੇ ਨਿਰਸੰਦੇਹ ਨਿਸ਼ਚਿਤ ਕਰਨਾ ਜ਼ਰੂਰੀ ਹੈ ਕਿ ਗੁਰੂ ਜੀ ਦੇ ਬੁੱਤ-ਪੂਜਾ ਜਾਂ ਜੜ੍ਹ ਵਸਤੂਆਂ ਦੀ ਪੂਜਾ ਬਾਰੇ ਕੀ ਵਿਚਾਰ ਸਨ। ਇਸ ਵਿਸ਼ੇ ਤੇ ਸਭ ਤੋਂ ਸਰਵੋਤਮ ਗਵਾਹੀ ਗੁਰੂ ਜੀ ਦੀਆਂ ਆਪਣੀਆਂ ਰਚੀਆਂ ਮੰਨੀਆਂ ਜਾਂਦੀਆਂ ਰਚਨਾਵਾਂ ਹਨ। "ਅਕਾਲ ਉਸਤਤਿ" ਵਿੱਚ ਉਹਨਾਂ ਇਸ ਤਰ੍ਹਾਂ ਲਿਖਿਆ ਹੈ :

*ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ॥*
*ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ॥*
*ਕੋਈ ਬੁਤਾਨ ਕੋ ਪੂਜਤ ਹੈ ਪਸੁ ਕੋਈ ਮ੍ਰਿਤਾਨ ਕੋ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥*

ਫਿਰ ਉਸੇ ਹੀ ਰਚਨਾ ਵਿੱਚ ਗੁਰੂ ਜੀ ਨੇ ਬੁੱਤ-ਪੂਜਾ ਪ੍ਰਤੀ ਸੰਬੋਧਿਤ ਹੋ ਕੇ ਇੰਝ ਲਿਖਿਆ :

"ਐ ਮੂਰਖ ਤੂੰ ਤਿੰਨਾਂ ਜਹਾਨਾਂ ਵਿੱਚ ਉਸਦੀ ਸ਼ਾਨ ਕਿਉਂ ਨਹੀਂ ਪਛਾਣਦਾ। ਉਸ ਸਰਵੋਤਮ ਅਕਾਲਪੁਰਖ ਦੀ ਪੂਜਾ ਕਰਨ ਦੀ ਥਾਂ ਅਜਿਹੀਆਂ ਵਸਤੂਆਂ ਦੀ ਪੂਜਾ ਕਰਦਾ ਹੈਂ ਜਿਸ ਕਾਰਨ ਤੂੰ ਸਵਰਗਾਂ 'ਚੋਂ ਵੰਚਿਤ ਰਹਿ ਜਾਵੇਂਗਾ। ਚੰਗੇ ਕਰਮ ਕਰਨ ਦੇ ਰਾਹ ਤੇ ਤੁਰਦਾ ਵੀ ਅਜਿਹੇ ਬੱਜਰ ਪਾਪ ਕਰਨ ਦਾ ਦੋਸ਼ੀ ਬਣ ਜਾਂਦਾ ਹੈ ਜਿਹਨਾਂ ਸਾਹਮਣੇ ਵੱਡੇ-ਵੱਡੇ ਗੁਨਾਹ ਸ਼ਰਮਸ਼ਾਰ ਹੋ ਜਾਣ। ਐ ਮੂਰਖ ਤੂੰ ਪ੍ਰਮਾਤਮਾ ਦੇ ਪੈਰਾਂ ਤੇ ਡਿੱਗ। ਉਹ ਪੱਥਰਾਂ ਵਿੱਚ ਨਹੀਂ ਹੈ।" ਉਪਰੋਕਤ ਭਾਵ ਨੂੰ ਉਹਨਾਂ ਨੇ ਬਿਚਿੱਤ੍ਰ ਨਾਟਕ ਵਿੱਚ ਇੰਝ ਲਿਖਿਆ ਹੈ :

*"ਤਾਹਿ ਪਛਾਨਤ ਹੈ ਨ ਮਹਾਂ ਪਸ਼ੁ, ਜਾਕੋ ਪ੍ਰਤਾਪੁ ਤਿਹੁੰ ਪੁਰ ਮਾਹੀ।*
*ਪੂਜਤ ਹੈ ਪਰਮੇਸਰ ਕੈ, ਜਿਹਕੈ ਪਰਸੇ ਪਰਲੋਕ ਪਰਾਹੀ।*
*ਪਾਪ ਕਰੋ ਪਰਮ ਰਥ ਕੈ, ਜਿਹ ਪਾਪਨ ਕੇ ਤੇ ਅਤਿ ਪਾਪ ਲਜਾਈ।*
*ਪਾਇ ਪਰੋ ਪਰਮੇਸੁਰ ਕੇ, ਜੜ ਪਾਹਨ ਮੈਂ ਪਰਮੇਸ਼ਰ ਨਾਹੀਂ।*

ਤੇ ਫਿਰ ਲਿਖਿਆ ਹੈ :

*ਪਖਾਣ ਪੂਜਿ ਨਹੀਂ ਨਾ ਭੇਖ ਭੀਜ ਹੋ ਕਹੀ।*
*ਤੇਤੀ ਸਵੈਯਾਂ ਵਿੱਚ ਵੀ ਗੁਰੂ ਜੀ ਨੇ ਇਹੋ ਵਿਚਾਰ ਪ੍ਰਗਟਾਏ ਹਨ :*
*ਕਾਹੂੰ ਲੈ ਠੋਕ ਬੰਧੇ ਉਰ ਠਾਕੁਰ, ਕਾਹੂੰ ਮਹੇਸ਼ ਕੋ ਏਸ ਬਖਾਨਯੋ।*
*ਕਾਹੂੰ ਕਹਯੋ ਹਰਿਮੰਦਰਿ ਮੈ ਹਰਿ, ਕਾਹੂੰ ਮਸੀਤ ਕੇ ਬੀਚ ਪ੍ਰਮਾਨਯੋ।*

*ਕਾਹੂੰ ਨੇ ਰਾਮ ਕਹਯੋ, ਕ੍ਰਿਸਨਾ ਕਹੂੰ, ਕਾਹੂੰ ਮਨੈ ਅਵਤਾਰਨ ਮਾਨਯੋ।*
*ਫੋਕਟ ਧਰਮ ਵਿਸਾਰ ਸਭੈ, ਕਰਤਾਰ ਹੀ ਕੋ ਕਰਤਾ ਜਿਸ ਜਾਨਯੋ।*

... ... ... ... ... ... ... ... ... ... ...

*ਕਾਹੇ ਕੋ ਪੂਜਤ ਪਾਹਨ ਕੋ ? ਕਛੁ ਪਾਹਨ ਮੇਂ ਪਰਮੇਸ੍ਵਰ ਨਾਹੀਂ।*
*ਤਾਂਹੀ ਕੋ ਪੂਜ ਪ੍ਰਭੂ ਕਰਕੇ, ਜਿਂਹ ਪੂਜਤ ਹੀ ਅਘ ਓਘ ਮਿਟਾਹੀਂ।*
*ਆਧਿ ਬਿਆਧ ਕੇ ਬੰਧਨ ਜੇਤਕ ਨਾਮ ਕੇ ਲੇਤ ਸਭੇ ਛੁਟ ਜਾਹੀਂ।*
*ਤਾਹੀਂ ਕੋ ਧਯਾਨ ਪ੍ਰਮਾਨ ਸਦਾ, ਯਹਿ ਫੋਕਟ ਧਰਮ, ਕਰੇ ਫਲ ਨਾਹੀਂ।*

(ਕੁਝ ਲੋਕ ਬੁੱਤ ਨੂੰ ਮੜ੍ਹਵਾਕੇ ਛਾਤੀ ਤੇ ਲਟਕਾਈ ਫਿਰਦੇ ਹਨ, ਕਈ ਕਹਿੰਦੇ ਹਨ ਕਿ ਸ਼ਿਵ ਹੀ ਰੱਬ ਹੈ, ਕਈ ਕਹਿੰਦੇ ਹਨ ਕਿ ਰੱਬ ਹਿੰਦੂਆਂ ਦੇ ਮੰਦਰ ਵਿੱਚ ਹੈ ਤੇ ਕਈਆਂ ਅਨੁਸਾਰ ਉਹ ਮੁਸਲਮਾਨਾਂ ਦੀ ਮਸੀਤ ਵਿੱਚ ਹੈ। ਕਈ ਕਹਿੰਦੇ ਹਨ ਰਾਮ ਹੀ ਰੱਬ ਹੈ ਤੇ ਕਈ ਕ੍ਰਿਸ਼ਨ ਨੂੰ ਰੱਬ ਕਹਿੰਦੇ ਹਨ, ਕਈ ਉਹਨਾਂ ਨੂੰ ਅਵਤਾਰ ਮੰਨਦੇ ਹਨ। ਮੈਂ ਸਭ ਧਰਮ ਮੰਨਣੇ ਛੱਡ ਕੇ ਕਰਤਾਪੁਰਖ ਨੂੰ (ਪ੍ਰਮਾਤਮਾ ਨੂੰ) ਇੱਕੋ ਰੱਬ ਮੰਨਦਾ ਹਾਂ।.....ਪੱਥਰ ਦੀ ਪੂਜਾ ਕਿਉਂ ਕਰੀਏ ? ਰੱਬ ਪੱਧਰ ਵਿੱਚ ਨਹੀਂ ਹੈ। ਉਸਨੂੰ ਹੀ ਰੱਬ ਕਰਕੇ ਪੂਜੋ ਜਿਸਦੀ ਪੂਜਾ ਕਰਨ ਨਾਲ ਸਭ ਪਾਪ ਨਾਸ਼ ਹੋ ਜਾਣ ਤੇ ਜਿਸਦਾ ਨਾਮ ਲਿਆਂ ਸਾਰੀਆਂ ਮਾਨਸਿਕ ਤੇ ਸਰੀਰਕ ਜੰਜਾਲਾਂ 'ਚੋਂ ਮੁਕਤੀ ਮਿਲੇ। ਪ੍ਰਮਾਤਮਾ ਦੀ ਭਗਤੀ ਨੂੰ ਆਪਣਾ ਕਾਰਜ ਮੰਨੋ। ਝੂਠੇ ਧਰਮ ਨੂੰ ਮੰਨਣ ਦਾ ਕੋਈ ਲਾਭ ਨਹੀਂ ਹੋਵੇਗਾ।)

ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਸਿੱਧ ਜ਼ਫਰਨਾਮਾ ਵਿੱਚ ਔਰੰਗਜ਼ੇਬ ਨੂੰ ਇੰਝ ਲਿਖਿਆ : ਮੈਂ ਖਰੂਦੀ ਪਹਾੜੀ ਰਾਜਿਆਂ ਦਾ ਦੁਸ਼ਮਣ ਹਾਂ ਕਿਉਂਕਿ ਉਹ ਬੁੱਤ ਪੂਜ ਹਨ ਤੇ ਮੈਂ ਬੁੱਤ-ਸ਼ਿਕਨ।

*(ਮੈਂ ਪਰਬਤ ਦੇ ਬੁਤ ਪੂਜ ਰਾਜੇ ਮੁਕਾਏ।*
*ਓਹਨਾ ਬੁੱਤ ਪੁਜਾਏ ਤੇ ਮੈਂ ਬੁੱਤ ਤੁੜਾਏ।*

... ... ... ... ... ... ...

*ਮਨਮ ਕੁਸ਼ਤਾ ਅਮ ਕੋਹਿਯਾਂ ਬੁਤ-ਪ੍ਰਸਤ।*
*ਕਿਆਂ ਬੁੱਤ-ਪ੍ਰਸਤੰਦੋ, ਮਨ ਬੁਤ-ਸ਼ਿਕਸਤ।)*

ਗੁਰੂ ਜੀ ਦੇ ਬੁੱਤ-ਪ੍ਰਸਤੀ ਪ੍ਰਤੀ ਜ਼ਜ਼ਬਾਤ ਦਾ ਇੱਕ ਹੋਰ ਪ੍ਰਮਾਣ ਇੱਕ ਅਜਿਹੀ ਰਚਨਾ ਤੋਂ ਮਿਲਦਾ ਹੈ ਜੋ ਜਾਂ ਤਾਂ ਉਹਨਾਂ ਨੇ ਲਿਖੀ ਹੈ ਕਿ ਜਾਂ ਉਹਨਾਂ ਦੀ ਉਸਨੂੰ ਪ੍ਰਵਾਨਗੀ ਹੈ, ਉਹ ਉਹਨਾਂ ਦੀ ਸੰਗ੍ਰਹਿਤ ਰਚਨਾ ਵਿੱਚ ਹੈ ਜਿਸਦੇ ਉਪਰ ਸਾਡਾ ਨਿਰਣਾ ਆਧਾਰਿਤ ਹੈ।

ਇੱਕ ਸੁਮਤ ਸੇਨ ਨਾਮ ਦਾ ਰਾਜਾ ਸਮਰਪਤੀ ਨੂੰ ਵਿਆਹਿਆ ਹੋਇਆ ਸੀ। ਉਹਨਾਂ ਦੇ ਚਾਰ ਪੁੱਤਰ ਸਨ ਤੇ ਇੱਕੋ ਇੱਕ ਲੜਕੀ ਜਿਸ ਦਾ ਨਾਮ ਸੀ ਰਖੰਭ ਕਲਾ। ਬੱਚਿਆਂ ਨੂੰ ਬ੍ਰਾਹਮਣ ਕੋਲ ਪੜ੍ਹਨ ਲਾਇਆ ਗਿਆ। ਇੱਕ ਦਿਨ ਰਾਜ ਕੁਮਾਰੀ ਬ੍ਰਾਹਮਣ ਦੇ ਘਰ ਆਮ ਦਿਨਾਂ ਨਾਲੋਂ ਪਹਿਲਾਂ ਚਲੀ ਗਈ ਤੇ ਉਸਨੂੰ ਸਾਲਗਰਾਮ ਤੇ ਲਿੰਗਮ ਦੇ ਅੱਗੇ ਡੰਡੌਤ ਕਰਦਿਆਂ ਤੇ ਪੂਜਾ ਕਰਦਿਆਂ ਵੇਖਿਆ। ਉਹ ਆਪਣੇ ਗੁਰੂ ਨੂੰ ਇੰਝ ਕਰਦਿਆਂ ਵੇਖ ਕੇ ਮੁਸਕਰਾਈ ਤੇ ਉਸ ਤੋਂ ਉਸਦੇ ਉਸ ਵਿਸ਼ੇਸ਼ ਵਿਵਹਾਰ ਦਾ ਕਾਰਨ ਪੁੱਛਿਆ। ਬ੍ਰਾਹਮਣ ਨੇ ਕਿਹਾ, "ਐ ਲੜਕੀ ਸਾਲਗ੍ਰਾਮ ਦੇਵਤਾ ਹੈ ਜਿਸਦੀ ਰਾਜੇ-ਮਹਾਰਾਜੇ ਪੂਜਾ

ਕਰਦੇ ਹਨ। ਤੂੰ ਇਸ ਬਾਰੇ ਅਣਜਾਣ ਹੈ, ਕੀ ਜਾਣਦੀ ਹੈਂ ? ਕੀ ਤੂੰ ਇਸ ਦੇਵਤੇ ਨੂੰ ਪੱਥਰ ਸਮਝਦੀ ਹੈ ?"

**ਰਾਜਕੁਮਾਰੀ**— 'ਐ ਮੂਰਖ ਬ੍ਰਾਹਮਣ ਤੂੰ ਉਸ ਬਾਰੇ ਕੁਝ ਨਹੀਂ ਜਾਣਦਾ ਜਿਸਦੀ ਮਹਿਮਾ ਤ੍ਰੈ-ਲੋਕੀ ਵਿੱਚ ਫੈਲੀ ਹੋਈ ਹੈ। ਤੂੰ ਇਸ ਪੱਥਰ ਦੀ ਪੂਜਾ ਕਰ ਰਿਹਾ ਹੈਂ, ਜਿਸਦੇ ਛੂਹਣ ਨਾਲ ਹੀ ਮਨੁੱਖ ਦਾ ਸਭ ਆਤਮਿਕ ਆਨੰਦ ਖੁੱਸ ਜਾਂਦਾ ਹੈ। ਤੂੰ ਆਪਣਾ ਮਨੋਰਥ ਪ੍ਰਾਪਤ ਕਰਨ ਲਈ ਅਜਿਹਾ ਪਾਪ ਕਰ ਰਿਹਾ ਹੈਂ ਜਿਸਦੇ ਸਾਹਮਣੇ ਹੋਰ ਸਭ ਪਾਪ ਭੈ-ਭੀਤ ਹੋ ਜਾਣ। ਐ ਮੂਰਖ, ਰੱਬ ਦੀ ਅਰਾਧਨਾ ਕਰ, ਉਹ ਪੱਥਰ ਨਹੀਂ ਹੈ। ਉਸ ਦਾ ਜਲ, ਥਲ ਹਰ ਥਾਂ ਅਤੇ ਸਭ ਰਾਜਿਆਂ ਵਿੱਚ ਵਾਸ ਹੈ। ਉਹ ਸੂਰਜ, ਚੰਦ ਤੇ ਆਕਾਸ਼ ਵਿੱਚ ਹੈ। ਜਿਧਰ ਵੀ ਤੂੰ ਨਜ਼ਰ ਮਾਰੇਂਗਾ, ਤੂੰ ਉਹਦੇ ਵੱਲ ਹੀ ਵੇਖਦਾ ਰਹੂ। ਉਹ ਅਗਨੀ, ਹਵਾ ਤੇ ਧਰਤੀ ਹੇਠ ਵੀ ਹੈ। ਉਹ ਕਿਹੜੀ ਥਾਂ ਨਹੀਂ ਹੈ ? ਉਹ ਹਰ ਸ਼ੈਅ ਵਿੱਚ ਵਿੱਦਮਾਨ ਹੈ। ਭਾਵੇਂ ਸਾਰੇ ਮਹਾਂ-ਦੀਪਾਂ ਨੂੰ ਕਾਗਜ਼ ਬਣਾ ਲਈਏ, ਤੇ ਸੱਤ ਸਾਗਰਾਂ ਦਾ ਜਲ ਸਿਆਹੀ ਬਣ ਜਾਏ ਤੇ ਸਭ ਵਣਸਪਤੀ ਨੂੰ ਵੱਢ ਕੇ ਕਲਮਾਂ ਘੜ ਲਈਏ ਤੇ ਵਿੱਦਿਆ ਦੀ ਸੁਰਸਵਤੀ ਸੁਵਕਤਤਾ ਬਣ ਕੇ 60 ਯੁਗਾਂ ਲਈ ਬੋਲਦੀ ਤੇ ਲਿਖਾਉਂਦੀ ਜਾਵੇ ਤਾਂ ਵੀ ਰੱਬ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਫਿਰ ਵੀ ਐ ਮੂਰਖ ਤੂੰ ਉਸਨੂੰ ਪੱਥਰ ਮੰਨੀ ਬੈਠਾ ਹੈਂ। ਐ ਮਨੁੱਖ ਤੂੰ ਰੱਬ ਦਾ ਭੇਤ ਨਹੀਂ ਜਾਣਦਾ। ਤੂੰ ਹਰ ਤਰ੍ਹਾਂ ਨਾਲ ਦੁਨੀਆਂ ਨੂੰ ਧੋਖਾ ਦੇ ਰਿਹਾ ਹੈਂ ਤੇ ਆਪਣੇ ਕਪਟ ਦੇ ਇਨਾਮ ਬਦਲੇ ਧਨ ਨਾਲ ਆਪਣੀਆਂ ਤਿਜੌਰੀਆਂ ਭਰ ਰਿਹਾ ਹੈਂ। ਤੈਨੂੰ ਦੁਨੀਆਂ ਸਿਆਣਾ ਤੇ ਚਤੁਰ ਪੰਡਤ ਮੰਨਦੀ ਹੈ ਪਰ ਤੂੰ ਪੱਥਰ ਦੀ ਪੂਜਾ ਕਰਦਾ ਹੈਂ। ਇਸ ਤਰ੍ਹਾਂ ਜਾਪਦਾ ਹੈ ਤੇਰੀ ਅਕਲ ਤੈਨੂੰ ਜੁਆਬ ਦੇ ਗਈ ਹੈ। ਜਦੋਂ ਮੂੰਹੋਂ ਤੂੰ "ਸ਼ਿਵ-ਸ਼ਿਵ" ਆਖਦਾ ਹੈਂ ਤਾਂ ਤੇਰੇ ਵਿੱਚ ਲੋਭ ਸਮਾਇਆ ਹੋਇਆ ਹੈ। ਤੂੰ ਬਹੁਤ ਜ਼ਿਆਦਾ ਛਲ-ਕਪਟ ਕਰਦਾ ਹੈਂ ਤੇ ਘਰ-ਘਰ ਤੋਂ ਮੰਗਦਿਆਂ ਵੀ ਤੈਨੂੰ ਸ਼ਰਮ ਨਹੀਂ ਆਉਂਦੀ। ਤੂੰ ਦੋ ਘੰਟੇ ਲਈ ਆਪਣਾ ਨੱਕ ਪਕੜ ਰੱਖਿਆ ਜਿਵੇਂ ਜੋਗ-ਸਾਧਨਾ ਕਰ ਰਿਹਾ ਹੋਵੇਂ। ਤੇ ਸ਼ਿਵ ਨੂੰ ਇੱਕ ਲੱਤ ਤੇ ਖੜ ਕੇ ਧਿਆਉਂਦਾ ਰਿਹਾ। ਜੇ ਕੋਈ ਲੰਘ ਰਿਹਾ ਵਿਅਕਤੀ ਤੈਨੂੰ ਇੱਕ ਪੈਸਾ ਵੀ ਦਿੰਦਾ ਤਾਂ ਦੰਦਾਂ ਨਾਲ ਪਕੜ ਲੈਂਦਾ ਤੇ ਆਪਣੇ ਦੇਵਤਿਆਂ ਨੂੰ ਭੁੱਲ ਜਾਂਦਾ ਹੈਂ। ਤੂੰ ਦੂਸਰਿਆਂ ਨੂੰ ਤਾਂ ਉਪਦੇਸ਼ ਦਿੰਦਾ ਹੈਂ, ਪਰ ਤੂੰ ਆਪ ਪ੍ਰਮਾਤਮਾ ਨਾਲ ਲਿਵ ਲਾਉਂਦਾ ਨਹੀਂ। ਸਦਾ ਹੀ ਲੋਕਾਂ ਨੂੰ ਤੁਸੀਂ ਮਾਇਆ ਤੋਂ ਘ੍ਰਿਣਾ ਕਰਨ ਦਾ ਉਪਦੇਸ਼ ਦਿੰਦੇ ਹੋ, ਫਿਰ ਵੀ ਆਪ ਉਸੇ ਰੁਪੈ ਪੈਸੇ ਦੀ ਖਾਤਰ ਹਰ ਅਮੀਰ ਗਰੀਬ ਦੇ ਦਰ ਤੇ ਮੰਗਣ ਲਈ ਜਾਂਦੇ ਹੋ ਤੇ ਆਪਣੇ ਨੀਚ ਤੋਂ ਨੀਚ ਆਦਮੀ ਕੋਲੋਂ ਬੇਇੱਜ਼ਤੀ ਕਰਾਉਣ ਤੋਂ ਵੀ ਨਹੀਂ ਸ਼ਰਮਾਂਦੇ। ਤੁਸੀਂ ਆਪਣੇ ਆਪ ਨੂੰ ਪਵਿੱਤਰ ਕਹਿੰਦੇ ਹੋ ਜਦੋਂ ਕਿ ਤੁਸੀਂ ਬਹੁਤ ਹੀ ਮਲੀਨ ਹੋ। ਤੁਸੀਂ ਕਹਿੰਦੇ ਹੋ ਕਿ ਤੁਸੀਂ ਸੰਤੁਸ਼ਟ ਹੋ ਜਦੋਂ ਕਿ ਅਤ੍ਰਿਪਤ ਹੋ ਤੇ ਇੱਕ ਘਰ ਛੱਡ ਕੇ ਦੂਸਰੇ ਘਰ ਜਾ ਮੰਗਦੇ ਹੋ। ਤੁਸੀਂ ਸ਼ਿਵ ਦੀ ਮਿੱਟੀ ਦੀ ਮੂਰਤੀ ਬਣਾ ਕੇ ਫਿਰ ਪੂਜਾ ਕਰਦੇ ਹੋ ਤੇ ਦਰਿਆ ਵਿੱਚ ਸੁੱਟ ਦਿੰਦੇ ਹੋ। ਘਰ ਆ ਕੇ ਉਸਦੀ ਥਾਂ ਹੋਰ ਸਥਾਪਿਤ ਕਰ ਦਿੰਦੇ ਹੋ। ਤੁਸੀਂ ਉਹਦੇ ਪੈਰਾਂ ਤੇ ਡਿਗਦੇ ਹੋ ਤੇ ਫਰਸ਼ ਤੇ ਘੰਟਾ ਭਰ ਮੱਥਾ ਰਗੜਦੇ ਹੋ। ਜ਼ਰਾ ਸੋਚੋ ਇਸਨੇ ਕੀ ਦੇ ਦੇਣਾ ਹੈ ? ਤੁਸੀਂ ਜਣਨ ਅੰਗ ਦੇ ਚਿੰਨ੍ਹ ਦੀ ਪੂਜਾ ਕਰਦੇ ਹੋ ਤੇ ਇਸਨੂੰ ਸ਼ਿਵ ਮੰਨ ਕੇ ਉਹਦੇ ਪੈਰਾਂ 'ਚ ਡਿੱਗਦੇ ਹੋ। ਤੁਸੀਂ

ਪੱਥਰ ਨੂੰ ਪ੍ਰਮਾਤਮਾ ਕਹਿੰਦੇ ਹੋ ਪ੍ਰੰਤੂ ਇਸਦਾ ਤੈਨੂੰ ਕੋਈ ਲਾਭ ਨਹੀਂ ਹੋਵੇਗਾ। ਕਿਉਂਕਿ ਪੱਥਰ ਸ੍ਰਿਸ਼ਟੀ ਦੀ ਸਭ ਤੋਂ ਨੀਚ ਦਰਜੇ ਦੀ ਵਸਤੂ ਹੈ। ਜੇਕਰ ਇਹ ਤੇਰੇ ਤੇ ਖੁਸ਼ ਹੋ ਕੇ ਪਤੀਜ ਵੀ ਜਾਵੇ ਤਾਂ ਤੈਨੂੰ ਕੀ ਦੇਵੇਗਾ ? ਜੇ ਕਿਸੇ ਸਮੇਂ ਇਹ ਤੈਨੂੰ ਆਪਣੇ ਵਰਗਾ ਬਣਾ ਲਵੇ ਤਾਂ ਤੁਸੀਂ ਵੱਧ ਤੋਂ ਵੱਧ ਕੀ ਬਣੋਗੇ ? ਹੇ ਮਹਾਂ ਮੂਰਖ ਇਹ ਪੱਕ ਜਾਣ ਕਿ ਜਦੋਂ ਤੇਰੇ ਪ੍ਰਾਣ ਨਿਕਲ ਗਏ ਤਾਂ ਤੇਰੇ ਲਈ ਫਿਰ ਪ੍ਰਮਾਤਮਾ ਬਾਰੇ ਜਾਣਨ ਲਈ ਸਮਾਂ ਲੰਘ ਜਾਏਗਾ। ਤੂੰ ਆਪਣਾ ਬਚਪਨ ਬਿਨਾਂ ਪ੍ਰਾਰਥਨਾ ਤੇ ਲੰਘਾ ਛੱਡਿਆ ਹੈ ਪ੍ਰੰਤੂ ਆਪਣੀ ਜੁਆਨੀ ਵਿੱਚ ਹੀ ਪ੍ਰਮਾਤਮਾ ਦਾ ਨਾਮ ਨਹੀਂ ਜਪਿਆ। ਤੂੰ ਦੂਸਰਿਆਂ ਨੂੰ ਪ੍ਰੇਰਨਾ ਦਿੰਦਾ ਰਿਹਾ ਹੈਂ ਕਿ ਉਹ ਦਾਨ ਕਰਨ ਪ੍ਰੰਤੂ ਆਪਣੇ ਹੱਥ ਨਾਲ ਕਿਸੇ ਦੀ ਕਦੇ ਸਹਾਇਤਾ ਨਹੀਂ ਕੀਤੀ। ਤੂੰ ਪੱਥਰਾਂ ਅੱਗੇ ਸਿਰ ਝੁਕਾਉਂਦਾ ਰਿਹਾ ਹੈ ਪਰ ਰੱਬ ਅੱਗੇ ਨਹੀਂ। ਐ ਮੂਰਖ ਤੂੰ ਘਰੇਲੂ ਕਾਰ-ਵਿਹਾਰ ਵਿੱਚ ਫਸ ਕੇ ਜ਼ਿੰਦਗੀ ਟਾਲ-ਮਟੋਲ 'ਚ ਲੰਘਾ ਲਈ ਹੈ। ਹੇ ਬ੍ਰਾਹਮਣ ਤੂੰ ਇੱਕ ਜਾਂ ਦੋ ਪੁਰਾਣ ਪੜ੍ਹ ਕੇ ਹੰਕਾਰ ਨਾਲ ਫੁੱਲ ਗਿਆ ਹੈਂ। ਤੂੰ ਉਹ ਪੁਰਾਣ ਨਹੀਂ ਪੜ੍ਹਿਆ ਜਿਸ ਨਾਲ ਇਸ ਜੀਵਨ ਦੇ ਸਭ ਪਾਪ ਧੋਤੇ ਜਾਂਦੇ ਹਨ। ਤੂੰ ਤਪ ਵੀ ਵਿਖਾਵੇ ਲਈ ਕਰਦਾ ਹੈਂ। ਦਿਨ ਰਾਤ ਤੇਰਾ ਮਨ ਪੈਸੇ ਵਿੱਚ ਹੀ ਲੱਗਾ ਹੋਇਆ ਹੈ। ਮੂਰਖ ਤੇਰਾ ਕਥਨ ਸਹੀ ਮਨ ਲੈਣਗੇ, ਪਰ ਮੈਂ ਐਸਾ ਨਹੀਂ ਕਰਾਂਗੀ। ਤੂੰ ਇਤਨਾ ਛਲ-ਕਪਟ ਕਿਉਂ ਕਰਦਾ ਹੈਂ ? ਤੂੰ ਕਿਸ ਮਨੋਰਥ ਲਈ ਪੱਥਰ ਦੀ ਪੂਜਾ ਕਰਦਾ ਹੈਂ ? ਤੂੰ ਇਸ ਜਹਾਨ ਤੇ ਅਗਲੇ ਜਹਾਨ ਦੇ ਸੁੱਖਾਂ ਨੂੰ ਗੁਆ ਲਿਆ ਹੈ। ਤੂੰ ਝੂਠੀ ਸਿੱਖਿਆ ਦੇ ਕੇ ਖੁਸ਼ੀ-ਖੁਸ਼ੀ ਇਵਜ਼ਾਨੇ 'ਚ ਮੂੰਹ ਮੰਗੀ ਦੌਲਤ ਲੈ ਲੈਂਦਾ ਹੈਂ। ਇਤਨਾ ਹੀ ਕਾਫੀ ਹੈ ਕਿ ਤੂੰ ਮੇਰੇ ਭਰਾਵਾਂ ਨੂੰ ਭੈੜੀ ਸਿੱਖਿਆ ਦਿੱਤੀ ਹੈ, ਮੈਨੂੰ ਐਸੀ ਸਿੱਖਿਆ ਦੇਣ ਦੀ ਲੋੜ ਨਹੀਂ।"

**ਬ੍ਰਾਹਮਣ**— "ਐ ਰਾਜਕੁਮਾਰੀ ਸੁਣ ਤੂੰ ਸ਼ਿਵ ਦੀ ਮਹਾਨਤਾ ਸਮਝ ਨਹੀਂ ਸਕੀ। ਤੂੰ ਸਦਾ ਬ੍ਰਹਮਾ, ਸ਼ਿਵ ਤੇ ਵਿਸ਼ਨੂੰ ਦਾਂ ਪੂਜਾ ਕਰਿਆ ਕਰ। ਤੂੰ ਉਹਨਾਂ ਦੀ ਵਡਿਆਈ ਕੀ ਜਾਣੇ ? ਤਾਂ ਹੀ ਤੂੰ ਇਸ ਤਰ੍ਹਾਂ ਬੋਲਦੀ ਹੈਂ। ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਹ ਸਭ ਦੇਵਤਿਆਂ ਤੋਂ ਪ੍ਰਾਚੀਨ ਹਨ ਤੇ ਤੈਨੂੰ ਚਾਹੀਦਾ ਹੈ ਕਿ ਤੂੰ ਉਹਨਾਂ ਨੂੰ ਸੰਸਾਰ ਦੇ ਮਾਲਕ ਸਮਝੇਂ। ਐ ਰਾਜਕੁਮਾਰੀ ਮੈਂ ਵਰਤਧਾਰੀ ਬ੍ਰਾਹਮਣ ਹਾਂ ਤੇ ਸਭ ਅਮੀਰ ਗਰੀਬ ਨੂੰ ਪਿਆਰ ਕਰਦਾ ਹਾਂ। ਮੈਂ ਸਭ ਨੂੰ ਉਪਦੇਸ਼ ਦਿੰਦਾ ਹਾਂ ਤੇ ਮਹਾਂ-ਕੰਜੂਸਾਂ ਨੂੰ ਦਾਨ ਦੇਣ ਦੀ ਪ੍ਰੇਰਨਾ ਦਿੰਦਾ ਹਾਂ।"

**ਰਾਜਕੁਮਾਰੀ**— "ਉਪਦੇਸ਼ ਦਾ ਸੰਚਾਰ ਕਰਕੇ ਤੂੰ ਚੇਲੇ ਬਣਾਉਂਦਾ ਹੈਂ। ਤੂੰ ਹਰ ਢੰਗ ਨਾਲ ਉਹਨਾਂ ਤੋਂ ਭੇਟਾ ਦੇ ਰੂਪ ਵਿੱਚ ਪੈਸੇ ਲੈਂਦਾ ਹੈਂ ਪ੍ਰੰਤੂ ਸੱਚ ਦੀ ਸਿੱਖਿਆ ਨਹੀਂ ਦਿੰਦਾ ਤੇ ਉਹਨਾਂ ਦਾ ਇਸ ਜਹਾਨ ਦੀ ਤੇ ਅਗਲੇ ਜਹਾਨ ਦੀ ਖੁਸ਼ੀ ਦਾ ਨਾਸ ਮਾਰਦਾ ਹੈਂ। ਐ ਬ੍ਰਾਹਮਣ ਤੂੰ ਉਹਨਾਂ ਨੂੰ ਹਰ ਢੰਗ ਨਾਲ ਲੁੱਟਦਾ ਹੈਂ ਜਿਹਨਾਂ ਤੇ ਤੂੰ ਆਰੰਭ ਵਿੱਚ ਆਪਣਾ ਮੰਤਰ ਚਲਾ ਲੈਂਦਾ ਹੈਂ। ਮੂਰਖ ਤੈਥੋਂ ਕੋਈ ਦੈਵੀ ਗਿਆਨ ਪ੍ਰਾਪਤ ਨਹੀਂ ਕਰਦੇ ਸਗੋਂ ਉਹ ਦੁੱਖਾਂ ਕਾਰਨ ਧਨ ਨਾਲ ਲੁਟਾਉਂਦੇ ਹਨ। ਤੂੰ ਉਹਨਾਂ ਨੂੰ ਦੱਸਦਾ ਹੈਂ ਕਿ ਤੇਰੇ ਮੰਤਰ ਨਾਲ ਉਹਨਾਂ ਦਾ ਭਲਾ ਹੋਵੇਗਾ ਤੇ ਸ਼ਿਵ ਉਹਨਾਂ ਨੂੰ ਵਰ ਦੇਵੇਗਾ। ਜਦੋਂ ਮੰਤਰ ਚਲਦੇ ਨਹੀਂ ਤਾਂ ਤੂੰ ਬਹਾਨਾ ਬਣਾਉਂਦਾ ਹੈਂ ਕਿ ਉਹਨਾਂ ਨੇ ਪੂਰੀ ਵਿਧੀ ਨਹੀਂ ਅਪਣਾਈ ਹੋਣੀ, ਇਸ ਕਾਰਨ ਹੀ ਮੰਤਰ ਚਲੇ ਨਹੀਂ। ਫਿਰ ਤੂੰ ਉਹਨਾਂ ਨੂੰ ਕਹਿੰਦਾ ਹੈਂ ਕਿ ਬ੍ਰਾਹਮਣਾਂ

ਨੂੰ ਦਾਨ-ਦੱਛਣਾ ਦਿਉ ਤੇ ਫਿਰ ਮੰਤਰ ਫੂਕਦਾ ਹੈਂ ਜਿਸ ਨਾਲ ਉਹਨਾਂ ਨੂੰ ਦੇਵਤਾ ਦੇ ਦਰਸ਼ਨ ਹੋ ਜਾਣ। ਤੂੰ ਉਹਨਾਂ ਤੋਂ ਚੱਟੀ ਭਰਾਉਂਦਾ ਹੈਂ ਜਦੋਂ ਕਿ ਇਹ ਭੁਲੇਖੇ ਪਾਉਣ ਕਰਕੇ ਤੈਥੋਂ ਵਸੂਲੀ ਜਾਣੀ ਚਾਹੀਦੀ ਹੈ, ਤੇ ਤੂੰ ਸਗੋਂ ਉਹਨਾਂ ਦੇ ਰੁਪੈ ਮੋੜਨ ਦੀ ਥਾਂ ਉਹੋ ਮੰਤਰ ਫਿਰ ਇੱਕ ਵਾਰ ਦੇ ਦਿੰਦਾ ਹੈਂ। ਸ਼ੁਰੂ ਤੋਂ ਹੀ ਤੂੰ ਉਹਨਾਂ ਨੂੰ ਗੁੰਮਰਾਹ ਕਰਦਾ ਹੈਂ ਤੇ ਅੰਤ ਵਿੱਚ ਕਹਿੰਦਾ ਹੈਂ ਕਿ ਉਹ ਖਾਸ ਸ਼ਬਦ ਭੁੱਲ ਗਏ ਹਨ ਤੇ ਜਾਂ ਪੂਰੀ ਵਿਧੀ ਕਰਨ ਵਿੱਚ ਅੜਿੱਕਾ ਪਿਆ ਹੈ ਜਿਸ ਕਾਰਨ ਦੇਵਤਾ ਪ੍ਰਗਟ ਹੋਇਆ ਨਹੀਂ ਤੇ ਤੁਹਾਨੂੰ ਇਛਿੱਤ ਵਰ ਪ੍ਰਾਪਤ ਨਹੀਂ ਹੋਇਆ। ਇਸ ਮਗਰੋਂ ਤੂੰ ਫਿਰ ਉਹਨਾਂ ਨੂੰ ਸਲਾਹ ਦਿੰਦਾ ਹੈਂ ਕਿ ਤੈਨੂੰ ਫਿਰ ਦਾਨ ਦੇਣ। ਹੇ ਬ੍ਰਾਹਮਣ ਇਹ ਮੰਤਰ ਤੂੰ ਲੋਕਾਂ ਨੂੰ ਸਿਖਾਉਂਦਾ ਹੈਂ ਜਿਹਨਾਂ ਦੇ ਘਰ ਲੁੱਟਣ ਦਾ ਤੇਰਾ ਇਰਾਦਾ ਹੁੰਦਾ ਹੈ। ਜਦੋਂ ਤੇਰੇ ਕੋਲ ਫਸਿਆ ਸ਼ਿਕਾਰ ਕੰਗਾਲ ਹੋ ਜਾਂਦਾ ਹੈਂ ਤਾਂ ਤੂੰ ਹੋਰ ਦੀ ਭਾਲ ਵਿੱਚ ਤੁਰ ਪੈਂਦਾ ਹੈਂ। ਜੇ ਤੇਰੇ ਜਾਦੂ ਟੂਣੇ ਕਾਰਗਰ ਹੁੰਦੇ ਤਾਂ ਤੂੰ ਘਰ ਵਿੱਚ ਬਾਦਸ਼ਾਹ ਵਾਂਗ ਬੈਠਦਾ ਨਾ ਕਿ ਮੰਗਦਾ ਫਿਰਦਾ।"

ਬ੍ਰਾਹਮਣ ਗੁੱਸੇ ਨਾਲ ਭਰਿਆ ਪੀਤਾ ਤੇ ਰਾਜਕੁਮਾਰੀ ਨੂੰ ਬਦ-ਦੁਆਵਾਂ ਦੀ ਬੁਛਾੜ ਕਰਦਾ, ਕਹਿਣਾ ਲੱਗਾ : "ਤੈਨੂੰ ਮੇਰੇ ਕੰਮ ਦਾ ਕੀ ਗਿਆਨ ਹੋ ਸਕਦਾ ਹੈ ? ਤੂੰ ਇਸ ਤਰਾਂ ਗੱਲਾਂ ਕਰਦੀ ਹੈਂ ਜਿਵੇਂ ਭੰਗ ਪੀਤੀ ਹੋਵੇ।

**ਰਾਜਕੁਮਾਰੀ**— "ਐ ਬ੍ਰਾਹਮਣ, ਇਹ ਤੂੰ ਹੈ ਜਿਸਨੂੰ ਪਤਾ ਨਹੀਂ ਕਿ ਤੂੰ ਕੀ ਬੋਲ ਰਿਹਾ ਹੈਂ। ਤੂੰ ਮੈਨੂੰ ਗੁਸਤਾਖੀ ਨਾਲ ਸੰਬੋਧਨ ਕਰਦਾ ਹੈਂ। ਮੇਰੀ ਮੱਤ ਭੰਗ ਨੇ ਨਹੀਂ ਮਾਰੀ। ਤੂੰ ਭੰਗ ਨਹੀਂ ਪੀਤੀ ਫਿਰ ਤੇਰੀ ਅਕਲ ਕਿਧਰ ਗਈ ਹੈ ? ਤੂੰ ਆਪਣੇ ਆਪ ਨੂੰ ਸਿਆਣਾ ਆਖਦਾ ਹੈਂ ਕਿਉਂਕਿ ਤੂੰ ਕਦੀ ਭੁੱਲ ਕੇ ਵੀ ਭੰਗ ਨਹੀਂ ਪੀਤੀ ਪਰ ਜਦ ਤੋਂ ਭਿੱਖਿਆ ਲੈਣ ਜਾਂਦਾ ਹੈਂ ਤੂੰ ਉਸੇ ਆਦਮੀ ਦੀ ਬੇਇੱਜ਼ਤੀ ਕਰਦਾ ਹੈਂ ਜਿਹਦੇ ਘਰ ਮੰਗਣ ਜਾਂਦਾ ਹੈਂ ਜਿਵੇਂ ਤੂੰ ਭੰਗ ਦੇ ਨਸ਼ੇ ਵਿੱਚ ਹੋਵੇਂ। ਤੂੰ ਉਹ ਪੈਸਾ ਦਰ-ਦਰ ਕਿਉਂ ਮੰਗਦਾ ਫਿਰਦਾ ਹੈਂ ਜਿਸ ਨਾਲ ਘ੍ਰਿਣਾ ਦਾ ਤੂੰ ਦਿਖਾਵਾ ਕਰਦਾ ਹੈਂ ? ਤੂੰ ਰਾਜਿਆਂ ਪਾਸ ਜਾ ਕੇ ਉਹਨਾਂ ਤੋਂ ਟੁੱਕੜ ਮੰਗਦਾ ਹੈਂ। ਤੂੰ ਕਹਿੰਦਾ ਹੈਂ ਕਿ ਤੂੰ ਸਭ ਸੰਸਾਰਕ ਵਸਤਾਂ ਦਾ ਤਿਆਗ ਕੀਤਾ ਹੈ ਤੇ ਹਰ ਇੱਕ ਨੂੰ ਇੰਝ ਕਰਨ ਦਾ ਉਪਦੇਸ਼ ਦਿੰਦਾ ਹੈਂ। ਜਿਸ ਚੀਜ਼ ਦੇ ਤਿਆਗ ਦਾ ਤੂੰ ਕਪਟ ਕਰਦਾ ਹੈਂ, ਫਿਰ ਉਸ ਨੂੰ ਲੈਣ ਲਈ ਹੱਥ ਕਿਉਂ ਫੈਲਾਉਂਦਾ ਹੈਂ ? ਇੱਕ ਆਦਮੀ ਨੂੰ ਤੂੰ ਧਨ ਦੌਲਤ ਤਿਆਗ ਦੇਣ ਦਾ ਉਪਦੇਸ਼ ਦਿੰਦਾ ਹੈਂ, ਦੂਸਰੇ ਨੂੰ ਤੂੰ ਆਖਦਾ ਹੈਂ ਕਿ ਤੂੰ ਅਸ਼ੁਭ ਗ੍ਰਹਿਚਾਲ ਦੇ ਪ੍ਰਭਾਵ ਵਿੱਚ ਹੈਂ ਤੇ ਇਸ ਲਈ ਉਹਨਾਂ ਤੋਂ ਛੁਟਕਾਰਾ ਦਿਵਾਉਣ ਦਾ ਉਪਾਅ ਕਰਨ ਲਈ ਉਸਨੂੰ ਕਹਿੰਦਾ ਹੈ ਕਿ ਧਨ ਮਾਲ ਦੇਵੇ। ਤੂੰ ਲੋਕਾਂ ਨੂੰ ਲੁੱਟਣ ਲਈ ਘਰ-ਘਰ ਤੁਰਿਆ ਫਿਰਦਾ ਹੈਂ। ਤੂੰ ਵੇਦਾਂ, ਸ਼ਾਸਤਰਾਂ ਤੇ ਸਿਮ੍ਰਤੀਆਂ ਦਾ ਉਚਾਰਨ ਕਰਦਾ ਫਿਰਦਾ ਹੈਂ ਤਾਂ ਜੋ ਤੈਨੂੰ ਦੁੱਗਣਾ ਪੈਸਾ ਮਿਲੇ ਜਿਹੜਾ ਕੁਝ ਦੇ ਦਿੰਦਾ ਹੈ ਉਹਦੀਆਂ ਸਿਫਤਾਂ ਕਰਦਾ ਹੈਂ ਤੇ ਜੋ ਇਨਕਾਰ ਕਰ ਦਿੰਦਾ ਹੈ, ਉਸਨੂੰ ਬੁਰਾ ਭਲਾ ਕਹਿੰਦਾ ਹੈਂ। ਇਸ ਤਰ੍ਹਾਂ ਤੈਨੂੰ ਹਰ ਇੱਕ ਤੋਂ ਭਿੱਖਿਆ ਦੀ ਆਸ ਹੁੰਦੀ ਹੈ। ਪਰ ਤੂੰ ਇਹ ਨਹੀਂ ਸੋਚਦਾ ਕਿ ਪ੍ਰਸੰਸਾ ਤੇ ਨਿੰਦਿਆਂ ਹਰ ਜਿਉਂਦੇ ਆਦਮੀ ਦੀ ਤਕਦੀਰ ਹੈ, ਇਹ ਮੋਇਆਂ ਤੇ ਕੋਈ ਅਸਰ ਨਹੀਂ ਕਰਦੀ। ਜਿਹੜਾ ਤੈਨੂੰ ਦਾਨ ਜਾਂ ਭਿੱਖਿਆ ਦਿੰਦਾ ਹੈ ਤੂੰ ਉਸਨੂੰ ਮੁਕਤੀ ਨਹੀਂ ਦੇ ਸਕਦਾ ਤੇ ਜਿਹੜਾ ਤੈਨੂੰ ਕੁਝ ਵੀ ਨਹੀਂ ਦਿੰਦਾ ਤੂੰ ਉਹਦਾ ਪਿਉ ਜਾਂ ਪੁੱਤਰ ਮਾਰ ਨਹੀਂ

ਸਕਦਾ। ਮੈਂ ਉਸਨੂੰ ਹੀ ਬ੍ਰਾਹਮਣ ਸਮਝਦੀ ਹਾਂ ਜੋ ਦੇਣ ਵਾਲੇ ਨੂੰ ਵੀ ਤੇ ਇਨਕਾਰ ਕਰਨ ਵਾਲੇ ਨੂੰ ਇੱਕੋ ਜਿਹੀ ਪ੍ਰਸੰਸਾ ਅਪ੍ਰਸੰਸਾ ਦਿੰਦਾ ਹੈ। ਐ ਬ੍ਰਾਹਮਣ ਜਿਸ ਆਦਮੀ ਤੋਂ ਰੁਪੈ ਜ਼ਬਰਦਸਤੀ ਖੋਹ ਲੈਂਦੇ ਹੋ ਜਾਂ ਜਿਸਨੂੰ ਤੁਸੀਂ ਚਾਪਲੂਸੀ ਨਾਲ ਪ੍ਰਸੰਨ ਕਰ ਲੈਂਦੇ ਹੋ ਤੁਹਾਡੇ ਨਾਲ ਹੀ ਨਰਕ ਵਿੱਚ ਜਾਣਗੇ।

ਬ੍ਰਾਹਮਣ ਭਾਵੇਂ ਇਹ ਕਹਿੰਦੇ ਹਨ ਕਿ ਉਹਨਾਂ ਨੇ ਸੰਸਾਰ ਦਾ ਤਿਆਗ ਕਰ ਦਿੱਤਾ ਹੈ, ਉਹ ਅਸਲ ਵਿੱਚ ਧਨ ਦੌਲਤ ਦੇ ਲੋਭੀ ਹਨ ਤੇ ਇਹਦੀ ਭਾਲ ਵਿੱਚ ਹੀ ਬਨਾਰਸ ਜਾਂ ਕਮਾਉਂ ਜਾ ਕੇ ਮਰਦੇ ਹਨ। ਕੁਝ ਇਹਦੇ ਲੋਭ ਕਾਰਨ ਆਪਣੀਆਂ ਉਲਝੀਆਂ ਜਟਾਵਾਂ ਸਿਰ ਉਦਾਲੇ ਵਲੇਟਦੇ ਹਨ। ਕੁਝ ਗਲ ਵਿੱਚ ਕਾਠ ਦੀ ਮਾਲਾ ਪਾ ਕੇ ਢੀਠ ਬਣ ਕੇ ਜੰਗਲਾਂ ਨੂੰ ਚਲੇ ਜਾਂਦੇ ਹਨ। ਕੁਝ ਹੋਰ ਮੋਚਨੇ ਨਾਲ ਸਿਰ ਦੇ ਵਾਲ ਉਖਾੜਦੇ ਹਨ। ਬ੍ਰਾਹਮਣ ਦੁਨੀਆਂ ਨੂੰ ਲੁੱਟਣ ਲਈ ਕਪਟ ਕਦੇ ਹਨ ਤੇ ਇਸ ਤਰ੍ਹਾਂ ਆਪਣੇ ਦੋਹਾਂ ਜਹਾਨਾਂ ਦਾ ਆਨੰਦ ਖੁਹਾ ਬੈਠਦੇ ਹਨ। ਉਹ ਮਿੱਟੀ ਦਾ ਲਿੰਗਮ ਬਣਾ ਕੇ ਪੂਜਦੇ ਹਨ ਪਰ ਇਸ ਵਿੱਚ ਬੁਰਾ ਜਾਂ ਭਲਾ ਕਰਨ ਦੀ ਕੋਈ ਸ਼ਕਤੀ ਹੀ ਨਹੀਂ ਹੈ। ਜਦ ਆਦਮੀਆਂ ਨੂੰ ਜਾਣਕਾਰੀ ਹੈ ਕਿ ਲਿੰਗਮ ਵਿੱਚ ਕੋਈ ਪ੍ਰਕਾਸ਼ ਨਹੀਂ, ਉਹ ਉਹਦੇ ਸਾਹਮਣੇ ਦੀਵੇ ਕਿਉਂ ਜਗਾਉਂਦੇ ਹਨ ? ਤੇ ਫਿਰ ਹਰ ਮੂਰਖ ਤੇ ਹਠੀ ਆਦਮੀ ਇਸਨੂੰ ਰੱਬ ਸਮਝਕੇ ਇਸ ਅੱਗੇ ਕਿਉਂ ਗਿੜਗੜਾਉਂਦਾ ਹੈ ? ਹੇ ਵਿਚਾਰਹੀਣ ਤੂੰ ਰੱਬ ਦਾ ਧਿਆਨ ਧਰ ਤੇ ਦੁਵਿਧਾ ਦਾ ਤਿਆਗ ਕਰ। ਜੋ ਲੰਬਾ ਸਮਾਂ ਬਨਾਰਸ ਵਿੱਚ ਅਧਿਐਨ ਕਰਦੇ ਹਨ, ਅੰਤ 'ਚ ਮਰਨ ਲਈ ਭੁਟਾਨ ਚਲੇ ਜਾਂਦੇ ਹਨ। ਥੋੜ੍ਹਾ ਜਿਹਾ ਗਿਆਨ ਪ੍ਰਾਪਤ ਕਰਕੇ ਤੁਸੀਂ ਘਰ ਤਿਆਗ ਇੱਕ ਮੁਲਕ ਤੋਂ ਦੂਸਰੇ ਮੁਲਕ ਘੁੰਮਦੇ ਰਹਿੰਦੇ ਹੋ। ਤੂੰ ਮਾਂ ਪਿਉ ਕਿੱਥੇ ਛੱਡੇ ਹੁੰਦੇ ਹਨ ਤੇ ਤੇਰੀ ਪਤਨੀ, ਪੁੱਤਰ ਤੇ ਨੂੰਹ ਤੈਨੂੰ ਲੱਭ ਨਹੀਂ ਸਕਦੇ। ਕਿਸੇ ਨੇ ਵੀ ਲਾਲਚ ਤਿਆਗਿਆ ਨਹੀਂ । ਇਸ ਨੇ ਹਰ ਇੱਕ ਨੂੰ ਪੁੱਠੇ ਰਾਹ ਪਾਇਆ ਹੋਇਆ ਹੈ।

ਕਿਸੇ ਦਾ ਤੂੰ ਸਿਰ ਮੁੰਨਦਾ ਹੈਂ, ਕਿਸੇ ਨੂੰ ਦੰਡ ਲਾਉਂਦਾ ਹੈਂ ਤੇ ਕਿਸੇ ਦੇ ਗਲ ਕਾਠ ਮਾਲਾ ਪੁਆ ਦਿੰਦਾ ਹੈਂ। ਕਿਸੇ ਨੂੰ ਜੁਬਾਨੀ ਬੋਲ ਕੇ ਮੰਤਰ ਸਿਖਾਉਂਦਾ ਹੈਂ, ਕਿਸੇ ਨੂੰ ਲਿਖ ਕੇ ਤੇ ਕਿਸੇ ਨੂੰ ਹੋਰ ਪ੍ਰਕਾਰ ਦਾ ਮੰਤਰ ਦੱਸਦਾ ਹੈਂ ਤੇ ਫਿਰ ਵੀ ਕਿਸੇ ਨੂੰ ਸਦੀਵੀ ਤੇ ਦੈਵੀ ਗਿਆਨ ਨਹੀਂ ਬਖਸ਼ਦਾ। ਕਿਸੇ ਨੂੰ ਤੂੰ ਇਹ ਦੱਸਦਾ ਹੈਂ ਕਿ ਵਿਦਵਤਾ ਵਾਲੇ ਵਿਸ਼ਿਆਂ ਤੇ ਕਿਵੇਂ ਬਹਿਸ ਕਰਨੀ ਹੈ, ਪਰ ਤੂੰ ਸਾਰਿਆਂ ਸਾਹਮਣੇ ਆਪਣੀ ਸਾਰੀ ਯੋਗਤਾ ਨਾਲ ਧਨ ਇਕੱਤਰ ਕਰਨ ਦੀਆਂ ਕੋਸ਼ਿਸ਼ਾਂ ਕਰਕੇ ਲੋਭੀ ਹੋਣ ਦੀ ਉਦਾਹਰਣ ਬਣ ਜਾਂਦਾ ਹੈਂ। ਤੂੰ ਕੋਈ ਦਇਆ ਨਹੀਂ ਦਿਖਾਉਂਦਾ, ਕਦੇ ਪ੍ਰਮਾਤਮਾ ਨਹੀਂ ਰੀਝਾਉਂਦਾ, ਸਗੋਂ ਐ ਮੂਰਖ, ਮਿੱਟੀ ਦੀ ਪੂਜਾ ਕਰਦਾ ਹੈਂ। ਇਸੇ ਕਾਰਨ ਤੇਰੀ ਕਿਸਮਤ ਵਿੱਚ ਤੁਰ ਫਿਰ ਕੇ ਮੰਗਣਾ ਹੀ ਲਿਖਿਆ ਹੈ। ਐ ਮੂਰਖ ਉਸਦਾ ਧਿਆਨ ਕਰ ਜਿਸ ਨੇ ਮਨੁੱਖਾਂ ਨੂੰ ਚੇਤਨ ਬਣਾਇਆ ਹੈ, ਤੂੰ ਉਸ ਨੂੰ ਕਿਉਂ ਬੇਖਬਰ ਸਮਝਦਾ ਹੈਂ ? ਇੱਕ ਪੱਥਰ ਨੂੰ ਕਿਉਂ ਪ੍ਰਮਾਤਮਾ ਕਹਿ ਰਿਹਾ ਹੈਂ? ਐ ਮਹਾਂ-ਮੂਰਖ ਤੂੰ ਕੁਝ ਵੀ ਨਹੀਂ ਜਾਣਦਾ ਤੇ ਫਿਰ ਤੂੰ ਆਪਣੇ ਆਪ ਨੂੰ ਸ੍ਰੇਸ਼ਟ ਪੰਡਤ ਆਖਦਾ ਹੈਂ। ਐ ਸ਼ੇਖੀ ਖੋਰ ਤੂੰ ਸ਼ਰਮ ਨਾਲ ਮਰ ਕਿਉਂ ਨਹੀਂ ਜਾਂਦਾ ? ਅਭਿਮਾਨ ਵਿੱਚ ਤੂੰ ਆਪਣੀ ਇੱਜ਼ਤ ਗੁਆ ਲਈ ਹੈ। ਤੂੰ ਆਪਣੇ ਆਪ ਨੂੰ ਭਵਿੱਖ-ਵਕਤਾ ਆਖਦਾ ਹੈਂ ਤੇ ਭਵਿੱਖ ਦੱਸਣ ਦਾ ਕਪਟ ਕਰਦਾ ਹੈਂ ਜਦੋਂ ਕਿ ਤੈਨੂੰ ਭੂਤ (ਬੀਤੇ) ਦਾ ਵੀ ਗਿਆਨ ਨਹੀਂ।

ਤੂੰ ਆਪਣੇ ਆਪ ਨੂੰ ਬੜਾ ਸੁੰਦਰ ਤੇ ਸਿਆਣਾ ਸਮਝਦਾ ਹੈਂ ਤੇ ਸਰੀਰਕ ਤੌਰ ਤੇ ਰਿਸ਼ਟ-ਪੁਸ਼ਟ ਤੇ ਸੰਤੁਸ਼ਟ ਹੋਣ ਦਾ ਦਾਅਵਾ ਕਰਦਾ ਹੈਂ। ਤੂੰ ਕਹਿੰਦਾ ਹੈਂ ਕਿ ਪੱਥਰ ਵਿੱਚ ਸ਼ਿਵ ਹੈ, ਪ੍ਰੰਤੂ ਐ ਮਹਾਂ ਮੂਰਖ ਤੈਨੂੰ ਕੁਝ ਵੀ ਪਤਾ ਨਹੀਂ। ਐ ਚਾਲਾਕ ਬੰਦੇ, ਦੱਸ ਪਾਰਬਤੀ ਦਾ ਸੁਆਮੀ ਪੱਥਰ ਦੇ ਕਿਸ ਹਿੱਸੇ ਵਿੱਚ ਹੈ। ਇਹ ਦੱਸ ਕਿ ਮਿੱਟੀ ਦੀ ਮੂਰਤੀ ਅੱਗੇ ਸਿਰ ਝੁਕਾ ਕੇ ਤੈਨੂੰ ਕੀ ਰੂਹਾਨੀ ਸੰਤੁਸ਼ਟਤਾ ਹੁੰਦੀ ਹੈ ? ਉਹ ਜਿਸ ਨੂੰ ਸੰਸਾਰ ਪਤਿਆ ਨਹੀਂ ਸਕਦਾ, ਚੌਲਾਂ ਦੀ ਬਲੀ ਨਾਲ ਖੁਸ਼ ਨਹੀਂ ਹੋਵੇਗਾ । ਤੂੰ ਧੂਫ ਧੁਖਾਉਂਦਾ ਹੈਂ, ਸੰਖ ਵਜਾਉਂਦਾ ਹੈਂ ਤੇ ਫੁੱਲ ਵਰਸਾਉਂਦਾ ਹੈਂ। ਤੂੰ ਆਪਣੇ ਯਤਨਾਂ ਨਾਲ ਥੱਕ ਜਾਂਦਾ ਹੈਂ, ਪ੍ਰੰਤੂ ਪੱਥਰ 'ਚੋਂ ਪ੍ਰਮਾਤਮਾ ਨਹੀਂ ਮਿਲਦਾ। ਜਿਹੜੇ ਤੇਰੇ ਜਾਦੂ ਮੰਤਰਾਂ ਨੂੰ ਨਹੀਂ ਮੰਨਦੇ, ਉਹਨਾਂ ਲਈ ਤੂੰ ਸ਼ਲੋਕਾਂ ਤੇ ਸ਼ਬਦਾਂ ਦਾ ਪਾਠ ਕਰਦਾ ਹੈਂ। ਤੂੰ ਦਿਨ ਦਿਹਾੜੇ ਲੋਕਾਂ ਦੀ ਦੌਲਤ ਉਹਨਾਂ ਦੇ ਘਰਾਂ ਤੋਂ ਚੁਰਾ ਲੈਂਦਾ ਹੈਂ। ਚੋਰ, ਜੇਬਕਤਰੇ ਤੇ ਲੁਟੇਰੇ ਵੀ ਤੇਰੀ ਚਾਲਾਕੀ ਦੇ ਟਾਕਰੇ ਤੇ ਆਪਣੀ ਅਗਿਆਨਤਾ ਕਾਰਨ ਸ਼ਰਮਸ਼ਾਰ ਹਨ। ਤੈਨੂੰ ਕਿਸੇ ਮੈਜਿਸਟਰੇਟ ਜਾਂ ਜੱਜ ਦੀ ਕੋਈ ਪ੍ਰਵਾਹ ਨਹੀਂ। ਤੂੰ ਆਪਣੇ ਚੇਲਿਆਂ ਨੂੰ ਧੋਖਾ ਦੇ ਕੇ ਗੁਜ਼ਾਰਾ ਕਰਦਾ ਹੈਂ।

ਧਨੀ ਲੋਕ ਫੁੱਲਾਂ ਵਰਗੇ ਹਨ ਤੇ ਤੇਰੇ ਜਿਹੇ ਚਾਲਾਕ ਆਦਮੀ ਭੌਰੇ ਹਨ ਜੋ ਆਪਣੇ ਘਰ ਵੱਲੋਂ ਬੇਫਿਕਰ ਹੋ ਕੇ, ਉਹਨਾਂ ਤੇ ਭਿਣਕਦੇ ਰਹਿੰਦੇ ਹਨ। ਹਰ ਆਦਮੀ ਮੌਤ ਅਧੀਨ ਹੈ ਪਰ ਲੋਕ ਫਿਰ ਵੀ ਦੌਲਤ ਦਾ ਲਾਲਸਾ ਕਰਦੇ ਹੋਏ ਸੰਸਾਰ ਤੋਂ ਤੁਰ ਜਾਂਦੇ ਹਨ। ਤ੍ਰਿਸ਼ਨਾ ਦੀ ਕੋਈ ਸੀਮਾ ਨਹੀਂ ਹੈ। ਇਹ ਹੀ ਇੱਕੋ ਵਸਤੂ ਹੈ ਜੋ ਸੰਸਾਰ ਵਿੱਚ ਸਦਾ ਰਹਿੰਦੀ ਹੈ।

ਤੁਸੀਂ ਕਿਸੇ ਦਾ ਸਿਰ ਮੁਣਾ ਦਿੰਦੇ ਹੋ, ਕਿਸੇ ਨੂੰ ਤੀਰਥ ਯਾਤਰਾ ਤੇ ਭੇਜ ਦਿੰਦੇ ਹੋ ਤੇ ਨਾਲ ਹੀ ਜੋ ਕੁਝ ਉਹਨਾਂ ਪਾਸ ਹੁੰਦਾ ਹੈ, ਉਹਨਾਂ ਤੋਂ ਮੰਗ ਲੈਂਦੇ ਹੋ। ਜੋ ਤੁਹਾਨੂੰ ਅਮੀਰ ਜਾਪਦੇ ਹਨ, ਉਹਨਾਂ ਨੂੰ ਭੀੜੀ ਮੋਰੀ 'ਚੋਂ ਲੰਘਾ ਦਿੰਦੇ ਹੋ ਤੇ ਉਹਨਾਂ ਤੋਂ ਪ੍ਰਤੀ ਵਿਅਕਤੀ ਕਰ ਉਗ੍ਰਾਹ ਲੈਂਦੇ ਹੋ ਫਿਰ ਉਹਨਾਂ ਨੂੰ ਉੱਥੋਂ ਲੰਘਣ ਦਿੰਦੇ ਹੋ। ਬ੍ਰਾਹਮਣਾਂ ਨੂੰ ਪ੍ਰਮਾਤਮਾ ਦਾ ਪਿਆਰ ਨਹੀਂ ਸਗੋਂ ਧਨ ਦਾ ਲੋਭ ਹੀ ਪ੍ਰੇਰਨਾ ਦਿੰਦਾ ਹੈ।

**ਬ੍ਰਾਹਮਣ—** "ਐ ਮੇਰੀ ਬੇਟੀ ਸੁਣ, ਤੂੰ ਸਮਝਦੀ ਨਹੀਂ। ਤੇਰੇ ਖਿਆਲ ਵਿੱਚ ਜਿਸਨੂੰ ਅਸੀਂ ਸ਼ਿਵ ਆਖਦੇ ਹਾਂ, ਉਹ ਪੱਥਰ ਹੈ। ਸਭ ਲੋਕ ਬ੍ਰਾਹਮਣਾਂ ਨੂੰ ਪ੍ਰਣਾਮ ਕਰਦੇ ਹਨ ਤੇ ਜਿਸ ਪਾਣੀ ਵਿੱਚ ਉਹਨਾਂ ਪੈਰ ਧੋਤੇ ਹੁੰਦੇ ਹਨ ਉਹ ਆਪਣੇ ਮੱਥਿਆਂ ਤੇ ਲਾਉਂਦੇ ਹਨ। ਸਰਾ ਸੰਸਾਰ ਉਹਨਾਂ ਦੀ ਪੂਜਾ ਕਰਦਾ ਹੈ, ਪਰ ਐ ਮੂਰਖ ਲੜਕੀ ਤੂੰ ਉਹਨਾਂ ਦੀ ਨਿੰਦਿਆ ਕਰਦੀ ਹੈਂ। ਸਾਲਗ੍ਰਾਮ ਤਾਂ ਪ੍ਰਾਚੀਨ ਬ੍ਰਹਮ ਹੈ, ਜਿਸਦੀ ਰਾਜੇ ਵੀ ਕਦਰ ਤੇ ਸਨਮਾਨ ਕਰਦੇ ਹਨ।"

**ਰਾਜਕੁਮਾਰੀ—** "ਐ ਮੂਰਖ ਬ੍ਰਾਹਮਣ ਤੈਨੂੰ ਕੁਝ ਪਤਾ ਨਹੀਂ। ਤੂੰ ਇੱਕ ਪੱਥਰ ਨੂੰ ਸੰਸਾਰ ਦੀ ਆਦਿ ਜੋਤ ਮੰਨਦਾ ਹੈਂ। ਤੇਰਾ ਖਿਆਲ ਹੈ ਕਿ ਇਸ ਵਿੱਚ ਸਰਵ-ਉੱਚ ਹਸਤੀ ਵਿੱਦਮਾਨ ਹੈ। ਮੇਰੇ ਨਾਲ ਛਲ ਨਾ ਕਰ, ਜੋ ਤੈਨੂੰ ਚਾਹੀਦਾ ਹੈ, ਲੈ ਲੈ। ਮੈਨੂੰ ਇਹ ਨਾ ਦੱਸ ਕਿ ਪੱਥਰ ਹੀ ਪ੍ਰਮਾਤਮਾ ਹੈ। ਤੂੰ ਮੂਰਖਾਂ ਨੂੰ ਇਹ ਦੱਸਕੇ ਆਪਣੀ ਇੱਛਾ ਅਨੁਸਾਰ ਜੀ ਭਰ ਕੇ ਲੁੱਟਦਾ ਹੈਂ। ਤੂੰ ਲੋਕਾਂ ਨੂੰ ਤੀਰਥ ਯਾਤਰਾ ਤੇ ਦਰਿਆਵਾਂ ਵਿੱਚ ਇਸ਼ਨਾਨ ਕਰਨ ਲਈ ਭੇਜ ਕੇ ਉਹਨਾਂ ਨੂੰ ਵਹਿਮਾਂ 'ਚ ਡੁਬਾਉਂਦਾ ਹੈਂ ਤੇ ਘਰ ਇੱਕ ਵੀ ਪੈਸਾ ਮੋੜ

ਕੇ ਲਿਜਾਉਣ ਦੀ ਆਗਿਆ ਨਹੀਂ ਦਿੰਦਾ। ਤੂੰ ਅਮੀਰ ਆਦਮੀ ਨਾਲ ਜੁੜੇ ਅਣਗਿਣਤ ਅਸ਼ੁਭ ਹਾਲਾਤ ਦੱਸਣ ਦਾ ਕਪਟ ਕਰਦਾ ਹੈਂ ਤਾਂ ਜੋ ਤੇਰੇ ਭੋਜ ਲਈ ਬੁਰੇ ਗ੍ਰਹਿ ਟਾਲਣ ਲਈ ਮੋਟੀ ਰਕਮ ਵੱਢੀ ਵਜੋਂ ਦੇਣ। ਜਦੋਂ ਤੈਨੂੰ ਪਤਾ ਲੱਗ ਜਾਂਦਾ ਹੈ ਕਿ ਉਸਦੇ ਪੱਲੇ ਹੁਣ ਕੁਝ ਨਹੀਂ ਤਾਂ ਫਿਰ ਤੂੰ ਉਹਦੇ ਵੱਲ ਝਾਕਦਾ ਵੀ ਨਹੀਂ। ਬ੍ਰਾਹਮਣ ਪੈਸੇ ਉਪਰ ਕਾਵਾਂ ਵਾਂਗ ਮੁੰਡਲਾਉਂਦੇ ਹਨ, ਇੰਝ ਲੜਦੇ ਹਨ ਜਿਵੇਂ ਇੱਲਾਂ ਮੱਛੀਆਂ ਲਈ ਤੇ ਕੁੱਤੇ ਹੱਡੀ ਲਈ। ਜਨਤਕ ਤੌਰ ਤੇ ਤਾਂ ਉਹ ਵੇਦਾਂ ਦੀ ਵਿਆਖਿਆ ਕਰਦੇ ਹਨ ਪਰ ਮਨ ਵਿੱਚ ਉਹ ਧਨ ਦੀ ਪੂਜਾ ਹੀ ਕਰਦੇ ਹਨ। ਪ੍ਰਮਾਤਮਾ ਤੈਨੂੰ ਮਿਲਦਾ ਨਹੀਂ, ਧਨ ਖਤਮ ਹੋ ਜਾਂਦਾ ਹੈ, ਸਭ ਸੇਵਾ ਵਿਅਰਥ ਜਾਂਦੀ ਰਹਿੰਦੀ ਹੈ। ਤੂੰ ਗਿਆਨ ਦਾ ਵਿਖਾਵਾ ਕਰਦਾ ਹੈਂ, ਪਰ ਤੈਨੂੰ ਪ੍ਰਮਾਤਮਾ ਨਾਲ ਲਿਵ ਲਾਉਣ ਦਾ ਗਿਆਨ ਨਹੀਂ। ਤੂੰ ਆਪਣੇ ਆਪ ਨੂੰ ਸਿਆਣਾ ਤੇ ਮੈਨੂੰ ਮੂਰਖ ਆਖਦਾ ਹੈਂ। ਐ ਮੂੜ੍ਹ ਜੇ ਤੂੰ ਭੰਗ ਨਹੀਂ ਪੀਂਦਾ ਤਾਂ ਕੀ ਹੋਇਆ, ਤੈਨੂੰ ਫਿਰ ਵੀ ਆਪਣੀ ਹੋਸ਼ ਨਹੀਂ। ਹਰ ਇੱਕ ਇਹ ਆਪ ਵੇਖ ਸਕਦਾ ਹੈ। ਬਹਾਦਰ ਪੁਰਖ ਭੰਗ ਪੀ ਕੇ ਲੜਾਈ ਲੜਦੇ ਹਨ ਤਾਂ ਉਹ ਹਾਥੀ ਦੇ ਦੰਦਾ ਬਾਹਰ ਕੱਢ ਦਿੰਦੇ ਹਨ ਤੇ ਤਲਵਾਰ ਤੇ ਨੇਜ਼ਾ ਫੜ ਕੇ ਵੈਰੀਆਂ ਨੂੰ ਨਿਰਭੈ ਹੋ ਕੇ ਕਤਲ ਕਰ ਦਿੰਦੇ ਹਨ। ਦੱਸ, ਐ ਦੁਸ਼ਟ ਜੇ ਤੂੰ ਭੰਗ ਪੀ ਵੀ ਲਵੇਂ ਤੂੰ ਕੀ ਕਰ ਸਕਦਾ ਹੈਂ ? ਤੂੰ ਜੇ ਲੜਾਈ ਕਰਨ ਲੱਗੇ ਤਦ ਵੀ ਡਰ ਦੇ ਮਾਰੇ ਇੱਕ ਲਾਸ਼ ਵਾਂਗ ਮੂੰਹ ਭਾਰ ਡਿੱਗ ਪਵੇਂ। ਐ ਬ੍ਰਾਹਮਣ ਸੁਣ, ਤੂੰ ਆਪਣੀ ਸਿੱਖਿਆ, ਮੂਰਖਾਂ ਨੂੰ ਦੇਹ, ਮੈਨੂੰ ਝੂਠਾਂ ਤੋਂ ਬਖਸ਼ ਤੇ ਦੂਸਰਿਆਂ 'ਚ ਝੂਠ ਪ੍ਰਚਾਰਦਾ ਫਿਰ। ਤੂੰ ਚਮੜੇ ਦਾ ਸਿੱਕਾ ਧਾਤ ਦੀ ਥਾਂ ਕਿਉਂ ਚਲਾ ਰਿਹਾ ਹੈਂ ? ਤੂੰ ਕੁੰਭੀ ਨਰਕ ਵਿੱਚ ਪਵੇਂਗਾ ਤੇ ਮੁੜ ਚੰਡਾਲ ਦੇ ਰੂਪ ਵਿੱਚ ਜਨਮ ਲਵੇਂਗਾ। ਤੈਨੂੰ ਯਮ ਲੋਕਾਂ ਵਿੱਚ ਪੁੱਠਾ ਰਕੇ ਲਟਕਾਇਆ ਜਾਵੇਗਾ। ਜਦੋਂ ਤੂੰ ਤੇ ਤੇਰੇ ਰਿਸ਼ਤੇਦਾਰ ਦੁੱਖ ਪਾਉਣਗੇ ਤਾਂ ਤੂੰ ਉਹਨਾਂ ਨੂੰ ਕੀ ਉੱਤਰ ਦੇਵੇਂਗਾ ? ਫਿਰ ਤੂੰ ਕਿਹੜੇ ਗ੍ਰੰਥ ਪੜ੍ਹੇਂਗਾ ਤੇ ਕੀ ਫਿਰ ਤੂੰ ਲਿੰਗਮ ਦੀ ਪੂਜਾ ਕਰੇਂਗਾ ? ਜਿੱਥੇ ਪ੍ਰਮਾਤਮਾ ਨੇ ਤੈਨੂੰ ਬੰਨ੍ਹ ਕੇ ਭੇਜਿਆ ਕੀ ਤੈਨੂੰ ਉੱਥੇ ਸ਼ਿਵ ਤੇ ਕ੍ਰਿਸ਼ਨ ਮਿਲ ਜਾਣਗੇ ? ਜਿੱਥੇ ਤੇਰਾ ਕੋਈ ਪੁੱਤਰ, ਮਾਂ, ਪਿਉ ਜਾਂ ਭਰਾ ਨਹੀਂ ਹੋਣਗੇ, ਕੀ ਰਾਮ ਤੇਰੀ ਸਹਾਇਤਾ ਨੂੰ ਬਹੁੜੇਗਾ ? ਸਦਾ ਉਸ ਸਰਵ-ਸ੍ਰੇਸ਼ਟ ਪ੍ਰਭੂ ਨੂੰ ਨਮਸਕਾਰ ਕਰ ਜਿਸ ਤੋਂ ਚੌਦਾਂ ਤਬਕ ਡਰਦੇ ਹਨ ਤੇ ਜਿਸਨੂੰ ਸਭ ਦੁਨੀਆਂ ਦਾ ਸਿਰਜਣਹਾਰ ਤੇ ਸੰਘਾਰਕ ਮੰਨਦੇ ਹਨ, ਜਿਸਦਾ ਕੋਈ ਆਕਾਰ ਜਾਂ ਰੂਪ-ਰੇਖਾ ਨਹੀਂ ਹੈ ਤੇ ਜਿਸਦੇ ਵਾਸ, ਸ਼ਕਲ ਤੇ ਨਾਮ ਦਾ ਕਿਸੇ ਨੂੰ ਗਿਆਨ ਨਹੀਂ ਹੈ। ਮੈਂ ਉਸ ਨੂੰ ਕਿਸ ਨਾਮ ਨਾਲ ਬੁਲਾਵਾਂ ਕਿਉਂਕਿ ਉਸ ਬਾਰੇ ਕੁਝ ਕਿਹਾ ਹੀ ਨਹੀਂ ਜਾ ਸਕਦਾ। ਉਸਦਾ ਕੋਈ ਪਿਤਾ, ਮਾਤਾ, ਭਰਾ, ਪੁੱਤਰ ਜਾਂ ਪੋਤਰਾ ਨਹੀਂ ਹੈ। ਰਾਮ ਜਾਂ ਕ੍ਰਿਸ਼ਨ ਦੇ ਵਿਪਰੀਤ ਉਸਦੀ ਕੋਈ ਇਸਤਰੀ ਖਿਡਾਵੀ ਵੀ ਨਹੀਂ ਹੈ। ਉਸਨੂੰ ਆਪਣੀ ਵਡਿਆਈ ਲਈ ਸੈਨਾ ਦੀ ਵੀ ਕੋਈ ਲੋੜ ਨਹੀਂ ਹੈ। ਜੋ ਉਹ ਕਹਿੰਦਾ ਹੈ, ਸੱਚ ਹੈ, ਜੋ ਉਹਦੀ ਇੱਛਾ ਹੁੰਦੀ ਹੈ, ਉਹ ਪ੍ਰਾਪਤ ਕਰ ਲੈਂਦਾ ਹੈ। ਕਈਆਂ ਨੂੰ ਉਹ ਨਵਾਂ ਜਨਮ ਦੇ ਦਿੰਦਾ ਹੈ ਤੇ ਕਈਆਂ ਨੂੰ ਨਰਕਾਂ ਵਿੱਚ ਭੇਜ ਦਿੰਦਾ ਹੈ। ਉਹ ਬਣਾਉਂਦਾ, ਘੜਦਾ, ਉਤਪੰਨ ਕਰਦਾ ਤੇ ਫਿਰ ਵਿਨਾਸ਼ ਕਰਦਾ ਹੈ। ਉਸੇ ਸ੍ਰੇਸ਼ਟ ਪ੍ਰਭੂ ਨੂੰ ਮੈਂ ਆਪਣਾ ਗੁਰੂ ਮੰਨਦੀ ਹਾਂ। ਉਹ ਮੇਰਾ ਗੁਰੂ ਹੈ ਮੈਂ ਉਸਦੀ ਸ਼ਿਸ਼। ਮੈਨੂੰ ਲੜਕੀ ਵੀ ਉਸਨੇ ਹੀ ਬਣਾਇਆ ਹੈ। ਐ ਬ੍ਰਾਹਮਣ ਮੈਂ ਸਰਵੋਤਮ ਪ੍ਰਭੂ ਦੀ ਪੁਜਾਰਨ ਹਾਂ। ਮੈਂ ਪੱਥਰ ਦੀ

ਪੂਜਾ ਨਹੀਂ ਕਰ ਸਕਦੀ। ਮੈਂ ਪੱਥਰ ਨੂੰ ਪੱਥਰ ਹੀ ਕਹਿੰਦੀ ਹਾਂ। ਇਸ ਕਾਰਨ ਲੋਕ ਮੇਰੇ ਨਾਲ ਨਾਰਾਜ਼ ਹੋ ਜਾਂਦੇ ਹਨ। ਮੈਂ ਝੂਠ ਨੂੰ ਝੂਠ ਕਹਿੰਦੀ ਹਾਂ ਤੇ ਇਹ ਸਭ ਨੂੰ ਪਰੇਸ਼ਾਨ ਕਰਦਾ ਹੈ। ਮੈਂ ਸੱਚ ਬੋਲਦੀ ਹਾਂ ਤੇ ਕਿਸੇ ਦੀ ਪ੍ਰਵਾਹ ਨਹੀਂ ਕਰਦੀ। ਐ ਬ੍ਰਾਹਮਣ ਜਿੱਥੋ ਤੱਕ ਤੇਰਾ ਸੰਬੰਧ ਹੈ, ਕੀ ਤੈਨੂੰ ਆਪਣੇ ਵਿਹਾਰ ਤੇ ਸ਼ਰਮ ਨਹੀਂ ਆਉਂਦੀ ? ਭਾਵੇਂ ਥੋੜੇ ਸਮੇਂ ਲਈ ਹੀ ਸਹੀ, ਤੂੰ ਪ੍ਰਮਾਤਮਾ ਵੱਲ ਧਿਆਨ ਲਗਾ।

**ਬ੍ਰਾਹਮਣ**—ਪ੍ਰਮਾਤਮਾ ਉਸਨੂੰ ਪਾਪੀ ਹੀ ਸਮਝੇਗਾ ਜੋ ਕਹਿੰਦਾ ਹੈ ਕਿ ਇਹ ਪੱਥਰ ਰੱਬ ਨਹੀਂ ਕੁਝ ਹੋਰ ਹੈ ਤੇ ਉਸਨੂੰ ਨਰਕ ਵਿੱਚ ਸੁੱਟੇਗਾ ਜਿਸਨੇ ਇਸ ਬਾਰੇ ਮੰਦੀ ਭਾਸ਼ਾ ਵਰਤੀ ਹੈ। ਇਹ ਹੀ ਆਦਿ ਤੇ ਪ੍ਰਾਚੀਨ ਪ੍ਰਮਾਤਮਾ ਹੈ।

**ਰਾਜਕੁਮਾਰੀ**—ਮੈਂ ਤਾਂ ਸਿਰਫ ਇੱਕ ਸਣਵ-ਸ੍ਰੇਸ਼ਟ ਪ੍ਰਭੂ ਨੂੰ ਮੰਨਦੀ ਹਾਂ। ਮੈਂ ਸ਼ਿਵ ਦਾ ਸਤਿਕਾਰ ਨਹੀਂ ਕਰਦੀ ਤੇ ਨਾ ਹੀ ਮੈਂ ਬ੍ਰਹਮਾ ਜਾਂ ਵਿਸ਼ਨੂੰ ਦੀ ਪੂਜਾ ਕਰਦੀ ਹਾਂ। ਮੈਨੂੰ ਤੇਰੇ ਦੇਵਤਿਆਂ ਦਾ ਕੋਈ ਭੈ ਨਹੀਂ ਹੈ। ਇਹ ਜਾਣ ਲੈ ਕਿ ਜੋ ਉਹਨਾਂ ਨੂੰ ਧਿਆਉਂਦਾ ਹੈ, ਪਹਿਲਾਂ ਹੀ ਮਰ ਚੁਕਾ ਹੈ ਤੇ ਜੋ ਅਕਾਲਪੁਰਖ ਨੂੰ ਧਿਆਉਂਦਾ ਹੈ, ਮੌਤ ਉਹਦੇ ਨੇੜੇ ਨਹੀਂ ਢੁੱਕਦੀ। ਜੋ ਅਕਾਲਪੁਰਖ ਦੀ ਬੰਦਗੀ ਕਰਦਾ ਹੈ ਤੇ ਇੱਕ ਵਾਰ ਵੀ ਉਸਦਾ ਨਾਮ ਸਿਮਰਦਾ ਹੈ, ਉਸ ਨੂੰ ਅਪਾਰ ਧਨ ਤੇ ਹਰ ਕਾਰਜ ਵਿੱਚ ਨਿਪੁੰਨਤਾ ਪ੍ਰਾਪਤ ਹੋਵੇਗੀ। ਜੋ ਸਰਵ-ਕਾਲੀਨ ਪ੍ਰਭੂ ਨਾਲ ਬਿਰਤੀ ਜੋੜਦਾ ਹੈ ਕਦੇ ਦੁੱਖ ਨਹੀਂ ਪਾਵੇਗਾ ਤੇ ਸੰਸਾਰ ਵਿੱਚ ਸਦਾ ਸੁਖੀ ਰਹੇਗਾ। ਐ ਬ੍ਰਾਹਮਣ ਜਦ ਤੈਨੂੰ ਮੌਤ ਨੇ ਕਸ਼ਟ ਦਿੱਤੇ ਤਾਂ ਕਿਹੜੀ ਪੁਸਤਕ ਪੜ੍ਹੇਂਗਾ ? ਕੀ ਇਹ ਗੀਤਾ ਹੋਵੇਗੀ ਜਾਂ ਭਾਗਵਤ। ਕੀ ਤੂੰ ਰੱਖਿਆ ਲਈ ਰਾਮ ਦਾ ਆਸਰਾ ਲਵੇਂਗਾ ਜਾਂ ਕ੍ਰਿਸ਼ਨ ਦਾ ਲੜ ਤਕੜਾਈ ਨਾਲ ਫੜੇਂਗਾ ? ਜਿਹੜੇ ਦੇਵਤਿਆਂ ਨੂੰ ਤੂੰ ਸ਼ਕਤੀਸ਼ਾਲੀ ਸਮਝਦਾ ਹੈਂ, ਮੌਤ ਦੀ ਗੁਰਜ ਨੇ ਸਭ ਖਤਮ ਕਰ ਦਿੱਤੇ ਹਨ। ਇਸ ਤੋਂ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਭਾਵ ਕੋਈ ਵੀ ਨਹੀਂ ਬਚ ਸਕਦਾ। ਦੇਵਤੇ ਵੀ ਉਵੇਂ ਹੀ ਜਨਮੇ ਜਿਵੇਂ ਦੈਂਤ ਤੇ ਦੋਵੇਂ ਹੀ ਆਵਾਗਵਣ ਦੇ ਚੱਕਰ ਅਧੀਨ ਹਨ। ਹਿੰਦੂ ਤੇ ਤੁਰਕ ਬਰਾਬਰ ਹਨ ਤੇ ਮੌਤ ਸਭ ਤੋਂ ਬਲਵਾਨ ਹੈ। ਕਈ ਵਾਰ ਦੈਂਤ ਦੇਵਤਿਆਂ ਨੂੰ ਮਾਰ ਦਿੰਦੇ ਹਨ ਤੇ ਕਈ ਵਾਰ ਦੇਵਤੇ ਦੈਂਤਾਂ ਨੂੰ। ਉਹ ਹਸਤੀ ਜਿਸਨੇ ਦੇਵਤਿਆਂ ਤੇ ਦੈਂਤਾਂ ਦੋਹਾਂ ਨੂੰ ਮਾਰ ਮੁਕਾਇਆ ਹੈ, ਉਸਨੇ ਹੀ ਮੇਰੀ ਪਾਲਣ-ਪੋਸਣ ਕੀਤਾ ਹੈ ਤੇ ਉਸਨੂੰ ਮੈਂ ਆਪਣਾ ਗੁਰੂ ਧਾਰਿਆ ਹੈ। ਮੈਂ ਉਸ ਅੱਗੇ ਸਿਰ ਝੁਕਾਉਂਦੀ ਹਾਂ ਜਿਸਦੀ ਪ੍ਰਭੁਤਾ 14 ਤਬਕਾਂ ਵਿੱਚ ਹੈ ਤੇ ਜਿਸਨੇ ਇੰਦਰ, ਵਿਸ਼ਨੂੰ, ਸੂਰਜ, ਚੰਦਰਮਾ, ਕੁਬੇਰ, ਵਰਣ ਤੇ ਸ਼ੇਸ਼ਨਾਗ ਦਾ ਵਿਨਾਸ਼ ਕੀਤਾ ਹੈ।

**ਬ੍ਰਾਹਮਣ**— ਜੋ ਪੱਥਰ ਦੀ ਪੂਜਾ ਕਰਦਾ ਹੈ, ਸ਼ਿਵ ਉਹਦੇ ਸਭ ਪਾਪ ਧੋਅ ਦਿੰਦਾ ਹੈ। ਜੋ ਇਸ ਦੇਵਤੇ ਨੂੰ ਛੱਡ ਕੇ ਹੋਰ ਦੀ ਪੂਜਾ ਕਰੇਗਾ, ਉਹ ਨਰਕਾਂ ਵਿੱਚ ਡਿੱਗੇਗਾ। ਜੋ ਬ੍ਰਾਹਮਣ ਨੂੰ ਰੁਪੈ ਦਿੰਦਾ ਹੈ, ਉਸ ਨੂੰ ਅਗਲੇ ਜਹਾਨ ਵਿੱਚ 10 ਗੁਣਾਂ ਰੁਪੈ ਮਿਲਣਗੇ। ਜੋ ਬ੍ਰਾਹਮਣ ਨੂੰ ਛੱਡ ਕੇ ਕਿਸੇ ਹੋਰ ਨੂੰ ਦੇਵੇਗਾ, ਉਸਨੂੰ ਕੋਈ ਫਲ ਨਹੀਂ ਮਿਲੇਗਾ।

**ਕਵੀ**—ਇਸ ਪਿੱਛੋਂ ਲੜਕੀ ਨੇ ਲਿੰਗਮ ਆਪਣੇ ਹੱਥ ਵਿੱਚ ਪਕੜ ਲਿਆ ਤੇ ਬ੍ਰਾਹਮਣ ਦੇ ਮਾਰਕੇ ਉਹਦੇ ਸਾਰੇ ਦੰਦ ਭੰਨ੍ਹ ਦਿੱਤੇ। ਫਿਰ ਉਹ ਬ੍ਰਾਹਮਣ ਦੀ ਸਭ ਜਾਇਦਾਦ ਲੈ ਗਈ।

**ਰਾਜਕੁਮਾਰੀ**—ਦੱਸ ਬ੍ਰਾਹਮਣਾਂ, ਹੁਣ ਤੇਰਾ ਸ਼ਿਵ ਕਿੱਥੇ ਗਿਆ ਹੈ ? ਉਹ ਜਿਸਦੀ ਤੂੰ ਸਦਾ ਸੇਵਾ ਕੀਤੀ ਹੈ, ਉਸਨੇ ਤੇਰੇ ਦੰਦ ਤੋੜ ਦਿੱਤੇ ਹਨ। ਜਿਸ ਮੂਰਤੀ ਨੂੰ ਧਿਆਉਂਦਿਆਂ ਤੂੰ ਜ਼ਿੰਦਗੀ ਲਾ ਦਿੱਤੀ, ਅੰਤ ਨੂੰ ਤੇਰੇ ਮੂੰਹ ਵਿੱਚ ਜਾ ਵੜੀ।

**ਕਵੀ**—ਰਾਜਕੁਮਾਰੀ ਨੇ ਬ੍ਰਾਹਮਣ ਦੀ ਸਾਰੀ ਸੰਪਤੀ ਦੂਸਰੇ ਬ੍ਰਾਹਮਣਾਂ ਵਿੱਚ ਵੰਡ ਦਿੱਤੀ ਤੇ ਆਪਣੇ ਪ੍ਰਤਿਵਾਦੀ ਨੂੰ ਕਿਹਾ, "ਚਿੰਤਾ ਕਰਨ ਦੀ ਲੋੜ ਨਹੀਂ। ਅਗਲੇ ਜਹਾਨ 'ਚ ਤੈਨੂੰ ਇਹਦਾ ਦਸ ਗੁਣਾ ਮਿਲੇਗਾ।"

**ਰਾਜਕੁਮਾਰੀ**—"ਤੂੰ ਦੂਸਰਿਆਂ ਨੂੰ ਕਹਿੰਦਾ ਹੈਂ, ਆਪਣਾ ਧਨ ਦਾਨ ਕਰ ਦਿਉ ਜਾਂ ਖਰਚ ਰਕ ਦਿਉ ਪਰ ਤੂੰ ਆਪ ਇਤਨਾ ਕੰਜੂਸ ਹੈਂ ਕਿ ਤੂੰ ਜੋ ਦਾਲ ਖਾਂਦਾ ਹੈਂ ਉਸ ਵਿੱਚ ਹਲਦੀ ਵੀ ਨਹੀਂ ਪਾਉਂਦਾ। ਤੂੰ ਬੜਾ ਫਰੇਬੀ ਹੈਂ ਤੇ ਤੇਰਾ ਕੰਮ ਧੋਖਾ ਕਰਨਾ ਹੀ ਹੈ। ਤੂੰ ਬਾਜ਼ਾਰ ਵਿੱਚ ਚਿੱਟੇ ਦਿਨ ਲੋਕਾਂ ਨੂੰ ਲੁੱਟਦਾ ਹੈਂ। ਤੂੰ ਫੁੱਟੀ ਕੌਡੀ ਵੀ ਨਹੀਂ ਖਰਚਦਾ ਤੇ ਸਦਾ ਮੰਗਦਾ ਹੀ ਰਹਿੰਦਾ ਹੈਂ। ਲੜਕੀਆਂ ਨੂੰ ਬੇਟੀਆਂ ਕਹਿ ਕੇ ਉਹਨਾਂ ਦਾ ਸਤਭੰਗ ਕਰਦਾ ਹੈਂ। ਲੋਭ ਤੇਰੀ ਮਾਤਾ ਸੀ, ਹਿਰਸ ਤੇਰਾ ਪਿਤਾ ਸੀ ਤੂੰ ਕਮੀਨਗੀ ਦਾ ਅਵਤਾਰ ਹੈਂ। ਲਾਲਚ-ਕਪਟ ਦਾ ਮਾਹਿਰ ਹੋ ਕੇ ਤੂੰ ਸ਼ਾਹ-ਖਰਚੀ ਦਾ ਵਿਖਾਵਾ ਕਰਦਾ ਹੈਂ ਤਾਂ ਲੋਕ ਤੈਨੂੰ ਬਾਦਸ਼ਾਹ ਸਮਝਣ। ਤੂੰ ਸਰਾਸਰ ਨਿਕੰਮਾ ਹੈਂ । ਜੇ ਤੂੰ ਉਹ ਮੰਤਰ-ਟੂਣੇ ਜਾਣਦਾ ਹੋਵੇ ਜਿਹਨਾਂ ਦੀ ਜਾਣਕਾਰੀ ਦਾ ਤੂੰ ਛਲਾਵਾਂ ਕਰਦਾ ਹੈਂ ਤਾਂ ਤੂੰ ਦਰ-ਦਰ ਮੰਗਦਾ ਨਾ ਫਿਰੇਂ ? ਇੱਕ ਵਾਰ ਹੀ ਮੰਤਰ ਪੜ੍ਹਣ ਨਾਲ ਜਿਸਦੀ ਕਿ ਤੂੰ ਸ਼ੇਖੀ ਮਾਰਦਾ ਹੈਂ ਤੂੰ ਆਪਣਾ ਘਰ ਧਨ ਦੌਲਤ ਨਾਲ ਭਰ ਸਕਦਾ ਹੈਂ। ਰਾਮ ਤੇ ਕ੍ਰਿਸ਼ਨ ਜਿਹਨਾਂ ਬਾਰੇ ਤੂੰ ਗੱਲਾਂ ਕਰਦਾ ਹੈਂ, ਤੇ ਉਹ ਜਿਹਨਾਂ ਦੀ ਤੂੰ ਸ਼ਿਵ ਤੇ ਬ੍ਰਹਮਾ ਵਜੋਂ ਪੂਜਾ ਕਰਦਾ ਹੈਂ, ਸਭ ਦਾ ਮੌਤ ਨੇ ਅੰਤ ਕਰ ਦਿੱਤਾ ਹੈ। ਉੱਚਿਤ ਸਮੇਂ ਤੇ ਪ੍ਰਮਾਤਮਾ ਫਿਰ ਉਹਨਾਂ ਨੂੰ ਜਨਮ ਦੇਵੇਗਾ। ਕਿਤਨੇ ਰਾਮ ਚੰਦਰ ਤੇ ਕ੍ਰਿਸ਼ਨ ਹੋਏ ਹਨ। ਕਿਤਨੇ ਬ੍ਰਹਮਾ ਸ਼ਿਵ ਤੇ ਵਿਸ਼ਨੂੰ ਹੋਏ ਹਨ। ਚੰਦ ਸੂਰਜ ਵਿਚਾਰੇ ਕੀ ਹਨ ? ਇਹ ਤਾਂ ਪ੍ਰਮਾਤਮਾ ਦੇ ਦਰ ਦੇ ਭਿਸ਼ਤੀ ਹਨ। ਉਹ ਉੱਚਿਤ ਸਮੇਂ ਤੇ ਪੈਦਾ ਕੀਤੇ ਗਏ ਤੇ ਸਭ ਦਾ ਅੰਤ ਹੋ ਜਾਏਗਾ। ਵਿਸ਼ਨੂੰ ਜਿਸਨੂੰ ਜਲੰਧਰ ਦੀ ਪਤਨੀ ਨੇ ਸਰਾਪ ਦਿੱਤਾ ਸੀ, ਸਿੱਲ-ਪੱਥਰ ਹੋ ਗਿਆ ਸੀ ਤੇ ਤੂੰ ਉਸਨੂੰ ਦੇਵਤਾ ਕਹਿੰਦਾ ਹੈਂ। (ਵਿਸ਼ਨੂੰ ਦੇ ਪੱਥਰ ਬਣਨ ਦੀ ਪੌਰਾਣਿਕ ਕਥਾ ਇੰਜ ਹੈ : ਜਲੰਧਰ ਦੇਵਤਿਆਂ ਨੂੰ ਮਾਰ ਕੇ ਤਬਾਹੀ ਲਿਆ ਰਿਹਾ ਸੀ ਤੇ ਕੋਈ ਵੀ ਉਹਦਾ ਟਾਕਰਾ ਨਹੀਂ ਕਰ ਸਕਦਾ ਸੀ ਕਿਉਂਕਿ ਉਹਦੀ ਪਤਨੀ ਬੜੀ ਨਿਹਕਲੰਕ ਸੀ। ਵਿਸ਼ਨੂੰ ਨੂੰ ਸੁਝਾਅ ਦਿੱਤਾ ਗਿਆ ਕਿ ਉਹ ਉਸ ਨੂੰ ਵਰਗਲਾਵੇ। ਇਸ ਅਨੁਸਾਰ ਉਸਨੇ ਜਲੰਧਰ ਦਾ ਭੇਸ ਧਾਰ ਲਿਆ ਪ੍ਰੰਤੂ ਉਸ ਦੇ ਇੱਕ ਖਾਸ ਨਿਸ਼ਾਨ ਵੇਖ ਕੇ ਜੋ ਉਸ ਦੇ ਭ੍ਰਿਗੂ ਰਿਖੀ ਨੇ ਠੁੱਡਾ ਮਾਰ ਕੇ ਪਾਇਆ ਸੀ ਜਲੰਧਰ ਦੀ ਪਤਨੀ ਨੇ ਸਰਾਪ ਦੇ ਦਿੱਤਾ ਤੇ ਉਹ ਉਦੋਂ ਤੋਂ ਸਾਲਗ੍ਰਾਮ ਰੂਪੀ ਪੱਥਰ ਬਣ ਗਿਆ।)

**ਬ੍ਰਾਹਮਣ**—ਮੈਂ ਤੇਰੇ ਪਿਤਾ-ਰਾਜਾ-ਪਾਸ ਜਾ ਕੇ ਤੈਨੂੰ ਕੈਦ ਕਰਾਉਂਦਾ ਹਾਂ।

**ਰਾਜਕੁਮਾਰੀ**—ਮੈਂ ਉਹਨਾਂ ਨੂੰ ਵੱਖਰੀ ਕਹਾਣੀ ਸੁਣਾ ਕੇ ਤੇਰੇ ਦੋਵੇਂ ਹੱਥ ਕਟਵਾ ਦੇਵਾਂਗੀ। ਫਿਰ ਹੀ ਮੈਂ ਅਸਲੀ ਅਰਥਾਂ ਵਿੱਚ ਰਾਜੇ ਦੀ ਪੁੱਤਰੀ ਅਖਾਵਾਂਗੀ।

**ਬ੍ਰਾਹਮਣ**—ਮੈਂ ਜੋ ਤੂੰ ਕਹੇਂਗੀ ਕਰਨ ਦਾ ਵਚਨ ਦਿੰਦਾ ਹਾਂ ਪਰ ਤੂੰ ਆਪਣਾ ਗੁੱਸਾ ਤਿਆਗ ਦੇ।

**ਰਾਜਕੁਮਾਰੀ**—ਤੂੰ ਬੁੱਤ-ਪੂਜਾ ਨਾ ਕਰ ਸਗੋਂ ਸਰਵਸ੍ਰੇਸ਼ਟ ਪ੍ਰਭੂ ਦੇ ਚਰਨਾਂ ਦਾ ਧਿਆਨ ਧਰ।

**ਕਵੀ**—ਫਿਰ ਬ੍ਰਾਹਮਣ ਪ੍ਰਮਾਤਮਾ ਦੀ ਭਗਤੀ ਵਲ ਲੱਗ ਗਿਆ ਤੇ ਬੁੱਤ ਉਸਨੇ ਦਰਿਆ ਵਿੱਚ ਸੁੱਟ ਦਿੱਤੇ।

ਭਾਈ ਨੰਦ ਲਾਲ ਗੁਰੂ ਗੋਬਿੰਦ ਰਾਏ ਦਾ ਇੱਕ ਉੱਘਾ ਸਿੱਖ ਸੀ। ਉਸਨੇ ਫਾਰਸੀ ਭਾਸ਼ਾ ਵਿੱਚ ਕਈ ਰਚਨਾਵਾਂ ਲਿਖੀਆਂ ਜੋ ਉਸਦੇ ਜੋਤ-ਵਿਕਾਸ ਗ੍ਰੰਥ ਵਿੱਚ ਮਿਲਦੀਆਂ ਹਨ। ਉਹਨਾਂ ਨੇ ਲਿਖਿਆ ਹੈ : "ਹਜ਼ਾਰਾਂ ਹੀ ਬ੍ਰਹਮਾ ਗੁਰੂ ਨਾਨਕ ਦੀ ਮਹਿਮਾ ਗਾਉਂਦੇ ਹਨ ਕਿਉਂ ਜੋ ਉਹਨਾਂ ਦੀ ਵਡਿਆਈ ਤੇ ਗੌਰਵ ਸਭ ਨਾਲੋਂ ਅਧਿਕ ਹੈ। ਹਜ਼ਾਰਾਂ ਦੀ ਸ਼ਿਵ ਤੇ ਇੰਦਰ ਉਹਨਾਂ ਦੇ ਚਰਨਾਂ ਤੇ ਸੀਸ ਨਿਵਾਉਂਦੇ ਹਨ ਕਿਉਂ ਜੋ ਉਹਨਾਂ ਦਾ ਸਿੰਘਾਸਨ ਸਭ ਤੋਂ ਉੱਚਾ ਹੈ। ਹਜ਼ਾਰਾਂ ਵਿਸ਼ਨੂੰ, ਅਣਗਿਣਤ ਰਾਮ ਕ੍ਰਿਸ਼ਨ, ਹਜ਼ਾਰਾਂ ਹੀ ਦੁਰਗਾ ਤੇ ਗੋਰਖ ਉਸ ਦੇ ਚਰਨਾਂ ਤੇ ਨਿਵੇਦਨ ਕਰਦੇ ਹਨ।" ਭਾਈ ਨੰਦ ਲਾਲ ਅੱਗੇ ਹੋਰ ਲਿਖਦੇ ਹਨ ਕਿ ਜੈਸੇ ਗੁਰੂ ਨਾਨਕ ਸਨ, ਤੈਸੇ ਹੀ ਉਹਨਾਂ ਦੇ ਉੱਤਰਧਿਕਾਰੀ ਗੁਰੂ, ਸਮੇਤ ਗੁਰੂ ਗੋਬਿੰਦ ਰਾਏ ਦੇ, ਸਨ। ਇਸ ਲਈ ਇਹ ਅਨੁਮਾਨ ਲਾਇਆ ਗਿਆ ਹੈ ਕਿ ਜਿੱਥੋਂ ਤੱਕ ਗੁਰੂ ਗੋਬਿੰਦ ਰਾਏ ਦਾ ਦੇਵੀ ਦੀ ਪੂਜਾ ਕਰਨ ਜਾਂ ਦੇਵੀ ਦੁਰਗਾ ਦੇ ਸਨਮਾਨ ਦਾ ਸੁਆਲ ਹੈ ਇਹ ਸੰਭਵ ਹੀ ਨਹੀਂ ਕਿਉਂ ਕਿ ਦੇਵੀ ਸਨਮਾਨ ਕਰਨ ਵਾਲੇ ਦੇ ਮੁਕਾਬਲੇ ਤੇ ਬੜੀ ਤੁੱਛ ਜਿਹੀ ਹਸਤੀ ਸੀ।

# ਕਾਂਡ—55

ਜਿਸ ਗ੍ਰੰਥ ਨੂੰ ਦਸਮ ਗ੍ਰੰਥ ਜਾਂ ਦਸਵੇਂ ਗੁਰੂ ਦਾ ਗ੍ਰੰਥ ਕਿਹਾ ਜਾਂਦਾ ਹੈ, ਉਸ ਵਿੱਚ ਕੁਝ ਰਚਨਾਵਾਂ ਹੀ ਗੁਰੂ ਸਾਹਿਬ ਦੀਆਂ ਹਨ। ਇਸ ਦਾ ਬਹੁਤਾ ਭਾਗ ਉਹਨਾਂ ਦੀ ਸੇਵਾ ਵਿੱਚ ਆਏ ਕਵੀਆਂ ਵੱਲੋਂ ਲਿੱਖਿਆ ਗਿਆ। ਇਸ ਵਿਚਲੀਆਂ ਦੋ ਰਚਨਾਵਾਂ 'ਚੰਡੀ ਚਰਿਤ੍ਰ' ਤੇ 'ਭਗੌਤੀ ਦੀ ਵਾਰ' ਵੱਖ-ਵੱਖ ਲੇਖਕਾਂ ਵੱਲੋਂ ਦੁਰਗਾ ਸਪਤਸ਼ਤੀ ਜਾਂ ਦੁਰਗਾ ਦੇ ਪ੍ਰਕਰਣ ਤੇ ਰਚੇ 700 ਸਲੋਕਾਂ ਦਾ ਸੰਖੇਪ ਅਨੁਵਾਦ ਹੈ। ਇਹ ਪ੍ਰਸੰਗ 'ਮਾਰਕੰਡਯ ਪੁਰਾਣ' ਵਿੱਚ ਦੇਵੀ ਦੁਰਗਾ ਦੇ ਦੈਂਤਾਂ ਨਾਲ ਯੁੱਧ ਬਾਰੇ ਹੈ ਜਿਹਨਾਂ ਨੇ ਦੇਵਤਿਆਂ ਤੇ ਹਮਲਾ ਕਰ ਦਿੱਤਾ ਸੀ।

## ਚੰਡੀ ਚਰਿਤ੍ਰ—I

ਕਵੀ, ਜੋ ਗੁਰੂ ਜੀ ਦੇ ਦਰਬਾਰ ਵਿੱਚ ਸੀ ਤੇ ਜਿਸ ਨੇ ਇਸਦਾ ਅਨੁਵਾਦ ਕੀਤਾ, ਬਿਆਨ ਕਰਦਾ ਹੈ ਕਿ ਉਸਨੇ ਇਹ ਕਾਰਜ ਮਨ-ਪ੍ਰਚਾਵੇ ਲਈ ਕੀਤਾ, ਪਰ ਨਾਲ ਉਹ ਇਹ ਵੀ ਲਿਖਦਾ ਹੈ : "ਜੋ ਇਸਨੂੰ ਕਿਸੇ ਮਨੋਰਥ ਲਈ ਪੜ੍ਹੇਗਾ ਜਾਂ ਸੁਣੇਗਾ, ਉਸਨੂੰ ਨਿਰਸੰਦੇਹ ਉਹ ਪ੍ਰਾਪਤ ਹੋ ਜਾਵੇਗਾ।" ਇਹ ਸਤਰ ਮੂਲ ਰਚਨਾ ਦੇ 92ਵੇਂ ਅਧਿਆਇ ਦੇ ਗਿਆਰ੍ਹਵੇਂ ਤੇ ਬਾਰ੍ਹਵੇਂ ਸਲੋਕਾਂ ਦਾ ਸਾਰ ਹੈ। ਅਨੁਵਾਦਿਕ ਫਿਰ ਆਪਣੇ ਮਨੋਰਥ ਦਾ ਅਸਪਸ਼ਟ ਤੇ ਧੁੰਦਲਾ ਜਿਹਾ ਸੰਕੇਤ ਵੀ ਦਿੰਦਾ ਹੈ : "ਮੈਂ ਦੁਰਗਾ ਸਪਤਸ਼ਤੀ ਨਾਮ ਦੀ ਪੁਸਤਕ ਦਾ ਅਨੁਵਾਦ ਕੀਤਾ ਹੈ ਜਿਸਦੇ ਟਾਕਰੇ ਦਾ ਹੋਰ ਕੋਈ ਗ੍ਰੰਥ ਨਹੀਂ ਹੈ। ਹੇ ਚੰਡੀ ਤੂੰ ਉਹ ਪ੍ਰਯੋਜਨ ਪੂਰਾ ਕਰ ਦੇਵੀਂ, ਜਿਸਨੂੰ ਲੈ ਕੇ ਕਵੀ ਨੇ ਅਨੁਵਾਦ ਕੀਤਾ ਹੈ।" ਪ੍ਰੰਤੂ ਅਨੁਵਾਦਿਕ ਦਾ ਉਦੇਸ਼ ਸਪਸ਼ਟ ਨਹੀਂ ਕੀਤਾ ਗਿਆ। ਇਹ ਨਿਰਣਾ ਨਹੀਂ ਕੀਤਾ ਜਾ ਸਕਦਾ ਕਿ ਉਸਨੇ ਸਿੱਖ ਧਰਮ ਦੇ ਸਿਧਾਂਤ ਗੁਰੂ ਜੀ ਪਾਸੋਂ ਗ੍ਰਹਿਣ ਕੀਤੇ ਸੀ ਜਾਂ ਨਹੀਂ ਪਰ ਇੱਕ ਗੱਲ ਸਾਫ ਹੈ ਕਿ ਉਸਨੂੰ ਹਿੰਦੂ ਧਰਮ ਦੀ ਵਧੇਰੇ ਪੁੱਠ ਚੜ੍ਹੀ ਹੋਈ ਸੀ।

## ਚੰਡੀ ਚਰਿਤ੍ਰ —II

ਇਸ ਅਨੁਵਾਦ ਦੇ ਅੰਤ ਤੇ ਇੱਕ ਦੋਹਰਾ ਲਿਖਿਆ ਮਿਲਦਾ ਹੈ :

*ਜੇ ਜੇ ਤੁਮਰੇ ਧਿਆਨ ਕੋ ਨਿਤ ਉਠਿ ਧਿਐਹੈ ਸੰਤ।*
*ਅੰਤ ਲਹੈਗੇ ਮੁਕਤਿ ਫਲੁ ਪਾਵਹਿਗੇ ਭਗਵੰਤ।*

(ਹੇ ਚੰਡੀ ਜੋ ਸੰਤ ਤੇਰੀ ਭਗਤੀ ਕਰਨਗੇ, ਉਹ ਮੁਕਤੀ ਪ੍ਰਾਪਤ ਕਰਨਗੇ ਤੇ ਇਨਾਮ ਵਜੋਂ ਪ੍ਰਭੂ ਨੂੰ ਪਾ ਲੈਣਗੇ।)

ਇਹ ਦੋਹਰਾ ਮੂਲ ਸੰਸਕ੍ਰਿਤ ਰਚਨਾ ਵਿੱਚ ਨਹੀਂ ਹੈ, ਪ੍ਰੰਤੂ 92ਵੇਂ ਸਰਗ ਵਿੱਚ ਚੰਡੀ ਦੀ ਸ੍ਵੈ-ਪ੍ਰਸੰਸਾ ਤੋਂ ਚੰਡੀ ਦੇ ਭਗਤ ਦੀ ਆਮ ਸੂਝ ਦਾ ਅਨੁਮਾਨ ਲਾਇਆ ਜਾ ਸਕਦਾ ਹੈ।

ਪਹਿਲਾਂ ਚੰਡੀ ਚਰਿਤ੍ਰ ਇਹਨਾਂ ਸ਼ਬਦਾਂ ਨਾਲ ਆਰੰਭ ਹੁੰਦਾ ਹੈ

*"੧ਓ ਵਾਹਿਗੁਰੂ ਜੀ ਕੀ ਫਤਿਹ॥*
*ਅਥ ਚੰਡੀ ਚਰਿਤ੍ਰ ਉਕਤਿ ਬਿਲਾਸ।"*

ਹੁਣ ਚੰਡੀ ਦੇ ਕਾਰਨਾਮਿਆਂ ਦੀ ਕਹਾਣੀ ਸੁਣਾਈ ਜਾਏਗੀ। ਦੂਸਰਾ ਚੰਡੀ ਚਰਿਤ੍ਰ ਉਸੇ ਢੰਗ ਨਾਲ ਸ਼ੁਰੂ ਹੁੰਦਾ ਹੈ ਪਰ ਉਕਤ ਬਿਲਾਸ ਦੇ ਸ਼ਬਦਾਂ ਤੋਂ ਬਿਨਾਂ "ਭਗਉਤੀ ਦੀ ਵਾਰ" ਇਸ ਤਰ੍ਹਾਂ ਸ਼ੁਰੂ ਹੁੰਦੀ ਹੈ :—

*੧ਓ ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ !*
*ਸ੍ਰੀ ਭਗਉਤੀ ਜੀ ਸਹਾਇ*
*ਵਾਰ ਸ੍ਰੀ ਭਗਉਤੀ ਜੀ ਪਾਤਿਸ਼ਾਹੀ ੧੦॥*

(ਪ੍ਰਮਾਤਮਾ ਇੱਕ ਹੈ। ਪਾਵਨ ਵਾਹਿਗੁਰੂ ਦੀ ਫਤਿਹ ਹੋਵੇ। ਅਸੀਂ ਪਵਿੱਤਰ ਭਗਉਤੀ (ਤਲਵਾਰ) ਦੀ ਮਿਹਰ ਲਈ ਬੇਨਤੀ ਕਰਦੇ ਹਾਂ। ਇਹ ਪਵਿੱਤਰ ਭਗਉਤੀ ਦੀ ਵਿਜੈ-ਧੁਨੀ ਦਸਵੇਂ ਗੁਰੂ ਜੀ ਨੇ ਆਪ ਕੀਤੀ।

ਹਿੰਦੂਆਂ ਵੱਲੋਂ ਇਹ ਦਾਅਵਾ ਕੀਤਾ ਜਾਂਦਾ ਹੈ ਕਿ ਦਸਵੇਂ ਗੁਰੂ ਜੀ ਦੀਆਂ ਲਿਖਤਾਂ ਵਿੱਚ 'ਭਗਉਤੀ' ਸ਼ਬਦ ਦਾ ਭਾਵ 'ਦੁਰਗਾ' ਹੈ। ਦੋਹਾਂ ਚੰਡੀ ਚਰਿਤ੍ਰਾਂ ਵਿੱਚ ਸ਼ਬਦ ਭਗਉਤੀ ਉੱਕਾ ਹੀ ਨਹੀਂ ਆਉਂਦਾ ਤੇ "ਭਗਉਤੀ ਕੀ ਵਾਰ" ਵਿੱਚ ਵੀ ਇਹ ਸ਼ਬਦ ਤਿੰਨ ਵਾਰ ਆਇਆ ਹੈ—ਇੱਕ ਵਾਰ ਰਚਨਾ ਦੇ ਸੀਰਸ਼ਕ ਵਜੋਂ, ਦੂਸਰੀ ਵਾਰ ਪਹਿਲੀ ਸਤਰ ਵਿੱਚ, ਤੇ ਤੀਸਰੀ ਵਾਰ ਇੱਕ ਹੋਰ ਥਾਂ। ਤੇ ਆਖਰੀ ਉਦਾਹਰਣ—ਲਈ ਭਗਉਤੀ ਦੁਰਗਾ ਸ਼ਾਹ ਤੋਂ ਸਾਫ ਪਤਾ ਲੱਗਦਾ ਹੈ ਕਿ 'ਭਗਉਤੀ' ਦਾ ਅਰਥ 'ਤਲਵਾਰ' ਹੈ—ਦੇਵੀ ਦੁਰਗਾ ਨੇ ਹੱਥ ਵਿੱਚ ਤਲਵਾਰ ਉਠਾਈ। ਇਸ ਦੀ ਤਸਦੀਕ ਭਾਈ ਗੁਰਦਾਸ ਵੱਲੋਂ ਵੀ ਕੀਤੀ ਗਈ ਹੈ। 25ਵੀਂ ਵਾਰ ਦੀ ਛੇਵੀਂ ਪੌੜੀ ਵਿੱਚ ਇਸ ਵਿਧੀ ਨਾਲ ਸੰਕੇਤ ਕਰਦਾ ਹੈ ਜਿਸ ਵਿੱਚ ਸ਼ਬਦਾਂ ਦਾ ਭਾਵਾਰਥ ਆਮ ਹੀ ਬਦਲਿਆ ਜਾਂਦਾ ਹੈ ਤੇ ਲਿਖਦਾ ਹੈ

ਨਾਉ ਭਗਉਤੀ ਲੋਹੁ ਘੜਾਇਆ। ਆਦਮੀ ਨੇ ਲੋਹੇ ਤੋਂ ਤਲਵਾਰ (ਭਗਉਤੀ) ਬਣਾ ਲਈ ਹੈ।

ਇਸਦੇ ਹੋਰ ਪ੍ਰਮਾਣ ਵਜੋਂ ਕਿ ਸਿੱਖ ਧਰਮ-ਗ੍ਰੰਥਾਂ ਵਿੱਚ ਭਗਉਤੀ ਦਾ ਭਾਵ ਦੁਰਗਾ ਨਹੀਂ ਹੈ, ਆਦਿ ਗ੍ਰੰਥ ਵਿੱਚੋਂ ਹੇਠ ਲਿਖੀ ਪੰਕਤੀ ਦਿੱਤੀ ਜਾਂਦੀ ਹੈ : "ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ" ਇਸਦਾ ਅਨੁਵਾਦ ਹੈ ਕਿ ਆਦਮੀ ਰੱਬ ਦੇ ਚਿੰਨ੍ਹ ਤਾਂ ਪਹਿਨ ਲੈਂਦੇ ਹਨ ਪਰ ਉਹਨਾਂ ਦੇ ਮਨ ਮਾਇਆ ਨੇ ਮੋਹ ਲਏ ਹਨ।

*"ਵਾਰ ਸ੍ਰੀ ਭਗਉਤੀ ਜੀ ਕੀ" ਦੀਆਂ ਪਹਿਲੀਆਂ ਦੋ ਪਉੜੀਆਂ ਇਹ ਹਨ*
*ਪ੍ਰਥਮਿ ਭਗਉਤੀ ਸਿਮਰਕੈ ਗੁਰੂ ਨਾਨਕ ਲਈ ਧਿਆਇ।*
*ਅੰਗਦ ਗੁਰੂ ਤੇ ਅਮਰਦਾਸ, ਰਾਮ ਦਾਸੈ ਹੋਈ ਸਹਾਇ।*
*ਅਰਜੁਨ ਹਰਿਗੋਬਿੰਦ ਨੋ, ਸਿਮਰੋ ਸ੍ਰੀ ਹਰਿ ਰਾਇ।*
*ਸ੍ਰੀ ਹਰਿ ਕ੍ਰਿਸ਼ਨਿ ਧਿਆਇਐ, ਜਿਸ ਡਿਠੇ ਸਭੁ ਦੁਖੁ ਜਾਇ।*
*ਤੇਗਾ ਬਹਾਦੁਰ ਸਿਮਰੀਐ, ਘਰਿ ਨੌ ਨਿਧ ਆਵੈ ਧਾਇ।*
*ਸਭ ਥਾਈਂ ਹੋਇ ਸਹਾਇ।੧।*

*ਖੰਡਾ ਪ੍ਰਥਮਿ ਮਨਾਇਕੈ ਜਿਨ ਸਭ ਸੰਸਾਰ ਉਪਾਇਆ।*
*ਬ੍ਰਹਮਾ ਬਿਸਨ ਮਹੇਸ਼ ਸਾਜਿ ਕੁਦਰਤਿ ਦਾ ਖੇਲੁ ਬਣਾਇਆ।*
*ਚੌਦਾਂ ਤਬਕੈ ਬਣਾਇ ਕੈ, ਕੁਦਰਤਿ ਦਾ ਖੇਲੁ ਦਿਖਾਇਆ।*
*ਸਿੰਧੁ ਪਰਬਤ ਮੇਦਨੀ ਬਿਨੁ ਥੰਮਾਂ ਗਗਨ ਰਹਾਇਆ।*
*ਸਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦੁ ਰਚਾਇਆ।*
*ਤੈਂ ਹੀ ਦੁਰਗਾ ਸਾਜਕੈ, ਦੈਂਤਾਂ ਦਾ ਨਾਸ ਕਰਾਇਆ।*
*ਤੈਥੋਂ ਹੀ ਬਲੁ ਰਾਮ ਲੈ, ਨਾਲ ਬਾਣਾਂ ਰਾਵਣੁ ਘਾਇਆ।*
*ਬਡੇ ਬਡੇ ਮੁਨਿ ਦੇਵਤੇ, ਕਈ ਜੱਗ ਤਿਨੀ ਤਨ ਤਾਇਆ।*
*ਕਿਨੈ ਤੇਰਾ ਅੰਤੁ ਨ ਪਾਇਆ।*
*"ਭਗਉਤੀ ਕੀ ਵਾਰ" ਦੀ ਆਖਰੀ ਸਤਰ :*
*ਫੇਰਿ ਨ ਜੂਨੀ ਆਇਆ, ਜਿਨਿ ਇਹ ਗਾਇਆ।*

ਇਹ ਪੰਕਤੀ "ਮਾਰਕੰਡਯ ਪੁਰਾਣਾ" ਦੇ 92ਵੇਂ ਸਰਗ ਦੇ 22ਵੇਂ ਸਲੋਕ ਦਾ ਭਾਵ ਦਿੰਦੀ ਹੈ।

ਗੁਰੂ ਜੀ ਦੇ ਵਿਚਾਰਾਂ ਦੀ ਲੜੀ ਜਿਸ ਅਨੁਸਾਰ ਉਹਨਾਂ ਨੇ 'ਭਗਉਤੀ' ਤੇ ਪ੍ਰਮਾਤਮਾ ਨੂੰ ਇੱਕੋ ਅਰਥ ਵਿੱਚ ਵਰਤਿਆ, ਇਸ ਪ੍ਰਕਾਰ ਹੈ। "ਸਸਤਰਨਾਮ ਮਾਲਾ" ਵਿੱਚ ਲਿਖਿਆ ਹੈ : ਪਹਿਲਾਂ ਵੀ ਸ਼ਤਰੂ ਸ਼ਬਦ ਦਾ ਬਿਆਨ ਕਰਦਾ ਹਾਂ ਤੇ ਫਿਰ 'ਦਮਨ' ਦਾ। ਦੋਹਾਂ ਸੰਯੁਕਤ ਸ਼ਬਦਾਂ ਦਾ ਅਰਥ ਹੈ "ਸ਼ੱਤਰੂ-ਦਮਨ"-ਦੁਸ਼ਮਣ ਦਾ ਨਾਸ਼ ਕਰਨ ਵਾਲਾ, ਸੰਸਾਰ ਦਾ ਮਾਲਕ। ਇਸ ਬਾਰੇ ਯਕੀਨ ਕਰੋ। ਭਾਵ ਇਹ ਹੈ—ਪ੍ਰਮਾਤਮਾ ਵੈਰੀਆਂ ਨੂੰ ਫਤਿਹ ਕਰਦਾ ਹੈ ਤਿਵੇਂ ਹੀ ਤਲਵਾਰ ਵੀ ਕਰਦੀ ਹੈ। ਇਸ ਤਰ੍ਹਾਂ ਭਗਉਤੀ ਪ੍ਰਮਾਤਮਾ ਹੈ ਤੇ ਪ੍ਰਮਾਤਮਾ ਭਗਉਤੀ ਹੈ।

ਉਸ ਸਮੇਂ ਯੁੱਧ ਦੇ ਮੌਕੇ ਤੇ ਜੋਧਿਆਂ ਦੇ ਕਾਰਨਾਮਿਆਂ ਦੀ ਮਹਿਮਾ ਗਾਉਣ ਦਾ ਆਮ ਰਿਵਾਜ ਸੀ ਤਾਂ ਜੋ ਕਾਇਰਾਂ ਦੇ ਮਨਾਂ ਵਿੱਚ ਲੜਾਈ ਲਈ ਉਤਸ਼ਾਹ ਪੈਦਾ ਹੋ ਜਾਏ ਤੇ ਉਹ ਮੈਦਾਨ ਵਿੱਚ ਕੁੱਦ ਪੈਣ। ਇਸ ਕਾਰਨ ਦਸਵੇਂ ਗੁਰੂ ਜੀ ਨੇ ਮਹਾਂਭਾਰਤ, ਰਾਮਾਇਣ ਅਤੇ ਰਾਮ, ਕ੍ਰਿਸ਼ਨ, ਚੰਡੀ ਤੇ ਹੋਰਨਾਂ ਦੇ ਬਹਾਦਰੀ ਦੇ ਕਾਰਨਾਮਿਆਂ ਦੀਆਂ ਵਾਰਤਾਵਾਂ ਦਾ ਅਨੁਵਾਦ ਕਰਾਉਣ ਲਈ ਆਪਣੇ ਦਰਬਾਰ ਵਿੱਚ 52 ਕਵੀ ਰੱਖੇ ਹੋਏ ਸਨ। ਇਸਦਾ ਭਾਵ ਇਹ ਨਹੀਂ ਕਿ ਜਿਹਨਾਂ ਜੋਧਿਆਂ ਦੀ ਕੀਰਤੀ ਕੀਤੀ ਗਈ, ਗੁਰੂ ਜੀ ਉਹਨਾਂ ਦੀ ਪੂਜਾ ਕਰਦੇ ਸਨ। ਇਹ ਤਾਂ ਕੇਵਲ ਬੀਰਤਾ ਉਤੇਜਿਤ ਕਰਨ ਲਈ, ਕਾਇਰਤਾ ਖਤਮ ਕਰਨ ਲਈ ਤੇ ਆਪਣੇ ਸੈਨਿਕਾਂ ਦੇ ਮਨਾਂ ਵਿੱਚ ਆਪਣੇ ਧਰਮ ਦੀ ਰਾਖੀ ਲਈ ਜੋਸ਼ ਭਰਨ ਲਈ ਕੀਤਾ ਜਾਂਦਾ ਸੀ। ਗੁਰੂ ਜੀ ਇਸ ਬਾਰੇ ਸਪਸ਼ਟ ਐਲਾਨ ਭਾਗਵਤ ਦੇ ਦਸਵੇਂ ਸਰਗ ਦੇ ਅਨੁਵਾਦ ਵਿੱਚ ਕਰਦੇ ਹਨ ਜਿੱਥੇ ਕ੍ਰਿਸ਼ਨੇ ਦੀ ਬਹਾਦਰੀ ਦੇ ਕਾਰਨਾਮਿਆਂ ਦਾ ਵਰਣਨ ਕੀਤਾ ਗਿਆ ਹੈ। ਉਹ ਕਹਿੰਦੇ ਹਨ, "ਮੈਂ ਭਾਗਵਤ ਦੇ ਦਸਵੇਂ ਅਧਿਆਇ ਦੀ ਸਾਧਾਰਨ ਭਾਸ਼ਾ ਦਾ ਅਨੁਵਾਦ ਕਿਸੇ ਹੋਰ ਮਨੋਰਥ ਦੀ ਥਾਂ ਧਰਮ ਯੁੱਧ ਲਈ ਜੋਸ਼ ਭਰਨ ਤੇ ਪ੍ਰੇਰਨਾ ਦੇਣ ਲਈ ਕੀਤਾ ਹੈ।"

ਦੂਸਰੀ ਗੱਲ ਇਹ ਵੀ ਹੈ ਕਿ ਗੁਰੂ ਜੀ ਨੇ ਖੁਦ 'ਚੰਡੀ ਦੀ ਮਹਿਮਾ' ਦਾ ਖਾਸ ਤੌਰ ਤੇ ਅਨੁਵਾਦ ਇਸ ਲਈ ਕੀਤਾ ਸੀ ਤਾਂ ਜੋ ਚੰਡੀ ਦੀ ਵਾਰ ਦਾ ਜੰਗੀ ਮਨੋਰਥ ਲਈ ਗਾਇਣ ਕੀਤਾ ਜਾ ਸਕੇ ਤੇ ਕਾਇਰ ਵੀ ਉਸਦੀ ਕਹਾਣੀ ਸੁਣ ਕੇ ਹੌਸਲੇ ਨਾਲ ਭਰ ਜਾਣ ਤੇ ਬਹਾਦਰਾਂ ਦੇ ਦਿਲ ਚੌਗੁਣੇ ਚਾਅ ਤੇ ਜੋਸ਼ ਨਾਲ ਮਚਲ ਉੱਠਣ। ਜੇ ਇੱਕ ਔਰਤ ਦੀਆਂ ਇਤਨੀਆਂ ਪ੍ਰਾਪਤੀਆਂ ਹਨ ਤਾਂ ਯੋਧਾ ਪੁਰਸ ਕੀ ਨਹੀਂ ਕਰ ਸਕਦਾ ? ਗੁਰੂ ਜੀ ਦਾ ਦਾਅਵਾ ਸੀ ਕਿ ਜੇ ਆਦਮੀ ਕਾਇਰ ਹੋ ਕੇ ਰਣਖੇਤਰ ਚੋਂ ਦੌੜ ਜਾਵੇ ਤਾਂ ਉਸਨੂੰ ਨਾ ਕੇਵਲ ਆਪਣੇ ਆਪ ਤੋਂ ਸ਼ਰਮ ਆਵੇਗੀ ਸਗੋਂ ਇਸ ਜਹਾਨ ਤੇ ਅਗਲੇ ਜਹਾਨ ਵਿੱਚ ਹੀ ਉਹ ਸਭ ਕੁਝ ਗੁਆ ਬੈਠੇਗਾ।

ਤੀਸਰੀ ਗੱਲ ਇਹ ਵੀ ਸੀ ਕਿ ਗੁਰੂ ਜੀ ਚਾਹੁੰਦੇ ਸਨ ਕਿ ਉਹਨਾਂ ਦੇ ਸਿੱਖ ਹਿੰਦੂਆਂ ਦੇ ਪਵਿੱਤਰ ਧਰਮ ਗ੍ਰੰਥਾਂ ਤੋਂ ਜਾਣੂ ਹੋ ਕੇ ਆਪ ਗੁਰੂ ਜੀ ਦੀਆਂ ਰਚਨਾਵਾਂ ਦੀ ਸ੍ਰੇਸ਼ਟਤਾ ਤੇ ਹਿੰਦੂਆਂ ਦੀਆਂ ਰਚਨਾਵਾਂ ਦੀ ਤੁੱਛਤਾ ਦਾ ਅਨੁਮਾਨ ਲਾ ਸਕਣ। ਗੁਰੂ ਜੀ ਦੇ ਦਰਬਾਰ ਵਿਚਲੇ 52 ਕਵੀਆਂ ਵਿੱਚੋਂ ਕੁਝ ਜ਼ਰੂਰ ਹੋਣਗੇ ਜਿਹਨਾਂ ਨੇ ਔਰੰਗਜ਼ੇਬ ਦੇ ਅਤਿਆਚਾਰ ਝੱਲੇ ਹੋਣਗੇ ਤੇ ਉਹਨਾਂ ਦੇ ਵਿਚਾਰਾਂ ਲਈ ਗੁਰੂ ਜੀ ਨੂੰ ਜ਼ਿੰਮੇਵਾਰ ਨਹੀਂ ਠਹਿਰਾਇਆ ਜਾ ਸਕਦਾ।

# ਕਾਂਡ—56

ਗੁਰੂ ਜੀ ਨੇ ਸਭ ਮਸੰਦਾਂ ਨੂੰ ਹੁਕਮਨਾਮੇ ਭੇਜ ਦਿੱਤੇ ਕਿ ਉਹ ਆਪਣੇ-ਆਪਣੇ ਖੇਤਰ ਦੇ ਸਿੱਖਾਂ ਨੂੰ ਨਾਲ ਲੈ ਕੇ ਅਪ੍ਰੈਲ ਦੇ ਮੱਧ ਵਿੱਚ ਵੈਸਾਖੀ ਦੇ ਉਤਸਵ ਦੇ ਮੌਕੇ ਤੇ ਆਨੰਦਪੁਰ ਪਹੁੰਚਣ। ਉਹਨਾਂ ਆਪਣੇ ਸਫਰ ਦੀ ਤਿਆਰੀ ਕਰਨ ਲਈ ਬਹੁਤ ਸਾਰਾ ਰੁਪਿਆ ਪੈਸਾ ਵੀ ਉਗਰਾਹ ਲਿਆ। ਅੱਧਾ ਉਹਨਾਂ ਆਪਣੀ ਵਰਤੋਂ ਲਈ ਰੱਖ ਲਿਆ ਤੇ ਅੱਧਾ ਗੁਰੂ ਜੀ ਦੀ ਭੇਟਾ ਕਰ ਦਿੱਤਾ। ਫਿਰ ਗੁਰੂ ਜੀ ਨੇ ਮਸੰਦਾਂ ਨੂੰ ਸੰਬੋਧਨ ਕਰਦਿਆਂ ਆਖਿਆ : "ਭਾਈ ਮਸੰਦੋ, ਤੁਸੀਂ ਗੁਰੂ ਰਾਮਦਾਸ ਦੇ ਸਮੇਂ ਤੋਂ ਗੁਰੂ ਜੀ ਦੀ ਸੇਵਾ ਕਰਦੇ ਆ ਰਹੇ ਹੋ। ਪਹਿਲਾਂ ਤੁਸੀਂ ਬਹੁਤ ਸਾਰਾ ਧੰਨ ਉਗਰਾਉਂਦੇ ਰਹੇ ਹੋ। ਇਸ ਸਾਲ ਤੁਸੀਂ ਧਰਮ ਦੀ ਸਹਾਇਤਾ ਲਈ ਇਤਨੇ ਥੋੜ੍ਹੇ ਪੈਸੇ ਕਿਉਂ ਲੈ ਕੇ ਆਏ ਹੋ ? ਮਸੰਦਾਂ ਨੇ ਉੱਤਰ ਦਿੱਤਾ, "ਐ ਸੱਚੇ ਪਾਤਿਸ਼ਾਹ, ਅਮੀਰ ਸਿੱਖ ਸਭ ਮਰ ਗਏ ਹਨ, ਤੇ ਜਿਉਂਦਿਆਂ ਤੋਂ ਜੋ ਮਿਲਦਾ ਹੈ ਅਸੀਂ ਲੈ ਲੈਂਦੇ ਹਾਂ।" ਗੁਰੂ ਜੀ ਨੇ ਮੋੜਵਾਂ ਉੱਤਰ ਦਿੱਤਾ, "ਇਹ ਨਾ ਕਹੋ ਕਿ ਸਿੱਖ ਗਰੀਬ ਹਨ। ਮੈਂ ਉਹਨਾਂ ਨੂੰ ਰਾਜੇ ਬਣਾਵਾਂਗੇ। ਜੇ ਤੁਸੀਂ ਆਪਣਾ ਭਲਾ ਚਾਹੁੰਦੇ ਹੋ ਤਾਂ ਉਹ ਸਾਰੀ ਭੇਟਾ ਜੋ ਤੁਸੀਂ ਉਗਰਾਹੀ ਹੈ ਉਹ ਬਾਹਰ ਕੱਢ ਦਿਉ।" ਮਸੰਦ ਬੜੇ ਕ੍ਰੋਧ 'ਚ ਆ ਗਏ ਤੇ ਇੱਕ ਦੂਸਰੇ ਨੂੰ ਕਹਿਣ ਲੱਗੇ, "ਗੁਰੂ ਸਾਡਾ ਹੀ ਬਣਾਇਆ ਹੋਇਆ ਹੈ। ਜੇ ਉਸਦੇ ਗੁਜ਼ਾਰੇ ਲਈ ਲੋੜੀਂਦਾ ਰੁਪਿਆ ਪੈਸਾ ਭੇਟਾ ਨਾ ਕਰੀਏ ਤਾਂ ਕੋਈ ਉਸ ਨੂੰ ਗੁਰੂ ਨਾ ਕਹੇ।

ਮਸੰਦ ਗੁਰੂ ਜੀ ਦੇ ਦਰਬਾਰ ਤੋਂ ਉੱਠ ਕੇ ਚਲੇ ਗਏ ਤੇ ਸਭ ਤੋਂ ਮੁਖੀ ਮਸੰਦ ਭਾਈ ਚੇਤੂ ਕੋਲ ਜਾ ਸ਼ਿਕਾਇਤ ਕੀਤੀ ਜੋ ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਹੀ ਟਿਕਿਆ ਹੋਇਆ ਸੀ। ਉਹਨਾਂ ਉਸ ਨੂੰ ਕਿਹਾ ਕਿ ਕਿਸੇ ਵੀ ਗੁਰੂ ਨੇ ਕਦੀ ਪਹਿਲਾਂ ਉਹਨਾਂ ਦੇ ਕੰਮ ਵਿੱਚ ਗਲਤੀ ਨਹੀਂ ਵੇਖੀ ਸੀ, ਪਰ ਗੁਰੂ ਗੋਬਿੰਦ ਰਾਇ ਤਾਂ ਉਹਨਾਂ ਨੂੰ ਗੰਭੀਰ ਸਿੱਟਿਆਂ ਦਾ ਡਰਾਵਾ ਦੇ ਰਹੇ ਹਨ। ਚੇਤੂ ਨੇ ਉਹਨਾਂ ਵੱਲੋਂ ਗੁਰੂ ਜੀ ਨਾਲ ਗੱਲਬਾਤ ਕਰਨ ਦਾ ਇਕਰਾਰ ਕੀਤਾ ਪਰ ਨਾਲ ਹੀ ਉਸਨੇ ਉਹਨਾਂ ਨੂੰ ਇਹ ਵੀ ਯਾਦ ਕਰਾਇਆ ਕਿ ਉਹ ਆਪਣੀ ਜੁਆਨੀ ਦੇ ਸਮੇਂ ਤੋਂ ਹੀ ਵੇਖਦਾ ਆ ਰਿਹਾ ਹੈ ਕਿ ਲੋਕ ਬਿਨਾਂ ਵਿਵੇਕ ਨਿੰਦਿਆਂ ਜਾਂ ਸਿਫਤ ਕਰਦੇ ਰਹਿੰਦੇ ਹਨ।

ਚੇਤੂ ਨੇ ਆਪਣੇ ਇਕਰਾਰ ਅਨੁਸਾਰ ਮਸੰਦਾਂ ਵੱਲੋਂ ਗੁਰੂ ਜੀ ਨਾਲ ਗੱਲਬਾਤ ਕੀਤੀ, "ਸੱਚੇ ਪਾਤਿਸ਼ਾਹ, ਸਭ ਮਸੰਦ ਆਪ ਦੇ ਸੇਵਕ ਹਨ। ਮੇਰੀ ਬੇਨਤੀ ਹੈ ਕਿ ਉਹਨਾਂ ਨੂੰ ਪਿਆਰ-ਸਤਿਕਾਰ ਦਿਉ ਤਾਂ ਜੋ ਉਹ ਆਪ ਜੀ ਦੀ ਸਿੱਖਿਆ ਤੇ ਚੱਲਣ। ਅਗਲੀ ਵਾਰ ਉਹ ਗੁਰੂ ਕੇ ਲੰਗਰ ਦੇ ਰਾਸ਼ਨ ਪਾਣੀ ਲਈ ਵਧੇਰੇ ਰਕਮ ਲਿਆਉਣਗੇ।" ਗੁਰੂ ਜੀ ਨੇ ਉੱਤਰ ਦਿੱਤਾ, "ਆਪਣੇ ਸਿੱਖ ਭਰਾਵਾਂ ਨੂੰ ਪੁੱਛੋ ਕਿ ਇਹ ਮਸੰਦ ਮੇਰੇ ਬਾਰੇ ਕਿਹੋ ਜਿਹੀ ਜ਼ਬਾਨ ਬੋਲ ਕੇ ਗਏ ਹਨ। ਇਹਨਾਂ ਨੇ ਗੁਰੂ ਦੀ ਅਮਾਨਤ ਚੁਰਾ ਕੇ ਆਪਣੇ ਘਰਾਂ ਵਿੱਚ ਜਮ੍ਹਾਂ ਕਰ ਲਈ ਹੈ। ਉਹ ਬਹੁਤ ਅਭਿਮਾਨੀ ਹਨ। ਉਹ ਗੁਰੂ ਦੀ ਸ਼ਕਤੀ ਪ੍ਰਵਾਨ ਨਹੀਂ

ਕਰਦੇ। ਉਹਨਾਂ ਨੇ ਮੇਰੇ ਸਿੱਖਾਂ ਨੂੰ ਗਰੀਬ ਆਖਿਆ ਹੈ ਜਦੋਂ ਕਿ ਮੈਂ ਹਰ ਰੋਜ਼ ਉਹਨਾਂ ਦੀ ਤਾਕਤ ਵਧਾ ਰਿਹਾ ਹਾਂ ਤੇ ਉਹਨਾਂ ਨੂੰ ਮੁਲਕ ਦੀ ਹਕੂਮਤ ਦੀ ਬਖਸ਼ਿਸ਼ ਕਰ ਰਿਹਾ ਹਾਂ। ਤੇ ਵੱਡੀ ਗੱਲ ਤਾਂ ਇਹ ਹੈ ਕਿ ਮਸੰਦ ਮੇਰੇ ਅੱਗੇ ਝੂਠ ਬੋਲਦੇ ਰਹੇ ਹਨ।" ਚੇਤੂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹਨਾਂ ਨੂੰ ਮੁਆਫ ਕਰ ਦਿੱਤਾ ਜਾਵੇ। ਗੁਰੂ ਜੀ ਨੇ ਫਿਰ ਕਿਹਾ ਕਿ ਚੇਤੂ ਨੇ ਵੀ ਉਹਨਾਂ ਨੂੰ ਅਮਾਨਤ ਵਿੱਚ ਖਿਆਨਤ ਕਰਨ ਲਈ ਸਹਿ ਦਿੱਤੀ ਹੈ ਉਹ ਵੀ ਉਹਦੇ ਸਾਥੀਆਂ ਵਾਂਗ ਦੰਡ ਦਾ ਅਧਿਕਾਰੀ ਹੈ। ਇਸ ਤੇ ਚੇਤੂ ਵੀ ਕ੍ਰੋਧਵਾਨ ਹੋ ਗਿਆ ਤੇ ਆਪਣੇ ਬੇਗੁਨਾਹ ਹੋਣ ਦਾ ਕਪਟ ਕਰਨ ਲੱਗਾ। ਗੁਰੂ ਜੀ ਨੂੰ ਹੁਣ ਪੂਰੀ ਤਸੱਲੀ ਹੋ ਗਈ ਕਿ ਮਸੰਦ ਉਸ ਸੰਕਟਮਈ ਦਸ਼ਾ ਤੱਕ ਗਿਰ ਚੁੱਕ ਹਨ ਕਿ ਉਹਨਾਂ ਦਾ ਗੁਰੂ ਵਿੱਚ ਕੋਈ ਵਿਸ਼ਵਾਸ ਨਹੀਂ ਰਿਹਾ ਤੇ ਉਹਨਾਂ ਦੀ ਗੁਸਤਾਖੀ ਤੇ ਰੋਕ ਲਾਉਣੀ ਜ਼ਰੂਰੀ ਹੈ। ਇਸ ਲਈ ਉਹਨਾਂ ਨੇ ਫੈਸਲਾ ਕਰ ਲਿਆ ਕਿ ਮਨੁੱਖੀ ਰੂਪ ਵਿੱਚ ਗੁਰਿਆਈ ਉਹਨਾਂ ਨਾਲ ਹੀ ਖਤਮ ਹੋ ਜਾਏਗੀ ਤਾਂ ਜੋ ਸਿੱਖਾਂ ਨੂੰ ਮਸੰਦਾਂ ਦੇ ਅਤਿਆਚਾਰਾਂ ਤੋਂ ਮੁਕਤ ਕੀਤਾ ਜਾ ਸਕੇ।

ਚੇਤੂ ਗੁਰੂ ਜੀ ਦੀ ਮਾਤਾ ਕੋਲ ਗਿਆ ਤੇ ਧਮਕੀ ਦਿੱਤੀ ਕਿ ਜੇ ਗੁਰ ਜੀ ਨੇ ਮਸੰਦਾਂ ਨੂੰ ਤਿਆਗ ਦਿੱਤਾ ਤਾਂ ਉਹ ਸਭ ਧੀਰਮਲ ਕੋਲ ਚਲੇ ਜਾਣਗੇ ਤੇ ਗੁਰੂ ਜੀ ਦਾ ਕੋਈ ਹਿਮਾਇਤੀ ਨਹੀਂ ਰਹੇਗਾ। ਜਦੋਂ ਗੁਰੂ ਜੀ ਨੇ ਇਹ ਸੁਣਿਆ ਤਾਂ ਉਹਨਾਂ ਕਿਹਾ, "ਮਾਤਾ ਜੀ ਘਬਰਾਉਣ ਦੀ ਕੋਈ ਲੋੜ ਨਹੀਂ। ਲੰਗਰ ਅਕਾਲਪੁਰਖ ਦਾ ਹੈ ਤੇ ਉਸ ਵੱਲੋਂ ਹੀ ਰਸਦ-ਪਾਣੀ ਪਹੁੰਚਦਾ ਰਹੇਗਾ।"

ਘਟਨਾ ਇਸ ਤਰ੍ਹਾਂ ਹੋਈ ਕਿ ਉਸ ਸਮੇਂ ਚੇਤੂ ਮਸੰਦ ਦੇ ਜ਼ਿਲੇ ਵਿੱਚੋਂ ਇੱਕ ਆਦਮੀ ਆ ਪਹੁੰਚਿਆ। ਉਸਨੇ ਚੇਤੂ ਨੂੰ ਗੁਰੂ ਜੀ ਦੀ ਮਾਤਾ ਦੀ ਭੇਟ ਕਰਨ ਲਈ ਗੈਂਡੇ ਦੀ ਖੱਲ ਦੇ ਬਣੇ ਕੰਗਣਾ ਦਾ ਜੋੜਾ ਦਿੱਤਾ ਸੀ। ਜਦੋਂ ਚੇਤੂ ਨੂੰ ਪੁੱਛਿਆ ਗਿਆ ਤਾਂ ਉਸਨੇ ਕਿਹਾ ਕਿ ਉਸਨੇ ਕੰਗਣਾ ਦਾ ਜੋੜਾ ਦਿੱਤਾ ਸੀ ਪ੍ਰੰਤੂ ਇਹ ਨਿਸ਼ਚਿਤ ਰੂਪ ਵਿੱਚ ਪਤਾ ਲੱਗ ਗਿਆ ਸੀ ਕਿ ਕੰਗਣ ਉਸਨੇ ਗੁਰੂ ਜੀ ਨੂੰ ਦਿੱਤੇ ਨਹੀਂ ਸਨ ਤੇ ਉਹਦੀ ਪਤਨੀ ਨੇ ਉਹ ਕੰਗਣ ਉਸਨੂੰ ਦੇਣ ਲਈ ਮਨਾ ਲਿਆ ਸੀ। ਚੇਤੂ ਨੂੰ ਉਹਦੀ ਬੇਈਮਾਨੀ ਦਾ ਉਚਿਤ ਦੰਡ ਦਿੱਤਾ ਗਿਆ।

ਗੁਰੂ ਜੀ ਨੂੰ ਮਸੰਦਾਂ ਵਿਰੁੱਧ ਕਈ ਸ਼ਿਕਾਇਤਾਂ ਮਿਲਦੀਆਂ ਰਹੀਆਂ। ਉਹਨਾਂ ਵਿੱਚੋਂ ਇੱਕ ਨੇ ਤਾਂ ਇੱਕ ਗਰੀਬ ਸਿੱਖ ਦੀ ਮਾਰ-ਕੁਟਾਈ ਕੀਤੀ ਤੇ ਉਸ ਦੇ ਘਰੇ ਤਿਆਰ ਹੋਈ ਦਾਲ-ਰੋਟੀ ਜੋ ਮੇਜ਼ਬਾਨ ਦਾ ਸਾਧਾਰਨ ਭੋਜਨ ਸੀ ਖਾਣ ਦੀ ਥਾਂ ਹਲਵਾ-ਪੂਰੀ ਤੇ ਮਠਿਆਈ ਦੀ ਮੰਗ ਕੀਤੀ। ਮਸੰਦ ਨੇ ਉਹ ਰੋਟੀ ਮੇਜ਼ਬਾਨ ਦੇ ਮੂੰਹ ਤੇ ਦੇ ਮਾਰੀ ਤੇ ਦਾਲ ਨੂੰ ਠੁੱਡਾ ਮਾਰ ਕੇ ਜ਼ਮੀਨ ਤੇ ਡੋਲ੍ਹ ਦਿੱਤੀ। ਫਿਰ ਉਹ ਸਿੱਖ ਨੂੰ ਗਾਲੀ-ਗਲੋਚ ਕਰਨ ਲੱਗਾ ਤੇ ਤਦ ਤੱਕ ਨਾ ਰੁਕਿਆ ਜਦ ਤੱਕ ਗਰੀਬ ਸਿੱਖ ਨੇ ਆਪਣੀ ਪਤਨੀ ਦਾ ਘੱਗਰਾ ਵੇਚ ਕੇ ਮਸੰਦ ਨੂੰ ਮਿਠਾਈ ਲਿਆ ਕੇ ਨਾ ਖੁਆਈ। ਜਦੋਂ ਗੁਰੂ ਜੀ ਨੂੰ ਇਹ ਦੱਸਿਆ ਗਿਆ ਤਾਂ ਉਹਨਾਂ ਨੇ ਮਸੰਦਾਂ ਨੂੰ ਸਜ਼ਾਵਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਗੁਰੂ ਜੀ ਨੇ ਹੁਕਮ ਦਿੱਤਾ ਕਿ ਅੱਗੇ ਤੋਂ ਸਿੱਖ ਸਿੱਧੇ ਆਪਣੀ ਭੇਟਾ ਲੈ ਕੇ ਆਉਣਗੇ ਤੇ ਮਸੰਦਾਂ ਰਾਹੀਂ ਭੇਟਾ ਲਿਆਉਣੀ ਰੋਕ ਦਿੱਤੀ ਗਈ।

ਇੱਕ ਦਿਨ ਭੰਡਾਂ ਦੀ ਟੋਲੀ ਗੁਰੂ ਜੀ ਅੱਗੇ ਆਪਣੇ ਕਰਤੱਵ ਵਿਖਾਉਣ ਆਈ। ਗੁਰੂ ਜੀ ਨੇ ਉਹਨਾਂ ਨੂੰ ਮਸੰਦਾਂ ਦੀ ਨਕਲ ਲਾਹੁਣ ਦਾ ਹੁਕਮ ਦਿੱਤਾ। ਉਹਨਾਂ 'ਚੋਂ ਇੱਕ ਨੇ ਮਸੰਦਾ ਦਾ ਸਾਂਗ ਬਣਾ ਲਿਆ, ਦੋ ਮਸੰਦ ਦੇ ਸੇਵਕ ਬਣ ਗਏ ਤੇ ਚੌਥਾ ਮਸੰਦ ਦੀ ਕੰਜਰੀ ਬਣ ਕੇ ਘੋੜੇ ਤੇ ਮਸੰਦ ਮਗਰ ਬੈਠ ਗਿਆ ਤੇ ਗੁਰੂ ਲਈ ਸਿੱਖਾਂ ਤੋਂ ਕਾਰ-ਭੇਟਾ ਉਗਰਾਹੁਣ ਚੱਲ ਪਿਆ। ਨਕਲਚੀਆਂ ਨੇ ਹੂ-ਬ-ਹੂ ਮਸੰਦਾਂ ਵੱਲੋਂ ਕੀਤੀਆਂ ਜਾਂਦੀਆਂ ਬਦਮਾਸ਼ੀਆਂ ਤੇ ਅਤਿਆਚਾਰਾਂ ਦੀ ਨਕਲ ਉਤਾਰ ਦਿੱਤੀ। ਅੰਤ ਗੁਰੂ ਜੀ ਨੇ ਸਿੱਖਾਂ ਨੂੰ ਮਸੰਦਾਂ ਦੇ ਜ਼ੁਲਮਾਂ ਤੋਂ ਛੁਟਕਾਰਾ ਦਿਵਾਉਣ ਦਾ ਫੈਸਲਾ ਕਰ ਲਿਆ। ਉਹਨਾਂ ਨੇ ਹੁਕਮ ਦਿੱਤਾ ਕਿ ਸਾਰੇ ਮਸੰਦ ਆਪਣੇ ਦੁਰਾਚਾਰੀ ਕੰਮਾਂ ਦੇ ਇਲਜ਼ਾਮਾਂ ਬਾਰੇ ਕਟਹਿਰੇ ਵਿੱਚ ਲਿਆਂਦੇ ਜਾਣ। ਉਹਨਾਂ ਨੇ ਹਰ ਮਾਮਲੇ ਵਿੱਚ ਉਹਨਾਂ ਦਾ ਪੱਖ ਤੇ ਸਪਸ਼ਟੀਕਰਨ ਸੁਣੇ, ਜੋ ਕਸੂਰਵਾਰ ਪਾਏ ਗਏ, ਉਹਨਾਂ ਨੂੰ ਦੰਡ ਦਿੱਤਾ ਗਿਆ ਤੇ ਜੋ ਆਪਣੀ ਬੇਗੁਨਾਹੀ ਸਾਬਤ ਕਰਨ ਵਿੱਚ ਸਫਲ ਹੋ ਗਏ ਉਹਨਾਂ ਨੂੰ ਮਾਫ ਕਰ ਦਿੱਤਾ। ਬੇਗੁਨਾਹਾਂ ਵਿੱਚ ਇੱਕ ਫੇਰੂ ਨਾਮ ਦਾ ਮਸੰਦ ਸੀ ਜਿਸਦਾ ਜ਼ਿਕਰ ਗੁਰੂ ਹਰਿ ਰਾਇ ਦੀ ਜੀਵਨੀ 'ਚ ਆ ਚੁੱਕਾ ਹੈ। ਫੇਰੂ ਉਸ ਸਮੇਂ ਰਾਵੀ ਤੇ ਬਿਆਸ ਦੇ ਵਿਚਕਾਰ 'ਨਾਕਾ' ਨਾਮ ਦੇ ਇਲਾਕੇ ਵਿੱਚ ਰਹਿੰਦਾ ਸੀ। ਗੁਰੂ ਜੀ ਨੇ ਹੁਕਮ ਦਿੱਤਾ ਕਿ ਉਸਨੂੰ ਫੜ ਕੇ ਉਹਨਾਂ ਅੱਗੇ ਪੇਸ਼ ਕੀਤਾ ਜਾਵੇ। ਗੁਰੂ ਜੀ ਨੂੰ ਭਾਈ ਫੇਰੂ ਬਾਰੇ ਗੁਰੂ ਹਰਿ ਰਾਇ ਜੀ ਦਾ ਇਹ ਕਥਨ ਯਾਦ ਸੀ : "ਮੇਰਾ ਖਜ਼ਾਨਾ ਤੇਰੇ ਸਪੁਰਦ ਹੈ। ਜੋ ਤੇਰਾ ਮਨ ਕਰੇ, ਇਸ ਵਿੱਚੋਂ ਖਰਚ ਲਈਂ।" ਗੁਰੂ ਗੋਬਿੰਦ ਰਾਏ ਨੇ ਅੱਗੇ ਕਿਹਾ, "ਖਜ਼ਾਨਾ ਤੇਰਾ ਹੈ ਤੇ ਇਸ ਤੇ ਅਧਿਕਾਰ ਵੀ ਤੇਰਾ ਹੈ।" ਫੇਰੂ ਨੇ ਉੱਤਰ ਦਿੱਤਾ, "ਸੱਚੇ ਪਾਤਿਸ਼ਾਹ, ਖਜ਼ਾਨਾ ਵੀ ਤੇਰਾ, ਅਧਿਕਾਰ ਵੀ ਤੇਰਾ। ਚੰਗਾ ਹਾਂ ਜਾਂ ਭੈੜਾ ਤਾਂ ਵੀ ਮੈਂ ਤੇਰਾ ਹਾਂ।" ਗੁਰੂ ਜੀ ਨੇ ਉਸਨੂੰ ਨਿਰਕਪਟ ਹੋਣ ਕਾਰਨ ਦੋਸ਼-ਮੁਕਤ ਕਰ ਦਿੱਤਾ ਤੇ ਉਸਨੂੰ ਆਪਣੇ ਹੱਥੀਂ ਸਿਰੋਪਾ ਬਖਸ਼ਿਸ਼ ਕੀਤਾ। ਕੁਝ ਹੋਰ ਮਸੰਦਾਂ ਨੂੰ ਵੀ ਫੇਰੂ ਵੱਲੋਂ ਉਹਨਾਂ ਦੇ ਪੱਖ ਦਾ ਸਮਰਥਨ ਕਰਨ ਕਰਕੇ ਬਰੀ ਕਰ ਦਿੱਤਾ ਗਿਆ।

ਇੱਕ ਵਾਰ ਉਦਾਸੀਆਂ ਦੀ ਇੱਕ ਮੰਡਲੀ ਗੁਰੂ ਜੀ ਪਾਸ ਗ੍ਰੰਥ ਸਾਹਿਬ ਦਾ ਇੱਕ ਬੜੀ ਸੁੰਦਰ ਲਿਖਾਈ ਵਾਲਾ ਉਤਾਰਾ ਦਸਤਖਤਾਂ ਤੇ ਤਸਦੀਕ ਲਈ ਲੈ ਕੇ ਆਈ। ਉਸ ਸਮੇਂ ਤੱਕ ਕੋਈ ਵੀ ਗ੍ਰੰਥ ਸਹੀ ਪ੍ਰਵਾਨ ਨਹੀਂ ਕੀਤਾ ਜਾਂਦਾ ਸੀ ਜੇਕਰ ਗੁਰੂ ਦੇ ਉਸ ਉਪਰ ਤਸਦੀਕੀ ਦਸਤਖਤ ਨਾ ਹੋਣ। ਪ੍ਰੰਤੂ ਪ੍ਰਾਰਥਕਾਂ ਨੂੰ ਪਹਿਲਾਂ ਗੁਰੂ ਜੀ ਦੇ ਦੀਵਾਨ ਨੰਦ ਚੰਦ ਨੂੰ ਮਿਲਣਾ ਪੈਣਾ ਸੀ ਤੇ ਉਸ ਅੱਗੇ ਗ੍ਰੰਥ ਤਸਦੀਕ ਕਰਨ ਲਈ ਪੇਸ਼ ਕਰਨਾ ਪੈਣਾ ਸੀ। ਪ੍ਰੰਤੂ ਉਸਨੇ ਲਿਖਤ ਦੀ ਸੁੰਦਰਤਾ ਵੇਖ ਕੇ ਇਹ ਗ੍ਰੰਥ ਖੁਦ ਹੀ ਆਪ ਹਥਿਆ ਲੈਣ ਦੀ ਨੀਅਤ ਧਾਰ ਲਈ। ਉਸਨੇ ਉਦਾਸੀਆਂ ਨੂੰ ਕਿਹਾ ਕਿ ਉਹ ਇੱਕ ਮਹੀਨੇ ਪਿੱਛੋਂ ਆਉਣ ਤੇ ਫਿਰ ਉਹ ਗੁਰੂ ਜੀ ਦੇ ਦਸਤਖਤ ਕਰਾਉਣ ਦਾ ਸਾਧਨ ਜਾਂ ਢੰਗ ਬਣਾ ਲਵੇਗਾ। ਜਦੋਂ ਇਤਨਾ ਸਮਾਂ ਲੰਘ ਜਾਣ ਤੇ ਉਹ ਮੁੜੇ ਤਾਂ ਉਸਨੇ ਕਿਹਾ ਕਿ ਉਸਨੂੰ ਗੁਰੂ ਜੀ ਨਾਲ ਇਸ ਵਿਸ਼ੇ ਤੇ ਗੱਲ ਕਰਨ ਦਾ ਮੌਕਾ ਹੀ ਨਹੀਂ ਮਿਲਿਆ। ਤੇ ਉਹਨਾਂ ਨੂੰ ਸੁਝਾਅ ਦਿੱਤਾ ਕਿ ਦਸ ਦਿਨ ਹੋਰ ਇੰਤਜ਼ਾਰ ਕਰਨ। ਇਸ ਤਰ੍ਹਾਂ ਦੇ ਬਹਾਨਿਆਂ ਨਾਲ ਉਸਨੇ ਉਦਾਸੀਆਂ ਨੂੰ ਛੇ ਮਹੀਨਿਆਂ ਤੱਕ 'ਕਦੇ ਆ ਜਾਓ ਤੇ ਕਦੇ ਚਲੇ ਜਾਓ" ਨਾਲ ਟਾਲ ਮਟੋਲ ਕਰਕੇ ਦੁਚਿੱਤੀ ਵਿੱਚ ਰੱਖਿਆ। ਇਹ ਸਮਾਂ ਲੰਘ ਜਾਣ ਤੇ ਉਸਨੇ ਉਹਨਾਂ ਨੂੰ

ਕਿਹਾ ਕਿ ਉਹ ਗ੍ਰੰਥ ਸਾਹਿਬ ਦੀ ਕੀਮਤ ਲੈ ਲੈਣ ਤੇ ਗੁਰੂ ਜੀ ਤੋਂ ਤਸਦੀਕ ਕਰਾਉਣ ਲਈ ਹੋਰ ਉਤਾਰਾ ਤਿਆਰ ਕਰ ਲੈਣ। ਉਦਾਸੀਆਂ ਨੇ ਇਨਕਾਰ ਕਰ ਦਿੱਤਾ ਤਾਂ ਉਸਨੇ ਉਹਨਾਂ ਨੂੰ ਜ਼ਬਰਦਸਤੀ ਆਨੰਦਪੁਰ 'ਚੋਂ ਕਢਵਾ ਦਿੱਤਾ।

ਇੱਕ ਦਿਨ ਜਦ ਗੁਰੂ ਜੀ ਸ਼ਿਕਾਰ ਖੇਡਣ ਗਏ ਤਾਂ ਉਦਾਸੀਆਂ ਨੂੰ ਨੰਦ ਚੰਦ ਦੇ ਵਿਹਾਰ ਦੀ ਸ਼ਿਕਾਇਤ ਕਰਨ ਦਾ ਮੌਕਾ ਮਿਲ ਗਿਆ। ਗੁਰੂ ਜੀ ਨੇ ਉਸੇ ਵੇਲੇ ਹੁਕਮ ਕੀਤਾ ਕਿ ਉਹਨਾਂ ਦਾ ਗ੍ਰੰਥ ਉਹਨਾਂ ਨੂੰ ਵਾਪਸ ਦੇ ਦਿੱਤਾ ਜਾਵੇ। ਨੰਦ ਚੰਦ ਨੇ ਗੁਰੂ ਜੀ ਨੂੰ ਸੰਦੇਸ਼ ਭੇਜਿਆ ਕਿ ਉਹ ਗ੍ਰੰਥ ਮੋੜ ਦੇਣ ਲਈ ਤਿਆਰ ਹੈ ਪਰ ਨਾਲ ਹੀ ਉਦਾਸੀਆਂ ਨੂੰ ਕਿਹਾ ਕਿ ਜੇ ਉਹਨਾਂ ਨੂੰ ਆਪਣੀ ਜਾਨ ਪਿਆਰੀ ਹੈ ਤਾਂ ਉਹ ਤੁਰੰਤ ਆਨੰਦਪੁਰ 'ਚੋਂ ਚਲੇ ਜਾਣ। ਜੇ ਉਹਨਾਂ ਨੇ ਗੁਰੂ ਜੀ ਪਾਸ ਫਿਰ ਸ਼ਿਕਾਇਤ ਕੀਤੀ ਤਾਂ ਉਹਨਾਂ ਨੂੰ ਕੈਦ ਕਰ ਲਿਆ ਜਾਵੇਗਾ। ਤੇ ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ। ਪ੍ਰੰਤੂ ਉਦਾਸੀ ਛੇਤੀ ਕੀਤਿਆਂ ਡਰਨ ਵਾਲੇ ਨਹੀਂ ਸਨ। ਉਹ ਫਿਰ ਗੁਰੂ ਜੀ ਨੂੰ ਮਿਲਣ ਦੇ ਕਿਸੇ ਹੋਰ ਮੌਕੇ ਦੀ ਉਡੀਕ ਕਰਨ ਲੱਗੇ। ਉਹਨਾਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਕਿ ਨੰਦ ਚੰਦ ਨੇ ਉਹਨਾਂ ਦੇ ਹੁਕਮ ਦੀ ਅਵੱਗਿਆ ਕੀਤੀ ਹੈ, ਉਹਨਾਂ ਨੂੰ ਸ਼ਹਿਰ ਵਿੱਚੋਂ ਜ਼ਬਰਦਸਤੀ ਕੱਢਵਾ ਦਿੱਤਾ ਹੈ ਤੇ ਧਮਕੀ ਦਿੱਤੀ ਹੈ ਕਿ ਜੇ ਉਹ ਵਾਪਸ ਸ਼ਹਿਰ ਆਏ ਤੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਤਾਂ ਉਹਨਾਂ ਨੂੰ ਮਰਵਾ ਦਿੱਤਾ ਜਾਵੇਗਾ। ਗੁਰੂ ਜੀ ਨੇ ਨੰਦ ਚੰਦ ਨੂੰ ਸਖਤ ਸੰਦੇਸ਼ ਭੇਜਿਆ, "ਤੇਰੇ ਬੁਰੇ ਦਿਨ ਆ ਗਏ ਹਨ। ਜਿਵੇਂ ਮੈਂ ਮਸੰਦਾਂ ਨਾਲ ਸਲੂਕ ਕੀਤਾ ਹੈ, ਤੇਰੇ ਨਾਲ ਵੀ ਵੈਸਾ ਹੀ ਹੋਵੇਗਾ। ਜੇ ਤੂੰ ਆਪਣਾ ਭਲਾ ਚਾਹੁੰਦਾ ਹੈਂ, ਤਾਂ ਉਦਾਸੀਆਂ ਨੂੰ ਉਹਨਾਂ ਦਾ ਗ੍ਰੰਥ ਮੋੜ ਦੇ।" ਜਦੋਂ ਗੁਰੂ ਜੀ ਦਾ ਸੰਦੇਸ਼ ਨੰਦ ਚੰਦ ਨੂੰ ਪਹੁੰਚਾਇਆ ਗਿਆ ਤਾਂ ਉਸ ਕਿਹਾ, "ਜਾਓ, ਮੈਂ ਗ੍ਰੰਥ ਸਾਹਿਬ ਵਾਪਸ ਨਹੀਂ ਕਰਾਂਗਾ। ਵੇਖੋ ਮਿੱਤਰੋ, ਗੁਰੂ ਮੈਨੂੰ ਕਿਵੇਂ ਡਰਾ ਰਿਹਾ ਹੈ। ਜੇ ਮੈਂ ਆਪਣੇ ਕੋਟ ਦੇ ਪਾਸਿਆਂ ਤੋਂ ਧੂੜ ਲਾਹੀ ਤਾਂ ਮੈਂ ਉਸ ਵਰਗੇ ਕਈ ਗੁਰੂ ਬਣਾ ਸਕਦਾ ਹਾਂ।" ਸਿੱਖਾਂ ਨੇ ਉੱਤਰ ਦਿੱਤਾ,"ਚੰਗਾ, ਗੁਰੂ ਜੀ ਤੇਰੇ ਕੋਲ ਆਉਣਗੇ ਤੇ ਤੇਰੇ ਨਾਲ ਨਜਿੱਠ ਲੈਣਗੇ। ਉਹ ਤੇਰੇ ਤੇ ਤੇਰੇ ਮਸੰਦ ਭਰਾਵਾਂ ਵਿੱਚ ਕੋਈ ਫਰਕ ਨਹੀਂ ਰੱਖਣਗੇ।"

ਨੰਦ ਚੰਦ ਆਪਣੀ ਆਕੜ ਤੋਂ ਪਿੱਛੇ ਹਟਦਾ ਹੋਇਆ ਤੇ ਸਿੱਟਿਆਂ ਤੋਂ ਡਰਦਾ ਹੋਇਆ ਗ੍ਰੰਥ ਸਾਹਿਬ ਨਾਲ ਕਰਤਾਰਪੁਰ ਭੱਜ ਗਿਆ। ਜਦੋਂ ਗੁਰੂ ਜੀ ਨੇ ਸੁਣਿਆ ਕਿ ਉਹ ਮੌਤ ਦੇ ਭੈ ਕਾਰਨ ਕਰਕੇ ਦੌੜ ਗਿਆ ਹੈ ਤਾਂ ਉਹਨਾਂ ਕਿਹਾ, "ਮੌਤ ਤਾਂ ਉਸਨੂੰ ਉੱਥੇ ਵੀ ਢਾਹ ਲਵੇਗੀ।' ਜਦੋਂ ਨੰਦ ਚੰਦ ਕਰਤਾਰਪੁਰ ਪਹੁੰਚਿਆ ਤਾਂ ਉਸਨੇ ਧੀਰਮੱਲ ਨੂੰ ਸੰਦੇਸ਼ ਭੇਜਿਆ, "ਹਜ਼ਾਰਾਂ ਹੀ ਸਿੱਖ ਤੇਰੇ ਪੱਖ ਦੇ ਹਿਮਾਇਤੀ ਹਨ। ਸਭ ਤੇਰੀ ਪੂਜਾ ਕਰਨਗੇ ਤੇ ਤੈਨੂੰ ਜਗਤ ਗੁਰੂ ਬਣਾ ਦੇਣਗੇ। ਉਸ ਮਹਾਨਤਾ ਤੱਕ ਆਪ ਨੂੰ ਪਹੁੰਚਾਉਣਾ ਮੇਰੇ ਅਧਿਕਾਰ ਵਿੱਚ ਹੈ।' ਪ੍ਰੰਤੂ ਨੰਦ ਚੰਦ ਉਪਰ ਸਭ ਨੇ ਪੂਰਨ ਅਵਿਸ਼ਵਾਸ ਕੀਤਾ। ਇਹ ਸ਼ੱਕ ਕੀਤਾ ਗਿਆ ਕਿ ਉਹ ਗੁਰੂ ਜੀ ਵੱਲੋਂ ਕੋਈ ਧੋਖਾ ਕਰਨ ਆਇਆ ਹੈ–ਜਾਂ ਤਾਂ ਉਹ ਧੀਰਮੱਲ ਨੂੰ ਮਾਰਨਾ ਚਾਹੁੰਦਾ ਹੈ ਜਾਂ ਕਰਤਾਰਪੁਰ ਤੇ ਕਾਬਜ਼ ਹੋਣਾ ਚਾਹੁੰਦਾ ਹੈ। ਧੀਰਮੱਲ ਨੇ ਆਪਣੇ ਮਸੰਦਾਂ ਦੀ ਸਲਾਹ ਲਈ ਕਿ ਸਭ ਤੋਂ ਵਧੀਆ ਉਪਾਅ ਕੀ ਹੈ। ਉਹਨਾਂ ਸਲਾਹ ਦਿੱਤੀ ਕਿ ਉਸਨੂੰ ਨਿਮਨਲਿਖਤ ਤਰਕੀਬ ਨਾਲ ਮੌਤ ਦੇ ਘਾਟ ਉਤਾਰ ਦਿੱਤਾ

ਜਾਵੇ। ਜਿਉਂ ਹੀ ਉਹ ਮਿਲਣ ਲਈ ਆਵੇ ਇੱਕ ਬੰਦੂਕਚੀ ਜੋ ਘਰ ਵਿੱਚ ਲੁਕਿਆ ਹੋਵੇ ਉਸ ਤੇ ਗੋਲੀ ਚਲਾ ਦੇਵੇ। ਸਭ ਇਸ ਨਾਲ ਸਹਿਮਤ ਹੋ ਗਏ। ਜਦੋਂ ਨੰਦ ਚੰਦ ਧੀਰਮੱਲ ਦੀ ਡਿਉਢੀ ਵਿੱਚ ਦਾਖਲ ਹੋਇਆ, ਉਸ ਦੇ ਪੱਟ ਵਿੱਚ ਗੋਲੀ ਲੱਗੀ। ਜਿਉਂ ਹੀ ਉਹ ਲੜਖੜਾਇਆ, ਤਾਂ ਉਸ ਨੂੰ ਨੱਠ ਜਾਣ ਤੋਂ ਰੋਕਣ ਲਈ ਦਰਵਾਜ਼ੇ ਬੰਦ ਕਰ ਦਿੱਤੇ ਗਏ ਤੇ ਫਿਰ ਉਸ ਉੱਪਰ ਛੱਤ ਵੱਲੋਂ, ਜੋ ਇਸ ਮੰਤਵ ਲਈ ਪਾੜ ਲਈ ਗਈ ਸੀ, ਕਈ ਘਾਤਕ ਗੋਲੀਆਂ ਮਾਰੀਆਂ ਗਈਆਂ।

ਇੱਕ ਦਿਨ ਗੁਰੂ ਜੀ ਨੇ ਦੋ ਘੋੜਸਵਾਰ ਉਹਨਾਂ ਦੇ ਅਸਥਾਨ ਕੋਲੋਂ ਲੰਘਦੇ ਵੇਖੇ। ਉਹ ਰਾਮ ਰਾਇ ਦੇ ਮਸੰਦ ਅਤੇ ਭਾਈ ਬਹਿਲੋ ਦੇ ਪੜਪੋਤੇ ਗੁਰਦਾਸ ਤੇ ਉਹਦਾ ਭਰਾ ਤਾਰਾ ਸਨ। ਉਹ ਗੁਰੂ ਜੀ ਪਾਸ ਸ਼ਰਨ ਲੈਣ ਲਈ ਆਏ ਸਨ ਪਰ ਆਖਰੀ ਮੌਕੇ ਤੇ ਉਹਨਾਂ ਦਾ ਹੌਸਲਾ ਨਾ ਪਿਆ। ਗੁਰੂ ਜੀ ਨੇ ਉਹਨਾਂ ਨੂੰ ਆਪਣੇ ਕੋਲ ਮੰਗਵਾ ਲਿਆ। ਸੰਦੇਸ਼ ਵਾਹਕ ਦੇ ਪੁੱਛਣ ਤੇ ਉਹਨਾਂ ਦੱਸਿਆ ਕਿ ਉਹ ਬਰਾੜ ਸਨ। ਜਦੋਂ ਉਹ ਗੁਰੂ ਜੀ ਪਾਸ ਲਿਆਂਦੇ ਗਏ ਤਾਂ ਗੁਰੂ ਜੀ ਨੇ ਉਹਨਾਂ ਨੂੰ ਬਦਲੇ ਭੇਸ ਵਿੱਚ ਪਹਿਚਾਣ ਲਿਆ ਤੇ ਪੁੱਛਿਆ ਕਿ ਉਹਨਾਂ ਨੇ ਝੂਠ ਮਾਰ ਕੇ ਆਪਣੇ ਆਪ ਨੂੰ ਬਰਾੜ ਕਿਉਂ ਆਖਿਆ। ਉਹਨਾਂ ਨੇ ਆਪਣੀ ਸਾਰੀ ਕਹਾਣੀ ਦੱਸੀ। ਗੁਰੂ ਜੀ ਨੇ ਆਪਣੇ ਪਿਛਲੇ ਦੌਰੇ ਸਮੇਂ ਉਹਨਾਂ ਨੂੰ ਭਰੋਸੇਯੋਗ ਸਮਝ ਕੇ ਰਾਮ ਰਾਇ ਦੀ ਵਿਧਵਾ ਪੰਜਾਬ ਕੌਰ ਦੀ ਰੱਖਿਆ ਲਈ ਉੱਥੇ ਰਹਿਣ ਦਿੱਤਾ ਸੀ। ਦੂਸਰਿਆਂ ਮਸੰਦਾਂ ਨੇ ਪੰਜਾਬ ਕੌਰ ਦੇ ਮਨ ਵਿੱਚ ਉਹਨਾਂ ਵਿਰੁੱਧ ਵਿਰੋਧ ਦੀ ਭਾਵਨਾ ਭਰ ਦਿੱਤੀ ਤੇ ਉਹ ਹੁਣ ਰੱਖਿਆ ਲਈ ਉਹਨਾਂ ਪਾਸ ਨੱਠ ਕੇ ਆ ਗਏ ਸਨ। ਆਨੰਦਪੁਰ ਪਹੁੰਚ ਕੇ ਉਹਨਾਂ ਨੇ ਦੂਸਰੇ ਮਸੰਦਾਂ ਨਾਲ ਹੋਏ ਸਲੂਕ ਬਾਰੇ ਸੁਣਿਆ ਤੇ ਇਸ ਲਈ ਡਰ ਕੇ ਲਾਂਭੇ ਜਾਣ ਲਈ ਤੁਰ ਪਏ।

ਗੁਰੂ ਜੀ ਨੇ ਉਹਨਾਂ ਦੀ ਭਾਈ ਬਹਿਲੋ ਦੇ ਵੰਸ਼ਜ ਹੋਣ ਕਾਰਨ ਤੇ ਅੰਤ ਵਿੱਚ ਸੱਚ ਦੱਸਣ ਕਾਰਨ ਪ੍ਰਸੰਸਾ ਕੀਤੀ ਤੇ ਇਹ ਵੀ ਦੱਸਿਆ ਕਿ ਪਹਿਲੇ ਗੁਰੂ ਸਾਹਿਬਾਨ ਭਾਈ ਬਹਿਲੋ ਦਾ ਕਿਤਨਾ ਸਤਿਕਾਰ ਕਰਦੇ ਸਨ। ਉਹਨਾਂ ਦੇ ਪਛਤਾਵਾ ਕਰਨ ਤੇ ਗੁਰੂ ਜੀ ਨੇ ਉਹਨਾਂ ਨੂੰ ਕੁਝ ਸਾਲ ਆਪਣੇ ਪਾਸ ਰੱਖਿਆ। ਤੇ ਫਿਰ ਉਹਨਾਂ ਨੂੰ ਆਪਣੇ ਘਰੀਂ ਜਾਣ ਦੀ ਆਗਿਆ ਦਿੱਤੀ।

ਗੁਰੂ ਜੀ ਦਾ ਇਹ ਵਿਸ਼ਵਾਸ ਸਦਾ ਹੀ ਰਿਹਾ ਕਿ ਸਿੱਖਾਂ ਲਈ ਲੰਬੇ ਕੇਸ਼ ਰੱਖਣੇ ਉਚਿਤ ਤੇ ਲਾਭਕਾਰੀ ਰਹਿਣਗੇ ਕਿਉਂਕਿ ਪ੍ਰਮਾਤਮਾ ਦੇ ਦਿੱਤੇ ਆਕਾਰ ਨੂੰ ਬਦਲਣਾ ਠੀਕ ਨਹੀਂ ਤੇ ਉਹ ਸਦਾ ਇਸ ਵਿਸ਼ੇ ਤੇ ਸਿੱਖਾਂ ਨਾਲ ਗੱਲ ਛੇੜਿਆ ਕਰਦੇ ਸਨ। ਇੱਕ ਮੌਕੇ ਤੇ ਸਿੱਖਾਂ ਨੇ ਉੱਤਰ ਦਿੱਤਾ ਕਿ ਜੇ ਉਹਨਾਂ ਲੰਬੇ ਵਾਲ ਰੱਖੇ ਤਾਂ ਹਿੰਦੂ ਤੇ ਮੁਸਲਮਾਨ ਦੋਵਾਂ ਦੇ ਗੁੱਸੇ ਤੇ ਮਖੌਲ ਦਾ ਸ਼ਿਕਾਰ ਹੋਣਗੇ। ਗੁਰੂ ਜੀ ਨੇ ਸੁਝਾਅ ਦਿੱਤਾ ਕਿ ਉਹ ਹਥਿਆਰ ਪਹਿਣ ਕੇ ਰੱਖਣ ਤੇ ਹਰ ਸਮੇਂ ਆਪਣੀ ਸੁਰੱਖਿਆ ਲਈ ਤਿਆਰ ਬਰ ਤਿਆਰ ਰਹਿਣ। ਇਹ ਸਲਾਹ ਅਪਣਾ ਲਈ ਗਈ। ਗੁਰੂ ਜੀ ਨੇ ਕਿਹਾ ਕਿ ਪੁਰਾਣੇ ਜ਼ਮਾਨੇ ਵਿੱਚ ਲੰਬੇ ਵਾਲ ਰੱਖਣ ਦਾ ਵਿਆਪਕ ਰਿਵਾਜ ਸੀ ਤੇ ਉਹਨਾਂ ਨੇ ਰਾਮ ਚੰਦਰ, ਕ੍ਰਿਸ਼ਨ, ਈਸਾ ਤੇ ਮੁਹੰਮਦ ਦੀਆਂ ਮਿਸਾਲਾਂ ਦਿੱਤੀਆਂ। "ਜੇ ਪ੍ਰਮਾਤਮਾ ਦੀ ਇੱਛਾ ਵਾਲ ਕੱਟਣ ਦੀ ਹੁੰਦੀ ਤਾਂ ਉਹ ਉਗਾਉਂਦਾ ਹੀ ਨਾ ? ਬੱਚੇ ਦੇ ਵਾਲ ਤਾਂ ਗਰਭ 'ਚ ਉਗ ਪੈਂਦੇ ਹਨ।" ਗੁਰੂ ਜੀ

ਨੇ ਇਸ ਕਰਕੇ ਇਹ ਉਮੀਦ ਵੀ ਰੱਖੀ ਕਿ ਉਹਨਾਂ ਦੇ ਪੈਰੋਕਾਰ ਕਦੇ ਵੀ ਹਜਾਮਤ ਕਰਾਉਣਾ ਜਾਂ ਵਾਲ ਕੱਟਣ ਦੇ ਪਾਪ ਦੇ ਦੋਸ਼ੀ ਨਹੀਂ ਹੋਣਗੇ ਤੇ ਜੋ ਉਹਨਾਂ ਦੇ ਹੁਕਮਾਂ ਦੀ ਪਾਲਣਾ ਕਰਨਗੇ, ਗੁਰੂ ਜੀ ਨੇ ਵਚਨ ਦਿੱਤਾ ਕਿ ਉਹ ਧਰਮ ਦੇ ਸੱਚੇ ਸਦੱਸ ਵੀ ਸਮਝੇ ਜਾਣਗੇ।"

ਇਹ ਲਿਖਿਆ ਮਿਲਦਾ ਹੈ ਕਿ ਉਸ ਸਮੇਂ ਸਿੱਖ ਸਮਾਜ ਵਿੱਚ ਪਿਆਰ ਤੇ ਇਕਸੁਰਤਾ ਨਾਲ ਰਹਿੰਦੇ ਸਨ। ਉਹ ਇੱਕ ਦੂਸਰੇ ਨੂੰ ਭਰਾ ਹੀ ਸਮਝਦੇ ਸਨ। ਇੱਕ ਦੂਸਰੇ ਨੂੰ ਭੋਜਨ ਛਕਾਉਂਦੇ ਹੋ, ਜਦੋਂ ਥੱਕ ਜਾਂਦੇ ਤਾਂ ਇੱਕ ਦੂਸਰੇ ਦੀ ਮਾਲਸ਼ ਕਰਦੇ, ਇੱਕ ਦੂਸਰੇ ਨੂੰ ਨੁਹਾਉਂਦੇ, ਕੱਪੜੇ ਧੋਂਦੇ ਤੇ ਇੱਕ ਸਿੱਖ ਦੂਸਰੇ ਨੂੰ ਹੱਸਦੇ ਮੂੰਹ ਤੇ ਮਨ ਵਿੱਚ ਪ੍ਰੇਮ ਨਾਲ ਹੀ ਮਿਲਦਾ।

ਸਿੱਖਾਂ ਦਾ ਇੱਕ ਜਥਾ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਇਹ ਬੇਨਤੀ ਕੀਤੀ : "ਮੁਸਲਮਾਨਾਂ ਦੇ ਉਪੱਦਰ ਕਾਰਨ ਅਸੀਂ ਆਪ ਤੱਕ ਬੜੀ ਔਖਿਆਈ ਨਾਲ ਪਹੁੰਚੇ ਹਾਂ। ਸਾਡੇ ਦਲ ਦੇ ਕੁਝ ਵਿਅਕਤੀ ਰਾਹ ਵਿੱਚ ਹੀ ਮਾਰੇ ਗਏ ਹਨ। ਕੁਝ ਜ਼ਖ਼ਮੀ ਹੋ ਗਏ ਹਨ ਤੇ ਘਰਾਂ ਨੂੰ ਮੁੜ ਗਏ ਹਨ। ਆਪ ਤੋਂ ਬਿਨਾਂ ਅਸੀਂ ਕਿਸ ਪਾਸੋਂ ਸਹਾਇਤਾ ਦੀ ਆਸ ਰੱਖ ਸਕਦੇ ਹਾਂ ?" ਇਹ ਸੁਣ ਕੇ ਗੁਰੂ ਜੀ ਕੁਝ ਸਮੇਂ ਲਈ ਚੁੱਪ ਰਹੇ ਤੇ ਵਿਚਾਰ ਕਰਨ ਲੱਗੇ ਕਿ ਤੁਰਕਾਂ ਦਾ ਅਤਿਆਚਾਰ ਅਸਹਿ ਹੋ ਗਿਆ ਹੈ ਤੇ ਮੁਲਕ ਵਿੱਚੋਂ ਧਰਮ ਦਾ ਖਾਤਮਾ ਕੀਤਾ ਜਾ ਰਿਹਾ ਹੈ।

ਗੁਰੂ ਜੀ ਨੇ ਸਭ ਸਿੱਖਾਂ ਨੂੰ ਬਿਨਾਂ ਵਾਲ ਕਟਾਇਆਂ ਤੇ ਹਜਾਮਤ ਕਰਾਇਆਂ ਵੈਸਾਖੀ ਦੇ ਮੌਕੇ ਆਨੰਦਪੁਰ ਆਉਣ ਲਈ ਸੱਦਿਆ। ਉਹਨਾਂ ਨੂੰ ਇਕੱਤਰ ਹੋਏ ਵੇਖ ਕੇ ਗੁਰੂ ਜੀ ਨੇ ਇੱਕ ਉੱਚੇ ਥੜੇ ਵੱਲ ਇਸ਼ਾਰਾ ਕਰਕੇ ਦਰੀਆਂ ਵਿਛਾਉਣ ਦਾ ਹੁਕਮ ਦਿੱਤਾ। ਤੇ ਨਾਲ ਲਗਵੇਂ ਇੱਕ ਥਾਂ ਤੇ ਕਨਾਤਾਂ ਤੇ ਤੰਬੂ ਲਗਵਾ ਕੇ ਪਰਦਾ ਕਰਵਾ ਦਿੱਤਾ। ਜਦੋਂ ਇਹ ਸਭ ਕੁਝ ਹੋ ਗਿਆ ਤਾਂ ਗੁਰੂ ਜੀ ਨੇ ਇੱਕ ਭਰੋਸੇਯੋਗ ਸਿੱਖ ਨੂੰ ਅੱਧੀ ਰਾਤ ਨੂੰ ਉਸ ਵਲਗਣ ਵਿੱਚ ਪੰਜ ਬੱਕਰੇ ਬੰਨ੍ਹ ਆਉਣ ਲਈ ਆਖਿਆ ਤੇ ਕਿਸੇ ਨੂੰ ਉਹਦੇ ਕੀਤੇ ਕੰਮ ਦਾ ਪਤਾ ਨਾ ਲੱਗਾ। ਬੱਕਰੇ ਯਥਾ ਸਮੇਂ ਬੰਨ੍ਹੇ ਗਏ। ਗੁਰੂ ਜੀ ਨੇ ਸੇਵਕਾਂ ਨੂੰ ਵੱਖਰਾ ਹੁਕਮ ਦੇ ਦਿੱਤਾ ਕਿ ਉਹ ਤੰਬੂ ਤੇ ਕਨਾਤਾਂ ਅੰਦਰ ਨਾ ਜਾਣ।

**ਖੰਡੇ ਦਾ ਪਾਹੁਲ ਛਕਾਉਣਾ**—ਅਗਲੀ ਸਵੇਰ ਗੁਰੂ ਜੀ ਦਿਨ ਚੜ੍ਹਨ ਤੋਂ ਇੱਕ ਪਹਿਰ ਪਹਿਲਾਂ ਉਠੇ, ਪਾਠ-ਪੂਜਾ ਕੀਤੀ, ਸ਼ਸ਼ਤਰ ਤੇ ਵਸਤਰ ਸਜਾ ਲਏ। ਫਿਰ ਗੁਰੂ ਜੀ ਨੇ ਐਲਾਨ ਕੀਤਾ ਕਿ ਖੁੱਲ੍ਹੇ ਮੈਦਾਨ ਵਿੱਚ ਇੱਕ ਵੱਡਾ ਸਮਾਗਮ ਹੋਵੇਗਾ। ਜਦ ਸਭ ਬੈਠ ਗਏ ਤਾਂ ਗੁਰੂ ਜੀ ਨੇ ਤਲਵਾਰ ਮਿਆਨ 'ਚੋਂ ਕੱਢੀ ਤੇ ਆਵਾਜ਼ ਦਿੱਤੀ ਕਿ ਉਹਦੇ ਪ੍ਰੇਮੀ ਸਿੱਖਾਂ 'ਚੋਂ ਕੋਈ ਉਹਦੇ ਲਈ ਆਪਣੀ ਜਾਨ ਕੁਰਬਾਨ ਕਰਨ ਲਈ ਤਿਆਰ ਹੈ। ਕੋਈ ਉੱਤਰ ਨਾ ਆਇਆ। ਅਜਿਹਾ ਪ੍ਰਸਤਾਵ ਸੁਣ ਕੇ ਸਭ ਦੇ ਰੰਗ ਪੀਲੇ ਪੈ ਗਏ। ਗੁਰੂ ਜੀ ਨੇ ਦੂਸਰੀ ਵਾਰ ਉਹੋ ਮੰਗ ਕੀਤੀ ਪਰ ਨਤੀਜਾ ਉਹੋ ਹੀ ਰਿਹਾ। ਤੀਸਰੀ ਵਾਰ ਗੁਰੂ ਜੀ ਉੱਚੀ ਆਵਾਜ਼ 'ਚ ਗਰਜੇ, "ਜੇ ਕੋਈ ਮੇਰਾ ਸੱਚਾ ਸਿੱਖ ਹੈ ਤਾਂ ਉਹ ਆਪਣਾ ਸਿਰ ਭੇਟਾ ਕਰਕੇ ਆਪਣੇ ਧਰਮ ਦਾ ਸਬੂਤ ਦੇਵੇ।" ਲਾਹੌਰ ਦਾ ਇੱਕ ਸਿੱਖ, ਜਿਸਦਾ ਨਾਮ ਦਇਆ ਰਾਮ ਸੀ ਉੱਠਿਆ ਤੇ ਕਹਿਣ ਲੱਗਾ, "ਹੇ ਸੱਚੇ ਪਾਤਿਸ਼ਾਹ, ਮੇਰਾ ਸਿਰ ਆਪਦੀ ਸੇਵਾ ਵਿੱਚ

ਹਾਜ਼ਰ ਹੈ।" ਗੁਰੂ ਜੀ ਨੇ ਉਸਨੂੰ ਬਾਂਹ ਤੋਂ ਪਕੜਿਆ, ਉਸਨੂੰ ਤੰਬੂ ਵਿੱਚ ਲੈ ਗਏ ਤੇ ਬਿਠਾ ਦਿੱਤਾ। ਫਿਰ ਉਹਨਾਂ ਨੇ ਤਲਵਾਰ ਦੇ ਇੱਕੋ ਵਾਰ ਨਾਲ ਬੱਕਰਾ ਝਟਕਾ ਦਿੱਤਾ, ਉੱਥੋਂ ਗਏ ਤੇ ਹਜੂਮ ਨੂੰ ਲਹੂ ਚੋਂਦੀ ਤਲਵਾਰ ਦਿਖਾਈ। ਗੁਰੂ ਜੀ ਨੇ ਫਿਰ ਪੁੱਛਿਆ, "ਕੀ ਹੋਰ ਵੀ ਕੋਈ ਸੱਚਾ ਸਿੱਖ ਹੈ ਜੋ ਮੈਨੂੰ ਆਪਣਾ ਸੀਸ ਭੇਟ ਕਰੇਗਾ ?" ਹਜੂਮ ਨੂੰ ਹੁਣ ਪੱਕਾ ਯਕੀਨ ਹੋ ਗਿਆ ਕਿ ਗੁਰੂ ਜੀ ਸੱਚਮੁੱਚ ਗੰਭੀਰ ਹੈ ਤੇ ਉਸਨੇ ਦਇਆ ਰਾਮ ਨੂੰ ਮਾਰ ਦਿੱਤਾ ਹੈ, ਇਸ ਲਈ ਕੋਈ ਵੀ ਨਾ ਬੋਲਿਆ। ਤੀਸਰੀ ਵਾਰ ਬੋਲਣ ਤੇ ਦਿੱਲੀ ਦੇ ਧਰਮ ਦਾਸ ਨੇ ਉੱਤਰ ਦਿੱਤਾ, "ਹੇ ਪਾਤਿਸ਼ਾਹ ਮੇਰਾ ਸਿਰ ਹਾਜ਼ਰ ਹੈ।' ਗੁਰੂ ਜੀ ਆਪਣੇ ਚਿਹਰੇ ਦਾ ਗੁਸੈਲਾ ਰੂਪ ਬਣਾ ਕੇ, ਧਰਮ ਚੰਦ ਨੂੰ ਵਲਗਣ ਵਿੱਚ ਲੈ ਗਏ, ਦਇਆ ਰਾਮ ਕੋਲ ਬਿਠਾ ਦਿੱਤਾ ਤੇ ਇੱਕ ਹੋਰ ਬੱਕਰਾ ਝਟਕਾ ਦਿੱਤਾ। ਗੁਰੂ ਜੀ ਫਿਰ ਬੜੇ ਭਿਆਨਕ ਦਿਸਦੇ ਆਏ ਤੇ ਕਿਹਾ, "ਕੀ ਹੋਰ ਵੀ ਕੋਈ ਸਿੱਖ ਹੈ ਜੋ ਸੀਸ ਭੇਟ ਕਰੇਗਾ ? ਮੈਨੂੰ ਸਿੱਖਾਂ ਦੇ ਸਿਰਾਂ ਦੀ ਬੜੀ ਲੋੜ ਹੈ।"

ਇਸ ਪਿੱਛੋਂ ਕੁਝ ਲੋਕ ਟੀਕਾ-ਟਿੱਪਣੀ ਕਰਦੇ ਹੋਏ ਕਹਿਣ ਲੱਗੇ ਕਿ ਗੁਰੂ ਜੀ ਦਾ ਦਿਮਾਗ ਹਿੱਲ ਗਿਆ ਹੈ, ਤੇ ਕੁਝ ਗੁਰੂ ਜੀ ਦੀ ਮਾਤਾ ਕੋਲ ਸ਼ਿਕਾਇਤ ਕਰਨ ਚਲੇ ਗਏ ਤੇ ਜਾ ਕੇ ਕਹਿਣ ਲੱਗੇ ਕਿ ਉਸ ਵਿੱਚ ਸੰਪੂਰਨ ਤਬਦੀਲੀ ਆ ਗਈ ਹੈ ਤੇ ਉਸਨੂੰ ਆਪਣੇ ਵਿਵਹਾਰ ਦੀ ਕੋਈ ਹੋਸ਼ ਨਹੀਂ। ਉਹਨਾਂ ਨੇ ਦੋ ਸਿੱਖਾਂ ਦੇ ਅਕਾਰਨ ਹੀ ਮਾਰ ਦਿੱਤੇ ਜਾਣ ਦੀ ਮਿਸ਼ਾਲ ਦਿੱਤੀ। ਉਸਦੀ ਮਾਤਾ ਨੂੰ ਸਲਾਹ ਦਿੱਤੀ ਗਈ ਕਿ ਉਸਨੂੰ ਗੁਰਗੱਦੀ ਤੋਂ ਲਾਹ ਕੇ ਉਹਨਾਂ ਦੇ ਵੱਡੇ ਪੁੱਤਰ ਨੂੰ ਗੱਦੀ ਦੇ ਦਿੱਤੀ ਜਾਵੇ। ਮਾਤਾ ਨੇ ਗੁਰੂ ਜੀ ਵੱਲ ਸੰਦੇਸ਼ਵਾਹਕ ਭੇਜਿਆ ਪਰ ਉਹ ਆਪਣੇ ਮੰਤਵ ਵਿੱਚ ਇਤਨੇ ਇਕਾਗਰ ਤੇ ਰੁਝੇ ਹੋਏ ਸਨ ਕਿ ਉਹ ਕਿਸੇ ਵੀ ਕਿਸਮ ਦੇ ਸੰਦੇਸ਼ਵਾਹਕ ਨੂੰ ਮਿਲ ਨਹੀਂ ਸਕਦੇ ਸਨ।

ਫਿਰ ਉਹਨਾਂ ਨੇ ਤੀਸਰੇ ਸਿੱਖ ਨੂੰ ਬੁਲਾਇਆ ਜੋ ਆਪਣੀ ਜਾਨ ਕੁਰਬਾਨ ਕਰਨ ਲਈ ਤਿਆਰ ਹੋਵੇ। ਇਸ ਤੇ ਦਵਾਰਕਾ ਦੇ ਮੁਹਕਮ ਚੰਦ ਨੇ ਆਪਣੀ ਕੁਰਬਾਨੀ ਦੇਣ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਇਸ ਪਿੱਛੋਂ ਗੁਰੂ ਜੀ ਉਸਨੂੰ ਹੱਥੋਂ ਫੜ ਕੇ ਵਲਗਣ ਵਿੱਚ ਲੈ ਗਏ ਤੇ ਬੱਕਰਾ ਮਾਰ ਦਿੱਤਾ। ਉਹ ਫਿਰ ਲਹੂ ਨਾਲ ਚੋਂਦੀ ਤਲਵਾਰ ਲੈ ਕੇ ਪਹਿਲਾਂ ਵਾਂਗ ਹੀ ਆ ਗਏ। ਜਦੋਂ ਗੁਰੂ ਜੀ ਨੇ ਚੌਥੇ ਸਿੱਖ ਦੀ ਕੁਰਬਾਨੀ ਲਈ ਪੁਕਾਰਿਆ ਤਾਂ ਸਿੱਖਾਂ ਨੇ ਸੋਚਿਆ ਕਿ ਸਭ ਨੂੰ ਹੀ ਮਾਰ ਦੇਵੇਗਾ। ਕਈ ਉੱਥੋਂ ਨੱਠ ਗਏ ਤੇ ਕਈਆਂ ਨੇ ਨੀਵੀਆਂ ਪਾ ਲਈਆਂ। ਬਿਦਰ ਦਾ ਵਾਸੀ ਸਾਹਿਬ ਚੰਦ ਦੋਵੇਂ ਹੱਥ ਜੋੜ ਕੇ ਬੇਨਤੀ ਕਰਨ ਦੇ ਰੌਂ-ਰੁਖ ਵਿੱਚ ਖੜਾ ਹੋ ਗਿਆ ਤੇ ਕਿਹਾ ਕਿ ਉਹਦਾ ਸਿਰ ਗੁਰੂ ਜੀ ਦੇ ਸਪੁਰਦ ਹੈ। ਗੁਰੂ ਜੀ ਉਸਨੂੰ ਤੰਬੂ ਵਿੱਚ ਲੈ ਗਏ ਤੇ ਚੌਥਾ ਬੱਕਰਾ ਝਟਕਾ ਦਿੱਤਾ। ਜਦੋਂ ਉਹ ਪਹਿਲਾਂ ਵਾਂਗ ਹੀ ਬਾਹਰ ਆਏ ਤਾਂ ਉਹਨਾਂ ਨੇ ਫਿਰ ਇੱਕ ਸਿੱਖ ਦੀ ਮੰਗ ਕੀਤੀ ਜੋ ਉਹਨਾਂ ਲਈ ਆਪਣੀ ਜਾਨ ਵਾਰਨ ਲਈ ਤਿਆਰ ਹੋਵੇ। ਇਹ ਸੁਣ ਕੇ ਸਿੱਖਾਂ ਵਿੱਚ ਉੱਥੋਂ ਨੱਠ ਜਾਣ ਲਈ ਭਗਦੜ ਮੱਚ ਗਈ ਤੇ ਸਿਰਫ ਉਹਨਾਂ ਨੇ ਹੀ ਉੱਥੇ ਰਹਿਣ ਦਾ ਹੌਸਲਾ ਕੀਤਾ ਜੋ ਧਰਮ ਦੇ ਪੱਕੇ ਅਨੁਯਾਈ ਸਨ। ਜਗਨਨਾਥ ਦੇ ਹਿੰਮਤ ਸਿੰਘ ਨੇ ਗੁਰੂ ਜੀ ਦੀ ਆਖਰੀ ਆਵਾਜ਼ ਤੇ ਉੱਤਰ ਦਿੱਤਾ ਕਿ ਗੁਰੂ ਜੀ ਉਸਦੀ ਜਾਨ ਲੈ ਸਕਦੇ ਹਨ। ਗੁਰੂ ਜੀ ਫਿਰ ਉਸਨੂੰ ਵੀ ਵਲਗਣ ਅੰਦਰ ਲੈ ਗਏ ਤੇ ਰਹਿੰਦਾ ਬੱਕਰਾ ਵੀ ਝਟਕਾ ਦਿੱਤਾ।

ਗੁਰੂ ਜੀ ਹੁਣ ਆਪਣਾ ਜੀਵਨ ਉਹਨਾਂ ਪੰਜਾਂ ਸਿੱਖਾਂ ਦੀ ਭੇਟਾ ਕਰਨ ਲਈ ਤਿਆਰ ਸਨ ਜਿਹਨਾਂ ਨੇ ਗੁਰੂ ਜੀ ਪ੍ਰਤੀ ਇਤਨੀ ਸ਼ਰਧਾ ਵਿਖਾਈ। ਗੁਰੂ ਜੀ ਨੇ ਉਹਨਾਂ ਨੂੰ ਸੁੰਦਰ ਵਸਤਰ ਪੁਆਏ ਤੇ ਉਹ ਸੂਰਜ ਵਾਂਗ ਚਮਕਣ ਲੱਗੇ। ਗੁਰੂ ਜੀ ਨੇ ਉਹਨਾਂ ਨੂੰ ਮੁਖਾਤਿਬ ਹੋ ਕੇ ਕਿਹਾ : "ਮੇਰੇ ਭਰਾਓ ਤੁਸੀਂ ਮੇਰਾ ਰੂਪ ਹੋ ਤੇ ਮੈਂ ਤੁਹਾਡਾ। ਜਿਹੜਾ ਇਹ ਸਮਝਦਾ ਹੈ ਕਿ ਤੁਹਾਡੇ ਤੇ ਮੇਰੇ ਵਿੱਚ ਕੋਈ ਅੰਤਰ ਹੈ ਭਾਰੀ ਭੁੱਲ ਕਰਦਾ ਹੈ।" ਫਿਰ ਪੰਜਾਂ ਸਿੱਖਾਂ ਨੂੰ ਆਪਣੇ ਕੋਲ ਬਿਠਾ ਕੇ ਸਾਰੀ ਸਭਾ ਸਾਹਮਣੇ ਗੁਰੂ ਜੀ ਨੇ ਐਲਾਨ ਕੀਤਾ : "ਗੁਰੂ ਨਾਨਕ ਦੇ ਸਮੇਂ ਇੱਕ ਸੱਚਾ ਸਿੱਖ ਮਿਲਿਆ ਸੀ-ਭਾਵ ਗੁਰੂ ਅੰਗਦ। ਮੇਰੇ ਸਮੇਂ ਵਿੱਚ ਪੰਜ ਸਿੱਖ ਗੁਰੂ ਵਿੱਚ ਪੂਰਨ ਸ਼ਰਧਾ ਰੱਖਣ ਵਾਲੇ ਮਿਲੇ ਹਨ। ਇਹ ਸਿੱਖ ਧਰਮ ਦੀ ਨਵੇਂ ਸਿਰਿਉਂ ਨੀਂਹ ਰੱਖਣਗੇ ਤੇ ਸੱਚਾ ਧਰਮ ਸਾਰੀ ਦੁਨੀਆਂ ਵਿੱਚ ਪ੍ਰਚਲਤ ਹੋਵੇਗਾ ਤੇ ਪ੍ਰਸਿੱਧੀ ਪ੍ਰਾਪਤ ਕਰੇਗਾ। ਲੋਕ ਗੁਰੂ ਜੀ ਦੀ ਤਦਬੀਰ ਤੇ ਹੈਰਾਨ ਹੋਏ ਤੇ ਪੰਜ ਪਿਆਰਿਆਂ ਦੇ ਚਰਨਾਂ 'ਚ ਨਮਸਕਾਰ ਕਰਦੇ ਹੋਏ ਕਹਿਣ ਲੱਗੇ, "ਸਿੱਖ ਧਰਮ ਦੀ ਜੈ ਹੋਵੇ।" ਭਰਾਵੋ, ਤੁਸੀਂ ਇਸ ਧਰਮ ਦੀਆਂ ਨੀਂਹਾਂ ਡੂੰਘੀਆਂ ਕਾਇਮ ਕਰ ਦਿੱਤੀਆਂ ਹਨ। ਜੇ ਅਸੀਂ ਵੀ ਤੁਹਾਡੇ ਵਾਂਗ ਆਪਣੇ ਸੀਸ ਭੇਟ ਕਰ ਦਿੰਦੇ ਤਾਂ ਅਸੀਂ ਵੀ ਸੁਭਾਗਸ਼ਾਲੀ ਹੋ ਜਾਂਦੇ।"

ਗੁਰੂ ਜੀ ਫਿਰ ਸਿੱਖਾਂ ਨੂੰ ਸੰਬੋਧਨ ਕਰਨ ਲੱਗੇ : "ਬਾਬਾ ਨਾਨਕ ਦੇ ਸਮੇਂ ਤੋਂ ਚਰਣਪਾਹੁਲ ਦੀ ਮਰਯਾਦਾ ਸੀ। ਗੁਰੂ ਜਿਸ ਜਲ ਵਿੱਚ ਪੈਰ ਧੋਂਦੇ ਸਨ, ਸਿੱਖ ਉਹ ਜਲ ਪੀਂਦੇ ਸਨ, ਇਹ ਰੀਤ ਹੀਣਤਾ ਉਪਜਾਉਂਦੀ ਸੀ। ਪ੍ਰੰਤੂ ਖਾਲਸਾ ਨੂੰ ਇੱਕ ਕੌਮ ਵਜੋਂ ਬੀਰਤਾ ਤੇ ਸ਼ਸਤਰ ਕਲਾ ਨਾਲ ਹੀ ਕਾਇਮ ਕੀਤਾ ਜਾ ਸਕਦਾ ਹੈ। ਇਸ ਲਈ ਮੈਂ ਪਾਣੀ ਵਿੱਚ ਖੰਡਾ ਫੇਰ ਕੇ ਅੰਮ੍ਰਿਤ ਛਕਾਉਣ ਦੀ ਰੀਤ ਦੀ ਸਥਾਪਨਾ ਕਰਦਾ ਹਾਂ ਤੇ ਆਪਣੇ ਸਿੱਖਾਂ ਨੂੰ ਸਿੰਘ ਜਾਂ ਸ਼ੇਰਾਂ ਵਿੱਚ ਤਬਦੀਲ ਕਰਦਾ ਹਾਂ। ਜੋ ਅੰਮ੍ਰਿਤ ਦੀ ਪਾਹੁਲ ਛਕਣਗੇ ਉਹ ਤੁਹਾਡੀਆਂ ਅੱਖਾਂ ਸਾਹਮਣੇ ਹੀ ਗਿੱਦੜਾਂ ਤੋਂ ਸ਼ੇਰ ਬਣ ਜਾਣਗੇ ਤੇ ਇਸ ਜਗਤ ਵਿੱਚ ਸਾਮਰਾਜ ਪ੍ਰਾਪਤ ਕਰਨਗੇ ਤੇ ਅਗਲੇ ਜਗਤ ਵਿੱਚ ਆਨੰਦ ਜਾਂ ਮੋਖ।"

ਫਾਰਸੀ ਦੇ ਇਤਿਹਾਸਕਾਰ ਗੁਲਾਮ ਮੁਹਈਉਦੀਨ ਅਨੁਸਾਰ, "ਉਸ ਵੇਲੇ ਦੇ ਖਬਰ ਨਵੀਸ ਨੇ ਗੁਰੂ ਜੀ ਦੇ ਸਿੱਖਾਂ ਨੂੰ ਵਿਖਿਆਨ ਦਾ ਇੱਕ ਉਤਾਰ ਬਾਦਸ਼ਾਹ ਔਰੰਗਜ਼ੇਬ ਪਾਸੇ ਉਸ ਮੌਕੇ ਭੇਜਿਆ। ਇਸ ਉਪਰ ਸੰਮਤ 1756 (ਈ. 1699) ਵੈਸਾਖ ਦੀ ਪਹਿਲੀ ਤਾਰੀਖ ਹੈ ਤੇ ਇਹ ਇਸ ਤਰ੍ਹਾਂ ਹੈ : "ਆਓ ਸਾਰੇ ਇੱਕ ਧਰਮ ਧਾਰਨ ਕਰੋ ਤੇ ਧਰਮ ਦੀ ਭਿੰਨਤਾ ਮਿਟਾ ਦਿਉ। ਹਿੰਦੂ ਧਰਮ ਦੀਆਂ ਚਾਰ ਜਾਤਾਂ ਦੇ ਜੋ ਅਗਵਾਈ ਲਈ ਵੱਖ-ਵੱਖ ਨਿਯਮ ਹਨ, ਉਹਨਾਂ ਦਾ ਤਿਆਗ ਕਰੋ ਤੇ ਪੂਜਾ ਦਾ ਇੱਕ ਢੰਗ ਅਪਣਾਓ ਤੇ ਇੱਕ ਦੂਸਰੇ ਦੇ ਭਰਾ ਬਣੋ। ਕੋਈ ਦੂਸੇ ਨਾਲੋਂ ਆਪਣੇ ਆਪ ਨੂੰ ਉੱਚਾ ਨਾ ਸਮਝੇ। ਕੋਈ ਵੀ ਗੰਗਾ ਜਾਂ ਹੋਰ ਤੀਰਥ ਯਾਤਰਾ ਦੇ ਅਸਥਾਨ ਤੇ ਨਾ ਜਾਵੇ ਜਿਹਨਾਂ ਦਾ ਸ਼ਾਸਤਰਾਂ ਵਿੱਚ ਬੜੀ ਸ਼ਰਧਾ ਨਾਲ ਜ਼ਿਕਰ ਕੀਤਾ ਗਿਆ ਹੈ, ਨਾ ਹੀ ਰਾਮ, ਕ੍ਰਿਸ਼ਨ, ਬ੍ਰਹਮਾ ਤੇ ਦੁਰਗਾ ਜਿਹੇ ਅਵਤਾਰਾਂ ਦੀ ਪੂਜਾ ਕਰੇ, ਸਗੋਂ ਇਹਨਾਂ ਦੀ ਥਾਂ ਗੁਰੂ ਨਾਨਕ ਤੇ ਦੂਸਰੇ ਸਿੱਖ ਗੁਰੂਆਂ ਤੇ ਭਰੋਸੇ ਰੱਖੇ। ਚਾਰਾਂ ਜਾਤੀਆਂ ਦੇ ਲੋਕ ਅੰਮ੍ਰਿਤ ਛਕਣ, ਇੱਕ ਭਾਂਡੇ 'ਚੋਂ ਖਾਣ ਤੇ ਇੱਕ ਦੂਸਰੇ ਪ੍ਰਤੀ ਨਾ ਘ੍ਰਿਣਾ ਕਰਨ ਤੇ ਨਾ ਹੀ ਇੱਕ ਦੂਸਰੇ ਦਾ ਅਨਾਦਰ ਕਰਨ।"

ਖਬਰ ਨਵੀਸ ਨੇ ਆਪਣੇ ਮਾਲਕ ਨੂੰ ਇਹ ਐਲਾਨਨਾਮਾ ਮਾਲਕ ਕੋਲ ਭੇਜਣ ਸਮੇਂ ਆਪਣੀ ਰਿਪੋਰਟ ਵੀ ਨਾਲ ਹੀ ਭੇਜੀ : "ਜਦੋਂ ਗੁਰੂ ਹਜੂਮ ਨੂੰ ਇਸ ਤਰ੍ਹਾਂ ਮੁਖਾਤਿਬ ਹੋਇਆ ਸੀ ਤਾਂ ਬਹੁਤ ਸਾਰੇ ਬ੍ਰਾਹਮਣ ਤੇ ਖੱਤਰੀ ਉੱਠ ਕੇ ਖੜੇ ਹੋ ਗਏ ਤੇ ਕਿਹਾ ਕਿ ਉਹਨਾਂ ਗੁਰੂ ਨਾਨਕ ਤੇ ਦੂਸਰੇ ਗੁਰੂਆਂ ਦਾ ਧਰਮ ਅਪਣਾ ਲਿਆ ਹੈ। ਇਸ ਦੇ ਵਿਪਰੀਤ ਕੁਝ ਹੋਰਾਂ ਨੇ ਕਿਹਾ ਕਿ ਉਹ ਕਦੇ ਵੀ ਉਹ ਧਰਮ ਪਰਵਾਨ ਨਹੀਂ ਕਰਨਗੇ ਜੋ ਵੇਦਾਂ ਤੇ ਸ਼ਾਸਤਰਾਂ ਦੀ ਸਿੱਖਿਆ ਦਾ ਵਿਰੋਧੀ ਹੈ ਤੇ ਉਹ ਇੱਕ ਛੋਕਰੇ ਦੇ ਹੁਕਮ ਤੇ ਆਪਣਾ ਪ੍ਰਾਚੀਨ ਧਰਮ ਨਹੀਂ ਤਿਆਗਣਗੇ ਜੋ ਉਹਨਾਂ ਨੂੰ ਉਹਨਾਂ ਦੇ ਵਡ-ਵਡੇਰਿਆਂ ਤੋਂ ਮਿਲਿਆ ਹੋਇਆ ਹੈ। ਇੰਝ ਭਾਵੇਂ ਬਹੁਤ ਸਾਰਿਆਂ ਨੇ ਗੁਰੂ ਜੀ ਦਾ ਧਰਮ ਅਪਣਾਉਣ ਤੋਂ ਇਨਕਾਰ ਕਰ ਦਿੱਤਾ ਫਿਰ ਵੀ ਲਗਭਗ 20 ਹਜ਼ਾਰ ਆਦਮੀਆਂ ਨੇ ਖੜੇ ਹੋ ਕੇ ਗੁਰੂ ਜੀ ਦਾ ਹੁਕਮ ਮੰਨਣ ਦਾ ਵਚਨ ਦਿੱਤਾ ਕਿਉਂਕਿ ਉਹਨਾਂ ਨੂੰ ਗੁਰੂ ਜੀ ਦੇ ਦੈਵੀ ਉਦੇਸ਼ ਤੇ ਪੂਰਨ ਵਿਸ਼ਵਾਸ ਸੀ।"

ਗੁਰੂ ਜੀ ਨੇ ਪੰਜ ਪਿਆਰਿਆਂ ਨੂੰ ਖੜਾ ਕੀਤਾ। ਗੁਰੂ ਜੀ ਨੇ ਲੋਹੇ ਦੇ ਬਰਤਨ ਵਿੱਚ ਪਾਣੀ ਪਾਇਆ ਤੇ ਇਸ ਨੂੰ ਖੰਡੇ ਨਾਲ ਹਿਲਾਇਆ। ਫਿਰ ਇੰਝ ਕਰਦਿਆਂ ਉਹਨਾਂ ਨੇ ਇਸ ਰਸਮ ਲਈ ਨਿਰਧਾਰਿਤ ਬਾਣੀ ਜਿਵੇਂ ਜਪੁਜੀ, ਜਾਪੁ ਸਾਹਿਬ, ਗੁਰੂ ਅਮਰਦਾਸ ਦੀ ਰਚਨਾ ਆਨੰਦ ਸਾਹਿਬ, ਤੇ ਕੁਝ ਆਪਣੇ ਖਾਸ ਸਵਯੈ ਤੇ ਚੌਪਈ ਦਾ ਪਾਠ ਕੀਤਾ। ਗੁਰੂ ਜੀ ਨੇ ਆਪਣੇ ਵਲੋਂ ਤਿਆਰ ਕੀਤੇ ਅੰਮ੍ਰਿਤ ਦੀ ਸ਼ਕਤੀ ਸਿੱਖਾਂ ਨੂੰ ਵਿਖਾਉਣ ਲਈ ਕੁਝ ਜਾਨਵਰਾਂ ਲਈ ਅੱਡ ਰੱਖ ਦਿੱਤਾ। ਇਹ ਵੇਖ ਕੇ ਦੋ ਚਿੜੀਆਂ ਆਈਆਂ ਤੇ ਆਪਣੀਆਂ ਚੁੰਝਾਂ ਅੰਮ੍ਰਿਤ ਨਾਲ ਭਰ ਕੇ ਲੈ ਗਈਆਂ। ਫਿਰ ਉਹ ਉਡਦੀਆਂ ਹੋਈਆਂ, ਇਤਿਹਾਸਕਾਰ ਦੇ ਕਥਨ ਅਨੁਸਾਰ, ਇੰਝ ਲੜਨ ਲੱਗੀਆਂ ਜਿਵੇਂ ਦੋ ਰਾਜੇ ਪ੍ਰਭੁਤਾ ਲਈ ਲੜਾਈ ਲੜਦੇ ਹਨ ਤੇ ਲੜਦੀਆਂ-ਲੜਦੀਆਂ ਇੱਕ ਦੂਸਰੇ ਨੂੰ ਲਹੂ-ਲੁਹਾਨ ਕਰਕੇ ਮਰ ਗਈਆਂ। ਇਸ ਦਾ ਇਹੋ ਪਰਿਣਾਮ ਕੱਢਿਆ ਗਿਆ ਕਿ ਜੇ ਪਸ਼ੂ ਵੀ ਗੁਰੂ ਜੀ ਦਾ ਅੰਮ੍ਰਿਤ ਪੀ ਲੈਣ ਤਾਂ ਉਹ ਵੀ ਲੜਾਕੇ ਤੇ ਸ਼ਕਤੀਸ਼ਾਲੀ ਬਣ ਜਾਣਗੇ।

ਭਾਈ ਬੁੱਢਾ ਦੇ ਵੰਸਜ ਭਾਈ ਰਾਮ ਕੁਇਰ ਨੇ ਜਾ ਕੇ ਗੁਰੂ ਜੀ ਦੀ ਪਤਨੀ ਮਾਤਾ ਜੀਤੋ ਜੀ ਨੂੰ ਦੱਸਿਆ ਕਿ ਉਹ ਨਵੀਂ ਮਰਯਾਦਾ ਦਾ ਅੰਮ੍ਰਿਤ ਆਰੰਭ ਕਰ ਰਹੇ ਹਨ। ਉਸਨੇ ਮਾਤਾ ਜੀ ਨੂੰ ਚਿੜੀਆਂ ਦੀ ਘਟਨਾ ਦਾ ਬ੍ਰਿਤਾਂਤ ਵੀ ਦੱਸਿਆ। ਮਾਤਾ ਜੀਤੋ ਨੇ ਪਤਾਸ਼ੇ ਲਏ ਤੇ ਗੁਰੂ ਜੀ ਕੋਲ ਉਤਸੁਕਤਾ ਨਾਲ ਆ ਗਈ। ਗੁਰੂ ਜੀ ਨੇ ਕਿਹਾ ਕਿ ਉਹ ਬੜੇ ਠੀਕ ਸਮੇਂ ਤੇ ਆਈ ਹੈ ਤੇ ਉਹਨਾਂ ਨੇ ਮਾਤਾ ਨੂੰ ਪਤਾਸ਼ੇ ਅੰਮ੍ਰਿਤ ਜਲ 'ਚ ਪਾਉਣ ਲਈ ਆਖਿਆ। ਉਹਨਾਂ ਨੇ ਕਿਹਾ ਕਿ ਉਹ ਖਾਲਸਾ ਆਪਣੇ ਪੁੱਤਰਾਂ ਵਾਂਗ ਹੀ ਸਿਰਜਣ ਲਗੇ ਹਨ ਤੇ ਇਸਤਰੀ ਤੋਂ ਬਿਨਾਂ ਬੱਚਾ ਪੈਦਾ ਨਹੀਂ ਹੋ ਸਕਦਾ। ਹੁਣ ਕਿਉਂਕਿ ਪਤਾਸ਼ੇ ਅੰਮ੍ਰਿਤ ਵਿੱਚ ਘੋਲ ਦਿੱਤੇ ਗਏ ਹਨ ਸਿੱਖ ਆਪਸ ਵਿੱਚ ਪਿਆਰ ਨਾਲ ਰਹਿਣਗੇ ਨਹੀਂ ਤਾਂ ਉਹਨਾਂ ਸਦਾ ਲੜਦੇ ਰਹਿਣਾ ਸੀ।

ਪੰਜ ਸਿੱਖ ਪੂਰੀ ਤਰ੍ਹਾਂ ਵਸਤਰ ਪਹਿਨ ਕੇ ਤੇ ਫ਼ੌਜੀ ਵਰਦੀ ਵਿੱਚ ਤਿਆਰ ਬਰ ਤਿਆਰ ਹੋ ਕੇ ਗੁਰੂ ਜੀ ਸਾਹਮਣੇ ਖੜ੍ਹੇ ਹੋ ਗਏ। ਉਹਨਾਂ ਨੂੰ ਗੁਰੂ ਜੀ ਨੇ 'ਵਾਹਿਗੁਰੂ' ਦਾ ਤੇ ਜਪੁਜੀ ਦੇ ਮੂਲ ਮੰਤ੍ਰ ਦਾ ਪਾਠ ਕਰਨ ਨੂੰ ਆਖਿਆ। ਫਿਰ ਉਹਨਾਂ ਨੂੰ ਅੰਮ੍ਰਿਤ ਦੇ ਪੰਜ-

ਪੰਜ ਚੁਲੇ ਪੀਣ ਨੂੰ ਦਿੱਤੇ। ਫਿਰ ਇਹ ਅੰਮ੍ਰਿਤ ਪੰਜ ਵਾਰ ਉਹਨਾਂ ਦੇ ਕੇਸਾਂ ਤੇ ਅੱਖਾਂ ਵਿੱਚ ਛਿੜਕਿਆ ਗਿਆ ਤੇ ਉਹਨਾਂ ਸਭਨਾਂ ਨੂੰ "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ" ਬੁਲਾਉਣ ਲਈ ਆਖਿਆ। ਇਸ ਪਿੱਛੋਂ ਗੁਰੂ ਜੀ ਨੇ ਉਹਨਾਂ ਨੂੰ ਸਿੰਘ ਜਾਂ 'ਸ਼ੇਰ' ਦੀ ਉਪਾਧੀ ਦਿੱਤੀ। ਫਿਰ ਗੁਰੂ ਜੀ ਨੇ ਉਹਨਾਂ ਨੂੰ ਦੱਸਿਆ ਕਿ ਉਹਨਾਂ ਕੀ ਕੰਮ ਕਰਨਾ ਹੈ ਤੇ ਕੀ ਨਹੀਂ। ਉਹਨਾਂ ਨੇ ਸਦਾ ਕੱਕੇ ਨਾਲ ਸ਼ੁਰੂ ਹੁੰਦੀਆਂ ਪੰਜ ਚੀਜ਼ਾਂ ਭਾਵ ਕੇਸ਼, ਕੰਘਾ, ਕਿਰਪਾਨ, ਕੱਛਾ ਤੇ ਕੜਾ ਸਦਾ ਹੀ ਪਹਿਨਣੇ ਹਨ। ਉਹਨਾਂ ਨੂੰ ਸ਼ਸ਼ਤਰ ਅਭਿਆਸ ਕਰਨ ਦੀ ਹਦਾਇਤ ਕੀਤੀ ਗਈ ਤੇ ਕਿਹਾ ਗਿਆ ਕਿ ਲੜਾਈ ਵਿੱਚ ਕਦੇ ਵੈਰੀ ਨੂੰ ਪਿੱਠ ਨਹੀਂ ਦਿਖਾਉਣੀ। ਉਹ ਕਦੇ ਵੀ ਕਿਸੇ ਦੀ ਪਤਨੀ ਵੱਲ ਝਾਕਣਗੇ ਨਹੀਂ ਤੇ ਬਦਫੈਲੀ ਨਹੀਂ ਕਰਨਗੇ ਸਗੋਂ ਸਦਾ ਹੀ ਪਤਨੀ ਪ੍ਰਤੀ ਵਫਾਦਾਰ ਰਹਿਣਗੇ। ਉਹ ਆਪਣੀ ਪਿਛਲੀ ਜ਼ਾਤੀ ਦੇ ਸਭ ਨਿਸ਼ਾਨ ਮਿਟਾ ਦੇਣਗੇ ਤੇ ਇੱਕ ਦੂਸਰੇ ਨੂੰ ਭਰਾਵਾਂ ਵਾਂਗ ਇੱਕ ਪਰਿਵਾਰ ਦੇ ਹੀ ਜੀਆਂ ਵਾਂਗ ਸਮਝਣਗੇ। ਸਿੱਖ ਇੱਕ ਦੂਸਰੇ ਨਾਲ ਬਿਨਾਂ ਝਿਜਕ ਆਪਸੀ ਵਿਆਹ ਕਰਨਗੇ ਪ੍ਰੰਤੂ ਉਹ ਹੁੱਕਾ ਪੀਣ ਵਾਲਿਆਂ, ਕੁੜੀਮਾਰਾਂ ਤੇ ਮੀਣਿਆਂ (ਪਿਰਥੀ ਚੰਦ ਦੀ ਸੰਤਾਨ) ਧੀਰਮੱਲੀਆਂ, ਰਾਮ ਰਾਈਆਂ ਤੇ ਮਸੰਦਾਂ ਨਾਲ ਜੋ ਗੁਰੂ ਨਾਨਕ ਦੇਵ ਦੇ ਸਿਧਾਂਤਾਂ ਤੇ ਅਕੀਦੇ ਨੂੰ ਛੱਡ ਚੁੱਕੇ ਹਨ, ਉਹ ਨਾਲ ਕੋਈ ਵਰਤੋਂ ਵਿਹਾਰ ਤੇ ਵਿਆਹ ਸ਼ਾਦੀਆਂ ਦੇ ਸਬੰਧ (ਰੋਟੀ ਬੇਟੀ ਦੀ ਸਾਂਝ) ਨਹੀਂ ਰੱਖਣਗੇ। ਉਹ ਮੜ੍ਹੀਆਂ, ਮਟੀਆਂ ਤੇ ਬੁੱਤਾਂ ਦੀ ਪੂਜਾ ਨਹੀਂ ਕਰਨਗੇ। ਉਹ ਇੱਕ ਅਕਾਲਪੁਰਖ 'ਚ ਹੀ ਵਿਸ਼ਵਾਸ ਰੱਖਣਗੇ। ਉਹ ਅੰਮ੍ਰਿਤ ਵੇਲੇ ਜਾਗਣਗੇ, ਗੁਰੂ ਸਾਹਿਬਾਨ ਦੇ ਨਿਸ਼ਚਿਤ ਸ਼ਬਦਾਂ ਦਾ ਪਾਠ ਕਰਨਗੇ, ਪ੍ਰਮਾਤਮਾ ਦੀ ਅਰਾਧਨਾ ਕਰਨਗੇ ਤੇ ਹਲਾਲ ਨਹੀਂ ਖਾਣਗੇ ਤੇ ਆਪਣੇ ਸੁਆਮੀ ਪ੍ਰਤੀ ਵਫਾਦਾਰ ਰਹਿਣਗੇ।

ਜਦੋਂ ਗੁਰੂ ਜੀ ਆਪਣੇ ਪਰਖੇ ਹੋਏ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਚੁੱਕੇ ਤਾਂ ਉਹ ਉਹਨਾਂ ਅੱਗੇ ਹੱਥ ਜੋੜ ਕੇ ਖੜ੍ਹੇ ਹੋ ਗਏ ਤੇ ਬੇਨਤੀ ਕੀਤੀ ਕਿ ਉਹਨਾਂ ਨੂੰ ਉਹ ਉਸੇ ਢੰਗ ਨਾਲ ਉਵੇਂ ਹੀ ਅੰਮ੍ਰਿਤ ਛਕਾਉਣ ਜਿਵੇਂ ਉਹਨਾਂ ਨੂੰ (ਪੰਜ-ਪਿਆਰਿਆਂ ਨੂੰ) ਛਕਾਇਆ ਗਿਆ ਹੈ। ਅਜਿਹੀ ਤਜਵੀਜ ਤੇ ਉਹ ਅਚੰਭਿਤ ਹੋ ਗਏ ਤੇ ਆਪਣੀ ਤੁੱਛਤਾ ਤੇ ਗੁਰੂ ਦੀ ਮਹਾਨਤਾ ਦਾ ਵਰਣਨ ਕਰਨ ਲੱਗੇ ਜਿਸਨੂੰ ਉਹ ਧਰਤੀ ਉਪਰ ਪ੍ਰਮਾਤਮਾ ਦਾ ਨਾਇਬ ਸਮਝਦੇ ਹਨ। ਉਹਨਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਉਹਨਾਂ ਨੇ ਅਜਿਹੀ ਬੇਨਤੀ ਕਿਉਂ ਕੀਤੀ ਤੇ ਉਹ ਉਹਨਾਂ ਅੱਗੇ ਪ੍ਰਾਰਥਕ ਦੀ ਸਥਿਤੀ ਵਿੱਚ ਕਿਉਂ ਖੜ੍ਹੇ ਹੋ ਗਏ ਹਨ। ਉਸਨੇ ਉੱਤਰ ਦਿੱਤਾ, "ਮੈਂ ਅਕਾਲਪੁਰਖ ਦਾ ਪੁੱਤਰ ਹਾਂ। ਉਸ ਦੇ ਹੁਕਮ ਨਾਲ ਹੀ ਮੇਰਾ ਜਨਮ ਹੋਇਆ ਹੈ ਤੇ ਉਸਦੇ ਹੁਕਮ ਨਾਲ ਹੀ ਮੈਂ ਪਾਹੁਲ ਦੀ ਇਹ ਰੀਤ ਚਲਾਈ ਹੈ। ਜੋ ਇਸਨੂੰ ਸਵੀਕਾਰ ਕਰਨਗੇ ਅੱਜ ਤੋਂ ਖਾਲਸਾ ਅਖਵਾਉਣਗੇ। ਖਾਲਸਾ ਗੁਰੂ ਹੈ ਤੇ ਗੁਰੂ ਖਾਲਸਾ ਹੈ। ਤੁਹਾਡੇ ਤੇ ਮੇਰੇ ਵਿੱਚ ਕੋਈ ਭਿੰਨ-ਭੇਦ ਨਹੀਂ ਹੈ। ਜਿਵੇਂ ਗੁਰੂ ਨਾਨਕ ਨੇ ਗੁਰੂ ਅੰਗਦ ਨੂੰ ਗੱਦੀ ਤੇ ਬਿਠਾਇਆ ਸੀ, ਤਿਵੇਂ ਹੀ ਮੈਂ ਤੁਹਾਨੂੰ ਗੁਰੂ ਬਣਾ ਦਿੱਤਾ ਹੈ। ਇਸ ਲਈ ਮੈਨੂੰ ਤੁਸੀਂ ਬਿਨਾਂ ਝਿਜਕ ਦੇ ਅੰਮ੍ਰਿਤ ਛਕਾਉ। ਇਸ ਤਰ੍ਹਾਂ ਪੰਜ ਪਿਆਰਿਆਂ ਨੇ ਗੁਰੂ ਜੀ ਨੂੰ ਉਸੇ ਵਿਧੀ ਤੇ ਉਹਨਾਂ ਦੇ ਹੁਕਮਾਂ ਨਾਲ ਅੰਮ੍ਰਿਤ ਛਕਾਇਆ ਜਿਸ ਤਰ੍ਹਾਂ ਉਹਨਾਂ ਨੂੰ (ਪੰਜ ਪਿਆਰਿਆਂ ਨੂੰ) ਉਸ ਨੇ (ਗੁਰੂ ਜੀ ਨੇ) ਛਕਾਇਆ ਸੀ। ਇਸ ਤਰ੍ਹਾਂ ਉਸਨੇ

ਆਪਣੇ ਮੱਤ ਨੂੰ (ਖਾਲਸਾ ਨੂੰ) ਗੁਰਿਆਈ ਦੇ ਦਿੱਤੀ। ਗੁਰੂ ਨੇ ਉਹਨਾਂ ਪੰਜਾਂ ਸਿੱਖਾਂ ਨੂੰ ਪੰਜ ਪਿਆਰੇ ਆਖਿਆ ਜਿਹਨਾਂ ਨੇ ਉਸਨੂੰ ਅੰਮ੍ਰਿਤ ਛਕਾਇਆ ਸੀ ਤੇ ਉਹ ਆਪ ਗੋਬਿੰਦ ਰਾਏ ਤੋਂ ਜਿਸ ਨਾਮ ਨਾਲ ਉਹ ਪਹਿਲਾਂ ਜਾਣੇ ਜਾਂਦੇ ਸਨ, ਗੋਬਿੰਦ ਸਿੰਘ ਅਖਵਾਉਣ ਲੱਗੇ।

ਇਸ ਉਪਰੰਤ ਹੋਰ ਬਹੁਤ ਸਾਰੇ ਵੀ ਅੰਮ੍ਰਿਤ ਛਕਣ ਲਈ ਤਿਆਰ ਹੋ ਗਏ। ਪੰਜ ਪਿਆਰਿਆਂ ਤੋਂ ਪਿੱਛੋਂ ਪਹਿਲੇ ਪੰਜ ਅੰਮ੍ਰਿਤ ਛਕਣ ਵਾਲੇ ਗੁਰੂ ਦੇ ਸਿੱਖ ਸਨ-ਰਾਮ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਤੇ ਫਤਿਹ ਸਿੰਘ। ਇਹਨਾਂ ਨੂੰ ਪੰਜ ਮੁਕਤੇ ਕਿਹਾ ਗਿਆ ਭਾਵ ਉਹ ਪੰਜ ਜਿਹਨਾਂ ਨੂੰ ਮੁਕਤੀ ਮਿਲ ਗਈ ਸੀ। ਉਹਨਾਂ ਪਿੱਛੋਂ ਹਜ਼ਾਰਾਂ ਨੇ ਹੀ ਅੰਮ੍ਰਿਤ ਛਕ ਲਿਆ। ਹੁਣ ਇੱਕ ਸਮ-ਪੂਰਕ ਆਦੇਸ਼ ਦਿੱਤਾ ਗਿਆ ਕਿ ਜੇ ਕੋਈ ਵਾਲ ਕਤਰੇਗਾ, ਤੰਬਾਕੂ ਪੀਵੇਗਾ, ਮੁਸਲਮਾਨ ਇਸਤਰੀ ਨਾਲ ਭੋਗ ਕਰੇਗਾ ਜਾਂ ਮੁਸਲਮਾਨੀ ਢੰਗ ਨਾਲ ਬੱਕਰੇ ਦਾ ਗਲਾ ਹੌਲੀ-ਹੌਲੀ ਚਾਕੂ ਨਾਲ ਵੱਢ ਕੇ (ਹਲਾਲ) ਮਾਸ ਖਾਏਗਾ, ਉਸਨੂੰ ਦੁਬਾਰਾ ਅੰਮ੍ਰਿਤ ਛਕਣਾ ਪਵੇਗਾ। ਉਸਨੂੰ ਤਨਖਾਹ (ਜੁਰਮਾਨਾ) ਲਾਈ ਜਾਏਗੀ ਤੇ ਉਹ ਫਿਰ ਭੁੱਲ ਨਾ ਕਰਨ ਦਾ ਵਚਨ ਦੇਵੇਗਾ ਨਹੀਂ ਤਾਂ ਉਸਨੂੰ ਖਾਲਸਾ ਪੰਥ 'ਚੋਂ ਛੇਕ ਦਿੱਤਾ ਜਾਵੇਗਾ। ਉਹ ਅਸਥਾਨ ਜਿੱਥੇ ਗੁਰੂ ਜੀ ਨੇ ਪਹਿਲੀ ਵਾਰ ਅੰਮ੍ਰਿਤ ਛਕਾਇਆ, ਉਹ ਕੇਸਗੜ ਦੇ ਨਾਮ ਨਾਲ ਪ੍ਰਸਿੱਧ ਹੈ।

ਸਿੱਖ ਇਤਿਹਾਸਕਾਰ, ਭਾਈ ਸੰਤੋਖ ਸਿੰਘ ਨੇ ਇਸ ਯਾਦਗਾਰੀ ਇਤਿਹਾਸਕ ਮੌਕੇ ਬਾਰੇ ਇਹ ਰਚਨਾ ਕੀਤੀ :

"ਪ੍ਰਮਾਤਮਾ ਦਾ ਖਾਲਸਾ ਨਿਰਮਲ ਹੈ। ਜਦੋਂ ਦੋ ਪੈਰੋਕਾਰ ਮਿਲਦੇ ਹਨ ਤਾਂ ਉਹ 'ਵਾਹਿਗੁਰੂ ਜੀ ਕੀ ਫਤਿਹ' ਕਹਿੰਦੇ ਹਨ।

ਖਾਲਸਾ ਨੇ ਦੂਸਰੇ ਧਰਮਾਂ ਭਾਵ ਹਿੰਦੂਆਂ ਤੇ ਮੁਸਲਮਾਨਾਂ ਦੇ ਪੀਰਾਂ, ਗੁਰੂਆਂ ਤੇ ਕਰਾਮਾਤ ਵਿਖਾਉਣ ਵਾਲਿਆਂ ਅੱਗੇ ਸਿਰ ਨਿਵਾਉਣ ਦਾ ਅੰਤ ਕਰ ਦਿੱਤਾ ਹੈ।

ਦੁਨੀਆਂ ਤੀਸਰਾ ਧਰਮ ਵੇਖ ਕੇ ਹੈਰਾਨ ਹੋ ਗਈ। ਵੈਰੀਆਂ ਨੂੰ ਡਰ ਪੈ ਗਿਆ ਕਿ ਉਹਨਾਂ ਨੂੰ ਹਕੂਮਤ ਤੋਂ ਵੰਚਿਤ ਕਰ ਦਿੱਤਾ ਜਾਵੇਗਾ। ਗੁਰੂ ਜੀ ਨੇ ਆਪਣੇ ਧਰਮ ਦੀ ਸਥਾਪਨਾ ਲਈ, ਪਾਪਾਂ ਦੇ ਨਾਸ਼ ਲਈ ਤੇ ਅਕਾਲਪੁਰਖ ਦਾ ਨਾਮ ਜਪਾਉਣ ਲਈ ਨਵੀਂ ਮਰਯਾਦਾ ਪ੍ਰਚਲਤ ਕੀਤੀ।

## ਕਾਂਡ—57

**ਹਿੰਦੂਆਂ ਵੱਲੋਂ ਖ਼ਾਲਸਾਈ ਮਰਯਾਦਾ ਦਾ ਵਿਰੋਧ**—ਅਸੀਂ ਹੁਣ ਹਿੰਦੂਆਂ ਵੱਲੋਂ ਖ਼ਾਲਸਾ ਬਾਰੇ ਹੋਰ ਉਠਾਏ ਗਏ ਇਤਰਾਜ਼ਾਂ ਦਾ ਜ਼ਿਕਰ ਕਰਦੇ ਹਾਂ। ਉਹਨਾਂ ਕਿਹਾ, "ਖ਼ਾਲਸਾ ਦੇ ਨਿਯਮਾਂ ਦੀ ਪਾਲਣਾ ਕਰਨੀ ਅਸੰਭਵ ਹੈ। ਚਹੁੰ ਵਰਣਾਂ ਦੇ ਲੋਕ ਇੱਕ ਥਾਂ ਕਿਵੇਂ ਖਾਣਾ ਖਾ ਸਕਦੇ ਹਨ ? ਜੇ ਅਸੀਂ ਗੁਰੂ ਜੀ ਦੀ ਗੱਲ ਮੰਨ ਲਈਏ ਤਾਂ ਸੰਸਾਰ 'ਚੋਂ ਜਾਤ-ਪਾਤ ਦਾ ਨਿਸ਼ਾਨ ਮਿਟ ਜਾਏਗਾ। ਗੁਰੂ ਜੀ ਨੇ ਚਹੁੰ ਜਾਤਾਂ ਨੂੰ ਹੀ ਗੱਡਮੱਡ ਕਰ ਦਿੱਤਾ ਹੈ। ਉਸਨੇ ਪਾਣੀ ਖੰਡੇ ਨਾਲ ਹਿਲਾ ਕੇ ਉਸਨੂੰ ਅੰਮ੍ਰਿਤ ਕਹਿ ਦਿੱਤਾ ਹੈ। ਭਾਵੇਂ ਉਸ ਕੋਲ ਕੋਈ ਆ ਜਾਵੇ ਉਹ ਬਿਨਾਂ ਜ਼ਾਤ-ਪਾਤ ਦੇ ਭੇਦ ਦੇ ਤੇ ਉਮਰ ਦੇ ਲਿਹਾਜ਼ ਨਾਲ ਉਸ ਜ਼ਿੰਮੇ ਲਾਏ ਕੰਮ ਦੇ, ਉਸਨੂੰ ਆਪਣੇ ਨਾਲ ਰਲਾ ਲੈਂਦਾ ਹੈ। ਉਸਨੇ ਵੇਦਾਂ ਨੂੰ ਤਿਆਗ ਦਿੱਤਾ ਹੈ ਤੇ ਆਮ ਵਿਸ਼ਵਾਸ ਛੱਡ ਦਿੱਤੇ ਹਨ। ਉਹ ਕੇਵਲ ਅਸਿਧੁਜ (ਪ੍ਰਮਾਤਮਾ ਦਾ ਇੱਕ ਨਾਮੁ) ਦਾ ਪੈਰੋਕਾਰ ਹੈ ਜਿਸ ਬਾਰੇ ਅਸਾਂ ਪਹਿਲਾਂ ਕਦੇ ਨਹੀਂ ਸੁਣਿਆ ਤੇ ਜਿਸ ਬਾਰੇ ਪੰਡਤਾਂ ਨੂੰ ਵੀ ਕੋਈ ਗਿਆਨ ਨਹੀਂ ਹੈ। ਹਿੰਦੂ ਧਰਮ ਦੇ ਵਿਦਵਾਨ ਰਾਮ, ਕ੍ਰਿਸ਼ਨ ਤੇ ਪੁਰਾਣਾਂ ਵਿੱਚ ਦੱਸੇ ਗਏ ਹੋਰ ਅਵਤਾਰਾਂ ਦੀ ਸਿੱਖਿਆ ਹੀ ਦਿੰਦੇ ਹਨ ਤੇ ਪ੍ਰਾਚੀਨ ਧਰਮ ਵਿੱਚ ਵਿਸ਼ਵਾਸ ਕਰਦੇ ਹਨ। ਭਰਾਵੋ ਇਹ ਖ਼ਾਲਸਾ ਪੰਥ ਤਾਂ ਨਵੀਂ ਜੰਮੀ ਸੰਸਥਾ ਹੈ ਜਿਸ ਬਾਰੇ ਸਾਡੇ ਪਾਸ ਕੋਈ ਧਾਰਮਕ ਸੱਤਾ-ਅਧਿਕਾਰ ਨਹੀਂ ਹੈ। ਗੁਰੂ ਜੀ ਨੇ ਇਸਨੂੰ ਵਿਅਰਥ ਪ੍ਰਚਲਿਤ ਕੀਤਾ ਹੈ ਤੇ ਇਹ ਸੂਚਨਾ ਦਿੱਤੀ ਹੈ ਕਿ ਦੁਨੀਆਂ ਵਿੱਚ ਕੇਵਲ ਇੱਕੋ ਹੀ ਜ਼ਾਤ ਹੈ। ਉਸਨੇ ਬ੍ਰਾਹਮਣਾਂ ਤੇ ਖੱਤਰੀਆਂ ਦੇ ਜਣੇਊ ਲੁਹਾ ਦਿੱਤੇ ਹਨ ਤੇ ਉਹਨਾਂ ਨੂੰ ਇੱਕੋ ਭਾਂਡੇ ਖੁਆ ਕੇ ਪ੍ਰਾਚੀਨ ਸਮੇਂ ਤੋਂ ਧਰਮ ਅਨੁਸਾਰ ਪਵਿੱਤਰ ਮੰਨੀਆਂ ਗਈਆਂ ਤੇ ਸਵੀਕ੍ਰਿਥ ਰੀਤਾਂ ਦੀ ਪ੍ਰਤਿਸ਼ਠਾ ਖ਼ਤਮ ਕਰ ਦਿੱਤੀ ਹੈ। ਉਸਨੇ ਸਾਨੂੰ ਇਹ ਹੁਕਮ ਕੀਤਾ ਹੈ ਕਿ ਵਾਲ ਮੁੰਨਣ ਵਾਲਿਆਂ ਨੂੰ ਲੜਕੀ ਦਾ ਸਾਕ ਨਾ ਕਰੀਏ। ਖ਼ਾਲਸੇ ਦਾ ਮੋਹ ਤਾਂ ਉਸਨੂੰ ਇਤਨਾ ਚਿੰਬੜਿਆ ਹੋਇਆ ਹੈ ਕਿ ਉਸਨੇ ਹਿੰਦੂ ਧਰਮ ਤਾਂ ਕੀ ਮੁਸਲਮਾਨੀ ਧਰਮ ਦੀ ਨਿਖੇਧੀ ਕੀਤੀ ਹੈ। ਉਸਨੇ ਤੰਬਾਕੂ ਦੀ ਵਰਤੋਂ ਕਰਨ, ਤੀਰਥ ਯਾਤਰਾ ਤੇ ਜਾਣਾ ਤੇ ਪਿੱਤਰ-ਦੇਵਾਂ ਦੇ ਲਈ ਸਮੇਂ-ਸਮੇਂ ਦਿੱਤੀਆਂ ਜਾਂਦੀਆਂ ਆਹੂਤੀਆਂ ਦੀ ਵੀ ਮਨਾਹੀ ਕਰ ਦਿੱਤੀ ਹੈ।

ਗੁਰੂ ਨੇ ਸਿੱਖਾਂ ਨੂੰ ਲਿਖਿਆ ਕਿ ਉਹ ਭਾਵੇਂ ਕਿਤੇ ਵੀ ਰਹਿੰਦੇ ਹੋਣ, ਉਹ ਆ ਕੇ ਅੰਮ੍ਰਿਤ ਛਕਣ ਤੇ ਖ਼ਾਲਸਾ ਪੰਥ ਦੇ ਮੈਂਬਰ ਬਣ ਜਾਣ। ਉਸਨੇ ਤਾੜਨਾ ਕੀਤੀ ਕਿ ਜਿਹਨਾਂ ਨੇ ਅਜਿਹਾ ਨਾ ਕੀਤਾ ਉਹ ਪਿੱਛੋਂ ਪਛਤਾਉਣਗੇ। ਜਦੋਂ ਉਹਨਾਂ ਨੂੰ ਭੀੜ ਪਏ ਤਾਂ ਉਹ ਖੁਸ਼ੀ-ਖੁਸ਼ੀ ਖ਼ਾਲਸੇ ਦੀ ਸ਼ਰਨ ਆਉਣਗੇ ਪਰ ਇਹ ਤਦ ਹੀ ਮਿਲੇਗੀ ਜੇ ਉਹਨਾਂ ਅੰਮ੍ਰਿਤ ਛਕਿਆ ਹੋਵੇਗਾ ਤੇ ਉਹ ਪਛਤਾਵਾ ਕਰਕੇ ਅਧੀਨਗੀ ਸਵੀਕਾਰ ਕਰਨਗੇ। ਫਿਰ ਪਵਿੱਤਰ ਖ਼ਾਲਸਾ ਉਹਨਾਂ ਦੀਆਂ ਬੇੜੀਆਂ ਕੱਟ ਕੇ ਉਹਨਾਂ ਨੂੰ ਭਰਾ ਬਣਾ ਕੇ ਆਪਣੇ ਧਰਮ ਵਿੱਚ ਦਾਖਲ ਕਰੇਗਾ।

ਇਸ ਮੌਕੇ ਪਹਾੜੀ ਰਾਜੇ ਸਵਰਗਵਾਸੀ ਰਾਜਾ ਭੀਮ ਚੰਦ ਦੇ ਉੱਤਰਾਧਿਕਾਰੀ ਰਾਜਾ ਅਜਮੇਰ ਚੰਦ ਸਣੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਅਜਮੇਰ ਚੰਦ ਨੇ ਕਿਹਾ, "ਆਪ ਨੇ ਹੀ ਖ਼ਾਲਸਾ ਧਰਮ ਸਿਰਜਿਆ ਹੈ। ਆਪ ਜੀ ਦੀ ਸ਼ਕਤੀ ਤੇ ਵਡਿਆਈ ਨਾਲ ਤੁਰਕਾਂ ਦਾ ਨਾਸ਼ ਹੋਵੇਗਾ।" ਗੁਰੂ ਜੀ ਨੇ ਉੱਤਰ ਦਿੱਤਾ, "ਜੇ ਤੁਸੀਂ ਵੀ ਅੰਮ੍ਰਿਤ ਛਕ ਕੇ ਸਿੱਖ ਬਣ ਜਾਓ ਤਾਂ ਤੁਹਾਡੀ ਸ਼ਾਨ ਦਸ ਗੁਣਾਂ ਵਧੇਗੀ।" ਅਜਮੇਰ ਚੰਦ ਨੇ ਪੁੱਛਿਆ ਕਿ ਸਿੱਖਾਂ ਦੀ ਕੀ ਨਿਸ਼ਾਨੀ ਹੈ, ਉਹ ਕਿਸ ਤਰ੍ਹਾਂ ਪਛਾਣੇ ਜਾਣਗੇ।' ਗੁਰੂ ਜੀ ਨੇ ਉੱਤਰ ਦਿੱਤਾ, "ਮੇਰੇ ਸਿੱਖ ਆਪਣੇ ਕੁਦਰਤੀ ਸਰੂਪ ਵਿੱਚ ਹੋਣਗੇ, ਉਹ ਹਿੰਦੂਆਂ ਦੀ ਧਰਮ ਵਿਧੀ ਅਨੁਸਾਰ ਮੁੰਡਨ ਨਹੀਂ ਕਰਨਗੇ ਤੇ ਨਾ ਹੀ ਮੁਸਲਮਾਨਾਂ ਦੇ ਧਰਮ-ਸਿਧਾਂਤ ਅਨੁਸਾਰ ਸੁੰਨਤ ਕਰਨਗੇ।' ਅਜਮੇਰ ਚੰਦ ਦੀ ਹੋਰ ਪੁੱਛ-ਪੜਤਾਲ ਦੇ ਉੱਤਰ ਵਿੱਚ ਗੁਰੂ ਜੀ ਨੇ ਦੱਸਿਆ ਕਿ ਸਿੱਖਾਂ ਨੂੰ ਕੀ ਕਰਨ ਦੀ ਆਗਿਆ ਹੈ ਤੇ ਕਿਸ ਦੀ ਮਨਾਹੀ ਹੈ। ਅਜਮੇਰ ਚੰਦ ਨੇ ਉੱਤਰ ਦਿੱਤਾ, "ਹੇ ਪਾਤਿਸ਼ਾਹ ਅਸੀਂ ਆਪਣੇ ਦੇਵਾਂ ਦੀ ਪੂਜਾ ਜ਼ਰੂਰ ਕਰਾਂਗੇ ਤੇ ਮਰਨੇ ਦੇ ਮੌਕਿਆਂ ਤੇ ਵਾਲ ਜ਼ਰੂਰ ਮੁਨਾਵਾਂਗੇ। ਇਹ ਸਾਡੇ ਧਰਮ ਦਾ ਸਿਧਾਂਤ ਹੈ।" ਗੁਰੂ ਜੀ ਨੇ ਉੱਤਰ ਦਿੱਤਾ, "ਜੇ ਵਾਲ ਪ੍ਰਮਾਤਮਾ ਨੂੰ ਚੰਗੇ ਨਾ ਲੱਗਦੇ ਹੁੰਦੇ ਤਾਂ ਉਹ ਉਹਨਾਂ ਨੂੰ ਉਗਾਉਂਦਾ ਹੀ ਨਾ ? ਮੈਂ ਅੰਮ੍ਰਿਤ ਛਕਾ ਕੇ ਤੁਹਾਨੂੰ ਗਿੱਦੜਾਂ ਤੋਂ ਸ਼ੇਰ ਬਣਾਉਂਦਾ ਹਾਂ। ਮੇਰੇ ਸਿੰਘ ਸਭ ਅਤਿਆਚਾਰੀ ਪਠਾਨਾਂ ਤੇ ਮੁਗਲਾਂ ਦਾ ਨਾਸ਼ ਕਰਕੇ ਜਗਤ ਤੇ ਰਾਜ ਕਰਨਗੇ।" ਅਜਮੇਰ ਚੰਦ ਨੇ ਕਿਹਾ, "ਇਹ ਅਸੰਭਵ ਹੈ। ਹਰ ਤੁਰਕ ਸਾਬਤਾ ਬੱਕਰਾ ਖਾ ਸਕਦਾ ਹੈ। ਅਸੀਂ ਜੋ ਕੇਵਲ ਚੌਲ ਖਾਂਦੇ ਹਾਂ, ਉਹਨਾਂ ਦਾ ਕਿਵੇਂ ਮੁਕਾਬਲਾ ਕਰ ਸਕਦੇ ਹਾਂ ?" ਗੁਰੂ ਜੀ ਨੇ ਉੱਤਰ ਦਿੱਤਾ, "ਮੇਰੇ ਸਿੰਘਾਂ ਨੂੰ ਵੀ ਮਾਸ ਖਾਣ ਦੀ ਆਗਿਆ ਹੈ ਤੇ ਇੱਕ-ਇੱਕ ਸਿੰਘ ਇੱਕ ਲੱਖ ਤੁਰਕ ਦਾ ਮੁਕਾਬਲਾ ਕਰਨ ਦੇ ਸਮਰਥ ਹੋਵੇਗਾ। ਮੈਂ ਚਿੜੀਆਂ ਤੋਂ ਬਾਜ਼ ਮਰਵਾਵਾਂਗਾ। ਐ ਰਾਜਾ ਫਿਕਰ ਨਾ ਕਰ। ਮੈਂ ਚਹੁੰ ਹੀ ਵਰਨਾਂ ਦੇ ਲੋਕਾਂ ਨੂੰ ਆਪਣੇ ਸਿੰਘ ਸਜਾਵਾਂਗਾ ਤੇ ਮੁਸਲਮਾਨਾਂ ਦਾ ਨਾਸ ਕਰਾਂਗਾ। ਜੇ ਤੂੰ ਵੀ ਮੇਰਾ ਧਰਮ ਅਪਣਾਕੇ ਸਿੰਘ ਸਜ ਜਾਏਂ ਤਾਂ ਤੇਰਾ ਰਾਜ ਸਦੀਵੀ ਹੋਵੇਗਾ।'

ਗੁਰੂ ਜੀ ਦੀ ਸਿੱਖਿਆ ਦੇ ਜਾਦੂਈ ਪ੍ਰਭਾਵ ਨੇ ਚੰਡਾਲਾਂ ਤੇ ਭ੍ਰਿਸ਼ਟ ਲੋਕਾਂ ਨੂੰ ਵਿਰਾਸਤ ਦੀ ਅਟੁੱਟ ਪੀੜ੍ਹੀਆਂ ਰਾਹੀਂ ਨਿੱਡਰ ਤੇ ਪੱਕੇ ਯੋਧੇ ਬਣਾ ਦਿੱਤਾ ਜਿਵੇਂ ਸਿੱਖ ਮਜ਼ਹਬੀ ਪਲਟਣਾਂ ਦੇ ਇਤਿਹਾਸ ਤੋਂ ਨਿਰਣਾਇਕ ਤੌਰ ਤੇ ਸਿੱਧ ਹੁੰਦਾ ਹੈ। ਇਹ ਰੂਪਾਂਤਰ ਪ੍ਰਾਚੀਨ ਹਿੰਦੂ ਧਰਮ ਦੇ ਪ੍ਰਾਚੀਨ ਸ਼ਾਸਤਰਾਂ ਦੇ ਅਨਉਦਾਰਤਾਵਾਦੀ ਹੋਣ ਤੇ ਖਲਜ਼ੀ 'ਚ ਵੜੇ ਹੋਏ ਪ੍ਰਤਿਭਾਵਾਂ ਦੇ ਵਿਰੋਧ ਦੇ ਬਾਵਜੂਦ ਸਿਰੇ ਚੜ੍ਹਾ ਲਿਆ ਗਿਆ। ਸਿੱਖ ਗੁਰੂ ਸਾਹਿਬਾਨ ਦੇ ਸਮੇਂ ਤੋਂ ਪਹਿਲਾਂ ਕਦੇ ਵੀ ਕਿਸੇ ਫ਼ੌਜੀ ਜਰਨੈਲ ਨੂੰ ਇਹ ਖਿਆਲ ਤੱਕ ਨਹੀਂ ਆਇਆ ਸੀ ਕਿ ਉਹ ਜਨਮ ਤੋਂ ਅਪਵਿੱਤਰ ਤੇ ਭ੍ਰਿਸ਼ਟ ਸਮਝੇ ਜਾਂਦੇ ਲੋਕਾਂ 'ਚੋਂ ਸੈਨਾ ਬਣਾਵੇ। ਪਰ ਸਿੱਖਾ ਦੇ "ਵਾਹਿਗੁਰੂ ਜੀ ਕਾ ਖ਼ਾਲਸਾ ਤੇ ਵਾਹਿਗੁਰੂ ਜੀ ਕੀ ਫਤਿਹ" ਦੇ ਜੰਗੀ ਨਾਅਰੇ ਤੇ ਜੈਕਾਰੇ ਨੇ ਅਤੇ ਦਸਵੇਂ ਗੁਰੂ ਜੀ ਦੇ ਉਤਸ਼ਾਹ ਦੇਣ ਵਾਲੇ ਸਿਧਾਂਤਾਂ ਨੇ ਮਨੁੱਖਤਾ ਦੀ ਰਹਿੰਦ-ਖੂੰਹਦ ਤੇ ਨਿਕੰਮੇ ਹਿੱਸੇ ਨੂੰ ਅਜਿਹੇ ਯੋਧਿਆਂ 'ਚ ਤਬਦੀਲ ਕਰ ਦਿੱਤਾ ਜਿਹਨਾਂ ਦੀ ਬੀਰਤਾ ਤੇ ਵਫਾਦਾਰੀ ਨੇ ਆਪਣੇ ਆਗੂਆਂ ਨੂੰ ਕਦੇ ਨਿਰਾਸ਼ ਨਾ ਕੀਤਾ।

ਗੁਰੂ ਜੀ ਨੇ ਰਾਜਿਆਂ ਦੀ ਇਕੱਤਰਤਾ ਨੂੰ ਸੰਬੋਧਨ ਕਰਨਾ ਜਾਰੀ ਰੱਖਿਆ ਤੇ ਕਿਹਾ, "ਵੇਖੋ ਤੁਹਾਡੀ ਧਾਰਮਕ, ਰਾਜਸੀ ਤੇ ਸਮਾਜਿਕ ਅਵਸਥਾ ਕਿਵੇਂ ਨਿੱਘਰ ਗਈ ਹੈ। ਤੁਸੀਂ ਸੱਚੇ ਪ੍ਰਮਾਤਮਾ ਦੀ ਪੂਜਾ ਤਿਆਗ ਦਿੱਤੀ ਹੈ ਤੇ ਦੇਵੀ ਦੇਵਤਿਆਂ ਤੇ ਦਰਿਆਵਾਂ ਦਰਖਤਾਂ ਆਦਿ ਦੀ ਪੂਜਾ ਕਰਨ ਲੱਗ ਪਏ ਹੋ। ਅਗਿਆਨਤਾ ਕਾਰਨ ਤੁਹਾਨੂੰ ਆਪਣੇ ਰਾਜਾਂ ਤੇ ਰਾਜ ਕਰਨਾ ਵੀ ਨਹੀਂ ਆਉਂਦਾ। ਆਲਸੀ ਤੇ ਦੁਰਾਚਾਰੀ ਹੋਣ ਕਾਰਨ ਤੁਸਾਂ ਆਪਣੀ ਪਰਜਾ ਦੀ ਭਲਾਈ ਭੁਲਾ ਦਿੱਤੀ ਹੈ। ਤੁਸੀਂ ਉਹਨਾਂ ਉਪਰ ਉਹ ਅਫਸਰ ਨਿਯੁਕਤ ਕਰ ਦਿੱਤੇ ਹੋਏ ਹਨ ਜੋ ਨਾ ਕੇਵਲ ਤੁਹਾਨੂੰ ਘ੍ਰਿਣਾ ਕਰਦੇ ਹਨ ਸਗੋਂ ਤੁਹਾਡੇ ਜਾਨੀ ਦੁਸ਼ਮਣ ਹਨ। ਜਾਤ ਤੇ ਕੁਲ ਦੇ ਝਗੜਿਆਂ ਵਿੱਚ ਉਲਝ ਕੇ ਤੁਸੀਂ ਹਿੰਦੂ ਧਰਮ ਦੀ ਪ੍ਰਾਚੀਨ ਚਹੁੰ-ਜਾਤਾਂ ਵਿਚਲੀ ਵੰਡ ਨੂੰ ਚਿੰਬੜੇ ਹੋਏ ਹੋ, ਸਗੋਂ ਹੋਰ ਸੈਂਕੜੇ ਉਪ-ਭਾਗ ਤੇ ਹੋਰ ਛੋਟੀਆਂ-ਛੋਟੀਆਂ ਜਾਤੀਆਂ ਬਣਾ ਲਈਆਂ ਹਨ। ਆਪਣੀ ਸੌੜੀ ਸੋਚ ਕਾਰਨ ਤੁਸੀਂ ਇੱਕ ਦੂਸਰੇ ਤੋਂ ਨਫਰਤ ਕਰਦੇ ਹੋ ਤੇ ਪ੍ਰਭੂ ਪਿਤਾ ਦੀ ਇੱਛਾ ਦੇ ਵਿਪਰੀਤ ਚਲਦੇ ਹੋ। ਤੁਹਾਡਾ ਆਚਾਰ-ਵਿਹਾਰ ਡਰ ਕਾਰਨ ਤੇ ਮੁਸਲਮਾਨ ਹਾਕਮਾਂ ਨੂੰ ਖੁਸ਼ ਕਰਨ ਦੀ ਇੱਛਾ ਕਾਰਨ ਭ੍ਰਿਸ਼ਟ ਹੋ ਗਿਆ ਹੈ। ਤੁਸੀਂ ਉਹਨਾਂ ਦੀ ਕਾਮ-ਵਾਸਨਾ ਦੀ ਪੂਰਤੀ ਲਈ ਆਪਣੀਆਂ ਬੇਟੀਆਂ ਦਿੰਦੇ ਹੋ। ਤੁਹਾਡੇ ਮਨ ਵਿੱਚ ਸਵੈ-ਸਤਿਕਾਰ ਦੀ ਕੋਈ ਥਾਂ ਨਹੀਂ। ਤੁਸੀਂ ਆਪਣੇ ਪੁਰਖਿਆਂ ਦਾ ਇਤਿਹਾਸ ਭੁੱਲ ਗਏ ਹੋ। ਮੈਂ ਤੁਹਾਡੀ ਗਿਰਾਵਟ ਤੋਂ ਚਿੰਤਤ ਹਾਂ। ਜਦੋਂ ਤੁਹਾਡੀਆਂ ਬਹੂ-ਬੇਟੀਆਂ ਨੂੰ ਮੁਸਲਮਾਨ ਤੁਹਾਡੀਆਂ ਅੱਖਾਂ ਅੱਗੇ ਹੀ ਫੜ ਲੈਂਦੇ ਹਨ ਤਾਂ ਤੁਹਾਨੂੰ ਰਾਜਪੂਤ ਅਖਵਾਉਣ ਤੇ ਸ਼ਰਮ ਨਹੀਂ ਆਉਂਦੀ ? ਤੁਹਾਡੇ ਮੰਦਰ ਢਾਹ ਕੇ ਉਹਨਾਂ ਤੇ ਮਸਜਿਦਾਂ ਉਸਾਰੀਆਂ ਗਈਆਂ ਹਨ। ਤੁਹਾਡੇ ਧਰਮ ਦੇ ਬਹੁਤ ਸਾਰੇ ਲੋਕਾਂ ਨੂੰ ਜ਼ਬਰਦਸਤੀ ਇਸਲਾਮ ਧਰਮ ਵਿੱਚ ਪ੍ਰਵੇਸ਼ ਕਰਾ ਦਿੱਤਾ ਹੈ। ਜੇ ਅਜੇ ਵੀ ਤੁਹਾਡੇ ਵਿੱਚ ਪ੍ਰਾਚੀਨ ਜਾਤੀ ਦਾ ਕੋਈ ਅੰਸ਼ ਤੇ ਬਹਾਦਰੀ ਦਾ ਕੋਈ ਨਿਸ਼ਾਨ ਬਾਕੀ ਹੈ ਤਾਂ ਮੇਰੀ ਗੱਲ ਧਿਆਨ ਨਾਲ ਸੁਣੋ। ਖ਼ਾਲਸਾ ਧਰਮ ਧਾਰਨ ਕਰੋ ਤੇ ਕਮਰ ਕੱਸੇ ਕਰਕੇ ਮੁਲਕ ਦੀ ਵਿਗੜੀ ਹਾਲਤ ਸੁਧਾਰੋ।" ਇਸ ਉਪਰੰਤ ਪਹਾੜੀ ਰਾਜੇ ਆਪਣਾ ਪੁਰਾਣਾ ਭਾਰਤੀ ਧਰਮ ਤਿਆਗ ਕੇ ਖ਼ਾਲਸਾ ਧਰਮ ਅਪਣਾ ਲੈਣ ਦੀ ਤਜਵੀਜ਼ ਮੰਨੇ ਬਗੈਰ ਚਲੇ ਗਏ।

ਇੱਕ ਉਦੈ ਸਿੰਘ ਨਾਮ ਦਾ ਸਿੱਖ ਗੁਰੂ ਜੀ ਦੇ ਦਰਸ਼ਨਾਂ ਲਈ ਬਿਨਾਂ ਭੇਟਾ ਦੇ ਆ ਹਾਜ਼ਰ ਹੋਇਆ। ਉਸਨੇ ਕਿਹਾ ਕਿ ਉਸ ਪਾਸ ਭੇਟਾ ਹੈ ਤਾਂ ਸੀ, ਪਰ ਉਹ ਉਸਨੂੰ ਉਠਾ ਕੇ ਲਿਆਉਣ ਦੇ ਸਮਰਥ ਨਹੀਂ ਸੀ। ਉਸਨੇ ਸ਼ੇਰ ਮਾਰਿਆ ਸੀ, ਪ੍ਰੰਤੂ ਸ਼ੇਰ ਦਾ ਸਰੀਰ ਗੁਰੂ ਜੀ ਕੋਲ ਲਿਆਉਣ ਲਈ ਉਸ ਵਿੱਚ ਤਾਕਤ ਨਹੀਂ ਸੀ। ਗੁਰੂ ਜੀ ਨੇ ਸ਼ੇਰ ਮੰਗਵਾ ਲਿਆ, ਉਸਦੀ ਖੱਲ ਉਤਾਰੀ ਤੇ ਉਹ ਖੱਲ ਘੁਮਿਆਰ ਦੇ ਗਧੇ ਦੇ ਪਾ ਦਿੱਤੀ। ਗਧਾ ਇਸ ਤਰ੍ਹਾਂ ਸਜਿਆ ਹੋਇਆ ਖੁੱਲ੍ਹਾ ਫਿਰਦਾ ਸਭ ਜਾਨਵਰਾਂ ਨੂੰ ਭੈ-ਭੀਤ ਕਰਦਾ ਰਿਹਾ ਤੇ ਆਪਣੀ ਬੇਰੋਕ-ਟੋਕ ਆਜ਼ਾਦੀ ਤੇ ਖੁਸ਼ ਹੁੰਦਾ ਰਿਹਾ। ਗੁਰੂ ਜੀ ਪਾਸ ਉਸ ਨੂੰ ਮਾਰ ਦੇਣ ਦੀਆਂ ਕਈ ਸ਼ਿਕਾਇਤਾਂ ਤੇ ਬੇਨਤੀਆਂ ਪਹੁੰਚੀਆਂ। ਇੱਕ ਦਿਨ ਗੁਰੂ ਜੀ ਤੇ ਕੁਝ ਸਿੱਖ ਉਸਨੂੰ ਗੋਲੀ ਨਾਲ ਉਡਾਉਣ ਲਈ ਗਏ। ਗੁਰੂ ਜੀ ਦੇ ਦਲ ਦਾ ਰੌਲਾ ਸੁਣ ਕੇ ਗਧਾ ਸ਼ਰਨ ਲਈ ਆਪਣੇ ਪਹਿਲੇ ਮਾਲਕ ਪਾਸ ਚਲਾ ਗਿਆ। ਘੁਮਿਆਰ ਨੇ ਪਸ਼ੂ ਦਾ ਵਰਤਾਰਾ ਤੇ ਚਾਲ ਢਾਲ ਸ਼ੇਰ ਦੀ ਥਾਂ ਗਧੇ ਵਰਗੀ ਵੇਖ ਕੇ ਉਸਨੂੰ ਹੀਂਗਦਾ ਸੁਣ ਕੇ ਪਕੜ ਲਿਆ, ਸ਼ੇਰ ਦੀ

ਖੱਲ ਲਾਹ ਦਿੱਤੀ ਤੇ ਚੰਗੀ ਤਰ੍ਹਾਂ ਉਸਨੂੰ ਕੁੱਟ ਚਾੜ੍ਹੀ ਤੇ ਪਹਿਲਾਂ ਵਾਂਗ ਹੀ ਭਾਰ ਢੋਣ ਤੇ ਲਾ ਦਿੱਤਾ। ਸਿੱਖਾਂ ਨੇ ਇਹ ਸੁਣ ਕੇ ਪੁੱਛਿਆ ਕਿ ਉਹਨਾਂ ਦਾ ਇਹ ਜੁਗਤੀ ਵਰਤਣ ਦਾ ਕੀ ਮਤਲਬ ਸੀ ? ਗੁਰੂ ਜੀ ਨੇ ਉੱਤਰ ਦਿੱਤਾ, "ਜਦ ਤੱਕ ਤੁਸੀਂ ਜਾਤ ਪਾਤ ਤੇ ਕੁਲ-ਪ੍ਰੰਪਰਾ ਨਾਲ ਬੱਝੇ ਹੋਏ ਸੀ ਤੁਸੀਂ ਗਧਿਆਂ ਵਰਗੇ ਸੀ ਤੇ ਨੀਵੇਂ ਲੋਕਾਂ ਅਧੀਨ ਸੀ। ਮੈਂ ਤੁਹਾਨੂੰ ਇਹਨਾਂ ਬੰਧਨਾਂ 'ਚੋਂ ਮੁਕਤ ਕਰ ਦਿੱਤਾ ਹੈ ਤੇ ਸਭ ਦੁਨੀਆਵੀ ਸੁੱਖ ਦੇ ਦਿੱਤੇ ਹਨ। ਮੈਂ ਤੁਹਾਨੂੰ ਸ਼ੇਰ ਦਾ ਭੇਸ ਦੇ ਕੇ ਸਭ ਆਦਮੀਆਂ ਨਾਲੋਂ ਸ੍ਰੇਸ਼ਟ ਬਣਾ ਦਿੱਤਾ ਹੈ। ਇਸ ਜਹਾਨ ਦੀਆਂ ਖੁਸ਼ੀਆਂ ਮਾਣੋ ਤੇ ਅਗਲੇ ਜਹਾਨ ਵਿੱਚ ਵੀ ਗੁਰੂ ਤੁਹਾਡਾ ਧਿਆਨ ਕਰੇਗਾ ਤੇ ਤੁਹਾਨੂੰ ਮੁਕਤੀ ਦੀ ਸ਼ਾਨ ਤੇ ਆਭਾ ਬਖਸ਼ੇਗਾ। ਜਦੋਂ ਖੋਤੇ ਨੇ ਸ਼ੇਰ ਦੀ ਖੱਲ ਪਾਈ ਸੀ, ਤਾਂ ਉਹ ਅਜਿੱਤ ਸੀ ਤੇ ਜਦੋਂ ਉਹ ਘੁਮਿਆਰ ਦੇ ਵੱਸ ਪੈ ਗਿਆ ਤਾਂ ਉਸਨੂੰ ਕੁੱਟ ਵੀ ਪਈ ਤੇ ਉਹਦੀ ਪਿੱਠ ਤੇ ਭਾਰ ਵੀ ਲੱਦ ਦਿੱਤਾ ਗਿਆ। ਇਸੇ ਤਰ੍ਹਾਂ ਜਦ ਤੱਕ ਤੁਹਾਡਾ ਭੇਸ ਸ਼ੇਰ ਜੈਸਾ ਰਹੇਗਾ, ਦੁਸ਼ਮਣ ਤੁਹਾਥੋਂ ਡਰਦੇ ਰਹਿਣਗੇ। ਤੁਸੀਂ ਜੇਤੂ ਹੋਵੋਗੇ ਪਰ ਜੇ ਤੁਸੀਂ ਇਸ ਦਾ ਤਿਆਗ ਕਰ ਦਿੱਤਾ ਤੇ ਪਹਿਲਾਂ ਵਾਂਗ ਹੀ ਜਾਤ-ਪਾਤ ਦੀ ਪਾਲਣਾ ਕਰਨ ਲੱਗੇ ਤਾਂ ਤੁਸੀਂ ਖੋਤੇ ਵਾਲੀ ਦਸ਼ਾ 'ਚ ਆ ਜਾਵੋਗੇ ਤੇ ਦੂਸਰਿਆਂ ਦੇ ਅਧੀਨ ਹੋ ਜਾਵੋਗੇ। ਇਸਦੇ ਉਪਰੰਤ ਮੈਂ ਤੁਹਾਨੂੰ ਕੇਵਲ ਸ਼ੇਰ ਦਾ ਪਹਿਰਾਵਾ ਹੀ ਨਹੀਂ ਦਿੱਤਾ ਸਗੋਂ ਸੱਚਮੁੱਚ ਹੀ ਸ਼ੇਰ ਬਣਾਇਆ ਹੈ ਤੇ ਹੁਣ ਤੁਹਾਡਾ ਕਰਤੱਵ ਹੈ ਕਿ ਮੁੜ ਤੁਸੀਂ ਜਾਤ-ਪਾਤ ਦਾ ਬਾਣਾ ਨਾ ਪਹਿਣ ਲਵੋ, ਕਿਉਂਕਿ ਮੈਂ ਤੁਹਾਨੂੰ ਨੀਚ ਤੋਂ ਉੱਚ ਅਵਸਥਾ ਤੇ ਦੈਵੀ ਗਿਆਨ ਦੇ ਕੇ ਪਹੁੰਚਾਇਆ ਹੈ, ਜੇ ਤੁਸੀਂ ਮੰਦੇ ਰਿਵਾਜਾਂ ਤੇ ਹਿੰਦੂਆਂ ਦੇ ਵਹਿਮਾਂ-ਭਰਮਾਂ ਵੱਲ ਪਰਤ ਗਏ ਜਿਹਨਾਂ ਵਿੱਚੋਂ ਤੁਹਾਨੂੰ ਮੁਕਤ ਕੀਤਾ ਹੈ ਤਾਂ ਫਿਰ ਤੁਹਾਡੀ ਹਾਲਤ ਪਹਿਲਾਂ ਨਾਲੋਂ ਵੀ ਭੈੜੀ ਹੋਵੇਗੀ ਕਿਉਂਕਿ ਫਿਰ ਕਿਸੇ ਸੁਧਾਰ ਦੀ ਉਮੀਦ ਨਹੀਂ ਹੋਵੇਗੀ।

ਕੁਝ ਸਿੱਖ ਗੁਰੂ ਜੀ ਪਾਸ ਗਏ ਤੇ ਉਹਨਾਂ ਨੂੰ ਜਾ ਕੇ ਦੱਸਿਆ ਕਿ ਨੂਹ ਪਿੰਡ ਦੇ ਰੰਘੜ ਤੇ ਗੁੱਜਰ ਉਹਨਾਂ ਦੀ ਸੰਪਤੀ ਲੁੱਟ ਰਹੇ ਸਨ ਪਰ ਪਿੰਡ ਦੇ ਜੋ ਲੋਕ ਹਥਿਆਰਬੰਦ ਸਨ ਉਹਨਾਂ ਨੇ ਸਫਲਤਾ ਨਾਲ ਆਪਣਾ ਬਚਾਓ ਕਰ ਲਿਆ। ਗੁਰੂ ਜੀ ਨੇ ਇਸ ਘਟਨਾ ਨੂੰ ਆਪਣੇ ਲੋਕਾਂ ਵਿੱਚ ਸ਼ਸਤਰ ਧਾਰਨ ਕਰਨ ਦੇ ਲਾਭਾਂ ਦਾ ਆਧਾਰ ਬਣਾ ਕੇ ਪ੍ਰਚਾਰ ਕੀਤਾ। ਉਹਨਾਂ ਕਿਹਾ ਕਿ ਜਿਹਨਾਂ ਨੇ ਹਥਿਆਰ ਵਰਤਣ ਦਾ ਅਭਿਆਸ ਕੀਤਾ ਹੈ ਉਹਨਾਂ ਨੂੰ ਆਪਣੀ ਸੈਨਿਕ ਸੂਝ ਤੇ ਮੂਲ ਪ੍ਰਵਿਰਤੀ ਦਾ ਵਿਕਾਸ ਕਰਨਾ ਚਾਹੀਦਾ ਹੈ, ਆਪਣਾ ਪ੍ਰਭਾਵ ਵਧਾਉਣਾ ਚਾਹੀਦਾ ਹੈ ਤੇ ਆਪਣੀ ਸੰਪਤੀ ਦੀ ਰਾਖੀ ਕਰਨੀ ਚਾਹੀਦੀ ਹੈ ਤੇ ਜੋ ਪੁਰਾਤਨ ਬੇਦਿਲੀ ਦੀ ਦਲਦਲ ਵਿੱਚ ਖੁੱਭੇ ਰਹਿਣਗੇ ਉਹ ਆਪਣਾ ਸਭ ਕੁਝ ਗੁਆ ਲੈਣਗੇ। ਪ੍ਰੰਤੂ ਸ਼ਸ਼ਤਰ ਲੈਣ ਦੇ ਬਿਨਾਂ ਲੋਕਾਂ ਨੂੰ ਉਹਨਾਂ ਪਾਸ ਅੰਮ੍ਰਿਤ ਛਕਣ ਲਈ ਵੀ ਆਉਣਾ ਚਾਹੀਦਾ ਹੈ ਤੇ ਇਸ ਮੰਤਵ ਲਈ ਉਹਨਾਂ ਕੋਲ ਉਹ ਲੰਬੇ ਅਣਕੱਟੇ ਵਾਲਾਂ ਨਾਲ ਕਛਹਿਰਿਆਂ ਕਟਾਰਾਂ ਸਮੇਤ, ਪੂਰੀ ਤਰ੍ਹਾਂ ਸ਼ਸ਼ਤਰਬੱਧ ਹੋ ਕੇ ਆਉਣ ਤੇ ਜਦ ਤੱਕ ਜ਼ਿੰਦਗੀ ਹੈ ਉਹ ਆਪਣੀ ਸੁਰੱਖਿਆ ਲਈ ਲੋੜੀਂਦੀਆਂ ਵਸਤੂਆਂ ਨੂੰ ਧਾਰਨ ਕਰੀ ਰੱਖਣ।

ਨੰਦ ਲਾਲ ਨਾਮ ਦਾ ਇੱਕ ਆਦਮੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਉਹ ਵੈਸ਼ਨਵ ਖੱਤਰੀ ਦਾ ਪੁੱਤਰ ਤੇ ਇੱਕ ਬੈਰਾਗੀ ਦਾ ਚੇਲਾ ਸੀ। ਜਦੋਂ ਉਹ 12 ਸਾਲ ਦਾ

ਹੋਇਆ ਤਾਂ ਬੈਰਾਗੀ ਨੇ ਉਹਦੇ ਗਲ ਵਿੱਚ ਕਾਠ ਦੀ ਕੰਠੀ ਬੰਨ੍ਹਣੀ ਚਾਹੀ ਜੋ ਕਿ ਉਸ ਮੱਤ ਦੇ ਬਾਹਰਮੁਖੀ ਚਿੰਨ੍ਹਾਂ ਵਿੱਚੋਂ ਇੱਕ ਸੀ। ਨੰਦ ਲਾਲ ਨੇ ਨਾਂਹ ਕਰ ਦਿੱਤੀ ਤੇ ਬੈਰਾਗੀ ਨੂੰ ਕਿਹਾ ਕਿ ਉਸਦੇ ਗਲ ਵਿੱਚ ਪ੍ਰਭੂ ਨਾਮ ਦੀ ਮਾਲਾ ਪਾਵੇ ਤਾਂ ਜੋ ਉਹ ਉਹਦਾ ਜਾਪ ਅਗਲੇ ਜਹਾਨ ਵਿੱਚ ਖੁਸ਼ੀ ਪ੍ਰਾਪਤ ਕਰਨ ਲਈ ਕਰੇ। ਬੈਰਾਗੀ ਨੇ ਉਸਨੂੰ ਤੁਰਦਾ ਕੀਤਾ ਤੇ ਪਿੱਛੋਂ ਉਹਦੀ ਹਰਕਤ ਉਹਦੇ ਪਿਉ ਨੂੰ ਦੱਸ ਦਿੱਤੀ। ਉਸ ਕੋਲ ਉਹ ਵਿਸ਼ੇਸ਼ ਮਾਲਾ ਨਹੀਂ ਸੀ ਜਿਸਦੀ ਨੰਦ ਲਾਲ ਨੇ ਬੈਰਾਗੀ ਤੋਂ ਮੰਗ ਕੀਤੀ ਸੀ ਇਸ ਲਈ ਉਸਨੂੰ ਉੱਥੋਂ ਜਾਣ ਤੇ ਆਪਣੀ ਪਸੰਦ ਦਾ ਹੋਰ ਰੂਹਾਨੀ ਆਗੂ ਚੁਣਨ ਦੀ ਆਗਿਆ ਦੇ ਦਿੱਤੀ।

ਨੰਦ ਲਾਲ ਇੱਕ ਸ਼ਿਸ਼ਟ ਫਾਰਸੀ ਵਿਦਵਾਨ ਸੀ। ਉਸਦੇ ਵੰਸ਼ਜਾਂ ਵਿੱਚ ਇੱਕ ਰਿਵਾਇਤ ਤੁਰੀ ਆਉਂਦੀ ਹੈ ਕਿ ਜਦੋਂ ਫਾਰਸ ਦੇ ਬਾਦਸ਼ਾਹ ਨੇ ਔਰੰਗਜ਼ੇਬ ਨੂੰ ਸਰਕਾਰੀ ਚਿੱਠੀ ਭੇਜੀ ਤਾਂ ਔਰੰਗਜ਼ੇਬ ਨੇ ਆਪਣੇ ਮੁੱਖ ਦਰਬਾਰੀ, ਉੱਤਰ ਦੇਣ ਲਈ ਤੇ ਖਰੜਾ ਤਿਆਰ ਕਰਨ ਲਈ ਸੱਦੇ। ਨੰਦ ਲਾਲ ਦਾ ਖਰੜਾ ਸਭ ਤੋਂ ਵਧੀਆ ਸਮਝਿਆ ਗਿਆ ਤੇ ਫਿਰ ਇਹੋ ਤਹਿਰਾਨ ਭੇਜਣ ਲਈ ਚੁਣਿਆ ਗਿਆ। ਔਰੰਗਜ਼ੇਬ ਨੇ ਨੰਦ ਲਾਲ ਨੂੰ ਆਪਣੇ ਕੋਲ ਸੱਦਿਆ ਤੇ ਫਿਰ ਮੁਲਾਕਾਤ ਪਿੱਛੋਂ ਆਪਣੇ ਦਰਬਾਰੀਆਂ ਕੋਲ ਕਹਿ ਦਿੱਤਾ ਕਿ ਕਿਤਨੇ ਅਫਸੋਸ ਦੀ ਗੱਲ ਹੈ ਕਿ ਇਤਨਾ ਵਿਦਵਾਨ ਹਿੰਦੂ ਬਣਿਆ ਰਹੇ। ਨੰਦ ਲਾਲ ਨੂੰ ਜਦੋਂ ਇਹ ਪਤਾ ਲੱਗਾ ਕਿ ਬਾਦਸ਼ਾਹ ਉਸਨੂੰ ਇਸਲਾਮ ਧਰਮ ਵਿੱਚ ਪ੍ਰਵੇਸ਼ ਕਰਾਉਣਾ ਚਾਹੁੰਦਾ ਹੈ ਤਾਂ ਉਹਨੇ ਜੋ ਸਦਾ ਉਚਿਤ ਰੂਹਾਨੀ ਰਹਿਬਰ ਬਾਰੇ ਸੋਚਦਾ ਰਹਿੰਦਾ ਸੀ, ਦਰਬਾਰ 'ਚੋਂ ਨੱਠ ਕੇ ਗੁਰੂ ਜੀ ਪਾਸ ਸ਼ਰਨ ਲੈਣ ਦਾ ਫੈਸਲਾ ਕਰ ਲਿਆ। ਉਸਨੇ ਆਪਣੇ ਇੱਕ ਮੁਸਲਮਾਨ ਮਿੱਤਰ ਨੂੰ ਜੋ ਇੱਕ ਵੱਡਾ ਅਧਿਕਾਰੀ ਸੀ ਆਪਣੀ ਇੱਛਾ ਦਸ ਦਿੱਤੀ। ਉਹਨਾਂ ਦੋਹਾਂ ਨੇ ਆਨੰਦਪੁਰ ਜਾਣ ਦਾ ਫੈਸਲਾ ਕਰ ਲਿਆ ਤੇ ਆਪਣੇ ਆਪ ਨੂੰ ਗੁਰੂ ਜੀ ਦੀ ਅਧਿਆਤਮਕ ਅਗਵਾਈ ਵਿੱਚ ਸੌਂਪ ਦਿੱਤਾ। ਨੰਦ ਲਾਲ ਨੇ ਗੁਰੂ ਜੀ ਅੱਗੇ ਪ੍ਰਮਾਤਮਾ ਦੀ ਸਿਫਤਸਲਾਹ ਵਿੱਚ ਲਿਖੀ ਫਾਰਸੀ ਰਚਨਾ ਬੰਦਗੀਨਾਮਾ ਪੇਸ਼ ਕੀਤੀ, ਜਿਸਦਾ ਸੀਰਸ਼ਕ ਗੁਰੂ ਜੀ ਨੇ ਬਦਲ ਕੇ "ਜ਼ਿੰਦਗੀਨਾਮਾ' ਕਰ ਦਿੱਤਾ। ਉਸ ਰਚਨਾ ਵਿੱਚੋਂ ਕੁਝ ਸੰਖੇਪ ਸਾਰਾਂਸ ਹਨ :

ਇਹ ਦੋਵੇਂ ਲੋਕ ਸਭ ਵਾਹਿਗੁਰੂ ਦੇ ਪ੍ਰਕਾਸ਼ ਨਾਲ ਭਰਪੂਰ ਹਨ
ਸੂਰਜ ਤੇ ਚੰਦ੍ਰਮਾ ਉਸਦੇ ਮਸ਼ਾਲਚੀ ਮਜ਼ਦੂਰ ਹਨ।
ਭਾਵ ਕਿ ਵਾਹਿਗੁਰੂ ਸਭ ਦਾ ਪ੍ਰਕਾਸ਼ਕ ਹੈ।

ਹੇ ਪਿਆਰੇ, ਜੇ ਤੈਨੂੰ ਭਲੇ ਲੋਕਾਂ ਦਾ ਸਾਥ-ਸੰਗ ਮਿਲੇ ਤਾਂ ਤੈਨੂੰ ਅਬਿਨਾਸੀ ਧਨ ਦੀ ਪ੍ਰਾਪਤੀ ਹੋ ਜਾਵੇਗੀ।

ਉਹ ਇਕੱਠ ਭੈੜਾ ਹੈ ਜਿਸ ਤੋਂ ਬਦੀ ਜਨਮ ਲੈਂਦੀ ਹੈ ਤੇ ਅੰਤ ਐਸੇ ਇਕੱਠ ਜਾਂ ਸਮਾਜ ਵਿੱਚ ਪਛਤਾਉਣਾ ਪੈਂਦਾ ਹੈ।

ਵਾਹ ਲੱਗਦੀ ਸੇਵਕ ਬਣ, ਸੁਆਮੀ ਨਾ ਬਣ, ਸੇਵਕ ਨੂੰ ਸੇਵਾ ਤੋਂ ਬਿਨਾਂ ਕੋਈ ਹੋਰ ਅਭਿਲਾਸ਼ਾ ਨਹੀਂ ਕਰਨੀ ਚਾਹੀਦੀ।

ਇਸ ਲਈ ਮੇਰੇ ਪ੍ਰਿਯਜਨ ਤੈਨੂੰ ਪ੍ਰਮਾਤਮਾ ਤੇ ਆਪਣੇ ਆਪ ਵਿੱਚ ਅੰਤਰ ਸਮਝਣਾ ਚਾਹੀਦਾ ਹੈ। ਜੇ ਤੇਰੇ ਨਾਲ ਵਾਹਿਗੁਰੂ ਇੱਕ ਮਿੱਕ ਵੀ ਹੈ ਤਾਂ ਵੀ ਮੂੰਹੋਂ ਅਜਿਹਾ ਇੱਕ

ਸ਼ਬਦ ਵੀ ਨਾ ਕਹਿ ਜਿਸ ਤੋਂ ਸੁਆਮੀ ਪ੍ਰਤੀ ਤੇਰੀ ਅਧੀਨਤਾ ਪ੍ਰਗਟ ਨਾ ਹੋਵੇ। ਜਦੋਂ ਮਨਸੂਰ ਨੇ ਕਿਹਾ ਕਿ ਮੈਂ ਰੱਬ ਹਾਂ (ਐਨ-ਉਲ-ਹੱਕ) ਤਾਂ ਉਹਨਾਂ ਨੇ ਉਸਨੂੰ ਸੂਲੀ ਚੜ੍ਹਾ ਦਿੱਤਾ।

ਹੇ ਮਨੁੱਖ ਤੇਰਾ ਦਿਲ ਪ੍ਰਮਾਤਮਾ ਦਾ ਘਰ ਹੈ।

ਮੈਂ ਕੀ ਕਹਾਂ ? ਇਹ ਰੱਬੀ ਆਦੇਸ਼ ਹੈ।

ਕਿਉਂਕਿ ਤੂੰ ਜਾਣਦਾ ਹੈਂ ਕਿ ਪ੍ਰਮਾਤਮਾ ਦਾ ਹਰ ਦਿਲ ਵਿੱਚ ਵਾਸਾ ਹੈ। ਇਸ ਲਈ ਤੇਰਾ ਫਰਜ਼ ਹੈ ਕਿ ਸਭ ਨੂੰ ਇੱਕੋ ਜਿਹਾ ਸਤਿਕਾਰ ਦੇਵੇਂ।

ਭਾਵੇਂ ਤੇਰਾ ਪ੍ਰਮਾਤਮਾ ਤੇਰੇ ਪਾਸ ਬੈਠ ਕੇ ਬਚਨ ਬਿਲਾਸ ਕਰਦਾ ਹੈ। ਫਿਰ ਵੀ ਤੂੰ ਆਪਣੀ ਮੂਰਖਤਾ ਕਾਰਨ ਏਧਰ ਓਧਰ ਦੌੜਦਾ ਫਿਰਦਾ ਹੈਂ।

ਸਰਵ ਸ਼ਕਤੀਮਾਨ ਆਪਣੀ ਸਰਵ-ਵਿਆਪਕਤਾ ਤੋਂ ਪ੍ਰਗਟ ਹੁੰਦਾ ਹੈ।

ਭਲੇ ਲੋਕਾਂ ਦੇ ਬਚਨਾਂ ਤੋਂ ਸ਼ੱਕਰ ਤੇ ਮਿਸਰੀ ਝੜਦੀ ਹੈ, ਉਹਨਾਂ ਦੇ ਰੋਮ-ਰੋਮ ਵਿੱਚੋਂ ਅੰਮ੍ਰਿਤ ਦੀ ਵਰਖਾ ਹੁੰਦੀ ਹੈ।

ਸੰਤ ਅੰਦਰੋਂ ਬਾਹਰੋਂ ਇੱਕੋ ਜਿਹੇ ਹੁੰਦੇ ਹਨ, ਦੋਵੇਂ ਲੋਕ ਉਹਨਾਂ ਦਾ ਹੁਕਮ ਮੰਨਣ ਲਈ ਦਾਸ ਹਨ।

ਜੋ ਰੱਬ ਦੀ ਖੋਜ ਕਰਦੇ ਹਨ ਉਹ ਸਦਾ ਹੀ ਨਿਮਰ ਹੁੰਦੇ ਹਨ।

ਸ਼ਿਸ਼ਟਤਾ ਵਾਹਿਗੁਰੂ ਦੇ ਮਾਰਗ ਦੀ ਸਿੱਖਿਆ ਦਿੰਦੀ ਹੈ ਤੇ ਅਸ਼ਿਸ਼ਟ (ਬੇਅਦਬ) ਨਿਰੰਕਾਰ ਦੀਆਂ ਦਾਤਾਂ ਤੋਂ ਵਾਂਝੇ ਰਹਿੰਦੇ ਹਨ।

ਨੰਦ ਲਾਲ ਦੇ 'ਦੀਵਾਨ ਗੋਯਾ' ਵਿੱਚ ਦਿੱਤੇ ਸਾਰਾਂਸ ਪ੍ਰਮਾਤਮਾ ਤੇ ਮਨੁੱਖ ਦਾ ਅੰਤਰ ਸਪਸ਼ਟ ਕਰਦੇ ਹਨ :

"ਭਾਵੇਂ ਲਹਿਰ ਤੇ ਸਮੁੰਦਰ ਦੋਵੇਂ ਹੀ ਪਾਣੀ ਤੇ ਆਧਾਰਿਤ ਹਨ ਫਿਰ ਵੀ ਉਹਨਾਂ ਦੋਹਾਂ 'ਚ ਅੰਤਰ ਹੈ। ਤੁਸੀਂ ਅਸੀਮ ਸਾਗਰ ਹੋ, ਮੈਂ ਉਸਦੀ ਇੱਕ ਲਹਿਰ ਹਾਂ। ਤੁਸੀਂ ਮੇਰੇ ਨਾਲੋਂ ਉਸ ਤਰ੍ਹਾਂ ਹੀ ਭਿੰਨ ਹੋ, ਜਿਵੇਂ ਧਰਤੀ ਤੋਂ ਆਕਾਸ਼।"

# ਕਾਂਡ—58

ਇਸ ਸਮੇਂ ਗੁਰੂ ਜੀ ਇਹ ਵਿਚਾਰ ਕੇ ਕਿ ਲੰਗਰ ਠੀਕ ਢੰਗ ਨਾਲ ਨਹੀਂ ਵਰਤਾਇਆ ਜਾਂਦਾ, ਭੇਸ ਬਦਲ ਕੇ ਲੰਗਰ ਦਾ ਨਿਰੀਖਣ ਕਰਨ ਗਏ ਤੇ ਕੁਝ ਖਾਣ ਨੂੰ ਮੰਗਿਆ। ਲਾਂਗਰੀਆਂ ਵੱਲੋਂ ਵਾਰ-ਵਾਰ ਉੱਤਰ ਨਾਂਹ ਵਿੱਚ ਹੀ ਮਿਲਿਆ। ਇੱਕ ਨੇ ਕਿਹਾ ਕਿ ਪਹਿਲਾਂ ਅਰਦਾਸ ਹੋਣੀ ਜ਼ਰੂਰੀ ਹੈ। ਦੂਸਰੇ ਨੇ ਕਿਹਾ, "ਪਹਿਲਾਂ ਅਸੀਂ ਗੁਰੂ ਜੀ ਨੂੰ ਲੰਗਰ ਛਕਾਉਣਾ ਹੈ।" ਜਦੋਂ ਉਸ ਨੂੰ ਅਜਿਹੇ ਕਈ ਬਹਾਨੇ ਬਣਾ ਕੇ ਖਾਣ ਨੂੰ ਕੁਝ ਨਾ ਦਿੱਤਾ ਗਿਆ ਭਾਵੇਂ ਉਸਨੇ ਕਿਹਾ ਕਿ ਉਹ ਬਹੁਤ ਭੁੱਖਾ ਹੈ ਤਦ ਉਹ ਭਾਈ ਨੰਦ ਲਾਲ ਕੋਲ ਭੋਜਣ ਲਈ ਗਿਆ। ਨੰਦ ਲਾਲ ਝੱਟਪੱਟ ਆਟਾ, ਸਬਜ਼ੀਆਂ, ਲੂਣ ਤੇ ਘੀ ਲੈ ਕੇ ਆਇਆ ਤੇ ਕਲਪਿਤ ਫਕੀਰ ਨੂੰ ਦੇ ਦਿੱਤਾ, ਜੋ ਲੈ ਕੇ ਚਲਾ ਗਿਆ। ਅਗਲੇ ਦਿਨ ਗੁਰੂ ਜੀ ਨੇ ਭਰੇ ਦਰਬਾਰ ਵਿੱਚ ਦੱਸਿਆ ਕਿ ਕਿਵੇਂ ਉਹ ਭੇਸ ਬਦਲ ਕੇ ਲੰਗਰ ਵਿੱਚ ਗਏ ਸੀ ਤੇ ਉਸ ਨਾਲ ਕੀ ਸਲੂਕ ਹੋਇਆ। ਲਾਂਗਰੀ ਬਹੁਤ ਸ਼ਰਮਿੰਦਾ ਹੋਏ ਤੇ ਮੁਆਫੀ ਮੰਗਣ ਲੱਗੇ। ਫਿਰ ਗੁਰੂ ਜੀ ਨੇ ਹੁਕਮ ਦਿੱਤਾ ਕਿ ਹਰ ਰਮਤੇ ਸਿੱਖ ਨੂੰ ਜੋ ਗੁਰੂ ਦਰ ਤੇ ਆਵੇ, ਤੁਰੰਤ ਹੀ ਪੱਕਾ ਜਾਂ ਕੱਚਾ ਭੋਜਨ ਬਿਨਾਂ ਕਿਸੇ ਬਹਾਨੇ ਜਾਂ ਦੇਰੀ ਦੇ ਦਿੱਤਾ ਜਾਵੇ। ਗੁਰੂ ਜੀ ਨੇ ਕਹਿਣਾ ਜਾਰੀ ਰੱਖਿਆ : "ਭੋਜਨ ਦੇਣ ਦੇ ਤੁੱਲ ਹੋਰ ਕੋਈ ਦਾਨ ਨਹੀਂ ਹੈ। ਉਹ ਆਦਮੀ ਧੰਨ ਹੈ ਜੋ ਭੁੱਖੇ ਨੂੰ ਲੰਗਰ ਛਕਾਉਂਦਾ ਹੈ। ਇਸ ਪੁੰਨ ਦਾ ਕੋਈ ਸਮਾਂ ਨਿਸ਼ਚਿਤ ਨਹੀਂ ਹੁੰਦਾ। ਇਹ ਵੇਖਣ ਦੀ ਲੋੜ ਨਹੀਂ ਕਿ ਰਾਤ ਹੈ ਜਾਂ ਦਿਨ, ਸ਼ਾਮ ਹੈ ਜਾਂ ਸਵੇਰ, ਮੱਸਿਆ ਹੈ ਜਾਂ ਪੂਰਨਮਾ, ਜਾਂ ਕੋਈ ਵਿਸ਼ੇਸ਼ ਵਾਰਸ਼ਕ ਸਮਾਗਮ ਹੈ। ਨਾ ਹੀ ਇਹ ਵੇਖਣ ਦੀ ਲੋੜ ਹੈ ਕਿ ਪ੍ਰਾਰਥੀ ਦੀ ਸਮਾਜਕ ਸਥਿਤੀ ਕੈਸੀ ਹੈ। ਇਸ ਵਿੱਚ ਕੋਈ ਦੇਰੀ ਨਾ ਕਰੋ। ਦਾਨ ਸਭ ਬਖਸ਼ਿਸ਼ਾਂ ਤੋਂ ਮਹਾਨ ਹੈ ਕਿਉਂਕਿ ਇਹ ਜੀਵਣ ਬਚਾਉਂਦਾ ਹੈ।

ਗੁਰੂ ਜੀ ਨੇ ਇੱਕ ਹੋਰ ਮੌਕੇ ਮਸੰਦਾਂ ਦੀ ਪ੍ਰੀਖਿਆ ਲਈ। ਪਟਨਾ, ਮੰਘੇਰ ਤੇ ਬੰਗਾਲ ਦੇ ਕੁਝ ਹੋਰ ਭਾਗਾਂ ਦੇ ਕੁਝ ਸਿੱਖ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਉਹਨਾਂ ਦੇ ਨਾਲ ਢਾਕਾ ਦੇ ਮਸੰਦ ਬੁਲਾਕੀ ਦੇ ਪੁੱਤਰ ਛਈਆ ਤੇ ਮਈਆ ਵੀ ਸਨ। ਉਹਨਾਂ 'ਚੋਂ ਇੱਕ ਸਿੱਖ ਨੇ ਗੁਰੂ ਜੀ ਨੂੰ ਢਾਕੇ ਦੀ ਮਲਮਲ ਦਾ ਇੱਕ ਟੁਕੜਾ ਸੁਗਾਤ ਵਜੋਂ ਭੇਟਾ ਕੀਤਾ। ਗੁਰੂ ਜੀ ਦੇ ਦਰਬਾਰੀ ਮਲਮਲ ਦੀ ਸਿਫਤ ਕਰਨ ਲੱਗੇ ਤੇ ਕਿਹਾ ਕਿ ਉਹਨਾਂ ਪਹਿਲਾਂ ਕਦੇ ਅਜਿਹਾ ਕਪੜਾ ਨਹੀਂ ਵੇਖਿਆ। ਪੜਤਾਲ ਕਰਨ ਤੇ ਪਤਾ ਲੱਗਾ ਕਿ ਉਸੇ ਸਿੱਖ ਨੇ ਪਹਿਲਾਂ ਵੀ ਅਜਿਹਾ ਤੁਹਫਾ ਮਸੰਦਾਂ ਰਾਹੀਂ ਗੁਰੂ ਜੀ ਦੀ ਮਾਤਾ ਲਈ ਭੇਜਿਆ ਸੀ ਪਰ ਇਹ ਉਹਨਾਂ ਨੂੰ ਪਹੁੰਚਿਆ ਨਹੀਂ ਸੀ। ਛਈਆ ਤੇ ਮਈਆ ਨੂੰ ਸਜ਼ਾ ਵਜੋਂ ਕੋਰੜੇ ਮਾਰੇ ਗਏ।

ਗੁਰੂ ਜੀ ਨੂੰ ਇਹ ਜਾਣਕਾਰੀ ਮਿਲੀ ਕਿ ਸਤਲੁਜ ਦਰਿਆ ਤੋਂ ਪਾਰਲੇ ਪਿੰਡ ਬਜਰੂੜ ਦੇ ਰੰਘੜਾਂ ਤੇ ਗੁੱਜਰਾਂ ਨੇ ਕੁਝ ਸਿੱਖਾਂ ਨੂੰ ਲੁੱਟ ਲਿਆ ਹੈ। ਗੁਰੂ ਜੀ ਨੇ ਸ਼ਿਕਾਰ ਦੀ ਇੱਕ

ਮੁਹਿੰਮ ਸਮੇਂ ਥੋੜ੍ਹੀ ਜਿਹੀ ਸੈਨਾ ਨਾਲ ਉਧਰ ਜਾਣ ਦਾ ਸਬੱਬ ਬਣਾ ਲਿਆ। ਸ਼ਹਿਰ ਨੂੰ ਘੇਰਾ ਪਾ ਲਿਆ ਤੇ ਨਗਰ-ਵਾਸੀਆਂ ਨੂੰ ਮਿਸ਼ਾਲੀ ਸਜ਼ਾ ਦਿੱਤੀ ਗਈ ਤਾਂ ਜੋ ਫਿਰ ਕਦੇ ਵੀ ਅੱਗੇ ਤੋਂ ਗੁਰੂ ਜੀ ਦੇ ਪੈਰੋਕਾਰਾਂ ਨੂੰ ਤੰਗ ਕਰਨ ਦੀ ਕੋਸ਼ਿਸ਼ ਨਾ ਕਰਨ।

ਇੱਕ ਕਹਾਣੀ ਦੱਸੀ ਜਾਂਦੀ ਹੈ ਜੋ ਪਵਿੱਤਰ ਸੰਗੀਤ ਬਾਰੇ ਸਿੱਖਾਂ ਦੇ ਵਿਚਾਰਾਂ ਨੂੰ ਸਪਸ਼ਟ ਕਰਦੀ ਹੈ। ਇੱਕ ਸਿੱਖ ਨੇ ਸ਼ਿਕਾਇਤ ਕੀਤੀ ਕਿ ਇੱਕ ਦਿਨ ਰਾਗੀਆਂ ਨੇ ਉਹਦੇ ਸੁਖਮਨੀ ਦਾ ਪਾਠ ਸਮਾਪਤ ਕਰਨ ਤੋਂ ਪਹਿਲਾਂ ਹੀ ਗਾਉਣਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਕਿਹਾ ਕਿ ਗੁਰਬਾਣੀ ਦੀ ਸਾਧਾਰਨ ਪਾਠ ਦੀ ਸਾਜ਼ਾਂ ਨਾਲ ਗੁਰਬਾਣੀ ਗਾਉਣ ਦੀ ਤੁਲਨਾ ਉਵੇਂ ਹੀ ਹੈ ਜਿਵੇਂ ਸਾਦਾ ਦਾਲ ਦੀ ਕੜਾਹ ਪਰਸ਼ਾਦ ਨਾਲ। ਗਿਆਨੀ ਇੱਕ ਹੋਰ ਤੁਲਨਾ ਪੇਸ਼ ਕਰਦੇ ਹਨ ਕਿ ਆਮ ਪਾਠ, ਗੁਰਬਾਣੀ ਗਾਇਨ ਦੇ ਟਾਕਰੇ ਤੇ ਇਵੇਂ ਹੈ ਜਿਵੇਂ ਖੂਹ ਦਾ ਪਾਣੀ ਜੋ ਥੋੜੇ ਜਿਹੇ ਖੇਤਾਂ ਦੇ ਮਾਲਕ ਨੂੰ ਹੀ ਲਾਭਦਾਇਕ ਹੈ ਜਦੋਂ ਕਿ ਗਾਇਣ ਮੀਂਹ ਵਾਂਗ ਹੈ ਜੋ ਹਰ ਇੱਕ ਤੇ ਬਖਸ਼ਿਸ਼ ਕਰਦਾ ਹੈ।

ਇੱਕ ਸਿੱਖ ਬਾਰੇ ਪ੍ਰਸੰਗ ਸੁਣਾਇਆ ਜਾਂਦਾ ਹੈ ਜੋ ਗੁਰੂ ਜੀ ਦੇ ਬੈਠਿਆਂ ਗ੍ਰੰਥ ਸਾਹਿਬ ਵਿਚਲੇ ਇੱਕ ਸ਼ਬਦ ਦਾ ਗਲਤ ਉਚਾਰਨ ਕਰ ਰਿਹਾ ਸੀ ਤੇ ਜਿਸ ਸਤਰ ਵਿੱਚ ਉਹ ਸ਼ਬਦ ਆਇਆ ਸੀ ਉਸਦੇ ਗਲਤ ਅਰਥ ਹੋ ਜਾਂਦੇ ਸਨ। ਗੁਰੂ ਜੀ ਨੇ ਇਸ ਗਲਤੀ ਨੂੰ ਸਿੱਖਾਂ ਦੀ ਪਵਿੱਤਰ ਬਾਣੀ ਦੇ ਸਹੀ ਪਾਠ ਕਰਨ ਦੇ ਲਾਭਾਂ ਦੇ ਪ੍ਰਚਾਰ ਕਰਨ ਲਈ ਵਰਤਿਆ। "ਐ ਸਿੱਖੋ ਧਿਆਨ ਨਾਲ ਸੁਣੋ, ਜੋ ਮੈਂ ਤੁਹਾਨੂੰ ਇਸ ਵਿਸ਼ੇ ਬਾਰੇ ਕਹਿਣ ਜਾ ਰਿਹਾ ਹਾਂ। ਗੁਰ ਸ਼ਬਦਾਂ ਦਾ ਸ਼ੁਧ ਪਾਠ ਕਰੋ। ਸ਼ੁਧ ਪਾਠ ਦਾ ਬਹੁਤ ਮਹਾਤਮ ਹੈ ਕਿਉਂ ਜੋ ਇਸ ਨਾਲ ਦੋਹੀਂ ਜਹਾਨੀਂ ਆਨੰਦ ਪ੍ਰਾਪਤ ਹੁੰਦਾ ਹੈ। ਜੇ ਸ਼ਬਦ ਅਸ਼ੁੱਧ ਲਿਖਿਆ ਗਿਆ ਹੋਵੇ, ਉਸਨੂੰ ਸੋਧ ਲਵੋ ਤੇ ਫਿਰ ਉਚਾਰਨ ਕਰੋ, ਜਿਵੇਂ ਕੋਈ ਘਰ ਦੀ ਟੁੱਟੀ ਹੋਈ ਵਸਤੂ ਵਰਤਣ ਤੋਂ ਪਹਿਲਾਂ ਮੁਰੰਮਤ ਕਰ ਲੈਂਦਾ ਹੈ। ਜਿਹੜਾ ਵਿਅਕਤੀ ਗੁਰ ਸ਼ਬਦਾਂ ਨੂੰ ਸੋਧਦਾ ਨਹੀਂ ਉਸ ਨੂੰ ਗੁਰਸ਼ਬਦਾਂ ਨਾਲ ਪਿਆਰ ਨਹੀਂ ਹੁੰਦਾ।"

ਇਹ ਯਾਦ ਰੱਖਿਆ ਜਾਵੇ ਕਿ ਗੁਰੂ ਤੇਗ ਬਹਾਦਰ ਜੀ ਜਦੋਂ ਦਿੱਲੀ ਕੈਦ ਸਨ ਤਾਂ ਉਹਨਾਂ ਨੇ ਅੰਗਰੇਜ਼ਾਂ ਦੇ ਆਉਣ ਦੇ ਭਵਿੱਖ-ਵਾਕ ਕੀਤੇ ਸਨ। (ਇਹ ਤੱਥਾਂ ਤੇ ਹਾਲਾਤ ਅਨੁਸਾਰ ਨਹੀਂ, ਅੰਗਰੇਜ਼ੀ ਭਗਤੀ ਦਾ ਹੀ ਪ੍ਰਮਾਣ ਹੈ-ਅਨੁਵਾਦਕ।) ਇੱਕ ਦਿਨ ਇਸ ਵਿਸ਼ੇ ਤੇ ਸਿੱਖਾਂ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਗੱਲਬਾਤ ਤੁਰ ਪਈ। ਉਹਨਾਂ ਦੇ ਸਿੱਖਾਂ ਨੇ ਪੁੱਛਿਆ ਕਿ ਜਦੋਂ ਅੰਗਰੇਜ਼ ਆਏ ਤਾਂ ਸਿੱਖਾਂ ਦੀ ਕੀ ਹਾਲਤ ਹੋਵੇਗੀ। ਗੁਰੂ ਜੀ ਨੇ ਉੱਤਰ ਦਿੱਤਾ, "ਅੰਗਰੇਜ਼ ਵੱਡੀ ਸੈਨਾ ਲੈ ਕੇ ਆਉਣਗੇ। ਸਿੱਖ ਵੀ ਬੜੇ ਸ਼ਕਤੀਸ਼ਾਲੀ ਹੋਣਗੇ। ਉਹਨਾਂ ਦੀ ਸੈਨਾ ਅੰਗਰੇਜ਼ੀ ਸੈਨਾ ਨਾਲ ਯੁੱਧ ਕਰੇਗੀ। ਕਈ ਵਾਰ ਮੇਰੇ ਸਿੱਖ ਜਿੱਤ ਜਾਣਗੇ ਤੇ ਕਈ ਵਾਰ ਅੰਗਰੇਜ਼। ਜਦ ਤੱਕ ਸਿੱਖ ਧਰਮ ਨਿਆਰਾ ਰਹੇਗਾ, ਤਦ ਤੱਕ ਇਸ ਧਰਮ ਦੇ ਪੈਰੋਕਾਰਾਂ ਦੀ ਸ਼ਾਨ ਵਧਦੀ ਰਹੇਗੀ। ਪ੍ਰੰਤੂ ਜਦੋਂ ਸਿੱਖ ਕੁਬੇਰ ਦੇਵਤਾ ਦੇ ਪੁਜਾਰੀ ਬਣ ਗਏ ਤੇ ਆਪਣੇ ਬੱਚਿਆਂ, ਪਤਨੀਆਂ ਤੇ ਘਰਾਂ ਤੋਂ ਬਿਨਾਂ ਹੋਰ ਕਿਸੇ ਦਾ ਧਿਆਨ ਨਹੀਂ ਕਰਨਗੇ, ਜਦੋਂ ਰਾਜ-ਪ੍ਰਬੰਧ ਕਰਨ ਵਾਲੇ ਰਿਸ਼ਵਤਖੋਰ ਹੋ ਜਾਣਗੇ ਤੇ ਗਰੀਬਾਂ ਤੇ ਅਤਿਆਚਾਰ ਕਰਨਗੇ, ਜਦੋਂ ਕਾਲੀਨਾਂ ਤੇ ਬੈਠਣ ਵਾਲੇ ਆਪਣੀਆਂ ਧੀਆਂ ਭੈਣਾਂ ਦੇ ਪੈਸੇ ਵੱਟਣਗੇ, ਜਦੋਂ ਸਿੱਖ ਗੁਰਸ਼ਬਦਾਂ ਦਾ ਪ੍ਰੇਮ ਤਿਆਗ ਕੇ ਸ਼ਾਸ਼ਤਰਾਂ ਦੇ ਮਗਰ

ਲੱਗ ਕੇ ਬਿੱਪਰਵਾਦੀ ਬਣ ਜਾਣਗੇ, ਜਦੋਂ ਰਾਜੇ ਗੁਰੂ ਸਾਹਿਬਾਨ ਦਾ ਪ੍ਰੇਮ ਤਿਆਗ ਕੇ ਦੂਸਰੇ ਧਰਮਾਂ ਦੇ ਪੁਜਾਰੀਆਂ ਤੇ ਮਹੰਤਾਂ ਦੇ ਪ੍ਰਭਾਵ ਹੇਠ ਆ ਜਾਣਗੇ, ਜਦੋਂ ਉਹ ਵੇਸ਼ਵਾਵਾਂ ਨਾਲ ਵਿਆਹ ਕਰਨ ਜਾਂ ਸੰਬੰਧ ਕਾਇਮ ਕਰਨ ਤੋਂ ਸੰਕੋਚ ਨਹੀਂ ਕਰਨਗੇ, ਤੇ ਆਪਣੀ ਰਿਆਸਤ ਤੇ ਮੰਦੀਆਂ ਸ਼ਕਤੀਆਂ ਨੂੰ ਅਧਿਕਾਰਿਤ ਕਰ ਦੇਣਗੇ ਤਾਂ ਅੰਗਰੇਜ਼ਾਂ ਦਾ ਰਾਜ ਹੋਵੇਗਾ ਤੇ ਉਹਨਾਂ ਦੀ ਸ਼ਾਨ ਵਿੱਚ ਵਾਧਾ ਹੋਵੇਗਾ।"

ਸਿੱਖਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਤੁਰਕਾਂ ਦੇ ਵੱਡੇ ਰਾਜ ਦਾ ਕੀ ਬਣੇਗਾ? ਗੁਰੂ ਜੀ ਨੇ ਉੱਤਰ ਦਿੱਤਾ, "ਔਰੰਗਜ਼ੇਬ ਮੱਕੇ ਦੇ ਲਾਲ-ਬੁਝੱਕੜਾਂ ਤੇ ਅਖੌਤੀ ਅਭੁੱਲ ਆਗੂਆਂ ਤੇ ਭਰੋਸਾ ਕਰਕੇ ਹਿੰਦੂ ਧਰਮ ਨੂੰ ਤਬਾਹ ਕਰ ਰਿਹਾ ਹੈ ਤੇ ਆਪਣੇ ਪਾਗਲਪਣ ਤੋਂ ਕਿਸੇ ਕ੍ਰਿਸ਼ਮੇ ਨਾਲ ਹੀ ਹਟੇਗਾ। ਉਹ ਮੇਰੇ ਨਾਲ ਟੱਕਰ ਲੈਣ ਦੀ ਵੀ ਤਿਆਰੀ ਕਰ ਰਿਹਾ ਹੈ। ਉਹ ਗੁਰੂਆਂ ਦੇ ਧਰਮ ਦਾ ਵੀ ਅਨਾਦਰ ਕਰਦਾ ਹੈ, ਪ੍ਰੰਤੂ ਅਸੀਂ ਜਿੱਤ ਪ੍ਰਾਪਤ ਕਰਾਂਗੇ ਤੇ ਤੁਰਕਾਂ ਦਾ ਰਾਜ ਕਮਜ਼ੋਰ ਹੋ ਜਾਏਗਾ। ਜਿਹੜੇ ਉਹਨਾਂ 'ਚੋਂ ਜ਼ਿੰਦਾ ਰਹਿ ਗਏ ਉਹ ਆਮ ਮਜ਼ਦੂਰ ਬਣ ਜਾਣਗੇ ਤੇ ਆਪਣੇ ਮਾਲਕਾਂ ਹੱਥੋਂ ਖ਼ੁਆਰ ਹੋਣਗੇ। ਸੰਮਤ 1800 (1743 ਈ.) ਦੇ ਅੰਤ ਤੇ ਸਿੱਖ ਬਹੁਤ ਸਾਰੇ ਪ੍ਰਦੇਸ਼ਾਂ ਦੇ ਮਾਲਕ ਬਣ ਜਾਣਗੇ। ਉਸ ਤੋਂ ਤਿੰਨ ਸਾਲ ਪਿੱਛੋਂ ਸਿੱਖ ਹਰ ਝਾੜ-ਬੂਟੇ ਪਿੱਛੋਂ ਉੱਠ ਖਲੋਵੇਗਾ ਤੇ ਫਿਰ ਸਿੱਖਾਂ ਤੇ ਮੁਸਲਮਾਨਾਂ ਦੀਆਂ ਭਿਆਨਕ ਲੜਾਈਆਂ ਹੋਣਗੀਆਂ।

"ਇੱਕ ਸ਼ਕਤੀਸ਼ਾਲੀ ਸਹਿਨਸ਼ਾਹ ਕੰਧਾਰ ਤੋਂ ਆ ਕੇ ਅਣਗਿਣਤ ਸਿੱਖਾਂ ਨੂੰ ਖਤਮ ਕਰੇਗਾ। ਉਹਨਾਂ ਦੇ ਸਿਰਾਂ ਦੇ ਢੇਰ ਲਾ ਦਿੱਤੇ ਜਾਣਗੇ। ਉਹ ਤਬਾਹੀ ਕਰਦਾ ਹਿੰਦੁਸਤਾਨ ਵਿੱਚ ਮੱਥਰਾ ਤੱਕ ਵਧੇਗਾ ਤੇ ਬਹੁਤ ਸਾਰੇ ਦੇਸ਼ਾਂ ਲਈ ਖਤਰੇ ਦਾ ਬਿਗਲ ਬਜਾਵੇਗਾ। ਜਿਵੇਂ ਗੁਰੂ ਅਰਜਨ ਦੇਵ ਜੀ ਨੇ ਭਵਿੱਖਬਾਣੀ ਕੀਤੀ ਸੀ ਉਹ ਅੰਮ੍ਰਿਤਸਰ ਦਾ ਹਰਿਮੰਦਰ ਤਬਾਹ ਕਰ ਦੇਵੇਗਾ, ਪ੍ਰੰਤੂ ਸਿੱਖ ਉਹਦੀ ਵਾਪਸੀ ਤੇ ਹਮਲਾ ਕਰਕੇ ਉਹਦਾ ਡੇਰਾ ਲੁੱਟ ਲੈਣਗੇ।

'ਸੰਮਤ 1900 (1843 ਈ.) ਵਿੱਚ ਜੋ ਤੁਰਕ ਬਚੇ ਰਹੇ ਉਹ ਆਪਣੇ-ਆਪਣੇ ਰਾਜ ਤੋਂ ਹੱਥ ਧੋ ਬਹਿਣਗੇ। ਕਲਕੱਤਾ ਵੱਲੋਂ ਈਸਾਈ ਫ਼ੌਜ ਆਵੇਗੀ। ਜਿਹੜੇ ਸਿੱਖਾਂ ਦਾ ਆਪਸੀ ਵਿਰੋਧ ਹੋਵੇਗਾ, ਉਹ ਉਹਨਾਂ ਨਾਲ ਸਾਂਝ ਪਾ ਲੈਣਗੇ। ਫਿਰ ਇੱਕ ਵਾਰ ਮਨੁੱਖੀ ਜਾਨਾਂ ਦੀ ਤਬਾਹੀ ਹੋਵੇਗੀ ਤੇ ਆਦਮੀਆਂ ਤੇ ਇਸਤਰੀਆਂ ਨੂੰ ਆਪਣੇ ਘਰਾਂ ਤੋਂ ਕੱਢ ਦਿੱਤਾ ਜਾਵੇਗਾ। ਜਿਹੜੇ ਸਿੱਖ ਹਥਿਆਰਾਂ ਦਾ ਤਿਆਗ ਕਰਕੇ ਅੰਗਰੇਜ਼ਾਂ ਵਿਰੁੱਧ ਬ੍ਰਾਹਮਣਾਂ ਨਾਲ ਮਿਲ ਜਾਣਗੇ, ਬੜਾ ਦੁੱਖ ਪਾਉਣਗੇ। ਸੱਚੇ ਸਿੱਖ ਟਿਕੇ ਰਹਿਣਗੇ, ਉਹ ਬਚ ਜਾਣਗੇ।'

ਇਕ ਕਾਹਨ ਸਿੰਘ ਨਾਮੀ ਸਿੱਖ ਜਦ ਇਕ ਦਿਨ ਕੰਧ ਪਲਸਤਰ ਕਰ ਰਿਹਾ ਸੀ ਤਾਂ ਇੱਕ ਛਿੱਟ ਗਾਰੇ ਦੀ ਗੁਰੂ ਜੀ ਤੇ ਜਾ ਡਿੱਗੀ। ਗੁਰੂ ਜੀ ਨੇ ਹੁਕਮ ਦਿੱਤਾ ਕਿ ਉਸਦੇ ਸਜ਼ਾ ਵਜੋਂ ਇੱਕ ਨਰਮ ਜਿਹਾ ਥੱਪੜ ਮਾਰਿਆ ਜਾਵੇ। ਸਿੱਖ ਗੁਰੂ ਜੀ ਦੇ ਕਹਿਣ ਤੋਂ ਕਿਤੇ ਅੱਗੇ ਵਧ ਗਏ ਤੇ ਕਈਆਂ ਨੇ ਉਸਨੂੰ ਬਹੁਤ ਜ਼ਿਆਦਾ ਹੀ ਮਾਰਿਆ। ਗੁਰੂ ਜੀ ਨੇ ਇਹ ਵੇਖ ਕੇ ਪੀੜਤ ਵਿਅਕਤੀ ਦੇ ਲਈ ਵਹੁਟੀ ਲੱਭਕੇ ਉਹਦੀ ਬੇਪਤੀ ਦੀ ਤਲਾਫੀ ਕਰਨ ਦੀ ਇੱਛਾ ਪ੍ਰਗਟ ਕੀਤੀ। ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਕਿ ਕੀ ਕੋਈ ਪਲਸਤਰ ਕਰਨ ਵਾਲੇ ਨੂੰ

ਆਪਣੀ ਲੜਕੀ ਵਿਆਹਵੇਗਾ। ਸਭ ਚੁੱਪ ਹੋ ਗਏ। ਗੁਰੂ ਜੀ ਨੇ ਕਿਹਾ, "ਇਸ ਆਦਮੀ ਨੂੰ ਮਾਰਨ ਲਈ ਤੁਸਾਂ ਝੱਟਪੱਟ ਮੇਰੇ ਹੁਕਮ ਦੀ ਪਾਲਣਾ ਕੀਤੀ। ਹੁਣ ਮੇਰੇ ਇਸ ਹੁਕਮ ਦੀ ਪਾਲਣਾ ਕਿਉਂ ਨਹੀਂ ਕਰਦੇ ? ਮੈਨੂੰ ਜਾਪਦਾ ਹੈ ਤੁਸੀਂ ਕੇਵਲ ਆਪਣੇ ਹਿੱਤਾਂ ਲਈ ਹੀ ਸਿੱਖ ਹੋ ?"

ਉਸ ਸਮੇਂ ਕੰਧਾਰ ਦਾ ਇੱਕ ਸਿੱਖ ਅਜਬ ਸਿੰਘ ਆਪਣੀ ਕੁਆਰੀ ਲੜਕੀ ਨਾਲ ਦਰਬਾਰ ਵਿੱਚ ਹਾਜ਼ਰ ਸੀ। ਉਸਨੇ ਕਿਹਾ, "ਹੇ ਸੱਚੇ ਪਾਤਿਸ਼ਾਹ, ਮੇਰੀ ਪੁੱਤਰੀ ਆਪ ਦੇ ਸਪੁਰਦ ਹੈ।' ਗੁਰੂ ਜੀ ਨੇ ਉਸ ਦੀ ਸ਼ਲਾਘਾ ਕੀਤੀ ਤੇ ਕਿਹਾ, "ਹੇ ਭਾਈ ਸਿੱਖਾ ਤੂੰ ਅੱਜ ਸਿੱਧ ਕਰ ਦਿੱਤਾ ਹੈ ਕਿ ਤੂੰ ਖ਼ਾਲਸਾ ਪੰਥ ਦਾ ਸੱਚਾ ਸੁੱਚਾ ਅੰਗ ਹੈਂ।" ਪਲਸਤਰ ਕਰਨ ਵਾਲੇ ਨੇ ਬੇਨਤੀ ਕੀਤੀ ਕਿ ਉਹ ਵਿਆਹੁਤਾ ਜੀਵਨ ਵਿੱਚ ਆਉਣ ਵਾਲੀਆਂ ਅਨੇਕਾਂ ਔਕੜਾਂ ਕਾਰਨ ਵਿਆਹ ਨਹੀਂ ਕਰਵਾਏਗਾ। ਲੜਕੀ ਨੇ ਇਹ ਸੁਣ ਕੇ ਉਸਨੂੰ ਕਿਹਾ, "ਗੁਰੂ ਜੀ ਦੇ ਹੁਕਮਾਂ ਕਾਰਨ ਮੈਂ ਪਹਿਲਾਂ ਹੀ ਤੇਰੀ ਹੋ ਚੁੱਕੀ ਹਾਂ। ਜੇ ਤੁਸੀਂ ਸਵੀਕਾਰ ਨਹੀਂ ਕਰੋਗੇ, ਮੈਂ ਕਿਸੇ ਹੋਰ ਨਾਲ ਵਿਆਹ ਨਹੀਂ ਕਰਾਵਾਂਗੀ ਤੇ ਗੁਰੂ ਜੀ ਦੀ ਸੇਵਾ ਲਈ ਉਹਨਾਂ ਦੇ ਚਰਨਾਂ 'ਚ ਰਹਾਂਗੀ। ਗੁਰੂ ਜੀ ਨੇ ਫਿਰ ਮੁਦਾਖਲਤ ਕਰਕੇ ਪਲਸਤਰ ਕਰਨ ਵਾਲੇ ਨੂੰ ਲੜਕੀ ਨਾਲ ਵਿਆਹ ਕਰਾਉਣ ਦੀ ਪ੍ਰੇਰਨਾ ਦਿੱਤੀ । ਫਿਰ ਉਸਨੇ ਸਿੱਖ ਰੀਤੀ 'ਅਨੰਦ' ਅਨੁਸਾਰ ਵਿਆਹ ਕਰਵਾ ਲਿਆ। ਗੁਰੂ ਜੀ ਨੇ ਉਸ ਨੂੰ ਵਰ ਦਿੱਤਾ ਕਿ ਉਸ ਦੇ ਇਸ ਵਿਆਹ 'ਚੋਂ ਪੰਜ ਉੱਘੇ ਪੁੱਤਰ ਪੈਦਾ ਹੋਣਗੇ। ਇਹ ਭਵਿੱਖਬਾਣੀ ਸਮਾਂ ਆਉਣ ਤੇ ਪੂਰੀ ਹੋਈ।

ਹੁਣ ਗੁਰੂ ਜੀ ਵਧੇਰੇ ਕਰਕੇ ਚੁੱਪ ਰਹਿਣ ਲੱਗੇ ਜਿਸ ਨਾਲ ਉਹਨਾਂ ਦੀ ਮਾਤਾ ਨੂੰ ਚਿੰਤਾ ਹੋਈ। ਇੱਕ ਦਿਨ ਉਹਨਾਂ ਨੂੰ ਇਕੱਲਿਆਂ ਵੇਖ ਕੇ ਉਹ ਉਹਨਾਂ ਪਾਸ ਆਈ ਤੇ ਸਾਧਾਰਨ ਅਸੀਸ ਦਿੰਦਿਆਂ ਕਿਹਾ, "ਮੈਂ ਭਾਗਾਂ ਵਾਲੀ ਹਾਂ ਜਿਸਦੀ ਕੁੱਖ 'ਚੋਂ ਅਜਿਹੇ ਸਪੁੱਤਰ ਨੇ ਜਨਮ ਲਿਆ ਹੈ, ਪ੍ਰੰਤੂ ਮੈਨੂੰ ਤੇਰੀ ਬਹੁਤ ਚਿੰਤਾ ਰਹਿੰਦੀ ਹੈ। ਲੋਕ ਕਹਿੰਦੇ ਹਨ ਕਿ ਤੁਸੀਂ ਉੱਕਾ ਬਦਲ ਗਏ ਹੋ। ਦੱਸੋ ਕਿ ਤੁਸੀਂ ਕਿਉਂ ਉਦਾਸ ਰਹਿੰਦੇ ਹੋ ਤੇ ਪਹਿਲਾਂ ਵਾਂਗ ਪ੍ਰਸੰਨ ਕਿਉਂ ਨਹੀਂ ਹੋ ?' ਗੁਰੂ ਜੀ ਨੇ ਉੱਤਰ ਦਿੱਤਾ, "ਪਿਆਰੇ ਮਾਤਾ ਜੀ, ਮੈਂ ਇਹ ਦਾ ਭੇਤ ਵੀ ਦੱਸਦਾ ਹਾਂ। ਮੈਂ ਇਹ ਵਿਚਾਰ ਕਰ ਰਿਹਾ ਹਾਂ ਕਿ ਮੈਂ ਕਿਵੇਂ ਖ਼ਾਲਸੇ ਨੂੰ ਰਾਜ ਬਖਸ਼ਾ ?"

ਗੁਰੂ ਜੀ ਨੇ ਆਪਣੇ ਮਹਾਨ ਉੱਦਮ ਲਈ ਭੋਜਨ ਸੰਬੰਧੀ ਮੁੱਢਲੇ ਨਿਯਮ ਮੁਕੱਰਰ ਕੀਤੇ। ਜਿੱਥੇ ਵੀ ਉਹਨਾਂ ਦਾ ਲੰਗਰ ਚਲਦਾ ਹੋਵੇ, ਇਹ ਪ੍ਰਭੂ ਦਾ ਲੰਗਰ ਸਮਝਿਆ ਜਾਵੇ ਤੇ ਸਿੱਖ ਉੱਥੋਂ ਹੀ ਖਾਣਾ ਛਕਣ। ਜੇਕਰ ਕੋਈ ਜਾਤ-ਭੇਦ ਕਾਰਨ ਵਿਰੋਧ ਜਾਂ ਸ਼ੰਕਾ ਕਰੇ ਤਾਂ ਉਸਨੂੰ ਸਿੱਖ ਧਰਮ ਤੋਂ ਛੇਕਿਆ ਜਾਵੇ। ਪਵਿੱਤਰ ਪ੍ਰਸਾਦ ਵਰਤਾਉਣ ਤੋਂ ਪਹਿਲਾਂ ਅਰਦਾਸ ਕੀਤੀ ਜਾਵੇ। ਲੰਗਰ ਛਕਣ ਉਪਰੰਤ ਸੁਖਮਨੀ ਦੀ ਪੰਜਵੀਂ ਅਸ਼ਟਪਦੀ ਦੀ ਪਹਿਲੀ ਪਉੜੀ ਦਾ ਪਾਠ ਧੰਨਵਾਦ ਵਜੋਂ ਕੀਤਾ ਜਾਵੇ। ਜਦੋਂ ਵਿਅਕਤੀ ਗੁਰੂ ਕੇ ਲੰਗਰ 'ਚ ਭੋਜਣ ਰੱਜ ਕੇ ਖਾ ਲਵੇ ਤਾਂ ਉਹ ਆਪਣੇ ਨਾਲ ਭੋਜਣ ਨਾ ਲੈ ਕੇ ਜਾਵੇ। ਜਦੋਂ ਕੋਈ ਸਿੱਖ ਦੂਸਰੇ ਸਿੱਖ ਨੂੰ ਆਪਣੇ ਨਾਲ ਭੋਜਨ ਛਕਣ ਲਈ ਨਿਮੰਤ੍ਰਣ ਦੇਵੇ, ਤੇ ਉਹ ਉਹਦਾ ਨਿਉਤਾ ਪਰਵਾਨ ਕਰੇ ਤੇ ਉਹ ਭੋਜਨ ਵਿੱਚ ਨੁਕਸ ਨਾ ਕੱਢੇ। ਜਦੋਂ ਵੀ ਸਿੱਖ ਭੁੱਖਾ ਹੋਵੇ ਤਾਂ ਉਸਨੂੰ ਸਤਿਕਾਰ ਭਰਪੂਰ ਸਲੂਕ ਨਾਲ ਖਾਣਾ ਛਕਾਇਆ ਜਾਵੇ।

ਇਸ ਪਿੱਛੋਂ ਗੁਰੂ ਜੀ ਨੇ ਕੁਝ ਆਮ ਨਿਯਮ ਸਿੱਖਾਂ ਦੀ ਅਗਵਾਈ ਲਈ ਬਣਾਏ। ਹਰ ਕਾਰਜ ਆਰੰਭ ਕਰਨ ਤੋਂ ਪਹਿਲਾਂ ਸਿੱਖਾਂ ਨੂੰ ਉੱਚਿਤ ਤੇ ਮੌਕੇ ਅਨੁਸਾਰ ਅਰਦਾਸ ਕਰਨੀ ਚਾਹੀਦੀ ਹੈ। ਉਹਨਾਂ ਨੂੰ ਘੋੜ ਅਸਵਾਰੀ ਤੇ ਸ਼ਸ਼ਤਰ ਚਲਾਉਣ ਦਾ ਅਭਿਆਸ ਕਰਨਾ ਚਾਹੀਦਾ ਹੈ। ਜੇ ਸਿੱਖ ਗੁਰੂ ਜੀ ਦੀ ਸਿੱਖਿਆ ਯਾਦ ਕਰਕੇ ਅਮਲ ਕਰਨਗੇ ਤਾਂ ਉਹਨਾਂ ਨੇ ਸਾਰੇ ਭਾਰਤ ਦੇ ਵਾਸੀਆਂ ਨੂੰ ਉਹਨਾਂ ਦੇ ਅਧੀਨ ਕਰਨ ਦਾ ਵਚਨ ਦਿੱਤਾ। ਜੋ ਆਪਣੇ ਗੁਆਂਢੀ ਦੀ ਸੰਪਤੀ ਦਾ ਲੋਭ ਕਰੇਗਾ ਉਹ ਨਰਕਾਂ ਦਾ ਅਧਿਕਾਰੀ ਹੋਵੇਗਾ। ਜੇ ਕੋਈ ਸਿੱਖ ਦੂਸਰੇ ਸਿੱਖ ਦੀ ਚੰਗੇ ਕਾਰਜ ਵਿੱਚ ਸਹਾਇਤਾ ਕਰੇਗਾ ਜਾਂ ਅਧਿਐਨ ਕਰਨ ਦੇ ਕਾਰਜ 'ਚ ਸਹਾਈ ਹੋਵੇਗਾ ਤਾਂ ਉਸਨੂੰ ਪ੍ਰਮਾਰਥਕ ਫਲ ਪ੍ਰਾਪਤ ਹੋਵੇਗਾ।

ਵਿਆਹ ਸਬੰਧਾਂ ਬਾਰੇ ਪ੍ਰਸ਼ਨ ਕੀਤੇ ਜਾਣ ਤੇ ਗੁਰੂ ਜੀ ਨੇ ਕਿਹਾ, "ਜਦੋਂ ਮੈਨੂੰ ਸੋਝੀ ਹੋਈ ਤਾਂ ਮੇਰੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਮੈਨੂੰ ਇਹ ਉਪਦੇਸ਼ ਦਿੱਤਾ : 'ਹੇ ਪੁੱਤ ਜਦ ਤੱਕ ਸਰੀਰ ਵਿੱਚ ਸਾਹ ਹਨ, ਆਪਣਾ ਇਹ ਪਵਿੱਤਰ ਫਰਜ਼ ਸਮਝ ਕੇ ਆਪਣੀ ਪਤਨੀ ਨੂੰ ਦਿਨੋ ਦਿਨ ਅਧਿਕ ਪਿਆਰ ਕਰੋ। ਗਲਤੀ ਨਾਲ ਵੀ ਤੇ ਸੁਪਨੇ ਵਿੱਚ ਵੀ ਪਰਾਈ ਇਸਤਰੀ ਦਾ ਸੰਗ ਨਾ ਕਰੋ। ਇਹ ਸਮਝੋ ਕਿ ਕਿਸੇ ਪਰਾਈ ਇਸਤਰੀ ਨਾਲ ਪ੍ਰੇਮ ਤੇਜ਼ ਕਟਾਰ ਵਾਂਗ ਹੈ। ਵਿਸ਼ਵਾਸ ਕਰੋ ਕਿ ਕਿਸੇ ਹੋਰ ਦੀ ਇਸਤ੍ਰੀ ਨਾਲ ਪ੍ਰੇਮ ਕਾਰਨ ਸਾਡੇ ਤਨ ਵਿੱਚ ਮੌਤ ਦਾ ਪ੍ਰਵੇਸ਼ ਹੋ ਜਾਂਦਾ ਹੈ। ਜਿਹੜੇ ਦੂਸਰਿਆਂ ਦੀਆਂ ਪਤਨੀਆਂ ਨਾਲ ਆਨੰਦ ਮਾਨਣਾ ਆਪਣੀ ਚੁਸਤੀ ਚਾਲਾਕੀ ਸਮਝਦੇ ਹਨ, ਅੰਤ ਵਿੱਚ ਕੁੱਤੇ ਦੀ ਮੌਤ ਮਰਦੇ ਹਨ।"

ਇੱਕ ਦਿਨ ਗੁਰੂ ਜੀ ਦੇ ਨਾਨਕੇ ਪਿੰਡ ਕਾਲ ਪੈ ਗਿਆ ਤਾਂ ਗੁਰੂ ਜੀ ਦੀ ਮਾਤਾ ਨੇ ਉਹਨਾਂ ਨਾਲ ਸਲਾਹ ਕੀਤੇ ਬਿਨਾਂ ਹੁਕਮ ਦੇ ਦਿੱਤਾ ਕਿ ਲੰਗਰ ਦਿਨ ਵਿੱਚ ਇੱਕ ਵਾਰ ਪਕਾਇਆ ਜਾਵੇ ਤੇ ਉਹ ਵੀ ਥੋੜਾ-ਥੋੜਾ ਵਰਤਾਇਆ ਜਾਵੇ। ਇਸ ਤੇ ਸਿੱਖਾਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ। ਗੁਰੂ ਜੀ ਨੇ ਕਿਹਾ, "ਕੁਝ ਬੁਰੇ ਲੋਕਾਂ ਨੇ ਮਾਤਾ ਜੀ ਨੂੰ ਮੇਰੀ ਇੱਛਾ ਵਿਰੁੱਧ ਹੁਕਮ ਜਾਰੀ ਕਰਨ ਦੀ ਪ੍ਰੇਰਨਾ ਦਿੱਤੀ ਹੈ, ਪਰ ਖ਼ਾਲਸਾ ਜੀ, ਗੁਰੂ ਦਾ ਲੰਗਰ ਸਦਾ ਖੁੱਲ੍ਹਾ ਵਰਤੇਗਾ। ਜਿਹਨਾਂ ਨੇ ਮਾਤਾ ਜੀ ਨੂੰ ਗਲਤ ਸਲਾਹ ਦਿੱਤੀ ਹੈ, ਤੁਰਕ ਉਹਨਾਂ ਨੂੰ ਬਰਬਾਦ ਕਰ ਦੇਣਗੇ।"

ਗੁਰੂ ਜੀ ਦੀ ਮਾਤਾ ਇਹ ਸੁਣ ਕੇ ਬੜੀ ਦੁਖੀ ਹੋਈ ਤੇ ਅੱਖਾਂ 'ਚ ਹੰਝੂ ਲਿਆ ਕੇ ਆਪਣੇ ਪੁੱਤਰ ਤੋਂ ਮੁਆਫੀ ਦੀ ਯਾਚਨਾ ਕੀਤੀ। ਗੁਰੂ ਜੀ ਨੇ ਮਾਤਾ ਨੂੰ ਮਾਫ ਤਾਂ ਕਰ ਦਿੱਤਾ, ਪਰ ਕਿਹਾ, "ਜੇ ਤੁਸੀਂ ਲੰਗਰ ਸੰਤੋਖ ਦਿੱਤਾ ਤਾਂ ਮੇਰਾ ਸਰਾਪ ਲੱਗ ਜਾਵੇਗਾ ਜੇ ਤੁਸੀਂ ਸਦਾ ਖੁਲ੍ਹਾ ਰੱਖੋਗੇ ਤਾਂ ਮੇਰਾ ਸਰਾਪ ਅਸਵੀਕ੍ਰਿਤ ਹੋ ਜਾਵੇਗਾ।" ਉਸ ਦਿਨ ਤੋਂ ਗੁਰੂ ਜੀ ਦੇ ਲੰਗਰ ਵਿੱਚ ਦੁੱਗਣੀਆਂ-ਚੌਗੁਣੀਆਂ ਰਸਦਾਂ ਆਉਣ ਲੱਗੀਆਂ।

## ਕਾਂਡ—59

ਇੱਕ ਸੁੰਦਰ ਜੁਆਨ ਸੁਨਿਆਰਾ ਲੜਕਾ ਗੁਰੂ ਜੀ ਅੱਗੇ ਪੇਸ਼ ਹੋ ਕੇ ਉਹਨਾਂ ਨੂੰ ਪੱਖਾ ਝੱਲਣ ਲੱਗਾ। ਉਸਨੇ ਕਿਹਾ ਕਿ ਉਸਦੇ ਪਿਤਾ ਨੇ ਪਹਿਲੇ ਗੁਰੂ ਸਾਹਿਬਾਨ ਸਮੇਂ ਪ੍ਰਚਲਤ ਚਰਨ ਪਾਹੁਲ ਲਈ ਹੈ ਤੇ ਉਸਨੇ ਨਵੀਂ ਰੀਤੀ ਅਨੁਸਾਰ ਅੰਮ੍ਰਿਤ ਛਕਿਆ ਹੈ। ਯੁਵਕ ਦੀ ਮਾਤਾ ਉਹਦੇ ਨਾਲ ਆਈ ਸੀ ਤੇ ਗੁਰੂ ਜੀ ਨੇ ਦੋਹਾਂ ਨੂੰ ਆਪਣੇ ਕੋਲ ਠਹਿਰਨ ਲਈ ਆਖਿਆ। ਗੁਰੂ ਜੀ ਨੇ ਸੁਨਿਆਰੇ ਦੇ ਹੁਨਰ ਦੀ ਪਰਖ ਕਰਨ ਲਈ ਉਸਨੂੰ 10 ਸੋਨੇ ਦੀਆਂ ਮੋਹਰਾਂ ਗਹਿਣੇ ਬਣਾਉਣ ਲਈ ਦਿੱਤੀਆਂ। ਜਦੋਂ ਉਹ ਗਹਿਣੇ ਗੁਰੂ ਜੀ ਦੀ ਪਰਖ ਲਈ ਪਿੱਛੋਂ ਦਿੱਤੇ ਗਏ ਤਾਂ ਯੁਵਕ ਖੁਸ਼ ਹੋ ਗਿਆ। ਗੁਰੂ ਜੀ ਨੇ ਆਪਣੇ ਖਜ਼ਾਨਚੀ ਨੂੰ ਹੁਕਮ ਦਿੱਤਾ ਕਿ ਉਹ ਸਾਰੇ ਗਹਿਣੇ ਜੋ ਦਿੱਤੇ ਹੋਏ ਸੋਨੇ ਤੋਂ ਯੁਵਕ ਨੇ ਤਿਆਰ ਕਰਕੇ ਦਿੱਤੇ ਹਨ, ਆਪਣੇ ਖਜ਼ਾਨੇ 'ਚ ਸੰਭਾਲ ਕੇ ਰੱਖੀ ਜਾਵੇ। ਗੁਰੂ ਜੀ ਨੇ ਸੁਨਿਆਰੇ ਤੋਂ ਪੁੱਛਿਆ ਕਿ ਉਹਨਾਂ ਵਿੱਚ ਖੋਟ ਤਾਂ ਨਹੀਂ ਹੈ। ਉਸਨੇ ਉੱਤਰ ਦਿੱਤਾ, "ਹੇ ਸੱਚੇ ਪਾਤਿਸ਼ਾਹ ਮੈਂ ਆਪ ਦੇ ਚਰਨਾਂ ਦਾ ਦਾਸ ਹਾਂ। ਮੈਨੂੰ ਤਾਂ ਸੰਤਾਂ ਦੀ ਸੰਗਤ ਦੀ ਭਾਲ ਹੈ।" ਇਸ ਤੇ ਗੁਰ ਜੀ ਨੇ ਉੱਤਰ ਦਿੱਤਾ, "ਜੋ ਪੁਰਸ਼ ਗੁਣਵਾਨ ਹੁੰਦਾ ਹੈ ਉਸ ਵਿੱਚ ਕੋਈ ਨਾ ਕੋਈ ਔਗੁਣ ਵੀ ਹੁੰਦਾ ਹੈ। ਤੇਰੇ ਵਿੱਚ ਕਿਹੜਾ ਔਗੁਣ ਹੈ ? ਜਿਸ ਆਦਮੀ 'ਚ ਕੋਈ ਔਗੁਣ ਨਹੀਂ, ਉਹ ਤਾਂ ਰੱਬ ਦਾ ਰੂਪ ਹੈ।" ਪ੍ਰੰਤੂ ਯੁਵਕ ਨੇ ਆਪਣੇ 'ਚ ਕੋਈ ਔਗੁਣ ਪਰਵਾਨ ਨਾ ਕੀਤਾ।

ਇਸ ਉਪਰੰਤ ਉਸ ਨੂੰ ਕੰਮ ਕਰਨ ਲਈ ਉਹਦੀ ਇੱਛਾ ਅਨੁਸਾਰ ਸੋਨਾ ਦੇ ਦਿੱਤਾ ਗਿਆ। ਨਾ ਉਸਨੂੰ ਸੋਨਾ ਤੋਲ ਕੇ ਕਦੇ ਦਿੱਤਾ ਗਿਆ ਤੇ ਨਾ ਹੀ ਉਸਨੂੰ ਕਿਸੇ ਪੁੱਛਿਆ ਕਿ ਉਸਨੇ ਕਿਤਨਾ ਲਿਆ ਹੈ। ਇੱਕ ਦਿਨ ਗੁਰੂ ਜੀ ਨੇ ਖਜ਼ਾਨਚੀ ਨੂੰ ਕਿਹਾ ਕਿ ਅੱਗੇ ਤੋਂ ਸੁਨਿਆਰੇ ਦੀ ਜਾਣਕਾਰੀ ਤੋਂ ਬਿਨਾਂ ਹੀ ਉਸਨੂੰ ਦਿੱਤਾ ਗਿਆ ਸੋਨਾ ਤੋਲ ਲਿਆ ਜਾਵੇ। ਇਸ ਉਪਰੰਤ ਖਜ਼ਾਨਚੀ ਨੇ ਉਸਨੂੰ 20 ਤੋਲੇ ਸੋਨਾ ਤੋਲ ਕੇ ਦੇ ਦਿੱਤਾ। ਜਦੋਂ ਸੁਨਿਆਰੇ ਨੇ ਗਹਿਣੇ ਬਣਾ ਕੇ ਦਿੱਤੇ ਤਾਂ ਤੋਲੇ ਜਾਣ ਉਪਰੰਤ ਉਹ 17 ਤੋਲੇ ਹੀ ਨਿਕਲੇ। ਇਸ ਪਿੱਛੋਂ ਗੁਰੂ ਜੀ ਨੇ ਹੁਕਮ ਕੀਤਾ ਕਿ ਉਹ ਸਾਰੇ ਗਹਿਣੇ ਜੋ ਯੁਵਕ ਨੇ ਆਉਣ ਸਮੇਂ ਪਿੱਛੋਂ ਘੜੇ ਹਨ, ਲਿਆ ਕੇ ਤੋਲੇ ਜਾਣ। ਖਜ਼ਾਨਚੀ ਨੂੰ ਪਤਾ ਲੱਗਾ ਕਿ ਤੋਸ਼ਾਖਾਨੇ ਤੋਂ ਲਏ ਸੋਨੇ ਦੇ ਮੁਕਾਬਲੇ ਤੇ ਗਹਿਣਿਆਂ ਦਾ ਵਜ਼ਨ ਬਹੁਤ ਘੱਟ ਹੈ। ਇਸ ਤੇ ਗੁਰੂ ਜੀ ਨੇ ਜੁਆਨ ਸੁਨਾਰ ਨੂੰ ਝਿੜਕਦਿਆਂ ਤੇ ਸਮਝਾਉਂਦਿਆਂ ਹੋਇਆਂ ਕਿਹਾ, "ਤੂੰ ਸੰਕੇਤ ਦਿੰਦਾ ਸੀ ਕਿ ਤੇਰੇ 'ਚ ਕੋਈ ਔਗੁਣ ਨਹੀਂ ਹੈ। ਕਿਸੇ ਵੱਲੋਂ ਅਮਾਨਤ ਵਜੋਂ ਸੌਂਪੀ ਹੋਈ ਚੀਜ਼ ਦਾ ਗਬਨ ਕਰਨ ਨਾਲੋਂ ਹੋਰ ਕਿਹੜਾ ਵੱਡਾ ਦੋਸ਼ ਜਾਂ ਔਗੁਣ ਹੋ ਸਕਦਾ ਹੈ ? ਕੀ ਤੈਨੂੰ ਗੁਰੂ-ਘਰ ਵਿੱਚੋਂ ਕੰਮ ਦੀ ਮਜ਼ਦੂਰੀ ਨਹੀਂ ਮਿਲਦੀ ਸੀ ਤੇ ਕੀ ਉਹ ਤੇਰੇ ਕੰਮ ਦਾ ਉਚਿਤ

ਮਿਹਨਤਾਨਾ ਨਹੀਂ ਸੀ ? ਤੂੰ ਮਸੰਦਾਂ ਜਿਤਨਾ ਹੀ ਪਾਪੀ ਹੈਂ ਜਿਹਨਾਂ ਨੂੰ ਮੈਂ ਦੰਡ ਦਿੰਦਾ ਰਿਹਾ ਹਾਂ। ਮੈਂ ਉਹਨਾਂ ਲੋਕਾਂ ਤੋਂ ਪ੍ਰਸੰਨ ਹਾਂ ਜੋ ਭਾਵੇਂ ਮੋਟੇ ਕੱਪੜੇ ਪਹਿਨਦੇ ਹਨ, ਪ੍ਰੰਤੂ ਹੱਕ ਦੀ ਕਮਾਈ ਖਾਂਦੇ ਹਨ।" ਕਿਹਾ ਜਾਂਦਾ ਹੈ ਕਿ ਇਸ ਫਿਟਕਾਰ ਪਿੱਛੋਂ ਯੁਵਕ ਨੇ ਆਪਣੇ ਤੌਰ ਤਰੀਕਿਆਂ ਨੂੰ ਸੋਧ ਲਿਆ।

ਗੁਰੂ ਜੀ ਨੂੰ ਇੱਕ ਸ਼ਰਧਾਲੂ ਸਿੱਖ ਨੇ ਪੁੱਛਿਆ ਕਿ ਉਹ ਸੰਸਾਰ ਦੇ ਭਵ ਸਾਗਰ ਨੂੰ ਪਾਰ ਕਰਨ ਲਈ ਕੀ ਕਰੇ ਭਾਵ ਦੁਬਾਰਾ ਜਨਮ ਲੈਣ ਤੋਂ ਕਿਵੇਂ ਬਚੇ ਤੇ ਮੁਕਤੀ ਪ੍ਰਾਪਤ ਕਰੇ। ਗੁਰੂ ਜੀ ਨੇ ਉਸਨੂੰ ਇਹ ਸਾਧਨ ਦੱਸਿਆ : "ਭਾਈ ਸਾਹਿਬ, ਵਾਹਿਗੁਰੂ ਦਾ ਨਾਮ ਜਪੋ। ਮਿਹਨਤ ਨਾਲ ਕੀਤੀ ਕਮਾਈ ਖਾਓ। ਜਿਵੇਂ ਬਾਬਾ ਨਾਨਕ ਨੇ ਕਿਹਾ ਹੈ :

*ਘਾਲਿ ਖਾਇ ਕਿਛੁ ਹਥਹੁ ਦੇਇ।*
*ਨਾਨਕ ਰਾਹੁ ਪਛਾਣਹਿ ਸੇਇ॥* *(ਆਦਿ ਗ੍ਰੰਥ ਪੰ: ੧੨੪੫)*

ਕਿਸੇ ਨਾਲ ਵੈਰ-ਵਿਰੋਧ ਨਾ ਰੱਖੋ। ਇਹ ਯਾਦ ਰੱਖੋ ਕਿ ਵਾਹਿਗੁਰੂ ਸਦਾ ਹੀ ਤੁਹਾਡੇ ਅੰਗ-ਸੰਗ ਹੈ ਤੇ ਮੌਤ ਨੂੰ ਸਦਾ ਯਾਦ ਰੱਖੋ। ਸੰਸਾਰ ਅਸੱਤ ਹੈ, ਤੇ ਪਰਮਾਤਮਾ ਸਤੱਯ।"

ਇੱਕ ਸਿੱਖ ਗੁਰੂ ਜੀ ਪਾਸ ਗਿਆ ਕਿ ਉਸਨੇ ਸੰਸਾਰ ਤਿਆਗ ਦਿੱਤਾ ਹੈ ਕਿਉਂਕਿ ਇਸ ਵਿੱਚ ਦੁੱਖ ਤਕਲੀਫਾਂ ਹੀ ਹਨ। ਉਸਨੇ ਇਹ ਵੀ ਕਿਹਾ ਕਿ ਉਹ ਸ਼ਾਂਤੀ ਦੀ ਭਾਲ ਵਿੱਚ ਆਇਆ ਸੀ ਤੇ ਉਸਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਸਨੂੰ ਇਸਦਾ ਮਾਰਗ ਦਰਸਾਇਆ ਜਾਵੇ। ਗੁਰੂ ਜੀ ਨੇ ਉਸਨੂੰ ਵਧਾਈ ਦਿੱਤੀ ਕਿ ਉਸਨੇ ਆਪਣਾ ਧਿਆਨ ਬੁਰਾਈ ਤੋਂ ਹਟਾ ਲਿਆ ਹੈ ਤੇ ਇਹ ਵੀ ਪੁੱਛਿਆ ਕਿ 'ਕੀ ਉਹ ਪੜ੍ਹ ਸਕਦਾ ਹੈ?' ਸਿੱਖ ਨੇ ਨਾਂਹ ਵਿੱਚ ਉੱਤਰ ਦਿੱਤਾ। ਗੁਰੂ ਜੀ ਨੇ ਫਿਰ ਕਿਹਾ, "ਤੇਰੇ ਲਈ ਥੋੜਾ ਬਹੁਤਾ ਪੜ੍ਹਨਾ ਜ਼ਰੂਰੀ ਹੈ ਤਾਂ ਜੋ ਤੂੰ ਗਿਆਨ ਪ੍ਰਾਪਤ ਕਰ ਸਕੇਂ ਤੇ ਤੇਰੀ ਬੁੱਧੀ ਵਿਕਸਤ ਹੋ ਸਕੇ। ਇਸ ਤਰ੍ਹਾਂ ਤੈਨੂੰ ਚੰਗਿਆਈ ਤੇ ਬੁਰਾਈ ਦਾ ਅੰਤਰ ਸਮਝ ਆ ਜਾਵੇਗਾ ਤੇ ਇਹ ਵੀ ਪਤਾ ਲੱਗਾ ਜਾਏਗਾ ਕਿ ਤੈਨੂੰ ਕੀ ਕਰਨਾ ਚਾਹੀਦਾ ਹੈ ਤੇ ਕੀ ਨਹੀਂ ਕਰਨਾ ਚਾਹੀਦਾ। ਇਸ ਤੋਂ ਬਿਨਾਂ, ਪੜ੍ਹਨ ਦੇ ਹੋਰ ਵੀ ਕਈ ਲਾਭ ਹਨ। ਇਸ ਤਰ੍ਹਾਂ ਪ੍ਰਮਾਤਮਾ ਦੇ ਗਿਆਨ ਤੋਂ ਲੈ ਕੇ ਹਰ ਚੀਜ਼ ਬਾਰੇ ਜਾਣਕਾਰੀ ਪ੍ਰਾਪਤ ਹੋ ਜਾਵੇਗੀ। ਜਿਹੜਾ ਅਨਪੜ੍ਹ ਹੈ ਉਹਦੇ ਮਨ ਵਿੱਚ ਅਗਿਆਨਤਾ ਦਾ ਹਨੇਰਾ ਹੁੰਦਾ ਹੈ। ਜੋ ਗੁਰਮੁਖੀ ਪੜ੍ਹ ਸਕਦਾ ਹੈ ਉਹ ਸਰਵੋਤਮ ਹੈ ਕਿਉਂਕਿ ਉਹ ਚੰਗੀ ਸੋਝੀ ਪ੍ਰਾਪਤ ਕਰ ਲੈਂਦਾ ਹੈ। ਜਪੁਜੀ ਤੇ ਹੋਰ ਗੁਰਬਾਣੀ ਦੇ ਸ਼ਬਦਾਂ ਦਾ ਪਾਠ ਸਵੇਰ ਸ਼ਾਮ ਨੂੰ ਦੈਵੀ ਭਗਤੀ ਲਈ ਬੜਾ ਗੁਣਕਾਰੀ ਹੈ ਕਿਉਂਕਿ ਇਸ ਤਰ੍ਹਾਂ ਕਈ ਜਨਮਾਂ ਦੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਜੋ ਮੂੰਹ ਜ਼ੁਬਾਨੀ ਜਾਂ ਮਾਨਸਿਕ ਤੌਰ ਤੇ ਆਪਣਾ ਧਿਆਨ 'ਨਾਮ' ਨਾਲ ਜੋੜਦਾ ਹੈ, ਜੋ ਹੱਥੀਂ ਕੰਮ ਕਰਦਾ ਹੈ, ਜੋ ਸਦਾ ਚੰਗੇ ਕੰਮ ਕਰਦਾ ਹੈ ਤੇ ਜੋ ਸਦਾ ਸਨਿਮ੍ਰ ਰਹਿੰਦਾ ਹੈ, ਮੈਨੂੰ ਬੜਾ ਪਿਆਰਾ ਹੈ ਤੇ ਉਹਦੀ ਸਹਾਇਤਾ ਕਰਨਾ ਮੇਰਾ ਫਰਜ਼ ਬਣ ਜਾਂਦਾ ਹੈ।'

ਸਿੱਖ ਨੇ ਪੜ੍ਹਾਈ ਕਰਨ ਦੀ ਤੀਬਰ ਇੱਛਾ ਪ੍ਰਗਟ ਕੀਤੀ ਜੇਕਰ ਉਸਨੂੰ ਕੋਈ ਪੜ੍ਹਾਉਣ ਵਾਲਾ ਲਭ ਪਵੇ। ਗੁਰੂ ਜੀ ਨੇ ਆਪਣਾ ਗ੍ਰੰਥੀ ਉਸਨੂੰ ਪੜ੍ਹਾਉਣ ਲਈ ਨਿਯੁਕਤ ਕਰ ਦਿੱਤਾ। ਜਦੋਂ ਸਿੱਖ ਨੇ ਆਨੰਦ ਦੀ ਇਸ ਪੰਕਤੀ ਤੱਕ ਪੜ੍ਹ ਲਿਆ : 'ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ॥' ਉਸਨੇ ਪੜ੍ਹਾਈ ਕਰਨੀ ਬੰਦ ਕਰ

ਦਿੱਤੀ ਤੇ ਫਿਰ ਉਸ ਤੋਂ ਅੱਗੇ ਪੜ੍ਹਾਈ ਨਾ ਕੀਤੀ। ਗੁਰੂ ਜੀ ਨੇ ਕੁਝ ਮਹੀਨਿਆਂ ਪਿੱਛੋਂ ਗ੍ਰੰਥੀ ਨੂੰ ਪੁੱਛਿਆ ਕਿ ਉਸਦਾ ਸ਼ਾਗਿਰਦ ਕਿਵੇਂ ਚੱਲ ਰਿਹਾ ਹੈ ਤਾਂ ਗ੍ਰੰਥੀ ਨੇ ਕਿਹਾ ਕਿ ਜਿਸ ਦਿਨ ਤੋਂ ਆਨੰਦ ਸਾਹਿਬ ਦੀ ਉਕਤ ਵਿਸ਼ੇਸ਼ ਪੰਕਤੀ ਪੜ੍ਹੀ ਹੈ, ਉਹ ਉਸ ਕੋਲ ਆਇਆ ਹੀ ਨਹੀਂ। ਗੁਰੂ ਜੀ ਨੇ ਉਸਨੂੰ ਬੁਲਾ ਭੇਜਿਆ ਤੇ ਪੁੱਛਿਆ ਕਿ ਉਸਨੇ ਆਪਣੇ ਉਸਤਾਦ ਕੋਲੋਂ ਪੜ੍ਹਨਾ ਕਿਉਂ ਛੱਡ ਦਿੱਤਾ ਹੈ। ਉਸਨੇ ਉੱਤਰ ਦਿੱਤਾ ਕਿ ਉਸਨੇ ਕਾਫੀ ਪੜ੍ਹ ਲਿਆ ਹੈ ਤੇ ਉਸਨੂੰ ਗੁਰੂ ਨਾਲ ਮੇਲ ਹੋਣ ਕਾਰਨ ਆਨੰਦ ਪ੍ਰਾਪਤ ਹੋ ਗਿਆ ਹੈ। ਗੁਰੂ ਜੀ ਮੁਸਕਰਾਏ ਤੇ ਕਿਹਾ, "ਇਤਨੇ ਥੋੜ੍ਹੀ ਜਿਹੀ ਵਿੱਦਿਆ ਨਾਲ ਤੈਨੂੰ ਪ੍ਰਮਾਤਮਾ ਦਾ ਗਿਆਨ ਪ੍ਰਾਪਤ ਹੋ ਗਿਆ ਹੈ, ਤੂੰ ਜ਼ਰੂਰ ਮੁਕਤੀ ਪ੍ਰਾਪਤ ਕਰ ਲਵੇਂਗਾ।"

ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਇੱਕ ਵਾਰ ਪੁੱਛਿਆ ਕਿ ਕਬੀਰ ਦੇ ਸਮੇਂ ਵਿੱਚ ਭਾਰਤ ਦਾ ਸਮਰਾਟ ਕੌਣ ਸੀ। ਇੱਕ ਸਿੱਖ ਨੇ ਕਿਹਾ : 'ਹਮਾਯੂੰ', ਦੂਸਰੇ ਨੇ ਕਿਹਾ : 'ਸਿਕੰਦਰ ਮਹਾਨ', ਤੀਸਰੇ ਨੇ ਕਿਹਾ : 'ਮਦਨ ਪਾਲ।' ਗੱਲ ਕੀ ਕੋਈ ਵੀ ਬਾਦਸ਼ਾਹ ਦਾ ਨਾਮ ਨਾ ਦੱਸ ਸਕਿਆ। ਗੁਰੂ ਜੀ ਨੇ ਇਸ ਨੂੰ ਹਵਾਲੇ ਵਜੋਂ ਗਿਆਨ ਤੇ ਪੁਨੀਤਤਾ ਦੇ ਲਾਭ ਲਈ ਤੇ ਦੋਹਾਂ ਜਹਾਨਾਂ ਵਿੱਚ ਪ੍ਰਾਪਤ ਹੋਣ ਵਾਲੀ ਕੀਰਤੀ ਦੇ ਪ੍ਰਚਾਰ ਦਾ ਵਿਸ਼ਾ ਵਸਤੂ ਬਣਾਇਆ। ਗੁਰੂ ਜੀ ਨੇ ਕਿਹਾ : "ਹਰ ਇੱਕ, ਏਥੋਂ ਤੱਕ ਕਿ ਬੇਸਮਝ ਤੀਵੀਆਂ ਵੀ ਕਬੀਰ ਦਾ ਨਾਮ ਜਾਣਦੀਆਂ ਹਨ, ਭਾਵੇਂ ਉਹ ਜੁਲਾਹਾ ਹੀ ਸੀ। ਇਹ ਇਸ ਲਈ ਕਿ ਪ੍ਰਭੂ ਦਾ ਨਾਮ ਜਪਦਾ ਸੀ ਤੇ ਸੱਚੀ ਭਗਤੀ ਕਰਦਾ ਸੀ। ਉਹਦੇ ਸਮੇਂ ਸਿਕੰਦਰ ਲੋਧੀ ਸਮਰਾਟ ਸੀ ਪ੍ਰੰਤੂ ਤੁਹਾਡੇ 'ਚੋਂ ਕੋਈ ਵੀ ਉਸਦਾ ਨਾਮ ਨਹੀਂ ਜਾਣਦਾ, ਦੁਨੀਆਂ ਵਿੱਚ ਉਸਦਾ ਕੋਈ ਨਿਸ਼ਾਨ ਵੀ ਬਾਕੀ ਨਹੀਂ ਹੈ ਜਦੋਂ ਕਿ ਕਬੀਰ ਦਾ ਨਾਮ ਹਰ ਮੁਲਕ ਵਿੱਚ ਫੈਲਿਆ ਹੋਇਆ ਹੈ ਤੇ ਉਹਦੀ ਯਾਦ ਨੂੰ ਸਾਰੇ ਜਹਾਨ ਵਿੱਚ ਸਤਿਕਾਰਿਆ ਜਾਂਦਾ ਹੈ। ਇਸ ਲਈ ਖ਼ਾਲਸਾ ਜੀ, ਸਦਾ ਸਤਿਨਾਮ ਜਪੋ, ਸੰਤਾਂ ਦੀ ਸੇਵਾ ਕਰੋ, ਨਿਮਾਣੇ ਭਣ ਕੇ ਰਹੋ, ਅਕਾਲਪੁਰਖ ਦੇ ਚਰਨਾਂ ਵਿੱਚ ਪ੍ਰੇਮ ਤੇ ਭਗਤੀ ਨਾਲ ਨਮਸਕਾਰ ਕਰੋ ਤੇ ਫਿਰ ਤੁਹਾਡਾ ਵੀ ਇਸ ਜਹਾਨ ਤੇ ਅਗਲੇ ਜਹਾਨ ਵਿੱਚ ਮਾਨ-ਸਤਿਕਾਰ ਹੋਵੇਗਾ।"

ਜਿਉਂ-ਜਿਉਂ ਗੁਰੂ ਜੀ ਦੀ ਸ਼ਕਤੀ ਵਧਣ ਲੱਗੀ ਤਾਂ ਪਹਾੜੀ ਰਾਜਿਆਂ ਨੇ ਆਪਣਾ ਇੱਕ ਰਾਜ ਪ੍ਰਤੀਨਿਧੀ ਭੇਜਣਾ ਸਮੇਂ ਅਨੁਸਾਰ ਉਚਿਤ ਸਮਝਿਆ ਤਾਂ ਜੋ ਉਹ ਗੁਰੂ ਜੀ ਦੀਆਂ ਕਾਰਵਾਈਆਂ ਤੇ ਗਤੀਵਿਧੀਆਂ ਦੀ ਜਾਣਕਾਰੀ ਦਿੰਦਾ ਰਹੇ। ਤਦੋਂ ਇਸ ਨਾਜ਼ਕ ਮਨੋਰਥ ਲਈ ਪਰਮਾਨੰਦ ਨਾਮ ਦਾ ਵਿਅਕਤੀ ਚੁਣਿਆ ਗਿਆ। ਜਦੋਂ ਉਹ ਗੁਰੂ ਜੀ ਪਾਸ ਆਇਆ ਤਾਂ ਉਸਨੇ ਦੱਸਿਆ ਕਿ ਉਹਦਾ ਮਨੋਰਥ ਨਿਰੰਤਰ ਉਹਨਾਂ ਦੇ ਕੋਲ ਰਹਿ ਕੇ ਦੈਵੀ ਉਪਕਾਰ ਪ੍ਰਾਪਤ ਕਰਨਾ ਹੈ। ਉਸਨੇ ਨਾਲ ਇਹ ਵੀ ਕਿਹਾ ਕਿ ਸਮੇਂ-ਸਮੇਂ ਉਹਦੀ ਇੱਛਾ ਗੁਰੂ ਜੀ ਦੀ ਸਿਹਤ ਤੇ ਸੁੱਖ ਆਨੰਦ ਦਾ ਵੇਰਵਾ ਰਾਜਿਆਂ ਨੂੰ ਭੇਜਣਾ ਵੀ ਹੈ ਤੇ ਪਹਿਲਾਂ ਤੋਂ ਚਲਦੇ ਮੈਤਰੀ ਪੂਰਨ ਸਬੰਧਾਂ ਨੂੰ ਕਾਇਮ ਰੱਖਣਾ ਹੈ।

ਕੁਝ ਸਿੱਖਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਕੜਾਹ ਪ੍ਰਸ਼ਾਦ ਕਿਵੇਂ ਤਿਆਰ ਕੀਤਾ ਜਾਵੇ। ਉਹਨਾਂ ਨੇ ਉੱਤਰ ਦਿੱਤਾ, "ਰਸੋਈ ਸਾਫ ਕਰੋ ਤੇ ਧੋ ਲਵੇ ਤੇ ਫਿਰ ਖੰਡ, ਆਟਾ ਤੇ ਘਿਉ ਬਰਾਬਰ ਬਰਾਬਰ ਲੈ ਲਵੋ। ਖੰਡ ਪਾਣੀ ਚ ਪਾ ਕੇ ਇਸਨੂੰ ਦ੍ਰਵ ਰੂਪ ਦੇ ਦੇਵੋ। ਫਿਰ

ਦੂਸਰੇ ਬਰਤਨ ਚ ਘਿਉ ਪਾਉ ਤੇ ਫਿਰ ਉਹਦੇ ਵਿੱਚ ਆਟਾ ਪਾ ਕੇ ਲਾਲੀ ਪਕੜਨ ਤੱਕ ਉਬਾਲੋ। ਫਿਰ ਤਰਲ ਬਣੀ ਹੋਈ ਖੰਡ ਆਟੇ ਅਤੇ ਘਿਉ ਵਿੱਚ ਮਿਲਾ ਦਿਉ। ਤੇ ਸਭ ਨੂੰ ਅੱਗ ਤੇ ਧਰ ਦਿਉ। ਜਦੋਂ ਇੰਝ ਕੀਤਾ ਜਾ ਰਿਹਾ ਹੋਵੇ ਤਾਂ ਇੱਕ ਗ੍ਰੰਥੀ ਨਿਸ਼ਚਿਤ ਪਾਠ ਕਰਦਾ ਰਹੇ। ਇੰਝ ਇਹ ਘੋਲ ਕੜਾਹ ਪ੍ਰਸ਼ਾਦ ਬਣ ਜਾਂਦਾ ਹੈ ਤੇ ਵਰਤਾਏ ਜਾਣ ਯੋਗ ਹੁੰਦਾ ਹੈ। ਰਸੋਈਆ ਜ਼ਰੂਰ ਇੱਕ ਸਿੱਖ ਹੋਵੇ ਜਿਸਨੇ ਸੁਬਹ ਸਵੇਰੇ ਇਸ਼ਨਾਨ ਕੀਤਾ ਹੋਵੇ ਤੇ ਜੋ ਮੂੰਹ-ਜ਼ੁਬਾਨੀ ਜਪੁਜੀ ਸਾਹਿਬ ਦਾ ਪਾਠ ਕਰ ਸਕਦਾ ਹੋਵੇ।

ਇੱਕ ਵਿਵਾਹਿਤ ਸਿੱਖ ਜੋੜੀ ਆਪਣੇ ਪੁੱਤਰ ਦੀ ਸ਼ਿਕਾਇਤ ਕਰਨ ਲਈ ਗੁਰੂ ਜੀ ਪਾਸ ਆਈ। ਉਹਨਾਂ ਕਿਹਾ ਕਿ ਉਹ ਪ੍ਰਮਾਤਮਾ ਵੱਲੋਂ ਦਿੱਤੀ ਹੋਈ ਦੌਲਤ ਨਾਲ ਸੰਤੁਸ਼ਟ ਹਨ, ਪ੍ਰੰਤੂ ਉਹਨਾਂ ਨੂੰ ਆਪਣੇ ਬੇਟੇ ਦੀ ਹਠ-ਧਰਮੀ ਤੋਂ ਬਹੁਤ ਕਸ਼ਟ ਹੈ। ਉਹ ਸਦਾ ਹੀ ਸਾਧੂਆਂ ਦੀ ਸੇਵਾ ਵਿੱਚ ਲੱਗਾ ਰਹਿੰਦਾ ਹੈ ਤੇ ਉਸਨੂੰ ਖਾਣ ਪੀਣ ਦਾ ਕੋਈ ਧਿਆਨ ਨਹੀਂ। ਜੇ ਉਹਦੇ ਨਾਲ ਵਿਆਹ ਦੀ ਗੱਲ ਛੇੜੀ ਜਾਂਦਾ ਹੈ ਜੋ ਕਿ ਨੌਜੁਆਨ ਲਈ ਸੁਭਾਵਕ ਹੈ ਤਾਂ ਜ਼ਹਿਰ ਖਾਣ ਤੇ ਮਰਨ ਲਈ ਤਿਆਰ ਹੋ ਜਾਂਦਾ ਹੈ। ਜਦੋਂ ਇਸ ਵਿਸ਼ੇ ਤੇ ਵਧੇਰੇ ਜ਼ੋਰ ਦਿੰਦੇ ਹਾਂ ਤਾਂ ਉਹ ਕਹਿੰਦਾ ਹੈ ਕਿ ਗੁਰੂ ਜੀ ਨੇ ਉਸਨੂੰ ਵਿਆਹ ਤੋਂ ਰੋਕਿਆ ਹੋਇਆ ਹੈ। ਜਦੋਂ ਉਸਨੂੰ ਸਮਝਾਉਂਦੇ ਹਾਂ ਕਿ ਗੁਰੂ ਜੀ ਆਪ ਵਿਆਹੇ ਹੋਏ ਹਨ, "ਉਹ ਜੋ ਚਾਹੁਣ, ਕਰਨ ਦੇ ਸਮਰੱਥ ਹਨ। ਉਹਨਾਂ ਮੈਨੂੰ ਹੀ ਰੋਕਿਆ ਹੋਇਆ ਹੈ।" ਗੁਰੂ ਜੀ ਨੇ ਯੁਵਕ ਨੂੰ ਬੁਲਾ ਭੇਜਿਆ ਤੇ ਪੁੱਛਿਆ ਕਿ ਉਹਨਾਂ ਨੇ ਉਸਨੂੰ ਕਦੋਂ ਵਿਆਹ ਕਰਾਉਣੋਂ ਰੋਕਿਆ ਹੈ। ਉਸਨੇ ਉੱਤਰ ਦਿੱਤਾ, "ਹੇ ਗੁਰੂ ਜੀ, ਆਨੰਦ ਸਾਹਿਬ ਜੋ ਆਪ ਨੇ ਗੁਰੂ ਅਮਰਦਾਸ ਦੇ ਰੂਪ ਵਿੱਚ ਸਿੱਖਾਂ ਨੂੰ ਉਪਦੇਸ਼ ਦੇਣ ਲਈ ਲਿਖਿਆ ਹੈ, ਉਹਦੇ ਵਿੱਚ ਇਹ ਪੈਰਾ ਹੈ :

*ਏ ਮਨ ਪਿਆਰਿਆ ਤੂੰ ਸਦਾ ਸਚੁ ਸਮਾਲੇ॥*
*ਏਹੁ ਕੁਟੰਬੁ ਤੂੰ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥*
*ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥*
*ਐਸਾ ਕੰਮ ਮੂਲੇ ਨ ਕੀਚੈ ਜਿਤੁ ਅੰਤ ਪਛੋਤਾਈਐ॥*
*ਸਤਿਗੁਰੂ ਦਾ ਉਪਦੇਸ਼ ਸੁਣਿ ਤੂੰ ਹੋਵੈ ਤੇਰੈ ਨਾਲੇ॥*
*ਕਹੁ ਨਾਨਕ ਮਨ ਪਿਆਰੇ ਤੂੰ ਸਦਾ ਸਚੁ ਸਮਾਲੇ॥*

ਯੁਵਕ ਨੇ ਕਿਹਾ ਕਿ ਇਹ ਸਿੱਖਿਆ ਮੇਰੇ ਮਨ ਵਿੱਚ ਉੱਕਰੀ ਹੋਈ ਹੈ। ਗੁਰੂ ਜੀ ਇਹ ਸੁਣ ਕੇ ਇਤਨੇ ਖੁਸ਼ ਹੋਏ ਕਿ ਉਸਨੂੰ ਗਲਵੱਕੜੀ 'ਚ ਲੈ ਲਿਆ ਤੇ ਉਹਦੇ ਮਾਪਿਆਂ ਨੂੰ ਕਿਹਾ, "ਮਨੁੱਖ ਨੂੰ ਨਿਰੰਤਰ ਤਾੜਨਾ ਕੀਤੀ ਜਾਂਦੀ ਹੈ, ਪਰ ਕੋਈ ਧਿਆਨ ਨਹੀਂ ਦਿੰਦਾ ਹੈ। ਉਹ ਧੰਨ ਹੈ ਜਿਸਨੇ ਮਾਇਆ ਦਾ ਮੋਹ ਤਿਆਗਿਆ ਹੈ। ਇਹ ਉਹਦੀ ਚੰਗੀ ਕਿਸਮਤ ਹੈ ਕਿ ਦੁਨੀਆਂ ਦੇ ਤ੍ਰਿਸਕਾਰ ਲਈ ਸੁਚੇਤ ਹੈ। ਤੁਹਾਡਾ ਇਹ ਪੁੱਤਰ ਤੁਹਾਡੇ ਦੋਹਾਂ ਪਰਿਵਾਰਾਂ ਦਾ ਉਧਾਰ ਕਰੇਗਾ ਤੇ ਤੁਹਾਡਾ ਮਨ ਖੁਸ਼ ਕਰਨ ਲਈ ਤੁਹਾਡੇ ਇੱਕ ਹੋਰ ਪੁੱਤਰ ਹੋਵੇਗਾ। ਗੁਰੂ ਜੀ ਨੇ ਯੁਵਕ ਨੂੰ ਆਪਣੇ ਪਾਸ ਰੱਖ ਲਿਆ ਤੇ ਮਾਤਾ ਪਿਤਾ ਨੂੰ ਵਿਦਾ ਕਰ ਦਿੱਤਾ। ਗੁਰੂ ਜੀ ਖੁਸ਼ ਸਨ ਕਿ ਯੁਵਕ ਦੇ ਮਨ ਵਿੱਚ ਪ੍ਰਭੂ ਪਿਆਰ ਆਪ-ਮੁਹਾਰੇ ਉਛਲ ਪਿਆ ਹੈ ਤੇ ਉਸਨੂੰ ਗੁਰੂ ਜੀ ਨੇ ਗ੍ਰਹਿਸਤੀ ਸੰਨਿਆਸੀ

ਦੋਹਾਂ ਦੇ ਕਰਤੱਵ ਬਾਰੇ ਸਿੱਖਿਆ ਦਿੱਤੀ। ਦੋਹਾਂ ਦੀ ਤੁਲਨਾ ਕਰਕੇ ਉਸਨੇ ਪਰਿਵਾਰਿਕ ਜੀਵਨ ਅਪਨਾ ਲਿਆ।

ਇੱਕ ਵਾਰ ਹੁੰਮਸ ਵਾਲੀ ਗਰਮ ਰੁੱਤ ਵਿੱਚ ਜਦੋਂ ਗੁਰੂ ਜੀ ਮੁੜ੍ਹਕੋ-ਮੁੜ੍ਹਕੀ ਹੋ ਰਹੇ ਸਨ ਤਾਂ ਸੇਵਕਾਂ ਨੇ ਉਹਨਾਂ ਦਾ ਬਿਸਤਰਾ ਫਰਸ਼ ਤੋਂ ਘਰ ਦੀ ਛੱਤ ਤੇ ਲਗਾ ਦਿੱਤਾ। ਉੱਥੋਂ ਉਹਨਾਂ ਨੇ ਦੋ ਸਿੱਖਾਂ ਦੀ ਸੱਤ ਰੁਪਿਆਂ ਦੇ ਕਰਜ਼ੇ ਬਾਰੇ ਤਕਰਾਰ ਸੁਣੀ। ਮਾਲਾ ਸਿੰਘ ਨੇ ਇਹ ਰਕਮ ਲਾਹੌਰਾ ਸਿੰਘ ਨੂੰ ਕਰਜ਼ ਦਿੱਤੀ ਸੀ ਪ੍ਰੰਤੂ ਲਾਹੌਰਾ ਸਿੰਘ ਵਾਪਸ ਨਹੀਂ ਮੋੜ ਰਿਹਾ ਸੀ। ਜਦੋਂ ਮਾਲਾ ਸਿੰਘ ਨੇ ਪਤਨੀ ਦੇ ਸੁਝਾਅ ਤੇ ਲਾਹੌਰਾ ਸਿੰਘ ਤੋਂ ਕਰਜ਼ਾ ਮੋੜਨ ਲਈ ਤਕਾਜ਼ਾ ਕੀਤਾ ਤਾਂ ਉਸਨੇ ਇਹ ਦੋਹਰਾ ਰਚਿਆ :

*ਓ ਸਿੱਖਾ ਸਿੱਖ ਦਾ ਧਨ ਬੇਫਿਕਰ ਹੋ ਕੇ ਛਕ ਜਾ।*
*ਤੂੰ ਮੈਥੋਂ ਮੰਗ ਕੇ ਐਵੇਂ ਨਾ ਗੁੱਸਾ ਚੜ੍ਹਾ।*

ਤੇ ਨਾਲ ਇਹ ਵੀ ਕਿਹਾ, "ਇੱਕ ਸਿੱਖ ਨੂੰ ਉਹੀ ਮਿਲੇਗਾ ਜੋ ਉਹਦੀ ਤਕਦੀਰ ਵਿੱਚ ਲਿਖਿਆ ਹੈ।"

ਮਾਲਾ ਸਿੰਘ ਨੇ ਉੱਤਰ ਵਿੱਚ ਕਿਹਾ, "ਤੂੰ ਮੇਰੀ ਰਕਮ ਹੜੱਪ ਕਰ ਲਈ ਹੈ ਤੇ ਉਲਟਾ ਮੈਨੂੰ ਭਾਸ਼ਣ ਦੇ ਕੇ ਝਾੜ-ਝਪਟ ਕਰ ਰਿਹਾ ਹੈਂ। ਤੂੰ ਇਹ ਕਿਹਾ ਭੁੱਲ ਗਿਆ ਹੈ :

*ਜਿਨ੍ਹਾ ਅੰਤਰਿ ਲੋਭ ਵਿਕਾਰੁ ਹੈ ਦੂਜੇ ਭਾਇ ਖੁਆਇ॥*
*ਜੰਮਣੁ ਮਰਣੁ ਨ ਚੁਕਈ ਹਉਮੈ ਵਿਚ ਦੁਖੁ ਪਾਇ॥*

ਲਾਹੌਰਾ ਸਿੰਘ ਨੇ ਇਸ ਦੋਹੇ ਤੇ ਇੱਕ ਹੋਰ ਦੋਹਾ ਪਾ ਕੇ ਉਸ ਨੂੰ ਮਾਤ ਪਾ ਦਿੱਤੀ :

*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥*

*(ਮਾਰੂ ਕੀ ਵਾਰ, ਮਹਲਾ ਆਦਿ ਗ੍ਰੰਥ ਪੰ: ੧੦੯੬)*

ਗੁਰੂ ਜੀ ਨੇ ਇਹ ਤੁਕਾਂ ਦਾ ਮੁਕਾਬਲਾ ਸੁਣ ਕੇ ਉੱਚੀ ਆਵਾਜ਼ 'ਚ ਕਿਹਾ : "ਜੋ ਦੂਸਰਿਆਂ ਨੂੰ ਧੋਖਾ ਦੇ ਕੇ ਉਹਨਾਂ ਦਾ ਪੈਸਾ ਖਰਚ ਕੇ ਗੁਜ਼ਾਰਾ ਕਰਦੇ ਹਨ ਉਹਨਾਂ ਨੂੰ ਪ੍ਰਮਾਤਮਾ ਦੇ ਦਰਬਾਰ ਵਿੱਚ ਬੰਨ੍ਹ ਕੇ ਲਿਆਂਦਾ ਜਾਵੇਗਾ। ਆਪਣੇ ਸਾਰੇ ਵਿਵਹਾਰ ਤੇ ਸੋਚ ਵਿਚਾਰ ਕਰੋ ਤੇ ਈਮਾਨਦਾਰੀ ਕਾਇਮ ਰੱਖੋ। ਗੁਰੂ ਜੀ ਨੇ ਫਿਰ ਦੋਹਾਂ ਵਿਵਾਦੀਆਂ ਨੂੰ ਬਾਬਾ ਨਾਨਕ ਦੀਆਂ ਬੇਈਮਾਨੀ ਵਿਰੁੱਧ ਪੰਕਤੀਆਂ ਦਾ ਹਵਾਲਾ ਦੇ ਕੇ ਸਮਝਾਇਆ।

ਗੁਰੂ ਜੀ ਦੇ ਵਿਚਾਰ ਸੁਣਨ ਪਿੱਛੋਂ ਲਾਹੌਰਾ ਸਿੰਘ ਮਾਲਾ ਸਿੰਘ ਨੂੰ ਸਤਿਕਾਰ ਨਾਲ ਬੁਲਾਉਣ ਲੱਗਾ ਤੇ ਵਚਨ ਦਿੱਤਾ ਕਿ ਉਹ ਅਗਲੀ ਸਵੇਰ ਉਸਦੇ ਰੁਪੈ ਦੇ ਦੇਵੇਗਾ। ਲਾਹੌਰਾ ਸਿੰਘ ਨੇ ਆਪਣਾ ਵਚਨ ਨਿਭਾਹਿਆ ਤੇ ਫਿਰ ਗੁਰੂ ਜੀ ਤੋਂ ਮਾਫੀ ਲਈ ਬੇਨਤੀ ਕਰਨ ਗਿਆ। ਗੁਰੂ ਜੀ ਨੇ ਫਿਰ ਪਹਿਲੀ ਵਾਰ 'ਮੁਕਤਨਾਮਾ' ਦਾ ਜਾਪ ਕੀਤਾ। ਇਸਦੇ ਮੁੱਖ ਆਦੇਸ਼ ਇਹ ਹਨ : ਐ ਸਿੱਖੋ, ਕਦੇ ਉਧਾਰ ਨਾ ਲਉ। ਜੇ ਮਜਬੂਰੀ ਕਾਰਨ ਉਧਾਰ ਲੈਣਾ ਪੈ ਜਾਏ ਤਾਂ ਈਮਾਨਦਾਰੀ ਨਾਲ ਵਾਪਸ ਮੋੜ ਦਿਉ। ਝੂਠ ਨਾ ਬੋਲੋ ਤੇ ਨਾ ਹੀ ਝੂਠਿਆਂ ਦਾ ਸੰਗ ਕਰੋ। ਧਰਮਾਤਮਾ ਪੁਰਸ਼ਾਂ ਦਾ ਸਾਥ ਕਰਕੇ ਸੱਚ ਬੋਲੋ, ਸੱਚ ਨਾਲ ਪਿਆਰ ਕਰੋ ਤੇ ਮਨ ਵਿੱਚ ਸੱਚ ਨੂੰ ਵਸਾਉ। ਦਸਾਂ ਨਹੁੰਆਂ ਦੀ ਕਿਰਤ (ਹੱਕ ਹਲਾਲ ਦੀ ਕਮਾਈ) ਤੇ ਗੁਜ਼ਾਰਾ ਕਰੋ ਤੇ ਕਿਸੇ ਨਾਲ ਛਲ ਕਪਟ ਨਾ ਕਰੋ। ਸਿੱਖ ਲੋਭੀ ਨਾ ਹੋਵੇ। 'ਜਪੁਜੀ' ਤੇ 'ਜਾਪੁ' ਦਾ ਪਾਠ ਖਾਣਾ ਛਕਣ ਤੋਂ ਪਹਿਲਾਂ ਕਰੇ। ਕਿਸੇ ਨੰਗੀ ਇਸਤਰੀ

ਵੱਲ ਨਾ ਤੱਕੋ। ਤੁਹਾਡੇ ਵਿਚਾਰ ਕਾਮ ਵਲ ਨਾ ਦੌੜਨ। ਪਰਾਈ ਇਸਤਰੀ ਨਾਲ ਭੋਗ ਨਾ ਕਰੋ। ਦੂਸਰੇ ਦੀ ਸੰਪਤੀ ਭ੍ਰਸ਼ਟ ਸਮਝੋ। ਸਰੀਰ ਸ਼ੁੱਧ ਰੱਖੋ। ਹਰ ਇੱਕ ਨਾਲ ਵਾਹ ਰੱਖੋ ਪਰ ਆਪਣੇ ਆਪ ਨੂੰ ਨਿਆਰੇ ਵੀ ਰੱਖੋ। ਤੁਹਾਡਾ ਧਰਮ ਤੇ ਦੈਨਿਕ ਕਰਤੱਵ ਦੂਸਰਿਆਂ ਨਾਲੋਂ ਭਿੰਨ ਹਨ। ਭੋਜਨ ਛਕਣ ਤੋਂ ਪਹਿਲਾਂ ਹਰ ਸਵੇਰ ਇਸ਼ਨਾਨ ਕਰੋ। ਜੇ ਸਰੀਰ ਠੰਡਾ ਪਾਣੀ ਨਾ ਸਹੇ ਤਾਂ ਗਰਮ ਕਰ ਲਵੋ। ਸਦਾ ਤੰਬਾਕੂ ਤੋਂ ਪਰਹੇਜ਼ ਕਰੋ। ਅਕਾਲਪੁਰਖ ਨੂੰ ਧਿਆਓ। ਸ਼ਾਮ ਨੂੰ ਰਹਿਰਾਸ ਤੇ ਸੌਣ ਸਮੇਂ ਸੋਹਿਲੇ ਦਾ ਪਾਠ ਕਰੋ। ਅੰਮ੍ਰਿਤ ਛਕੋ ਤੇ ਗੁਰ ਦੀਖਿਆ ਲਵੋ ਤੇ ਗ੍ਰੰਥ ਸਾਹਿਬ ਦੀ ਸਿੱਖਿਆ ਤੇ ਚੱਲੋ। ਜਿਸ ਬੇੜੀ ਤੇ ਸਵਾਰ ਹੋਵੋ, ਉਸੇ ਨਾਲ ਵਫਾਦਾਰੀ ਨਾਲ ਚਿਮਟੇ ਰਹੋ। ਕਿਸੇ ਹੋਰ ਧਰਮ ਲਈ ਭਟਕਦੇ ਨਾ ਫਿਰੋ। ਦਿਨ ਰਾਤ ਗੁਰਸ਼ਬਦ ਜਪੋ। ਸਿੱਖ ਦੇ ਘਰ ਹੀ ਵਿਆਹ ਕਰਵਾਓ। ਆਪਣੀ ਪਤਨੀ ਤੇ ਬੱਚਿਆਂ ਨੂੰ ਭੈੜੀ ਸੰਗਤ ਤੋਂ ਬਚਾਓ। ਧਰਮ ਦੇ ਉਦੇਸ਼ ਲਈ ਚੜ੍ਹਾਵੇ ਲਈ ਆਏ ਪੈਸੇ ਦਾ ਲਾਲਚ ਨਾ ਕਰੋ। ਰੋਜ਼ਾਨਾ ਨੇਮ ਨਾਲ ਸਿੱਖ ਗੁਰਦੁਆਰੇ ਜਾਵੋ ਤੇ ਥੋੜਾ ਕੁ ਪਰਸ਼ਾਦ ਉੱਥੋਂ ਛਕੋ। ਜੋ ਕੜਾਹ ਪ੍ਰਸ਼ਾਦ ਵਰਤਾਵੇ ਉਹ ਇੱਕੋ ਜਿਹਾ ਵਰਤਾਵੇ ਭਾਵੇਂ ਪ੍ਰਾਪਤ ਕਰਨ ਵਾਲਾ ਅਮੀਰ ਹੋਵੇ ਜਾਂ ਗਰੀਬ, ਨੌਜੁਆਨ ਜਾਂ ਬਿਰਧ। ਦੇਵੀ ਦੇਵਤਿਆਂ ਦੀ ਭੇਟਾ ਕੀਤਾ ਪ੍ਰਸ਼ਾਦ ਨਾ ਛਕੋ। ਕਿਸੇ ਸਿੱਖ ਤੋਂ ਘ੍ਰਿਣਾ ਨਾ ਕਰੋ ਤੇ ਸਿੰਘ ਉਪਾਧੀ ਤੋਂ ਬਿਨਾ ਕਦੇ ਸੰਬੋਧਿਤ ਨਾ ਕਰੋ। ਬਿਨਾਂ ਜਾਤ-ਪਾਤ ਦੇ ਵਿਤਕਰੇ ਦੇ ਸਭ ਅੰਮ੍ਰਿਤਧਾਰੀਆਂ ਨਾਲ ਲੰਗਰ ਛਕੋ ਤੇ ਉਹਨਾਂ ਨੂੰ ਆਪਣੇ ਭਾਈ ਸਮਝੋ। ਤੁਰੰਤ ਹੀ ਉਹਨਾਂ ਬ੍ਰਾਹਮਣਾਂ ਤੇ ਮੁਲਾਣਿਆਂ ਦਾ ਸਾਥ ਛੱਡ ਦਿਉ ਜੋ ਆਦਮੀਆਂ ਤੋਂ ਧੰਨ ਬਟੋਰਦੇ ਹਨ, ਉਹਨਾਂ ਲੋਕਾਂ ਦਾ ਤਿਆਗ ਵੀ ਕਰੋ ਜੋ ਸਰੀਰਕ ਦੋਸ਼ ਛੁਪਾ ਕੇ ਅਜਿਹੀਆਂ ਲੜਕੀਆਂ ਵਿਆਹ ਦਿੰਦੇ ਹਨ ਜਿਹਨਾਂ ਤੋਂ ਸੰਤਾਨ ਦੀ ਆਸ ਨਹੀਂ ਹੁੰਦੀ।

ਕੋਈ ਵੀ ਸਿੱਖ ਕਿਸੇ ਪਰਾਈ ਇਸਤਰੀ ਨਾਲ ਤਦ ਤੱਕ ਭੋਗ ਨਾ ਕਰੇ ਜਦ ਤੱਕ ਉਸ ਦਾ ਵਿਆਹ ਉਸ ਨਾਲ ਸਿੱਖ ਰਹੁ-ਰੀਤ ਨਾਲ ਨਾ ਹੋ ਜਾਵੇ। ਧਾਰਮਕ ਮਨੋਰਥ ਲਈ ਹਰ ਸਿੱਖ ਦਸਵੰਦ ਦੇਵੇ। ਅਰਦਾਸ ਦੇ ਅੰਤ ਤੇ ਝੁਕ ਕੇ ਨਮਸਕਾਰ ਕਰੇ। ਜਦੋਂ ਸਿੱਖ ਅਕਾਲ ਚਲਾਣਾ ਕਰ ਜਾਵੇ ਤਾਂ ਕੜਾਹ ਪ੍ਰਸ਼ਾਦ ਬਣਾਇਆ ਜਾਵੇ। ਉਸ ਦੇ ਸਸਕਾਰ ਪਿੱਛੋਂ ਕੀਰਤਨ ਸੋਹਿਲਾ ਦਾ ਪਾਠ ਕੀਤਾ ਜਾਵੇ ਤੇ ਉਹਦੀ ਆਤਮਾ ਦੀ ਸ਼ਾਂਤੀ ਲਈ ਤੇ ਸੰਬੰਧੀਆਂ ਦੇ ਧਰਵਾਸ ਲਈ ਅਰਦਾਸ ਕੀਤੀ ਜਾਵੇ। ਫਿਰ ਕੜਾਹ ਪ੍ਰਸ਼ਾਦ ਵਰਤਾਇਆ ਜਾਵੇ। ਮ੍ਰਿਤਕ ਦਾ ਪਰਿਵਾਰ ਕੀਰਨੇ ਨਾ ਪਾਏ ਤੇ ਨਾ ਹੀ ਤੀਵੀਆਂ ਦੇ ਝੁੰਡ ਸਿਆਪਾ ਕਰਨ। ਅਜਿਹੇ ਮੌਕੇ ਤੇ ਗੁਰਬਾਣੀ ਦਾ ਪਾਠ ਤੇ ਗਾਇਣ ਕੀਤਾ ਜਾਵੇ ਤੇ ਸਭ ਸੁਣਨ।

'ਬੁੱਤ ਪੂਜਾ ਨਾ ਕਰੋ। ਤੇ ਨਾ ਹੀ ਉਹ ਪਾਣੀ ਪੀਵੋ ਜਿਸ ਵਿੱਚ ਬੁੱਤ ਦਾ ਇਸ਼ਨਾਨ ਕਰਾਇਆ ਗਿਆ ਹੋਵੇ। ਜਾਤ-ਪਾਤ ਦੇ ਨਿਯਮ ਤੇ ਹਿੰਦੂਆਂ ਅਨੁਸਾਰ ਜੀਵਨ ਦੀ ਪੜਾਅ ਵੰਡ ਗਲਤ ਤੇ ਮਿਥਿਆ ਹੈ। ਸਿੱਖ ਇਹ ਧਿਆਨ ਰੱਖਣ ਕਿ ਉਹਨਾਂ ਨੇ ਇਹਨਾਂ ਵਿੱਚ ਵਿਸ਼ਵਾਸ ਨਹੀਂ ਕਰਨਾ ਤੇ ਨਾ ਹੀ ਉਹਨਾਂ ਅਨੁਸਾਰ ਚਲਣਾ ਹੈ। ਐ ਸਿੱਖੋ ਮੇਰੀ ਗੱਲ ਧਿਆਨ ਨਾਲ ਸੁਣੋ, ਨਾ ਹੀ ਸਵਰਗੀ ਪੂਰਵਜਾ ਦੀਆਂ ਆਤਮਾਵਾਂ ਦੇ ਕਲਪਿਤ ਭਲੇ ਲਈ ਹਿੰਦੂਆਂ ਦੀਆਂ ਰਹੁ-ਰੀਤਾਂ ਅਪਣਾਉ।

'ਮੇਰਾ ਮੂੰਹ ਉਸ ਸਿੱਖ ਵੱਲ ਹੋਵੇਗਾ ਜੋ ਕਿਸੇ ਸਿੱਖ ਨੂੰ "ਵਾਹਿਗੁਰੂ ਜੀ ਕੀ ਫਤਿਹ' ਬੁਲਾਉਂਦਾ ਹੈ। ਮੇਰਾ ਸੱਜਾ ਮੋਢਾ ਉਹਦੇ ਵੱਲ ਮੁੜੇਗਾ ਜੋ ਸਿੱਖ ਦੀ ਨਮਸਕਾਰ ਦਾ

ਪਿਆਰ ਨਾਲ ਉੱਤਰ ਦੇਵੇਗਾ। ਮੇਰਾ ਖੱਬਾ ਮੋਢਾ ਉਸ ਵੱਲ ਮੁੜੇਗਾ ਜੋ ਉੱਤਰ ਰਸਮੀ ਤੌਰ ਤੇ ਹੀ ਦੇਵੇਗਾ ਤੇ ਮੇਰੀ ਪਿੱਠ ਉਸ ਵੱਲ ਹੋਵੇਗੀ ਜੋ ਉੱਕਾ ਹੀ ਕੋਈ ਜੁਆਬ ਨਹੀਂ ਦਿੰਦਾ।

(ਗਿਆਨ ਰਤਨਾਵਲੀ-ਮਨੀ ਸਿੰਘ)

ਜੋ ਇਹਨਾਂ ਨਿਯਮਾਂ ਦੀ ਪਾਲਣਾ ਕਰੇਗਾ ਮੈਂ ਉਸਨੂੰ ਅਜਿਹੀ ਪਦਵੀ ਦੇਵਾਂਗਾ ਜੋ ਕਦੇ ਕਿਸੇ ਨੂੰ ਪ੍ਰਾਪਤ ਨਾ ਹੋਈ ਹੋਵੇ ਤੇ ਜੋ ਸੰਕਰਾਚਾਰੀਆ, ਦਤਾਤਰੇ, ਰਾਮਾਨੁਜ, ਗੋਰਖ ਤੇ ਮੁਹੰਮਦ ਦੇ ਸੰਕਲਪ ਵਿੱਚ ਵੀ ਨਾ ਆਇਆ ਹੋਵੇ।

ਜਿਵੇਂ ਧਰਤੀ ਤੇ ਵਰਖਾ ਹੋਣ ਤੇ, ਖੇਤਾਂ 'ਚ ਭਰਪੂਰ ਫਸਲ ਹੁੰਦੀ ਹੈ, ਸੁੰਦਰ ਫਲ ਲੱਗਦੇ ਹਨ ਤਿਵੇਂ ਹੀ ਉਹ ਜੋ ਗੁਰੂ ਜੀ ਗੌਰ ਨਾਲ ਸੁਣ ਕੇ ਸਭ ਆਦੇਸ਼ਾਂ ਤੇ ਚੱਲਦਾ ਹੈ ਉਸ ਨੂੰ ਨਿਰਸੰਦੇਹ ਇਸਦਾ ਫਲ ਮਿਲੇਗਾ। ਜੋ ਗੁਰੂ ਦੇ ਸ਼ਬਦ ਪਰਵਾਨ ਕਰਦਾ ਹੈ ਤੇ ਉਹ ਆਦੇਸ਼ ਮੰਨਦਾ ਹੈ ਜੋ ਉਸਨੇ ਦਿੱਤੇ ਹਨ ਤਾਂ ਉਸਦੇ ਸਭ ਪਾਪ ਬਖਸ਼ੇ ਜਾਣਗੇ। ਉਸਦੀ ਜਨਮ-ਮਰਨ ਦੀ 84 ਕੱਟੀ ਜਾਵੇਗੀ ਤੇ ਮੌਤ ਪਿੱਛੋਂ ਗੁਰੂ ਦੇ ਚਰਨਾਂ ਵਿੱਚ ਨਿਵਾਸ ਕਰੇਗਾ। ਜੇ ਕੋਈ ਸੰਸਾਰੀ ਵਿਅਕਤੀ ਭੋਗ ਵਿਲਾਸ ਵਿੱਚ ਫਸਿਆ ਹੋਇਆ ਇਸ ਦੇ ਉਲਟ ਕੁਝ ਕਹੇ ਤਾਂ ਉਸ ਵੱਲ ਧਿਆਨ ਨਾ ਦਿਉ ਸਗੋਂ ਸਦਾ ਗੁਰੂ ਦੀ ਸਿੱਖਿਆ ਯਾਦ ਰੱਖੋ।'

# ਕਾਂਡ—60

ਇੱਕ ਸਿੱਖ ਗੁਰੂ ਜੀ ਪਾਸ ਇਹ ਸ਼ਿਕਾਇਤ ਲੈ ਕੇ ਗਿਆ ਕਿ ਉਸਦੀ ਪਤਨੀ ਜਿਸਨੂੰ ਇੱਕ ਮੁਸਲਮਾਨ ਨੇ ਮੋਹ ਕੇ ਵੱਸ ਕਰ ਲਿਆ ਹੈ ਇਸਲਾਮ ਧਰਮ ਕਬੂਲ ਕਰਨ ਦੀ ਇਛੁੱਕ ਹੈ। ਉਸਨੇ ਗੁਰੂ ਜੀ ਨੂੰ ਪ੍ਰਾਰਥਨਾ ਕੀਤੀ ਕਿ ਉਹ ਐਸਾ ਮੰਤਰ ਮਾਰਨ ਕਿ ਉਹਦੀ ਪਤਨੀ ਆਪਣੇ ਧਰਮ 'ਚ ਪੱਕੀ ਰਹੇ ਤੇ ਵਿਵਾਹਕ ਕਰਤੱਵ ਨਿਭਾਵੇ। ਗੁਰੂ ਜੀ ਨੇ ਉੱਤਰ ਦਿੱਤਾ, "ਮੰਤਰ, ਟੂਣੇ ਤੇ ਜਾਦੂ ਸਭ ਬੇਕਾਰ ਹਨ। ਗੁਰਸ਼ਬਦ ਹੀ ਉਪਯੋਗੀ ਹਨ। ਜੋ ਰੋਜ਼ ਜਪੁਜੀ ਦਾ ਪਾਠ ਕਰੇਗਾ, ਉਸਦੇ ਨੇੜੇ ਵੀ ਕੋਈ ਜਿੰਨ, ਪਰੀ ਜਾਂ ਰਾਖਸ਼ਸ਼ ਨਹੀਂ ਆਵੇਗਾ। ਸਭ ਸਿੱਖਾਂ ਦਾ ਕਰਤੱਵ ਹੈ ਕਿ ਉਹ ਆਪਣੀਆਂ ਪਤਨੀਆਂ ਨੂੰ ਧਾਰਮਿਕ ਸਿੱਖਿਆ ਦੇਣ। ਪਤਨੀ ਇਹ ਸਿੱਖਿਆ ਲੈਣ ਉਪਰੰਤ ਆਪਣੇ ਧਰਮ ਵੱਲ ਪਰਤੇਗੀ ਤੇ ਤੇਰੀ ਵਫਾਦਾਰ ਰਹੇਗੀ।"

ਇੱਕ ਦਿਨ ਭੱਟ ਗੋਪੀ ਚੰਦ ਦੀ ਕਹਾਣੀ ਗੁਰੂ ਜੀ ਦੀ ਹਾਜ਼ਰੀ 'ਚ ਗਾ ਰਹੇ ਸਨ। ਕਹਾਣੀ ਪ੍ਰਭਾਵਸ਼ਾਲੀ ਹੋਣ ਕਰਕੇ ਸਰੋਤਿਆਂ ਦੀਆਂ ਅੱਖਾਂ 'ਚ ਹੰਝੂ ਆ ਗਏ। ਇੱਕ ਆਦਮੀ ਨੇ ਕਿਹਾ ਗਵੱਈਆਂ ਨੂੰ ਜੁਰਮਾਨਾ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਉਹਨਾਂ ਨੇ ਗੁਰੂ ਜੀ ਦੇ ਸਾਹਮਣੇ ਹੀ ਗੋਪੀ ਚੰਦ ਦੇ ਕਿੱਸੇ ਦਾ ਗਾਇਣ ਕੀਤਾ ਹੈ ਜਦੋਂ ਕਿ "ਆਨੰਦ ਸਾਹਿਬ" ਵਿੱਚ ਲਿਖਿਆ ਹੈ ਕਿ ਗੁਰੂ ਸਾਹਿਬਾਨ ਦੀ ਬਾਣੀ ਤੋਂ ਬਿਨਾ ਹੋਰ ਸਭ ਬਾਣੀ ਮਨ੍ਹਾ ਹੈ। ਗੁਰੂ ਜੀ ਨੇ ਉੱਤਰ ਦਿੱਤਾ, "ਸਿਰਫ ਉਹਨਾਂ ਰਚਨਾਵਾਂ ਦੀ ਮਨਾਹੀ ਹੈ ਜੋ ਮਨੁੱਖ ਨੂੰ ਪ੍ਰਮਾਤਮਾ ਵੱਲੋਂ ਮੋੜ ਕੇ ਕੁਰਾਹੇ ਪਾਉਂਦੀਆਂ ਹਨ। ਜਦੋਂ ਆਮ ਆਦਮੀ ਉਹ ਕਵਿਤਾਵਾਂ ਗਾਉਂਦੇ ਹਨ ਜੋ ਪ੍ਰਭੂ ਨਾਲ ਜੋੜਦੀਆਂ ਹਨ ਤਾਂ ਉਹਨਾਂ ਦੀ ਉਪੇਖਿਆ ਕਰਨੀ ਜਾਂ ਤਿਰਸਕਾਰ ਕਰਨਾ ਤੁਹਾਡਾ ਫਰਜ਼ ਨਹੀਂ ਹੈ। ਅਜਿਹੀ ਕਹਾਣੀ ਸੁਣਨ ਨਾਲ ਕੋਈ ਹਾਨੀ ਨਹੀਂ ਹੁੰਦੀ ਜਿਸ ਵਿੱਚੋਂ ਸਿੱਖਿਆ ਮਿਲਦੀ ਹੋਵੇ।

ਗੁਰੂ ਜੀ ਲੜਾਈ ਦੀ ਤਿਆਰੀ ਬਾਰੇ ਸਦਾ ਜਾਗਰੂਕ ਸਨ ਤੇ ਜੋ ਭੀ ਭਰਤੀ ਹੋਣ ਲਈ ਆਉਂਦੇ ਸਨ ਉਹਨਾਂ ਨੂੰ ਉਹ ਆਪਣੀ ਫ਼ੌਜ ਵਿੱਚ ਭਰਤੀ ਕਰ ਲੈਂਦੇ ਸਨ। ਉਹ ਉਹਨਾਂ ਨੂੰ ਘੋੜੇ ਤੇ ਸ਼ਸ਼ਤਰ ਦੇ ਦਿੰਦੇ ਸਨ ਤੇ ਆਮ ਹੀ ਮਨ ਵਿੱਚ ਬਿਠਾਉਣ ਦੀ ਕੋਸ਼ਿਸ਼ ਕਰਦੇ ਸਨ ਕਿ ਤੁਰਕਾਂ ਦੀ ਤਾਕਤ ਹੁਣ ਬਰਦਾਸ਼ਤ ਕਰਨ ਦੀ ਹੱਦ ਤੋਂ ਬਾਹਰ ਹੋ ਰਹੀ ਹੈ।

ਇੱਕ ਦਿਨ ਜਦ ਉਹ ਦੂਨ ਘਾਟੀ ਵਿੱਚ ਸ਼ਿਕਾਰ ਖੇਡ ਰਹੇ ਸਨ ਤਾਂ ਦੋ ਪਹਾੜੀ ਮੁਖੀਆਂ, ਬਾਲੀਆ ਚੰਦ ਤੇ ਆਲਮ ਚੰਦ ਨੇ ਗੁਰੂ ਜੀ ਨੂੰ ਥੋੜੇ ਜਿਹੇ ਅਮਲੇ-ਫੈਲੇ ਨਾਲ ਵੇਖ ਕੇ ਉਹਨਾਂ ਤੇ ਅਚਾਨਕ ਹਮਲਾ ਕਰਨ ਤੇ ਪਕੜ ਲੈਣ ਦਾ ਇਰਾਦਾ ਕਰ ਲਿਆ। ਲੜਾਈ ਸ਼ੁਰੂ ਹੋ ਗਈ ਪ੍ਰੰਤੂ ਹਮਲਾਵਰਾਂ ਦੇ ਮੁਕਾਬਲੇ ਸਿੱਖਾਂ ਦੀ ਗਿਣਤੀ ਬਹੁਤ ਥੋੜੀ

ਹੋਣ ਕਾਰਨ, ਉਹ ਪਿੱਛੇ ਹਟਣ ਲਈ ਮਜਬੂਰ ਹੋ ਗਏ। ਇੱਕ ਸਿੱਖ ਗੁਰੂ ਜੀ ਪਾਸ ਆਇਆ ਜੋ ਝੜਪ ਵਿੱਚ ਰਾਹ ਭੁੱਲ ਗਿਆ ਸੀ, ਤੇ ਇਸ ਤਰ੍ਹਾਂ ਸੰਬੋਧਿਤ ਹੋਇਆ : "ਜਿਵੇਂ ਸ਼ੇਰ ਤੋਂ ਬਿਨਾਂ ਜੰਗਲ ਦੀ ਕੋਈ ਸ਼ਾਨ ਸੁੰਦਰਤਾ ਨਹੀਂ, ਤਿਵੇਂ ਹੀ ਗੁਰੂ ਬਿਨਾਂ ਸਿੱਖਾਂ ਦੀ ਕੀ ਸ਼ੋਭਾ ਹੈ ? ਜੇ ਤੁਸੀਂ ਇਸ ਭੀੜ ਵਿੱਚ ਸਹਾਈ ਨਹੀਂ ਹੋਵੋਂਗੇ ਤਾਂ ਆਪ ਲਈ ਸਦਾ ਹੀ ਤਿਰਸਕਾਰ ਵਾਲੀ ਗੱਲ ਹੋਵੇਗੀ।" ਗੁਰੂ ਜੀ ਨੇ ਫਿਰ ਪੰਜ ਤੀਰ ਛੱਡੇ ਜਿਹਨਾਂ ਦਾ ਘਾਤਕ ਪ੍ਰਭਾਵ ਪਿਆ। ਇਸ ਉਪਰੰਤ ਸਿੱਖ ਭਾਵੇਂ ਬੜੀ ਘੱਟ ਗਿਣਤੀ ਸਨ ਫਿਰ ਲੜਾਈ ਲੜਨ ਲਈ ਹੌਸਲੇ ਨਾਲ ਭਰ ਗਏ। ਦੋਹਾਂ ਪਾਸਿਆਂ ਤੋਂ ਲਹੂ ਇਸ ਤਰ੍ਹਾਂ ਡੁੱਲ੍ਹਿਆ ਜਿਵੇਂ ਹੋਲੀ ਦੇ ਤਿਉਹਾਰ ਸਮੇਂ ਲਾਲ ਸੰਧੂਰ ਡੁੱਲ੍ਹਦਾ ਹੈ। ਬਾਲੀਆ ਚੰਦ ਆਪਣੇ ਆਦਮੀਆਂ ਦੀ ਤਬਾਹੀ ਵੇਖ ਕੇ ਅੱਗੇ ਵਧਿਆ, ਪ੍ਰੰਤੂ ਉਸਨੇ ਆਪਣੇ ਮੁਕਾਬਲੇ ਤੇ ਗੁਰੂ ਜੀ ਦੀ ਸੈਨਾ ਦੇ ਅਤਿ ਬਹਾਦਰ ਯੋਧੇ ਉਦੈ ਸਿੰਘ ਨੂੰ ਵੇਖਿਆ। ਆਲਮ ਚੰਦ ਵੀ ਪਹਾੜੀ ਸੈਨਾ ਦੀ ਸਹਾਇਤਾ ਲਈ ਅੱਗੇ ਵਧਿਆ ਪ੍ਰੰਤੂ ਉਹਦਾ ਮੁਕਾਬਲਾ ਆਲਮ ਸਿੰਘ ਵੱਲੋਂ ਕੀਤਾ ਗਿਆ। ਦੋਹਾਂ ਧਿਰਾਂ ਨੇ ਜਾਨ ਦੀ ਬਾਜ਼ੀ ਲੜਾ ਕੇ ਲੜਾਈ ਲੜੀ ਤੇ ਆਦਮੀ ਇੰਝ ਲੱਕੜਹਾਰੇ ਦੇ ਕੁਹਾੜੇ ਨਾਲ ਵੱਢੇ ਹੋਏ ਦਰਖਤਾਂ ਵਾਂਗ ਡਿੱਗ ਪਏ। ਆਲਮਚੰਦ ਨੇ ਆਲਮ ਸਿੰਘ ਉਪਰ ਆਪਣੀ ਤਲਵਾਰ ਨਾਲ ਵਾਰ ਕੀਤਾ ਜਿਸਨੇ ਇਸਨੂੰ ਆਪਣੀ ਢਾਲ ਤੇ ਰੋਕ ਲਿਆ ਤੇ ਫਿਰ ਅੱਗੋਂ ਮੋੜਵਾਂ ਵਾਰ ਕਰਕੇ ਆਲਮ ਚੰਦ ਦੀ ਸੱਜੀ ਬਾਂਹ ਵੱਢ ਦਿੱਤੀ ਪ੍ਰੰਤੂ ਆਲਮ ਚੰਦ ਉੱਥੋਂ ਬਚ ਕੇ ਨਿਕਲ ਗਿਆ ਤੇ ਬਾਲੀਆ ਚੰਦ ਨੂੰ ਪਹਾੜੀ ਸੈਨਾ ਦੀ ਕਮਾਨ ਲਈ ਇਕੱਲਿਆਂ ਛੱਡ ਦਿੱਤਾ। ਬਾਲੀਆ ਚੰਦ ਨੂੰ ਇਹ ਵਡਿਆਈ ਮਾਣਨ ਦਾ ਬਹੁਤ ਸਮਾਂ ਨਾ ਮਿਲਿਆ ਤੇ ਉਸਨੂੰ ਛੇਤੀ ਹੀ ਉਦੈ ਸਿੰਘ ਨੇ ਆਪਣੀ ਗੋਲੀ ਨਾਲ ਮਾਰ ਦਿੱਤਾ। ਪਹਾੜੀ ਸੈਨਾ ਇਹ ਵੇਖ ਕੇ ਕਿ ਉਹਨਾਂ ਦਾ ਇੱਕ ਮੁਖੀ ਬਾਂਹ ਕਟਵਾ ਕੇ ਦੌੜ ਗਿਆ ਹੈ ਤੇ ਦੂਸਰਾ ਮਾਰਿਆ ਗਿਆ ਹੈ, ਨੱਠ ਗਏ ਤੇ ਜਿੱਤ ਦਾ ਮਾਨ ਸਿੱਖਾਂ ਨੂੰ ਮਿਲਿਆ। ਲੜਾਈ ਪਿੱਛੋਂ ਗੁਰੂ ਜੀ ਨੇ ਨਿੱਡਰਤਾ ਨਾਲ ਸ਼ਿਕਾਰ ਦੀ ਮੁਹਿੰਮ ਜਾਰੀ ਰੱਖੀ।

ਇਸ ਲੜਾਈ ਪਿੱਛੋਂ ਪਹਾੜੀ ਰਾਜਿਆਂ ਨੇ ਸੋਚਿਆ ਕਿ ਸਿੱਖਾਂ ਨੂੰ ਆਪਣੀ ਤਾਕਤ ਤੇ ਗਿਣਤੀ ਵਧਾਉਣ ਦੀ ਆਗਿਆ ਦੇਣੀ ਖਤਰਨਾਕ ਹੋਵੇਗੀ। ਉਹਨਾਂ ਨੇ ਵਿਚਾਰ ਕੀਤਾ ਕਿ ਸਿੱਖਾਂ ਦੀ ਗਿਣਤੀ ਹੁਣ ਹਜ਼ਾਰਾਂ ਵਿੱਚ ਹੈ ਜੋ ਥੋੜ੍ਹੇ ਸਮੇਂ ਵਿੱਚ ਲੱਖਾਂ ਤੱਕ ਪਹੁੰਚ ਜਾਏਗੀ, ਇਸ ਲਈ ਉਹਨਾਂ ਨੂੰ ਦਬਾਉਣ ਲਈ ਤੁਰੰਤ ਹੀ ਕਦਮ ਉਠਾਏ ਜਾਣੇ ਚਾਹੀਦੇ ਹਨ। ਗੁੱਲਰ ਦਾ ਰੁੱਖ ਜਦੋਂ ਛੋਟਾ ਹੁੰਦਾ ਹੈ ਤਾਂ ਉਸ ਨੂੰ ਖਤਮ ਕਰਨਾ ਬਹੁਤ ਸੌਖਾ ਹੁੰਦਾ ਹੈ ਪ੍ਰੰਤੂ ਜਦੋਂ ਇਸਨੂੰ ਵਧਣ ਦਿੱਤਾ ਜਾਵੇ ਤੇ ਉਹ ਵਧ ਕੇ ਜੰਗਲ ਦਾ ਰੂਪ ਧਾਰ ਲਵੇ ਤਾਂ ਇਸਨੂੰ ਜੜ੍ਹੋਂ ਪੁੱਟ ਕੇ ਖਤਮ ਨਹੀਂ ਕੀਤਾ ਜਾ ਸਕਦਾ। ਪਹਾੜੀ ਰਾਜਿਆਂ ਨੇ ਇਸ ਮਨੋਰਥ ਲਈ ਦਿੱਲੀ ਸਰਕਾਰ ਕੋਲ ਸਿੱਖਾਂ ਵਿਰੁੱਧ ਸ਼ਿਕਾਇਤ ਕਰਨੀ ਉਚਿਤ ਸਮਝੀ। ਬਾਦਸ਼ਾਹ ਔਰੰਗਜ਼ੇਬ ਅਜੇ ਵੀ ਦੱਖਣ ਦੇ ਯੁੱਧਾਂ ਵਿੱਚ ਉਲਝਿਆ ਹੋਇਆ ਸੀ। ਉਹਦੀ ਗੈਰਹਾਜ਼ਰੀ ਵਿੱਚ ਦਿੱਲੀ ਦੇ ਸੂਬੇਦਾਰ ਨੇ ਉਹਨਾਂ ਦੀ ਦਰਖਾਸਤ ਸੁਣੀ। ਪਹਾੜੀ ਰਾਜਿਆਂ ਨੇ ਪਟਨਾ ਛੱਡਣ ਦੇ ਸਮੇਂ ਤੋਂ ਲੈ ਕੇ ਆਨੰਦਪੁਰ ਆ ਕੇ ਥੋੜ੍ਹੇ ਜਿਹੇ ਪੈਰੋਕਾਰਾਂ ਨਾਲ ਵੱਸਣ ਤੱਕ ਦੀ ਸਾਰੀ ਕਹਾਣੀ ਕਹਿੰਦਿਆਂ ਵਿਥਿਆ ਜਾਰੀ ਰੱਖੀ, "ਇਹ

ਜਾਣਦਿਆਂ ਹੋਇਆਂ ਕਿ ਉਹ ਪਾਵਨ ਗੁਰੂ ਨਾਨਕ ਦਾ ਉੱਤਰਾਧਿਕਾਰੀ ਹੈ, ਅਸੀਂ ਆਪਣੇ ਇਲਾਕੇ 'ਚ ਉਹਦੇ ਰਹਿਣ ਤੇ ਕੋਈ ਇਤਰਾਜ਼ ਨਾ ਕੀਤਾ। ਜਦੋਂ ਉਹਦੀ ਤਾਕਤ ਵਧੀ ਤੇ ਅਸੀਂ ਉਸਨੂੰ ਰੋਕਣ ਦਾ ਯਤਨ ਕੀਤਾ, ਉਹ ਨਾਹਣ ਚਲਾ ਗਿਆ ਤੇ ਉੱਥੋਂ ਦੇ ਰਾਜੇ ਨਾਲ ਗਠਜੋੜ ਕਰ ਲਿਆ। ਫਿਰ ਉਸਦੀ ਸ੍ਰੀਨਗਰ ਦੇ ਰਾਜੇ ਫਤਿਹ ਸ਼ਾਹ ਨਾਲ ਮੁੱਠ-ਭੇੜ ਹੋਈ ਜਿਸਦੇ ਪਰਿਣਾਮ ਵਜੋਂ ਭੰਗਾਣੀ ਦਾ ਯੁੱਧ ਹੋਇਆ ਜਿਸ ਵਿੱਚ ਮਨੁੱਖੀ ਜਾਨਾਂ ਦੀ ਬੜੀ ਬਰਬਾਦੀ ਹੋਈ। ਆਨੰਦਪੁਰ ਵਾਪਸ ਮੁੜ ਕੇ ਉਸਨੇ ਹਿੰਦੂਆਂ ਤੇ ਮੁਸਲਮਾਨਾਂ ਤੋਂ ਇੱਕ ਵੱਖਰਾ ਮੱਤ ਸਥਾਪਿਤ ਕਰ ਲਿਆ ਹੈ ਜਿਸਨੂੰ ਉਸਨੇ 'ਖ਼ਾਲਸਾ' ਨਾਮ ਦਿੱਤਾ ਹੈ। ਉਸਨੇ ਚਾਰ ਵਰਣ ਇੱਕ ਕਰਕੇ ਬਹੁਤ ਸਾਰੇ ਚੇਲੇ ਬਣਾ ਲਏ ਹਨ। ਉਸਨੇ ਸਾਨੂੰ ਵੀ ਆਪਣੇ ਮੱਤ 'ਚ ਆਉਣ ਦਾ ਸੱਦਾ ਦਿੱਤਾ ਤੇ ਇਕਰਾਰ ਕੀਤਾ ਕਿ ਜੇ ਅਸੀਂ ਮੰਨ ਜਾਈਏ ਤਾਂ ਸਾਨੂੰ ਇਸ ਸੰਸਾਰ 'ਚ ਸਾਮਰਾਜ ਤੇ ਅਗਲੇ ਜਹਾਨ ਵਿੱਚ ਮੋਖਸ਼ ਪ੍ਰਾਪਤ ਹੋਵੇਗਾ। ਉਸਨੇ ਸਾਨੂੰ ਇਹ ਸਲਾਹ ਵੀ ਦਿੱਤੀ ਕਿ ਜੇ ਅਸੀਂ ਬਾਦਸ਼ਾਹ ਵਿਰੁੱਧ ਬਗਾਵਤ ਕਰੀਏ ਤਾਂ ਉਹ ਆਪਣੀ ਸਾਰੀ ਸੈਨਾ ਨਾਲ ਸਹਾਇਤਾ ਕਰੇਗਾ ਕਿਉਂਕਿ ਬਾਦਸ਼ਾਹ ਨੇ ਉਹਦੇ ਪਿਤਾ ਨੂੰ ਮਾਰ ਦਿੱਤਾ ਸੀ ਤੇ ਉਹ ਉਸਦੀ ਮੌਤ ਦਾ ਬਦਲਾ ਲੈਣਾ ਚਾਹੁੰਦਾ ਸੀ। ਕਿਉਂਕਿ ਅਸੀਂ ਬਾਦਸ਼ਾਹ ਨੂੰ ਨਾਰਾਜ਼ ਕਰਨਾ ਉਚਿਤ ਨਹੀਂ ਸਮਝਿਆ, ਇਸ ਲਈ ਗੁਰੂ ਸਾਡੇ ਨਾਲ ਨਾਰਾਜ਼ ਹੈ ਤੇ ਸਾਡੇ ਨਾਲ ਹਰ ਤਰ੍ਹਾਂ ਨਾਲ ਛੇੜ-ਛਾੜ ਕਰਦਾ ਰਹਿੰਦਾ ਹੈ। ਅਸੀਂ ਉਸਨੂੰ ਰੋਕ ਨਹੀਂ ਸਕਦੇ ਇਸ ਲਈ ਉਸ ਵਿਰੁੱਧ ਇਸ ਨਿਆਂਕਾਰੀ ਸਰਕਾਰ ਦੀ ਰੱਖਿਆ ਲਈ ਬੇਨਤੀ ਕਰਨ ਆਏ ਹਾਂ। ਜੇ ਸਰਕਾਰ ਸਾਨੂੰ ਆਪਣੀ ਪਰਜਾ ਸਮਝਦੀ ਹੈ ਤਾਂ ਅਸੀਂ ਬੇਨਤੀ ਕਰਦੇ ਹਾਂ ਕਿ ਗੁਰੂ ਨੂੰ ਆਨੰਦਪੁਰ 'ਚੋਂ ਕੱਢਣ ਲਈ ਸਹਾਇਤਾ ਦਿੱਤੀ ਜਾਵੇ। ਜੇ ਤੁਸੀਂ ਉਸਨੂੰ ਰੋਕਣ ਵਿੱਚ ਤੇ ਸਜ਼ਾ ਦੇਣ ਵਿੱਚ ਦੇਰੀ ਕੀਤੀ ਤਾਂ ਉਸਦੀ ਅਗਲੀ ਮੁਹਿਮ ਤੁਹਾਡੇ ਸਾਮਰਾਜ ਦੀ ਰਾਜਧਾਨੀ ਵੱਲ ਹੋਵੇਗੀ।" ਇਹ ਅਰਜ਼ ਦਾਸਤ ਸੂਬੇਦਾਰ ਨੇ ਉਚਿਤ ਰੂਪ ਵਿੱਚ ਬਾਦਸ਼ਾਹ ਅੱਗੇ ਪੇਸ਼ ਕਰ ਦਿੱਤੀ।

ਇੱਕ ਸਾਲਾਰ ਦੀਨ ਨਾਮ ਦਾ ਕਾਜ਼ੀ ਗੁਰੂ ਜੀ ਪਾਸ ਆਇਆ ਤੇ ਗੁਰੂ ਜੀ ਨੂੰ ਸਿੱਖਾਂ ਤੇ ਮੁਸਲਮਾਨਾਂ ਦਾ ਤਕਦੀਰ ਵਿੱਚ ਭਰੋਸੇ ਦਾ ਚੇਤਾ ਕਰਵਾਇਆ ਤੇ ਉਸਨੇ ਗੁਰੂ ਜੀ ਨੂੰ ਰੱਬੀ ਨਿਰਣੈ ਬਦਲਣ ਲਈ ਤਾੜਨਾ ਕੀਤੀ। ਉਸਨੇ ਕਿਹਾ, "ਜਿਹਨਾਂ ਦੇ ਮੱਥੇ ਦੇ ਲੇਖ ਵਿਧਾਤਾ ਨੇ ਪ੍ਰਤਿਕੂਲ ਲਿਖੇ ਹਨ ਤੁਸੀਂ ਉਹਨਾਂ ਨੂੰ ਸੇਵਾ ਤੇ ਨਿਸ਼ਠਾ ਬਦਲੇ ਵਰ ਦਿੱਤੇ ਹਨ ਤੇ ਬਖਸ਼ਿਸ਼ਾਂ ਕੀਤੀਆਂ ਹਨ।' ਗੁਰੂ ਜੀ ਨੇ ਉੱਤਰ ਦਿੱਤਾ, "ਤਕਦੀਰ ਮੁਹਰ ਉਪਰ ਉਲਟੇ ਅੱਖਰਾਂ ਵਾਂਗ ਹੈ। ਜੋ ਗੁਰੂ ਨੂੰ ਨਮਸਕਾਰ ਕਰਦੇ ਹਨ ਉਹਨਾਂ ਨੂੰ ਮੈਂ ਅਸ਼ੀਰਵਾਦ ਦਿੰਦਾ ਹਾਂ। ਫਿਰ ਉਹਨਾਂ ਦੀ ਤਕਦੀਰ ਦੇ ਅੱਖਰ ਉਲਟਿਆਂ ਤੋਂ ਸਿੱਧੇ ਦਿਖਾਈ ਦੇਣ ਲੱਗਦੇ ਹਨ।' ਇਸ ਤੋਂ ਪਤਾ ਲੱਗਦਾ ਹੈ ਕਿ ਸਿੱਖਾਂ ਨੂੰ ਤਕਦੀਰ ਉਪਰ ਪੂਰਨ ਤੌਰ ਤੇ ਭਰੋਸਾ ਨਹੀਂ ਕਰਨਾ ਚਾਹੀਦਾ।

ਅਕਤੂਬਰ ਦੇ ਮਹੀਨੇ ਵਿੱਚ ਜਦੋਂ ਸਰਦ ਰੁੱਤ ਸ਼ੁਰੂ ਹੋ ਰਹੀ ਸੀ ਤਾਂ ਗੁਰੂ ਜੀ ਦੀ ਸੈਨਾ ਨੇ ਬੇਨਤੀ ਕੀਤੀ ਕਿ ਉਹਨਾਂ ਨੂੰ ਗਰਮ ਕਪੜਿਆਂ ਦੀ ਜ਼ਰੂਰਤ ਹੈ। ਗੁਰੂ ਜੀ ਨੇ ਉਹਨਾਂ ਨੂੰ ਧੀਰਜ ਕਰਨ ਦੀ ਬੇਨਤੀ ਕੀਤੀ। ਉਹਨਾਂ ਕਿਹਾ ਕਿ ਇੱਕ ਸਿੱਖ ਉਹਨਾਂ ਦੀਆਂ ਸਭ ਲੋੜਾਂ ਦੀ ਪੂਰਤੀ ਲਈ ਰੁਪੈ ਪੈਸੇ ਦੀ ਬੋਰੀ ਲੈ ਕੇ ਆ ਰਿਹਾ ਹੈ। ਇੱਕ ਅਮੀਰ ਵਪਾਰੀ ਜੋ

ਪਹਿਲਾਂ ਸਖੀ ਸਰਵਰ ਦਾ ਪੈਰੋਕਾਰ ਹੁੰਦਾ ਸੀ ਛੇਤੀ ਹੀ 2000/-ਰੁਪੈ ਲੈ ਕੇ ਆ ਪਹੁੰਚਿਆ ਤੇ ਉਸਨੇ ਆਪਣੀ ਕਹਾਣੀ ਸੁਣਾਈ : "ਜਦੋਂ ਮੈਂ ਸਖੀ ਸਰਵਰ ਦਾ ਪੈਰੋਕਾਰ ਸੀ, ਮੈਂ ਬਹੁਤ ਸਾਰਾ ਰੁਪਿਆ ਵਪਾਰ ਵਿੱਚ ਲਾਇਆ, ਆਪਣੇ ਸਰਪ੍ਰਸਤ ਦਰਵੇਸ਼ ਨੂੰ ਮਿਠਾਈ ਦੇ ਰੂਪ ਵਿੱਚ ਕਾਫੀ ਚੜ੍ਹਾਵਾ ਚੜ੍ਹਾਉਣ ਦੇ ਬਾਵਜੂਦ ਸੌਦੇ ਨੂੰ ਨਫੇ ਨਾਲ ਵੇਚਣ ਵਿੱਚ ਸਫਲ ਨਾ ਹੋਇਆ। ਫਿਰ ਮੈਂ ਸੁਣਿਆ ਕਿ ਦਸਮ ਗੁਰੂ, ਸ੍ਰੀ ਗੁਰੂ ਨਾਨਕ ਦੀ ਗੱਦੀ ਤੇ ਬੈਠੇ ਹਨ ਤੇ ਫਿਰ ਮੈਂ ਪ੍ਰਤਿੱਗਿਆ ਕੀਤੀ ਕਿ ਜੇ ਮੈਨੂੰ ਇਸ ਵਾਰ ਵਪਾਰ 'ਚ ਲਾਭ ਹੋਇਆ ਤਾਂ ਮੈਂ ਆਪਣੇ ਲਾਭ 'ਚੋਂ ਦਸਵੰਦ ਦੇਵਾਂਗਾ। ਇਸ ਅਨੁਸਾਰ ਹੀ ਮੈਂ ਇਹ ਰੁਪਿਆਂ ਦੀ ਬੋਰੀ ਲੈ ਆਇਆ ਹਾਂ ਤੇ ਮੈਂ ਹੁਣ ਵਚਨ ਦਿੰਦਾ ਹਾਂ ਕਿ ਅੱਗੋਂ ਤੋਂ ਸਖੀ ਸਰਵਰ ਦਾ ਪੈਰੋਕਾਰ ਨਹੀਂ ਰਹਾਂਗਾ ਤੇ ਗੁਰੂ ਦਾ ਸਿੱਖ ਬਣਾਂਗਾ।' ਗੁਰੂ ਜੀ ਨੇ ਉਸਨੂੰ ਵਿਧੀਵਤ ਅੰਮ੍ਰਿਤ ਛਕਾਇਆ ਤੇ ਉਸਦੀ ਭੇਟਾ ਪ੍ਰਵਾਨ ਕਰ ਲਈ। ਇਸ ਤਰ੍ਹਾਂ ਗੁਰੂ ਜੀ ਆਪਣੀ ਸੈਨਾ ਨੂੰ ਗਰਮ ਕੱਪੜੇ ਦੇਣ ਦੇ ਸਮਰੱਥ ਹੋ ਗਏ ਤੇ ਫਲਸਰੂਪ ਸਿੱਖਾਂ ਦੀ ਸ਼ਰਧਾ ਤੇ ਉਹਨਾਂ ਦਾ ਗੁਰੂ ਜੀ ਦੀ ਭਵਿੱਖਬਾਣੀ ਤੇ ਦੈਵੀ ਸ਼ਕਤੀ ਵਿੱਚ ਵਿਸ਼ਵਾਸ ਹੋਰ ਵੀ ਵੱਧ ਗਿਆ।

ਇੱਕ ਦਿਨ ਗੁਰੂ ਜੀ ਨੂੰ ਜਦ ਤ੍ਰੇਹ ਲੱਗੀ ਤਾਂ ਉਹਨਾਂ ਇੱਕ ਸਿੱਖ ਨੂੰ ਪਾਣੀ ਲਿਆਉਣ ਲਈ ਕਿਹਾ। ਸਿੱਖ ਦੇ ਐਸਾ ਕਰਨ ਤੋਂ ਪਹਿਲਾਂ ਹੀ ਇੱਕ ਨੌਜੁਆਨ ਲੜਕੇ ਨੇ ਜੋ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਸੀ ਇਹ ਸੇਵਾ ਆਪਣੀ ਮਰਜ਼ੀ ਨਾਲ ਕਰਨ ਦੀ ਪੇਸ਼ਕਸ਼ ਕੀਤੀ। ਗੁਰੂ ਜੀ ਨੇ ਉਹਦੇ ਕੋਮਲ ਤੇ ਸਾਫ ਹੱਥ ਵੇਖ ਕੇ ਪੁੱਛਿਆ ਕਿ ਉਹ ਕੋਈ ਕਿਰਤ-ਵਿਰਤ ਕਰਦਾ ਹੈ ਜਾਂ ਨਹੀਂ। ਉਸ ਨੇ ਨਾਂਹ ਵਿੱਚ ਉੱਤਰ ਦਿੱਤਾ ਤੇ ਕਿਹਾ ਕਿ ਇਹ ਉਸਦਾ ਪਹਿਲਾ ਮੌਕਾ ਹੈ ਕਿ ਜਦੋਂ ਉਹ ਕਿਸੇ ਲਈ ਪਾਣੀ ਲਿਆਇਆ ਹੈ। ਜਦੋਂ ਉਹ ਪਾਣੀ ਲਿਆਇਆ ਤਾਂ ਗੁਰੂ ਜੀ ਨੇ ਪੀਣ ਤੋਂ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਇਹ ਅਪਵਿੱਤਰ ਹੈ। ਲੜਕੇ ਨੇ ਅੱਗੋਂ ਜ਼ੋਰ ਨਾਲ ਕਿਹਾ ਕਿ ਪਾਣੀ ਸ਼ੁੱਧ ਹੈ। ਗੁਰੂ ਜੀ ਨੇ ਉੱਤਰ ਦਿੱਤਾ, "ਸਿੱਖੋ ਸੁਣੋ, ਗੁਰੂ ਸਿੱਖਿਆ ਦਾ ਇਹ ਮਹੱਤਵਪੂਰਨ ਸਿਧਾਂਤ ਹੈ ਕਿ ਸੰਤਾਂ ਦੀ ਸੇਵਾ ਕਰਨ ਨਾਲ ਮਨੁੱਖ ਨੂੰ ਮੁਕਤੀ ਮਿਲਦੀ ਹੈ। ਉਹਨਾਂ ਦੀ ਸੇਵਾ ਕਰਨ ਨਾਲ ਹੱਥ ਪਵਿੱਤਰ ਤੇ ਨਿਰਮਲ ਹੁੰਦੇ ਹਨ। ਪੈਰ ਗੁਰੂ ਦੇ ਦਰਸ਼ਨ ਕਰਨ ਲਈ ਚੱਲ ਕੇ ਜਾਣ ਨਾਲ ਪਵਿੱਤਰ ਹੁੰਦੇ ਹਨ। ਸੰਤ ਪੁਰਸ਼ਾਂ ਦੀ ਸੇਵਾ ਕਰਨ ਬਿਨਾਂ ਆਦਮੀ ਦਾ ਸਰੀਰ ਇਸ ਤਰ੍ਹਾਂ ਹੀ ਮਲੀਨ ਤੇ ਅਪਵਿੱਤਰ ਹੁੰਦਾ ਹੈ ਜਿਵੇਂ ਮੁਰਦੇ ਦੇ ਅੰਗ ਜਿਹਨਾਂ ਤੋਂ ਸਭ ਪਿੱਛੇ ਹੱਟਦੇ ਹਨ ਤੇ ਜਿਨ੍ਹਾਂ ਨੂੰ ਛੋਹਣ ਤੋਂ ਹੀ ਸਭ ਡਰਦੇ ਹਨ।"

ਗੁਰੂ ਜੀ ਨੇ ਭਾਈ ਗੁਰਦਾਸ ਦੀਆਂ ਵਾਰਾਂ 'ਚੋਂ ਇਹ ਹਵਾਲਾ ਦਿੱਤਾ :

*ਧ੍ਰਿਗੁ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ।*
*ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ।*
*ਧ੍ਰਿਗ ਸਰਵਣਿ ਉਪਦੇਸ਼ ਵਿਣੁ ਸੁਣਿ ਸੁਰਤਿ ਨ ਧਰਣੀ।*
*ਧ੍ਰਿਗੁ ਜਿਹਬਾ ਗੁਰ ਸ਼ਬਦ ਵਿਣੁ ਹੋਰ ਮੰਤ੍ਰ ਸਿਮਰਣੀ।*
*ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ।*
*ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ।*

ਇਸ ਪਿੱਛੋਂ ਉਹ ਯੁਵਕ ਗੁਰੂ ਜੀ ਤੋਂ ਸਿੱਖਿਆ ਪ੍ਰਾਪਤ ਕਰਨ ਲਈ ਗੁਰ ਚਰਨਾਂ ਵਿੱਚ ਟਿਕ ਗਿਆ ਤੇ ਪ੍ਰਭੂ ਬਾਰੇ ਗਿਆਨ ਪ੍ਰਾਪਤ ਕਰਨ ਲੱਗਾ।

ਉਚਿਤ ਸਮੇਂ ਤੇ ਸਰਵ-ਉੱਚ ਸਰਕਾਰ ਤੋਂ ਪਹਾੜੀ ਰਾਜਿਆਂ ਦੇ ਏਲਚੀ ਦੇ ਨਿਵੇਦਨ ਪੱਤਰ ਤੇ ਦਿੱਲੀ ਦੇ ਸੂਬੇਦਾਰ ਨੂੰ ਹੁਕਮ ਪ੍ਰਾਪਤ ਹੋ ਗਿਆ। ਉਸ ਵਿੱਚ ਕਿਹਾ ਗਿਆ ਕਿ ਜੇ ਉਹ ਖਰਚਾ ਅਦਾ ਕਰਨਗੇ ਤਾਂ ਉਹਨਾਂ ਦੀ ਸਹਾਇਤਾ ਲਈ ਗੁਰੂ ਵਿਰੁੱਧ ਸੈਨਾ ਭੇਜੀ ਜਾਏਗੀ, ਵਰਨਾ ਨਹੀਂ। ਇਸ ਅਨੁਸਾਰ ਉਹਨਾਂ ਨੇ ਲੋੜੀਂਦਾ ਖਰਚਾ ਭੇਜ ਦਿੱਤਾ ਤੇ ਇਹ ਬੇਨਤੀ ਵੀ ਕੀਤੀ ਕਿ ਬਾਦਸ਼ਾਹ ਦੀ ਸਹਾਇਤਾ ਤੋਂ ਬਿਨਾ ਉਹਨਾਂ ਨੂੰ ਕਿਸੇ ਹੋਰ ਪਾਸੋਂ ਕੋਈ ਆਸ-ਉਮੀਦ ਨਹੀਂ। ਸੂਬੇਦਾਰ ਨੇ ਜਨਰਲ ਦੀਨ ਬੇਗ ਤੇ ਪੈਂਦਾ ਖ਼ਾਂ (ਇਹ ਪੈਂਦਾ ਖ਼ਾਂ ਉਸ ਪੈਂਦਾ ਖ਼ਾਂ ਤੋਂ ਵੱਖਰਾ ਸੀ ਜਿਸਨੂੰ ਛੇਵੇਂ ਗੁਰੂ ਨੇ 1634 ਈ. ਵਿੱਚ ਕਰਤਾਰਪੁਰ ਦੇ ਯੁੱਧ ਵਿੱਚ ਮਾਰ ਮੁਕਾਇਆ ਸੀ।) ਨੂੰ ਬੁਲਾ ਭੇਜਿਆ ਜੋ ਪੰਜ-ਪੰਜ ਹਜ਼ਾਰ ਸੈਨਾ ਦੇ ਕਮਾਨ ਅਫਸਰ (ਮਨਸਬਦਾਰ) ਸਨ। ਉਹਨਾਂ ਨੂੰ ਇਹ ਹੁਕਮ ਵੀ ਦਿੱਤਾ ਗਿਆ ਕਿ ਉਹ ਆਪਣੀ ਸੈਨਾ ਲਿਜਾ ਕੇ ਗੁਰੂ ਵੱਲੋਂ ਪਹਾੜੀ ਰਾਜਿਆਂ ਦੇ ਅਧਿਕਾਰ ਖੇਤਰ 'ਚੋਂ ਅਯੋਗ ਅਧਿਕਾਰ ਨੂੰ ਸਮਾਪਤ ਕਰ ਦੇਣ। ਜਦੋਂ ਸ਼ਾਹੀ ਸੈਨਾ ਰੋਪੜ ਪਹੁੰਚੀ ਤਾਂ ਉਸ ਨਾਲ ਪਹਾੜੀ ਰਾਜੇ ਆਪਣੀ ਸੈਨਾ ਦੀ ਅਗਵਾਈ ਕਰਦੇ ਆ ਮਿਲੇ। ਉਹਨਾਂ ਫੈਸਲਾ ਕੀਤਾ ਕਿ ਜੇ ਗੁਰੂ ਨੇ ਮੁਕਾਬਲਾ ਕੀਤਾ ਤਾਂ ਉਸਨੂੰ ਉਥੋਂ ਕੱਢ ਦੇਣਗੇ ਪਰ ਜੇ ਉਹ ਅੱਗੇ ਤੋਂ ਵਫਾਦਾਰ ਪਰਜਾ ਬਣ ਕੇ ਰਹੇ ਤਾਂ ਉਹ ਉਸਨੂੰ ਆਨੰਦਪੁਰ ਰਹਿਣ ਦੀ ਆਗਿਆ ਦੇ ਦੇਣਗੇ।

ਇੱਕ ਸਿੱਖ ਗੁਰੂ ਜੀ ਵਿਰੁੱਧ ਆ ਰਹੀ ਫ਼ੌਜ ਬਾਰੇ ਸੁਣਦਿਆਂ ਹੀ ਛੇਤੀ-ਛੇਤੀ ਇਤਲਾਹ ਦੇਣ ਲਈ ਕੀਰਤਪੁਰ ਤੋਂ ਆਨੰਦਪੁਰ ਪਹੁੰਚਿਆ। ਗੁਰੂ ਜੀ ਦੇ ਆਦਮੀਆਂ ਨੇ ਸ਼ਸ਼ਤਰ ਪਹਿਣ ਲੇ। ਉਸਨੇ ਪੰਜ ਪਿਆਰਿਆਂ ਨੂੰ ਆਪਣੀ ਫ਼ੌਜ ਦੇ ਜਰਨੈਲ ਥਾਪ ਦਿੱਤਾ।

ਸਿੱਖ ਇਤਿਹਾਸਕਾਰ ਲਿਖਦਾ ਹੈ ਕਿ ਜਦੋਂ ਲੜਾਈ ਸ਼ੁਰੂ ਹੋਈ ਤਾਂ ਤੁਰਕਾਂ ਨੂੰ ਸਿੱਖਾਂ ਨੇ ਲਗਾਤਾਰ ਘਾਤਕ ਗੋਲਾਬਾਰੀ ਕਰਕੇ ਭੁੰਨ ਦਿੱਤਾ। ਗੁਰੂ ਜੀ ਆਪਣੀ ਸੈਨਾ ਵਿਚਕਾਰ ਗਏ ਤੇ ਉਹਨਾਂ ਨੂੰ ਹਰ ਪੱਖੋਂ ਉਤਸ਼ਾਹਿਤ ਕੀਤਾ। ਉਹ ਕਦੇ ਪਿੱਛੇ ਨਾ ਹਟੇ ਸਗੋਂ ਦ੍ਰਿੜਤਾ ਨਾਲ ਵੈਰੀ ਦਾ ਟਾਕਰਾ ਕਰਦੇ ਰਹੇ।

ਪੈਂਦਾ ਖ਼ਾਂ, ਸਿੱਖਾਂ ਦਾ ਦ੍ਰਿੜ੍ਹ ਵਿਰੋਧ ਵੇਖ ਕੇ ਆਪਣੇ ਸੈਨਿਕਾਂ ਨੂੰ ਲਲਕਾਰ ਕੇ ਕਹਿਣ ਲੱਗਾ ਕਿ ਉਹ ਧਰਮ ਯੁੱਧ ਲੜ ਰਹੇ ਹਨ ਤੇ ਉਸਨੇ ਉਹਨਾਂ ਨੂੰ ਕਾਫਰਾਂ ਵਿਰੁੱਧ ਮਰਦੇ ਦਮ ਤੱਕ ਲੜਦੇ ਰਹਿਣ ਲਈ ਆਖਿਆ। ਇਸ ਤੇ ਉਹਦੇ ਸੈਨਿਕਾਂ ਨੇ ਤੀਰਾਂ ਦਾ ਮੀਂਹ ਵਰ੍ਹਾ ਦਿੱਤਾ ਜਿਹਨਾਂ ਕਾਰਨ ਆਕਾਸ਼ ਵੀ ਧੁੰਦਲਾ ਹੋ ਗਿਆ। ਪੈਂਦੇ ਖ਼ਾਂ ਨੇ ਖ਼ੁਦ ਗੁਰੂ ਜੀ ਨਾਲ ਹੱਥੋਂ ਹੱਥ ਟੱਕਰ ਦੀ ਵਿਉਂਤ ਬਣਾ ਕੇ ਲੜਾਈ ਦਾ ਨਿਰਣਾ ਕਰਨ ਬਾਰੇ ਸੋਚਿਆ। ਗੁਰੂ ਜੀ ਉਹਦੀ ਵੰਗਾਰ ਸੁਣ ਕੇ ਘੋੜੇ ਤੇ ਚੜ੍ਹ ਕੇ ਅੱਗੇ ਵਧੇ ਤੇ ਕਿਹਾ, "ਓਇ ਪਠਾਨਾਂ, ਮੈਂ ਗੁਰੂ ਗੋਬਿੰਦ ਸਿੰਘ ਹਾਂ, ਤੇ ਤੇਰੀ ਮੌਤ ਹਾਂ।" ਇਹ ਸੁਣ ਕੇ ਪੈਂਦੇ ਖ਼ਾਂ ਦੀਆਂ ਅੱਖਾਂ ਲਹੂ-ਰੱਤੀਆਂ ਹੋ ਗਈਆਂ ਤੇ ਉਸਨੇ ਸਿੱਖਾਂ ਦੇ ਗੁਰੂ ਨਾਲ ਮਰਦੇ ਦਮ ਤੱਕ ਲੜਦੇ ਰਹਿਣ ਦੀ ਪ੍ਰਤਿੱਗਿਆ ਕੀਤੀ ਸੀ। ਉਸਨੇ ਗੁਰੂ ਜੀ ਨੂੰ ਪਹਿਲਾ ਵਾਰ ਕਰਨ ਲਈ ਆਖਿਆ ਤਾਂ ਜੋ ਉਸਨੂੰ ਬਾਅਦ ਵਿੱਚ ਪਛਤਾਵਾ ਕਰਨ ਦਾ ਕੋਈ ਕਾਰਨ ਨਾ ਮਿਲ ਸਕੇ। ਗੁਰੂ ਜੀ ਨੇ

ਪਹਿਲਾਂ ਵਾਰ ਕਰਕੇ ਆਕ੍ਰਮਣ ਕਰਨ ਤੋਂ ਨਾਂਹ ਕਰ ਦਿੱਤੀ ਤੇ ਉਹਨਾਂ ਕਿਹਾ ਕਿ ਉਹਨਾਂ ਨੇ ਪ੍ਰਤਿੱਗਿਆ ਕੀਤੀ ਹੈ ਕਿ ਉਹ ਸ੍ਵੈ-ਰੱਖਿਆ ਤੋਂ ਬਿਨਾਂ ਕਦੇ ਵੀ ਕਿਸੇ ਤੇ ਵਾਰ ਨਹੀਂ ਕਰਨਗੇ।"

ਪੈਂਦੇ ਖ਼ਾਂ ਨੇ ਆਪਣੇ ਘੋੜੇ ਨੂੰ ਇੱਕ ਚੱਕਰ ਵਿੱਚ ਗੁਰੂ ਉਪਰ ਹਮਲਾ ਕਰਨ ਤੇ ਉਹਦੀ ਰਖਿਆ ਪੰਗਤੀ ਤੋੜ ਦੇਣ ਲਈ ਘੁਮਾਇਆ। ਅੰਤ ਦੋਵੇਂ ਯੋਧੇ ਤੇ ਉਹਨਾਂ ਦੇ ਘੋੜੇ ਅਹਿਲ ਖਲੋ ਕੇ ਆਪੋ ਆਪਣੀ ਜਿੱਤ ਦਾ ਅਨੁਮਾਨ ਲਾਉਣ ਲੱਗੇ। ਪੈਂਦੇ ਖ਼ਾਂ ਨੇ ਇੱਕ ਤੀਰ ਚਲਾਇਆ ਜੋ ਗੁਰੂ ਜੀ ਦੇ ਕੰਨ ਕੋਲੋਂ 'ਸ਼ਾਂ-ਸ਼ਾਂ' ਕਰਦਾ ਲੰਘ ਗਿਆ। ਗੁਰੂ ਜੀ ਨੇ ਕਟਾਖਸ਼ ਕਰਦਿਆਂ ਉਸਨੂੰ ਉਹਦੀ ਤੀਰ-ਅੰਦਾਜ਼ੀ ਤੇ ਵਧਾਈ ਦਿੱਤੀ ਤੇ ਉਸਨੂੰ ਦੋਬਾਰਾ ਤੀਰ ਚਲਾਉਣ ਦਾ ਸੱਦਾ ਦਿੱਤਾ ਤਾਂ ਜੋ ਉਸਨੂੰ ਕੋਈ ਪਛਤਾਵਾ ਨਾ ਰਹੇ। ਪੈਂਦਾ ਖ਼ਾਂ ਨੇ ਇੱਕ ਹੋਰ ਤੀਰ ਚਲਾਇਆ ਉਹ ਵੀ ਨਿਸ਼ਾਨੇ ਤੋਂ ਖੁੰਝ ਗਿਆ। ਇਸ ਉਪਰੰਤ ਉਹ ਸ਼ਰਮ ਤੇ ਘਬਰਾਹਟ ਕਾਰਨ ਮੁੜਨ ਹੀ ਵਾਲਾ ਸੀ ਜਦੋਂ ਗੁਰੂ ਜੀ ਨੇ ਉਸਨੂੰ ਮੁਖਾਤਿਬ ਹੋ ਕੇ ਆਖਿਆ, "ਓ ਗਿੱਦੜਾ (ਗੀਦੀਆ) ਰਤਾ ਉਡੀਕ ਕਰ। ਕਿੱਧਰ ਭੱਜਾ ਜਾਂਦਾ ਹੈਂ ? ਹੁਣ ਮੇਰੀ ਵਾਰੀ ਹੈ।"

ਪੈਂਦਾ ਖ਼ਾਂ ਦਾ ਸਾਰਾ ਜਿਸਮ, ਸਿਵਾਇ ਕੰਨਾਂ ਦੇ ਜ਼ੱਰਾਬਕਤਰ ਨਾਲ ਢਕਿਆ ਹੋਇਆ ਸੀ। ਗੁਰੂ ਜੀ ਨੇ ਇਹ ਜਾਣ ਲੈਣ ਉਪਰੰਤ ਐਸਾ ਅਚੁੱਕ ਤੀਰ ਉਹਦੇ ਕੰਨ ਤੇ ਮਾਰਿਆ ਕਿ ਉਹ ਘੋੜੇ ਤੋਂ ਧਰਤੀ ਤੇ ਮੂਧਾ ਡਿੱਗ ਪਿਆ ਤੇ ਮੁੜ ਨਾ ਉਠਿਆ। ਪ੍ਰੰਤੂ ਇਸ ਨਾਲ ਲੜਾਈ ਸਮਾਪਤ ਨਾ ਹੋਈ। ਦੀਨ ਬੇਗ ਇਕੱਲੇ ਨੇ ਹੀ ਹੁਣ ਕਮਾਨ ਸੰਭਾਲਕੇ ਆਪਣੀ ਸੈਨਾ ਨੂੰ ਲੜਾਈ ਲਈ ਉਤੇਜਿਤ ਕੀਤਾ। ਪੈਂਦਾ ਖ਼ਾਂ ਦੀ ਮੌਤ ਕਾਰਨ ਗੁੱਸੇ ਵਿੱਚ ਪਾਗਲ ਹੋਏ ਉਹ ਬੜਾ ਜੀ-ਜਾਨ ਨਾਲ ਲੜੇ ਪ੍ਰੰਤੂ ਸਿੱਖਾਂ ਦੀਆਂ ਮਜ਼ਬੂਤ ਸਫਾਂ ਤੇ ਕੋਈ ਪ੍ਰਭਾਵ ਨਾ ਪਾ ਸਕੇ। ਇਸਦੇ ਉਲਟ ਸਿੱਖ ਸੈਨਾ ਨੇ ਉਹਨਾਂ ਦੇ ਆਹੂ ਲਾਹ ਦਿੱਤੇ। ਅਜਮੇਰ ਚੰਦ ਇਹ ਵੇਖ ਕੇ ਨੱਠਣ ਦੀ ਤਿਆਰੀ ਕਰਨ ਲੱਗਾ। ਦੂਸਰੇ ਪਹਾੜੀ ਰਾਜੇ ਵੀ ਉਹਦੇ ਪਿੱਛੇ ਲੱਗ ਤੁਰੇ। ਇਸ ਸਮੇਂ ਤੱਕ ਦੀਨ ਬੇਗ ਸਖਤ ਜ਼ਖ਼ਮੀ ਹੋ ਗਿਆ ਤੇ ਆਪਣੇ ਆਪ ਨੂੰ ਕਹਿਣ ਲੱਗਾ ਕਿ ਉਹ ਹੀ ਮੈਦਾਨ ਵਿੱਚ ਇਕੱਲਾ ਕਿਉਂ ਡਟਿਆ ਰਹੇ ਕਿਉਂਕਿ ਜਿਹਨਾਂ ਦੀ ਸਹਾਇਤਾ ਕਰਨ ਲਈ ਉਹ ਆਇਆ ਹੈ ਉਹ ਤਾਂ ਨਿਰਲੱਜ ਹੋ ਕੇ ਮੈਦਾਨ 'ਚੋਂ ਨੱਠ ਗਏ ਹਨ। ਇੰਝ ਉਹ ਵੀ ਪਿੱਛੇ ਹਟ ਗਿਆ ਜਿਸਦਾ ਸਿੱਖਾਂ ਨੇ ਰੋਪੜ ਤੱਕ ਪਿੱਛਾ ਕੀਤਾ।

ਗੁਰੂ ਜੀ ਨੇ ਆਪਣੇ ਇੱਕ ਅਧਿਕਾਰੀ ਨੂੰ ਭੇਜਿਆ ਕਿ ਸੈਨਾ ਨੂੰ ਵਾਪਸ ਬੁਲਾ ਲਿਆ ਜਾਵੇ। ਕਿਉਂਕਿ ਸਿੱਖਾਂ ਨੂੰ ਇਹ ਨਹੀਂ ਸ਼ੋਭਾ ਦਿੰਦਾ ਕਿ ਕਾਇਰ ਤੇ ਭਗੌੜੇ ਵੈਰੀ ਦਾ ਪਿੱਛਾ ਕਰਨ। ਸਿੱਖ ਮੁਸਲਮਾਨਾਂ ਦੇ ਘੋੜੇ, ਹਥਿਆਰ ਤੇ ਬਹੁਤ ਸਾਰਾ ਹੋਰ ਲੁੱਟ ਦਾ ਮਾਲ ਲੈ ਕੇ ਵਾਪਸ ਮੁੜੇ। ਸਿੱਖ ਇਤਿਹਾਸਕਾਰ ਲਿਖਦਾ ਹੈ ਕਿ ਵੈਰੀ ਦੇ ਸਿਰ ਕੱਦੂਆਂ ਵਾਂਗ ਜੰਗ ਦੇ ਮੈਦਾਨ 'ਚ ਰੁਲਦੇ ਰਹੇ। ਕਾਂ, ਇੱਲਾਂ ਤੇ ਗਿੱਦੜ ਉਹਨਾਂ ਦੁਆਲੇ ਬੇਸਬਰੀ ਨਾਲ ਖਾਣ ਲਈ ਘੁੰਮਦੇ ਰਹ।

ਗੁਰੂ ਜੀ ਨੇ ਹਮਲਾ ਹੋਣ ਦੀ ਸੂਰਤ ਵਿੱਚ ਆਪਣੀ ਸੈਨਾ ਨੂੰ ਰੱਖਿਆ ਲਈ ਤਿਆਰ ਬਰ ਤਿਆਰ ਰੱਖਿਆ ਹੋਇਆ ਸੀ। ਉਹਨਾਂ ਨੇ ਸ਼ਸ਼ਤਰ ਬਣਾਉਣ ਵਾਲੇ ਕਾਰੀਗਰਾਂ ਨੂੰ ਬੰਦੂਕਾਂ, ਤਲਵਾਰਾਂ ਤੇ ਤੀਰ ਬਣਾਉਣ ਲਈ ਆਖਿਆ ਤੇ ਆਪਣਾ ਅਸਲਾਹਖਾਨਾ ਬਾਰੂਦ ਸਿੱਕੇ ਨਾਲ ਭਰ ਲਿਆ। ਉਹਨਾਂ ਨੇ ਹੁਕਮਨਾਮਾ ਜਾਰੀ ਕਰ ਦਿੱਤਾ ਕਿ ਜੋ ਵੀ

ਸਿੱਖ ਉਹਨਾਂ ਦੇ ਦਰਸ਼ਨਾਂ ਲਈ ਆਉਣ ਉਹ ਰਖਿਆਤਮਕ ਤੇ ਆਕ੍ਰਮਣਕਾਰੀ ਹਥਿਆਰ ਲੈ ਕੇ ਆਉਣ। ਬਹੁਤ ਸਾਰੇ ਲੋਕ ਉਹਦੀ ਬੀਰਤਾ ਤੇ ਨਿਰਮਲਤਾ ਬਾਰੇ ਸੁਣ ਕੇ ਉਹਦੇ ਝੰਡੇ ਥੱਲੇ ਵਹੀਰਾਂ ਘੱਤ ਕੇ ਆਏ। ਜੋ ਵੀ ਆਇਆ ਸਭ ਨੂੰ ਉਹਨਾਂ ਅੰਮ੍ਰਿਤ ਛਕਾਇਆ ਤੇ ਉਹਨਾਂ 'ਚ ਖ਼ਾਲਸਾਈ ਜੋਸ਼ ਭਰ ਦਿੱਤਾ।

ਪਹਾੜੀ ਰਾਜੇ ਫਿਰ ਡਰ ਗਏ ਤੇ ਆਪਸੀ ਗੱਲਬਾਤ 'ਚ ਕਹਿਣ ਲੱਗੇ ਕਿ ਗੁਰੂ ਜਿਸਨੇ ਪੈਂਦਾ ਖ਼ਾਂ ਤੇ ਦੀਨ ਬੇਗ ਦੀ ਕਮਾਨ ਹੇਠ ਦਸ ਹਜ਼ਾਰ ਆਦਮੀਆਂ ਦੀ ਫ਼ੌਜ ਨੂੰ ਹਰਾ ਦਿੱਤਾ ਹੈ ਛੇਤੀ ਹੀ ਉਤਸ਼ਾਹਿਤ ਹੋ ਕੇ ਉਹਨਾਂ ਨੂੰ ਉਹਨਾਂ ਦੇ ਰਾਜਾਂ ਵਿੱਚੋਂ ਬਾਹਰ ਕੱਢ ਦੇਵੇਗਾ। ਉਹ ਹਰ ਹਾਲਤ ਵਿੱਚ ਜਾਂ ਤਾਂ ਉਸਨੂੰ ਮਾਰ ਦੇਣ ਤੇ ਜਾਂ ਆਨੰਦਪੁਰ 'ਚੋਂ ਕੱਢ ਦੇਣ ਤੇ ਇਸ ਮੰਤਵ ਲਈ ਉਹਨਾਂ ਫਿਰ ਇੱਕ ਵਾਰ ਦਿੱਲੀ ਸਰਕਾਰ ਦੀ ਸਹਾਇਤਾ ਲੈਣੀ ਜ਼ਰੂਰੀ ਸਮਝੀ। ਰਾਜਾ ਅਜਮੇਰ ਚੰਦ ਨੂੰ ਦੂਤ ਥਾਪਿਆ ਗਿਆ ਤੇ ਇਹ ਵੀ ਸਲਾਹ ਕੀਤੀ ਗਈ ਕਿ ਉਸਨੂੰ ਬਾਦਸ਼ਾਹ ਲਈ ਕੀਮਤੀ ਤੋਹਫ਼ੇ ਦਿੱਤੇ ਜਾਣ।

ਹੰਡੂਰ ਦਾ ਰਾਜਾ ਭੂਪ ਚੰਦ ਜੋ ਆਪਣੇ ਸਾਥੀ ਰਾਜਿਆਂ ਨਾਲੋਂ ਵਧੇਰੇ ਤਗੜਾ ਜੋਧਾ ਸੀ, ਦੂਤ ਭੇਜਣ ਦੇ ਵਿਰੁੱਧ ਸੀ। ਉਸਨੇ ਕਿਹਾ ਕਿ "ਦੁਬਾਰਾ ਬਾਦਸ਼ਾਹ ਦੀ ਸਹਾਇਤਾ ਲੈਣ ਨਾਲ ਕੁਝ ਹਾਸਿਲ ਨਹੀਂ ਹੋਵੇਗਾ। ਉਹ ਆਪਣੀ ਰੱਖਿਆ ਆਪ ਕਰਨ ਦੇ ਸਮਰਥ ਹੋਣੇ ਚਾਹੀਦੇ ਹਨ। ਜੇ ਸਾਰੇ ਸੰਬੰਧਿਤ ਪਹਾੜੀ ਰਾਜੇ ਲੋੜੀਂਦੀ ਸੈਨਾ ਵਿੱਚ ਆਪਣਾ-ਆਪਣਾ ਹਿੱਸਾ ਪਾਉਣ ਤਾਂ ਉਹਨਾਂ ਦੀ ਫ਼ੌਜ ਦੀ ਗਿਣਤੀ ਇਤਨੀ ਹੋ ਜਾਵੇਗੀ ਕਿ ਉਹ ਗੁਰੂ ਤੇ ਉਹਦੇ ਸਿੱਖਾਂ ਨੂੰ ਮਾਰਨ ਲਈ ਲੋੜ ਤੋਂ ਅਧਿਕ ਹੋਵੇਗੀ। ਪ੍ਰੰਤੂ ਉਸਨੇ ਗੁਰੂ ਜੀ ਦੀ ਰਾਜਧਾਨੀ ਆਨੰਦਪੁਰ ਨੂੰ ਘੇਰਾ ਪਾ ਕੇ ਵਾਸੀਆਂ ਨੂੰ ਭੁੱਕੇ ਰੱਖ ਕੇ ਅਧੀਨਗੀ ਪ੍ਰਵਾਨ ਕਰਨ ਦਾ ਸਾਧਾਰਨ ਤੇ ਸੌਖਾ ਉਪਾਅ ਦੱਸਿਆ। ਜੇ ਕੋਈ ਪਹਾੜੀ ਰਾਜਾ ਇਸ ਮੁਹਿੰਮ ਵਿੱਚ ਸ਼ਾਮਲ ਨਾ ਹੋਵੇ ਤਾਂ ਉਸ ਨਾਲ ਕੋਈ ਵਰਤ-ਵਿਹਾਰ ਨਾ ਰੱਖਿਆ ਜਾਵੇ ਤੇ ਉਸਨੂੰ ਆਪਣਾ ਦੁਸ਼ਮਣ ਸਮਝਿਆ ਜਾਵੇ। ਰੰਘੜ ਤੇ ਗੁੱਜਰ ਜੋ ਉਹਨਾਂ ਦੀ ਰਿਆਇਆ ਹਨ ਤੇ ਸਿੱਖਾਂ ਦੇ ਪੁਰਾਣੇ ਵੈਰੀ ਹਨ, ਉਹ ਗੁਰੂ ਵਿਰੁੱਧ ਸਾਡੇ ਵੱਡਮੁੱਲੇ ਹਿਮਾਇਤੀ ਹੋਣਗੇ।" ਹੰਡੂਰ ਦੇ ਰਾਜੇ ਨੇ ਆਪਣਾ ਭਾਸ਼ਣ ਸਮਾਪਤ ਕਰਦਿਆਂ ਕਿਹਾ, "ਹੇ ਅਜਮੇਰ ਚੰਦ ਇਕੱਲਾ ਕਾਨਾ ਬੜਾ ਕਮਜ਼ੋਰ ਹੁੰਦਾ ਹੈ ਪ੍ਰੰਤੂ ਜੇ ਕੁਝ ਕਾਨੇ ਮੁੱਠੇ 'ਚ ਬੰਨ੍ਹੇ ਜਾਣ ਤਾਂ ਉਹ ਆਸਾਨੀ ਨਾਲ ਤੋੜੇ ਨਹੀਂ ਜਾ ਸਕਦੇ। ਜੇ ਅਸੀਂ ਸਾਰੇ ਇਕੱਠੇ ਹੋ ਜਾਈਏ ਤਾਂ ਸਿੱਖ ਸਾਡ ਨਾਲ ਟਾਕਰਾ ਕਰਨ ਵਿੱਚ ਨਿਰਬਲ ਹੋ ਜਾਣਗੇ।"

ਰਾਜਾ ਅਜਮੇਰ ਚੰਦ ਨੂੰ ਇਹ ਤਜ਼ਵੀਜ ਪਸੰਦ ਆਈ। ਉਸਨੇ ਤੇ ਰਾਜਾ ਭੂਪ ਚੰਦ ਨੇ ਸਭ ਪਹਾੜੀ ਰਾਜਿਆਂ ਨੂੰ ਆਪਣੇ ਦੂਤ ਭੇਜੇ। ਇਸ ਤੇ ਜੰਮੂ, ਨੂਰਪੁਰ, ਮੰਡੀ, ਭੂੰਤਰ, ਕੁੱਲੂ, ਕਿਉਂਥਲ ਗੁਲੇਰ, ਚੰਬਾ, ਸ੍ਰੀਨਗਰ, ਢਡਵਾਲ ਤੇ ਦੂਸਰੇ ਰਾਜੇ ਆਪਣੀਆਂ ਸੈਨਾਵਾਂ ਲੈ ਕੇ ਆ ਗਏ। ਜਦੋਂ ਉਹ ਸਭਾ ਵਿੱਚ ਇਕੱਤਰ ਹੋਏ ਤਾਂ ਅਜਮੇਰ ਚੰਦ ਇੰਝ ਸੰਬੋਧਿਤ ਹੋਇਆ : "ਹੇ ਰਾਜਗਾਨ, ਸੁਣੋ ! ਸਿੱਖ ਕੇਵਲ ਮੇਰੇ ਹੀ ਵੈਰੀ ਨਹੀਂ ਹਨ। ਉਹ ਸਭ ਦੇ ਸਾਂਝੇ ਵੈਰੀ ਹਨ। ਕੋਈ ਇਕੱਲਾ ਉਹਨਾਂ ਦਾ ਮੁਕਾਬਲਾ ਨਹੀਂ ਕਰ ਸਕਦਾ। ਉਹਨਾਂ ਨੂੰ ਰਿਸ਼ਵਤ ਦੇ ਕੇ ਵੀ ਆਪਣੀ ਅਧੀਨਗੀ ਨਹੀਂ ਮੰਨਵਾਈ ਜਾ ਸਕਦੀ। ਅਸੀਂ ਨਹੀਂ ਜਾਣਦੇ ਕਿ ਉਹਨਾਂ ਦੇ ਗੁਰੂ ਦੇ ਕੀ ਇਰਾਦੇ ਹਨ। ਉਹ ਸਿੱਖਾਂ ਨੂੰ ਅੰਮ੍ਰਿਤ ਛਕਾਉਂਦਾ ਹੈ ਜੋ ਅੱਗੇ ਆਪਣੇ ਵਰਗੇ ਦੁਸ਼ਟਾਂ ਨੂੰ ਜਨਮ ਦਿੰਦੇ ਹਨ। ਅਸੀਂ ਨਹੀਂ ਜਾਣਦੇ ਕਿ ਗੁਰੂ ਉਹਨਾਂ ਦੇ ਕੰਨਾਂ ਵਿੱਚ ਕੀ ਕਹਿੰਦਾ ਹੈ ਕਿ ਰਾਤ ਦਿਨ ਉਹ ਲੁੱਟਮਾਰ ਮਚਾਉਣ ਤੇ

ਹਤਿਆਵਾਂ ਕਰਨ ਤੋਂ ਬਿਨਾਂ ਹੋਰ ਕੁਝ ਨਹੀਂ ਸੋਚਦੇ। ਮੈਨੂੰ ਆਪਣੀ ਸਲਾਹ ਦਿਉਂ ਕਿ ਕਿਹੜਾ ਵਧੀਆ ਉਪਾ ਸੋਚਿਆ ਜਾਵੇ।'

ਰਾਜਿਆਂ ਨੇ ਇੱਕ ਆਵਾਜ਼ ਵਿੱਚ ਇਰਕਾਰ ਕੀਤਾ ਕਿ ਉਹ ਰਾਜਾ ਅਜਮੇਰ ਚੰਦ ਦੀ ਕਿਸੇ ਵੀ ਤਜ਼ਵੀਜ ਨਾਲ ਸਹਿਮਤ ਹੋਣਗੇ। ਉਹਨਾਂ ਕਿਹਾ ਕਿ ਜੇ ਗੁਰੂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ ਤਾਂ ਉਹ ਸਭ ਸ਼ਾਂਤੀ ਨਾਲ ਰਾਜ ਕਰਨਗੇ। ਇਸ ਅਨੁਸਾਰ ਰਾਤੋ ਰਾਤ ਮਿੱਤਰ ਸੈਨਾ ਨੂੰ ਗੋਲਾ ਬਾਰੂਦ ਵੰਡ ਦਿੱਤਾ ਗਿਆ ਤੇ ਦਿਨ ਦੇ ਚੜ੍ਹਾ ਨਾਲ ਸਭ ਆਨੰਦਪੁਰ ਦੇ ਰਾਹ ਲਈ ਤੁਰ ਪਏ ਸਨ। ਸ਼ਹਿਰ ਦੇ ਨੇੜੇ ਪਹੁੰਚ ਕੇ ਰਾਜਿਆਂ ਨੇ ਗੁਰੂ ਜੀ ਨੂੰ ਹੇਠ ਲਿਖਿਆ ਖ਼ਤ ਤਿਆਰ ਕਰਕੇ ਭੇਜਿਆ : "ਆਨੰਦਪੁਰ ਦੀ ਭੂਮੀ ਸਾਡੀ ਹੈ। ਅਸੀਂ ਤੁਹਾਡੇ ਪਿਤਾ ਨੂੰ ਰਹਿਣ ਲਈ ਦਿੱਤੀ ਸੀ। ਉਹ ਸਾਨੂੰ ਕਿਰਾਇਆ ਵੀ ਦਿੰਦੇ ਰਹੇ ਹਨ ਪਰ ਤੁਸੀਂ ਇੱਕ ਕੌਡੀ ਵੀ ਕਿਰਾਏ ਵਜੋਂ ਨਹੀਂ ਦਿੱਤੀ। ਨਹੀਂ, ਤੁਸੀਂ ਤਾਂ ਸਗੋਂ ਨਵਾਂ ਧਰਮ ਕਾਇਮ ਕਰ ਦਿੱਤਾ ਹੈ ਤੇ ਸਾਡਾ ਮੁਲਕ ਬਰਬਾਦ ਕਰ ਦਿੱਤਾ ਹੈ। ਅਸੀਂ ਹੁਣ ਤੱਕ ਇਹ ਸਹਿਣ ਕਰਦੇ ਆ ਰਹੇ ਹਾਂ ਪਰ ਅੱਗੋਂ ਤੋਂ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ। ਇਸ ਲਈ ਅਸੀਂ ਤੁਹਾਡੇ ਸ਼ਹਿਰ ਨੂੰ ਘੇਰਾ ਪਾ ਕੇ ਤੈਨੂੰ ਤੇ ਤੇਰੇ ਸਿੱਖਾਂ ਨੂੰ ਤਬਾਹ ਕਰਨ ਆਏ ਹਾਂ। ਸਮਾਂ ਹੈ ਕਿ ਤੁਸੀਂ ਸਾਡੀ ਭੂਮੀ ਵਰਤਣ ਲਈ ਕਿਰਾਏ ਦਾ ਬਕਾਇਆ ਅਦਾ ਕਰੋ। ਅਸੀਂ ਤੁਹਾਨੂੰ ਇੰਝ ਕਰਨ ਲਈ ਕਹਿ ਰਹੇ ਹਾਂ ਤੇ ਅੱਗੇ ਤੋਂ ਬਾਕਾਇਦਾ ਅਦਾਇਗੀ ਕਰਨ ਦਾ ਭਰੋਸਾ ਦੇਣ ਲਈ ਕਹਿੰਦੇ ਹਾਂ। ਜੇ ਤੁਸੀਂ ਇਹ ਸ਼ਰਤਾਂ ਮੰਨਣ ਲਈ ਸਹਿਮਤ ਨਹੀਂ ਹੋ ਤਾਂ ਆਨੰਦਪੁਰ ਛੱਡ ਕੇ ਜਾਣ ਲਈ ਤਿਆਰ ਹੋ ਜਾਓ ਜਾਂ ਫਿਰ ਸਿੱਟੇ ਭੁਗਤਣ ਲਈ ਤਿਆਰ ਰਹੋ।"

ਗੁਰੂ ਜੀ ਨੇ ਇਸਦਾ ਉੱਤਰ ਇੰਝ ਭੇਜਿਆ, "ਓ ਰਾਜਾ ਅਜਮੇਰ ਚੰਦ ਤੂੰ ਤੇ ਤੇਰੇ ਸਾਥੀ ਰਾਜੇ ਮੈਥੋਂ ਪੈਸੇ ਲੈਣ ਦੀ ਇੱਛਾ ਕਰਦੇ ਹੋ। ਪ੍ਰੰਤੂ ਮੇਰੇ ਪਿਤਾ ਨੇ ਜ਼ਮੀਨ ਖਰੀਦੀ ਸੀ ਤੇ ਰੁਪੈ ਤਾਰੇ ਸਨ ਤੇ ਹੁਣ ਜਿਹੜੀ ਅਦਾਇਗੀ ਦੇ ਤੁਸੀਂ ਹੱਕਦਾਰ ਹੋ, ਉਹ ਤਲਵਾਰ ਨਾਲ ਕੀਤੀ ਜਾਵੇਗੀ। ਜੇ ਤੁਸੀਂ ਮੈਥੋਂ ਆਨੰਦਪੁਰ ਖੋਹ ਸਕਦੇ ਹੋ ਤਾਂ ਤੁਹਾਨੂੰ ਗੋਲੀਆਂ ਦਾ ਵੀ ਸਾਹਮਣਾ ਕਰਨਾ ਪਵੇਗਾ। ਮੇਰੀ ਸ਼ਰਨ ਆ ਜਾਵੋ। ਤੁਸੀਂ ਦੋਹਾਂ ਜਹਾਨਾਂ ਵਿੱਚ ਖੁਸ਼ ਰਹੋਗੇ। ਹੰਕਾਰ ਛੱਡ ਕੇ ਖ਼ਾਲਸੇ ਦੀ ਰੱਖਿਆ 'ਚ ਆ ਜਾਵੋ। ਅਕਲ ਨੂੰ ਜੁਆਬ ਨਾ ਦਿਉ ਸਾਡੇ ਨਾਲ ਸਮਝੌਤਾ ਕਰ ਲਵੋ। ਇਹ ਗੁਰੂ ਘਰ ਹੈ ਤੇ ਇੱਥੇ ਸਭ ਨਾਲ ਉਹ ਜਿਹਾ ਸਲੂਕ ਹੁੰਦਾ ਹੈ ਜੈਸਾ ਉਸ ਵਿੱਚ ਗੁਣ ਹੁੰਦਾ ਹੈ। ਇਹ ਸ਼ੀਸ਼ੇ ਵਾਂਗ ਹੈ ਜਿਹੋ ਜਿਹੇ ਆਦਮੀ ਹੁੰਦੇ ਹਨ, ਉਹੋ ਜਿਹੇ ਉਹ ਸ਼ੀਸ਼ੇ ਵਿੱਚ ਦਿਸਦੇ ਹਨ। ਜੇ ਤੁਸੀਂ ਸਿੱਖਾਂ ਨਾਲ ਵੈਰ ਕਮਾਓਗੇ ਤਾਂ ਉਹ ਤੁਹਾਨੂੰ ਪਾਣੀ ਦੀ ਘੁੱਟ ਵੀ ਨਹੀਂ ਪੀਣ ਦੇਣਗੇ। ਹੁਣ ਸੁਲਹ-ਸਫਾਈ ਦਾ ਸਮਾਂ ਹੈ। ਮੈਂ ਤੁਹਾਡੇ ਤੇ ਖ਼ਾਲਸੇ ਵਿੱਚ ਮਧਿਅਸਥ ਬਣ ਸਕਦਾ ਹਾਂ। ਫਿਰ ਤੁਸੀਂ ਭੈ ਰਹਿਤ ਹੋ ਕੇ ਆਪਣੇ ਰਾਜਾਂ ਤੇ ਰਾਜ ਕਰ ਸਕਦੇ ਹੋ।"

# ਕਾਂਡ—61

ਹੁਣ ਰਾਜਿਆਂ ਨੂੰ ਚੰਗੀ ਤਰ੍ਹਾਂ ਸਪਸ਼ਟ ਹੋ ਗਿਆ ਸੀ ਕਿ ਗੁਰੂ ਜੀ ਨਾ ਤਾਂ ਅਧੀਨਗੀ ਪ੍ਰਵਾਨ ਕਰਨਗੇ ਤੇ ਨਾ ਹੀ ਸੁਲਹ ਕਰਨਗੇ। ਅਗਲੇ ਦਿਨ ਉਹਨਾਂ ਜੰਗ ਦਾ ਬਿਗਲ ਬਜਾ ਦਿੱਤਾ ਤੇ ਜਿਵੇਂ ਉਹਨਾਂ ਨੂੰ ਆਸ ਸੀ ਜਗਤਉੱਲਾ ਨਾਮ ਦੇ ਇੱਕ ਵਿਅਕਤੀ ਦੀ ਅਗਵਾਈ ਵਿੱਚ ਬਹੁਤ ਭਾਰੀ ਗਿਣਤੀ ਰੰਘੜ ਤੇ ਗੁੱਜਰ ਉਹਨਾਂ ਦੇ ਝੰਡੇ ਹੇਠ ਜਮ੍ਹਾਂ ਹੋ ਗਏ। ਫਿਰ ਮਿੱਤਰ ਸੈਨਾਵਾਂ ਆਪਣੇ ਝੰਡੇ ਲਹਿਰਾਂਦੀਆਂ ਹੋਈਆਂ ਆਨੰਦਪੁਰ ਵੱਲ ਤੁਰ ਪਈਆਂ। ਸਭ ਤੋਂ ਅੱਗੇ ਕਿਹਾ ਜਾਂਦਾ ਹੈ ਕਿ ਤਾਕਤਵਰ ਹਾਥੀ ਵਾਂਗ ਝੂਲਦਾ ਜਾਂਦਾ ਘੁਮੰਡੀ ਜਸਵਾਨ ਦਾ ਰਾਜਾ ਕੇਸਰੀ ਚੰਦ ਸੀ। ਗੁਰੂ ਜੀ ਸੁਰੱਖਿਆ ਲਈ ਤਿਆਰੀ ਕਰਨ ਲੱਗੇ ਤੇ ਉਹਨਾਂ ਨੇ ਸਿੱਖਾਂ ਨੂੰ ਸੰਖੇਪ ਜਿਹਾ ਭਾਸ਼ਣ ਦਿੱਤਾ,"ਖ਼ਾਲਸਾ ਜੀ ਮੈਂ ਸਦਾ ਹੀ ਤੁਹਾਡਾ ਸਾਥੀ ਤੇ ਸਹਾਇਕ ਹਾਂ। ਜੇ ਤੁਸੀਂ ਲੜਦੇ ਹੋਏ ਮਰ ਗਏ ਤਾਂ ਤੁਸੀਂ ਸ਼ਹੀਦਾਂ ਵਾਲੇ ਸਭ ਸੁੱਖ ਮਾਣੋਗੇ, ਜੇ ਜਿੰਦਾ ਰਹੇ ਤੇ ਜਿੱਤ ਪ੍ਰਾਪਤ ਕੀਤੀ ਤਾਂ ਸਾਮਰਾਜ ਤੁਹਾਡਾ ਹੋਵੇਗਾ।' ਸਿੱਖਾਂ ਦੇ ਹੌਸਲੇ ਭਾਈ ਸਾਲ੍ਹੋ ਦੇ ਪੋਤਰੇ ਦੁਨੀ ਚੰਦ ਦੀ ਅਗਵਾਈ 'ਚ ਮਾਝੇ 'ਚੋਂ ਪੰਜ ਸੌ ਸਿੱਖਾਂ ਦੇ ਆਉਣ ਨਾਲ ਹੋਰ ਵੀ ਬੁਲੰਦ ਹੋ ਗਏ। ਭਾਈ ਸਾਲ੍ਹੋ ਇੱਕ ਉੱਘਾ ਸਿੱਖ ਸੀ ਜੋ ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਦੇ ਸਮੇਂ ਹੋਇਆ ਸੀ। ਇਸ ਸੰਕਟ ਕਾਲ ਵਿੱਚ ਹੋਰ ਪਾਸਿਆਂ ਤੋਂ ਵੀ ਕੁਮਕਾਂ ਪਹੁੰਚ ਗਈਆਂ।

ਜੋ ਹਥਿਆਰ ਗੁਰੂ ਜੀ ਨੇ ਸਿੱਖਾਂ ਵਿੱਚੇ ਵੰਡੇ, ਉਹਨਾਂ ਦੇ ਨਾਵਾਂ ਦਾ ਪੂਰਾ ਵੇਰਵਾ ਦਿੱਤਾ ਗਿਆ ਹੈ : ਤੀਰ-ਕਮਾਨ, ਤੇਗੇ, ਕਟਾਰਾਂ, ਜਮਧਾਰ, ਸਿਰੋਹੀਆਂ, ਸਾਂਗਾਂ, ਬਰਛੇ, ਬਿਛੂਏ, ਜੰਬੂਏ, ਕਰਵਾਲ, ਸੇਲੇ, ਪਿਸਤੌਲ ਤੇ ਤੋੜੇਦਾਰ ਬੰਦੂਕਾਂ।

ਆਨੰਦਪੁਰ ਵਿੱਚ ਦੋ ਕਿਲ੍ਹੇ ਸਨ-ਇੱਕ ਦਾ ਨਾਮ ਫਤਿਹਗੜ੍ਹ ਸੀ ਤੇ ਦੂਸਰੇ ਦਾ ਨਾਮ ਲੋਹਗੜ੍ਹ। ਗੁਰੂ ਜੀ ਨੇ ਆਪਣੇ ਆਦਮੀਆਂ ਨੂੰ ਹੁਕਮ ਦਿੱਤਾ ਹੋਇਆ ਸੀ ਕਿ ਉਹ ਸ਼ਹਿਰ ਤੋਂ ਬਾਹਰ ਜਾ ਕੇ, ਅੱਗੇ ਵਧ ਕੇ ਪਹਿਲ ਨਾ ਕਰਨ, ਸਗੋਂ ਜਿੱਥੋਂ ਤੱਕ ਸੰਭਵ ਹੋਵੇ ਰੱਖਿਆਤਮਕ ਹੋਣ। ਸ਼ੇਰ ਸਿੰਘ ਤੇ ਨਾਹਰ ਸਿੰਘ ਜੋ 500 ਸੈਨਕਾਂ ਦੇ ਕਮਾਨ ਅਫਸਰ ਸਨ ਉਹਨਾਂ ਨੂੰ ਲੋਹਗੜ੍ਹ ਦੀ ਸੁਰੱਖਿਆ ਕਰਨ ਲਈ ਕਿਹਾ ਗਿਆ। ਫਤਿਹਗੜ੍ਹ ਦੀ ਸੁਰੱਖਿਆ ਦਾ ਕੰਮ ਉਦੈ ਸਿੰਘ ਨੂੰ ਸੌਂਪਿਆ ਗਿਆ ਜਿਸ ਨੂੰ ਦੁਨੀ ਚੰਦ ਵੱਲੋਂ ਕੁਮਕ ਦਿੱਤੀ ਜਾਣੀ ਸੀ, ਜੋ ਮਾਝੇ ਦੀ ਸੈਨਾ ਦਾ ਕਮਾਨ ਅਫਸਰ ਸੀ। ਇਤਨੇ ਵਿੱਚ ਮਿੱਤਰ ਸੈਨਾਵਾਂ ਅੱਗੇ ਵੱਧ ਆਈਆਂ ਤੇ ਆਨੰਦਪੁਰ ਉੱਤੇ ਆਹਣ ਦੇ ਦਲ ਵਾਂਗ ਝਪਟ ਪਈਆਂ।

ਗੁਰੂ ਜੀ ਦਾ ਸਭ ਤੋਂ ਵੱਡਾ ਲੜਕਾ ਅਜੀਤ ਸਿੰਘ ਜੋ ਜੁਆਨ ਹੋ ਗਿਆ ਸੀ, ਆਪਣੇ ਪਿਤਾ ਪਾਸ ਗਿਆ ਤੇ ਉਸਨੇ ਆਪਣੇ ਆਪ ਨੂੰ ਸੈਨਕ ਸੇਵਾ ਲਈ ਪੇਸ਼ ਕੀਤਾ। ਪ੍ਰੰਤੂ ਉਹ ਇਤਨਾ ਸ਼ਰਮਾਕਲ ਸੀ ਕਿ ਆਪਣੇ ਪਿਤਾ ਸਾਹਮਣੇ ਬੋਲ ਨਾ ਸਕਿਆ ਤੇ ਉਦੈ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਉਹਦੇ ਵੱਲੋਂ ਗੁਰੂ ਜੀ ਨੂੰ ਕਹੇ। ਗੁਰੂ ਜੀ ਨੇ ਕਿਹਾ ਕਿ

ਹਰ ਸੱਚੇ ਸਿੱਖ ਦਾ ਕਰਤੱਵ ਹੈ ਕਿ ਉਹ ਆਪਣੇ ਧਰਮ, ਆਪਣੇ ਮੁਲਕ ਤੇ ਨੇਕ ਮੰਤਵ ਲਈ ਲੜੇ ਤੇ ਉਸਨੂੰ ਇਹ ਵੇਖ ਕੇ ਖੁਸ਼ੀ ਹੋਈ ਕਿ ਉਸ ਦੇ ਬੇਟੇ ਨੇ ਵੀ ਜੱਦੀ ਕਿੱਤਾ ਅਪਣਾ ਲਿਆ ਹੈ। ਗੁਰੂ ਜੀ ਨੇ ਉਸਨੂੰ 100 ਸੈਨਿਕਾਂ ਦੀ ਕਮਾਨ ਸੌਂਪ ਦਿੱਤੀ ਤੇ ਉਸਨੂੰ ਸਲਾਹ ਦਿੱਤੀ ਕਿ ਉਹ ਅਜੇ ਜੰਗ ਬਾਰੇ ਅਨੁਭਵਹੀਣ ਹੋਣ ਕਾਰਨ ਪਿੱਛੇ ਰਹਿ ਕੇ ਹਾਲਾਤ ਤੇ ਨਜ਼ਰ ਰੱਖੇ।

ਰਾਜਾ ਅਜਮੇਰ ਚੰਦ ਆਪਣੇ ਸਾਥੀ ਰਾਜਿਆਂ ਨੂੰ ਇਹ ਕਹਿੰਦਾ ਹੋਇਆ ਕਿ ਗੁਰੂ ਨਾਲ ਇਹ ਸਾਡਾ ਮਹੱਤਵਪੂਰਨ ਸੰਗਰਾਮ ਹੈ, ਆਪਣੀ ਸੈਨਾ ਨਾਲ ਅੱਗੇ ਵਧਿਆ। ਪਹਾੜੀ ਰਾਜਿਆਂ ਨੇ ਗੁਰੂ ਜੀ ਦੇ ਕਿਲ੍ਹੇ ਉਪਰ ਵੱਡੀਆਂ ਤੋਪਾਂ ਨਾਲ ਗੋਲੀਆਂ ਚਲਾਉਣੀਆਂ ਸੁਰੂ ਕਰ ਦਿੱਤੀਆਂ। ਜਸਵਾਨ ਦੇ ਰਾਜਾ ਕੇਸਰੀ ਚੰਦ ਨੇ ਆਪਣੀ ਸੈਨਾ ਨਾਲ ਉਦੈ ਸਿੰਘ ਦੀਆਂ ਚੌਕੀਆਂ ਤੇ ਹਮਲਾ ਕਰ ਦਿੱਤਾ। ਦੋਹਾਂ ਪਾਸਿਆਂ ਤੋਂ ਤੀਰ ਤੇ ਗੋਲੀਆਂ ਭਾਰਤ ਦੇ ਸਾਉਣ ਤੇ ਭਾਦਰੋਂ ਦੇ ਮਹੀਨਿਆਂ ਵਿੱਚ ਪੈਂਦੇ ਮੀਂਹ ਵਾਂਗ ਵਰ੍ਹਨ ਲੱਗੀਆਂ। ਰੰਘੜ ਤੇ ਗੁੱਜਰ ਜੋ ਬੜੀ ਦ੍ਰਿੜ੍ਹਤਾ ਨਾਲ ਲੜਾਈ ਲੜਦੇ ਪ੍ਰਤੀਤ ਹੁੰਦੇ ਸਨ ਹੁਣ ਘੱਟ ਕੇ ਆਪਣੀ ਗਿਣਤੀ ਤੋਂ ਅੱਧੇ ਰਹਿ ਗਏ ਸਨ ਤੇ ਨੱਠ ਜਾਣ ਦੀ ਵਿਉਂਤ ਬਣਾ ਰਹੇ ਸਨ। ਰਾਜਾ ਅਜਮੇਰ ਚੰਦ ਉਹਨਾਂ ਦੇ ਨੇਤਾ ਜਗਤਉੱਲਾ ਪਾਸ ਗਿਆ ਤੇ ਉਸਨੂੰ ਉਤੇਜਿਤ ਕਰਨ ਲੱਗਾ। ਉਸਨੇ ਉਸਨੂੰ ਲਲਕਾਰਿਆ ਕਿ ਉਹ ਰੰਘੜਾਂ ਦੇ ਸ਼ਹਿਰਾਂ ਨੂਹ ਤੇ ਬਜਰੂੜ ਦੀ ਸਿੱਖਾਂ ਹੱਥੋਂ ਲੁੱਟ ਤੇ ਬਰਬਾਦੀ ਦਾ ਬਦਲਾ ਲਵੇ। ਜਗਤਉੱਲਾ ਆਪਣੇ ਆਦਮੀਆਂ ਨੂੰ ਘੇਰ ਕੇ ਇਕੱਠੇ ਕਰਨ ਵਿੱਚ ਸਫਲ ਹੋ ਗਿਆ ਤੇ ਉਹਨਾਂ ਫਿਰ ਬੜੀ ਬੀਰਤਾ ਨਾਲ ਲੜਾਈ ਲੜਨੀ ਸ਼ੁਰੂ ਕਰ ਦਿੱਤੀ। ਉਦੈ ਸਿੰਘ ਇਹ ਵੇਖ ਕੇ ਗੁਰੂ ਜੀ ਦੇ ਬੇਟੇ ਨੂੰ ਲੈ ਕੇ ਆਇਆ ਤੇ ਵੈਰੀ ਤੇ ਇੱਕ ਜ਼ਬਰਦਸਤ ਹੱਲਾ ਬੋਲ ਦਿੱਤਾ। ਅਜੀਤ ਸਿੰਘ ਨੇ ਬਹੁਤ ਵੀਰਤਾ ਤੇ ਨਿਪੁੰਨਤਾ ਦਿਖਾਈ ਤੇ ਉਹਦੇ ਨਮੂਨੇ ਤੇ ਚਲਦੇ ਹੋਏ ਉਹਦੇ ਸੈਨਕਾਂ ਨੇ ਵੈਰੀਆਂ ਦੇ ਇਸ ਤਰ੍ਹਾਂ ਸਿਰ ਲਾਹੇ ਜਿਵੇਂ ਉਹ ਤਰਬੂਜ਼ ਹੋਣ। ਗੁਰੂ ਜੀ ਇੱਕ ਉੱਚੀ ਚੋਟੀ ਤੋਂ ਜੰਗ ਦੇਖਦੇ ਰਹੇ ਤੇ ਮਿੱਤਰ ਦਲਾਂ ਉੱਤੇ ਘਾਤਕ ਤੇ ਅਚੁੱਕ ਨਿਸ਼ਾਨੇ ਸੇਧ ਕੇ ਤੀਰ ਚਲਾਉਂਦੇ ਰਹੇ।

ਅਨੇਕ ਬਹਾਦਰ ਸਿੱਖ ਵੈਰੀ ਵਿਰੁੱਧ ਦ੍ਰਿੜ੍ਹਤਾ ਨਾਲ ਡਟੇ ਰਹੇ ਤੇ ਉਹਨਾਂ ਨੂੰ ਪਿੱਛੇ ਹਟਣ ਲਈ ਮਜਬੂਰ ਕਰ ਦਿੱਤਾ। ਇਹ ਵੇਖ ਕੇ ਮਿੱਤਰ ਰਾਜਿਆਂ ਨੇ ਇੱਕ ਸੰਖੇਪ ਜਿਹੀ ਜੰਗੀ-ਸਭਾ ਕੀਤੀ ਜਿਸ ਅਨੁਸਾਰ ਕੇਸਰੀ ਚੰਦ ਨੂੰ ਸੱਜੀ ਬਾਹੀ ਤੇ ਜਗਤਉੱਲਾ ਨੂੰ ਖੱਬੀ ਬਾਹੀ ਤੇ ਖੁਦ ਅਜਮੇਰ ਚੰਦ ਤੇ ਉਹਦੀਆਂ ਫ਼ੌਜਾਂ ਨੂੰ ਆਨੰਦਪੁਰ ਤੇ ਸਾਹਮਣੇ ਵਾਲੇ ਪਾਸੇ ਤੋਂ ਹਮਲਾ ਕਰਨ ਲਈ ਭੇਜਣ ਦਾ ਫੈਸਲਾ ਲਿਆ ਗਿਆ। ਜਗਤਉੱਲਾ ਦੀ ਛਾਤੀ ਤੇ ਸਾਹਿਬ ਸਿੰਘ ਦੀ ਬੰਦੂਕ ਤੋਂ ਚੱਲੀ ਗੋਲੀ ਲੱਗੀ ਤੇ ਉਹ ਬੇਜਾਨ ਧਰਤੀ ਤੇ ਡਿੱਗ ਪਿਆ। ਗੁਰੂ ਜੀ ਦੇ ਸਰਵੋਤਮ ਸੂਰਮਿਆਂ ਵਿੱਚੋਂ ਮਾਨ ਸਿੰਘ ਝੱਟ ਹੀ ਉੱਥੇ ਗੁਰੂ ਜੀ ਦਾ ਨਿਸ਼ਾਨ ਹੈ ਲੈ ਕੇ ਆ ਗਿਆ ਤੇ ਉਸਨੇ ਉਸ ਥਾਂ ਤੇ ਵੈਰੀ ਨੂੰ ਇਹ ਸੰਕੇਤ ਦੇਣ ਲਈ ਗੱਡ ਦਿੱਤਾ ਕਿ ਸਿੱਖ ਇੱਕ ਕਦਮ ਵੀ ਪਿੱਛੇ ਨਹੀਂ ਹਟਣਗੇ ਤੇ ਨਾ ਹੀ ਉਹਨਾਂ ਨੂੰ ਜਗਤਉੱਲਾ ਦੀ ਲੋਥ ਚੁੱਕਣ ਦੇਣਗੇ।

ਕਾਂਗੜੇ ਦੇ ਰਾਜਾ ਘੁਮੰਡ ਚੰਦ ਨੇ ਆ ਕੇ ਗੁਰੂ ਜੀ ਦਾ ਨਿਸ਼ਾਨ (ਝੰਡਾ) ਉਖਾੜਨ ਤੇ ਸਿੱਖਾਂ ਨੂੰ ਰੰਘੜਾਂ ਦੇ ਮਰੇ ਹੋਏ ਮੁਖੀ ਦੀ ਲਾਸ਼ ਤੇ ਕਬਜ਼ਾ ਕਰਨ ਤੋਂ ਰੋਕਣ ਦੀ ਕੋਸ਼ਿਸ਼

ਕੀਤੀ। ਇਸ ਤੇ ਮਿੱਤਰ ਸੈਨਾ ਇਕੱਠੀ ਹੋ ਕੇ ਆ ਗਈ ਤੇ ਕਤਲੇਆਮ ਆਰੰਭ ਹੋ ਗਿਆ। ਘੁਮੰਡ ਚੰਦ ਤੇ ਉਹਦੇ ਸੈਨਕ ਅਰੁੱਕ ਤੇ ਲਗਾਤਾਰ ਤੀਰ ਚਲਾਉਂਦੇ ਰਹੇ ਪ੍ਰੰਤੂ ਉਹ ਸਿੱਖਾਂ ਨੂੰ ਪਿੱਛੇ ਧਕੇਲ ਨਾ ਸਕੇ। ਸਿੱਖ ਰਾਤ ਪੈਂਦੀ ਤੱਕ ਆਪਣੀ ਰੱਖਿਆ ਕਰਦੇ ਰਹੇ ਤੇ ਜਗਤਉੱਲਾ ਦੀ ਲਾਸ਼ ਕਬਜ਼ੇ 'ਚ ਰੱਖਣ ਵਿੱਚ ਸਫਲ ਰਹੇ। ਫਿਰ ਵਿਰੋਧ ਕਰ ਰਹੀਆਂ ਸੈਨਾਵਾਂ ਆਰਾਮ ਲਈ ਆਪੋ ਆਪਣੇ ਡੇਰਿਆਂ 'ਚ ਚਲੀਆਂ ਗਈਆਂ। ਗੁਰੂ ਜੀ ਨੇ ਆਪਣੇ ਬੇਟੇ ਤੇ ਜਗਤਉੱਲਾ ਦਾ ਸੰਘਾਰ ਕਰਨ ਵਾਲੇ ਸਾਹਿਬ ਸਿੰਘ ਦੀ ਸ਼ਲਾਘਾ ਕੀਤੀ। ਇਹ ਵਰਣਨ ਕੀਤਾ ਗਿਆ ਹੈ ਕਿ ਜ਼ਖ਼ਮੀਆਂ ਨੂੰ ਰਾਤੋ ਰਾਤ ਠੀਕ ਕਰਨ ਲਈ ਸਾਲ ਦੇ ਦਰਖਤ ਦੇ ਪੱਤੇ ਜ਼ਖ਼ਮਾਂ ਤੇ ਬੰਨ੍ਹੇ ਗਏ।

ਪਹਾੜੀ ਰਾਜੇ ਲੜਾਈ ਦੇ ਸਿੱਟਿਆਂ ਤੋਂ ਬੜੇ ਨਿਰਾਸ਼ ਸਨ। ਉਹਨਾਂ ਨੇ ਰਾਤ ਨੂੰ ਜੰਗੀ-ਸਭਾ ਬੁਲਾਈ। ਰਾਜਾ ਅਜਮੇਰ ਚੰਦ ਸਿੱਖਾਂ ਵੱਲੋਂ ਜਗਤਉੱਲਾ ਦੀ ਲੋਥ ਉਠਾਉਣ 'ਚ ਪਾਈ ਰੋਕ ਤੋਂ ਬਹੁਤ ਡਰਿਆ ਹੋਇਆ ਸੀ ਤੇ ਮਹਿਸੂਸ ਕਰ ਰਿਹਾ ਸੀ ਕਿ ਲੜਾਈ ਨੂੰ ਲਮਕਾਉਣ ਦਾ ਕੋਈ ਫਾਇਦਾ ਨਹੀਂ ਹੋਵੇਗਾ। ਜੇ ਅਗਲੀ ਸਵੇਰ ਨੂੰ ਵੀ ਕਿਸਮਤ ਨੇ ਸਾਥ ਨਾ ਦਿੱਤਾ ਤਾਂ ਪਹਾੜੀ ਫ਼ੌਜਾਂ ਖਤਮ ਹੋ ਜਾਣਗੀਆਂ। ਕਾਂਗੜੇ ਦੇ ਰਾਜੇ ਨੇ ਰਾਜਾ ਅਜਮੇਰ ਚੰਦ ਦੇ ਫੈਸਲੇ ਨੂੰ ਪ੍ਰਵਾਨ ਕਰਨ ਲਈ ਆਪਣੀ ਰਜ਼ਾਮੰਦੀ ਦੇ ਦਿੱਤੀ। ਮੰਡੀ ਦਾ ਰਾਜਾ ਵੀ ਸੁਲਹ ਦੇ ਹੱਕ ਵਿੱਚ ਸੀ ਤੇ ਉਸਨੇ ਗੁਰੂ ਪਾਸੋਂ ਮੁਆਫੀ ਮੰਗ ਲੈਣ ਦੀ ਸਲਾਹ ਦਿੱਤੀ। ਉਹਦਾ ਵਿਚਾਰ ਸੀ ਕਿ ਗੁਰੂ ਨਾਨਕ ਦੇ ਰੂਹਾਨੀ ਤਖਤ ਤੇ ਬੈਠੇ ਹੋਣ ਕਾਰਨ ਗੁਰੂ ਜੀ ਪਾਸ ਪ੍ਰਾਰਥਕ ਬਣ ਕੇ ਬੇਨਤੀ ਕਰਨ ਵਿੱਚ ਕੋਈ ਅਪਮਾਨ ਨਹੀਂ ਹੈ। ਪ੍ਰੰਤੂ ਹੰਡੂਰ ਦੇ ਰਾਜੇ ਦਾ ਖਿਆਲ ਸੀ ਕਿ ਸਮਝੌਤਾ ਕਰਨ ਦਾ ਕੋਈ ਕਾਰਨ ਨਹੀਂ ਸੀ। ਜਸਵਾਨ ਦਾ ਰਾਜਾ ਗੁਰੂ ਜੀ ਦੀ ਸ਼ਕਤੀ ਪ੍ਰਤੀ ਘ੍ਰਿਣਾ ਦਾ ਵਿਖਾਵਾ ਕਰ ਰਿਹਾ ਸੀ। ਉਸਨੇ ਪ੍ਰਣ ਕੀਤਾ ਕਿ ਉਹ ਪਹਿਲਾਂ ਨਾਲੋਂ ਵੀ ਵਧੇਰੇ ਦ੍ਰਿੜ੍ਹਤਾ ਨਾਲ ਲੜੇਗਾ ਤੇ ਉਸਨੂੰ ਅਨੰਦਪੁਰ ਵਿੱਚੋਂ ਬਾਹਰ ਕੱਢ ਦੇਵੇਗਾ।

ਅਗਲੀ ਸਵੇਰ ਜਦੋਂ ਪਹਾੜੀ ਫ਼ੌਜਾਂ ਮੁੜ ਆਨੰਦਪੁਰ ਨੂੰ ਘੇਰਨ ਲਈ ਅੱਗੇ ਵਧੀਆਂ ਤਾਂ ਸਿੱਖਾਂ ਨੇ ਬੀਰਤਾ ਨਾਲ ਟਾਕਰਾ ਕੀਤਾ। ਇਤਹਾਦੀ ਫ਼ੌਜਾਂ ਸ਼ਹਿਰ ਦੇ ਇੱਕ ਭਾਗ ਉਪਰ ਹਮਲਾ ਕੇਂਦ੍ਰਿਤ ਕਰਨ ਤੇ ਸੰਤੁਸ਼ਟ ਰਹੀਆਂ। ਦੁਪਹਿਰ ਤੱਕ ਲੜਾਈ ਭਾਗਾਂ ਦੀ ਪਲ-ਪਲ ਬਦਲਦੀ ਚਾਲ ਨਾਲ ਚਲਦੀ ਰਹੀ। ਤਦ ਅਜੀਤ ਸਿੰਘ ਨੇ ਲੜਾਈ ਲਈ ਮੁੜ ਤਿਆਰੀ ਕਰ ਲਈ ਤੇ ਆਪਣੇ ਪਿਤਾ ਨੂੰ ਇਹ ਵੇਖਣ ਲਈ ਬੇਨਤੀ ਕੀਤੀ ਕਿ ਉਹ ਕਿਵੇਂ ਇਸ ਨੂੰ ਆਪਣੇ ਅਨੁਕੂਲ ਕਰਦਾ ਹੈ। ਗੁਰੂ ਜੀ ਨੇ ਸਾਵਧਾਨ ਰਹਿਣ ਦੀ ਸਲਾਹ ਦਿੱਤੀ ਤੇ ਬੇਲੋੜਾ ਖਤਰੇ ਵਿੱਚ ਪੈਣ ਤੋਂ ਮਨ੍ਹਾ ਕੀਤਾ। ਨਾਲ ਹੀ ਉਹਨਾਂ ਹਜ਼ਾਰਾਂ ਹੀ ਸਿੱਖ ਉਸਦੀ ਸਹਾਇਤਾ ਲਈ ਜੰਗ ਵਿੱਚ ਭੇਜ ਦਿੱਤੇ ਜੋ ਲੜਾਈ ਉਹਨਾਂ ਦੇ ਅਨੁਸਾਰ ਧਰਮ ਦੀ ਰਖਿਆ ਲਈ (ਧਰਮ-ਯੁੱਧ) ਸੀ। ਪਹਾੜੀ ਰਾਜਿਆਂ ਦੀਆਂ ਸੰਮਿਲਿਤ ਸੈਨਾਵਾਂ ਉਹਨਾਂ ਸੈਨਾਵਾਂ ਉਹਨਾਂ ਵੱਲ ਇੰਝ ਹਿੰਸਾ ਤੇ ਬਲ ਪ੍ਰਯੋਗ ਕਰਦੀਆਂ ਵਧੀਆਂ ਜਿਵੇਂ ਹਿਮਾਲਾ ਤੋਂ ਭਰਵੀਂ ਵਰਖਾ ਰੁੱਤ ਵਿੱਚ ਪਾਣੀ ਦਾ ਤੇਜ਼ ਪ੍ਰਵਾਹ ਨਿਕਲਦਾ ਹੈ।

ਜਿਧਰ ਵੀ ਅਜੀਤ ਸਿੰਘ ਤੀਰ ਛੱਡਦਾ, ਉਹ ਮੌਤ ਦੇ ਦੂਤ ਬਣ ਕੇ ਜਾਂਦੇ। ਜਦੋਂ ਉਸਦਾ ਘੋੜਾ ਮਾਰਿਆ ਗਿਆ ਤਾਂ ਉਹ ਪੈਦਲ ਲੜਨ ਲਗਾ ਤੇ ਦੁਸ਼ਮਣ ਦੀ ਬਹੁਤ ਤਬਾਹੀ ਕੀਤੀ। ਉਸਦੇ ਫ਼ੌਜੀ ਜੋਸ਼ ਦਾ ਪ੍ਰਭਾਵ ਸਿੱਖ ਸੈਨਿਕਾਂ ਤੇ ਵੀ ਹੋਇਆ ਜਿਸਦਾ

ਸਿੱਟਾ ਇਹ ਹੋਇਆ ਕਿ ਪਹਾੜੀ ਫ਼ੌਜਾਂ ਪਿੱਛੇ ਹਟਣ ਲੱਗੀਆਂ। ਇਹ ਵੇਖ ਕੇ ਰਾਜਾ ਕੇਸਰੀ ਚੰਦ ਆਪਣੀਆਂ ਸੈਨਾਵਾਂ ਨੂੰ ਬੁਰਾ ਭਲਾ ਕਹਿਣ ਲੱਗਾ, ਜਿਸ ਕਾਰਨ ਉਹਨਾਂ ਫਿਰ ਦੁਬਾਰਾ ਲੜਨਾ ਆਰੰਭ ਕੀਤਾ ਤੇ ਹਥਿਆਰ ਵਰਤਣੇ ਸ਼ੁਰੂ ਕੀਤੇ। ਨਾਲ ਹੀ ਵੈਰੀਆਂ ਨੂੰ ਇਹ ਵੀ ਸਪਸ਼ਟ ਹੋ ਗਿਆ ਕਿ ਉਹ ਬਹਾਦਰ ਸਿੱਖਾਂ ਤੇ ਜਿੱਤ ਹਾਸਲ ਨਹੀਂ ਕਰ ਸਕਦੇ ਤੇ ਉਹਨਾਂ ਨੂੰ ਆਪਣੇ ਮੁਹਾਸਰੇ ਦੀ ਸਫਲਤਾ ਲਈ ਰੱਖਿਆ ਸੈਨਾ ਭੁੱਖੀ ਮਾਰਨ ਲਈ ਕੁਝ ਹੋਰ ਸਮੇਂ ਲਈ ਉਡੀਕ ਕਰਨੀ ਪਵੇਗੀ।

ਨਾਕਾਬੰਦੀ ਦੋ ਮਹੀਨੇ ਰਹੀ ਤੇ ਇਸ ਸਮੇਂ ਯੁੱਧ ਵਿਧੀ ਨਾਲ ਸਬੰਧਿਤ ਘਟਨਾਵਾਂ ਘਟੀਆਂ। ਇੱਕ ਵਾਰ ਸਿੱਖਾਂ ਨੇ ਵੈਰੀ ਦੇ ਮੋਰਚਿਆਂ ਨੂੰ ਹਟਾ ਦੇਣ ਦੀ ਪੱਕੀ ਧਾਰ ਲਈ ਤੇ ਬਿਨਾਂ ਗੋਲੀ ਚਲਾਏ ਸਭ ਨੂੰ ਮਾਰ ਦਿੱਤਾ। ਉਹਨਾਂ ਨੇ ਰਾਤ ਨੂੰ ਧਾਵਾ ਕਰਕੇ ਕਈ ਮੁਖੀ ਪਹਾੜੀ ਆਗੂ ਮਾਰ ਦਿੱਤੇ।

ਜਦੋਂ ਪਹਾੜੀ ਰਾਜੇ ਘੇਰਾ ਲਮਕਾਉਣ ਨਾਲ ਵੀ ਅਸਫਲ ਰਹੇ ਤਾਂ ਰਾਜਾ ਕੇਸਰੀ ਚੰਦ ਨੇ ਇੱਕ ਹਾਥੀ ਨੂੰ ਨਸ਼ੇ ਵਿੱਚ ਮਦਹੋਸ਼ ਕਰਕੇ ਸ਼ਹਿਰ ਤੇ ਹਮਲਾ ਕਰਨ ਲਈ ਤਿਆਰ ਕੀਤਾ। ਕੇਸਰੀ ਚੰਦ ਸ਼ਹਿਰ ਦੇ ਸੁਰੱਖਿਆ ਪ੍ਰਬੰਧਾਂ ਨੂੰ ਕਾਗਜ਼ ਤੇ ਰੇਤ ਦੇ ਬਣੇ ਹੋਏ ਸਮਝਦਾ ਸੀ ਜੋ ਹਾਥੀ ਦੇ ਸੁੰਢ ਲਾਉਣ ਨਾਲ ਹੀ ਖਤਮ ਹੋ ਜਾਣੇ ਸਨ। ਮੰਡੀ ਦੇ ਰਾਜਾ ਨੇ ਇੱਕ ਵਾਰ ਫਿਰ ਸੁਲਹ ਦੇ ਹੱਕ ਵਿੱਚ ਆਵਾਜ਼ ਉਠਾਈ ਤੇ ਵਧੀਆ ਸੈਨਾ ਅੱਗੇ ਹਾਰ ਮੰਨ ਲੈਣ ਲਈ ਆਖਿਆ। ਪ੍ਰੰਤੂ ਕੇਸਰੀ ਚੰਦ ਨੇ ਕਸਮ ਖਾਧੀ ਕਿ ਜੇ ਉਸਨੇ ਸ਼ਾਮ ਤੱਕ ਕਿਲ੍ਹੇ ਤੇ ਕਬਜ਼ਾ ਨਾ ਕੀਤਾ ਤਾਂ ਉਹ ਆਪਣੇ ਮਾਂ ਪਿਉ ਦਾ ਪੁੱਤ ਹੀ ਨਹੀਂ। ਜੇ ਉਹ ਆਪਣੇ ਉਦੇਸ਼ 'ਚ ਅਸਫਲ ਰਿਹਾ ਤਾਂ ਭਵਿੱਖ ਵਿੱਚ ਹਿੰਦੂ ਧਰਮ ਵਿਰੁੱਧ ਹੋਣ ਵਾਲੇ ਵੱਡੇ ਅਪਰਾਧਾਂ ਦੀ ਸਜ਼ਾ ਲਈ ਉਹ ਜ਼ਿੰਮੇਵਾਰ ਹੋਵੇਗਾ। ਉਸਨੇ ਦੁਬਾਰਾ ਇਹ ਵੀ ਕਿਹਾ ਕਿ ਜਿੱਥੋਂ ਤੱਕ ਗਿਣਤੀ ਦਾ ਸਬੰਧ ਹੈ ਸਿੱਖ ਪਹਾੜੀਆਂ ਦੇ ਮੁਕਾਬਲੇ ਦਲੀਏ 'ਚ ਲੂਣ ਵਾਂਗ ਹਨ।

ਜਦੋਂ ਗੁਰੂ ਜੀ ਨੇ ਕੇਸਰੀ ਚੰਦ ਦੀਆਂ ਡੀਂਗਾਂ ਬਾਰੇ ਸੁਣਿਆ ਤਾਂ ਉਹਨਾਂ ਕਿਹਾ ਕਿ ਦੁਨੀ ਚੰਦ ਜੋ ਮਾਝੇ ਦੇ ਸਿਪਾਹੀਆਂ ਦੀ ਕੁਮਕ ਲੈ ਕੇ ਆਇਆ ਹੈ, ਉਹਨਾਂ ਦਾ ਹਾਥੀ ਹੈ ਜਿਸਦੇ ਟਾਕਰੇ ਤੇ ਕੇਸਰੀ ਚੰਦ ਦਾ ਹਾਥੀ ਤਾਂ ਇੱਕ ਕੀੜੀ ਹੈ। ਪ੍ਰੰਤੂ ਦੁਨੀ ਚੰਦ ਨੂੰ ਆਪਣੀ ਤਾਕਤ ਤੇ ਵੀਰਤਾ ਤੇ ਅਜਿਹਾ ਕੋਈ ਵਿਸ਼ਵਾਸ ਨਹੀਂ ਸੀ ਤੇ ਉਸਨੇ ਪਹਾੜੀ ਰਾਜਿਆਂ ਨਾਲ ਸੁਲਹ ਦੀ ਸਲਾਹ ਦਿੱਤੀ। ਉਸਨੇ ਇਹ ਗਿਲਾ ਕੀਤਾ ਕਿ ਗੁਰੂ ਝਗੜਾਲੂ ਤੇ ਹਿੰਸਕ ਹੈ ਤੇ ਆਪਣੇ ਪਿਤਾ ਵਾਂਗ ਨਰਮ ਤੇ ਸ਼ਹਿਣਸ਼ੀਲ ਨਹੀਂ ਹੈ। ਉਸਨੇ ਸਿੱਖਾਂ ਨੂੰ ਸਲਾਹ ਦਿੱਤੀ ਕਿ ਉਹ ਅਜਿਹੇ ਆਗੂ ਕੋਲੋਂ ਨੱਠ ਕੇ ਚਲੇ ਜਾਣ। ਗੁਰੂ ਜੀ ਦੇ ਕਿਸੇ ਵੀ ਨਜ਼ਦੀਕੀ ਪੈਰੋਕਾਰ ਨੇ ਉਹਦੀ ਸਲਾਹ ਵੱਲ ਧਿਆਨ ਨਾ ਦਿੱਤਾ ਪ੍ਰੰਤੂ ਉਹਦੀ ਸੈਨਾ ਜੋ ਉਹ ਆਪਣੇ ਨਾਲ ਲਿਆਇਆ ਸੀ, ਉਸਦੇ ਇਸ ਇਕਰਾਰ ਨਾਲ ਕਿ ਉਹ ਗੁਰੂ ਨੂੰ ਛੱਡ ਕੇ ਧੀਰਮੱਲ ਕੋਲ ਕਰਤਾਰਪੁਰ ਚਲੇ ਜਾਣਗੇ ਤੇ ਉਸਨੂੰ ਆਪਣਾ ਗੁਰੂ ਮੰਨ ਲੈਣਗੇ, ਉਹਦੇ ਮਗਰ ਲੱਗ ਗਈ। ਉੱਥੋਂ ਨੱਠਣ ਦੀ ਯੋਜਨਾ ਪੌੜੀਆਂ ਰਾਹੀਂ ਉੱਤਰ ਕੇ ਜਾਣ ਦੀ ਬਣਾਈ ਗਈ। ਜਦੋਂ ਦੁਨੀ ਚੰਦ ਉੱਤਰ ਰਿਹਾ ਸੀ ਤਾਂ ਉਸਦੀ ਪੌੜੀ ਟੁੱਟ ਗਈ ਤੇ ਉਹ ਧੜੰਮ ਕਰਕੇ ਡਿੱਗ ਪਿਆ ਤੇ ਉਸਦੀ ਲੱਤ ਟੁੱਟ ਗਈ। ਇਸ ਨਾਲ ਉਸਦੀ ਕਰਤਾਰਪੁਰ

ਜਾ ਕੇ ਆਪਣੇ ਆਪ ਨੂੰ ਤੇ ਆਪਣੇ ਸੈਨਿਕਾਂ ਨੂੰ ਧੀਰਮੱਲ ਦੇ ਅਧੀਨ ਹੋ ਜਾਣ ਦੀ ਯੋਜਨਾ ਵਿੱਚ ਵਿਘਣ ਪੈ ਗਿਆ ਤੇ ਫਲਸਰੂਪ ਉਸਨੇ ਆਪਣੇ ਘਰ ਅੰਮ੍ਰਿਤਸਰ ਮੁੜ ਜਾਣਾ ਉਚਿਤ ਸਮਝਿਆ।

ਅਗਲੀ ਸਵੇਰ ਗੁਰੂ ਜੀ ਨੇ ਭਜਨ ਬੰਦਗੀ ਤੋਂ ਫਾਰਗ ਹੋ ਕੇ ਵੇਖਿਆ ਕਿ ਦੂਨੀ ਚੰਦ ਦੇ ਦਲ ਦਾ ਕੋਈ ਵੀ ਸੈਨਿਕ ਹਾਜ਼ਰ ਨਹੀਂ ਸੀ। ਪੁੱਛਣ ਤੇ ਸਿੱਖਾਂ ਨੇ ਦੱਸਿਆ ਕਿ ਦੂਨੀ ਚੰਦ ਤੇ ਉਹਦੇ ਸਾਥੀ ਰਾਤ ਨੂੰ ਹੀ ਨੱਠ ਗਏ ਸਨ। ਗੁਰੂ ਜੀ ਨੇ ਧੀਰਜ ਨਾਲ ਕਥਨ ਕੀਤਾ ਕਿ ਜੋ ਮੌਤ ਤੋਂ ਡਰਕੇ ਨੱਸਿਆ ਹੈ ਉਸਦੀ ਮੌਤ ਉਸਨੂੰ ਘਰੇ ਉਡੀਕ ਰਹੀ ਹੈ। ਦੂਨੀ ਚੰਦ ਦੇ ਵਿਵਹਾਰ ਬਾਰੇ ਉਸਦੇ ਲੁਕੋ ਰੱਖਣ ਦੇ ਬਾਵਜੂਦ, ਅੰਮ੍ਰਿਤਸਰ ਦੇ ਵਿੱਚ ਸਭ ਨੂੰ ਜਾਣਕਾਰੀ ਹੋ ਗਈ। ਸ਼ਹਿਰ ਦੇ ਸਭ ਸਿੱਖਾਂ ਨੇ ਉਹਦੇ ਨਾਲ ਮੇਲ-ਜੋਲ ਬੰਦ ਕਰ ਦਿੱਤਾ ਤੇ ਉਹ ਸਮਾਜਿਕ ਤੇ ਧਾਰਮਕ ਪੱਖੋਂ ਘ੍ਰਿਣਾ ਦਾ ਪਾਤਰ ਬਣ ਗਿਆ। ਇੱਕ ਰਾਤ ਜਦ ਉਹ ਬਿਸਤਰੇ ਤੋਂ ਉਠਿਆ ਤਾਂ ਉਸਦੇ ਸੱਪ ਲੜ ਗਿਆ ਤੇ ਤੁਰੰਤ ਹੀ ਮਰ ਗਿਆ। ਉਸਦੇ ਪੋਤਰੇ ਆਪਣੇ ਉੱਘੇ ਸੈਨਕਾਂ ਨੂੰ ਨਾਲ ਲੈ ਕੇ ਗੁਰੂ ਜੀ ਕੋਲ ਦਾਦੇ ਦਾ ਪਰਿਵਾਰ ਨੂੰ ਲਾਇਆ ਕਲੰਕ ਧੋਣ ਲਈ ਪ੍ਰਾਰਥਨਾ ਕਰਨ ਗਏ। ਗੁਰੂ ਜੀ ਨੇ ਉਹਨਾਂ ਦੀ ਯਾਚਨਾ ਸਵੀਕਾਰ ਕਰ ਲਈ।

ਜਿਵੇਂ ਰਾਜਾ ਕੇਸਰੀ ਚੰਦ ਨੇ ਤਜ਼ਵੀਜ ਦਿੱਤੀ ਸੀ, ਇੱਕ ਹਾਥੀ ਨੂੰ ਨਸ਼ਾ ਪਿਲਾ ਕੇ ਮਸਤ ਕਰਕੇ ਆਨੰਦਪੁਰ ਤੇ ਹਮਲੇ ਲਈ ਤਿਆਰ ਕੀਤਾ ਗਿਆ। ਹਾਥੀ ਦਾ ਸਾਰਾ ਸਰੀਰ ਸੁੰਡ ਦੀ ਚੁੰਝ ਤੋਂ ਬਿਨਾਂ ਲੋਹੇ ਨਾਲ ਢੱਕ ਦਿੱਤਾ ਗਿਆ। ਹਮਲਾ ਕਰਨ ਲਈ ਉਹਦੇ ਮੱਥੇ ਵਿੱਚ ਇੱਕ ਮਜ਼ਬੂਤ ਬਰਛਾ ਬਾਹਰ ਵੱਲ ਵਧਾ ਕੇ ਪੱਕੀ ਤਰ੍ਹਾਂ ਜੁਗਤ ਨਾਲ ਜੜ ਦਿੱਤਾ ਗਿਆ। ਇਸ ਤਰ੍ਹਾਂ ਹਮਲੇ ਤੇ ਰਖਿਆ ਲਈ ਸ਼ਿਗਾਰ ਕੇ ਤੇ ਤਿਆਰ ਕਰਕੇ ਹਾਥੀ ਨੂੰ ਕਿਲ੍ਹੇ ਦੇ ਦਰਵਾਜ਼ੇ ਵਿੱਚ ਭੇਜ ਦਿੱਤਾ ਗਿਆ। ਉਸ ਪਿੱਛੇ ਪਹਾੜੀ ਰਾਜੇ ਆਪਣੀਆਂ ਸੈਨਾਵਾਂ ਲੈ ਕੇ ਆਏ। ਜਦ ਉਹ ਅਸਾਧਾਰਨ ਜਲੂਸ ਵਿੱਚ ਸ਼ਾਮਿਲ ਹੋਏ ਤਾਂ ਖੁਸ਼ੀ ਨਾਲ ਬਾਗ-ਬਾਗ ਹੋ ਗਏ ਕਿਉਂਕਿ ਉਹਨਾਂ ਨੂੰ ਪੱਕਾ ਯਕੀਨ ਸੀ ਕਿ ਉਸ ਸ਼ਾਮ ਤੱਕ ਹੀ ਕਿਲ੍ਹਾ ਉਹਨਾਂ ਦੇ ਕਬਜ਼ੇ ਵਿੱਚ ਆ ਜਾਵੇਗਾ। ਗੁਰੂ ਜੀ ਨੇ ਆਪਣੇ ਇੱਕ ਬੀਰ ਤੇ ਤਾਕਤਵਾਰ ਸੈਨਕ ਬਚਿੱਤਰ ਸਿੰਘ ਨੂੰ ਆਪਣੀ ਤਰਫੋਂ ਹਾਥੀ ਬਣ ਕੇ ਮੁਕਾਬਲਾ ਕਰਨ ਲਈ ਕਿਹਾ ਤੇ ਉਹ ਖੁਸ਼ੀ-ਖੁਸ਼ੀ ਸਹਿਮਤ ਹੋ ਗਿਆ। ਗੁਰੂ ਜੀ ਨੇ ਉਸਨੂੰ ਵਧੀਆ ਬਰਛਾ ਦਿੱਤਾ ਤੇ ਕਿਹਾ ਕਿ ਜਿਵੇਂ ਬਚਿੱਤਰ ਸਿੰਘ ਪਾਗਲ ਹਾਥੀ ਦੇ ਟਾਕਰੇ ਤੇ ਜਾਣ ਲਈ ਤਿਆਰ ਹੋ ਗਿਆ ਹੈ ਇਸੇ ਤਰ੍ਹਾਂ ਕੁਝ ਸਿੱਖ ਵੀ ਕੇਸਰੀ ਚੰਦ ਦਾ ਸਿਰ ਵੱਢ ਕੇ ਲਿਆਉਣ ਲਈ ਜਾਣ। ਉਦੈ ਸਿੰਘ ਨੇ ਇਸ ਮੰਤਵ ਲਈ ਆਪਣੀਆਂ ਸੇਵਾਵਾਂ ਅਰਪਿਤ ਕੀਤੀਆਂ ਤੇ ਗੁਰੂ ਜੀ ਤੋਂ ਉਸਨੇ ਤਲਵਾਰ ਤੇ ਅਸ਼ੀਰਵਾਦ ਪ੍ਰਾਪਤ ਕੀਤੀ। ਇਸ ਪਿੱਛੋਂ ਉਹ ਕੇਸਰੀ ਚੰਦ ਦੀ ਪੰਕਤੀ ਵਿੱਚ ਇੰਝ ਘੁੱਸ ਗਿਆ ਜਿਵੇਂ ਸ਼ੇਰ ਹਿਰਨਾਂ ਦੀ ਡਾਰ ਤੇ ਝਪਟਦਾ ਹੈ।

ਕੇਸਰੀ ਚੰਦ ਦਾ ਹਾਥੀ ਵਿਸ਼ੇਸ਼ ਕਰਕੇ ਲੋਹਗੜ੍ਹ ਦੇ ਕਿਲ੍ਹੇ ਵੱਲ ਭੇਜਿਆ ਗਿਆ। ਰਾਹ ਵਿੱਚ ਉਸਨੇ ਕੁਝ ਸਿੱਖ ਮਾਰ ਦਿੱਤੇ ਤੇ ਦਰਵਾਜ਼ੇ ਤੇ ਪਹਿਰੇਦਾਰਾਂ ਨੂੰ ਇਤਨਾ ਭੈ-ਭੀਤ ਕਰ ਦਿੱਤਾ ਕਿ ਉਹ ਆਪਣੀਆਂ ਥਾਵਾਂ ਛੱਡ ਕੇ ਸੁਰੱਖਿਆ ਲਈ ਭੱਜ ਕੇ ਸ਼ਹਿਰ ਦੇ

ਅੰਦਰ ਜਾ ਵੜੇ। ਬਚਿੱਤਰ ਸਿੰਘ ਕਿਸੇ ਸਾਧਨ ਰਾਹੀਂ ਕਿਲ੍ਹੇ ਦਾ ਦਰਵਾਜ਼ਾ ਖੋਲ੍ਹ ਕੇ ਭਿਅੰਕਰ ਪਸ਼ੂ ਨਾਲ ਟਾਕਰਾ ਕਰਨ ਬਾਹਰ ਚਲਾ ਗਿਆ। ਉਸਨੇ ਆਪਣਾ ਨੇਜ਼ਾ ਉਠਾਇਆ ਤੇ ਹਾਥੀ ਦੇ ਸਿਰ ਵਾਲੇ ਕਵਚ 'ਚ ਗੱਡ ਦਿੱਤਾ। ਇਸ ਨਾਲ ਹਾਥੀ ਪਹਾੜੀ ਸੈਨਕਾਂ ਵੱਲ ਮੁੜਿਆ ਤੇ ਆਪਣੀ ਸੁੰਡ ਨਾਲ ਜੜੇ ਹੋਏ ਹਮਲੇ ਲਈ ਸ਼ਸ਼ਤਰਾਂ ਨਾਲ ਕਈ ਸੈਨਕ ਮੌਤ ਦੇ ਘਾਟ ਉਤਾਰ ਦਿੱਤੇ। ਕੁਝ ਉਸ ਨੇ ਆਪਣੇ ਪੈਰਾਂ ਹੇਠ ਕੁਚਲ ਦਿੱਤੇ ਤੇ ਕੁਝ ਨੂੰ ਉਸਨੇ ਆਪਣੇ ਲੰਮੇ ਦੰਦਾਂ ਨਾਲ ਮਾਰ ਦਿੱਤਾ ਤੇ ਇਸ ਤਰ੍ਹਾਂ ਉਹ ਸਿੱਖਾਂ ਦਾ ਹੀ ਸ਼ਕਤੀਸ਼ਾਲੀ ਸਹਿਯੋਗੀ ਸਿੱਧ ਹੋਇਆ। ਪਹਾੜੀਆਂ ਨੇ ਉਸ ਦੀ ਗਤੀ ਰੋਕਣ ਦਾ ਯਤਨ ਕੀਤਾ ਪਰ ਨਿਸਫਲ ਰਹੇ।

ਇਸੇ ਸਮੇਂ ਉਦੈ ਸਿੰਘ ਕੇਸਰੀ ਚੰਦ ਵੱਲ ਵੱਧਦਾ ਗਿਆ, ਉਸਨੂੰ ਵੰਗਾਰਿਆ ਤੇ ਗੀਦੀ ਆਖਿਆ ਤੇ ਕਿਹਾ ਕਿ ਉਹ ਮੌਤ ਤੋਂ ਕਿਉਂ ਨੱਠ ਰਿਹਾ ਹੈ ? ਉਦੈ ਸਿੰਘ ਨੇ ਪ੍ਰਣ ਕੀਤਾ ਕਿ ਉਹ ਸਭ ਮਾਰੇ ਗਏ ਸਿੱਖਾਂ ਦਾ ਬਦਲਾ ਉਸਨੂੰ ਮਾਰ ਕੇ ਹੀ ਲਵੇਗਾ। ਕੇਸਰੀ ਚੰਦ ਨੇ ਉਹਦੇ ਤਾਅਨਿਆਂ ਤੋਂ ਗੁੱਸਾ ਖਾ ਕੇ ਇੱਕ ਤੀਰ ਛੱਡਿਆ ਜੋ ਉਹਦੇ ਘੋੜੇ ਦੀ ਕਾਠੀ ਉਪਰਲੇ ਕੱਪੜੇ ਤੇ ਜਾ ਲੱਗਾ। ਇਸ ਪਿੱਛੋਂ ਉਦੈ ਸਿੰਘ ਤਲਵਾਰ ਹੱਥ 'ਚ ਲੈ ਕੇ ਅੱਗੇ ਵੱਧਿਆ ਤੇ ਕੇਸਰੀ ਚੰਦ ਦਾ ਸਿਰ ਲਾਹ ਦਿੱਤਾ। ਫਿਰ ਉਹ ਉਸਦਾ ਸਿਰ ਬਰਛੇ ਨਾਲ ਅਡੋਲ ਲਹਿਰਾਉਂਦਾ ਹੋਇਆ ਕਿਲ੍ਹੇ ਅੰਦਰ ਚੜ੍ਹਿਆ ਚੜ੍ਹਾਇਆ ਆਪਣੀ ਜਿੱਤ ਦਾ ਪ੍ਰਤੱਖ ਪ੍ਰਮਾਣ ਲੈ ਕੇ ਵਿਖਾਉਣ ਚਲਾ ਗਿਆ। ਗੁਰੂ ਜੀ ਦੇ ਪੰਜ ਪਿਆਰਿਆਂ ਵਿੱਚੋਂ ਇੱਕ ਸਿੱਖ ਮੁਹਕਮ ਸਿੰਘ ਨੇ ਮਸਤ ਹਾਥੀ ਦੀ ਸੁੰਡ ਆਪਣੀ ਤਲਵਾਰ ਨਾਲ ਲਾਹ ਦਿੱਤੀ। ਫਿਰ ਜਾਨਵਰ ਆਪਣੀ ਪੀੜ ਤੇ ਅਸਫਲ ਜੀਵਨ ਦਾ ਅੰਤ ਕਰਨ ਲਈ ਸਤਲੁਜ ਵੱਲ ਚਲਾ ਗਿਆ।

ਜੋ ਪਹਾੜੀ ਸੈਨਾ ਹੁਣ ਬਚੀ, ਉਹ ਨੱਠ ਤੁਰੀ ਤੇ ਉਹਨਾਂ 'ਚੋਂ ਬਹਾਦਰ ਸਿੱਖ ਸੂਰਮਿਆਂ ਨੇ ਪਿੱਛਾ ਕਰਕੇ ਕਾਫੀ ਮਾਰ ਮੁਕਾਏ। ਇਸ ਪਲਾਇਨ ਵਿੱਚ ਹੰਡੂਰ ਦਾ ਰਾਜਾ ਬਹਾਦਰ ਸਾਹਿਬ ਸਿੰਘ ਹੱਥੋਂ ਸਖਤ ਜ਼ਖ਼ਮੀ ਕਰ ਦਿੱਤਾ ਗਿਆ ਤੇ ਇਸ ਤਰ੍ਹਾਂ ਉਹਦੀਆਂ ਸਫਲਤਾਵਾਂ ਦੀ ਲੰਮੀ ਸੂਚੀ ਵਿੱਚ ਇੱਕ ਹੋਰ ਜਿੱਤ ਸ਼ਾਮਲ ਹੋ ਗਈ।

ਅਗਲੀ ਸਵੇਰ ਕਾਂਗੜਾ ਦੇ ਰਾਜਾ ਘੁਮੰਡ ਚੰਦ ਵੱਲੋਂ ਦਿੱਤੀ ਹੱਲਾਸ਼ੇਰੀ ਨਾਲ ਫਿਰ ਪਹਾੜੀ ਸੈਨਾ ਜਮ੍ਹਾ ਹੋ ਗਈ। ਉਸਨੇ ਪਲਾਇਨ ਕਰਨਾ ਆਪਣੀ ਪ੍ਰਤਿਸ਼ਠਾ ਦੇ ਵਿਰੁੱਧ ਸਮਝਿਆ ਤੇ ਰਾਜਾ ਅਜ਼ਮੇਰ ਚੰਦ ਨੂੰ ਆਪਣੇ ਜੌਹਰ ਵੇਖਣ ਲਈ ਕਿਹਾ। ਉਸਨੇ ਕਿਹਾ ਕਿ ਮੌਤ ਤੇ ਜੀਵਨ ਤਾਂ ਲੜਾਈ ਦੇ ਆਮ ਸਾਥੀ ਹਨ ਤੇ ਬੜੀ ਦਲੇਰੀ ਨਾਲ ਦਾਅਵਾ ਕੀਤਾ ਕਿ ਕਿਸੇ ਦੀ ਵੀ ਬਹੁਤੀ ਵਿਚਾਰ ਕਰਨ ਦੀ ਲੋੜ ਨਹੀਂ। ਅਜਮੇਰ ਚੰਦ ਨੇ ਕਿਹਾ, "ਇਸ ਸੋਗ ਦੇ ਸਾਗਰ 'ਚੋਂ ਪਾਰ ਲਾਉਣ ਵਾਲਾ ਤੂੰ ਹੀ ਮਲਾਹ ਹੈਂ। ਗੁਰੂ ਨੂੰ ਮਾਰਨ ਲਈ ਇਸ ਤਰ੍ਹਾਂ ਲੰਮੀ ਤੇ ਗੈਰ ਤਸੱਲੀਬਖਸ਼ ਲੜਾਈ ਦੇ ਅੰਤ ਲਈ ਅਸੀਂ ਤੇਰੇ ਤੇ ਹੀ ਨਿਰਭਰ ਕਰਦੇ ਹਾਂ।' ਮੰਡੀ ਦੇ ਰਾਜੇ ਨੇ ਤੀਸਰੀ ਵਾਰ ਯੁੱਧਬੰਦੀ ਦੀ ਸਲਾਹ ਦਿੱਤੀ। ਇਸ ਸਮੇਂ ਪਹਾੜੀ ਰਾਜਿਆਂ ਦੇ ਘਰਾਂ 'ਚੋਂ ਤੀਵੀਆਂ ਵੱਲੋਂ ਆਪਣੇ ਮਾਰੇ ਗਏ ਪਤੀਆਂ ਦੇ ਸਿਆਪੇ ਤੇ ਕੀਰਨੇ ਪਾਉਣ ਦੀਆਂ ਆਵਾਜ਼ਾਂ ਗੂੰਜਣ ਲੱਗੀਆਂ। ਕੇਸਰੀ ਚੰਦ ਦੀਆਂ ਰਾਣੀਆਂ

ਆਪਣੇ ਬਹਾਦਰ ਪਤੀ ਦੀ ਮੌਤ ਤੇ ਆਪਣੇ ਵਾਲ ਖੋਹਣ ਲੱਗੀਆਂ ਤੇ ਅਜਮੇਰ ਚੰਦ ਨੂੰ ਇਸ ਖੂਨੀ ਤੇ ਬੇਫਾਇਦਾ ਯੁੱਧ ਦਾ ਜ਼ਿੰਮੇਵਾਰ ਸਮਝਕੇ ਤ੍ਰਿਸਕਾਰਨ ਲੱਗੀਆਂ।

ਅਗਲੇ ਦਿਨ ਘੁਮੰਡ ਚੰਦ ਨੇ ਸ਼ਹਿਰ ਦੇ ਉਪਰ ਹਮਲੇ ਦੇ ਯਤਨ ਵਿੱਚ ਆਪਣੀ ਸੈਨਾ ਦੀ ਅਗਵਾਈ ਕੀਤੀ ਪਰ ਸਿੱਖ ਆਪਣੀ ਰੱਖਿਆ ਪੰਕਤੀ ਤੇ ਤੋਪਾਂ ਦੇ ਝਰੋਖਿਆਂ ਪਿੱਛੇ ਵੈਰੀ ਦਾ ਮੁਕਾਬਲਾ ਕਰਨ ਲਈ ਪੂਰੀ ਤਰ੍ਹਾਂ ਤਿਆਰ ਸਨ। ਜਿਸ ਘੋੜੇ ਉਪਰ ਘੁਮੰਡ ਚੰਦ ਸਵਾਰ ਸੀ ਉਹ ਆਲਮ ਸਿੰਘ ਦੀ ਬੰਦੂਕ ਦੀ ਗੋਲੀ ਨਾਲ ਮਾਰਿਆ ਗਿਆ। ਜਦੋਂ ਘੁਮੰਡ ਚੰਦ ਡਿੱਗਿਆ ਤਾਂ ਉਹਦੇ ਉਦਾਲੇ ਤੇਜ਼ ਝੜਪ ਹੋ ਗਈ ਪਰ ਉਹਦੇ ਸੈਨਕ ਸਿੱਖਾਂ ਨੂੰ ਦੂਰ ਰੱਖਣ ਤੇ ਆਪਣੇ ਮੁਖੀ ਨੂੰ ਬਚਾ ਕੇ ਲੈ ਜਾਣ ਵਿੱਚ ਕਾਮਯਾਬ ਰਹੇ। ਲੜਾਈ ਸ਼ਾਮ ਤੱਕ ਘਟਦੀ ਵਧਦੀ ਸਫਲਤਾ ਨਾਲ ਜਾਰੀ ਰਹੀ। ਪਰ ਜਦੋਂ ਘੁਮੰਡ ਚੰਦ ਆਰਾਮ ਕਰਨ ਲਈ ਦਿਨ ਦੀ ਥਕਾਨ ਪਿੱਛੋਂ ਆਪਣੇ ਤੰਬੂ ਵੱਲ ਜਾ ਰਿਹਾ ਸੀ ਤਾਂ ਅਚਾਨਕ ਜਾਨ ਲੇਵਾ ਗੋਲੀ ਲੱਗਣ ਨਾਲ ਉਹ ਜ਼ਖ਼ਮੀ ਹੋ ਗਿਆ। ਹੁਣ ਸਭ ਪਹਾੜੀ ਰਾਜੇ ਦਿਲ ਹਾਰ ਗਏ ਤੇ ਉਦਾਸ ਹੋ ਗਏ। ਰਾਜਾ ਅਜਮੇਰ ਚੰਦ ਅਖੀਰ ਤੱਕ ਉੱਥੇ ਰਿਹਾ, ਪਰ ਉਹ ਵੀ ਆਨੰਦਪੁਰ 'ਚੋਂ ਅੱਧੀ ਰਾਤ ਨੂੰ ਆਪਣੇ ਘਰ ਚਲਾ ਗਿਆ।

ਅਜਮੇਰ ਚੰਦ ਨੇ, ਬਾਵਜੂਦ ਸੰਮਿਲਿਤ ਸੈਨਾ ਦੀ ਤਬਾਹਕੁੰਨ ਹਾਰ ਦੇ ਦ੍ਰਿੜ੍ਹ ਇਰਾਦਾ ਕਰ ਲਿਆ ਕਿ ਉਹ ਗੁਰੂ ਨੂੰ ਆਰਾਮ ਨਾਲ ਬਹਿਣ ਨਹੀਂ ਦੇਵੇਗਾ। ਜਿਤਨੀ ਛੇਤੀ ਸੰਭਵ ਹੋਇਆ ਉਸਨੇ ਸਰਹਿੰਦ ਵਿੱਚ ਬਾਦਸ਼ਾਹ ਦੇ ਸੂਬੇਦਾਰ ਵਜ਼ੀਰ ਖ਼ਾਂ ਕੋਲ ਆਪਣਾ ਦੂਤ ਭੇਜਿਆ ਤੇ ਸ਼ਿਕਾਇਤ ਕੀਤੀ ਕਿ ਗੁਰੂ ਬਾਦਸ਼ਾਹ ਦੀ ਅਮਨਪਸੰਦ ਪਰਜਾ ਨੂੰ ਅਮਨ ਚੈਨ ਨਾਲ ਰਹਿਣ ਨਹੀਂ ਦਿੰਦਾ। ਉਸਨੇ ਸੂਬੇਦਾਰ ਨੂੰ ਬੇਨਤੀ ਕੀਤੀ ਕਿ ਉਹ ਗੁਰੂ ਦੀ ਸ਼ਕਤੀ ਦਾ ਨਾਸ਼ ਕਰੇ ਤੇ ਉਸਨੂੰ ਆਨੰਦਪੁਰ 'ਚੋਂ ਕੱਢਣ ਲਈ ਸਹਾਇਤਾ ਦੇਵੇ। ਇੱਕ ਹੋਰ ਦੂਤ ਅਜਿਹੀ ਹੀ ਸ਼ਿਕਾਇਤ ਲੈ ਕੇ ਦਿੱਲੀ ਦੇ ਸੂਬੇਦਾਰ ਕੋਲ ਭੇਜਿਆ ਗਿਆ। ਫਿਰ ਦੋਹਾਂ ਸੂਬੇਦਾਰਾਂ ਨੇ ਬਾਦਸ਼ਾਹ ਪਾਸ ਗੁਰੂ ਜੀ ਵਿਰੁੱਧ ਸਾਂਝੀ ਦਰਖਾਸਤ ਭੇਜੀ। ਇੱਕ ਘਟਨਾ ਇਹ ਵਾਪਰੀ ਕਿ ਕੁਝ ਤੁਰਦੇ ਫਿਰਦੇ ਨਕਲਚੀ ਬਾਦਸ਼ਾਹ ਦੇ ਡੇਰੇ.ਤੇ ਗਏ। ਉਸਨੇ ਉਹਨਾਂ ਨੂੰ ਸਿੱਖਾਂ ਦੀ ਨਕਲ ਉਤਾਰਨ ਲਈ ਕਿਹਾ ਜੋ ਉਹਨਾਂ ਕਰ ਵਿਖਾਈ। ਭਾਵੇਂ ਉਹਨਾਂ ਦਾ ਪ੍ਰਦਰਸ਼ਨ ਕੋਝੀ ਨਕਲ ਸੀ ਫਿਰ ਵੀ ਬਾਦਸ਼ਾਹ ਨੂੰ ਇਹ ਭਲੀ ਭਾਂਤ ਜਾਣਕਾਰੀ ਮਿਲ ਗਈ ਕਿ ਆਮ ਲੋਕਾਂ ਦੀ ਨਜ਼ਰ ਵਿੱਚ ਸਿੱਖਾਂ ਦਾ ਆਪਸ ਵਿੱਚ ਬੜਾ ਪਿਆਰ ਹੈ ਤੇ ਉਸਨੇ ਨਤੀਜਾ ਕੱਢਿਆ ਕਿ ਸਿੱਖ ਇੱਕ ਤਕੜੀ ਸ਼ਕਤੀ ਬਣ ਗਏ ਹਨ ਤੇ ਉਹਨਾਂ ਨੂੰ ਦਬਾਉਣਾ ਉੱਚਿਤ ਹੋਵੇਗਾ। ਦਿੱਲੀ ਦੇ ਸੂਬੇਦਾਰ ਕੋਲ ਤਾਂ ਬਾਦਸ਼ਾਹ ਦੀ ਦੂਰ ਦੱਖਣ ਵਿੱਚ ਗੈਰ-ਹਾਜ਼ਰੀ ਸਮੇਂ ਰਾਜਧਾਨੀ ਦੀ ਰੱਖਿਆ ਲਈ ਬੜੇ ਕੰਮ ਸਨ, ਇਸ ਲਈ ਸਰਹਿੰਦ ਦੇ ਸੂਬੇਦਾਰ ਨੂੰ ਗੁਰੂ ਜੀ ਨੂੰ ਆਨੰਦਪੁਰ 'ਚੋਂ ਕੱਢਣ ਲਈ ਤੁਰੰਤ ਗੁਰੂ ਵਿਰੁੱਧ ਜਾਣ ਦੇ ਹੁਕਮ ਦੇ ਦਿੱਤੇ ਗਏ।

## ਕਾਂਡ—62

ਪਹਾੜੀ ਰਾਜਿਆਂ ਤੇ ਗੁਰੂ ਜੀ ਦੀ ਜਿੱਤ ਮਗਰੋਂ ਉਹਨਾਂ ਦੇ ਪੈਰੋਕਾਰਾਂ ਦੀ ਗਿਣਤੀ ਵਧਣ ਲੱਗੀ ਤੇ ਹਜ਼ਾਰਾਂ ਹੀ ਨਵੇਂ ਸਿਪਾਹੀ ਸੈਨਾਂ 'ਚ ਭਰਤੀ ਕਰ ਲਏ ਗਏ। ਆਪਣੀ ਪ੍ਰਤਿਸ਼ਠਾ ਤੇ ਠਾਠ ਦੇ ਵਾਧੇ ਲਈ ਗੁਰੂ ਜੀ ਨੇ ਹੁਕਮ ਕੀਤਾ ਕਿ ਉਹਦੇ ਰੱਖਿਅਕਾਂ ਨੂੰ ਅੱਗੇ ਤੋਂ ਅਜਿਹੇ ਤੀਰ ਦਿੱਤੇ ਜਾਣ ਜਿਹਨਾਂ ਦੀ ਨੋਕ ਨੂੰ 16 ਰੁਪੈ ਦੇ ਮੁੱਲ ਦਾ ਸੋਨਾ ਲੱਗਾ ਹੋਵੇ।

ਭਾਈ ਰਾਮ ਕੁਇਰ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਕਿਹਾ ਜਾਂਦਾ ਹੈ ਕਿ ਗੁਰੂ ਜੀ ਨੂੰ ਕਿਸੇ ਧਰਮਾਤਮਾ ਦੇ ਆਉਣ ਦੀ ਆਸ ਸੀ ਤੇ ਉਸਦੀ ਤੀਬਰਤਾ ਨਾਲ ਉਡੀਕ ਕਰ ਰਹੇ ਸੀ। ਗੁਰੂ ਜੀ ਨੇ ਉਸ ਪਰਿਵਾਰ ਦੇ ਪ੍ਰਤਿਨਿਧ ਦਾ ਸੁਆਗਤ ਕਰਕੇ ਖੁਸ਼ੀ ਪ੍ਰਗਟਾਈ ਜਿਹੜਾ ਬਾਬਾ ਨਾਨਕ ਦੇ ਸਮੇਂ ਤੋਂ ਗੁਰੂ ਤੇ ਸਿੱਖ-ਹਿੱਤਾਂ ਪ੍ਰਤੀ ਸਦਾ ਹੀ ਸੱਚਾ ਤੇ ਸ਼ਰਧਵਾਨ ਰਿਹਾ ਹੈ। ਗੁਰੂ ਜੀ ਨੇ ਉਸਨੂੰ ਅੰਮ੍ਰਿਤ ਛਕਾਇਆ ਤੇ ਉਸਦਾ ਨਾਮ ਗੁਰਬਖਸ਼ ਸਿੰਘ ਰੱਖਿਆ। ਕਿਹਾ ਜਾਂਦਾ ਹੈ ਕਿ ਇਹ ਆਦਮੀ ਸਾਹਿਬ ਸਿੰਘ ਨਾਮ ਦੇ ਇੱਕ ਸਿੱਖ ਨੂੰ 'ਸੌ ਸਾਖੀ' ਲਿਖਵਾਉਣ ਦਾ ਮੁੱਖ ਤੌਰ ਤੇ ਜ਼ਿੰਮੇਵਾਰ ਸੀ, ਜਿਸਦਾ ਕੁਝ ਵੇਰਵਾ ਪਹਿਲਾਂ ਦਿੱਤਾ ਜਾ ਚੁੱਕਾ ਹੈ।

ਜੋਗਾ ਸਿੰਘ ਨਾਮ ਦਾ ਇੱਕ ਸਿੱਖ ਪਿਸ਼ਾਵਰ ਤੋਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਇੱਕ ਸੁੰਦਰ ਕੰਨਿਆ ਨਾਲ ਵਿਆਹ ਹੋਣ ਦੇ ਸਮੇਂ ਤੱਕ ਗੁਰੂ ਜੀ ਪਾਸ ਰਿਹਾ ਤੇ ਫਿਰ ਆਗਿਆ ਲੈ ਕੇ ਆਪਣੇ ਮੁਲਕ ਚਲਾ ਗਿਆ। ਗੁਰੂ ਜੀ ਨੇ, ਜੋ ਉਹਦਾ ਸਾਥ ਛੱਡਣ ਲਈ ਰਾਜ਼ੀ ਨਹੀਂ ਸਨ ਤੇ ਨਾਲ ਹੀ ਉਹ ਉਸਦੀ ਸ਼ਰਧਾ ਦਾ ਪ੍ਰਤਿਆਵਾ ਵੀ ਲੈਣਾ ਚਾਹੁੰਦੇ ਸਨ, ਉਸ ਦੀ ਵਿਆਹ ਦੀ ਰਸਮ ਦੇ ਵਿਚਕਾਰ ਹੀ ਉਸਨੂੰ ਆਉਣ ਲਈ ਸੱਦਾ ਪੱਤਰ ਭੇਜ ਦਿੱਤਾ। ਇਹਦੇ ਵਿੱਚ ਲਿਖਿਆ ਸੀ ਕਿ ਜੋਗਾ ਸਿੰਘ ਖੜਾ ਖੜੋਤਾ, ਸੁੱਤਾ ਹੋਵੇ ਜਾਂ ਜਾਗਦਾ, ਪੱਤਰ ਵਿਹੰਦਿਆ ਹੀ ਗੁਰੂ ਜੀ ਕੋਲ ਵਾਪਸ ਪਹੁੰਚ ਜਾਵੇ। ਹਰਕਾਰੇ ਨੇ ਉਸ ਸਮੇਂ ਪੱਤਰ ਪੇਸ਼ ਕੀਤਾ ਜਦੋਂ ਅਜੇ ਦੋ ਹੀ ਫੇਰੇ ਹੋਏ ਸਨ। ਜੋਗਾ ਸਿੰਘ ਨੇ ਤੁਰੰਤ ਵਿਆਹ ਦੀ ਰਸਮ ਰੋਕ ਦਿੱਤੀ ਤੇ ਤੱਤਕਾਲ ਗੁਰੂ ਜੀ ਵੱਲ ਤੁਰ ਪਿਆ। ਰਾਹ ਵਿੱਚ ਉਸ ਨੇ ਆਪਣੇ ਆਗਿਆਕਾਰੀ ਹੋਣ ਦਾ ਮਾਨ ਕਰ ਲਿਆ ਤੇ ਇਸ ਤਰ੍ਹਾਂ ਹੰਕਾਰ ਦਾ ਦੋਸ਼ੀ ਹੋ ਗਿਆ। ਗੁਰੂ ਦੀ ਸਿੱਖਿਆ ਭੁਲਾ ਕੇ ਹੁਸ਼ਿਆਰਪੁਰ ਪਹੁੰਚਦਿਆਂ ਹੀ ਆਪਣੀਆਂ ਲਾਵਾਂ ਅੱਧ ਵਿਚਕਾਰੋਂ ਛੱਡਣ ਦੇ ਦੁੱਖ ਨੂੰ ਭੁਲਾਉਣ ਜਾਂ ਦਬਾਉਣ ਲਈ ਉਸ ਨੇ ਵੇਸਵਾ ਕੋਲ ਜਾਣ ਦਾ ਵਿਚਾਰ ਬਣਾਇਆ। ਜਦੋਂ ਹੀ ਉਹ ਕਿਸੇ ਇਸਤਰੀ ਦੇ ਕੋਠੇ ਵੱਲ ਜਾਂਦਾ ਤਾਂ ਇੱਕ ਸੇਵਕ ਉਸਨੂੰ ਜਾਣ ਤੋਂ ਮਨ੍ਹਾ ਕਰ ਦਿੰਦਾ ਇਸ ਤਰ੍ਹਾਂ ਉਡੀਕਦਿਆਂ-ਉਡੀਕਦਿਆਂ ਦਿਨ ਚੜ੍ਹ ਗਿਆ ਤੇ ਅਖੀਰ ਉਸ ਨੂੰ ਖਿਆਲ ਆਇਆ ਕਿ ਉਹ ਗੁਰੂ ਜੀ ਦੇ ਹੁਕਮ ਦੀ ਉਲੰਘਣਾ ਕਰ ਰਿਹਾ ਸੀ ਤੇ ਫਿਰ ਉਹ ਅਖੀਰ ਆਪਣੇ ਸਫਰ ਤੇ ਤੁਰ ਪਿਆ। ਗੁਰੂ ਜੀ

ਉਸ ਨੂੰ ਵੇਖ ਕੇ ਹੱਸ ਪਏ। ਜਦੋਂ ਜੋਗਾ ਸਿੰਘ ਨੇ ਰਾਹ ਦੀ ਘਟਨਾ ਸੁਣਾਈ ਤਾਂ ਉਹਨਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਦੀ ਦੈਵੀ ਮੁਦਾਖਲਤ ਨੇ ਹੀ ਉਸਨੂੰ ਪਾਪ ਤੋਂ ਬਚਾਇਆ ਹੈ।

ਇਸ ਵੇਲੇ ਗੁਰੂ ਜੀ ਨੂੰ ਇਤਲਾਹ ਮਿਲੀ ਕਿ ਪਹਾੜੀ ਰਾਜਿਆਂ ਦੀ ਹਿਮਾਇਤ ਲਈ ਇੱਕ ਵੱਡੀ ਸੈਨਾ ਆਨੰਦਪੁਰ ਤੇ ਹਮਲਾ ਕਰਨ ਲਈ ਆ ਰਹੀ ਹੈ। ਇਸ ਲਈ ਉਹਨਾਂ ਨੇ ਆ ਰਹੀ ਫ਼ੌਜ ਨਾਲ ਟੱਕਰ ਲੈਣ ਲਈ ਖੁਲ੍ਹੇ ਮੈਦਾਨ ਵਿੱਚ ਆਉਣਾ ਉੱਚਿਤ ਸਮਝਿਆ। ਇਸ ਮੰਤਵ ਲਈ ਉਹ ਨਿਰਮੋਹ ਚਲੇ ਗਏ। ਇਹ ਪਿੰਡ ਕੀਰਤਪੁਰ ਤੋਂ ਇੱਕ ਮੀਲ ਦੀ ਦੂਰੀ ਤੇ ਸੀ।

ਰਾਜਾ ਅਜਮੇਰ ਚੰਦ ਤੇ ਕਾਂਗੜੇ ਦੇ ਰਾਜੇ ਨੇ ਕਿਹਾ ਕਿ ਹੁਣ ਗੁਰੂ ਨੂੰ ਗ੍ਰਿਫਤਾਰ ਕਰਨ ਦਾ ਸਮਾਂ ਹੈ। ਉਹਦੀ ਰੱਖਿਆ ਲਈ ਨਾ ਤਾਂ ਕੋਈ ਕਿਲ੍ਹਾ ਹੈ ਤੇ ਨਾ ਹੀ ਉਹਦੇ ਕੋਲ ਉਹਨਾਂ ਦਾ ਟਾਕਰਾ ਕਰਨ ਦੇ ਸਾਧਨ ਹਨ ਤੇ ਇਸ ਲਈ ਉਹਨਾਂ ਨੂੰ ਆ ਰਹੀ ਸ਼ਾਹੀ ਸੈਨਾ ਦੇ ਪਹੁੰਚਣ ਦੀ ਉਡੀਕ ਕਰਨ ਦੀ ਵੀ ਲੋੜ ਨਹੀਂ। ਦੋਵੇਂ ਧਿਰਾਂ ਯੁੱਧ ਲਈ ਤਿਆਰ ਸਨ। ਗੁਰੂ ਜੀ ਤੇ ਉਹਦੀ ਸੈਨਾ ਇੱਕ ਪਹਾੜੀ ਚੋਟੀ ਤੇ ਮੋਰਚਾ ਮੱਲ ਬੈਠੇ ਤੇ ਪਹਾੜੀ ਰਾਜੇ ਵੀ ਅਜਿਹੀਆਂ ਥਾਵਾਂ ਤੇ ਡਟ ਗਏ ਜੋ ਉਹਨਾਂ ਦੇ ਜ਼ਿਆਦਾ ਅਨੁਕੂਲ ਸਨ। ਇੱਕ ਭਿਆਨਕ ਮੁੱਠ-ਭੇੜ ਹੋਈ ਜਿਸ ਵਿੱਚ ਸਿੱਖ ਜੇਤੂ ਹੋਏ।

ਇੱਕ ਦਿਨ ਦੁਪਹਿਰ ਪਿੱਛੋਂ ਗੁਰੂ ਜੀ ਦਰਬਾਰ 'ਚ ਬੈਠੇ ਸਨ ਤਾਂ ਪਹਾੜੀ ਰਾਜਿਆਂ ਨੇ ਇੱਕ ਤੋਪਚੀ ਨੂੰ ਉੱਚਿਤ ਇਨਾਮ ਬਦਲੇ ਗੁਰੂ ਜੀ ਨੂੰ ਮਾਰਨ ਲਈ ਭਰਤੀ ਕਰ ਲਿਆ। ਅਜਮੇਰ ਚੰਦ ਨੇ ਭਰੋਸਾ ਦਿੱਤਾ ਕਿ ਕਾਤਲ ਨੂੰ ਸਫਲ ਹੋਣ ਤੇ 5000/-ਰੁਪੈ ਤੇ ਇੱਕ ਪਿੰਡ ਦਾ ਮਾਲਕਾਨਾ ਹੱਕ ਦਿੱਤਾ ਜਾਵੇਗਾ। ਦੂਸਰੇ ਰਾਜਿਆਂ ਨੇ ਵੀ ਹਿੱਸੇ ਪ੍ਰਤੀ ਇਨਾਮ ਦੇਣ ਦਾ ਵਚਨ ਦਿੱਤਾ। ਮੁਸਲਮਾਨ ਨੇ ਵੀ ਉਹਨਾਂ ਨੂੰ ਯਕੀਨ ਦਿਵਾਇਆ ਕਿ ਕੱਲ ਤੱਕ ਹਮਲੇ ਦੀਆਂ ਵਿਉਤਾਂ ਦੀਆਂ ਪੂਰੀਆਂ ਹੋ ਜਾਣਗੀਆਂ।

ਅਗਲੇ ਦਿਨ ਜਿਉਂ ਹੀ ਗੁਰੂ ਜੀ ਉਸ ਥਾਂ ਤੇ ਆ ਕੇ ਬੈਠੇ ਤਾਂ ਇੱਕ ਸਿੱਖ ਨੇ ਗੁਰੂ ਜੀ ਨੂੰ ਉਹਨਾਂ ਦੀ ਜਾਨ ਉਪਰ ਹਮਲੇ ਦੀ ਸਾਜ਼ਿਸ਼ ਬਾਰੇ ਸਾਵਧਾਨ ਕੀਤਾ ਤੇ ਉਸਨੇ ਪੇਸ਼ਬੰਦੀ ਕਰਨ ਦੀ ਸਲਾਹ ਦਿੱਤੀ। ਗੁਰੂ ਜੀ ਨੇ ਉੱਤਰ ਦਿੱਤਾ : "ਮੈਂ ਕਿਤਨਾ ਕੁ ਚਿਰ ਲੁਕ-ਲੁਕ ਕੇ ਰਹਾਂਗਾ ? ਜੋ ਕਰਤਾਪੁਰਖ ਦਾ ਹੁਕਮ ਹੈ ਉਹ ਹੋ ਕੇ ਹੀ ਰਹੇਗਾ।" ਇਸ ਗੱਲਬਾਤ ਦੇ ਦੌਰਾਨ ਹੀ ਵੈਰੀ ਦੇ ਡੇਰੇ ਵੱਲੋਂ ਇੱਕ ਤੋਪ ਦਾ ਗੋਲਾ ਆ ਕੇ ਪੱਖਾ ਝੱਲਣ ਵਾਲੇ ਸੇਵਕ ਦੇ ਵੱਜਿਆ ਤੇ ਉਹਦੀ ਖੇਡ ਖਤਮ ਹੋ ਗਈ। ਗੁਰੂ ਜੀ ਨੇ ਤੀਰ ਕਮਾਣ ਸੰਭਾਲੇ ਤੇ ਗੋਲਾ ਭਰ ਰਹੇ ਤੋਪਚੀ ਨੂੰ ਨਿਸ਼ਾਨਾ ਬਣਾਇਆ। ਦੂਸਰੇ ਤੀਰ ਨਾਲ ਗੁਰੂ ਜੀ ਨੇ ਮੁਸਲਮਾਨ ਤੋਪਚੀ ਦੇ ਭਰਾ ਨੂੰ ਮਾਰ ਦਿੱਤਾ ਜੋ ਤੋਪ 'ਚ ਗੋਲਾ ਭਰ ਰਿਹਾ ਸੀ। ਗੋਲਾਬਾਰੀ ਦੇ ਦੋ ਮਾਹਿਰ ਆਦਮੀ ਮਰਵਾਕੇ ਪਹਾੜੀਏ ਨੱਠ ਤੁਰੇ। ਮੁਸਲਮਾਨਾਂ ਨੂੰ ਸਿਆਹ ਟਿੱਬੀ (ਕਾਲੀ ਪਹਾੜੀ) ਤੇ ਦਫਨਾ ਦਿੱਤਾ ਗਿਆ ਤੇ ਗੁਰੂ ਜੀ ਦੀ ਸੁਰੱਖਿਆ ਦੇ ਸ਼ੁਕਰਾਨੇ ਵਜੋਂ ਭਗਤੀ ਭਾਵਨਾ ਹਿੱਤ ਧਰਮ ਅਸਥਾਨ ਬਣਾਇਆ ਗਿਆ।

ਇਤਨੇ ਸਮੇਂ ਵਿੱਚ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਦੀ ਫ਼ੌਜ ਪਹੁੰਚ ਗਈ। ਹੁਣ ਇੱਕ ਪਾਸੇ ਪਹਾੜੀ ਰਾਜੇ ਤੇ ਦੂਸਰੇ ਪਾਸੇ ਸ਼ਾਹੀ ਸੈਨਾ ਵਿਚਾਕਰ ਗੁਰੂ ਜੀ ਦੀ ਸਥਿਤੀ ਬੜੀ ਨਾਜ਼ੁਕ-ਸੀ ਪ੍ਰੰਤੂ ਗੁਰੂ ਜੀ ਨੇ ਫੈਸਲਾ ਕਰ ਲਿਆ ਕਿ ਉਹ ਜਿਸ ਅਸਥਾਨ ਤੇ ਹਨ

ਉੱਥੋਂ ਹੀ ਆਪਣੀ ਰੱਖਿਆ ਕਰਨਗੇ ਤੇ ਉਹਦੇ ਸਿੱਖਾਂ ਨੇ ਵੀ ਗੁਰੂ ਜੀ ਦਾ ਸਾਥ ਬਹਾਦਰੀ ਤੇ ਨਿਸ਼ਠਾ ਨਾਲ ਦੇਣ ਦਾ ਸੰਕਲਪ ਕੀਤਾ। ਉਹਨਾਂ ਨੇ ਸ਼ਾਹੀ ਫ਼ੌਜਾਂ ਦੇ ਅੱਗੇ ਵੱਧਣ ਕਾਰਨ ਤੀਰ ਚਲਾਏ ਜਿਹਨਾਂ ਦਾ ਇਤਨਾ ਘਾਤਕ ਅਸਰ ਹੋਇਆ ਕਿ ਲਾਸ਼ ਤੇ ਲਾਸ਼ ਚੜ੍ਹ ਗਈ। ਵਜ਼ੀਰ ਖ਼ਾਂ ਨੇ ਆਪਣੀ ਸੈਨਾ ਨੂੰ ਗੁਰੂ ਤੇ ਅਚਾਨਕ ਹਮਲਾ ਕਰਕੇ ਫੜ ਲੈਣ ਦਾ ਹੁਕਮ ਦਿੱਤਾ। ਗੁਰੂ ਜੀ ਦੀ ਰੱਖਿਆ ਉਹਦੇ ਯੋਗ ਤੇ ਨਿਸ਼ਠਾਵਾਨ ਬੇਟੇ ਅਜੀਤ ਸਿੰਘ ਤੇ ਉਸਦੇ ਦੂਸਰੇ ਬਹਾਦਰ ਯੋਧਿਆਂ ਨੇ ਕੀਤੀ। ਉਹਨਾਂ ਨੇ ਸ਼ਾਹੀ ਸੈਨਾ ਦੀ ਪੇਸ਼ਕਦਮੀ ਰੋਕ ਦਿੱਤੀ ਤੇ ਉਹਨਾਂ ਦੀਆਂ ਵੱਢ-ਵੱਢ ਸੱਥਰ ਲਾਹ ਦਿੱਤੇ ਜਿਵੇਂ ਉਹ ਆਪਣੇ ਬਿਸਤਰਿਆਂ ਤੇ ਸੌਣ ਲਈ ਲੇਟੇ ਹੋਣ। ਕਤਲੇਆਮ ਰਾਤ ਤੱਕ ਹੁੰਦਾ ਰਿਹਾ ਜਦੋਂ ਕਿ ਵੈਰੀਆਂ ਲਈ ਇੱਕ ਦੂਸਰੇ ਨੂੰ ਵੇਖਣਾ ਸੰਭਵ ਨਹੀਂ ਰਿਹਾ ਸੀ।

ਰਾਤ ਸਮੇਂ ਹੋਈ ਜੰਗੀ ਸਭਾ ਵਿੱਚ ਕਪਟੀ ਪਹਾੜੀ ਰਾਜਿਆਂ ਨੇ ਵਜ਼ੀਰ ਖ਼ਾਂ ਦੇ ਮਨ ਵਿੱਚ ਬਿਠਾਉਣ ਦੀ ਕੋਸ਼ਿਸ਼ ਕੀਤੀ ਕਿ ਗੁਰੂ ਤੇ ਉਹਨਾਂ ਦੀ ਦੁਸ਼ਮਣੀ ਦਾ ਕਾਰਨ ਇਹੋ ਸੀ ਕਿ ਗੁਰੂ ਨੇ ਉਹਨਾਂ ਨੂੰ ਜ਼ਬਰਦਸਤੀ ਆਪਣੇ ਧਰਮ 'ਚ ਲਿਆਉਣ ਦੀ ਕੋਸ਼ਿਸ਼ ਕੀਤੀ ਸੀ। ਉਹਨਾਂ ਨੇ ਇਹ ਵੀ ਦੱਸਿਆ ਕਿ ਗੁਰੂ ਨੇ ਉਹਨਾਂ ਨੂੰ ਬਾਦਸ਼ਾਹ ਉਪਰ ਹੱਲਾ ਕਰਨ ਵਿੱਚ ਉਹਨਾਂ ਨਾਲ ਰਲਣ ਤੇ ਹਿਮਾਇਤ ਕਰਨ ਦੀ ਪੇਸ਼ਕਸ਼ ਕੀਤੀ ਸੀ, ਜਿਸ ਨੂੰ ਉਹਦੀ ਮਾਰ ਦੇਣ ਦੀ ਤਜ਼ਵੀਜ ਸੀ ਤੇ ਜਿਸਦਾ ਰਾਜ ਉਹਨਾਂ ਹਵਾਲੇ ਕਰਨ ਦਾ ਉਸਨੇ ਇਕਰਾਰ ਵੀ ਕੀਤਾ ਸੀ। ਝੂਠ ਬੋਲਦਿਆਂ ਉਹਨਾਂ ਨੇ ਵਜ਼ੀਰ ਖ਼ਾਂ ਨੂੰ ਇਹ ਵੀ ਦੱਸਿਆ ਕਿ ਉਹਨਾਂ ਨੇ ਗੁਰੂ ਦੀਆਂ ਸਭ ਪੇਸ਼ਕਸ਼ਾਂ ਠੁਕਰਾ ਦਿੱਤੀਆਂ ਸਨ ਕਿਉਂਕਿ ਉਹ ਬਾਦਸ਼ਾਹ ਪ੍ਰਤੀ ਵਫਾਦਾਰ ਸਨ।

ਅਗਲੇ ਦਿਨ ਸ਼ਾਹੀ ਸੈਨਾ ਅਤੇ ਪਹਾੜੀ ਰਾਜਿਆਂ ਦੀ ਸੈਨਾ ਨੇ ਅਜਿਹਾ ਭਿਆਨਕ ਧਾਵਾ ਬੋਲਿਆ ਕਿ ਗੁਰੂ ਜੀ ਦੀ ਸੈਨਾ ਪਿੱਛੇ ਹੱਟਣ ਲਈ ਮਜਬੂਰ ਹੋ ਗਈ। ਅਜਿਹੇ ਹਾਲਾਤ ਵਿੱਚ ਆਨੰਦਪੁਰ ਪਰਤਣਾ ਬੇਸਮਝੀ ਹੁੰਦੀ ਤੇ ਇਸ ਤਰ੍ਹਾਂ ਤਬਾਹੀ ਹੀ ਹੁੰਦੀ। ਇਸ ਲਈ ਉਹਨਾਂ ਬਾਸ਼ਾਲੀ ਜਾਣ ਦਾ ਫੈਸਲਾ ਕਰ ਲਿਆ ਜਿੱਥੋਂ ਦਾ ਰਾਜਾ ਕਈ ਵਾਰ ਰਾਜਧਾਨੀ ਆਉਣ ਲਈ ਸੱਦ ਚੁੱਕਿਆ ਸੀ। ਸਭ ਤੋਂ ਅੱਗੇ ਉਦੈ ਸਿੰਘ, ਆਲਮ ਸਿੰਘ, ਦਇਆ ਰਾਮ ਤੇ ਮੁਹਕਮ ਚੰਦ ਦੋ ਹਜ਼ਾਰ ਜੁਆਨਾਂ ਦੀ ਕਮਾਨ ਸੰਭਾਲ ਕੇ ਗਏ। ਉਹਨਾਂ ਦੇ ਨਾਲ ਗੁਰੂ ਜੀ ਦਾ ਬੇਟਾ ਅਜੀਤ ਸਿੰਘ ਵੀ ਸੀ। ਉਸ ਤੋਂ ਮਗਰੋਂ ਸਾਹਿਬ ਸਿੰਘ ਨੇ ਇੱਕ ਹਜ਼ਾਰ ਬਹਾਦਰ ਸਿੱਖਾਂ ਨਾਲ ਕੂਚ ਕੀਤਾ। ਗੁਰੂ ਜੀ ਨੇ ਆਪ ਸੈਨਾ ਦੇ ਪਿਛਲੇ ਦਸਤੇ ਦੀ ਕਮਾਨ ਸੰਭਾਲੀ।

ਗੁਰੂ ਜੀ ਦਾ ਕੂਚ ਸ਼ਾਹੀ ਸੈਨਾ ਲਈ ਹਮਲੇ ਦਾ ਸੰਕੇਤ ਸੀ ਤੇ ਫਿਰ ਇੱਕ ਅਜਿਹੀ ਮੁੱਠ-ਭੇੜ ਹੋਈ ਜਿਸ ਨਾਲ ਆਕਾਸ਼ 'ਚ ਗਰਦ ਗੁਬਾਰ ਨਾਲ ਹਨ੍ਹੇਰਾ ਛਾ ਗਿਆ। "ਉਹਨੂੰ ਮਾਰ ਦਿਉ" 'ਫੜ ਲਉ" "ਗੁਰੂ ਬਚ ਕੇ ਨਾ ਜਾਏ" ਦੀਆਂ ਆਵਾਜ਼ਾਂ ਨਾਲ ਆਕਾਸ਼ ਗੂੰਜ ਉੱਠਿਆ। ਵਜ਼ੀਰ ਖ਼ਾਂ ਨੇ ਆਪਣਾ ਅੰਗੂਠਾ ਮੂੰਹ ਨਾਲ ਟੁੱਕਿਆ ਤੇ ਕਿਹਾ ਕਿ ਉਸਨੇ ਅਜਿਹੀ ਭਿਆਨਕ ਲੜਾਈ ਪਹਿਲਾਂ ਕਦੇ ਨਹੀਂ ਵੇਖੀ। ਭਾਵੇਂ ਸਿੱਖ ਪਿੱਛੇ ਹੱਟ ਰਹੇ ਸਨ ਫਿਰ ਵੀ ਉਹ ਉਹਦੀ ਸੈਨਾ ਤਬਾਹ ਕਰੀ ਜਾ ਰਹੇ ਸਨ। ਉਸਨੇ ਪਹਾੜੀ ਰਾਜਿਆਂ ਨੂੰ ਉਹਦੀ ਸਹਾਇਤਾ ਕਰਨ ਲਈ ਪ੍ਰੇਰਿਆ ਪਰ ਉਹ ਕੋਈ ਪ੍ਰਭਾਵਸ਼ਾਲੀ

ਸਹਾਇਤਾ ਕਰਨ ਦੇ ਯੋਗ ਨਹੀਂ ਸਨ। ਗੁਰੂ ਜੀ ਦੀ ਸੈਨਾ ਦੇ ਸਤਲੁਜ ਦਰਿਆ ਨੇੜੇ ਪਹੁੰਚਣ ਤੱਕ ਸਖਤ ਲੜਾਈ ਹੋਈ ਜਿਸ ਵਿੱਚ ਬਹਾਦਰ ਸਾਹਿਬ ਸਿੰਘ ਮਾਰਿਆ ਗਿਆ। ਗੁਰੂ ਜੀ ਨੇ ਫਿਰ ਆਪਣੇ ਆਦਮੀਆਂ ਨੂੰ ਉੱਥੇ ਦ੍ਰਿੜਤਾ ਨਾਲ ਟੱਕਰ ਲੈਣ ਲਈ ਰੁਕਣ ਵਾਸਤੇ ਆਖਿਆ ਤੇ ਉਸ ਸਮੇਂ ਉਹਨਾਂ ਦਾ ਲੜਕਾ ਅਜੀਤ ਸਿੰਘ ਵਸਤ-ਵਲੇਵੇ ਨਾਲ ਤੇ ਸਾਜ਼ੋ-ਸਾਮਾਨ ਨਾਲ ਸਤਲੁਜ ਪਾਰ ਕਰ ਗਿਆ। ਫਿਰ ਗੁਰੂ ਜੀ ਵੀ ਆਪਣੀ ਸੈਨਾ ਨਾਲ ਸਾਹਿਬ ਸਿੰਘ ਦੀ ਦੇਹ ਨਾਲ ਸਤਲੁਜ ਪਾਰ ਕਰ ਗਏ। ਪਹਾੜੀ ਰਾਜੇ, ਜਿਵੇਂ ਉਹਨਾਂ ਸੋਚਿਆ, ਗੁਰੂ ਜੀ ਤੋਂ ਛੁਟਕਾਰਾ ਪਾ ਕੇ ਬਾਗੋ-ਬਾਗ ਹੋ ਗਏ। ਉਹਨਾਂ ਵਜ਼ੀਰ ਖ਼ਾਂ ਨੂੰ ਤੋਹਫ਼ੇ ਵਜੋਂ ਹਾਥੀ ਭੇਟ ਕੀਤੇ ਤੇ ਫਿਰ ਆਪੋ ਆਪਣੇ ਘਰਾਂ ਨੂੰ ਚਲੇ ਗਏ।

ਗੁਰੂ ਜੀ ਦਰਿਆ ਪਾਰ ਕਰਨ ਵਿੱਚ ਸਫਲ ਹੋ ਗਏ ਤੇ ਫਿਰ ਬਾਸ਼ਾਲੀ ਚਲੇ ਗਏ ਤੇ ਮਹਿਮਾਨ ਨਿਵਾਜ਼ ਰਾਜੇ ਪਾਸ ਨਿਵਾਸ ਕਰ ਲਿਆ। ਵਜ਼ੀਰ ਖ਼ਾਂ ਨੇ ਮੌਕੇ ਦਾ ਲਾਭ ਉਠਾ ਕੇ ਗੁਰੂ ਜੀ ਦਾ ਪਿੱਛਾ ਨਾ ਕੀਤਾ, ਸਗੋਂ ਆਪਣੇ ਸੂਬੇ ਸਰਹਿੰਦ ਨੂੰ ਮੁੜ ਗਿਆ। ਕੁਝ ਚਿਰ ਬਾਸ਼ਾਲੀ 'ਚ ਆਪਣੇ ਸੈਨਕਾਂ ਦੇ ਆਰਾਮ ਕਰਨ ਪਿੱਛੋਂ ਗੁਰੂ ਜੀ ਕਾਫੀ ਸਮੇਂ ਪਹਿਲਾਂ ਵਾਂਗ ਸ਼ਿਕਾਰ ਖੇਡ ਕੇ ਆਪਣਾ ਮਨ ਪਰਚਾਉਣ ਲੱਗੇ। ਕਦੇ-ਕਦੇ ਉਹ ਸਤਲੁਜ ਦੇ ਖੱਬੇ ਕਿਨਾਰੇ ਵੱਲ ਵੀ ਦਰਿਆ ਪਾਰ ਕਰਕੇ ਆ ਜਾਂਦੇ ਤੇ ਅਜਮੇਰ ਚੰਦ ਦੀ ਫ਼ੌਜ ਉੱਤੇ ਉੱਗੜ-ਦੁੱਗੜੇ ਹਮਲੇ ਕਰਦੇ।

ਇੱਕ ਦਿਨ ਸ਼ਿਕਾਰ ਖੇਡਣ ਸਮੇਂ ਗੁਰੂ ਜੀ ਨੂੰ ਭਾਬੌਰ ਦੇ ਰਾਜੇ ਦਾ ਦੂਤ ਮਿਲਿਆ। ਰਾਜਾ ਵੀ ਮਗਰ ਹੀ ਆ ਗਿਆ ਤੇ ਉਸਨੇ ਗੁਰੂ ਜੀ ਤੇ ਜ਼ੋਰ ਪਾਇਆ ਕਿ ਉਹਦੀ ਰਾਜਧਾਨੀ ਆ ਕੇ ਦਰਸ਼ਨ ਦੇਣ। ਗੁਰੂ ਜੀ ਨੇ ਭਾਬੌਰ ਦੇ ਰਾਜੇ ਦਾ ਸੱਦਾ ਪ੍ਰਵਾਨ ਕਰ ਲਿਆ ਜਿਸਦਾ ਬਾਸਾਲੀ ਦੇ ਰਾਜੇ ਨੂੰ ਬਹੁਤ ਅਫਸੋਸ ਹੋਇਆ। ਭਾਬੌਰ ਦੇ ਰਾਜੇ ਨੂੰ ਗੁਰੂ ਵਿੱਚ ਇਤਨੀ ਸ਼ਰਧਾ ਸੀ ਤੇ ਉਹ ਗੁਰੂ ਜੀ ਦੇ ਧਰਮ ਦੇ ਸਦਗੁਣਾਂ ਦੀ ਆਮ ਪ੍ਰਸਿੱਧੀ ਤੋਂ ਇਤਨਾ ਪ੍ਰਭਾਵਿਤ ਹੋਇਆ ਸੀ ਕਿ ਉਸਨੇ ਗੁਰੂ ਜੀ ਦੇ ਪੈਰ ਧੋਤੇ ਤੇ ਮਹਿਮਾਨ ਨਿਵਾਜ਼ੀ ਦੇ ਸਾਰੇ ਕਾਰਜ ਆਪ ਕੀਤੇ। ਰਾਜੇ ਨੇ ਗੁਰੂ ਜੀ ਨੂੰ ਕੁਝ ਸਮਾਂ ਕੋਲ ਰਹਿਣ ਲਈ ਜ਼ੋਰ ਦਿੱਤਾ। ਗੁਰੂ ਜੀ ਨੇ ਉਹਦੀ ਬੇਨਤੀ ਸਵੀਕਾਰ ਕਰ ਲਈ।

ਸਿੱਖਾਂ ਦੇ ਇੱਕ ਦਲ ਨੇ, ਜੋ ਗੁਰੂ ਜੀ ਲਈ ਭੇਟਾ ਲੈ ਕੇ ਆਇਆ ਸੀ, ਬੇਨਤੀ ਕੀਤੀ ਕਿ ਕਮਲੋਟ ਦੇ ਰੰਘੜਾਂ ਤੇ ਗੁੱਜਰਾਂ ਨੇ ਜ਼ਬਰਦਸਤੀ ਉਹ ਸਭ ਕੁਝ ਖੋਹ ਲਿਆ ਹੈ ਜੋ ਉਹ ਉਹਨਾਂ ਲਈ ਲਿਆਏ ਸਨ। ਉਹਨਾਂ ਨੇ ਗੁਰੂ ਦੇ ਨਾਮ ਤੇ ਇਨਸਾਫ ਦੀ ਪੁਕਾਰ ਕੀਤੀ, ਪ੍ਰੰਤੂ ਰੰਘੜਾਂ ਤੇ ਗੁੱਜਰਾਂ ਨੇ ਉਹਨਾਂ ਦੀਆਂ ਬੇਨਤੀਆਂ ਦੀ ਕੋਈ ਪ੍ਰਵਾਹ ਨਾ ਕੀਤੀ। ਗੁਰੂ ਜੀ ਨੇ ਇਹਨਾਂ ਖਰੂਦੀ ਕਬੀਲਿਆਂ ਨੂੰ ਦੰਡ ਦੇਣਾ ਜ਼ਰੂਰੀ ਸਮਝਿਆ ਕਿਉਂ ਜੋ ਉਹਨਾਂ ਕਦੇ ਗੁਰੂ ਜੀ ਨੂੰ ਸੁੱਖ-ਸ਼ਾਂਤੀ ਨਾਲ ਨਹੀਂ ਰਹਿਣ ਦਿੱਤਾ। ਗੁਰੂ ਜੀ ਦੀ ਫ਼ੌਜ ਨੇ ਉਹਨਾਂ ਦੇ ਹਥਿਆਰ ਖੋਹ ਲਏ, ਉਹਨਾਂ ਨੂੰ ਪਕੜ ਲਿਆ ਤੇ ਕਿਲ੍ਹਾ ਢਾਹ ਦਿੱਤਾ।

ਸਿੱਖ ਹੁਣ ਕਾਫੀ ਆਰਾਮ ਕਰ ਚੁੱਕੇ ਸਨ ਤੇ ਉਹ ਮਹਿਸੂਸ ਕਰਨ ਲੱਗੇ ਕਿ ਉਹਨਾਂ ਦਾ ਸਮਾਂ ਔਖਾ ਲੰਘਦਾ ਹੈ। ਉਹਨਾਂ ਦੇ ਅਜ਼ਮਾਏ ਹੋਏ ਨੇਤਾ ਦਇਆ ਸਿੰਘ ਤੇ ਉਦੈ ਸਿੰਘ ਨੇ ਗੁਰੂ ਜੀ ਪਾਸ ਜਾ ਕੇ ਬੇਨਤੀ ਕੀਤੀ ਕਿ ਆਨੰਦਪੁਰ ਖਾਲੀ ਕਰਨਾ ਅਪਮਾਨ ਵਾਲੀ ਗੱਲ ਸੀ। ਗੁਰੂ ਨੇ ਮੁੜਨ ਦਾ ਫੈਸਲਾ ਕਰਨ 'ਚ ਦੇਰ ਨਾ ਕੀਤੀ ਤੇ ਝੱਟ ਹੀ ਕੂਚ ਦਾ ਨਗਾਰਾ ਵਜਵਾ ਦਿੱਤਾ। ਪਹਾੜੀ ਰਾਜਿਆਂ ਨੂੰ ਉਹਦੀ ਵਾਪਸੀ ਦਾ

ਚਿੱਤ-ਚੇਤਾ ਵੀ ਨਹੀਂ ਸੀ ਤੇ ਇਸ ਲਈ ਉਹ ਵਿਰੋਧ ਕਰਨ ਦੇ ਵੀ ਸਮਰਥ ਨਹੀਂ ਸਨ। ਸ਼ਹਿਰ ਨਿਵਾਸੀ ਗੁਰੂ ਜੀ ਨੂੰ ਵੇਖ ਕੇ ਬੜੇ ਪ੍ਰਸੰਨ ਹੋਏ। ਸ਼ਹਿਰ ਦੀਆਂ ਇਮਾਰਤਾਂ ਦੀ ਮੁਰੰਮਤ ਕਰਵਾਈ ਗਈ ਤੇ ਸਭ ਇਮਾਰਤਾਂ ਤੇ ਸਜਾਵਟ ਕੀਤੀ ਗਈ ਤੇ ਹਰ ਪ੍ਰਕਾਰ ਦੇ ਤੋਹਫ਼ੇ ਦੀਨ-ਦੁਨੀ ਦੇ ਮਹਾਨ ਆਗੂ ਨੂੰ ਭੇਟ ਕੀਤੇ ਗਏ। ਖੁਸ਼ੀਆਂ ਮਨਾਉਣ ਦਾ ਦ੍ਰਿਸ਼ ਬਹੁਤ ਹੀ ਸ਼ਾਨਦਾਰ ਸੀ।

ਰਾਜਾ ਅਜਮੇਰ ਚੰਦ ਨੇ, ਜੋ ਗੁਰੂ ਜੀ ਦਾ ਪੱਕਾ ਤੇ ਸਥਾਈ ਦੁਸ਼ਮਣ ਸੀ, ਗੁਰੂ ਜੀ ਨੂੰ ਆਨੰਦਪੁਰ ਚੰਗੀ ਤਰ੍ਹਾਂ ਸਥਾਪਿਤ ਦੇਖ ਕੇ ਸੁਲਹ ਲਈ ਬੇਨਤੀ ਕਰਨੀ ਉਚਿਤ ਸਮਝੀ। ਦਇਆ ਸਿੰਘ ਨੇ ਗੁਰੂ ਜੀ ਨੂੰ ਸਲਾਹ ਦਿੱਤੀ ਕਿ ਅਜਮੇਰ ਚੰਦ ਦੀ ਪ੍ਰਾਰਥਨਾ ਦਾ ਅਨੁਕੂਲ ਉੱਤਰ ਦੇਣ। ਗੁਰੂ ਜੀ ਨੇ ਅਜਮੇਰ ਚੰਦ ਨੂੰ ਲਿੱਖਿਆ ਕਿ ਉਸ ਨਾਲ ਉਹ ਸਮਝੌਤਾ ਕਰਨ ਲਈ ਰਜ਼ਾਮੰਦ ਹੈ ਪਰ ਜੇ ਫਿਰ ਉਸਨੇ ਧੋਖਾ ਦਿੱਤਾ ਤਾਂ ਉਸਨੂੰ ਸਜ਼ਾ ਦਿੱਤੀ ਜਾਵੇਗੀ। ਅਜਮੇਰ ਚੰਦ ਉਸ ਸਮੇਂ ਸੁਲਹ ਸਫਾਈ ਦੇ ਇਕਰਾਰ ਨਾਲ ਹੀ ਖੁਸ਼ ਸੀ ਭਾਵੇਂ ਉਸਨੂੰ ਧਮਕੀ ਵੀ ਦਿੱਤੀ ਗਈ ਸੀ। ਉਸਨੇ ਗੁਰੂ ਜੀ ਕੋਲ ਆਪਣਾ ਪਰਿਵਾਰਕ ਬ੍ਰਾਹਮਣ ਤੋਹਫ਼ੇ ਤੇ ਵਧਾਈਆਂ ਦੇ ਕੇ ਭੇਜਿਆ। ਦੂਸਰੇ ਪਹਾੜੀ ਰਾਜਿਆਂ ਨੇ ਵੀ ਗੁਰੂ ਜੀ ਨਾਲ ਅਜਮੇਰ ਚੰਦ ਦੇ ਸਮਝੌਤੇ ਬਾਰੇ ਸੁਣ ਕੇ, ਉਵੇਂ ਹੀ ਕੀਤਾ ਤੇ ਉਹਨਾਂ ਨੇ ਵੀ ਸਦਭਾਵਨਾ ਤੇ ਦੋਸਤੀ ਦੇ ਇਰਾਦੇ ਦੇ ਸਪਸ਼ਟ ਸੰਕੇਤ ਦਿੱਤੇ।

# ਕਾਂਡ—63

ਇੱਕ ਮਿੱਥਿਅਕ ਪੰਛੀ ਜਿਸਨੂੰ ਹਿੰਦੀ ਵਿੱਚ 'ਅਨਾਲ' ਤੇ ਫਾਰਸੀ ਕਵਿਤਾ ਵਿੱਚ 'ਹੁਮਾ' ਕਿਹਾ ਗਿਆ ਹੈ, ਦੀ ਗੱਲਬਾਤ ਕਰਦਿਆਂ ਕਿਸੇ ਨੇ ਟਿੱਪਣੀ ਕੀਤੀ ਕਿ ਜਿਹੜੇ ਤੀਰਾਂ ਨੂੰ ਉਸ ਪੰਛੀ ਦੇ ਖੰਭ ਲੱਗੇ ਹੋਣ ਉਹ ਅਸਾਧਾਰਨ ਦੂਰੀ ਤੱਕ ਜਾਣਗੇ। ਗੁਰੂ ਜੀ ਨੇ ਕਥਨ ਕੀਤਾ ਕਿ ਜਿਵੇਂ ਪੰਛੀ ਦੇ ਖੰਭਾਂ ਦੀ ਵਿਸ਼ੇਸ਼ ਖਾਸੀਅਤ ਹੈ ਕਿ ਉਹ ਤੀਰਾਂ ਨੂੰ ਆਕਾਸ਼ ਵਿੱਚ ਆਪਣੇ ਘਰ ਤੱਕ ਲੈ ਜਾਂਦਾ ਹੈ ਤਿਵੇਂ ਹੀ ਗੁਰਬਾਣੀ ਦਾ ਜਾਪ ਆਤਮਾ ਨੂੰ ਸਵਰਗਾਂ ਤੱਕ ਲੈ ਜਾਂਦਾ ਹੈ। ਗੁਰੂ ਜੀ ਨੇ ਗੱਲਬਾਤ ਜਾਰੀ ਰੱਖਦਿਆਂ ਕਿਹਾ, "ਜੋ ਸੱਚ ਬੋਲਦਾ ਹੈ, ਜੋ ਸਾਧ-ਸੰਗਤਿ ਦੀ ਸੇਵਾ ਕਰਦਾ ਹੈ, ਤੇ ਜਿਸਨੂੰ ਗੁਰਬਾਣੀ ਵਿੱਚ ਸ਼ਰਧਾ ਹੈ, ਉਹੋ ਮੇਰਾ ਸਿੱਖ ਹੈ ਤੇ ਉਹ ਸਦਾ ਅਨੰਦ-ਚਿੱਤ ਰਹੇਗਾ।"

ਉੱਤਰੀ ਪੰਜਾਬ 'ਚੋਂ ਬਹੁਤ ਸਾਰੇ ਸਿੱਖ ਗੁਰੂ ਜੀ ਦੇ ਦਰਸ਼ਨਾਂ ਨੂੰ ਭੇਟਾ ਲੈ ਕੇ ਆਏ। ਵਰਤਮਾਨ ਜ਼ਿਲਾ ਜਿਹਲਮ ਦੇ ਵਿੱਚ ਰੁਹਤਾਸ ਨਿਵਾਸੀ ਇੱਕ ਸਿੱਖ ਦੇ ਮਨ ਵਿੱਚ ਆਇਆ ਕਿ ਸਭ ਤੋਂ ਉੱਚਿਤ ਤੋਹਫ਼ਾ ਜੋ ਉਹ ਗੁਰੂ ਜੀ ਦੀ ਭੇਟਾ ਕਰ ਸਕਦਾ ਹੈ, ਉਹ ਹੈ ਉਹਦੀ ਲੜਕੀ ਸਾਹਿਬ ਦੇਵੀ। ਇਸ ਅਨੁਸਾਰ ਉਹ ਉਸਨੂੰ ਪਾਲਕੀ ਵਿੱਚ ਲੈ ਆਇਆ। ਗੁਰੂ ਜੀ ਨੇ ਵਿਆਹ ਦੀ ਪੇਸ਼ਕਸ਼ ਤੇ ਪ੍ਰਤਿਕ੍ਰਿਆ ਕਰਦਿਆਂ ਕਿਹਾ, "ਉਹ ਪਰਿਵਾਰਕ ਜੀਵਨ (ਗ੍ਰਿਹਿਸਤ) ਤਿਆਗ ਚੁੱਕੇ ਹਨ। ਲੜਕੀ ਦਾ ਪਿਤਾ ਇਹ ਸੁਣ ਕੇ ਬੜਾ ਨਿਰਾਸ਼ ਤੇ ਦੁਖੀ ਹੋਇਆ। ਉਸਨੇ ਸਾਫ ਕਹਿ ਦਿੱਤਾ ਕਿ ਉਹ ਤਾਂ ਬੜੇ ਸਮੇਂ ਤੋਂ ਲੜਕੀ ਗੁਰੂ ਜੀ ਨੂੰ ਅਰਪਿਤ ਕਰ ਚੁੱਕਾ ਹੈ ਤੇ ਇਸਦੇ ਫਲਸਰੂਪ ਸਭ ਹੀ ਉਸਨੂੰ ਮਾਤਾ ਜੀ ਕਹਿੰਦੇ ਰਹੇ ਹਨ ਤੇ ਕੋਈ ਵੀ ਤੁਹਾਡੇ ਵੱਲੋਂ ਅਪ੍ਰਵਾਨ ਹੋਣ ਤੇ ਵਿਆਹ ਨਹੀਂ ਕਰੇਗਾ। ਦੂਸਰੇ ਪਾਸੇ ਜੇ ਉਹ ਕੁਆਰੀ ਰਹੀ ਤਾਂ ਧਰਮੀ ਲੋਕਾਂ ਦੀ ਰਾਇ ਵਿੱਚ ਉਹਦੇ ਮਾਪਿਆਂ ਨੂੰ ਬੜਾ ਪਾਪ ਲੱਗੇਗਾ। ਇਸ ਲਈ ਉਸਨੇ ਗੁਰੂ ਜੀ ਨੂੰ ਆਪਣੇ ਫੈਸਲੇ ਤੇ ਪੁਨਰ-ਵਿਚਾਰ ਕਰਨ ਦੀ ਬੇਨਤੀ ਕੀਤੀ।

ਗੁਰੂ ਜੀ ਨੇ ਫਿਰ ਉਸਨੂੰ ਕਿਹਾ ਕਿ ਕੀ ਉਹ ਉਹਨਾਂ ਦੀ ਸੇਵਕਾ ਬਣਨ ਲਈ ਰਜ਼ਾਮੰਦ ਹੋਵੇਗੀ ? ਉਸਨੇ 'ਹਾਂ' ਵਿੱਚ ਉੱਤਰ ਦਿੱਤਾ। ਇਸ ਉਪਰੰਤ ਗੁਰੂ ਜੀ ਨੇ ਉਸਨੂੰ ਅੰਮ੍ਰਿਤ ਛਕਾਇਆ ਤੇ ਉਸਦਾ ਨਾਮ ਸਾਹਿਬ ਕੌਰ ਰੱਖਿਆ ਤੇ ਉਸਨੂੰ ਆਪਣੀ ਮਾਤਾ ਦੇ ਮਹਿਲਾਂ ਵਿੱਚ ਭੇਜ ਦਿੱਤਾ। ਉਸਨੇ ਉਦੋਂ ਪ੍ਰਤਿੱਗਿਆ ਕੀਤੀ ਕਿ ਉਹ ਤਦ ਤੱਕ ਭੋਜਨ ਨਹੀਂ ਖਾਏਗੀ ਜਦ ਤੱਕ ਉਹ ਗੁਰੂ ਜੀ ਦੇ ਦਰਸ਼ਨ ਨਹੀਂ ਕਰ ਲਵੇਗੀ। ਗੁਰੂ ਜੀ ਉਸਨੂੰ ਫਾਕਾ ਰੱਖ ਕੇ ਮਰਨ ਦੀ ਆਗਿਆ ਕਿਵੇਂ ਦੇ ਸਕਦੇ ਸਨ ਸਿੱਟਾ ਇਹ ਹੋਇਆ ਕਿ ਗੁਰੂ ਜੀ ਨੇ ਉਸਨੂੰ ਦਰਸ਼ਨ ਦਿੱਤੇ। ਇੱਕ ਦਿਨ ਉਹ ਉਹਨਾਂ ਦੇ ਮਾਲਸ਼ ਕਰ ਰਹੀ ਸੀ ਤਦ ਗੁਰੂ ਜੀ ਨੇ ਉਸਨੂੰ ਪੁੱਛਿਆ ਕਿ ਉਸਦੀ ਕੋਈ ਇੱਛਾ ਹੈ। ਉਸਨੇ ਉੱਤਰ ਦਿੱਤਾ ਕਿ ਜਿਵੇਂ ਉਹਦੀਆਂ ਦੋ ਸੌਕਣਾਂ ਦੇ ਪੁੱਤਰ ਹਨ, ਉਹ ਵੀ ਚਾਹੁੰਦੀ ਕਿ ਉਹਦਾ ਵੀ ਕੋਈ ਆਪਣਾ

ਪੁੱਤਰ ਹੋਵੇ। ਗੁਰੂ ਜੀ ਨੇ ਕਿਹਾ, "ਮੈਂ ਤੈਨੂੰ ਐਸਾ ਪੁੱਤਰ ਦੇਵਾਂਗਾ ਜੋ ਸਦੀਵੀ ਹੋਵੇਗਾ। ਮੈਂ ਸਰਬਤ ਖਾਲਸਾ ਤੇਰੀ ਝੋਲੀ ਪਾ ਦਿਆਂਗਾ।' ਇਹ ਸੁਣ ਕੇ ਗੁਰੂ ਦੀ ਮਹਿਲਾ ਬੜੀ ਖੁਸ਼ ਹੋਈ ਤੇ ਆਪਣੇ ਸੁਆਮੀ ਦੇ ਚਰਨਾਂ ਤੇ ਡੰਡੌਤ ਕਰਨ ਲੱਗੀ। ਅੱਜ ਵੀ ਜਦੋਂ ਸਿੱਖ ਨੂੰ ਉਹਦੇ ਮਾਂ ਪਿਉ ਬਾਰੇ ਪੁੱਛਿਆ ਜਾਂਦਾ ਹੈ ਤਾਂ ਉਹ ਆਮ ਇਹੋ ਕਹਿੰਦਾ ਹੈ ਕਿ ਉਸਦਾ ਪਿਤਾ ਗੁਰੂ ਗੋਬਿੰਦ ਸਿੰਘ ਤੇ ਮਾਤਾ ਸਾਹਿਬ ਕੌਰ ਹੈ। ਅਜਿਹਾ ਸਿੱਖ ਇਹ ਵੀ ਕਹੇਗਾ ਕਿ ਉਹ ਪਟਨੇ ਪੈਦਾ ਹੋਇਆ ਹੈ ਤੇ ਆਨੰਦਪੁਰ ਰਹਿੰਦਾ ਹੈ। ਸੱਚ ਤਾਂ ਇਹ ਹੈ ਕਿ ਅੰਮ੍ਰਿਤ ਛਕਾਉਣ ਸਮੇਂ ਉਹਨਾਂ ਨੂੰ ਇਹੋ ਹਿਦਾਇਤ ਕੀਤੀ ਜਾਂਦੀ ਹੈ।

ਇੱਕ ਜੱਗਾ ਸਿੰਘ ਨਾਮ ਦਾ ਪੁਰਸ਼ ਗੁਰੂ ਜੀ ਦੀ ਸੇਵਾ ਬੜੇ ਉੱਦਮ ਨਾਲ ਕਰਿਆ ਕਰਦਾ ਸੀ ਤੇ ਇਸਦੇ ਫਲਸਰੂਪ ਉਹਦੇ ਬਹੁਤ ਸਾਰੇ ਸਾਥੀ ਸੇਵਕ ਉਸ ਨਾਲ ਈਰਖਾ ਕਰਦੇ ਸਨ। ਕਈਆਂ ਨੇ ਕਿਹਾ ਕਿ ਪਹਿਲਾਂ ਵੀ ਕਈ ਆਦਮੀ ਇਸ ਤਰ੍ਹਾਂ ਸੇਵਾ ਕਰਦੇ ਰਹੇ ਹਨ ਤੇ ਬੇਵਫਾਈ ਕਰ ਗਏ ਤੇ ਜੱਗਾ ਸਿੰਘ ਆਪਣੇ ਪਹਿਲਿਆਂ ਨਾਲੋਂ ਕਿਸੇ ਪੱਖੋਂ ਵੀ ਸ੍ਰੇਸ਼ਟ ਨਹੀਂ ਹੈ। ਉਹਨਾਂ ਨੇ ਕਿਹਾ ਹੈ ਕਿ ਉਹ ਨਵਾਂ-ਨਵਾਂ ਸੇਵਕ ਬਣਿਆ ਹੋਣ ਕਾਰਨ ਨਿਰਸੰਦੇਹ ਮਿਹਨਤੀ ਤਾਂ ਬਹੁਤ ਹੈ ਪ੍ਰੰਤੂ ਉਸਦਾ ਚਾਅ ਛੇਤੀ ਹੀ ਲਹਿ ਜਾਏਗਾ। ਗੁਰੂ ਜੀ ਨੇ ਇਹ ਟਿੱਪਣੀਆਂ ਸੁਣ ਲਈਆਂ ਤੇ ਪਾਣੀ ਦਾ ਗਲਾਸ, ਡਿੱਕਰੀਆਂ (ਪੱਥਰ) ਤੇ ਖੰਡ ਮੰਗਵਾਈ। ਉਹਨਾਂ ਨੇ ਪੱਥਰ ਤੇ ਖੰਡ ਪਾਣੀ 'ਚ ਪਾ ਦਿੱਤੇ। ਕੁਝ ਸਮੇਂ ਪਿੱਛੋਂ ਗੁਰੂ ਜੀ ਨੇ ਉਹ ਬਾਹਰ ਕੱਢਣ ਲਈ ਆਦੇਸ਼ ਦਿੱਤਾ। ਪੱਥਰ ਤਾਂ ਸਾਬਤ ਹੀ ਨਿਕਲ ਆਇਆ ਪਰ ਖੰਡ ਸਾਰੀ ਘੁਲ ਗਈ ਸੀ। ਜੋ ਕੁਝ ਉਹਨਾਂ ਵੇਖਿਆ ਸੀ ਗੁਰੂ ਜੀ ਨੇ ਉਸ ਤੋਂ ਆਪਣੇ ਸੇਵਕਾਂ ਨੂੰ ਨੈਤਿਕ ਸਿੱਖਿਆ ਦਿੱਤੀ। ਉਹਨਾਂ ਕਿਹਾਕਿ ਜੋ ਤਨੋ ਮਨੋ ਸੇਵਾ ਕਰਦੇ ਹਨ ਉਸ ਨਾਲ ਇੰਝ ਘੁਲ ਜਾਂਦੇ ਹਨ ਜਿਵੇਂ ਪਾਣੀ ਵਿੱਚ ਖੰਡ ਤੇ ਜੋ ਉਹਨਾਂ ਦੀ ਸੇਵਾ ਵਿਖਾਵੇ ਲਈ ਹੀ ਕਰਦੇ ਹਨ ਉਹਨਾਂ ਦੇ ਮਨ ਪੱਥਰਾਂ ਵਾਂਗ ਹਨ ਜੋ ਕਦੇ ਘੁਲਦੇ ਨਹੀਂ। ਫਿਰ ਗੁਰੂ ਜੀ ਨੇ ਆਦੇਸ਼ ਦਿੱਤਾ ਕਿ ਅੱਗੇ ਤੋਂ ਕੋਈ ਵੀ ਉਹਨਾਂ ਦੇ ਵਫਾਦਾਰ ਸੇਵਕ ਜੱਗ ਬਾਰੇ ਨਾ ਮੰਦਾ ਬੋਲੇ ਤੇ ਨਾ ਹੀ ਉਸਨੂੰ ਤੰਗ ਕਰੇ।

ਰਾਜਾ ਅਜਮੇਰ ਚੰਦ ਭਾਵੇਂ ਉਪਰੋਂ-ਉਪਰੋਂ ਸ਼ਾਂਤੀ ਤੇ ਅਮਨ ਰੱਖਣ ਦਾ ਧਾਰਨੀ ਸੀ ਪਰ ਉਸਨੇ ਮੁੜ ਗੁਰੂ ਜੀ ਨੂੰ ਆਨੰਦਪੁਰ ਤੋਂ ਕੱਢ ਦੇਣ ਦਾ ਦ੍ਰਿੜ ਨਿਸ਼ਚਾ ਕੀਤਾ ਹੋਇਆ ਸੀ। ਇਸ ਅਨੁਸਾਰ ਉਸਨੇ ਇੱਕ ਬ੍ਰਾਹਮਣ ਨੂੰ ਉਪਰੋਂ ਦੂਤ ਬਣਾ ਕੇ ਪਰ ਵਿੱਚੋਂ ਗੁਰੂ ਜੀ ਦੀਆਂ ਕਾਰਵਾਈਆਂ ਬਾਰੇ ਜਾਸੂਸੀ ਕਰਨ ਲਈ ਭੇਜਿਆ। ਜਦੋਂ ਬ੍ਰਾਹਮਣ ਨੂੰ ਗੁਰੂ ਜੀ ਨਾਲ ਪਰਿਚਯ ਕਰਾਉਣ ਲਈ ਮਿਲਾਇਆ ਗਿਆ ਤਾਂ ਉਸਨੇ ਬੜੀ ਨਰਮ ਤੇ ਯੁਕਤੀ ਸੰਗਤ ਭਾਸ਼ਾ ਦੀ ਵਰਤੋਂ ਕੀਤੀ। ਪ੍ਰੰਤੂ ਗੁਰੂ ਜੀ ਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਉਹ ਬੜਾ ਖਤਰਨਾਕ ਆਦਮੀ ਹੈ ਜਿਸ ਤੇ ਕੋਈ ਭਰੋਸਾ ਨਹੀਂ ਕੀਤਾ ਜਾਂਦਾ ਹੈ। ਉਹ ਉਪਰੋਂ ਛੋਹਣ ਤੇ ਤਾਂ ਕੋਮਲ ਲੱਗਦਾ ਹੈ ਪਰ ਉਸ ਨੇ ਅੰਦਰ ਜ਼ਹਿਰ ਲੁਕਾ ਕੇ ਰੱਖਿਆ ਹੋਇਆ ਹੈ। ਉਹ ਵਿਅਕਤੀ ਵਿਧੀਪੂਰਵਕ ਗੁਰੂ ਜੀ ਦੇ ਭੇਦ ਖੁਰਚਣ ਦੇ ਕਾਰਜ ਵਿੱਚ ਲੱਗ ਗਿਆ। ਗੁਰੂ ਜੀ ਉਹਦੇ ਇਰਾਦੇ ਤੋਂ ਚੰਗੀ ਤਰ੍ਹਾਂ ਜਾਣੂ ਸਨ ਪਰ ਉਹਨਾਂ ਨੇ ਉਹਦੇ ਨਾਲ ਦੋਸਤੀ ਦਾ ਸਰੂਪ ਬਣਾਈ ਰੱਖਿਆ। ਬ੍ਰਾਹਮਣ ਨੇ ਆਪਣੇ ਸੁਆਮੀ ਨੂੰ ਲਿਖਿਆ ਕਿ ਉਹਦੇ ਗੁਰੂ ਨਾਲ ਬਹੁਤ ਵਧੀਆ ਤੇ ਭਰੋਸੇਯੋਗ ਸੰਬੰਧ ਕਾਇਮ ਹੋ ਗਏ ਹਨ ਤੇ ਨਾਲ

ਇਹ ਵੀ ਸੰਕੇਤ ਕਰ ਦਿੱਤਾ ਕਿ ਗੁਰੂ ਦੇ ਘੋੜੇ ਚੋਰੀ ਕਰਨ ਲਈ ਉਸ ਕੋਲ ਕੁਝ ਚਤੁਰ ਤੇ ਉਸਤਾਦ ਵਿਅਕਤੀ ਭੇਜੇ ਜਾਣ। ਬ੍ਰਾਹਮਣ ਨੇ ਆਪਣੀ ਅੱਖ ਗੁਰੂ ਜੀ ਦੇ ਖਜ਼ਾਨੇ ਉਪਰ ਇਹ ਜਾਣਨ ਲਈ ਵੀ ਰੱਖੀ ਹੋਈ ਸੀ ਕਿ ਇਸ ਵਿੱਚ ਕਿਤਨੀ ਦੌਲਤ ਹੈ ਤੇ ਇਸਦੀਆਂ ਵਸਤੂਆਂ ਨੂੰ ਕਿਵੇਂ ਚੁਰਾ ਕੇ ਘਟਾਇਆ ਜਾ ਸਕਦਾ ਹੈ। ਉਚਿਤ ਸਮੇਂ ਤੇ ਰਾਜਾ ਅਜਮੇਰ ਚੰਦ ਨੇ ਮਾਹਿਰ ਚੋਰ ਜੋ ਉਸਨੂੰ ਆਪਣੇ ਰਾਜ 'ਚੋਂ ਮਿਲੇ ਭੇਜ ਦਿੱਤੇ ਤੇ ਉਹ ਗੁਰੂ ਦੇ ਦੋ ਮਨਪਸੰਦ ਘੋੜੇ ਚੁਰਾ ਕੇ ਲੈ ਗਏ।

ਫਿਰ ਬ੍ਰਾਹਮਣ ਨੇ ਗੁਰੂ ਜੀ ਨੂੰ ਸਲਾਹ ਦਿੱਤੀ ਕਿ ਛੇਤੀ ਆਉਣ ਵਾਲੇ ਮੰਡੀ ਨੇੜੇ ਰਵਾਲਸਰ ਦੇ ਮੇਲੇ ਤੇ ਜਾਣ। ਦੂਸਰੇ ਰਾਜੇ ਵੀ ਆਉਣਗੇ ਤੇ ਉਹਨਾਂ ਨਾਲ ਮੈਤਰੀ-ਸੰਬੰਧ ਪੱਕੇ ਕਰਨ ਦਾ ਵਧੀਆ ਮੌਕਾ ਹੋਵੇਗਾ। ਨਾਲ ਹੀ ਉਸ ਨੇ ਗੁਰੂ ਜੀ ਦੇ ਸਿੱਖਾਂ ਨੂੰ ਇਹ ਕਹਿ ਕੇ ਉਤਸੁਕਤ ਕੀਤਾ ਕਿ ਜੇ ਉਹ ਉੱਥੇ ਗਏ ਤਾਂ ਉਹ ਪੱਥਰਾਂ ਨੂੰ ਪਾਣੀ 'ਚ ਤਰਦੇ ਵੇਖ ਸਕਣਗੇ। ਗੁਰੂ ਜੀ ਦੀ ਮਾਤਾ, ਪਤਨੀਆਂ ਤੇ ਉਹਦੇ ਪੁੱਤਰਾਂ ਭਾਵ ਸਭ ਨੇ ਮੇਲਾ ਵੇਖਣ ਜਾਣ ਲਈ ਜ਼ੋਰ ਦਿੱਤਾ। ਉਹ ਬਹੁਸੰਮਤੀ ਦੀ ਇੱਛਾ ਮੰਨ ਗਏ ਤੇ ਹੁਕਮ ਦਿੱਤਾ ਕਿ ਕੂਚ ਦੀਆਂ ਸਭ ਤਿਆਰੀਆਂ ਕੀਤੀਆਂ ਜਾਣ।

ਬ੍ਰਾਹਮਣ ਨੇ ਸਭ ਪਹਾੜੀ ਰਾਜਿਆਂ ਨੂੰ ਗੁਰੂ ਜੀ ਦੇ ਉਸ ਮੇਲੇ ਤੇ ਜਾਣ ਦੇ ਇਰਾਦੇ ਦੀ ਜਾਣਕਾਰੀ ਦੇ ਦਿੱਤੀ ਤੇ ਇਹ ਸੁਝਾਅ ਵੀ ਦਿੱਤਾ ਕਿ ਉਹ ਸਾਰੇ ਵੀ ਆਉਣ। ਗੁਰੂ ਜੀ ਨੇ ਉਹਨਾਂ ਦਾ ਸ਼ਾਨਦਾਰ ਸੁਆਗਤ ਕੀਤਾ ਤੇ ਸਭ ਗੁਰੂ ਜੀ ਦੇ ਸ਼ਿਸ਼ਟਾਚਾਰ ਨਾਲ ਮੋਹੇ ਗਏ। ਰਾਜਿਆਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਉਹਨਾਂ ਦੇ ਪਹਿਲੇ ਅਪਰਾਧ ਭੁੱਲ ਕੇ ਉਹਨਾਂ ਨੂੰ ਮੁਆਫ ਕਰ ਦੇਣ। ਉਹਨਾਂ ਨੂੰ ਗੁਰੂ ਜੀ ਨੇ ਆਪਣੇ ਉੱਤਰ ਵਿੱਚ ਭਰੋਸਾ ਦਿੱਤਾ ਕਿ ਉਹਨਾਂ ਨਾਲ ਵੈਸਾ ਹੀ ਵਿਚਾਰ ਕੀਤਾ ਜਾਵੇਗਾ ਜੈਸੇ ਦੇ ਉਹ ਹੱਕਦਾਰ ਹਨ।

ਗੁਰੂ ਜੀ ਨੇ ਰਾਣੀਆਂ ਦਾ ਸੁਆਗਤ ਵੱਖਰੇ ਤੰਬੂ 'ਚ ਕੀਤਾ। ਗੁਰੂ ਜੀ ਨੇ ਉਹਨਾਂ ਨੂੰ ਉਹਨਾਂ ਦੇ ਰੁਤਬੇ ਤੇ ਹੈਸੀਅਤ ਅਨੁਸਾਰ ਸਿੱਖਿਆ ਦਿੱਤੀ ਤੇ ਉਹ ਇਸ ਮੁਲਾਕਾਤ ਨਾਲ ਵਿਸਮਾਦ ਵਿੱਚ ਆ ਗਈਆਂ। ਗੁਰੂ ਜੀ ਨੇ ਉਹਨਾਂ ਵੱਲੋਂ ਕੀਤੀ ਜਾ ਰਹੀ ਉਪਮਾ ਵੇਖ ਕੇ ਪਟਰਾਣੀ ਨੂੰ ਕਿਹਾ ਕਿ ਉਹਨਾਂ ਦੀ ਵਿਦਾਇਗੀ ਦਾ ਸਮਾਂ ਆ ਗਿਆ ਹੈ। ਰਾਣੀਆਂ ਤਾਂ, ਕਿਹਾ ਜਾਂਦਾ ਹੈ, ਅਜੇ ਜਾਣ ਲਈ ਤਿਆਰ ਨਹੀਂ ਸਨ, ਪ੍ਰੰਤੂ ਪਟਰਾਣੀ ਨੇ ਉਹਨਾਂ ਨੂੰ ਮੁਲਾਕਾਤ ਸਮਾਪਤ ਕਰਨ ਲਈ ਮਨਾ ਲਿਆ। ਉਹਨਾਂ ਵਿੱਚ ਇੱਕ ਨੇ, ਜੋ ਚੰਬੇ ਦੇ ਰਾਜੇ ਦੀ ਬੇਟੀ ਸੀ, ਆਪਣੇ ਪਿਤਾ ਦੀ ਆਗਿਆ ਨਾਲ ਗੁਰੂ ਜੀ ਨੂੰ ਬੁਝਾਰਤ ਦੇ ਰੂਪ ਵਿੱਚ ਇੱਕ ਪੱਤਰ ਭੇਜਿਆ। ਬੁਝਾਰਤ ਇਹ ਸੀ : "ਉਹ ਕੀ ਚੀਜ਼ ਹੈ ਜੋ ਸੰਪੂਰਨ ਹੈ ? ਇਹਦਾ ਤਿੰਨ ਚੌਥਾਈ ਭਾਗ ਕੀ ਹੈ ? ਦੂਈ ਕੀ ਹੈ ? ਭੇਦ ਕੀ ਹੈ ? ਮਨੁੱਖ ਦੇ ਦੋ ਘਰ ਕਿਹੜੇ ਹਨ ? ਉਹ ਕੁਝ ਖਾ ਲੈਂਦੇ ਹਨ ਤੇ ਬਾਕੀ ਆਪਣੇ ਨਾਲ ਸੁਲਾ ਲੈਂਦੇ ਹਨ ? ਹੇ ਗੁਰੂ ਇਹ ਬੁਝਾਰਤ ਦੱਸੋ।" ਗੁਰੂ ਜੀ ਨੇ ਉੱਤਰ ਦਿੱਤਾ : "ਅਕਾਲਪੁਰਖ ਹੀ ਪੂਰਨ ਹੈ। ਆਦਮੀ ਉਹਦਾ ਤਿੰਨ-ਚੌਥਾਈ ਹੈ। ਲੋਕ ਧਨ ਪਿੱਛੇ ਭੱਜੇ ਫਿਰਦੇ ਹਨ ਪ੍ਰੰਤੂ ਆਦਮੀ ਤੇ ਇਸਤਰੀਆਂ ਮਿੱਟੀ ਬਿਨਾਂ ਆਪ ਕੁਝ ਵੀ ਨਹੀਂ। ਲੋਕ ਦੋਹਾਂ ਜਹਾਨਾਂ ਵਿੱਚ ਇਸ ਜਹਾਨ 'ਚ ਦੌਲਤ ਖਾਣ ਖਰਚਣ ਪਿੱਛੋਂ ਭਟਕਦੇ ਰਹਿੰਦੇ ਹਨ। ਜਦੋਂ ਦੁਨੀਆਂ ਨਸ਼ਟ ਹੋ ਜਾਂਦੀ ਹੈ ਸਭ ਸੌਂ ਜਾਂਦੇ ਹਨ। ਹੇ ਬੱਚੇ ! ਇਹ ਤੇਰੀ ਬੁਝਾਰਤ ਦਾ ਉੱਤਰ ਹੈ।"

ਇਹ ਉੱਤਰ ਪ੍ਰਾਪਤ ਕਰਕੇ ਰਾਜਕੁਮਾਰੀ ਬੜੀ ਖੁਸ਼ ਹੋਈ ਤੇ ਆਪਣੇ ਪਿਤਾ ਦੀ ਆਗਿਆ ਨਾਲ ਦੁਬਾਰਾ ਗੁਰੂ ਜੀ ਦੇ ਦਰਸ਼ਨਾਂ ਨੂੰ ਗਈ। ਜਦੋਂ ਉਹ ਗੁਰੂ ਜੀ ਨੂੰ ਝੁਕ ਕੇ ਨਮਸਕਾਰ ਕਰਨ ਲੱਗੀ ਤਾਂ ਗੁਰੂ ਜੀ ਨੇ ਆਪਣੀ ਕਮਾਨ ਦੀ ਛੋਹ ਨਾਲ ਥਾਪੜਾ ਦਿੱਤਾ। ਉਸਨੇ ਕਿਹਾ, "ਮੈਂ ਆਪ ਦੀ ਸ਼ਰਧਾਲੂ ਹਾਂ। ਆਪ ਨੇ ਮੈਨੂੰ ਹੱਥ ਨਾਲ ਥਾਪਨਾ ਕਿਉਂ ਨਾ ਦਿੱਤਾ ?" ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹ ਆਪਣੀਆਂ ਇਸਤਰੀਆਂ ਤੋਂ ਬਿਨਾਂ ਕਿਸੇ ਹੋਰ ਨੂੰ ਹੱਥ ਨਾਲ ਨਹੀਂ ਛੂੰਹਦੇ।

ਜਦੋਂ ਗੁਰੂ ਜੀ ਮੇਲੇ ਤੋਂ ਘਰ ਵਾਪਸ ਆ ਰਹੇ ਸਨ ਤਾਂ ਉਹਨਾਂ ਨੂੰ ਮੰਡੀ ਦਾ ਰਾਜਾ ਮਿਲਿਆ ਜਿਸਨੇ ਉਹਦੀ ਰਾਜਧਾਨੀ ਜਾਣ ਦੀ ਬੇਨਤੀ ਕੀਤੀ। ਗੁਰੂ ਜੀ ਨੇ ਖੁਸ਼ੀ-ਖੁਸ਼ੀ ਨਿਉਤਾ ਪ੍ਰਵਾਨ ਕਰ ਲਿਆ। ਗੁਰੂ ਜੀ ਨੇ ਉੱਥੇ ਠਹਿਰਣ ਸਮੇਂ ਰਾਜੇ ਨੂੰ ਵਰ ਦਿੱਤਾ ਕਿ ਮੰਡੀ ਸਦਾ ਹੀ ਗੁਰੂ ਘਰ ਨਾਲ ਜੁੜੀ ਰਹੇਗੀ।

ਜਦੋਂ ਗੁਰੂ ਜੀ ਪਹਾੜੀ ਰਾਜਿਆਂ ਨਾਲ ਰੁੱਝੇ ਹੋਏ ਸਨ ਤਾਂ ਬ੍ਰਾਹਮਣ ਗੁਰੂ ਦੇ ਧਰਮ ਕਾਰਜਾਂ ਦਾ ਵਿਰੋਧ ਕਰਨ ਵਿੱਚ ਲੱਗੇ ਹੋਏ ਸਨ। ਜੋ ਸਿੱਖ ਇਸ ਧਰਮ ਵਿੱਚ ਆਉਣ ਤੋਂ ਪਹਿਲਾਂ ਬ੍ਰਾਹਮਣ ਜਾਂ ਖੱਤਰੀ ਸਨ, ਉਹ ਹੁਣ ਘੱਟ ਗਿਣਤੀ 'ਚ ਗੁਰੂ ਜੀ ਪਾਸ ਆਉਣ ਲੱਗੇ। ਉਹ ਨਹੀਂ ਸੀ ਚਾਹੁੰਦੇ ਕਿ ਉਹਨਾਂ ਦੇ ਜਨੇਊ ਲਾਹ ਕੇ ਝਾੜੀਆਂ ਵਿੱਚ ਸੁੱਟ ਦਿੱਤੇ ਜਾਣ ਜਾਂ ਉਹਨਾਂ ਨੂੰ ਧੋਤੀਆਂ ਉਤਾਰਨੀਆਂ ਪੈਣ। ਇਹ ਸਭ ਕੁਝ ਅਕਾਰਥ ਹੀ ਗਿਆ ਜੋ ਗੁਰੂ ਜੀ ਨੇ ਉਹਨਾਂ ਨੂੰ ਸਮਝਾਇਆ ਸੀ ਕਿ ਜਿਹਨਾਂ ਝਾੜੀਆਂ ਵਿੱਚ ਜਨੇਊ ਸੁੱਟੇ ਗਏ ਹਨ, ਉਹਨਾਂ ਸਭ ਝਾੜੀਆਂ ਤੋਂ ਸਿੱਖ ਪ੍ਰਗਟ ਹੋਣਗੇ। ਉਹਨਾਂ ਨੇ ਕਿਹਾ ਕਿ ਜਿਸ ਨੂੰ ਉਹਦੇ ਉਪਰ ਵਿਸ਼ਵਾਸ ਨਹੀਂ ਉਹ ਭਾਵੇਂ ਆਉਣ ਭਾਵੇਂ ਨਾ। ਜੋ ਨਿਕੰਮੇ ਤੇ ਨੀਚ ਅਜੇ ਵੀ ਜਨੇਊ ਪਹਿਨਦੇ ਸਨ, ਗੁਰੂ ਜੀ ਨੇ ਸੋਚਿਆ ਕਿ ਉਹਨਾਂ ਦਾ ਉਸਨੂੰ ਕੋਈ ਫਾਇਦਾ ਨਹੀਂ। ਉਹਦੇ ਸਿੱਖ ਬੜੇ ਸ਼ਕਤੀਸ਼ਾਲੀ ਬਣ ਜਾਣਗੇ ਜੇ ਉਹ ਬ੍ਰਾਹਮਣੀ ਪ੍ਰਭਾਵਾਂ ਤੇ ਪ੍ਰਤਿਭਾਵਾਂ ਤੋਂ ਮੁਕਤ ਹੋ ਜਾਣ ਤੇ ਵਿਆਹ, ਜਨਮ ਤੇ ਮੌਤ ਦੇ ਮੌਕਿਆਂ ਤੇ ਆਪਣੇ ਪਰਿਵਾਰਾਂ 'ਚ ਸਿੱਖ ਰੀਤੀ-ਰਿਵਾਜ ਅਪਨਾ ਲੈਣ।

ਗੁਰੂ ਜੀ ਨੇ ਫਿਰ ਬ੍ਰਾਹਮਣਾਂ ਤੇ ਸਿੱਖਾਂ ਲਈ ਸਾਂਝਾ ਭੋਜ ਦੇਣ ਦੀ ਤਿਆਰੀ ਸ਼ੁਰੂ ਕੀਤੀ ਪਰ ਬ੍ਰਾਹਮਣਾਂ ਨੇ ਆਉਣ ਤੋਂ ਇਨਕਾਰ ਕਰ ਦਿੱਤਾ ਤੇ ਗੁਰੂ ਜੀ ਨੂੰ ਹਿੰਦੂ ਧਰਮ ਦੇ ਉੱਘੇ ਚਿੰਨ੍ਹ ਖਤਮ ਕਰਨ ਕਰਕੇ ਨਿੰਦਣਾ ਸ਼ੁਰੂ ਕਰ ਦਿੱਤਾ। ਜਦੋਂ ਸਿੱਖ ਭੋਜਨ ਛਕ ਰਹੇ ਸਨ ਤਾਂ ਗੁਰੂ ਜੀ ਨੇ ਕਿਹਾ ਕਿ ਬ੍ਰਾਹਮਣਾਂ ਨੇ ਉਹਨਾਂ ਦਾ ਤਿਆਗ ਦਿੱਤਾ ਹੈ, ਇਸ ਲਈ ਉਹ ਵੀ ਉਹਨਾਂ ਨੂੰ ਤਿਆਗ ਦੇਵੇਗਾ ਤੇ ਉਹਨਾਂ ਨਾਲ ਕੋਈ ਸੰਬੰਧ ਨਹੀਂ ਰੱਖੇਗਾ। ਉਹਨਾਂ ਆਪਣੇ ਲੋਕਾਂ ਨੂੰ ਜੋ ਅਸੰਤੋਸ਼ ਦੇ ਸੰਕੇਤ ਪ੍ਰਗਟ ਕਰ ਰਹੇ ਸਨ, ਕਿਹਾ ਕਿ ਜੇ ਖਾਲਸੇ ਨਾਲ ਉਹਨਾਂ ਦੇ ਸੰਬੰਧ ਠੀਕ ਰਹੇ ਤਾਂ ਖੁਸ਼ ਰਹਿਣਗੇ ਨਹੀਂ ਤਾਂ ਉਹਨਾਂ ਦੇ ਭਾਗ ਵਿੱਚ ਦੁੱਖ ਹੀ ਹੋਣਗੇ। ਉਹਨਾਂ ਕਿਹਾ ਕਿ ਖ਼ਾਲਸੇ ਨੂੰ ਉਹਨਾਂ ਨੇ ਦੀਨ-ਦੁਨੀਆਂ ਦੀ ਬਾਦਸ਼ਾਹੀ, ਉੱਦਮ, ਸ਼ਾਨ, ਲਗਨ, ਸ਼ਸ਼ਤਰ-ਨਿਪੁੰਨਤਾ ਗੱਲ ਕੀ ਹਰ ਚੀਜ਼ ਬਖਸ਼ ਦਿੱਤੀ ਹੈ ਜਿਹਨਾਂ ਕਰਕੇ ਉਹ ਰਾਜ ਪ੍ਰਾਪਤ ਕਰ ਲਵੇਗਾ। ਉਹਨਾਂ ਦਾ ਭਾਸ਼ਣ ਉਹਨਾਂ ਦੀ ਪਹਿਲੀ ਪਤਨੀ ਨੇ ਸੁਣਿਆ ਤੇ ਪੁੱਛਿਆ ਕਿ ਪਰਿਵਾਰ ਲਈ ਕੀ ਰੱਖਿਆ ਹੈ। ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹਦੇ ਪੁੱਤਰਾਂ ਨੂੰ ਉਸਨੇ ਸਥਾਈ ਸਵਰਗੀ ਸਾਮਰਾਜ ਬਖਸ਼ਿਆ ਹੈ।

ਇੱਕ ਦਿਨ ਸਿੱਖ ਬੁੱਤ-ਪੂਜਾ ਬਾਰੇ ਚਰਚਾ ਕਰ ਰਹੇ ਸਨ। ਜਦੋਂ ਗੁਰੂ ਜੀ ਤੋਂ ਵਿਚਾਰ ਪੁੱਛੇ ਗਏ , ਤਾਂ ਉਹਨਾਂ ਕਿਹਾ, "ਪ੍ਰੇਮ ਤੋਂ ਬਿਨਾ ਹਰ ਕਿਸਮ ਦੀ ਪੂਜਾ ਵਿਅਰਥ ਹੈ। ਬੁੱਤਾਂ ਦੀ ਪੂਜਾ ਅਸੱਤ ਤੇ ਨਕਲੀ ਹੈ। ਪ੍ਰਭੂ-ਪੂਜਾ ਹੀ ਸੱਤਯ ਹੈ। ਬੁੱਤ-ਪੂਜਾ ਨਾਲ ਕੁਝ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਜੋ ਆਪਣੇ ਸਾਹਮਣੇ ਮੂਰਤੀਆਂ ਰੱਖ ਕੇ ਪੂਜਾ ਕਰਦੇ ਹਨ, ਉਹ ਮੂਰਖ ਹਨ। ਮੇਰੇ ਸਿੱਖਾਂ ਨੂੰ ਅਕਾਲ ਪੁਰਖ ਤੋਂ ਬਿਨਾਂ ਕਿਸੇ ਹੋਰ ਦੀ ਕਦੇ ਪੂਜਾ ਨਹੀਂ ਕਰਨੀ ਚਾਹੀਦੀ। ਉਹਨਾਂ ਨੂੰ ਸਦਾ ਸ਼ਸ਼ਤਰ-ਅਭਿਆਸ ਕਰਨਾ ਚਾਹੀਦਾ ਹੈ ਤਾਂ ਜੋ ਵੈਰੀਆਂ ਵਿਰੁੱਧ ਆਪਣੀ ਰੱਖਿਆ ਕਰਨ ਦੇ ਯੋਗ ਹੋ ਜਾਣ।" ਇੱਕ ਹੋਰ ਮੌਕੇ ਤੇ ਗੁਰੂ ਜੀ ਨੇ ਸਿੱਖਾਂ ਵੱਲੋਂ ਕੀਤੇ ਪ੍ਰਸ਼ਨਾਂ ਦਾ ਇਹ ਉੱਤਰ ਦਿੱਤਾ :

"ਉਹ ਜੋ ਸਦਾ ਭਵਿੱਖ ਦੀ ਚਿੰਤਾ ਕਰਦਾ ਹੈ, ਗੁਰੂ ਦੇ ਸਿੱਖ ਵਜੋਂ ਪ੍ਰਵਾਨਗੀ ਯੋਗ ਹੈ।"

*"ਕਾਲ ਵੀ ਮਾੜਾ ਹੈ ਤੇ ਠੰਡ ਵੀ ਤੇ ਵੇਸਵਾ ਦਾ ਪ੍ਰੇਮ ਵੀ।"*

*"ਕਰਜ਼ਾ ਲੈਣਾ ਵੀ ਮਾੜਾ ਹੈ ਤੇ ਝੂਠ ਬੋਲਣਾ ਵੀ। ਹੇ ਮਿੱਤਰ ਸਦਾ ਸੱਚ ਬੋਲੋ।"*

ਗੁਰੂ ਜੀ ਨੇ ਫਿਰ ਸਿੱਖਾਂ ਨੂੰ ਇਹ ਨਸੀਹਤ ਵੀ ਕੀਤੀ ਕਿ ਕਦੇ ਵੈਰੀ ਤੋਂ ਇਲਾਜ ਨਾ ਕਰਾਓ, ਜੋਤਸ਼ੀਆਂ ਦੀ ਗੱਲ ਵੱਲ ਧਿਆਨ ਨਾ ਦਿਉ, ਲੋਭ ਤਿਆਗੋ ਤੇ ਧਨ ਦੌਲਤ ਨੂੰ ਮਾਇਆ ਜਾਂ ਸੁਪਨਾ ਸਮਝੋ। ਆਪਣਾ ਪ੍ਰਵਚਨ ਖਤਮ ਕਰਦਿਆਂ ਗੁਰੂ ਜੀ ਨੇ ਕਿਹਾ, "ਸਿੱਖ ਬੁਰਾਈ ਦਾ ਤਿਆਗ ਕਰਨ, ਚੰਗਿਆਈ ਅਪਣਾਉਣ ਤੇ ਮੇਰੇ ਵਿੱਚ ਵਿਸ਼ਵਾਸ਼ ਰੱਖਣ।"

ਉਜੈਨ ਨਿਵਾਸੀ ਬਿਸੰਬਰ ਨੇ ਗੁਰ-ਸਿੱਖਿਆ ਦੇ ਪ੍ਰਭਾਵ ਹੇਠ ਆ ਕੇ ਗੁਰੂ ਜੀ ਨੂੰ ਇੱਕ ਸੌ ਰੁਪਏ ਮੱਥਾ ਟੇਕਿਆ। ਹੁਣ ਉਸਨੇ ਆਪਣੇ ਪੁੱਤਰ ਹਰਗੋਪਾਲ ਨੂੰ ਉਸ ਰਕਮ ਤੋਂ ਪੰਜ ਗੁਣਾ ਰਕਮ ਭੇਟਾ ਲਈ ਦੇ ਕੇ ਭੇਜਿਆ। ਹਰਗੋਪਾਲ ਦਾ ਪੁੱਤਰ ਗੁਰੂ ਜੀ ਨੂੰ ਮਾਸ ਖਾਂਦਾ ਵੇਖ ਕੇ ਘ੍ਰਿਣਾ ਕਰਨ ਲੱਗਾ। ਗੁਰੂ ਜੀ ਨੇ ਉਹਦੇ ਸਾਹਮਣੇ ਹੀ ਕਿਹਾ ਕਿ ਸਭ ਵਿਅੰਜਣ ਮਨ ਨੂੰ ਪ੍ਰਸੰਨ ਕਰਦੇ ਹਨ। ਇੱਕ ਸਿੱਖ ਨੇ ਕਿਹਾ ਕਿ ਸੁਆਦੀ ਭੋਜਨ ਜੀਭ ਨੂੰ ਹੀ ਆਨੰਦ ਦਿੰਦਾ ਹੈ। ਦੂਸਰਿਆਂ ਹੋਰਨਾਂ ਨੇ ਵੀ ਆਪਣੇ ਵਿਚਾਰ ਪ੍ਰਗਟਾਏ। ਜਦੋਂ ਹਰਗੋਪਾਲ ਦੀ ਵਾਰੀ ਆਈ ਕਿ ਅਸਲੀ ਸੁਆਦ ਤਾਂ ਸਿੱਖ ਧਰਮ ਵਿੱਚ ਸ਼ਰਧਾ ਵਿੱਚ ਹੈ। ਗੁਰੂ ਜੀ ਨੇ, ਇਹ ਜਾਣ ਕੇ ਉਸਨੇ ਆਪਣੇ ਅਸਲੀ ਮਨੋ-ਭਾਵ ਪ੍ਰਗਟ ਨਹੀਂ ਕੀਤੇ, ਤੇ ਫਿਰ ਕਿਹਾ, "ਤੈਨੂੰ ਕੋਈ ਆਨੰਦ ਨਹੀਂ ਆਉਂਦਾ ਕਿਉਂਕਿ ਤੇਰੀ ਸਿੱਖ ਧਰਮ ਵਿੱਚ ਕੋਈ ਸ਼ਰਧਾ ਨਹੀਂ ਹੈ।" ਜਦੋਂ ਗੁਰੂ ਜੀ ਨੇ ਉਸਨੂੰ ਹੋਰ ਵੀ ਬੁਰਾ ਭਲਾ ਕਿਹਾ ਤਾਂ ਉਹ ਚਰਨਾਂ ਤੇ ਢਹਿ ਕੇ ਮੁਆਫੀ ਲਈ ਬੇਨਤੀ ਕਰਨ ਲੱਗਾ। ਫਿਰ ਉਸਨੇ ਆਪਣੇ ਪਿਤਾ ਵੱਲੋਂ 500 ਰੁਪੈ ਦੀ ਭੇਟਾ ਗੁਰੂ ਜੀ ਅੱਗੇ ਰੱਖੀ। ਗੁਰੂ ਜੀ ਨੇ ਇਸ ਬਦਲੇ ਉਸਨੂੰ ਲੋਹੇ ਦਾ ਕੜਾ ਪਹਿਨਣ ਲਈ ਬਖਸ਼ਿਸ਼ ਕੀਤਾ ਤੇ ਵਰ ਦਿੱਤਾ ਕਿ ਉਹਦੇ ਪਰਿਵਾਰ ਵਿੱਚ ਪ੍ਰਮਾਤਮਾ ਦਾ ਪਿਆਰ ਤੇ ਸ਼ਰਧਾ ਚਿਰ ਸਥਾਈ ਰਹੇਗੀ।

ਹਰਗੋਪਾਲ ਗੁਰੂ ਜੀ ਦੀ ਸਿੱਖਿਆ ਤੋਂ ਉੱਕਾ ਹੀ ਪ੍ਰੇਰਨਾ ਨਾ ਲੈ ਸਕਿਆ ਤੇ ਉੱਥੋਂ ਵਿਦਾ ਹੋ ਗਿਆ। ਘਰ ਜਾਂਦਾ ਉਹ ਰਾਹ ਵਿੱਚ ਚਮਕੌਰ ਰੁਕਿਆ ਜਿੱਥੇ ਉਸਨੂੰ ਇੱਕ ਭਰੋਸੇ

ਵਾਲਾ ਸਿੱਖ ਧਿਆਨ ਸਿੰਘ ਮਿਲਿਆ। ਉਸਨੇ ਉਸਨੂੰ ਆਪਣਾ ਰਾਜ਼ਦਾਨ ਬਣਾਉਂਦਿਆਂ ਹੋਇਆਂ ਦੱਸਿਆ ਕਿ ਕਿਵੇਂ ਉਸਨੇ ਮਾਸ ਖਾਣ ਵਾਲੇ ਗੁਰੂ ਨੂੰ ਪੰਜ ਸੌ ਰੁਪਏ ਭੇਟਾ ਦੇ ਕੇ ਬੇਕਾਰ ਗੁਆ ਲਏ ਹਨ। ਧਿਆਨ ਸਿੰਘ ਨੇ ਕਿਹਾ ਕਿ ਉਹਦੀ ਰਕਮ ਉਸਨੂੰ ਦੇ ਦੇਵੇਗਾ ਜੇ ਬਦਲੇ ਵਿੱਚ ਗੁਰੂ ਜੀ ਵੱਲੋਂ ਬਖਸ਼ਿਆ ਲੋਹੇ ਦਾ ਕੜਾ ਤੇ ਗੁਰੂ ਵਲੋਂ ਬਖਸ਼ੀ ਪ੍ਰਭੂ ਨਾਮ ਦੇ ਪ੍ਰੇਮ ਦੀ ਬਖਸ਼ਿਸ਼ ਦੇ ਦੇਵੇ। ਹਰਗੋਪਾਲ ਅਜਿਹੀ ਪੇਸ਼ਕਸ਼ ਪ੍ਰਾਪਤ ਹੋਣ ਤੇ ਖੁਸ਼ ਹੋ ਗਿਆ ਤੇ ਗੁਰੂ ਜੀ ਵੱਲੋਂ ਭੇਟ ਕੀਤੀਆਂ ਸੁਗਾਤਾਂ ਦੇ ਕੇ, ਜਿਸਨੂੰ ਉਹ ਫਜ਼ੂਲ ਹੀ ਆਖਿਆ ਕਰਦਾ ਸੀ, ਆਪਣੇ 500 ਰੁਪੈ ਲੈ ਲਏ। ਉਸਨੇ ਉਹ ਰੁਪਿਆ ਵਪਾਰ ਵਿੱਚ ਲਾਇਆ ਤੇ ਬਹੁਤ ਸਾਰਾ ਲਾਭ ਕਮਾਇਆ। ਜਦੋਂ ਉਹ ਆਪਣੇ ਘਰ ਪਹੁੰਚਿਆ ਤਾਂ ਉਸਨੇ ਆਪਣੇ ਪਿਤਾ ਬਿਸ਼ੰਭਰ ਨੂੰ ਰਾਹ ਦੀਆਂ ਸਭ ਘਟਨਾਵਾਂ ਵਰਣਨ ਕੀਤੀਆਂ। ਬਿਸ਼ੰਭਰ ਆਪਣੇ ਬੇਟੇ ਦੀ ਗੁਰੂ ਉਪਰ ਸ਼ਰਧਾ ਦੀ ਘਾਟ ਕਾਰਨ ਬਹੁਤ ਦੁਖੀ ਹੋਇਆ ਤੇ ਉਸਨੂੰ ਉਸਨੇ ਝਿੜਕਾਂ ਦਿੱਤੀਆਂ। ਹਰਗੋਪਾਲ ਨੇ ਆਪਣਾ ਧਨ ਸੱਟੇ ਵਿੱਚ ਲਾ ਲਿਆ ਤੇ ਅੰਤ ਵਿੱਚ ਉਹ ਸਭ ਧਨ ਲੁਟਾ ਬੈਠਾ। ਉਸਨੂੰ ਫਿਰ ਸਮਝ ਪਈ ਤੇ ਉਹ ਮੰਨ ਗਿਆ ਕਿ ਇਹ ਸਭ ਕੁਝ ਉਹਦੀ ਗੁਰੂ ਜੀ ਵਿੱਚ ਸ਼ਰਧਾ ਦੀ ਘਾਟ ਕਾਰਨ ਹੋਇਆ ਹੈ। ਫਿਰ ਉਸਨੇ ਆਪਣੇ ਪਿਤਾ ਨੂੰ ਬੇਨਤੀ ਕੀਤੀ ਕਿ ਉਸਨੂੰ ਸਿੱਖਾਂ ਦੇ ਮੁਖੀ, ਦੀਨ-ਦੁਨੀਆਂ ਦੇ ਵਾਲੀ ਪਾਸ ਲੈ ਕੇ ਚਲੇ। ਪਿਤਾ ਨੂੰ ਅਜਿਹਾ ਕਰਨ ਵਿੱਚ ਪ੍ਰਸੰਨਤਾ ਹੋਈ। ਉਹ ਆਪਣੀ ਪਤਨੀ ਤੇ ਸਮੁੱਚੇ ਪਰਿਵਾਰ ਨੂੰ ਲੈ ਕੇ ਘਰੋਂ ਤੁਰ ਪਿਆ। ਰਾਹ ਵਿੱਚ ਉਹ ਟੋਲੀ ਚਮਕੌਰ ਵਿੱਚ ਧਿਆਨ ਸਿੰਘ ਨੂੰ ਮਿਲੀ ਤੇ ਉਸਨੂੰ ਪ੍ਰੇਰਿਆ ਕਿ ਉਹ ਸਫਰ ਤੇ ਜਾਣ ਲਈ ਉਹਨਾਂ ਦਾ ਸੰਗ ਕਰੇ।

ਬਿਸ਼ੰਭਰ ਨੇ ਗੁਰੂ ਜੀ ਪਾਸ ਪਹੁੰਚ ਕੇ ਆਪਣੇ ਨਾਲਾਇਕ ਪੁੱਤਰ ਦੇ ਕਾਰਨ ਮੁਆਫੀ ਲਈ ਬੇਨਤੀ ਕੀਤੀ। ਗੁਰੂ ਜੀ ਨੇ ਸਭ ਨੂੰ ਅੰਮ੍ਰਿਤ ਛਕਾਇਆ ਤੇ ਹਰਗੋਪਾਲ ਨੂੰ ਸੰਬੋਧਨ ਕਰਦਿਆਂ ਕਿਹਾ, "ਤੈਨੂੰ ਮੇਰੇ ਵਚਨਾਂ ਤੇ ਭਰੋਸਾ ਕਰਨਾ ਚਾਹੀਦਾ ਸੀ। ਉਹ ਜੋ ਇਹ ਵਿਸ਼ਵਾਸ ਕਰਦਾ ਹੈ ਕਿ ਸਭ ਦਸ ਗੁਰੂ ਇੱਕ ਰੂਪ ਹਨ, ਮੇਰਾ ਸਿੱਖ ਹੈ। ਗ੍ਰੰਥ ਸਾਹਿਬ ਵਿਚਲੇ ਸ਼ਬਦਾਂ ਨੂੰ ਸੱਚੇ ਸਤਿਗੁਰੂ ਦਾ ਸਾਕਾਰ ਸਰੂਪ ਸਮਝੋ। ਗੁਰੂ ਵਿੱਚ ਸ਼ਰਧਾ ਰੱਖੋ ਤੇ ਸਿੱਖ ਬਣ ਕੇ ਸੰਸਾਰਕ ਕਾਰ-ਵਿਹਾਰ ਕਰਦੇ ਜਾਓ। ਨਿਮਰਤਾ ਭਰੇ ਸ਼ਬਦ ਬੋਲ ਕੇ ਦੂਸਰਿਆਂ ਦਾ ਵੀ ਸਿੱਖ ਧਰਮ ਵਿੱਚ ਪ੍ਰਵੇਸ਼ ਕਰਾਓ। ਜੋ ਪੁਰਾਣੀ ਰੀਤੀ ਦਾ ਸਿੱਖ ਹੈ ਉਸ ਦਾ ਵਿਆਹ ਨਵੀਂ ਰਹੁ-ਰੀਤੀ ਵਾਲੇ ਸਿੱਖ ਦੀ ਪੁੱਤਰੀ ਨਾਲ ਕਰਾ ਦਿਉ। ਜੇ ਕਿਸੇ ਸਿੱਖ ਨੂੰ ਨਵੀਂ ਧਾਰਮਿਕ ਮਰਿਆਦਾ ਵਾਲਾ ਵਰ ਆਪਣੀ ਪੁੱਤਰੀ ਲਈ ਨਹੀਂ ਮਿਲਦਾ ਤਾਂ ਉਹ ਆਪਣੀ ਬੇਟੀ ਦਾ ਵਿਆਹ ਉਸ ਸਿੱਖ ਨਾਲ ਕਰ ਦੇਵੇ ਜੋ ਪੁਰਾਣੀ ਮਰਿਆਦਾ ਦਾ ਅਨੁਯਾਈ ਹੈ ਤੇ ਅੰਮ੍ਰਿਤ-ਪਾਨ ਕਰਨ ਲਈ ਰਜ਼ਾਮੰਦ ਹੈ। ਸਿੱਖ ਦੂਸਰੇ ਸਿੱਖ ਤੋਂ ਸਿੱਖਿਆ ਗ੍ਰਹਿਣ ਕਰੇ ਤੇ ਇਹ ਕਦੇ ਵਿਚਾਰ ਨਾ ਕਰੇ ਕਿ ਉਹ ਉੱਚੀ ਜਾਂ ਨੀਵੀਂ ਜ਼ਾਤੀ ਦਾ ਹੈ। ਉਸਨੂੰ ਹੀ ਇੱਕ ਚੰਗਾ ਸਿੱਖ ਸਮਝੋ ਜੋ ਜਾਤ ਜਾਂ ਕੁਲ ਦੇ ਵਿਚਾਰਾਂ ਵਿੱਚ ਨਹੀਂ ਪੈਂਦਾ। ਸਿੱਖ ਆਪਣੇ ਵਰਤ-ਵਿਹਾਰ ਵਿੱਚ ਈਮਾਨਦਾਰ ਹੋਵੇ ਤੇ ਜੋ ਉਹਦੀਆਂ ਉਪਜੀਵਕਾ ਪ੍ਰਤੀ ਲੋੜਾਂ ਪੂਰੀਆਂ ਕਰਦਾ ਹੈ ਉਹਦੇ ਲਈ ਸਦਾ ਪ੍ਰਾਰਥਨਾ ਕਰੇ। ਜੇ ਕੋਈ ਸਿੱਖ ਹੋ ਕੇ ਕਪਟ ਕਰੇ ਉਸਨੂੰ ਕਿਤੇ ਢੋਈ ਨਹੀਂ ਮਿਲੇਗੀ।

ਨਾਮ ਨਾਲ ਪਿਆਰ ਕਰੋ। ਮਨ ਵਿੱਚ ਇਹ ਜਪਦੇ ਰਹੋ ਤੇ ਨਾਮ ਦੀ ਹੀ ਸਿੱਖਿਆ ਦਿਉ। ਨਾਮ ਵਿੱਚ ਹੀ ਖੁਸ਼ੀ ਹੈ, ਨਾਮ ਹੀ ਸਾਡਾ ਸਮਿੱਧ ਤੇ ਚੰਗਾ ਸਾਥੀ ਹੈ। ਜੋ ਧਰਮ ਖਾਤਰ ਜਿਉਂਦਾ ਹੈ, ਜੋ ਕੇਵਲ ਉਤਨਾ ਹੀ ਖਾਂਦਾ ਹੈ ਜੋ ਸਰੀਰ ਲਈ ਲੋੜੀਂਦਾ ਤੇ ਸਹਾਈ ਹੈ, ਜੋ ਗੁਰੂ-ਮਾਰਗ ਤੇ ਚਲਦਾ ਹੈ ਤੇ ਜੋ ਦੁਨੀਆਂ ਦੇ ਮੋਹ-ਜਾਲ 'ਚ ਫਸਿਆ ਹੋਇਆ ਨਹੀਂ ਹੈ, ਉਹ ਹੀ ਸਾਡਾ ਸੱਜਣ ਹੈ। ਜਿਵੇਂ ਕੋਈ ਯਾਤਰੀ ਪ੍ਰਦੇਸ਼ ਜਾਂਦਾ ਹੈ ਤੇ ਆਪਣਾ ਸਫਰ ਖਤਮ ਹੋਣ ਦੀ ਉਡੀਕ 'ਚ ਰਹਿੰਦਾ ਹੈ, ਤਿਵੇਂ ਹੀ ਆਦਮੀ ਨੂੰ ਚੰਗੇ ਕੰਮ ਕਰਕੇ ਤੇ ਦੁਨੀਆਂ ਤੋਂ ਵਿਰਕਤ ਹੋ ਕੇ ਤੇ ਆਪਣੀ ਆਤਮਾ ਦੀ ਸ਼ਾਂਤੀ ਦੀ ਆਸ ਕਰਨੀ ਚਾਹੀਦੀ ਹੈ। ਮੇਰੇ ਮਿੱਤਰ ਮੇਰੀ ਗੱਲ ਧਿਆਨ ਨਾਲ ਸੁਣ ਤੇ ਸਦਾ ਇਹ ਜੀਵਨ ਛੱਡ ਦੇਣ ਲਈ ਤਿਆਰ ਰਹੋ। ਅਸਾਂ ਸਭ ਨੇ ਚਲੇ ਜਾਣਾ ਹੈ। ਇਹ ਕੋਈ ਨਵਾਂ ਫੁਰਮਾਨ ਨਹੀਂ ਹੈ।"

ਇਸ ਪਿੱਛੋਂ ਪਿਉ-ਪੁੱਤਰ ਖੁਸ਼ੀ-ਖੁਸ਼ੀ ਆਪਣੇ ਘਰ ਲਈ ਰਵਾਨਾ ਹੋ ਗਏ। ਥੋੜ੍ਹੇ ਸਮੇਂ ਵਿੱਚ ਉਹਨਾਂ ਦਾ ਧਨ ਬਹੁਤ ਵੱਧ ਗਿਆ ਤੇ ਹਰਗੋਪਾਲ ਨੇ ਜੋ ਕੁਝ ਗੁਆਇਆ ਸੀ, ਸਭ ਕੁਝ ਪ੍ਰਾਪਤ ਕਰ ਲਿਆ। ਧਿਆਨ ਸਿੰਘ ਨੇ ਗੁਰੂ ਜੀ ਨੂੰ ਦੱਸਿਆ ਜਿਸ ਦਿਨ ਉਸਨੇ ਹਰਗੋਪਾਲ ਤੋਂ ਕੜਾ ਤੇ ਪ੍ਰਭੂ ਪ੍ਰੇਮ ਪ੍ਰਾਪਤ ਕੀਤਾ ਸੀ, ਉਸ ਦਿਨ ਹੀ ਉਸਨੂੰ ਖੇਤ 'ਚ ਹਲ ਚਲਾਉਂਦਿਆਂ ਧਰਤੀ 'ਚੋਂ ਦੱਬਿਆ ਹੋਇਆ ਖ਼ਜ਼ਾਨਾ ਮਿਲਿਆ ਸੀ। ਗੁਰੂ ਜੀ ਨੇ ਉਸ ਨੂੰ ਅਸ਼ੀਰਵਾਦ ਦਿੱਤੀ ਤੇ ਉਸ ਨੂੰ ਇੱਕ ਸੱਚਾ ਸਿੱਖ ਆਖਿਆ ਜਿਸਨੂੰ ਸਦਾ ਹੀ ਪ੍ਰਭੂ ਪਿਆਰ ਤੇ ਮਿਹਰ ਪ੍ਰਾਪਤ ਹੋਵੇਗੀ।

ਇੱਕ ਦਿਨ ਮਾਤਾ ਜੀਤੋ, ਗੁਰੂ ਜੀ ਦੀ ਪਤਨੀ ਉਹਨਾਂ ਅੱਗੇ ਪੇਸ਼ ਹੋਈ ਤੇ ਕਹਿਣ ਲੱਗੀ, "ਤੁਸੀਂ ਆਪਣੇ ਸਿੱਖਾਂ ਨੂੰ ਮੁਕਤੀ, ਪ੍ਰਮਾਤਮਾ ਨਾਲ ਮਿਲਾਪ, ਦੁਨਿਆਵੀ ਪਦਾਰਥ ਬਖਸ਼ੇ ਹਨ। ਮੈਨੂੰ ਵੀ ਬਖਸ਼ਿਸ਼ ਕਰੋ।" ਗੁਰੂ ਜੀ ਨੇ ਉਸਨੂੰ ਕਿਹਾ ਕਿ ਉਹ ਨਿਰੰਤਰ ਵਾਹਿਗੁਰੂ ਦਾ ਨਾਮ ਧਿਆਨ ਲਗਾ ਕੇ ਜਪੇ ਤੇ ਉਸਦੇ ਮਨ ਦੀ ਮੁਰਾਦ ਪੂਰੀ ਹੋਵੇਗੀ। ਕੁਝ ਸਮੇਂ ਪਿੱਛੋਂ ਭਗਤੀ ਕਾਰਨ ਉਸਨੂੰ ਆਪਣੇ ਭਵਿੱਖ ਦਾ ਗਿਆਨ ਪ੍ਰਾਪਤ ਹੋ ਗਿਆ ਤੇ ਬੜੀ ਦੁਖੀ ਹੋ ਕੇ ਗੁਰੂ ਜੀ ਪਾਸ ਗਈ। ਉਸਨੇ ਕਿਹਾ, "ਰਹਿਮ ਕਰੋ ਤੇ ਆਪਣੇ ਪੁੱਤਰਾਂ ਨੂੰ ਬਚਾ ਲਵੋ। ਮੈਨੂੰ ਇਹ ਜਾਣਕਰੀ ਹੋ ਗਈ ਹੈ ਕਿ ਤੁਸੀਂ ਉਹਨਾਂ ਨੂੰ ਧਰਮ ਖਾਤਰ ਸ਼ਹੀਦ ਬਣਾ ਰਹੇ ਹੋ।" ਗੁਰੂ ਜੀ ਨੇ ਉੱਤਰ ਦਿੱਤਾ, "ਕੀ ਤੁਸਾਂ ਰੱਬੀ ਹੁਕਮ ਬਦਲਾਉਣ ਲਈ ਮੈਥੋਂ ਜਾਣਕਾਰੀ ਪ੍ਰਾਪਤ ਕੀਤੀ ਹੈ ? ਮੈਂ ਤਾਂ ਇਹ ਚਾਹਿਆ ਸੀ ਕਿ ਇਸ ਤਰ੍ਹਾਂ ਤੁਸੀਂ ਸੰਸਾਰਕ ਮੋਹ ਛੱਡ ਦਿਉਗੇ ਪਰ ਇਹ ਤਾਂ ਸਗੋਂ ਹੋਰ ਵੱਧ ਗਿਆ ਹੈ। ਮੈਂ ਤਾਂ ਤੇਰੇ ਪੁੱਤਰਾਂ ਨੂੰ ਰੱਬੀ ਦਰਗਾਹ 'ਚ ਉੱਚ ਅਸਥਾਨ ਬਖਸ਼ ਦਿੱਤਾ ਹੋਇਆ ਹੈ। ਇਸ ਲਈ ਉਹਨਾਂ ਦੇ ਭਾਗ ਜਾਣਕੇ ਰੋਕਣ ਦਾ ਯਤਨ ਨਾ ਕਰੋ।" ਜੀਤੋ ਇਹ ਸਮਝ ਗਈ ਕਿ ਗੁਰੂ ਜੀ ਆਪਣੇ ਪੁੱਤਰਾਂ ਦੀ ਜਾਨ ਬਚਾਉਣਾ ਨਹੀਂ ਚਾਹੁੰਦੇ, ਇਸ ਲਈ ਉਸ ਕਿਹਾ ਕਿ ਉਹ ਆਪਣਾ ਸਰੀਰ ਤਿਆਗ ਰਹੀ ਹੈ ਕਿਉਂ ਜੋ ਉਹ ਆਪਣੇ ਪੁੱਤਰਾਂ ਦੀ ਮੌਤ ਸਹਿਣ ਨਹੀਂ ਕਰ ਸਕੇਗੀ। ਗੁਰੂ ਜੀ ਨੇ ਉੱਤਰ ਦਿੱਤਾ, "ਇਹ ਠੀਕ ਹੈ। ਤੂੰ ਚਲੀ ਜਾ, ਤੇਰੇ ਪੁੱਤ ਤੇਰੇ ਮਗਰ ਆ ਜਾਣਗੇ। ਹਰ ਸਰੀਰ ਦਾ ਅੰਤ ਹੋਣਾ ਹੈ। ਕੁਝ ਚਾਰ ਦਿਨ ਪਹਿਲਾਂ ਚਲੇ ਜਾਂਦੇ ਹਨ, ਕੁਝ ਚਾਰ ਦਿਨ ਮਗਰੋਂ। ਪਰ ਕਿਸੇ ਨੇ ਪਹਿਲਾਂ ਤੇ ਕਿਸੇ ਨੇ ਪਿੱਛੋਂ ਇਹ ਕਰਜ਼

ਤਾਂ ਉਤਾਰਨਾ ਹੀ ਹੈ। ਕਿਹਾ ਜਾਂਦਾ ਹੈ , ਇਸ ਪਿੱਛੋਂ ਜੀਤੋ ਜੀ ਨੇ ਸਥਾਈ ਰੂਪ ਵਿੱਚ ਸਾਹ ਰੋਕ ਲਿਆ ਤੇ ਉਸਦੀ ਰੂਹ ਸਵਰਗਾਂ ਨੂੰ ਪਰਵਾਜ਼ ਕਰ ਗਈ।

ਇੱਕ ਦਿਨ ਗੁਰੂ ਹਰਿ ਰਾਇ ਦੇ ਇਸ ਕਥਨ ਤੇ ਗੱਲਬਾਤ ਹੋ ਰਹੀ ਸੀ ਕਿ ਜੋ ਜਹਾਜ਼ ਬਾਬਾ ਨਾਨਕ ਨੇ ਸੰਸਾਰ ਦੀ ਮੁਕਤੀ ਲਈ ਬਣਾਇਆ ਸੀ ਉਹ ਲਗਭਗ ਡੁੱਬਣ ਵਾਲਾ ਹੈ। ਗੁਰੂ ਗੋਬਿੰਦ ਸਿੰਘ ਨੇ ਪ੍ਰਤਿੱਗਿਆ ਕੀਤੀ ਕਿ ਉਹ ਆਪਣੇ ਸਿੱਖਾਂ ਦੇ ਕਲਿਆਣ ਲਈ ਇਸਦੀ ਮੁਰੰਮਤ ਕਰਨਗੇ। ਉਸ ਸਮੇਂ ਉਹਨਾਂ ਨੇ ਸੰਗਤ ਨੂੰ ਇਹ ਉਪਦੇਸ਼ ਦਿੱਤਾ : "ਮੈਂ ਖ਼ਾਲਸੇ ਦੀ ਸਥਾਪਨਾ ਸੱਚੇ ਧਰਮ ਦੇ ਵਿਕਾਸ ਲਈ ਕੀਤੀ ਹੈ। ਸਿੱਖਾਂ ਨੂੰ ਚੜ੍ਹਾਵੇ ਉਪਰ ਗੁਜ਼ਾਰਾ ਨਹੀਂ ਕਰਨਾ ਚਾਹੀਦਾ। ਉਹ ਜੋ ਲੋਭ ਵੱਸ ਮੇਰੇ ਹੁਕਮ ਦੀ ਪਾਲਣਾ ਨਹੀਂ ਕਰਦਾ ਅਗਲੇ ਜਨਮ ਵਿੱਚ ਸੂਰ ਬਣੇਗਾ। ਪੂਜਾ ਦਾ ਧਾਨ ਮਨੁੱਖੀ ਮਨ ਨੂੰ ਉਵੇਂ ਢਾਲਦਾ ਹੈ ਜਿਵੇਂ ਸੋਨੇ ਨੂੰ ਸੁਹਾਗਾ। ਫਿਰ ਉਹਨਾਂ ਨੇ ਭਾਈ ਗੁਰਦਾਸ ਦੀਆਂ ਹੇਠਲੀਆਂ ਪੰਕਤੀਆਂ ਦਾ ਹਵਾਲਾ ਦਿੱਤਾ :

*ਜਿਉ ਮਿਰਯਾਦਾ ਹਿੰਦੂਆਂ ਗਊ ਮਾਸੁ ਅਖਾਜ।*
*ਮੁਸਲਮਾਣਾਂ ਸੂਅਰਹੁ ਸਊਗੰਦ ਵਿਆਜੁ।*
*ਸਹੁਰਾ ਘਰਿ ਜਾਵਾਈਐ ਪਾਣੀ ਮਦਰਾਜੁ।*
*ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜ।*
*ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ।*
*ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂਪਾਜੁ॥* *(ਵਾਰ ੩੫, ਪਉੜੀ ੧੨)*

(ਜਿਵੇਂ ਹਿੰਦੂਆਂ ਲਈ ਗਊ ਮਾਸ ਤੇ ਮੁਸਲਮਾਨਾਂ ਲਈ ਸੂਰ ਦੀ ਸਹੁੰ ਤੇ ਸੂਰ ਖਾਣ ਦੀ ਮਨਾਹੀ ਹੈ, ਜਿਵੇਂ ਸਹੁਰੇ ਲਈ ਜੁਆਈ ਦੇ ਘਰ ਦਾ ਪਾਣੀ ਪੀਣਾ ਪਾਪ ਹੈ ਜਿਵੇਂ ਚੂਹੜਾ ਭਾਵੇਂ ਭੁੱਖਾ ਹੋਵੇ ਸਹਾ ਨਹੀਂ ਖਾਏਗਾ ਜਿਵੇਂ ਮੱਖੀ ਨੂੰ ਸ਼ਹਿਦ ਵਿੱਚ ਉਲਝਕੇ ਮੌਤ ਤੋਂ ਬਿਨਾਂ ਕੁਝ ਪ੍ਰਾਪਤ ਨਹੀਂ ਹੁੰਦਾ ਤਿਵੇਂ ਹੀ ਪੂਜਾ ਦਾ ਧਾਨ ਖੰਡ ਦੀ ਗੋਲੀ 'ਚ ਲਪੇਟੇ ਜ਼ਹਿਰ ਨਿਆਈਂ ਹੈ।)

ਜਿਹਨਾਂ ਲੋਕਾਂ ਨੇ ਮੇਰੀ ਵਿਧੀ ਅਨੁਸਾਰ ਅੰਮ੍ਰਿਤ ਛਕਿਆ ਹੈ ਉਹ ਸ਼ਸ਼ਤਰਧਾਰੀ ਹੋਣ ਤੇ ਆਪਣੇ ਮਾਲਕ ਦੇ ਵਫ਼ਾਦਾਰ ਰਹਿਣ ਤੇ ਵੈਰੀ ਵੱਲ ਪਿੱਠ ਕਰਕੇ ਭਗੌੜੇ ਨਾ ਹੋਣ। ਉਹ ਸਾਹਮਣਾ ਕਰਨ ਤੇ ਦੁਸ਼ਮਣ ਨੂੰ ਪਿੱਛੇ ਧੱਕ ਦੇਣ, ਤਦ ਉਹ ਇਸ ਜਹਾਨ 'ਚ ਮਾਨ ਸਨਮਾਨ ਤੇ ਅਗਲੇ ਜਹਾਨ ਵਿੱਚ ਯੋਧਿਆਂ ਲਈ ਨਿਸ਼ਚਿਤ ਸਵਰਗ ਪ੍ਰਾਪਤ ਕਰਨਗੇ। ਜੋ ਜੰਗ ਦੇ ਮੈਦਾਨ 'ਚੋਂ ਭਗੌੜਾ ਹੋਵੇਗਾ ਉਹਦੀ ਇਸ ਸੰਸਾਰ ਵਿੱਚ ਬੇਇਜ਼ਤੀ ਹੋਵੇਗੀ ਤੇ ਮਰਨ ਉਪਰੰਤ ਵੀ ਉਸਨੂੰ ਬੁਜ਼ਦਿਲੀ ਕਾਰਨ ਦੰਡ ਦਿੱਤਾ ਜਾਵੇਗਾ ਤੇ ਉਸਨੂੰ ਕਿਸੇ ਵੀ ਥਾਂ ਤੇ ਆਨੰਦ ਪ੍ਰਾਪਤ ਨਹੀਂ ਹੋਵੇਗਾ। ਖ਼ਾਲਸਾ ਇੱਕ ਦੂਸਰੇ ਨਾਲ ਮਿਲ ਕੇ ਰਹੇ ਤੇ ਬਿਨਾ ਜ਼ਾਤ-ਪਾਤ ਤੇ ਕੁਲ-ਵੰਸ਼ ਦੇ ਭੇਦ-ਭਾਵ ਦੇ ਇੱਕ ਦੂਸਰੇ ਨੂੰ ਪਿਆਰ ਕਰੇ। ਉਹ ਗੁਰਉਪਦੇਸ਼ ਗਹੁ ਨਾਲ ਸੁਣਨ ਤੇ ਗੁਰੂ ਦੇ ਉਪਦੇਸ਼ ਨਾਲ ਆਪਣੇ ਮਨ ਨੂੰ ਰੰਗ ਲੈਣ।

ਕਿਹਾ ਜਾਂਦਾ ਹੈ ਕਿ ਇੱਕ ਦਿਨ ਗੁਰੂ ਜੀ ਸ਼ਿਕਾਰ ਖੇਡ ਰਹੇ ਸਨ ਤਾਂ ਅੱਗੇ ਤੰਬਾਕੂ ਦਾ ਖੇਤ ਆ ਗਿਆ। ਉਹਨਾਂ ਨੇ ਆਪਣਏ ਘੋੜੇ ਦੀ ਲਗਾਮ ਖਿੱਚੀ ਤੇ ਤੰਬਾਕੂ ਦੇ ਪੌਦੇ ਪ੍ਰਤੀ ਆਪਣੀ ਨਫਰਤ ਦਾ ਪ੍ਰਗਟਾਵਾ ਕੀਤਾ। ਉਹਨਾਂ ਨੇ ਦਾਅਵਾ ਕੀਤਾ ਕਿ ਇਹ

ਛਾਤੀ ਜਲਾਉਂਦਾ ਹੈ, ਘਬਰਾਹਟ ਪੈਦਾ ਕਰਦਾ ਹੈ, ਦਿਲ ਦੀ ਧੜਕਣ ਤੇਜ਼ ਕਰਦਾ ਹੈ ਤੇ ਸਾਹ ਦੀ ਨਾਲੀ ਵਿੱਚ ਸੋਜ਼ ਪੈਦਾ ਕਰਦਾ ਹੈ ਜਿਸ ਨਾਲ ਜ਼ੁਕਾਮ, ਠੰਡ ਤੇ ਸ਼ੂਗਰ ਆਦਿ ਦੀਆਂ ਬਿਮਾਰੀਆਂ ਹੋ ਜਾਂਦੀਆਂ ਹਨ ਤੇ ਅਖੀਰ ਮੌਤ ਹੋ ਜਾਂਦੀ ਹੈ। ਇਸ ਲਈ ਉਹਨਾਂ ਨੇ ਆਪਣੇ ਸਿੱਖਾਂ ਨੂੰ ਹਿਦਾਇਤ ਕੀਤੀ ਕਿ ਉਹ ਇਸ ਮਾਰੂ ਨਸ਼ੇ ਤੋਂ ਪਰਹੇਜ਼ ਕਰਨ ਤੇ ਉਹਨਾਂ ਨੇ ਆਪਣਾ ਉਪਦੇਸ਼ ਸਮਾਪਤ ਕਰਦਿਆਂ ਕਿਹਾ, "ਸ਼ਰਾਬ ਬੁਰੀ ਹੈ, ਭੰਗ ਇੱਕ ਪੀੜ੍ਹੀ ਦਾ ਨਾਸ ਕਰਦੀ ਹੈ, ਪ੍ਰੰਤੂ ਤੰਬਾਕੂ ਸਭ ਨਸਲਾਂ ਤਬਾਹ ਕਰਦਾ ਹੈ।"

ਗੁਰੂ ਜੀ ਦੇ ਸਮੇਂ ਵੀ ਘੋੜਿਆਂ ਤੇ ਹੋਰ ਪਸ਼ੂਆਂ ਦੀ ਖਰੀਦੋ-ਫਰੋਖਤ ਦਾ ਧਾਰਮਕ ਮੇਲਿਆਂ ਤੇ ਰਿਵਾਜ ਪ੍ਰਚਲਤ ਸੀ। ਉਹ ਸੂਰਜ ਗ੍ਰਹਿਣ ਦੇ ਮੌਕੇ ਕੁਰੂਕਸ਼ੇਤਰ ਦੇ ਮੇਲੇ ਤੇ ਚੁਰਾਏ ਗਏ ਘੋੜਿਆਂ ਦੀ ਥਾਂ ਅਤੇ ਲੜਾਈ 'ਚ ਮਾਰੇ ਗਏ ਘੋੜਿਆਂ ਦੀ ਥਾਂ ਤੇ ਨਵੇਂ ਮੁੱਲ ਲੈਣ ਲਈ ਗਏ। ਹੋਰ ਪ੍ਰਸ਼ੰਸਕਾਂ ਤੋਂ ਬਿਨਾਂ ਜੋਗੀਆਂ ਦਾ ਮੁਖੀ ਮਦਨ ਨਾਥ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਗੁਰੂ ਜੀ ਨੂੰ ਵੇਖਦਿਆਂ ਉਸਨੇ ਟਿੱਪਣੀ ਕੀਤੀ ਕਿ ਉਹ ਉਪਰੋਂ ਤਾਂ ਸ਼ੇਰ ਹਨ, ਪਰ ਅੰਤ੍ਰੀਵ ਰੂਪ ਵਿੱਚ ਉਹ ਸੰਤ ਹਨ। ਗੁਰੂ ਜੀ ਨੇ ਸਪੱਸ਼ਟ ਕੀਤਾ ਕਿ "ਉਹਨਾਂ ਨੇ ਬਾਹਰੀ ਰੂਪ ਤੁਰਕਾਂ ਦੇ ਮਨ ਵਿੱਚ ਭੈ ਪੈਦਾ ਕਰਨ ਲਈ ਧਾਰਨ ਕੀਤਾ ਹੈ ਜਿਹਨਾਂ ਨੇ ਮੁਲਕ ਨੂੰ ਬਹੁਤ ਕਸ਼ਟ ਤੇ ਦਰਦ ਦਿੱਤਾ ਹੈ।"

# ਕਾਂਡ—64

ਦੋ ਮੁਸਲਮਾਨ ਜਰਨੈਲ ਅਲਿਫ ਖ਼ਾਂ ਤੇ ਸੱਯਾਦ ਬੇਗ ਲਾਹੌਰ ਤੋਂ ਦਿੱਲੀ ਜਾ ਰਹੇ ਸਨ। ਉਹ 5-5 ਹਜ਼ਾਰ ਦੀ ਸੈਨਾ ਦੇ ਮੁਖੀ ਸਨ। ਰਾਜਾ ਅਜਮੇਰ ਚੰਦ ਨੇ ਉਹਨਾਂ ਬਾਰੇ ਸੁਣ ਕੇ ਵਿਚਾਰ ਕੀਤਾ ਕਿ ਉਹ ਗੁਰੂ ਵਿਰੁੱਧ ਉਹਨਾਂ ਦੀ ਸਹਾਇਤਾ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰੇਗਾ। ਜਰਨੈਲਾਂ ਨੂੰ ਜਦੋਂ ਇੱਕ ਹਜ਼ਾਰ ਰੁਪਿਆ ਪ੍ਰਤੀਦਿਨ ਦਾ ਅਜਮੇਰ ਚੰਦ ਵੱਲੋਂ ਇਕਰਾਰ ਕੀਤਾ ਗਿਆ ਤਾਂ ਉਹਨਾਂ ਸਹਾਇਤਾ ਦੇਣ ਦਾ ਵਚਨ ਦਿੱਤਾ। ਪ੍ਰੰਤੂ ਸੱਯਾਦ ਬੇਗ ਨੇ ਪਿੱਛੋਂ ਗੁਰੂ ਜੀ ਬਾਰੇ ਪ੍ਰਸ਼ੰਸਾਪੂਰਨ ਤੇ ਉਪਕਾਰਕ ਬਿਰਤਾਂਤ ਸੁਣੇ ਤਾ ਉਸਨੇ ਆਪਣਾ ਇਰਾਦਾ ਬਦਲ ਲਿਆ ਤੇ ਮੁਸਲਮਾਨ ਸੈਨਾ ਲੈ ਕੇ ਲਾਂਭੇ ਹੋ ਗਿਆ। ਅਲਿਫ ਖ਼ਾਂ ਤੇ ਗੁਰੂ ਜੀ ਦੀਆਂ ਸੈਨਾਵਾਂ ਵਿਚਕਾਰ ਬੜੀ ਭਿਅੰਕਰ ਲੜਾਈ ਸ਼ੁਰੂ ਹੋਈ। ਨਾਜ਼ਕ ਮੌਕੇ ਤੇ ਸੱਯਾਦ ਬੇਗ ਸਿੱਖਾਂ ਨੂੰ ਮਿਲਿਆ ਤੇ ਕਹਿਣ ਲੱਗਾ ਕਿ ਜਿਵੇਂ ਉਹ ਗੁਰੂ ਜੀ 'ਚ ਸ਼ਰਧਾ ਰੱਖਦੇ ਹਨ ਤਿਵੇਂ ਹੀ ਉਹਦੀ ਵੀ ਸ਼ਰਧਾ ਹੈ ਇਸ ਲਈ ਉਹ ਉਹਨਾਂ ਦਾ ਹਿਮਾਇਤੀ ਬਣ ਕੇ ਲੜੇਗਾ। ਅਲਿਫ ਖ਼ਾਂ ਨੇ ਜਦੋਂ ਇਹ ਵੇਖਿਆ ਕਿ ਸੱਯਾਦ ਬੇਗ ਸਿੱਖਾਂ ਨਾਲ ਰਲ਼ ਗਿਆ ਹੈ ਤਾਂ ਉਹ ਇਸ ਨਤੀਜੇ ਤੇ ਪਹੁੰਚਿਆ ਕਿ ਉਹਦੇ ਜਿੱਤਣ ਦੀ ਕੋਈ ਸੰਭਾਵਨਾ ਨਹੀਂ ਹੈ, ਉਹ ਵੀ ਲੜਾਈ 'ਚੋਂ ਬਾਹਰ ਹੋ ਗਿਆ। ਉਸਦਾ ਸਿੱਖਾਂ ਤੇ ਸੱਯਾਦ ਬੇਗ ਨੇ ਬੜੇ ਕ੍ਰੋਧ ਨਾਲ ਪਿੱਛਾ ਕੀਤਾ। ਸੱਯਾਦ ਬੇਗ ਜਦੋਂ ਪਿੱਛਾ ਕਰਕੇ ਮੁੜਿਆ ਤਾਂ ਉਹ ਘੋੜੇ ਤੋਂ ਉਤਰ ਕੇ ਸਿੱਧਾ ਹੀ ਗੁਰੂ ਜੀ ਨੂੰ ਨਮਸਕਾਰ ਕਰਨ ਗਿਆ। ਬਾਦਸ਼ਾਹ ਨਾਲ ਤੋੜ-ਵਿਛੋੜਾ ਕਰਕੇ ਜਿਸਦਾ ਉਹ ਹੁਣ ਤੱਕ ਸੇਵਕ ਸੀ, ਉਸਨੇ ਆਪਣੀ ਤਕਦੀਰ ਸਿੱਖਾਂ ਨਾਲ ਜੋੜ ਲਈ ਤੇ ਮੁਸਲਮਾਨਾਂ ਨਾਲ ਸੰਘਰਸ਼ ਵਿੱਚ ਆਪਣੀ ਸਾਰੀ ਦੌਲਤ ਦੇ ਦਿੱਤੀ ਤੇ ਗੁਰੂ ਜੀ ਪਾਸ ਹੀ ਉਹਨਾਂ ਦਾ ਸੱਚਾ ਸਾਥੀ ਬਣ ਕੇ ਰਹਿਣ ਲੱਗਾ।

ਇੱਕ ਦਿਨ ਇੱਕ ਬ੍ਰਾਹਮਣ ਗੁਰੂ ਜੀ ਦੇ ਦਰਬਾਰ ਵਿੱਚ ਆਇਆ ਤੇ ਉੱਚੀ-ਉੱਚੀ ਸਹਾਇਤਾ ਲਈ ਪਠਾਨਾਂ ਵਿਰੁੱਧ ਦੁਹਾਈ ਪਾਉਣ ਲੱਗਾ ਜੋ ਹੁਸ਼ਿਆਰਪੁਰ ਨੇੜੇ ਬਸੀ ਵਿੱਚੋਂ ਉਸਦੀ ਵਹੁਟੀ ਜ਼ਬਰਦਸਤੀ ਖੋਹ ਕੇ ਲੈ ਗਏ ਸਨ। ਗੁਰੂ ਜੀ ਨੇ ਆਪਣੇ ਬੇਟੇ ਅਜੀਤ ਸਿੰਘ ਨੂੰ 100 ਘੋੜ ਸਵਾਰ ਦੇਕੇ ਨਾਲ ਭੇਜਿਆ ਤੇ ਨਿਰਦੇਸ਼ ਦਿੱਤਾ ਕਿ ਉਹ ਪਠਾਨਾਂ ਤੇ ਅਚਾਨਕ ਰਾਤ ਨੂੰ ਹਮਲਾ ਕਰੇ ਤੇ ਬ੍ਰਾਹਮਣ ਦੀ ਵਹੁਟੀ ਉਸਨੂੰ ਮੁੜਵਾ ਕੇ ਦੇਵੇ। ਇਹ ਮੁਹਿੰਮ ਸਾਵਧਾਨੀ ਨਾਲ ਵਿਉਂਤੀ ਗਈ ਸੀ ਤੇ ਹੌਸਲੇ ਨਾਲ ਅਮਲ ਵਿੱਚ ਲਿਆਂਦੀ ਗਈ। ਤੜਕਸਾਰ ਨਾਲ ਅਜੀਤ ਸਿੰਘ ਨੇ ਬ੍ਰਾਹਮਣ ਦੀ ਪਤਨੀ ਤੇ ਅਤਿਆਚਾਰੀ ਪਠਾਨ ਗੁਰੂ ਜੀ ਅੱਗੇ ਪੇਸ਼ ਕੀਤੇ। ਪਠਾਨ ਨੂੰ ਢੁਕਵੀਂ ਸਜ਼ਾ ਦਿੱਤੀ ਗਈ।

ਰਾਜਾ ਅਜਮੇਰ ਚੰਦ ਨੇ ਗੁਰੂ ਜੀ ਨੂੰ ਮਾਰਨ ਦੇ ਮਨੋਰਥ ਨਾਲ ਫਿਰ ਰਾਜਿਆਂ ਨੂੰ ਬੁਲਾਇਆ। ਉਸ ਕੋਲ ਰਾਜਾ ਭੂਪ ਚੰਦ, ਰਾਜਾ ਵਜ਼ੀਰ ਸਿੰਘ ਤੇ ਰਾਜਾ ਦੇਵ ਸਰਨ

ਆਏ। ਰਾਜਾ ਅਜਮੇਰ ਚੰਦ ਨੇ ਭਾਸ਼ਨ ਦਿੱਤਾ ਜਿਸ ਵਿੱਚ ਉਸਨੇ ਸਾਥੀ ਰਾਜਿਆਂ ਨੂੰ ਗੁਰੂ ਜੀ ਹੱਥੋਂ ਹੋਣ ਵਾਲੀ ਹੋਣੀ ਬਾਰੇ ਤਾੜਨਾ ਕੀਤੀ ਤੇ ਉਹਨਾਂ ਨੂੰ ਗੁਰੂ ਜੀ ਨੂੰ ਸਖਤੀ ਨਾਲ ਦਬਾਉਣ ਲਈ ਉਹਦੇ ਨਾਲ ਮੁਹਿੰਮ ਵਿੱਚ ਸ਼ਾਮਿਲ ਹੋਣ ਲਈ ਆਖਿਆ। ਸਭ ਨੇ ਤੁਰੰਤ ਹੀ ਯੋਗ ਕਦਮ ਉਠਾਉਣ ਦੇ ਹੱਕ ਵਿੱਚ ਵਿਚਾਰ ਦਿੱਤੇ ਤੇ ਗੁਰੂ ਜੀ ਨੂੰ ਸਾਂਝਾ ਪੱਤਰ ਲਿਖਿਆ। ਜਿਸ ਵਿੱਚ ਕਿਹਾ ਗਿਆ ਕਿ ਉਹ ਕੁਝ ਸਮਾਂ ਪ੍ਰੇਮ-ਸ਼ਾਂਤੀ ਨਾਲ ਰਹਿੰਦੇ ਰਹੇ ਹਨ ਪ੍ਰੰਤੂ ਤੁਹਾਡੇ ਵਲੋਂ ਹਮਲੇ ਨਹੀਂ ਰੁਕਦੇ, ਇਸ ਲਈ ਅਸੀਂ ਜੰਗ ਦਾ ਐਲਾਨ ਕਰਨ ਲਈ ਮਜਬੂਰ ਹੋਏ ਹਾਂ। ਗੁਰੂ ਜੀ ਨੇ ਸੰਖੇਪ ਜਿਹਾ ਉੱਤਰ ਦਿੱਤਾ, "ਮੇਰੇ ਸਿੱਖਾਂ ਨੇ ਉਹਨਾਂ ਨਾਲ ਹੀ ਟਾਕਰਾ ਕੀਤਾ ਹੈ ਜੋ ਉਹਨਾਂ ਨੂੰ ਅਕਾਰਨ ਹੀ ਤੰਗ ਕਰਦੇ ਹਨ। ਖ਼ਾਲਸਾ ਸਦਾ ਯੁੱਧ ਲਈ ਤਿਆਰ ਹੈ। ਲੜਨਾ ਤੇ ਲੜ ਮਰਨਾ ਯੋਧਿਆਂ ਦਾ ਕਰਤੱਵ ਹੈ ਆਓ ਤੇ ਖ਼ਾਲਸੇ ਦੀ ਤਾਕਤ ਦਾ ਨਜ਼ਾਰਾ ਵੇਖੋ।"

ਇਹ ਪੱਤਰ ਮਿਲਣ ਤੇ ਪਹਾੜੀ ਰਾਜੇ ਤੁਰੰਤ ਹੀ ਮੈਦਾਨ ਵਿੱਚ ਆ ਡਟੇ। ਕਿਹਾ ਜਾਂਦਾ ਹੈ ਕਿ ਉਹਨਾਂ ਨੇ ਆਨੰਦਪੁਰ ਉੱਤੇ ਦਸ ਹਜ਼ਾਰ ਸੈਨਿਕਾਂ ਨਾਲ ਚੜ੍ਹਾਈ ਕੀਤੀ। ਸੱਯਾਦ ਬੇਗ ਆਪਣੀ ਸੈਨਾ ਦੇ ਬਹੁਤੇ ਹਿੱਸੇ ਨੂੰ ਆਪਣੇ ਨਾਲ ਨਾ ਰੱਖ ਸਕਿਆ, ਇਸ ਲਈ ਉਸ ਸਮੇਂ ਗੁਰੂ ਜੀ ਕੋਲ 800 ਤੋਂ ਵੱਧ ਸੈਨਿਕ ਉਪਲਬਧ ਨਹੀਂ ਸਨ। ਆਨੰਦਪੁਰ ਦੇ ਪਿਛਲਿਆਂ ਯੁੱਧਾਂ ਵਿੱਚ ਸਿੱਖ ਮੋਰਚਿਆਂ, ਕਿਲ੍ਹਿਆਂ ਦੀ ਬੁਰਜਦਾਰ ਕੰਧਾਂ ਜਾਂ ਝਰੋਖਿਆਂ ਪਿੱਛੇ ਹੋ ਕੇ ਹੀ ਲੜਦੇ ਰਹੇ ਸਨ। ਇਸ ਵਾਰ ਵੱਖਰੇ ਦਾਅ-ਪੇਚ ਅਪਣਾਏ ਗਏ। ਉਹ ਵੈਰੀ ਨਾਲ ਆਨੰਦਪੁਰ ਦੇ ਬਾਹਰ ਖੁੱਲ੍ਹੇ ਮੈਦਾਨ ਵਿੱਚ ਲੜੇ। ਸਿੱਖ ਸਦਾ ਵਾਂਗ ਦ੍ਰਿੜਤਾ ਤੇ ਹੌਸਲੇ ਨਾਲ ਲੜੇ। ਰਾਜਾ ਅਜਮੇਰ ਚੰਦ ਸਿੱਖਾਂ ਦੀ ਬੀਰਤਾ ਤੇ ਉਹਨਾਂ ਵੱਲੋਂ ਕੀਤਾ ਕਤਲੇਆਮ ਵੇਖ ਕੇ ਨਿਰਾਸ਼ ਹੋ ਕੇ ਜੰਗ 'ਚੋਂ ਪਿੱਛੇ ਹਟ ਗਿਆ। ਦੂਸਰੇ ਪਹਾੜੀ ਰਾਜਿਆਂ ਨੇ ਯੁੱਧ ਜਾਰੀ ਰੱਖਿਆ, ਪਰ ਉਹ ਆਪ ਆਪਣੀਆਂ ਫ਼ੌਜਾਂ ਦੇ ਪਿੱਛੇ ਰਹੇ। ਆਲਮ ਸਿੰਘ ਤੇ ਉਦੈ ਸਿੰਘ ਗੁਰੂ ਜੀ ਵੱਲੋਂ ਪਹਿਲਾਂ ਵਾਂਗ ਹੀ ਹੌਸਲੇ ਤੇ ਬਹਾਦਰੀ ਨਾਲ ਲੜੇ। ਉਹਨਾਂ ਨੇ ਅੱਗੇ ਵੱਧ ਕੇ ਪਹਾੜੀ ਲਸ਼ਕਰ ਤੇ ਹਮਲਾ ਕਰਨ ਦੀ ਇੱਛਾ ਕੀਤੀ। ਪਰ ਗੁਰੂ ਜੀ ਨੇ ਉਹਨਾਂ ਨੂੰ ਰੋਕਿਆ ਤੇ ਆਦੇਸ਼ ਦਿੱਤਾ ਕਿ ਉਹ ਜਿੱਥੇ ਹੀ ਖੜੇ ਹਨ ਉੱਥੋਂ ਤੀਰ ਤੇ ਬੰਦੂਕਾਂ ਚਲਾਉਣ। ਉਹਨਾਂ ਨੇ ਗੁਰੂ ਜੀ ਦੀ ਆਗਿਆ ਦਾ ਪਾਲਣ ਕੀਤਾ ਤੇ ਆਪਣੇ ਆਕ੍ਰਮਣਾਤਮਕ ਸ਼ਸ਼ਤਰਾਂ ਨਾਲ ਅਸਾਧਾਰਨ ਜਿੱਤ ਪ੍ਰਾਪਤ ਕੀਤੀ। ਪਹਾੜੀ ਰਾਜੇ ਆਪਣੇ ਅਗਲੇ ਹਿੱਸੇ ਦੀ ਤਬਾਹੀ ਵੇਖ ਕੇ ਪਿੱਛੇ ਹੱਟ ਗਏ।

ਗੁਰੂ ਜੀ ਦੂਰ ਖੜੇ ਯੁੱਧ ਵੇਖਦੇ ਰਹੇ। ਜਦੋਂ ਉਹਨਾਂ ਹਰ ਪਾਸੇ ਵੈਰੀ ਨੂੰ ਭੱਜੇ ਜਾਂਦੇ ਵੇਖਿਆ ਤਾਂ ਉਹ ਬੜੇ ਖੁਸ਼ ਹੋਏ। ਸਿੱਖ ਹੁਣ ਜਿੱਤ ਦੇ ਜੋਸ਼ ਵਿੱਚ ਗੁਰੂ ਜੀ ਦਾ ਹੁਕਮ ਭੁਲਾ ਕੇ ਪਹਾੜੀ ਰਾਜਿਆਂ ਦਾ ਪਿੱਛਾ ਕਰਨ ਲੱਗੇ। ਗੁਰੂ ਜੀ ਸਿੱਖਾਂ ਦੀ ਨਿਧੜਕਤਾ ਤੋਂ ਨਾਰਾਜ਼ ਹੋ ਕੇ ਘੋੜੇ ਤੇ ਚੜ੍ਹ ਕੇ ਆਨੰਦਪੁਰ ਆ ਗਏ। ਸਿੱਖ ਸੈਨਾ ਇਹ ਵੇਖ ਕੇ ਕਿ ਗੁਰੂ ਜੀ ਉਹਨਾਂ ਦਾ ਸਾਥ ਛੱਡ ਕੇ ਚਲੇ ਗਏ ਹਨ, ਦਿਲ ਛੱਡ ਬੈਠੇ, ਪਿੱਛੇ ਹਟੇ ਤੇ ਫਿਰ ਉਹਨਾਂ ਦੇ ਵੈਰੀ ਉਹਨਾਂ ਦਾ ਪਿੱਛਾ ਕਰਨ ਲੱਗੇ। ਆਨੰਦਪੁਰ ਆ ਕੇ ਉਹਨਾਂ ਗੁਰੂ ਜੀ ਤੋਂ ਮਾਫੀ ਮੰਗਣ ਦੀ ਕੋਸ਼ਿਸ਼ ਕੀਤੀ ਪਰ ਗੁਰੂ ਜੀ ਨੇ ਉਹਨਾਂ ਨਾਲ ਬੋਲਣ ਤੋਂ ਇਨਕਾਰ ਕਰ ਦਿੱਤਾ। ਅਖੀਰ ਨੌਰੰਗ ਸਿੰਘ, ਜੋ ਗੁਰੂ ਜੀ ਦਾ ਸੁਪ੍ਰਸਿੱਧ ਯੋਧਾ ਸੀ, ਦੀ ਬੇਨਤੀ ਮੰਨ ਕੇ

ਗੁਰੂ ਜੀ ਨੇ ਸਿੱਖਾਂ ਨੂੰ ਮਿਲਣ ਤੇ ਮਾਫ ਕਰਨ ਦਾ ਫੈਸਲਾ ਕਰ ਲਿਆ। ਉਹਨਾਂ ਕਿਹਾ ਕਿ "ਖ਼ਾਲਸਾ ਗੁਰੂ ਹੈ ਤੇ ਗੁਰੂ ਖ਼ਾਲਸਾ" ਤੇ ਇਸ ਤਰ੍ਹਾਂ ਪਹਿਲਾਂ ਵਾਲੇ ਚੰਗੇ ਸਬੰਧ ਮੁੜ ਸਥਾਪਿਤ ਹੋ ਗਏ। ਫਿਰ ਉਹਨਾਂ ਨੇ ਆਪਣੀ ਸੈਨਾ ਨੂੰ ਜੰਗ ਦੇ ਮੈਦਾਨ ਵੱਲ ਜਾਣ ਲਈ ਤੇ ਵੈਰੀ ਨਾਲ ਟੱਕਰ ਲੈਣ ਲਈ ਆਖਿਆ। ਉਹਨਾਂ ਨੇ ਆਪਣੀ ਕਮਾਨ ਸੰਭਾਲੀ ਤੇ ਵੈਰੀ ਦੀਆਂ ਸਫਾਂ ਵਿੱਚ ਪਹਿਲਾਂ ਵਾਂਗ ਹੀ ਤਬਾਹੀ ਮਚਾ ਦਿੱਤੀ। ਇਹ ਸਿੱਖਾਂ ਲਈ ਇੱਕ ਸੰਕੇਤ ਸੀ ਕਿ ਉਹ ਵੀ ਉਹਦੇ ਪਿੱਛੇ ਆਉਣ ਤੇ ਵੈਰੀ ਉੱਪਰ ਇੰਝ ਝਪਟ ਪੈਣ ਜਿਵੇਂ ਹਿਰਨਾਂ ਉੱਤੇ ਸ਼ੇਰ ਹਮਲਾ ਕਰਦਾ ਹੈ। ਫਿਰ ਭਿਆਨਕ ਖ਼ੂਨ-ਖਰਾਬਾ ਸ਼ੁਰੂ ਹੋਇਆ ਜਿਸ ਪਿੱਛੋਂ ਪਹਾੜੀ ਫ਼ੌਜਾਂ ਨੌ ਦੋ ਗਿਆਰਾਂ ਹੋ ਗਈਆਂ। ਉਹਨਾਂ ਦੇ ਆਗੂਆਂ ਨੇ ਉਹਨਾਂ ਨੂੰ ਰੋਕਣ ਦਾ ਯਤਨ ਕੀਤਾ ਪਰ ਸਭ ਨਿਸਫਲ। ਲੜਾਈ ਸਮਾਪਤ ਹੋ ਗਈ ਸੀ ਤੇ ਦੋਵੇਂ ਧਿਰਾਂ ਆਪੋ ਆਪਣੇ ਘਰਾਂ ਨੂੰ ਪਰਤ ਆਈਆਂ।

ਪ੍ਰੰਤੂ ਰਾਜਾ ਅਜਮੇਰ ਚੰਦ ਅਜੇ ਵੀ ਸੰਤੁਸ਼ਟ ਨਹੀਂ ਸੀ। ਉਸਨੇ ਸਾਥੀ ਰਾਜਿਆਂ ਅੱਗੇ ਇਸ ਵਾਰ ਇਹ ਤਜਵੀਜ਼ ਰੱਖੀ ਕਿ ਉਹ ਸ਼ਾਹੀ ਸੈਨਾ ਦੀ ਸਹਾਇਤਾ ਨਾਲ ਫਿਰ ਗੁਰੂ ਜੀ ਵਿਰੁੱਧ ਯੁੱਧ ਛੇੜ ਦੇਣ। ਇਸ ਅਨੁਸਾਰ ਉਹਨਾਂ ਨੇ ਔਰੰਗਜ਼ੇਬ ਕੋਲ ਦੂਤ ਭੇਜਿਆ ਤੇ ਉਸਨੂੰ ਗੁਰੂ ਗੋਬਿੰਦ ਸਿੰਘ ਤੋਂ ਸੁਰੱਖਿਆ ਲਈ ਪ੍ਰਾਰਥਨਾ ਕੀਤੀ। ਉਹਨਾਂ ਨੇ ਬੇਨਤੀ ਕੀਤੀ ਕਿ ਉਹ ਪੁਰਾਤਨ ਸਮੇਂ ਤੋਂ ਉਹਦੀ ਪਰਜਾ ਹਨ ਤੇ ਉਹ ਸਹਾਇਤਾ ਤੇ ਰੱਖਿਆ ਲਈ ਭਾਰੀ ਖਿਰਾਜ ਅਦਾ ਕਰਨਗੇ।

ਇਸ ਸਮੇਂ ਗੁਰੂ ਜੀ ਦੇ ਡੇਰੇ ਵਿੱਚ ਖੁਸ਼ੀਆਂ ਸਨ ਤੇ ਜ਼ਖ਼ਮੀਆਂ ਦੀ ਸਾਂਭ ਸੰਭਾਲ ਕੀਤੀ ਜਾ ਰਹੀ ਸੀ। ਬੀਰ ਸਿੰਘ, ਇੱਕ ਰਾਜਪੂਤ ਰਾਜਾ ਮਦਨ ਸਿੰਘ ਤੇ ਸ਼ਾਮ ਸਿੰਘ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਸ਼ਾਮ ਸਿੰਘ ਨੇ ਸੰਕੇਤ ਕੀਤਾ ਕਿ ਮੁਸਲਮਾਨਾਂ ਤੇ ਹਿੰਦੂਆਂ ਦੀ ਗਿਣਤੀ ਅਧਿਕ ਹੈ ਤੇ ਸਿੱਖ ਜੋ ਮੁੱਠੀ ਭਰ ਹਨ, ਉਹਨਾਂ ਨਾਲ ਕਿਵੇਂ ਟੱਕਰ ਲੈ ਸਕਦੇ ਹਨ, ਰਾਜ ਪ੍ਰਾਪਤ ਕਰਨ ਦੀ ਕੋਈ ਉਮੀਦ ਹੀ ਕਿਵੇਂ ਹੋ ਸਕਦੀ ਹੈ ? ਗੁਰੂ ਜੀ ਨੇ ਉੱਤਰ ਦਿੱਤਾ, "ਉਹੋ ਹੀ ਹੋਵੇਗਾ ਜੋ ਪ੍ਰਭੂ ਦੀ ਰਜ਼ਾ ਹੋਵੇਗੀ। ਜਦੋਂ ਤੁਰਕਾਂ ਦੀ ਸੈਨਾ ਆਵੇਗੀ ਤਾਂ ਮੇਰੇ ਸੈਨਿਕ ਲੋਹੇ ਨਾਲ ਲੋਹਾ ਖੜਕਾਉਣਗੇ। ਖ਼ਾਲਸਾ ਸਾਵਧਾਨ ਹੋ ਜਾਵੇਗਾ ਤੇ ਯੁੱਧ ਕਲਾ ਦਾ ਪੂਰਨ ਗਿਆਨ ਪ੍ਰਾਪਤ ਕਰੇਗਾ। ਭਵਿੱਖ ਤੇ ਵਰਤਮਾਨ ਸਮੇਂ ਦੇ ਸਭ ਯੁੱਧਾਂ, ਸੁਖਸ਼ਾਂਤੀ, ਭਜਨ ਬੰਦਗੀ, ਨੇਕੀ ਤੇ ਦੈਵੀ ਗਿਆਨ ਦਾ ਖ਼ਾਲਸਾ ਭਾਈਵਾਲ ਹੋਵੇਗਾ। ਫਿਰ ਅੰਗਰੇਜ਼ ਆਉਣਗੇ ਤੇ ਖ਼ਾਲਸੇ ਦੇ ਸਹਿਯੋਗ ਨਾਲ ਪੂਰਬ ਤੇ ਪੱਛਮ ਵਿੱਚ ਰਾਜ ਕਰਨਗੇ। ਪਾਵਨ-ਪੁਨੀਤ ਬਾਬਾ ਨਾਨਕ ਉਸ ਤੇ ਧਨ-ਦੌਲਤ ਦੀ ਬਖਸ਼ਿਸ਼ ਕਰਨਗੇ। ਅੰਗਰੇਜ਼ਾਂ ਦੀ ਬਹੁਤ ਤਾਕਤ ਹੋਵੇਗੀ ਤੇ ਤਾਕਤ ਦੇ ਜ਼ੋਰ ਤੇ ਬਹੁਤ ਸਾਰੀਆਂ ਰਿਆਸਤਾਂ ਤੇ ਅਧਿਕਾਰ ਕਰ ਲੈਣਗੇ। ਅੰਗਰੇਜ਼ਾਂ ਤੇ ਸਿੱਖਾਂ ਦੀਆਂ ਸਾਂਝੀਆਂ ਸੈਨਾਵਾਂ ਤਦ ਤੱਕ ਬੜੀਆਂ ਸ਼ਕਤੀਸ਼ਾਲੀ ਰਹਿਣਗੀਆਂ ਜਦ ਤੱਕ ਉਹ ਸੰਯੁਕਤ ਸੰਮਤੀਆਂ ਦੀ ਸਹਾਇਤਾ ਨਾਲ ਰਾਜ ਕਰਨਗੀਆਂ। ਅੰਗਰੇਜ਼ੀ ਸਾਮਰਾਜ ਬਹੁਤ ਵਧੇਗਾ ਤੇ ਹਰ ਤਰ੍ਹਾਂ ਖੁਸ਼ਹਾਲ ਹੋਵੇਗਾ। ਜਿੱਥੇ ਵੀ ਉਹਨਾਂ ਦੀਆਂ ਫ਼ੌਜਾਂ ਜਾਣਗੀਆਂ ਜੇਤੂ ਰਹਿਣਗੀਆਂ ਤੇ ਜਿਹੜੇ ਉਹਨਾਂ ਦੇ ਸਹਾਇਕ ਹੋਣਗੇ ਉਹਨਾਂ ਨੂੰ ਉਹ ਤਖਤ-ਤਾਜ ਬਖਸ਼ਣਗੇ। ਹਰ ਘਰ ਵਿੱਚ ਦੌਲਤ, ਖੁਸ਼ੀ, ਠਾਠ-ਬਾਠ ਹੋਵੇਗਾ, ਧਰਮ-ਕਰਮ ਹੋਵੇਗਾ, ਵਿਦਿਆ ਹੋਵੇਗੀ ਤੇ ਹਰ

ਘਰ ਵਿੱਚ ਇਸਤਰੀ (ਅਰਧਾਂਗਣੀ) ਹੋਵੇਗੀ।" (ਇੱਥੇ ਸੂਰਜ ਪ੍ਰਕਾਸ਼ ਦਾ ਹਵਾਲਾ ਦੇ ਕੇ ਮੈਕਾਲਿਫ ਤੇ ਉਹਦੇ ਸਿੱਖ ਸਹਿਯੋਗੀਆਂ ਨੇ ਆਪਣੀ ਮਨੋਕਲਪਤ ਇੱਛਾ ਵਿਅਕਤ ਕੀਤੀ ਹੈ, ਗੁਰੂ ਜੀ ਦੇ ਅਜਿਹੇ ਕਥਨ ਇਤਿਹਾਸਕ ਤੌਰ ਤੇ ਕਿਤੇ ਵੀ ਨਹੀਂ ਮਿਲਦੇ।-ਇਹ ਅੰਗਰੇਜ਼-ਭਗਤੀ ਤੇ ਚਾਪਲੂਸੀ ਤੋਂ ਵੱਧ ਕੁਝ ਨਹੀਂ-ਅਨੁਵਾਦਿਕ।)

ਗੁਰੂ ਜੀ ਦੀ ਇਸ ਆਕਾਸ਼ਵਾਣੀ ਪਿੱਛੋਂ ਸਿੱਖਾਂ ਨੇ ਝੁਕ ਕੇ ਗੁਰੂ ਜੀ ਨੂੰ ਪ੍ਰਣਾਮ ਕੀਤਾ।

ਗੁਰੂ ਜੀ ਨੂੰ ਅੰਮ੍ਰਿਤਧਾਰੀ ਸਿੱਖਾਂ ਦੀ ਦਸ਼ਾ ਵਰਣਨ ਕਰਨ ਬਾਰੇ ਕਿਹਾ ਗਿਆ ਜਿਸ ਤੇ ਉਹਨਾਂ ਆਲਮ ਸਿੰਘ ਦੀ ਉਦਾਹਰਣ ਦਿੱਤੀ : ਗੁਰੂ ਜੀ ਨੇ ਕਿਹਾ, "ਉਹ ਮੂਲ ਰੂਪ ਵਿੱਚ ਬ੍ਰਾਹਮਣ ਸੀ ਪ੍ਰੰਤੂ ਸ਼ਸ਼ਤਰ-ਧਰਮ ਅਪਣਾ ਕੇ ਉਹ ਇੰਦਰ ਵਾਂਗ ਡਲ੍ਹਕ ਮਾਰ ਰਿਹਾ ਹੈ। ਉਹ ਹਰ ਸਮੇਂ ਤਲਵਾਰ ਦੀ ਪੂਜਾ ਕਰਦਾ ਹੈ। ਉਹ ਕਦੇ ਤੋਹਫ਼ੇ ਪ੍ਰਵਾਨ ਨਹੀਂ ਕਰਦਾ, ਨਾ ਹੀ ਭੋਜਨ ਦੇ ਨਿਉਤੇ ਸਵੀਕਾਰ ਕਰਦਾ ਹੈ। ਮੈਂ ਉਸਦਾ ਜਨੇਊ ਲੁਹਾ ਦਿੱਤਾ ਹੈ ਕਿਉਂਕਿ ਜੇ ਉਹ ਜਨੇਊ ਪਹਿਨਦਾ ਤਾਂ ਉਹ ਅਜੇ ਵੀ ਬ੍ਰਾਹਮਣ ਹੁੰਦਾ ਤੇ ਉਹ ਬਿੱਪਰਵਾਦੀ ਗੀਤਾਂ ਤੇ ਵਹਿਮਾਂ ਭਰਮਾਂ ਦਾ ਧਾਰਨੀ ਹੁੰਦਾ। ਗੁਰੂ ਜੀ ਨੇ ਸਿੱਖਾਂ ਨੂੰ ਸਿੱਖਿਆ ਦੇਣੀ ਜਾਰੀ ਰੱਖਦਿਆਂ ਹੋਇਆਂ ਕਿਹਾ, "ਜੋ ਬਿਨਾਂ ਅੰਮ੍ਰਿਤ ਛਕਿਆਂ ਕੇਸ ਰੱਖਦਾ ਹੈ ਉਹ ਸਿੱਖ ਦੋਬਾਜਰਾ, ਕਪਟੀ ਤੇ ਮੂਰਖ ਹੈ। ਮੈਂ ਉਸਦੇ ਮੱਥੇ ਨਹੀਂ ਲੱਗਾਂਗਾ। ਇੱਕ ਧਰਮ ਅਪਣਾਉਣਾ ਤੇ ਦੂਸਰੇ ਧਰਮਾਂ ਬਾਰੇ ਚਿੱਤ ਨਾ ਭਰਮਾਉਣਾ ਸਭ ਤੋਂ ਉੱਤਮ ਹੈ। ਜੋ ਆਪਣੇ ਆਪ ਨੂੰ ਮੇਰੇ ਸਿੱਖ ਆਖਦੇ ਹਨ ਤੇ ਦੂਸਰੇ ਧਰਮ ਵੱਲ ਭਟਕਦੇ ਹਨ ਉਹ ਪਾਪੀ ਹਨ। ਕੋਈ ਵੀ ਸਿੱਖ ਸਰਵਰ, ਗੁੱਗਾ ਤੇ ਅਜਿਹੇ ਹੋਰ ਪੀਰਾਂ ਦੀ ਪੂਜਾ ਕਰਨ ਵਾਲਿਆਂ ਨਾਲ ਸਬੰਧ ਨਾ ਰੱਖੇ। ਤੇ ਉਹਨਾਂ ਨੂੰ ਭੇਟਾ ਦੇਣ ਦਾ ਤਾਂ ਸੁਆਲ ਹੀ ਨਹੀਂ। ਕੋਈ ਵੀ ਸਿੱਖ ਕੁਰਾਹੇ ਪਏ ਹੋਏ ਆਦਮੀਆਂ ਨਾਲ ਵੀ ਕੋਈ ਸੰਬੰਧ ਨਾ ਰੱਖੇ ਜੋ ਆਪਣੀਆਂ ਤੀਵੀਆਂ ਦੇ ਕਹਿਣ ਤੇ ਕਿਸਮਤ ਦੱਸਣ ਵਾਲੇ ਬ੍ਰਾਹਮਣ ਪੁਰਸ਼ ਇਸਤਰੀਆਂ ਨੂੰ ਮਿਲਣ ਜਾਂਦੇ ਹਨ। ਜੋ ਬ੍ਰਾਹਮਣਾਂ ਨੂੰ ਦੱਛਣਾ ਦਿੰਦਾ ਹੈ ਤੇ ਗੁਰੂ ਅਤੇ ਉਹਦੇ ਸਿੱਖਾਂ ਦੀ ਨਿੰਦਿਆ ਕਰਦਾ ਹੈ ਉਹ ਆਪਣੇ ਲਈ ਦੁਖੜੇ ਸਹੇੜਦਾ ਹੈ। ਆਪਣੇ ਵਿੱਚੋਂ ਕਪਟੀ ਬ੍ਰਾਹਮਣ ਨੂੰ ਕੱਢ ਦਿਉ ਅਤੇ ਉਸਦਾ ਸਿਰ ਹਿੰਦੂਆਂ ਵਾਂਗ ਘੋਨ ਮੋਨ ਕਰ ਦਿਉ, ਭਾਵੇਂ ਉਸਨੇ ਅੰਮ੍ਰਿਤ ਵੀ ਛਕਿਆ ਹੋਵੇ।

ਮੇਰਾ ਕੋਈ ਵੀ ਸਿੱਖ ਹਿੰਦੂਆਂ ਦੇ ਸਿਵਿਆਂ ਤੇ ਮੁਸਲਮਾਨਾਂ ਦੀਆਂ ਕਬਰਾ ਦੀ ਪੂਜਾ ਨਾ ਕਰੇ ਤੇ ਨਾ ਹੀ ਉਸਨੂੰ ਦਾਨ ਦਿਉ ਜਿਸਨੇ ਦਿਖਾਵੇ ਲਈ ਕਿਸੇ ਧਰਮ ਦਾ ਲਿਬਾਸ ਧਾਰਨ ਕੀਤਾ ਹੋਵੇ। ਮੈਂ ਅਜਿਹੇ ਆਦਮੀ ਨਾਲੋਂ ਸੰਬੰਧ ਤੋੜ ਲਏ ਹਨ, ਤੇ ਜੇ ਕੋਈ ਅਜਿਹਾ ਵਿਅਕਤੀ ਹੈ ਵੀ ਉਹ ਮੂਰਖਤਾ ਨਾਲ ਝੂਠੇ ਦੇਵਤਿਆਂ ਦੀ ਪੂਜਾ ਕਰਦਾ ਹੈ ਤਾਂ ਉਹ ਮੇਰੇ ਨਾਲ ਕੋਈ ਸਬੰਧ ਨਾ ਰੱਖੇ। ਜੋ ਰਾਹੀਂ ਪਾਂਧੀ ਨੂੰ ਭੋਜਨ ਖੁਆਉਂਦਾ ਹੈ, ਜੋ ਗੁਰਪੁਰਬਾਂ ਦੇ ਮੌਕੇ ਤੇ ਦਾਨ ਦਿੰਦਾ ਹੈ ਤੇ ਜੋ ਗੁਰੂ ਵਿੱਚ ਸ਼ਰਧਾ ਰੱਖਦਾ ਹੈ ਤਦ ਉਹ ਜੀਵਨ ਉਪਰੰਤ ਗੁਰੂ ਧਾਮ ਜਾ ਕੇ ਨਿਵਾਸ ਕਰੇਗਾ। ਮੇਰੇ ਸਿੱਖ ਅਜਿਹੇ ਬ੍ਰਾਹਮਣਾਂ ਵੱਲ ਕਦੇ ਵੀ ਨਹੀਂ ਝਾਕਣਗੇ ਜੋ ਤੀਰਥ-ਯਾਤਰਾਵਾਂ ਦੇ ਅਸਥਾਨਾਂ ਤੇ ਨਿਵਾਸ ਰੱਖਦੇ ਹਨ ਜਾਂ ਜੋ ਭੇਖੀ ਵਸਤਰ ਪਹਿਨਕੇ ਬਾਂਕਿਆਂ ਵਾਂਗ ਆਕੜਦੇ ਚੱਲਦੇ ਹਨ। ਮੇਰੇ ਸਿੱਖ ਉਹਨਾਂ ਤੋਂ ਨਿਰਲੇਪ ਰਹਿਕੇ ਪ੍ਰਭੂ ਦੇ ਖਿਆਲਾਂ 'ਚ ਲੀਨ ਰਹਿਣ।

ਜੋ ਸਿੱਖ ਨੂੰ ਆਪਣੀ ਲੜਕੀ ਦਾ ਪੁੰਨ ਦਾ ਸਾਕ ਦਿੰਦਾ ਹੈ, ਉਹ ਮੇਰਾ ਸਿੱਖ ਹੈ ਤੇ ਮਰਨ ਉਪਰੰਤ ਮੇਰੇ ਦਰਬਾਰ 'ਚ ਹੀ ਆਵੇਗਾ। ਸਿੱਖ ਆਦਮੀ ਤੇ ਇਸਤਰੀ ਸੰਗਤ ਵਿੱਚ ਬੈਠ ਕੇ ਦੈਵੀ ਉਪਦੇਸ਼ ਸੁਣਨ। ਉਹ ਆਪ ਪ੍ਰਭੂ ਦੀ ਪੂਜਾ ਕਰਨ ਤੇ ਬੱਚਿਆਂ ਨੂੰ ਅਜਿਹਾ ਕਰਨ ਦੀ ਸਿੱਖਿਆ ਦੇਣ। ਮੇਰੇ ਸਿੱਖ ਗ੍ਰੰਥ ਸਾਹਿਬ ਦਾ ਪਾਠ ਕਰਨ ਦੀ ਜਾਂ ਉਤਾਰਾ ਕਰਨ ਦੀ ਭੇਟਾ, ਬਿਨਾਂ ਸ਼ਰਤ ਲਾਭ-ਪਾਤਰ ਦੀ ਸ੍ਵੈ-ਇੱਛਾ ਅਨੁਸਾਰ ਪ੍ਰਵਾਨ ਕਰ ਲੈਣ, ਪ੍ਰੰਤੂ ਉਹ ਇਸਦੀ ਭੇਟਾ ਜਾਂ ਮਿਹਨਤਾਨਾ ਮੰਗ ਕੇ ਨਾ ਲੈਣ। ਜਿਹੜਾ ਗ੍ਰੰਥੀ ਭੇਟਾ ਲੈਂਦਾ ਹੈ, ਉਸਨੂੰ ਚਾਹੀਦਾ ਹੈ ਕਿ ਉਹ ਆਪ ਭੋਜਨ ਛਕਣ ਤੋਂ ਪਹਿਲਾਂ ਗਰੀਬ ਨੂੰ ਵੀ ਭੋਜਨ ਛਕਾਵੇ। ਮੇਰੇ ਸਿੱਖ ਲਾਲਚੀ ਨਾ ਬਣਨ। ਜੋ ਇਸ ਹੁਕਮ ਦੀ ਪਾਲਣਾ ਨਹੀਂ ਕਰਨਗੇ ਉਹਨਾਂ ਨੂੰ ਪ੍ਰਭੂ ਵੱਲੋਂ ਦੰਡ ਮਿਲੇਗਾ। ਮੈਂ ਨਾ ਤਾਂ ਧਾਰਮਕ ਭੇਖਾਂ ਨੂੰ ਪਿਆਰ ਕਰਦਾ ਹਾਂ ਤੇ ਨਾ ਹੀ ਜਾਤ-ਪਾਤ ਨੂੰ। ਸਿੱਖੀ ਸਿਧਾਂਤਾਂ ਦੀ ਰਹਿਤ ਜਾਂ ਪਾਲਣਾ ਤਾਂ ਮੈਨੂੰ ਪਿਆਰੀ ਹੈ ਪਰ ਮੈਨੂੰ ਉਸ ਤੋਂ ਵਧੇਰੇ ਪਿਆਰੇ ਉਹ ਸਿੱਖ ਹਨ ਜੋ ਨਿਰਛਲਤਾ ਤੇ ਨਿਸ਼ਕਪਟਤਾ ਨਾਲ ਸਿਧਾਂਤਾਂ ਦੀ ਪਾਲਨਾ ਕਰਦੇ ਹਨ। ਮੇਰਾ ਸਿੱਖ ਦੁਨੀਆਂ ਦੇ ਮੋਹ 'ਚ ਫਸਿਆ ਹੋਇਆ ਨਹੀਂ ਹੋਣਾ ਚਾਹੀਦਾ ਸਗੋਂ ਉਹ ਆਪਣਾ ਸਮਾਂ ਇਸ ਤਰ੍ਹਾਂ ਬਤੀਤ ਕਰੇ ਜਿਵੇਂ ਉਸਨੇ ਅੱਜ-ਭਲਕ ਹੀ ਏਥੋਂ ਚਲਾਣਾ ਕਰ ਜਾਣਾ ਹੋਵੇ। ਉਹ ਆਪਣੇ ਸੁਆਮੀ ਪ੍ਰਤੀ ਸਦਾ ਹੀ ਵਫਾਦਾਰ ਹੋਵੇ। ਉਹ ਆਪਣੇ ਗੁਆਂਢੀ ਨੂੰ ਨਿਵਾਜੇ, ਕਦਰ ਕਰੇ ਤੇ ਸੱਚਾਈ ਦੀ ਖੋਜ ਕਰੇ। ਉਹ ਆਲਸ ਤਿਆਗ ਕੇ ਗੁਰਸ਼ਬਦਾਂ ਦਾ ਗਾਇਣ ਕਰੇ। ਹੇ ਸਿੱਖੋ, ਧਿਆਨ ਨਾਲ ਸੁਣੋ, ਸੁਆਰਥੀ ਨਾ ਬਣੋ। ਉੱਚੇ ਨੀਵੇਂ ਦੇ ਵਿਤਕਰੇ ਬਿਨਾਂ ਹਰ ਇੱਕ ਦੀ ਸਹਾਇਤਾ ਕਰੋ ਤੇ ਕਦੇ ਵੀ ਬੁਰਾਈ ਨਾਲ ਸਮਝੌਤਾ ਨਾ ਕਰੋ। ਉਹ ਦਗੇਬਾਜ਼ ਹੈ ਜੋ ਪੂਰੇ ਨਾ ਕਰਨ ਦੀ ਨੀਤ ਨਾਲ ਇਕਰਾਰ ਕਰਦਾ ਹੈ।"

"ਜੋ ਮੇਰਾ ਸਿੱਖ ਅਖਵਾਂਦਾ ਹੈ, ਅੰਮ੍ਰਿਤ ਛਕੇ ਤੇ ਚੰਗੇ ਕੰਮ ਕਰੇ, ਇਸ ਤਰ੍ਹਾਂ ਗੁਰੂ ਰੱਖਿਆ ਪ੍ਰਾਪਤ ਕਰਨ ਨਾਲ ਉਹਦੇ ਸਭ ਪਿਛਲੇ ਪਾਪ ਧੋਤੇ ਜਾਣਗੇ। ਉਸਨੂੰ ਦੈਂਤਾਂ ਤੇ ਪ੍ਰੇਤਾਂ ਦੀ ਚਾਕਰੀ ਤਿਆਗਣੀ ਚਾਹੀਦੀ ਹੈ ਤੇ ਨਾ ਹੀ ਬੁੱਤਾਂ ਦੀ ਤੇ ਝੂਠੇ ਦੇਵਤਿਆਂ ਦੀ ਪੂਜਾ ਕਰਨੀ ਚਾਹੀਦੀ ਹੈ। ਉਹ ਕਪਟੀ ਹਨ ਜੋ ਬੰਦਗੀ ਦੇ ਨਾਮ ਤੇ ਸਾਹ ਰੋਕ ਲੈਂਦੇ ਹਨ ਤੇ ਮਾਲਾ ਫੇਰਦੇ ਹਨ ਸਭ ਖੋਟੇ ਤੇ ਨਿੰਦਣਯੋਗ ਹਨ। ਉਹ ਮੂਰਖ ਕਿਉਂ ਥਾਂ-ਥਾਂ ਤੀਰਥ ਅਸਥਾਨਾ ਤੇ ਘੁੰਮਦੇ ਫਿਰਦੇ ਹਨ ਜਿਹਨਾਂ ਦੇ ਦਿਲ ਵਿੱਚ ਪ੍ਰਮਾਤਮਾ ਦਾ ਪਿਆਰ ਹੀ ਨਹੀਂ ਹੈ।"

ਇੱਕ ਹੋਰ ਮੌਕੇ ਤੇ ਇੱਕ ਸਿੱਖ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਉਸ ਨੂੰ ਦੁਨਿਆਵੀ ਕਾਰਾਂ-ਵਿਹਾਰਾਂ ਬਾਰੇ ਉਪਦੇਸ਼ ਦੇਣ ਤੇ ਨਾਲ ਹੀ ਜਨਮ-ਮਰਨ ਤੋਂ ਮੁਕਤੀ ਯਕੀਨੀ ਬਣਾਉਣ। ਉਸ ਵਕਤ ਗੁਰੂ ਜੀ ਕਿਸੇ ਹੋਰ ਕਾਰਜ ਵਿੱਚ ਰੁੱਝੇ ਹੋਏ ਸਨ, ਉਹਨਾਂ ਨੇ ਦਇਆ ਸਿੰਘ ਨੂੰ ਲੋੜੀਂਦੀ ਸਿੱਖਿਆ ਦੇਣ ਦਾ ਕਾਰਜ ਸੌਂਪ ਦਿੱਤਾ। ਦਇਆ ਸਿੰਘ ਇੰਝ ਬੋਲਿਆ : ਜਿੱਥੋਂ ਤੱਕ ਤੁਹਾਡੀ ਪਹੁੰਚ ਪਵੇ, ਸਿੱਖਾਂ ਨੂੰ ਰੋਟੀ ਕੱਪੜਾ ਦਿਉ, ਮੁੱਠੀ ਚਾਪੀ ਕਰੋ, ਇਸ਼ਨਾਨ ਕਰਾਓ, ਉਹਨਾਂ ਦੇ ਕੱਪੜੇ ਧੋਵੋ, ਜਦੋਂ ਉਹਨਾਂ ਨੂੰ ਗਰਮੀ ਨਾਲ ਪਸੀਨਾ ਆਵੇ ਪੱਖਾ ਝੱਲੋ, ਜੋੜੇ ਸਾਫ ਕਰੋ, ਪੈਰ ਧੋਵੋ, ਜਿਹਨਾਂ ਥਾਲੀਆਂ 'ਚ ਉਹਨਾਂ ਖਾਣਾ ਖਾਧਾ ਹੋਵੇ, ਉਹ ਮਾਂਜੋ, ਖੂਹ 'ਚੋਂ ਉਹਨਾਂ ਲਈ ਠੰਡਾ ਪਾਣੀ ਖਿੱਚੋ ਤੇ ਉਹਨਾਂ

ਲਈ ਭੋਜਨ ਪੂਰੀ ਸਾਵਧਾਨੀ ਤੇ ਸਫਾਈ ਨਾਲ ਪਕਾਉ। ਉਹਨਾਂ ਨੂੰ ਦਿਨ ਰਾਤ ਸਿੱਖਾਂ ਲਈ ਇਹ ਕਾਰਜ ਕਰਨੇ ਚਾਹੀਦੇ ਹਨ, ਉਹਨਾਂ ਨੂੰ ਗੁਰ-ਸ਼ਬਦ ਜ਼ਬਾਨੀ ਯਾਦ ਕਰ ਲੈਣੇ ਚਾਹੀਦੇ ਹਨ ਤੇ 'ਸਤਿਨਾਮ' ਦਾ ਜਾਪ ਕਰਨਾ ਚਾਹੀਦਾ ਹੈ।

ਜਦੋਂ ਵੀ ਕਿਸੇ ਸਿੱਖ ਨੂੰ ਮੁਸੀਬਤ ਵਿੱਚ ਵੇਖੋ, ਉਸ ਤੇ ਦਇਆ ਕਰਕੇ ਆਪਣੀ ਯੋਗਤਾ ਅਨੁਸਾਰ ਉਸ ਦੇ ਦੁੱਖ ਦੂਰ ਕਰੋ। ਤਰਸ ਤੇ ਦਇਆ ਦੀ ਵਰਤੋਂ ਬੜੀ ਸਲਾਹੁਣਯੋਗ ਹੈ। ਜੋ ਅਜਿਹੇ ਧਰਮ ਦੇ ਕਾਰਜ ਕਰਦਾ ਹੈ, ਉਹ ਸਰਵ-ਉੱਤਮ ਹੁੰਦਾ ਹੈ ਤੇ ਅਨਾਦੀ ਈਸ਼ਵਰ ਉਸ ਪ੍ਰਤੀ ਦਇਆਲੂ ਹੁੰਦਾ ਹੈ।

ਸਦਾ ਸੱਚ ਬੋਲੋ। ਇਸ ਨਾਲ ਬਹੁਤ ਸੁੱਖ ਮਿਲਦਾ ਹੈ। ਝੂਠ ਤਿਆਗ ਦਿਉ ਕਿਉਂਕਿ ਇਸ ਨਾਲ ਬੜੇ ਦੁੱਖ ਮਿਲਦੇ ਹਨ। ਕਿਸੇ ਦੂਸਰੇ ਨੂੰ ਖੁਸ਼ ਵੇਖ ਕੇ ਈਰਖਾ ਨਾ ਕਰੋ। ਅਕਾਰਨ ਹੀ ਕਿਉਂ ਪਾਪ ਦੇ ਭਾਗੀ ਬਣੋ? ਪਹਿਲੀ ਗੱਲ ਤਾਂ ਇਹ ਹੈ ਕਿ ਤੁਹਾਡਾ ਸਾੜਾ ਤੁਹਾਨੂੰ ਹੀ ਪ੍ਰੇਸ਼ਾਨ ਕਰੇਗਾ। ਤੁਹਾਨੂੰ ਉਸ ਤੋਂ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ। ਦੂਸਰੀ ਗੱਲ ਇਹ ਹੈ ਕਿ ਪ੍ਰਮਾਤਮਾ ਤੁਹਾਡੇ ਨਾਲ ਗੁਸੇ ਹੋਵੇਗਾ ਤੇ ਕਹੇਗਾ, 'ਦੇਣ ਵਾਲਾ ਮੈਂ ਹਾਂ ਪਰ ਇਹ ਆਦਮੀ ਐਵੇਂ ਹੀ ਸੜ ਰਿਹਾ ਹੈ।' ਇਸ ਗੁਸੇ ਨਾਲ ਹੋਰ ਵੀ ਬੁਰਾਈਆਂ ਸੰਬੰਧਿਤ ਹਨ।

ਲਾਲਚ ਤਿਆਗੋ, ਸਬਰ ਸੰਤੋਖ ਨਾਲ ਰਹੋ, ਦੂਸਰੇ ਦੀ ਜ਼ੋਰੂ, ਜ਼ਰ ਤੇ ਬੱਚਿਆਂ ਨੂੰ ਵੇਖ ਕੇ ਨਾ ਲਲਚਾਉ। ਜੇ ਤੁਸੀਂ ਅਜਿਹਾ ਕਰੋਗੇ ਤਾਂ ਨਿਰਸੰਦੇਹ ਦੁੱਖ ਪਾਓਗੇ। ਆਪਣੇ ਨਾਲੋਂ ਕਮਜ਼ੋਰਾਂ ਉੱਤੇ ਅੱਤਿਆਚਾਰ ਨਾ ਕਰੋ। ਤੁਸੀਂ ਆਪਣੀ ਵਿਦਵਤਾ, ਸੁੰਦਰਤਾ, ਵੱਡੀ ਅਕਲ, ਅਥਾਹ ਧਨ ਦੌਲਤ, ਤੇ ਅਜਿਹੇ ਹੋਰ ਅਸਥਿਰ ਤੇ ਚਲਾਇਮਾਨ ਲਾਭਾਂ ਦਾ ਮਾਨ ਨਾ ਕਰੋ।

ਜੋ ਚੰਗੇ ਕੰਮ ਕਰਕੇ ਘੁਮੰਡ ਵੀ ਕਰਦਾ ਹੈ ਤਾਂ ਉਹ ਸਭ ਇੰਝ ਬੇਫਾਇਦਾ ਹਨ ਜਿਵੇਂ ਹਾਥੀ ਨੂੰ ਨਹਾਉਣਾ। ਆਪਣੀ ਪ੍ਰਸ਼ੰਸਾ ਤੇ ਦੂਸਰਿਆਂ ਦੀ ਨਿੰਦਾ ਨਾ ਕਰੋ। ਜੇ ਤੁਸੀਂ ਅਜਿਹਾ ਕਰੋਗੇ ਤਾਂ ਇਹ ਪਾਪ ਹੋਵੇਗਾ। ਜੇ ਤੁਸੀਂ ਦਾਨ ਦੇਵੋ ਤਾਂ ਇਹਦੀ ਸ਼ੇਖੀ ਨਾ ਮਾਰੋ, ਸਗੋਂ ਲੁਕਾਉਣ ਦੀ ਕੋਸ਼ਿਸ਼ ਕਰੋ। ਨਰਮੀ ਤੇ ਸ਼ਿਸ਼ਟਾਚਾਰ ਨਾਲ ਬੋਲੋ ਤੇ ਹਰ ਇੱਕ ਨੂੰ ਸੰਤੁਸ਼ਟ ਕਰੋ। ਕਿਸੇ ਨਾਲ ਕੁਰਖਤ ਨਾ ਬੋਲੋ ਤੇ ਨਾ ਹੀ ਕਿਸੇ ਨੂੰ ਗੁਸੈ ਕਰੋ। ਦਸਾਂ ਨਹੁੰਆਂ ਦੀ ਕਿਰਤ ਨਾਲ ਧਨ ਕਮਾਓ ਤੇ ਅਜਨਬੀਆਂ ਨਾਲ ਵੀ ਵੰਡ ਕੇ ਛਕੋ।

ਕਦੇ ਗੰਦੇ ਕੱਪੜੇ ਨਾ ਪਾਉ। ਇਸ ਤਰ੍ਹਾਂ ਕਰਨ ਨਾਲ ਤੁਹਾਡੇ ਸਰੀਰ ਸਦਾ ਸਾਫ ਰਹਿਣਗੇ। ਚੋਰਾਂ, ਵਿਭਚਾਰੀਆਂ, ਲੁਟੇਰਿਆਂ, ਜੂਏਬਾਜ਼ਾਂ, ਕ੍ਰਿਤਘਣਾਂ, ਠੱਗਾਂ, ਧੋਖੇਬਾਜ਼ਾਂ ਤੇ ਹਰਾਮਖੋਰਾਂ ਨਾਲ ਕੋਈ ਮੇਲ ਜੋਲ ਨਾ ਰੱਖੋ। ਇਹ ਯਾਦ ਰੱਖੋ ਪਾਪ ਨਾਲੋਂ ਪਾਪੀ ਬੁਰਾ ਹੈ ਕਿਉਂਕਿ ਪਾਪ ਦਾ ਕਾਰਨ ਤਾਂ ਉਹ ਹੀ ਹੁੰਦਾ ਹੈ। ਜਦੋਂ ਤੁਸੀਂ ਕੋਈ ਬੁਰਾ ਆਦਮੀ ਵੇਖੋਤਾਂ ਉਸ ਤੋਂ ਇੰਝ ਦੂਰ ਰਹੋ ਜਿਵੇਂ ਗਰਮ ਲੋਹੇ ਦੀ ਛੜੀ ਜਿਸਨੂੰ ਹੱਥ 'ਚ ਫੜਿਆ ਨਹੀਂ ਜਾ ਸਕਦਾ। ਭਲੇ ਆਦਮੀਆਂ ਦੇ ਨਾਲ ਰਹੋ ਕਿਉਂਕਿ ਅਜਿਹੇ ਸਾਥ ਕਾਰਨ ਬੁਰਾਈ ਝੇਂਪਦੀ ਹੈ। ਗੁਰ-ਜੀਵਨ ਦੇ ਇਤਿਹਾਸ ਨੂੰ ਧਿਆਨ ਨਾਲ ਸੁਣੋ। ਇਸ ਪਿੱਛੋਂ ਜਦੋਂ ਵੀ ਕਿਤੇ ਪ੍ਰਮਾਤਮਾ ਬਾਰੇ ਪ੍ਰਵਚਨ ਹੋਣ ਤਾਂ ਉਹਨਾਂ ਨੂੰ ਧਿਆਨ ਨਾਲ ਸੁਣੋ।

ਅੰਮ੍ਰਿਤਸਰ ਦੇ ਪਵਿੱਤਰ ਸਰੋਵਰ 'ਚ ਇਸ਼ਨਾਨ ਕਰੋ। ਪ੍ਰਮਾਤਮਾ ਦੇ ਮੰਦਰ (ਹਰਿਮੰਦਰ) ਦੇ ਦਰਸ਼ਨ ਕਰੋ ਜਿੱਥੇ ਸਦਾ ਗੁਰਬਾਣੀ ਦਾ ਜਾਪ ਹੁੰਦਾ ਰਹਿੰਦਾ ਹੈ। ਉਥੇ ਸਤਿਕਾਰ ਨਾਲ ਬੈਠੋ ਤੇ ਰੱਬ ਤੋਂ ਬਿਨਾਂ ਕਿਧਰੇ ਵੀ ਆਪਣਾ ਧਿਆਨ ਨਾ ਜਾਣ ਦਿਉ। ਜਿੱਥੇ ਵੀ ਪ੍ਰਮਾਤਮਾ ਦੀ ਜੋਤ ਪ੍ਰਕਾਸ਼ਮਾਨ ਹੈ ਸਦਾ ਧਿਆਨ ਨਾਲ, ਸ਼ਰਧਾ ਨਾਲ ਦਰਸ਼ਨ ਕਰੋ, ਭਾਵੇਂ ਤੁਸੀਂ ਉੱਥੇ ਗੁਰਪੁਰਬਾਂ ਦੇ ਮੌਕੇ ਤੇ ਜਾਓ ਜਾਂ ਹਰ ਛੇ ਮਹੀਨੇ ਪਿੱਛੋਂ ਦਰਸ਼ਨਾਂ ਨੂੰ ਜਾਓ ਜਾਂ ਜੇ ਤੁਸੀਂ ਦੂਰ ਰਹਿੰਦੇ ਹੋ ਤੇ ਸਾਲ ਮਗਰੋਂ ਜਾਓ। ਜੋ ਆਪਣੇ ਆਪ ਨੂੰ ਸਿੱਖ ਸਮਝਦਾ ਹੈ ਤੇ ਉਸਨੇ ਕਦੀ ਅੰਮ੍ਰਿਤਸਰ ਦੇ ਦਰਸ਼ਨ ਨਹੀਂ ਕੀਤੇ ਤਾਂ ਉਸਨੇ ਸੰਸਾਰ ਵਿੱਚ ਜਨਮ ਹੀ ਕਿਉਂ ਲਿਆ ਹੈ ? ਉਸ ਦਾ ਜਨਮ ਲੈਣਾ ਵੀ ਅਕਾਰਥ ਤੇ ਅਖੀਰ ਉਹ ਆਪਣੀ ਅਣਗਹਿਲੀ ਦਾ ਪਛਤਾਵਾ ਕਰੇਗਾ।

ਗੁਰੂ ਜੀ ਨੇ ਪੱਕੇ ਤੌਰ ਤੇ 52 ਕਵੀ ਨੌਕਰ ਰੱਖੇ ਸਨ ਤੇ ਹੋਰ ਗਾਹੇ ਬਗਾਹੇ ਉਹਨਾਂ ਦੇ ਦਰਸ਼ਨਾਂ ਨੂੰ ਆਉਂਦੇ ਰਹਿੰਦੇ ਸਨ। ਉਹਨਾਂ ਨੇ ਪੂਰਬ-ਵਾਸੀਆਂ ਅਨੁਸਾਰ ਕਵਿਤਾ ਤੇ ਨੌਂ ਢੁੱਕਵੇਂ ਵਿਸ਼ਿਆਂ (ਰਸਾਂ) ਪਿਆਰ, ਹਾਸਾ, ਦਇਆ, ਕ੍ਰੋਧ, ਬੀਰਤਾ, ਭੈ, ਘ੍ਰਿਣਾ, ਹੈਰਾਨੀ ਤੋਂ ਸੰਤੋਖ ਉਪਰ ਲਿਖਿਆ। ਪ੍ਰੰਤੂ ਉਹਨਾਂ ਦਾ ਵਧੇਰੇ ਧਿਆਨ ਗੁਰੂ ਜੀ ਦੀ ਉਸਤਤੀ ਬਾਰੇ ਰਚਨਾਵਾਂ ਵਿੱਚ ਹੀ ਰਿਹਾ। ਗੁਰੂ ਜੀ ਨੇ ਇੱਕ ਵਾਰ ਉਤਸੁਕਤਾ ਕਾਰਨ ਉਹਨਾਂ ਦੀਆਂ ਰਚਨਾਵਾਂ ਦਾ ਵਜ਼ਨ ਕਰਵਾਇਆ। ਉਹਨਾਂ ਦਾ ਵਜ਼ਨ 280 ਪੌਂਡ ਹੋਇਆ। ਗੁਰੂ ਜੀ ਨੇ ਉਹਨਾਂ ਰਚਨਾਵਾਂ ਨੂੰ ਇੱਕ ਸੰਕਲਨ ਵਿੱਚ ਸ਼ਾਮਿਲ ਕੀਤਾ ਜਿਸਦਾ ਨਾਮ ਉਹਨਾਂ ਨੇ "ਵਿਦਿਆਧਾਰ" ਰੱਖਿਆ। ਉਹ ਇਸ ਪੁਸਤਕ ਦੀ ਇਤਨੀ ਕਦਰ ਕਰਦੇ ਸਨ ਕਿ ਉਹ ਸਦਾ ਹੀ ਉਸਨੂੰ ਆਪਣੇ ਪਾਸ ਰੱਖਦੇ ਮਨ—ਏਥੋਂ ਤੱਕ ਕਿ ਯੁੱਧ ਸਮੇਂ ਵੀ-ਪ੍ਰੰਤੂ ਇਹ ਇੱਕ ਲੜਾਈ ਵਿੱਚ ਗੁੰਮ ਹੋ ਗਈ। ਕਵੀਆਂ ਦੀਆਂ ਕੁਝ ਰਚਨਾਵਾਂ 'ਸੂਰਜ ਪਰਕਾਸ਼" ਵਿੱਚ ਸੁਰੱਖਿਅਤ ਹਨ ਜਿਸ ਵਿੱਚੋਂ ਜਗਿਆਸੂ ਇਹਨਾਂ ਨੂੰ ਪੜ੍ਹ ਸਕਦਾ ਹੈ।

# ਕਾਂਡ—65

ਪਹਾੜੀ ਰਾਜਿਆਂ ਵੱਲੋਂ ਵਾਰ-ਵਾਰ ਦਰਖਾਸਤਾਂ ਭੇਜਣ ਕਾਰਨ ਬਾਦਸ਼ਾਹ ਨੇ ਗੁਰੂ ਜੀ ਦੀ ਅਧੀਨਗੀ ਲਈ ਸੱਯਾਦ ਖ਼ਾਂ ਅਧੀਨ ਇੱਕ ਵੱਡੀ ਸੈਨਾ ਭੇਜੀ। ਗੁਰੂ ਜੀ ਨੂੰ ਵੀ ਖਬਰ ਮਿਲ ਗਈ ਕਿ ਸ਼ਾਹੀ ਫ਼ੌਜ ਥਾਨੇਸਰ ਪਹੁੰਚ ਗਈ ਹੈ ਤੇ ਛੇਤੀ ਹੀ ਆਨੰਦਪੁਰ ਪਹੁੰਚ ਜਾਏਗੀ। ਇਹ ਸੁਣ ਕੇ ਉਹਨਾਂ ਨੇ ਆਪਣੀ ਸੈਨਾ ਇਕੱਤਰ ਕੀਤੀ ਤੇ ਵੇਖਿਆ ਕਿ ਉਹਦੀ ਕੁਲ ਗਿਣਤੀ 500 ਹੈ। ਉਹਨਾਂ ਦੀ ਬਾਕੀ ਸੈਨਾ ਘਰੋ-ਘਰ ਚਲੀ ਗਈ ਸੀ। ਹੁਣ ਗੁਰੂ ਜੀ ਲਈ ਬਚੀ ਸੈਨਾ ਨਾਲ ਰੱਖਿਆ ਦਾ ਉੱਤਮ ਪ੍ਰਬੰਧ ਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਥੋੜ੍ਹੇ ਦਿਨਾਂ ਪਿੱਛੋਂ ਸੱਯਾਦ ਖ਼ਾਂ ਦੀ ਫ਼ੌਜ ਆਪਣੇ ਹੌਸਲੇ ਉਤੇਜਿਤ ਕਰਨ ਲਈ ਜੰਗੀ ਗੀਤ ਗਾਉਂਦੀ ਆ ਦਿਖਾਈ ਦਿੱਤੀ।

ਮੈਮੂਨ ਖ਼ਾਂ ਨੇ, ਜੋ ਇੱਕ ਸ਼ਰਧਾਵਾਨ ਮੁਸਲਮਾਨ ਸੀ ਤੇ ਗੁਰੂ ਜੀ ਦੇ ਲੜ ਲੱਗਾ ਹੋਇਆ ਸੀ, ਕਿਹਾ ਕਿ ਉਹ ਗੁਰੂ ਜੀ ਦਾ ਕਈ ਉਪਕਾਰਾਂ ਕਾਰਨ ਰਿਣੀ ਹੈ, ਉਸਨੇ ਆਪਣੀ ਬੀਰਤਾ ਵਿਖਾਉਣ ਦੀ ਆਗਿਆ ਮੰਗੀ। ਗੁਰੂ ਜੀ ਨੇ ਉਸਨੂੰ ਕਮਾਨ ਦਿੱਤੀ ਤੇ ਉਸਨੂੰ ਦੱਸਿਆ ਕਿ ਉਹ ਆਪਣੇ ਸਹਿਧਰਮੀਆਂ ਨੂੰ ਉਹਨਾਂ ਦੇ ਕੁਕਰਮਾਂ ਕਰਕੇ ਮਾਰਕੇ ਵੀ ਸਵਾਬ (ਪੁੰਨ) ਪ੍ਰਾਪਤ ਕਰੇਗਾ। ਬਹਾਦਰ ਤੇ ਸ਼ਰਧਾਲੂ ਸੱਯਾਦ ਬੇਗ ਵੀ ਗੁਰੂ ਜੀ ਦੀ ਸੇਵਾ ਕਰਨ ਲਈ ਪਹਿਲਾਂ ਵਾਂਗ ਹੀ ਅੱਗੇ ਆਇਆ। ਦੋਵੇਂ ਮੁਸਲਮਾਨ ਸ਼ੇਰਾਂ ਵਾਂਗ ਲੜਾਈ ਦੇ ਮੈਦਾਨ ਵਿੱਚ ਗਏ ਤੇ ਉਹਨਾਂ ਦੇ ਮਗਰ ਹੀ ਸਿੱਖ ਚਲੇ ਗਏ। ਸਿੱਖਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਇਤਨੀ ਵੱਡੀ ਸੈਨਾ ਦਾ ਮੁਕਾਬਲਾ ਕਰਨਾ ਬੇਕਾਰ ਹੈ। ਗੁਰੂ ਜੀ ਨੇ ਉੱਤਰ ਦਿੰਦਿਆਂ ਉਹਨਾਂ ਨੂੰ ਹੌਸਲਾ ਦਿੱਤਾ ਤੇ ਉਹ ਹੋਰ ਨਿਡਰ ਹੋ ਕੇ ਵੈਰੀ ਵੱਲ ਵੱਧ ਗਏ। ਲੜਾਈ ਦੇ ਸ਼ੁਰੂ ਵਿੱਚ ਸੱਯਾਦ ਬੇਗ ਤੇ ਇੱਕ ਪਹਾੜੀ ਰਾਜੇ ਦੀ ਹੱਥੋ ਹੱਥ ਭਿਆਨਕ ਲੜਾਈ ਵਧੇਰੇ ਪ੍ਰਮੁੱਖ ਰਹੀ। ਵਾਰ-ਵਾਰ ਦੋਹਾਂ ਦਾ ਨਿਸ਼ਾਨਾ ਚੁੱਕ ਜਾਣ ਤੇ ਆਖਰ ਸੱਯਾਦ ਬੇਗ ਨੇ ਪਹਾੜੀ ਰਾਜੇ ਦਾ ਸਿਰ ਲਾਹ ਦਿੱਤਾ। ਇਹ ਵੇਖ ਕੇ ਸ਼ਾਹੀ ਸੈਨਾ ਦਾ ਦੀਨਬੇਗ, ਸੱਯਾਦ ਬੇਗ ਵੱਲ ਤੇਜ਼ੀ ਨਾਲ ਅੱਗੇ ਵਧਿਆ ਕਿਉਂਕਿ ਉਸ ਪ੍ਰਤੀ ਉਸ ਨੂੰ ਦੋਹਰਾ ਗੁੱਸਾ ਤੇ ਘ੍ਰਿਣਾ ਸੀ, ਇੱਕ ਤਾਂ ਉਹ ਸ਼ਾਹੀ ਫ਼ੌਜ 'ਚੋਂ ਭਗੌੜਾ ਸੀ ਤੇ ਦੂਸਰੇ ਉਸਨੇ ਪਹਾੜੀ ਰਾਜੇ ਨੂੰ ਮਾਰ ਦਿੱਤਾ ਸੀ। ਉਸਨੇ ਸੱਯਾਦ ਬੇਗ ਨੂੰ ਘਾਤਕ ਰੂਪ ਵਿੱਚ ਜ਼ਖ਼ਮੀ ਕਰ ਦਿੱਤਾ। ਸੱਯਾਦ ਬੇਗ ਮਰਦੇ ਸਮੇਂ ਵੀ ਗੁਰੂ ਜੀ ਦੀ ਸਿਫਤ-ਸਲਾਹ ਕਰਦਾ ਰਿਹਾ। ਫਿਰ ਦੋਹਾਂ ਸੈਨਾਵਾਂ ਦਾ ਵਿਆਪਕ ਯੁੱਧ ਸ਼ੁਰੂ ਹੋ ਗਿਆ। ਸਿੱਖਾਂ ਨੇ ਅਨੋਖੀ ਵੀਰਤਾ ਦੇ ਜੌਹਰ ਦਿਖਾਏ ਤੇ ਕਿਹਾ ਜਾਂਦਾ ਹੈ ਕਿ ਮੁਸਲਮਾਨ ਸਿਖਰ ਤੋਂ ਮਿਨਾਰਾਂ ਵਾਂਗ ਧਰਤੀ ਉੱਪਰ ਡਿੱਗੇ। ਮੈਮੂਨ ਖ਼ਾਂ ਨੇ ਘੋੜੇ ਤੇ ਅਸਵਾਰ ਹੋ ਕੇ ਹਰ ਪਾਸੇ ਹਮਲਾ ਕੀਤਾ ਤੇ ਸ਼ਾਹੀ ਸੈਨਾ 'ਚ ਤਬਾਹੀ ਮਚਾ ਦਿੱਤੀ।

ਇੱਕ ਆਕਸਮਿਕ ਘਟਨਾ ਵਾਪਰੀ। ਸੱਯਾਦ ਖ਼ਾਂ ਜੋ ਸ਼ਾਹੀ ਸੈਨਾ ਦਾ ਜਰਨੈਲ ਸੀ, ਗੁਰੂ ਜੀ ਦਾ ਕਾਫ਼ੀ ਸਮੇਂ ਤੋਂ ਗੁਪਤ ਹਿਤੂ ਸੀ ਤੇ ਜਦੋਂ ਉਸ ਨੇ ਸੁਣਿਆ ਕਿ ਗੁਰੂ ਜੀ ਵਿਰੁੱਧ ਮੁਹਿੰਮ ਭੇਜੀ ਜਾਣੀ ਹੈ ਤਾਂ ਉਸਨੇ ਕਮਾਨ ਦਾ ਮੁਖੀ ਬਣਾਏ ਜਾਣ ਦਾ ਢੰਗ ਕੱਢ ਲਿਆ ਤਾਂ ਜੋ ਉਹ ਸਿੱਖਾਂ ਦੇ ਮਹਾਨ ਗੁਰੂ ਦੇ ਦਰਸ਼ਨ ਕਰਨਯੋਗ ਹੋ ਜਾਏ ਤੇ ਉਹ ਉਸਦੀ ਅਦੁੱਤੀ ਸੇਵਾ ਕਰ ਸਕੇ। ਗੁਰੂ ਜੀ ਨੂੰ ਪਤਾ ਸੀ ਕਿ ਸੱਯਾਦ ਖ਼ਾਂ ਦੇ ਮਨ ਵਿੱਚ ਕੀ ਵਾਪਰ ਰਿਹਾ ਹੈ ਤੇ ਉਹ ਜ਼ਾਹਿਰਾ ਰੂਪ ਵਿੱਚ ਉਸ ਨੂੰ ਵੰਗਾਰਨ ਦੇ ਬਹਾਨੇ ਇਹ ਕਹਿਣ ਲਈ ਅੱਗੇ ਵਧੇ, "ਜੇ ਤੂੰ ਮੇਰੇ ਤੇ ਹਮਲਾ ਨਹੀਂ ਕਰੇਂਗਾ ਤਾਂ ਮੈਂ ਵੀ ਤੇਰੇ ਤੇ ਹਮਲਾ ਨਹੀਂ ਕਰਾਂਗਾ।" ਸੱਯਾਦ ਖ਼ਾਂ ਨੇ ਗੁਰੂ ਜੀ ਨੂੰ ਵੇਖਣ ਦੀ ਦਿਲੀ ਮੁਰਾਦ ਪੂਰੀ ਹੋਣ ਤੇ ਕਿਹਾ ਕਿ ਉਹ ਗੁਰੂ ਜੀ ਦਾ ਸੇਵਕ ਤੇ ਦਾਸ ਹੈ ਤੇ ਕਦੇ ਵੀ ਉਹਨਾਂ ਵਿਰੁੱਧ ਨਹੀਂ ਲੜੇਗਾ।" ਗੁਰੂ ਜੀ ਨੇ ਉੱਤਰ ਦਿੱਤਾ, "ਮੈਂ ਤਾਂ ਗਰੀਬ ਆਦਮੀ ਹਾਂ। ਅਮੀਰਾਂ ਦੇ ਹੀ ਦਾਸ ਹੁੰਦੇ ਹਨ। ਜੰਗ ਵਿੱਚ ਜਿੱਤ ਪ੍ਰਾਪਤ ਕਰਨੀ ਸਦਾ ਹੀ ਮਾਨਯੋਗ ਸਮਝੀ ਜਾਂਦੀ ਹੈ।'

ਸੱਯਾਦ ਖ਼ਾਂ ਘੋੜੇ ਤੋਂ ਉਤਰਿਆ ਤੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ। ਗੁਰੂ ਜੀ ਨੇ ਉਸਨੂੰ 'ਸਤਿਨਾਮ' ਦਾ ਉਪਦੇਸ਼ ਤੇ ਮੁਕਤੀ ਦਾ ਸਰਵਉੱਚ ਇਨਾਮ ਬਖਸ਼ਿਆ। ਪ੍ਰੰਤੂ ਸੱਯਾਦ ਖ਼ਾਂ ਸਰਗਰਮੀ ਨਾਲ ਸਿੱਖਾਂ ਦੀ ਸਹਾਇਤਾ ਨਾ ਕਰ ਸਕਿਆ, ਸਗੋਂ ਉਹ ਲੜਾਈ ਤੋਂ ਲਾਂਭੇ ਹੋ ਗਿਆ ਕਿਉਂਕਿ ਉਹ ਆਪਣੇ ਸੈਨਿਕਾਂ ਨੂੰ ਲੜਾਈ ਤੋਂ ਨਾ ਰੋਕ ਸਕਿਆ ਤੇ ਉਹਨਾਂ ਦੀ ਸ਼ਕਤੀ ਗੁਰੂ ਜੀ ਦੀ ਸਹਾਇਤਾ ਲਈ ਮੋੜ ਕੇ ਵਰਤ ਨਾ ਸਕਿਆ। ਉਹਨਾਂ ਨੇ ਗੁਰੂ ਜੀ ਦੀ ਸਹਾਇਤਾ ਲਈ ਭਿਆਨਕ ਹੱਲਾ ਬੋਲਿਆ ਤੇ ਉਹ ਪਿਛਾਂਹ ਹਟਣ ਲੱਗੇ ਕਿਉਂਕਿ ਅਸੰਖ ਫ਼ੌਜ ਨੇ ਉਹਨਾਂ ਨੂੰ ਬੇਬਸ ਕਰ ਦਿੱਤਾ ਸੀ। ਪ੍ਰੰਤੂ ਇਸ ਨਾਜ਼ਕ ਮੌਕੇ ਤੇ ਸਿੱਖ ਯੁੱਧ ਜੈਕਾਰਾ ਗਜਾਇਆ ਗਿਆ ਤੇ ਉਸ ਨਾਲ ਸਿੱਖ ਫਿਰ ਅੱਗੇ ਵਧੇ ਤੇ ਵੈਰੀ ਵਿਰੁੱਧ ਬੀਰਤਾ ਨਾਲ ਲੜੇ। ਸੱਯਾਦ ਖ਼ਾਂ ਦੇ ਸ਼ਾਹੀ ਫ਼ੌਜ ਵਲੋਂ ਬੇਮੁਖ ਹੋਣ ਤੇ ਰਮਜ਼ਾਨ ਖ਼ਾਂ ਨੇ ਕਮਾਨ ਸੰਭਾਲ ਲਈ ਤੇ ਉਹ ਸਿੱਖਾਂ ਵਿਰੁੱਧ ਬੜੀ ਬਹਾਦਰੀ ਨਾਲ ਲੜਿਆ। ਗੁਰੂ ਜੀ ਨੇ ਇਹ ਵੇਖ ਕੇ ਇੱਕ ਤੀਰ ਛੱਡਿਆ ਜਿਸ ਨਾਲ ਉਸਦਾ ਘੋੜਾ ਮਰ ਗਿਆ।

ਗੁਰੂ ਜੀ ਨੇ ਲੜਾਈ ਨੂੰ ਨੇੜਿਉਂ ਘੋਖ ਕੇ ਅਨੁਭਵ ਕੀਤਾ ਕਿ ਉਹ ਸਥਿਤੀ ਸੰਭਾਲਣ ਦੇ ਸਮਰਥ ਨਹੀਂ ਹਨ, ਤੇ ਉਹਨਾਂ ਨੇ ਆਨੰਦਪੁਰ ਖਾਲੀ ਕਰਨ ਦਾ ਫੈਸਲਾ ਕਰ ਲਿਆ। ਮੁਸਲਮਾਨਾਂ ਨੇ ਸ਼ਹਿਰ ਤੇ ਕਬਜ਼ਾ ਕਰ ਲਿਆ ਤੇ ਗੁਰੂ ਜੀ ਦੀ ਸੰਪਤੀ ਲੁੱਟ ਲਈ। ਲੁੱਟਮਾਰ ਦਾ ਮਾਲ ਲੈ ਕੇ ਉਹ ਸਰਹਿੰਦ ਵੱਲ ਚਲੇ ਗਏ। ਕੁਝ ਸਿੱਖਾਂ ਨੇ ਜਿਹਨਾਂ ਦੀ ਲੜਾਈ ਬਾਰੇ ਤਸੱਲੀ ਨਹੀਂ ਹੋਈ ਸੀ, ਗੁਰੂ ਜੀ ਤੋਂ ਉਹਨਾਂ ਦਾ ਪਿੱਛਾ ਕਰਨ ਦੀ ਆਗਿਆ ਮੰਗੀ। ਗੁਰੂ ਜੀ ਨੇ ਕਿਹਾ ਕਿ ਜਿਵੇਂ ਸਿੱਖ ਮੇਰੇ ਅਧੀਨ ਤਿਵੇਂ ਮੈਂ ਵੀ ਪ੍ਰਮਾਤਮਾ ਦੇ ਅਧੀਨ ਹਾਂ। ਉਸ ਮੌਕੇ ਗੁਰੂ ਜੀ ਨੇ 'ਆਸਾ ਦੀ ਵਾਰ' ਦੇ ਤੀਸਰੇ ਸਲੋਕ ਦਾ ਪਾਠ ਕੀਤਾ :

*ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥*
*ਛੁਟੇ ਤਿਲ ਬੂਆੜ ਜਿਉਂ ਸੁੰਞੇ ਅੰਦਰਿ ਖੇਤ॥*

*ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥*

*ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥* *(ਆ: ਗ੍ਰੰ: ਪੰ: ੪੬੩)*

ਇਸ ਤੋਂ ਗੁਰੂ ਜੀ ਦਾ ਭਾਵ ਸੀ ਕਿ ਪ੍ਰਭੂ ਦੀ ਰਜ਼ਾ ਸੀ ਕਿ ਉਹਦੀ ਹਾਰ ਹੋਵੇ ਤੇ ਜਿਸ ਤਰ੍ਹਾਂ ਸਾਰੀ ਸ੍ਰਿਸ਼ਟੀ ਪ੍ਰਮਾਤਮਾ ਦੇ ਭੈ ਵਿੱਚ ਹੈ, ਇਸੇ ਤਰ੍ਹਾਂ ਉਹ ਵੀ ਸਦਾ ਉਹਦੇ ਭੈ ਵਿੱਚ ਹੈ।

ਸਿੱਖਾਂ ਨੇ ਆਪਣੀ ਹਾਰ ਅਨੁਭਵ ਕਰਦਿਆਂ ਦੁਬਾਰਾ ਬੇਨਤੀ ਕੀਤੀ। ਗੁਰੂ ਜੀ ਆਖਿਰ ਮੰਨ ਗਏ ਤੇ ਵੈਰੀਆਂ ਦਾ ਪਿੱਛਾ ਕਰਨ ਦੀ ਆਗਿਆ ਦੇ ਦਿੱਤੀ। ਵੈਰੀ ਜਿਸ ਹਮਲੇ ਲਈ ਤਿਆਰ ਨਹੀਂ ਸੀ ਤੇ ਉਹ ਵੇਖ ਕੇ ਬੜੇ ਘਬਰਾਏ ਕਿ ਉਹਨਾਂ ਦਾ ਉਹੀ ਆਦਮੀ ਪਿੱਛਾ ਕਰ ਰਹੇ ਹਨ ਜਿਹਨਾਂ ਨੂੰ ਉਹ ਪਹਿਲਾਂ ਹੀਂ ਹਰੇ ਹੋਏ ਸਮਝ ਬੈਠੇ ਸਨ। ਜੋ ਤੁਰਕ ਸਿੱਖਾਂ ਨਾਲ ਮੁਕਾਬਲਾ ਕਰਨ ਆਏ, ਮਾਰੇ ਗਏ ਤੇ ਕੇਵਲ ਉਹ ਹੀ ਭੱਜ ਕੇ ਜਾ ਸਕੇ ਜੋ ਗੁਰੂ ਜੀ ਦੀ ਪਿੱਛਾ ਕਰ ਰਹੀ ਫ਼ੌਜ ਦੇ ਪ੍ਰਤਿਵੈਰ ਤੋਂ ਬਚ ਗਏ। ਮੁਸਲਮਾਨਾਂ ਨੂੰ ਮਾਰਨ ਤੇ ਖਿੰਡਾਉਣ ਤੋਂ ਬਿਨਾਂ ਸਿੱਖ ਉਹਨਾਂ ਤੋਂ ਉਹ ਸਾਰਾ ਮਾਲ-ਅਸਬਾਬ ਵੀ ਖੋਹ ਲਿਆਏ ਜੋ ਉਹਨਾਂ ਨੇ ਆਨੰਦਪੁਰੋਂ ਲੁੱਟ ਕੇ ਲਿਆਂਦਾ ਸੀ। ਮੁਸਲਮਾਨ ਫ਼ੌਜ ਦੇ ਬਚੇ ਖੁਚੇ ਸੈਨਿਕਾਂ ਨੇ ਸਰਹਿੰਦ ਦੀ ਰਾਹ ਲਈ। ਇਸ ਪਿੱਛੋਂ ਗੁਰੂ ਜੀ ਨੇ ਮੁੜ ਕੇ ਆਨੰਦਪੁਰ ਤੇ ਕਬਜ਼ਾ ਕਰ ਲਿਆ।

ਬਾਦਸ਼ਾਹ ਨੇ ਭਗੌੜਾ ਹੋਏ ਸੈਨਿਕਾਂ ਨੂੰ ਉਹਨਾਂ ਦੀ ਕਾਇਰਤਾ ਕਾਰਨ ਪੁੱਛ ਗਿੱਛ ਕੀਤੀ। ਉਹਨਾਂ ਨੇ ਆਪਣਾ ਪੱਖ ਪੇਸ਼ ਕੀਤਾ ਕਿ ਸਿੱਖਾਂ ਨੇ ਉਹਨਾਂ ਤੇ ਘਾਤ ਲਾ ਕੇ ਹਮਲਾ ਕਰ ਦਿੱਤਾ ਤੇ ਸਿੱਖ ਇਸ ਤਰ੍ਹਾਂ ਅਯੋਗ ਲਾਹਾ ਲੈ ਗਏ। ਇਹ ਬਹਾਨਾ ਮੰਨ ਲਿਆ ਗਿਆ ਜਾਪਦਾ ਸੀ, ਤੇ ਫਿਰ ਗੱਲਬਾਤ ਕਿਸੇ ਹੋਰ ਵਿਸ਼ੇ ਬਾਰੇ ਹੋਣ ਲੱਗੀ ਤੇ ਬਾਦਸ਼ਾਹ ਨੇ ਪੁੱਛਿਆ ਕਿ ਗੁਰੂ ਕਿਹੋ ਜਿਹਾ ਵਿਅਕਤੀ ਹੈ ਤੇ ਉਹਦੀ ਸੈਨਾ ਕਿਤਨੀ ਹੈ। ਇੱਕ ਮੁਸਲਮਾਨ ਸੈਨਿਕ ਨੇ ਗੁਰੂ ਦੀ ਸੁੰਦਰਤਾ, ਪਵਿੱਤਰਤਾ ਤੇ ਬੀਰਤਾ ਦਾ ਬੜਾ ਰੰਗੀਨ ਵੇਰਵਾ ਦਿੱਤਾ। ਉਸਨੇ ਕਿਹਾ ਕਿ ਉਹ ਖ਼ੂਬਸੂਰਤ ਨੌਜੁਆਨ ਹੈ, ਜ਼ਿੰਦਾ ਸੰਤ ਹੈ, ਲੋਕਾਂ ਲਈ ਪਿਤਾ ਸਮਾਨ ਹੈ ਤੇ ਲੜਾਈ ਵਿੱਚ ਉਹ ਇਕੱਲਾ ਇੱਕ ਲੱਖ ਦੀ ਸੈਨਾ ਦੇ ਬਰਾਬਰ ਹੈ।

ਗੁਰੂ ਜੀ ਦੀ ਉਸਤਤੀ ਸੁਣ ਕੇ ਬਾਦਸ਼ਾਹ ਬਹੁਤ ਨਾਰਾਜ਼ ਹੋਇਆ ਤੇ ਕਿਹਾ ਕਿ ਪ੍ਰਸ਼ੰਸਕ ਨੂੰ ਧਰਮ 'ਚੋਂ ਬੇਦਖਲ ਕਰ ਦਿੱਤਾ ਜਾਵੇ। ਹਜ਼ੂਰੀ-ਕਾਜ਼ੀ ਨੇ ਸਲਾਹ ਦਿੱਤੀ ਕਿ "ਗੁਰੂ ਨੂੰ ਕਿਸੇ ਚਾਲ ਨਾਲ ਬਾਦਸ਼ਾਹ ਦੇ ਹਜ਼ੂਰ ਲਿਆਂਦਾ ਜਾਵੇ।" ਇਸ ਅਨੁਸਾਰ ਬਾਦਸ਼ਾਹ ਨੇ ਇਹ ਸੰਦੇਸ਼ ਭੇਜਿਆ, "ਬਾਦਸ਼ਾਹ ਇੱਕ ਹੈ। ਆਪਦਾ ਧਰਮ ਤੇ ਮੇਰਾ ਧਰਮ ਵੀ ਇੱਕ ਹੀ ਹਨ। ਜਿਵੇਂ ਸੰਭਵ ਹੋਵੇ ਮੈਨੂੰ ਆ ਕੇ ਮਿਲੋ, ਨਹੀਂ ਤਾਂ ਮੈਂ ਨਾਰਾਜ਼ ਹੋਵਾਂਗਾ ਤੇ ਆਪ ਆਵਾਂਗਾ। ਜੇ ਤੁਸੀਂ ਆਏ ਤਾਂ ਤੁਹਾਡੇ ਨਾਲ ਐਸਾ ਸਲੂਕ ਕੀਤਾ ਜਾਵੇਗਾ ਜੋ ਬਾਦਸ਼ਾਹ ਸੰਤਾਂ ਸਾਧੂਆਂ ਨਾਲ ਕਰਦੇ ਹਨ। ਮੈਨੂੰ ਪ੍ਰਭੁਤਾ ਪ੍ਰਮਾਤਮਾ ਨੇ ਬਖਸ਼ੀ ਹੈ। ਆਪ ਨੂੰ ਸਲਾਹ ਹੈ ਕਿ ਮੇਰੀਆਂ ਇੱਛਾਵਾਂ ਨਾਲ ਨਿਸਫਲ ਟੱਕਰ ਨਾ ਲਵੋ।"

ਗੁਰੂ ਜੀ ਨੇ ਇਸ ਦਾ ਉੱਤਰ ਇੰਝ ਦਿੱਤਾ, "ਮੇਰੇ ਭਾਈ, ਜਿਸਨੇ ਤੈਨੂੰ ਬਾਦਸ਼ਾਹੀ ਬਖਸ਼ੀ ਹੈ, ਉਸਨੇ ਹੀ ਮੈਨੂੰ ਸੰਸਾਰ ਵਿੱਚ ਨਿਆਂ ਕਰਨ ਲਈ ਭੇਜਿਆ ਹੈ। ਉਸਨੇ ਤੇਰੇ ਜ਼ਿੰਮੇ ਵੀ ਨਿਆਂ ਕਰਨ ਦਾ ਕਾਰਜ ਸੌਂਪਿਆ ਹੈ, ਪ੍ਰੰਤੂ ਤੂੰ ਉਸ ਦਾ ਹੁਕਮ ਭੁਲਾ ਦਿੱਤਾ ਹੈ ਤੇ ਫਰੇਬ ਕਰਨ ਲੱਗ ਪਿਆ ਹੈਂ। ਇਸ ਲਈ ਮੇਰੇ ਨਾਲ ਤੇਰੀ ਕਿਵੇਂ ਸੁਲਹ ਤੇ ਮੈਤਰੀ ਹੋ ਸਕਦੀ ਹੈ ਜੋ ਹਿੰਦੂਆਂ ਵਿਰੁੱਧ ਕੱਟੜਤਾ ਵਿੱਚ ਅੰਨ੍ਹਾ ਹੋ ਗਿਆ ਹੈ? ਤੂੰ ਇਹ ਨਹੀਂ ਜਾਣਦਾ ਕਿ ਸਭ ਲੋਕ ਪ੍ਰਭੂ ਦੇ ਹਨ, ਬਾਦਸ਼ਾਹ ਦੇ ਨਹੀਂ ਤੇ ਇਸਦੇ ਬਾਵਜੂਦ ਤੂੰ ਉਹਨਾਂ ਦਾ ਧਰਮ ਖਤਮ ਕਰ ਰਿਹਾ ਹੈਂ।" ਬਾਦਸ਼ਾਹ ਨੂੰ ਇਹ ਸੰਦੇਸ਼ ਭੇਜਦਿਆਂ ਗੁਰੂ ਜੀ ਨੇ ਸ਼ਾਹੀ ਦੂਤ ਨੂੰ ਸਿਰੋਪਾ ਬਖਸ਼ਿਆ।

ਹੁਣ ਮਾਝਾ ਤੇ ਮਾਲਵਾ ਵਿੱਚੋਂ ਸਿੱਖ ਹਜ਼ਾਰਾਂ ਦੀ ਗਿਣਤੀ ਵਿੱਚ ਵਹੀਰਾਂ ਘੱਤ ਕੇ ਗੁਰੂ ਜੀ ਪਾਸ ਆਏ ਤੇ ਉਹਨਾਂ ਦੀ ਅਗਵਾਈ ਵਿੱਚ ਯੁੱਧ-ਕਲਾ ਦਾ ਅਭਿਆਸ ਤੇ ਅਧਿਐਨ ਕਰਨ ਲੱਗੇ। ਦਿਨੋਂ ਦਿਨ ਗੁਰੂ ਜੀ ਦੀ ਤਾਕਤ ਤੇ ਸ਼ਾਨ ਵਧਦੀ ਵੇਖ ਕੇ ਰਾਜਾ ਅਜਮੇਰ ਚੰਦ ਬੜਾ ਦੁਖੀ ਹੋਇਆ ਤੇ ਉਸਨੇ ਸਾਥੀ ਰਾਜਿਆਂ ਨੂੰ ਇਸ ਗੱਲ ਲਈ ਮਨਾ ਲਿਆ ਕਿ ਉਹ ਵੀ ਬਾਦਸ਼ਾਹ ਕੋਲ ਗੁਰੂ ਜੀ ਦੀ ਹੋਰ ਸ਼ਿਕਾਇਤ ਲੈਕੇ ਜਾਣ ਵਾਲੇ ਦੂਤ-ਮੰਡਲ ਵਿੱਚ ਉਸ ਦਾ ਸਾਥ ਦੇਣ। ਉਸ ਸਮੇਂ ਬਾਦਸ਼ਾਹ ਦੱਖਣੀ ਭਾਰਤ ਵਿੱਚ ਸੀ ਤੇ ਉਸ ਪਾਸੇ ਰਾਜਾ ਆਪ ਸਾਥੀ ਰਾਜਿਆਂ ਦੀ ਅਰਜਦਾਸ਼ਤ ਬਾਦਸ਼ਾਹ ਅੱਗੇ ਪੇਸ਼ ਕਰਨ ਲਈ ਲੈ ਕੇ ਗਿਆ। ਇਸ ਵਿੱਚ ਗੁਰੂ ਤੇਗ ਬਹਾਦਰ ਵੱਲੋਂ ਆਨੰਦਪੁਰ ਦੀ ਨੀਂਹ ਰੱਖਣ ਦਾ ਵੇਰਵਾ ਦਿੱਤਾ ਗਿਆ, ਜਿਸਨੂੰ ਬਾਦਸ਼ਾਹ ਨੇ ਕਤਲ ਕਰਵਾ ਦਿੱਤਾ ਸੀ। ਇਸ ਵਿੱਚ ਉਸਦੇ ਪੁੱਤਰ ਤੇ ਵਰਤਮਾਨ ਗੁਰੂ, ਗੁਰੂ ਗੋਬਿੰਦ ਸਿੰਘ ਦੀਆਂ ਫ਼ੌਜੀ ਤੇ ਯੁੱਧ ਕਰਨ ਵਾਲੀਆਂ ਰੁਚੀਆਂ ਤੇ ਗਤੀਵਿਧੀਆਂ ਦਾ ਵਰਣਨ ਵੀ ਕੀਤਾ ਗਿਆ ਸੀ। ਫਿਰ ਉਸ ਵਿੱਚ ਰਾਜੇ ਵੱਲੋਂ ਗੁਰੂ ਜੀ ਦੀਆਂ ਗਤੀਵਿਧੀਆਂ ਦਾ ਉਲੇਖ ਕੀਤਾ ਗਿਆ ਕਿ ਕਿਵੇਂ ਉਸਨੇ ਉਹਨਾਂ ਨੂੰ ਆਪਣਾ ਧਰਮ ਅਪਣਾਉਣ ਲਈ ਤੇ ਬਾਦਸ਼ਾਹ ਵਿਰੁੱਧ ਜੰਗ ਕਰਨ ਲਈ ਕਿਹਾ।

ਬਾਦਸ਼ਾਹ ਨੇ ਡਰ ਅਨੁਭਵ ਕਰਕੇ ਕਿ ਕਿਤੇ ਗੁਰੂ ਬਹੁਤ ਸ਼ਕਤੀਸ਼ਾਲੀ ਨਾ ਹੋ ਜਾਵੇ ਅਤੇ ਪੰਜਾਬ ਦੀ ਅਫਰਾਤਫਰੀ ਦੀ ਹਾਲਤ ਤੋਂ ਨਾਰਾਜ ਹੋ ਕੇ ਹੁਕਮ ਦੇ ਦਿੱਤਾ ਕਿ ਦਿੱਲੀ, ਲਾਹੌਰ ਤੇ ਸਰਹਿੰਦ ਦੇ ਸੂਬੇਦਾਰਾਂ ਅਧੀਨ ਸਾਰੀ ਪ੍ਰਾਪਤ ਸੈਨਾ ਗੁਰੂ ਵਿਰੁੱਧ ਭੇਜੀ ਜਾਵੇ। ਪਹਾੜੀ ਰਾਜੇ ਜੋ ਸ਼ਿਕਾਇਤ ਲੈ ਕੇ ਆਏ ਸਨ ਉਹ ਵੀ ਸਾਂਝੇ ਵੈਰੀ ਨੂੰ ਦਬਾਉਣ ਲਈ ਸਹਾਇਤਾ ਕਰਨ। ਮੁਹਿੰਮ ਦੇ ਅੰਤ ਵਿੱਚ ਗੁਰੂ ਜੀ ਨੂੰ ਪਕੜਕੇ ਬਾਦਸ਼ਾਹ ਦੇ ਪੇਸ਼ ਕੀਤਾ ਜਾਵੇ। ਰਾਜਾ ਅਜਮੇਰ ਚੰਦ ਦੀ, ਮਗਰੋਂ, ਦਿੱਲੀ ਦੇ ਸੂਬੇਦਾਰ ਨਾਲ ਹੋਈ ਮੁਲਾਕਾਤ ਤੋਂ ਪ੍ਰਤੱਖ ਹੋ ਜਾਵੇਗਾ ਕਿ ਰਾਜਧਾਨੀ ਦੀ ਸੁਰੱਖਿਆ ਨੂੰ ਧਿਆਨ 'ਚ ਰੱਖਦਿਆਂ ਉਸਨੇ ਕਿਹਾ ਸੀ ਕਿ ਉਹ ਸਿੱਖਾਂ ਵਿਰੁੱਧ ਕੋਈ ਸੈਨਾ ਭੇਜਣ ਦੇ ਸਮਰਥ ਨਹੀਂ ਹੋਵੇਗਾ।

ਗੁਰੂ ਜੀ ਨੂੰ ਰਾਜਾ ਅਜਮੇਰ ਚੰਦ ਦੇ ਬਾਦਸ਼ਾਹ ਕੋਲ ਦੂਤ-ਮੰਡਲ ਲੈ ਕੇ ਜਾਣ ਦੇ ਸਿੱਟਿਆਂ ਦੀ ਜਾਣਕਾਰੀ ਇੱਕ ਸ਼ਰਧਾਲੂ ਸਿੱਖ ਨੇ ਦਿੱਤੀ। ਗੁਰੂ ਜੀ ਨੇ ਆਪਣੀ ਸੈਨਾ ਨੂੰ ਮੁਸਲਮਾਨਾਂ ਵਿਰੁੱਧ ਧਰਮ-ਯੁੱਧ ਦੇ ਫਰਜ਼ ਬਾਰੇ ਬੜਾ ਧੜੱਲੇਦਾਰ ਭਾਸ਼ਨ ਦਿੱਤਾ ਤੇ ਇਸ

ਵਿਸ਼ੇ ਤੇ ਉਹਨਾਂ ਪਾਸ ਕਹਿਣ ਲਈ ਬੜਾ ਕੁਝ ਸੀ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਬਾਦਸ਼ਾਹ ਸਪਸ਼ਟ ਜਾਂ ਲੁਪਤ ਰੂਪ ਵਿੱਚ ਸਿੱਖ ਗੁਰੂਆਂ ਦੇ ਵੈਰੀ ਰਹੇ ਸਨ। ਗੁਰੂ ਜੀ ਨੇ ਇਸ ਤੱਥ ਤੇ ਬਲ ਦਿੱਤਾ ਕਿ ਯੁੱਧ ਵਿੱਚ ਸ਼ਹਾਦਤ ਕਈ ਸਾਲਾਂ ਦੀ ਭਗਤੀ ਦੇ ਫਲ ਬਰਾਬਰ ਹੈ ਤੇ ਉਹਨਾਂ ਨੂੰ ਅਗਲੇ ਜਹਾਨ (ਪਰਲੋਕ) ਵਿੱਚ ਸ਼ਾਨ, ਮਾਨ ਤੇ ਸਤਿਕਾਰ ਦਾ ਯਕੀਨ ਦਿਵਾਇਆ।

ਹੁਣ ਦੀਵਾਲੀ ਦਾ ਤਿਉਹਾਰ ਨੇੜੇ ਆ ਰਿਹਾ ਸੀ। ਸਿੱਖ ਵੱਡੀ ਗਿਣਤੀ ਵਿੱਚ ਚੜ੍ਹਾਵੇ ਤੇ ਭੇਟਾ ਲੈ ਕੇ ਆਏ। ਗੁਰੂ ਜੀ ਨੇ ਸਿੱਖਾਂ ਨੂੰ ਸ਼ਸ਼ਤਰ ਲੈ ਕੇ ਹਾਜ਼ਰ ਹੋਣ ਤੇ ਸਹਾਇਤਾ ਕਰਨ ਲਈ ਹੁਕਮਨਾਮੇ ਭੇਜੇ। ਗੁਰੂ ਜੀ ਦੀ ਆਗਿਆ ਦਾ ਆਮ ਤੌਰ ਤੇ ਪਾਲਣ ਕੀਤਾ ਗਿਆ ਤੇ ਆਨੰਦਪੁਰ ਵਿੱਚ ਜੰਗੀ ਤਿਆਰੀਆਂ ਸ਼ੁਰੂ ਹੋ ਗਈਆਂ।

ਜਿਹੜੇ ਪਹਾੜੀ ਰਾਜੇ ਗੁਰੂ ਜੀ ਵਿਰੁੱਧ ਤਿਆਰ ਹੋਏ, ਉਹਨਾਂ ਵਿੱਚ ਬਿਲਾਸਪੁਰ ਦਾ ਅਜਮੇਰ ਚੰਦ, ਕਾਂਗੜੇ ਦਾ ਘੁਮੰਡ ਚੰਡ, ਜਸਪਾਲ ਦਾ ਬੀਰ ਸਿੰਘ ਅਤੇ ਕੁੱਲੂ, ਕਿਉਂਥਲ, ਮੰਡੀ, ਜੰਮੂ ਨੂਰਪੁਰ, ਚੰਬਾ ਗੁਲੇਰ, ਸ੍ਰੀਨਗਰ, ਬਿਝੜਵਾਲ, ਦਾਰੌਲੀ ਤੇ ਢਡਵਾਲ ਦੇ ਰਾਜੇ ਸ਼ਾਮਿਲ ਸਨ। ਉਹਨਾਂ ਨਾਲ ਰੰਘੜ ਤੇ ਗੁੱਜਰ ਵੀ ਰਲ ਗਏ ਤੇ ਇੱਕ ਵੱਡੀ ਸ਼ਕਤੀਸ਼ਾਲੀ ਫ਼ੌਜ ਬਣ ਗਈ। ਪ੍ਰੰਤੂ ਸ਼ਾਹੀ ਸੈਨਾ ਉਹਨਾਂ ਦੀ ਫ਼ੌਜ ਨਾਲੋਂ ਦੁੱਗਣੀ ਸੀ। ਵਜ਼ੀਰ ਖ਼ਾਂ ਜਿਸਨੂੰ ਬਾਦਸ਼ਾਹ ਨੇ ਸਰਵਉੱਚ ਕਮਾਂਡਰ ਨਿਯੁਕਤ ਕੀਤਾ ਸੀ, ਉਸਨੇ ਆਪਣੀ ਸੈਨਾ ਸਰਹਿੰਦ ਵਿੱਚ ਪਰੇਡ ਤੇ ਨਿਰੀਖਣ ਲਈ ਇਕੱਠੀ ਕਰ ਲਈ।

ਕੁਝ ਸ਼ਰਧਾਲੂ ਸਿੱਖ ਨਾਲ-ਨਾਲ ਹੀ ਗੁਰੂ ਜੀ ਨੂੰ ਵੈਰੀਆਂ ਦੀ ਨਕਲੋ-ਹਰਕਤ ਦੀ ਜਾਣਕਾਰੀ ਦਿੰਦੇ ਰਹੇ। ਗੁਰੂ ਜੀ ਨੇ ਦਰਬਾਰ ਵਿੱਚ ਮਿਲੀ ਹੋਈ ਜਾਣਕਾਰੀ ਦਾ ਆਖਰੀ ਮਿਲਿਆ ਪੱਤਰ ਪੜ੍ਹ ਕੇ ਸੁਣਾਇਆ। ਉਹਨਾਂ ਨੇ ਪ੍ਰਤਿੱਗਿਆ ਕੀਤੀ ਕਿ ਵੈਰੀ ਨੂੰ ਤਬਾਹ ਕਰ ਦੇਣਗੇ ਤੇ ਮੁਗਲਾਂ ਦੀ ਪ੍ਰਭੁਤਾ ਸਮਾਪਤ ਕਰ ਦੇਣਗੇ। ਸਿੱਖਾਂ ਨੂੰ ਜੰਗ ਹੋਣ ਦੀ ਉਮੀਦ ਨਾਲ ਚਾਅ ਚੜ੍ਹ ਗਿਆ ਤੇ ਉਹ ਆਪਣੀ ਖੁਸ਼ ਕਿਸਮਤੀ ਤੇ ਆਪਣੇ ਆਪ ਨੂੰ ਵਧਾਈ ਦੇਣ ਲੱਗ ਪਏ ਕਿਉਂਕਿ ਉਹਨਾਂ ਨੂੰ ਧਰਮ ਤੇ ਗੁਰੂ ਦੀ ਖਾਤਰ ਲੜਨ ਮਰਨ ਦਾ ਮੌਕਾ ਮਿਲ ਰਿਹਾ ਸੀ। ਉਹਨਾਂ ਨੇ ਖੁਸ਼ੀ ਵਿੱਚ ਆ ਕੇ ਕੇਸਰੀ-ਵਸਤਰ (ਸ਼ਹੀਦੀ ਬਾਣੇ) ਪਹਿਨ ਲਏ ਤੇ ਕਹਿਣ ਲੱਗੇ, "ਸਾਡੇ ਇਸ ਸੰਸਾਰ ਵਿੱਚ ਚਾਰ ਦਿਨ ਹੀ ਬਾਕੀ ਹਨ। ਅਸੀਂ ਕਿਉਂ ਨਾ ਸ਼ਹੀਦ ਦੀ ਉੱਚ-ਪਦਵੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰੀਏ ਜਿਸ ਕਾਰਨ ਸਾਨੂੰ ਨਿਸ਼ਚੈ ਹੀ ਮੁਕਤੀ ਪ੍ਰਾਪਤ ਹੋਵੇਗੀ।"

ਗੁਰੂ ਦੇ ਸਿੱਖਾਂ ਨੂੰ ਹਰ ਪ੍ਰਕਾਰ ਤੇ ਵੰਨਗੀ ਦਾ ਸ਼ਸ਼ਤਰ ਵੰਡ ਦਿੱਤਾ ਗਿਆ ਤੇ ਕੋਈ ਵੀ ਸ਼ਸ਼ਤਰਹੀਣ ਨਾ ਰਹਿਣ ਦਿੱਤਾ ਗਿਆ। ਗੁਰੂ ਜੀ ਨੇ ਘੇਰਾ ਪੈਣ ਦੀ ਹਾਲਤ ਵਿੱਚ ਰੱਖਿਆ ਸੈਨਾ ਲਈ ਕਾਫੀ ਰਸਦ-ਸਾਮਾਨ ਇਕੱਠਾ ਕਰਨ ਦੇ ਪੂਰੇ ਉਪਾਉ ਕਰ ਲਏ। ਉਹਨਾਂ ਨੇ ਆਪਣੀ ਸੈਨਾ ਨੂੰ ਸੰਬੋਧਨ ਕਰਦਿਆਂ ਕਿਹਾ, "ਪਹਾੜੀ ਰਾਜਿਆਂ ਤੇ ਮੁਸਲਮਾਨਾਂ ਨੂੰ ਆਪਣੇ ਵੈਰੀ ਸਮਝੋ। ਬਹਾਦਰੀ ਨਾਲ ਲੜੋ, ਉਹ ਸਭ ਭਗੌੜੇ ਹੋ ਜਾਣਗੇ।" ਫਿਰ ਗੁਰੂ ਜੀ ਨੇ ਆਪਣੀ ਰਚਨਾ ਵਿੱਚੋਂ ਇੱਕ ਚੌਪਈ ਦਾ ਉਚਾਰਨ ਕੀਤਾ:

*ਧੰਨਿ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿੱਤ ਮੈਂ ਜੁੱਧੁ ਬਿਚਾਰੈ।*
*ਦੇਹ ਅਨਿੱਤ ਨ ਨਿੱਤ ਰਹੈ ਜਸੁ-ਨਾਵ ਚੜ੍ਹੈ ਭਵ-ਸਾਗਰ ਤਾਰੈ।*
*ਧੀਰਜ-ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉਂ ਉਜੀਆਰੈ।*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈਕਾਤਰਤਾ ਕਤੁਵਾਰ ਬਹਾਰੈ।*

*(ਦਸ਼ਮ ਗ੍ਰੰਥ, ਪੰ: ੭੯੮, ਪੰਜਾਬੀ ਯੂਨੀਵਰਸਿਟੀ, ਪਟਿਆਲਾ)*

(ਉਹਦਾ ਜੀਵਨ ਧੰਨ ਹੈ, ਜੋ ਮੂੰਹ ਵਿੱਚ ਪ੍ਰਭੂ ਨਾਮ ਜਪਦਾ ਹੈ ਤੇ ਮਨ ਵਿੱਚ ਯੁੱਧ ਦਾ ਧਿਆਨ ਧਰਦਾ ਹੈ। ਸਰੀਰ ਚਲਣਹਾਰ ਹੈ, ਸਦਾ ਨਹੀਂ ਰਹਿਣਾ, ਪ੍ਰਸਿੱਧੀ ਦੇ ਜਹਾਜ਼ ਤੇ ਚੜ੍ਹ ਕੇ ਦੁਨੀਆਂ ਦਾ ਭਵ-ਸਾਗਰ ਪਾਰ ਕੀਤਾ ਜਾ ਸਕਦਾ ਹੈ। ਧੀਰਜ ਰੱਖੋ ਤੇ ਦੀਪਕ ਵਾਂਗ ਸੂਝ ਦਾ ਪ੍ਰਕਾਸ਼ ਕਰੋ ਤੇ ਗਿਆਨ ਦੀ ਬਹੁਕਰ ਲੈ ਕੇ, ਕਾਇਰਤਾ ਦਾ ਗੰਦ ਹੂੰਝ ਦਿਉ।)

ਇਤਿਹਾਸਕਾਰ ਨੇ ਬੜੇ ਵਿਵੇਕ ਸਹਿਤ ਟਿੱਪਣੀ ਕੀਤੀ ਹੈ ਕਿ ਖ਼ਾਲਸੇ ਨੂੰ ਵਧਾਈ ਦਿੱਤੀ ਜਾਣੀ ਚਾਹੀਦੀ ਹੈ ਕਿਉਂਕਿ ਭਾਵੇਂ ਉਹ ਗਿਣਤੀ ਪੱਖੋਂ ਬੜੇ ਘੱਟ ਸਨ ਪ੍ਰੰਤੂ ਉਹਨਾਂ 'ਚ ਧਰਮ-ਯੁੱਧ ਲਈ ਬੜੀ ਸ਼ਰਧਾ ਤੇ ਵਿਸ਼ਵਾਸ ਸੀ ਤੇ ਆ ਰਹੀ ਲੜਾਈ ਦੀ ਆਸ ਨਾਲ ਉਹ ਖੁਸ਼ੀ ਵਿੱਚ ਖਿੜ ਉਠੇ ਸਨ।

# ਕਾਂਡ—66

ਵਜ਼ੀਰ ਖ਼ਾਂ ਦੀ ਸੈਨਾ ਸਰਹਿੰਦ ਵੱਲੋਂ ਠਾਠਾਂ ਮਾਰਦੇ ਸਮੁੰਦਰ ਵਾਂਗ ਅੱਗੇ ਵੱਧ ਰਹੀ ਸੀ। ਨਗਾਰੇ ਵੱਜ ਰਹੇ ਸਨ ਤੇ ਹਰ ਪਲਟਨ ਅੱਗੇ ਝੰਡੇ ਝੁੱਲ ਰਹੇ ਸਨ। ਇਸੇ ਤਰਤੀਬ ਵਿੱਚ ਲਾਹੌਰ ਦੇ ਸੂਬੇਦਾਰ ਜ਼ਬਰਦਸਤ ਖ਼ਾਂ ਦੀਆਂ ਫ਼ੌਜਾਂ ਆ ਰਹੀਆਂ ਸਨ। ਦੋਹਾਂ ਸੂਬੇਦਾਰਾਂ ਦੀਆਂ ਫ਼ੌਜਾਂ ਰੋਪੜ ਇਕੱਠੀਆਂ ਹੋ ਗਈਆਂ। ਉੱਥੇ ਹੀ ਉਹਨਾਂ ਨੂੰ ਸਭ ਪਹਾੜੀ ਰਾਜਿਆਂ ਦੀਆਂ ਸੈਨਾਵਾਂ ਆ ਮਿਲੀਆਂ ਤੇ ਸਭ ਇਕੱਠੀਆਂ ਹੋਈਆਂ ਫ਼ੌਜਾਂ ਗੁਰੂ ਜੀ ਵਿਰੁੱਧ ਲੜਨ ਲਈ ਆਨੰਦਪੁਰ ਵੱਲ ਤੁਰ ਪਈਆਂ।

ਗੁਰੂ ਜੀ ਨੇ ਵੈਰੀ ਨੂੰ ਇੱਕਠੇ ਆਉਂਦਿਆਂ ਵੇਖਕੇ ਆਪਣੇ ਤੋਪਚੀਆਂ ਨੂੰ ਪਲੀਤੇ ਦਾਗਣ ਦਾ ਹੁਕਮ ਦਿੱਤਾ ਤੇ ਵੈਰੀ ਦਲ ਦੀ ਸੰਘਣੀ ਭੀੜ ਵਿੱਚ ਗੋਲੇ ਦਾਗੇ ਜਾਣ। ਜਦੋਂ ਗੋਲਾਬਾਰੀ ਸ਼ੁਰੂ ਹੋਈ ਤਾਂ ਵੈਰੀ ਨੇ ਤੋਪਖਾਨੇ ਤੇ ਕਬਜ਼ਾ ਕਰਨ ਲਈ ਹਮਲਾ ਕੀਤਾ ਪ੍ਰੰਤੂ ਗੁਰੂ ਜੀ ਦੇ ਸੈਨਿਕਾਂ ਵੱਲੋਂ ਤੋਪਾਂ ਤੇ ਬੰਦੂਕਾਂ ਦੇ ਅਚੁੱਕ ਤੇ ਘਾਤਕ ਨਿਸ਼ਾਨਿਆਂ ਕਾਰਨ ਛੇਤੀ ਹੀ ਵੈਰੀ ਪਿੱਛੇ ਹੋ ਰੁਕ ਗਏ। ਇਤਨੇ ਚਿਰ ਵਿੱਚ ਸਿੱਖ ਘੋੜ ਸਵਾਰ ਅੱਗੇ ਵਧੇ ਤੇ ਨੇੜਿਉਂ ਹੋ ਕੇ ਉਹਨਾਂ ਆਪਣੀਆਂ ਬੰਦੂਕਾਂ 'ਚੋਂ ਗੋਲੀਆਂ ਵਰ੍ਹਾਈਆਂ। ਉਹਨਾਂ ਦੀ ਪਿਆਦਾ ਫ਼ੌਜ ਨੇ ਚੰਗੀ ਸਹਾਇਤਾ ਕੀਤੀ ਜੋ ਝਰੋਖੇ ਤੇ ਬਾਹੀਆਂ ਸੰਭਾਲੀ ਬੈਠੀ ਸੀ। ਸੰਮਿਲਿਤ ਫ਼ੌਜ ਦੀ ਰੱਖਿਆ ਲਈ ਕੋਈ ਓਟ ਆਸਰਾ ਨਹੀਂ ਸੀ, ਇਸ ਲਈ ਉਹਨਾਂ ਦੀਆਂ ਲੋਥਾਂ ਦੇ ਸ਼ਹਿਰ ਪਹੁੰਚਣ ਤੋਂ ਪਹਿਲਾਂ ਹੀ ਢੇਰ ਲੱਗ ਗਏ।

ਜੰਗ ਭਿਆਨਕ ਖ਼ੂਨ-ਖਰਾਬੇ ਨਾਲ ਜਾਰੀ ਰਹੀ। ਗੁਰੂ ਜੀ ਦੀ ਜੋ ਫ਼ੌਜ ਕਿਲ੍ਹੇ 'ਚ ਰੱਖਿਆ ਕਰ ਰਹੀ ਸੀ, ਉਸ ਵੱਲੋਂ ਚਲਾਈਆਂ ਗਈਆਂ ਤੋਪਾਂ ਦੇ ਗੋਲਿਆਂ ਦੇ ਧੂੰਏ ਨੇ ਸੂਰਜ ਲੁਕਾ ਲਿਆ ਸੀ। ਬਹਾਦਰ ਲਹੂ ਨਾਲ ਰੰਗੇ ਗਏ ਸਨ ਤੇ ਹਰ ਪਾਸਿਉਂ "ਮਾਰੋ ਮਾਰੋ" ਦੀਆਂ ਗੂੰਜਾਂ ਉੱਠ ਰਹੀਆਂ ਸਨ। ਘੋੜੇ ਅਸਵਾਰਾਂ ਤੋਂ ਬੇਕਾਬੂ ਹੋ ਗਏ ਤੇ ਉਹ ਸਭ ਪਾਸੀਂ ਦੌੜ ਗਏ ਤੇ ਰਣਖੇਤਰ ਸੱਚਮੁੱਚ ਹੀ ਭਿਆਨਕ ਦ੍ਰਿਸ਼ ਪੇਸ਼ ਕਰ ਰਿਹਾ ਸੀ।

ਗੁਰੂ ਜੀ ਨੇ ਆਪਣੇ ਦੋ ਸੂਰਬੀਰ ਜਰਨੈਲਾਂ, ਉਦੈ ਸਿੰਘ ਤੇ ਦਇਆ ਸਿੰਘ ਨੂੰ ਬੁਲਾਇਆ ਤੇ ਉਹਨਾਂ ਨੂੰ ਨਵੇਂ ਸਿਰੇ ਤੋਂ ਆਦੇਸ਼ ਦਿੱਤਾ। ਦੋਵੇਂ ਮੁਖੀ ਉਤਸ਼ਾਹ ਨਾਲ ਅੱਗੇ ਸੈਨਾ ਲੈ ਕੇ ਵਧੇ ਤੇ ਵੈਰੀ ਨੂੰ ਇੰਝ ਵੱਢਿਆ ਜਿਵੇਂ ਵਾਢੇ ਫਸਲ ਵੱਢਦੇ ਹਨ। ਉਹਨਾਂ ਦੇ ਵੈਰੀਆਂ ਦੀਆਂ ਅੱਖਾਂ 'ਚ ਉੱਡ ਉੱਡ ਧੂੜ ਪੈਣ ਲੱਗੀ ਤੇ ਉਹਨਾਂ ਨੂੰ ਕਾਰਵਾਈ ਕਰਨ ਦੇ ਨਾਕਾਬਿਲ ਬਣਾ ਦਿੱਤਾ। ਉਹ ਗੁਰੂ ਜੀ ਦੀਆਂ ਸੈਨਾਵਾਂ ਦਾ ਟਾਕਰਾ ਨਾ ਕਰ ਸਕੇ ਤੇ ਫਲਸਰੂਪ ਵੱਡੀ ਗਿਣਤੀ 'ਚ ਮਾਰੇ ਗਏ।

ਦੋਵੇਂ ਸੂਬੇਦਾਰ ਆਪਣੀਆਂ ਸੈਨਾਵਾਂ ਦੀ ਆਸ ਦੇ ਉਲਟ ਹੋਈ ਤਬਾਹੀ ਤੇ ਬੜੇ ਦੰਗ ਰਹਿ ਗਏ। ਉਹਨਾਂ ਆਪਣੇ ਸੈਨਿਕਾਂ ਨੂੰ ਇਕੱਠੇ ਕੀਤਾ ਪ੍ਰੰਤੂ ਫਿਰ ਵੀ ਉਹਨਾਂ ਨੂੰ ਉਸੇ

ਭੈੜੀ ਤਕਦੀਰ ਦਾ ਸਾਹਮਣਾ ਕਰਨਾ ਪਿਆ। ਅੰਤ ਕਿਲ੍ਹੇ ਤੇ ਸਿੱਧਾ ਹਮਲਾ ਕਰਨ ਦਾ ਫੈਸਲਾ ਕੀਤਾ ਗਿਆ। ਮੁਸਲਮਾਨ ਫ਼ੌਜਾਂ ਨੂੰ ਇਹ ਦੱਸਿਆ ਗਿਆ ਕਿ ਗੁਰੂ ਤਾਂ ਇੱਕ ਫਕੀਰ ਹੈ ਤੇ ਉਹ ਲੰਬਾ ਸਮਾਂ ਵਿਰੋਧ ਨਹੀਂ ਕਰ ਸਕਦਾ ਤੇ ਛੇਤੀ ਹੀ ਹਥਿਆਰ ਸੁੱਟ ਦੇਵੇਗਾ। ਦੁਬਾਰਾ ਖੂਨ-ਖਰਾਬਾ ਸ਼ੁਰੂ ਹੋ ਗਿਆ। ਬਹੁਤ ਸਾਰੇ ਬਹਾਦਰ ਮੁਸਲਮਾਨਾਂ ਨੂੰ ਬਹਿਸ਼ਤਾਂ ਵਿੱਚ ਰੂਹ ਪ੍ਰਸੰਨ ਕਰਨ ਵਾਲੀਆਂ ਹੂਰਾਂ ਵਿਆਹੁਣ ਲਈ ਸਵਰਗਾਂ 'ਚ ਭੇਜ ਦਿੱਤਾ ਗਿਆ। ਬੜਾ ਗਹਿ-ਗੱਚ ਮੁਕਾਬਲਾ ਜਾਰੀ ਰਿਹਾ ਤੇ ਤਿੰਨ ਘੰਟਿਆਂ ਦੇ ਸਮੇਂ ਵਿੱਚ ਪਿਆਦਾ ਤੇ ਘੋੜ ਅਸਵਾਰ ਸੈਨਿਕਾਂ ਦੀ ਰਲੀ-ਮਿਲੀ ਵੱਢ-ਟੱਕ ਹੁੰਦੀ ਰਹੀ। ਮੁਸਲਮਾਨਾਂ ਨੇ ਵੈਰੀਆਂ ਦੀ ਸਫਲਤਾ ਦੇ ਕਾਰਨਾਂ ਬਾਰੇ ਵੱਖ-ਵੱਖ ਵਿਚਾਰ ਨਿਧੜਕ ਹੋ ਕੇ ਦਿੱਤੇ। ਕੁਝ ਨੇ ਕਿਹਾ ਕਿ ਗੁਰੂ ਕਰਾਮਾਤੀ ਹੈ ਤੇ ਉਹਦੇ ਪਾਸੇ ਅਲੌਕਿਕ ਸ਼ਕਤੀਆਂ ਲੜ ਰਹੀਆਂ ਹਨ। ਕੁਝ ਲੋਕਾਂ ਨੇ ਕਿਹਾ ਕਿ ਗੁਰੂ ਇਸ ਕਾਰਨ ਜੇਤੂ ਹੈ ਕਿਉਂ ਜੋ ਉਸਦੇ ਸੈਨਿਕਾਂ ਨੂੰ ਕਿਲ੍ਹੇ ਦੀਆਂ ਕੰਧਾਂ ਦੀ ਓਟ ਮਿਲੀ ਹੋਈ ਹੈ। ਜਦੋਂ ਇਹ ਗੱਲਬਾਤ ਹੋ ਰਹੀ ਸੀ ਤਾਂ ਸੂਬੇਦਾਰ ਨੇ ਪਹਾੜੀ ਰਾਜਿਆਂ ਨੂੰ ਕਿਹਾ ਕਿ ਉਹ ਦੱਸਣ ਕਿ ਜਿੱਤ ਕਿਵੇਂ ਪ੍ਰਾਪਤ ਕੀਤੀ ਜਾ ਸਦਕੀ ਹੈ। ਜੇ ਅੰਤ ਤੱਕ ਉਹਨਾਂ ਨੂੰ ਇਸੇ ਤਰ੍ਹਾਂ ਬਦਕਿਸਮਤੀ ਦਾ ਸਾਹਮਣਾ ਕਰਨਾ ਪਿਆ ਤਾਂ ਸਿੱਖ ਉਹਨਾਂ ਨੂੰ ਬਚ ਕੇ ਜਾਣ ਨਹੀਂ ਦੇਣਗੇ।

ਪਹਾੜੀ ਰਾਜਿਆਂ ਨੇ ਸੁਝਾਅ ਦਿੱਤਾ ਕਿ ਉਹ ਲੜਾਈ ਬੰਦ ਕਰ ਦੇਣ ਤੇ ਅਗਲੇ ਦਿਨ ਕਿਲ੍ਹੇ ਨੂੰ ਢਾਹੁਣ ਲਈ ਤੋਪ ਲਿਆਉਣ। ਪਹਾੜੀ ਰਾਜਿਆਂ ਨੇ ਕਿਹਾ, "ਇਹ ਸੱਚ ਹੈ ਕਿ ਗੁਰੂ ਜੀ ਦੀ ਸੈਨਾ ਦਲਿਤ ਜਨ-ਸਮੂਹ ਹੈ ਪਰ ਉਹ ਤਕੜੇ ਯੋਧੇ ਵੀ ਹਨ।" ਗਿਣਤੀ ਕਰਨ ਤੇ ਪਤਾ ਲੱਗਾ ਕਿ 900 ਮੁਸਲਮਾਨ ਪਹਿਲੇ ਦਿਨ ਹੀ ਲੜਾਈ ਪਿੱਛੋਂ ਯੁੱਧ ਦੇ ਮੈਦਾਨ 'ਚ ਮਾਰੇ ਗਏ ਸਨ।

ਅਗਲੇ ਦਿਨ ਗੁਰੂ ਜੀ ਆਪਣੇ ਘੋੜੇ ਤੇ ਅਸਵਾਰ ਹੋਏ ਤੇ ਆਪ ਸੈਨਾ ਦੀ ਅਗਵਾਈ ਕਰਨ ਲੱਗੇ। ਸੂਬੇਦਾਰਾਂ ਨੇ ਵੇਖਿਆ ਕਿ ਇੱਕ ਯੋਧਾ ਸੋਨੇ ਦੀ ਕਢਾਈ ਵਾਲੀ ਕਾਠੀ ਉਪਰ ਇੱਕ ਮੋਘਲੇ ਰੰਗ ਦੇ ਘੋੜੇ ਤੇ ਅਸਵਾਰ ਸੀ। ਉਸਦੇ ਹੱਥ ਵਿੱਚ ਹਰੇ ਰੰਗ ਦੀ ਕਮਾਨ ਸੀ ਤੇ ਉਹਦੀ ਦਸਤਾਰ ਵਿੱਚ ਹੀਰਿਆਂ ਜੜੀ ਕਲਗੀ ਚਮਕ ਰਹੀ ਸੀ। ਉਹਨਾਂ ਨੇ ਰਾਜਾ ਅਜਮੇਰ ਚੰਦ ਨੂੰ ਪੁੱਛਿਆ ਕਿ ਉਹ ਕੌਣ ਸੀ ਤੇ ਉਸਦਾ ਉੱਤਰ ਸੀ ਕਿ ਉਹ ਗੁਰੂ ਸੀ। ਉਸਨੂੰ ਮਾਰਨ ਦੀ ਹਰ ਕੋਸ਼ਿਸ਼ ਕੀਤੀ ਗਈ। ਪਹਿਲਾ ਨਿਸ਼ਾਨਾ ਬਹੁਤ ਉੱਪਰ ਲਿਆ ਗਿਆ ਤੇ ਇਸਦਾ ਕੋਈ ਪ੍ਰਭਾਵ ਨਾ ਪਿਆ। ਫਿਰ ਮੁਸਲਮਾਨ ਤੋਪਚੀਆਂ ਨੂੰ ਨੀਵੀਂ ਗੋਲੀ ਚਲਾਉਣ ਦਾ ਹੁਕਮ ਦਿੱਤਾ ਗਿਆ ਤੇ ਨਾਲ ਇਹ ਇਕਰਾਰ ਵੀ ਕੀਤਾ ਗਿਆ ਕਿ ਜੇ ਉਹਨਾਂ ਗੁਰੂ ਜੀ ਨੂੰ ਮਾਰ ਦਿੱਤਾ ਤਾਂ ਉਹਨਾਂ ਨੂੰ ਇਨਾਮ ਦਿੱਤਾ ਜਾਵੇਗਾ। ਜਦੋਂ ਉਹਨਾਂ ਨਿਸ਼ਾਨਾ ਨੀਵਾਂ ਰਖਿਆ ਤਾਂ ਉਹ ਫਿਰ ਪਹਿਲਾਂ ਵਾਂਗ ਹੀ ਅਸਫਲ ਰਹੇ। ਸਾਂਝੀ ਸੈਨਾ ਨੇ ਆਪਣੀਆਂ ਤੋਪਾਂ ਨਿਰਾਰਥਕ ਸਮਝਕੇ ਗੁਰੂ ਜੀ ਤੇ ਸਿੱਖ ਉਪਰ ਹਮਲਾ ਕਰਨ ਦੀ ਸਲਾਹ ਕੀਤੀ। ਗੁਰੂ ਜੀ ਨੇ ਇਹ ਵੇਖ ਕੇ ਅਨੂਠੇ ਕਮਾਲ ਨਾਲ ਤੀਰ ਛੱਡੇ। ਪਹਿਲੇ ਦਿਨ ਵਾਂਗ ਹੀ ਫਿਰ ਭਿਆਨਕ ਕਤਲੋਗਾਰਤ ਸ਼ੁਰੂ ਹੋ ਗਈ। ਘੋੜਿਆਂ ਉਪਰ ਘੋੜੇ ਤੇ ਆਦਮੀਆਂ ਉਪਰ ਆਦਮੀ ਡਿੱਗਣ ਲੱਗੇ। ਹਿੰਦੂ ਤੇ ਮੁਸਲਾਨ ਇੱਕ ਦੂਸਰੇ ਤੇ ਦੋਸ਼ ਲਾਉਣ ਲੱਗੇ, ਹਰ ਕੋਈ ਅਸਫਲਤਾ ਲਈ ਦੂਸਰੇ ਨੂੰ ਦੋਸ਼ ਦਿੰਦਾ। ਇਸ ਪਿੱਛੋਂ

ਉਹਨਾਂ ਫਿਰ ਇਕੱਠੇ ਹੋ ਕੇ ਜਿੱਤਣ ਲਈ ਇੱਕ ਹੋਰ ਹਮਲਾ ਕੀਤਾ ਪ੍ਰੰਤੂ ਉਹਨਾਂ ਨੂੰ ਸਫਲਤਾ ਨਾਲ ਤੇ ਪ੍ਰਭਾਵਪੂਰਨ ਢੰਗ ਨਾਲ ਪਿੱਛੇ ਧੱਕ ਦਿੱਤਾ ਗਿਆ। ਉਹ ਇੱਕ ਵਾਰ ਫਿਰ ਉਸ ਦਿਨ ਲੜਾਈ ਬੰਦ ਕਰਨ ਲਈ ਮਜਬੂਰ ਹੋ ਗਏ।

ਰਾਤ ਨੂੰ ਪਹਾੜੀ ਰਾਜਿਆਂ ਤੇ ਸੂਬੇਦਾਰ ਨੇ ਸਲਾਹ-ਮਸ਼ਵਰਾ ਕੀਤਾ ਤੇ ਇਹ ਨਿਰਣਾ ਲਿਆ ਕਿ ਉਹ ਅਗਲੇ ਦਿਨ ਸ਼ਹਿਰ ਨੂੰ ਘੇਰਾ ਪਾ ਲੈਣਗੇ, ਬਾਹਰੋਂ ਆਉਂਦਾ ਸਭ ਰਸਦ-ਪਾਣੀ ਬੰਦ ਕਰ ਦੇਣਗੇ ਤਾਂ ਜੋ ਗੁਰੂ ਤੇ ਉਹਦੀ ਫ਼ੌਜ ਭੁੱਖ ਦੇ ਦੁੱਖੋਂ ਹਥਿਆਰ ਸਿੱਟ ਦੇਣ ਲਈ ਮਜਬੂਰ ਹੋ ਜਾਣ। ਜਦੋਂ ਉਹ ਵਿਚਾਰ-ਵਟਾਂਦਰਾ ਕਰ ਰਹੇ ਸਨ ਤਾਂ ਉਹਨਾਂ ਨੂੰ ਸਿੱਖਾਂ ਵੱਲੋਂ ਰਾਤ ਦੇ ਹਮਲੇ ਦਾ ਭੈ ਵੀ ਸੀ ਇਸ ਕਾਰਨ ਉਹਨਾਂ ਰਾਤ ਜਾਗ ਕੇ ਕੱਟੀ।

ਅਗਲੀ ਸਵੇਰ ਪਹਿਰ ਦੇ ਤੜਕੇ ਗੁਰੂ ਜੀ ਤੇ ਸਿੱਖ ਭਗਤੀ-ਉਪਾਸਨਾ 'ਚ ਲੱਗ ਗਏ। ਜਦੋਂ ਭਜਨ ਬੰਦਗੀ ਤੋਂ ਵਿਹਲੇ ਹੋਏ ਤਾਂ ਗੁਰੂ ਜੀ ਨੇ ਹੁਕਮ ਦੇ ਦਿੱਤਾ ਕਿ ਉਹ ਕਿਲ੍ਹੇ ਦੀਆਂ ਕੰਧਾਂ ਤੇ ਮੋਰਚਿਆਂ ਪਿੱਛੇ ਹੀ ਰਹਿਣ ਤੇ ਅੱਗੇ ਵਧਣ ਦੀ ਕੋਸ਼ਿਸ਼ ਨਾ ਕਰਨ ਜਾਂ ਦੁਸ਼ਮਨ ਦੇ ਨੇੜੇ ਨਾ ਹੋਣ। ਇਸ ਸਮੇਂ ਵਿੱਚ ਮੁਸਲਮਾਨ ਤੇ ਹਿੰਦੂ ਸੈਨਿਕ ਸ਼ਹਿਰ ਦੇ ਦਰਵਾਜ਼ੇ ਤੇ ਅੰਦਰ-ਬਾਹਰ ਆਉਣ-ਜਾਣ ਦੇ ਸਭ ਰਸਤਿਆਂ ਦੀ ਨਿਗਰਾਨੀ ਕਰਕੇ ਸੰਤੁਸ਼ਟ ਹੋ ਰਹੇ। ਨਾਲ ਹੀ ਉਹ ਸਿੱਖਾਂ ਦੇ ਗੋਲਿਆਂ ਦੀ ਮਾਰ ਤੋਂ ਸੁਰੱਖਿਅਤ ਫਾਸਲੇ ਤੇ ਦੂਰ ਹੀ ਰਹੇ।

ਮਿਲੀਆਂ-ਜੁਲੀਆਂ ਫ਼ੌਜਾਂ ਨੇ ਆਨੰਦਪੁਰ ਤੇ ਇੱਕ ਹੋਰ ਹੱਲਾ ਕਰ ਦਿੱਤਾ। ਉਹਨਾਂ ਨੇ ਗੁਰੂ ਜੀ ਨੂੰ ਦੂਰੋਂ ਹੀ ਵੇਖ ਲਿਆ ਤੇ ਆਪਣੇ ਤੋਪਚੀਆਂ ਨੂੰ ਹੁਕਮ ਦਿੱਤਾ ਕਿ ਉਹ ਤੋਪ ਦਾ ਗੋਲਾ ਉਧਰ ਛੱਡਣ। ਵੈਰੀ ਦੀ ਗੋਲਾਬਾਰੀ ਤੋਂ ਸਿੱਖ ਬੜਾ ਵਿਆਕੁਲ ਹੋ ਗਏ ਤੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਖੁੱਲ੍ਹੀ ਅਤੇ ਸੁਰੱਖਿਅਤ ਥਾਂ ਤੇ ਆ ਜਾਣ। ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹਨਾਂ ਅਕਾਲ ਪੁਰਖ ਦੀ ਰਖਿਆ ਵਾਲੀ ਸੰਜੋਅ ਪਹਿਨੀ ਹੋਈ ਹੈ, ਜਿਸਦੇ ਫਲਸਰੂਪ ਉਹਨਾਂ ਨੂੰ ਕੋਈ ਹਥਿਆਰ ਹਾਨੀ ਨਹੀਂ ਪਹੁੰਚਾ ਸਕਦਾ। ਰੱਬ ਉਹਨਾਂ ਦਾ ਰਾਖਾ ਹੈ ਤੇ ਉਸ਼ਨੇ ਦੁਸ਼ਮਨਾਂ ਦਾ ਵਾਰ ਰੋਕਣ ਲਈ ਉਹਨਾਂ ਦੇ ਸਿਰ ਤੇ ਹੱਥ ਧਰਿਆ ਹੋਇਆ ਹੈ।

ਜਦੋਂ ਗੁਰੂ ਜੀ ਇੰਝ ਬੋਲ ਹੀ ਰਹੇ ਸਨ ਤਾਂ ਵੈਰੀ ਵੱਲੋਂ ਤੋਪ ਦੇ ਗੋਲੇ ਆਕਾਸ਼ 'ਚ ਡਿੱਗਣ ਲੱਗੇ। ਗੋਲੇ ਬਹੁਤ ਉੱਚੇ ਸਨ ਤੇ ਇਸ ਕਾਰਨ ਸਿੱਖਾਂ ਦਾ ਬਚਾ ਹੋ ਗਿਆ। ਜਦੋਂ ਤੋਪਚੀਆਂ ਨੂੰ ਤੋਪਾਂ ਦੇ ਮੂੰਹ ਨੀਵੇਂ ਕਰਨ ਦੇ ਹੁਕਮ ਦਿੱਤੇ ਗਏ ਤਾਂ ਉਹਨਾਂ ਦੇ ਨਿਸ਼ਾਨੇ ਸਿੱਖਾਂ ਵੱਲ ਉੱਚੇ ਤੇ ਚੋਟੀ ਤੇ ਵੱਸੇ ਸ਼ਹਿਰ ਦੇ ਪੈਰਾਂ 'ਚ ਜਾ ਡਿੱਗੇ। ਸਾਂਝੀਆਂ ਸੈਨਾਵਾਂ ਨੇ ਸੈਂਕੜੇ ਵਾਰ ਤੋਪਾਂ ਦੇ ਗੋਲੇ ਕਦੇ ਉੱਚੇ ਤੇ ਕਦੇ ਨੀਵੇਂ ਕਰਕੇ ਚਲਾਏ ਪਰ ਹਰ ਵਾਰ ਹੀ ਉਹ ਨਿਸ਼ਾਨੇ ਤੋਂ ਖੁੰਝ ਗਏ ਤੇ ਕੋਈ ਪ੍ਰਭਾਵ ਨਾ ਪਾ ਸਕੇ। ਇਸ ਤਰ੍ਹਾਂ ਦਿਨ ਲੰਘ ਗਿਆਤੇ ਰਾਤ ਪੈਣ ਤੇ ਲੜਾਈ ਖਤਮ ਹੋ ਗਈ।

ਅਗਲੀ ਸਵੇਰ ਦੋਹਾਂ ਪਾਸਿਆਂ ਤੋਂ ਝੜਪਾਂ ਸ਼ੁਰੂ ਹੋ ਗਈਆਂ ਤੇ ਸਿੱਖਾਂ ਨੇ ਵੈਰੀ ਨੂੰ ਕਰਾਰੀ ਮਾਰ ਮਾਰੀ। ਗੁਰੂ ਜੀ ਨੇ ਆਪਣੇ ਲੜਕੇ ਅਜੀਤ ਸਿੰਘ ਨੂੰ ਬੁਲਾਇਆ ਤੇ ਕਿਹਾ ਕਿ ਸ਼ਹਿਰ ਦਾ ਉਹ ਭਾਗ ਜਿਸਨੂੰ ਕੇਸਗੜ੍ਹ ਕਿਹਾ ਜਾਂਦਾ ਹੈ, ਉਹ ਸੰਭਾਲੇ ਤੇ ਬਾਹਰ ਨਾ

ਆਵੇ। ਉਸਨੂੰ ਇਹ ਆਦੇਸ਼ ਵੀ ਦਿੱਤਾ ਕਿ ਜੋ ਨੇੜੇ ਆਵੇ ਉਸਨੂੰ ਮਾਰ ਦਿੱਤਾ ਜਾਵੇ, ਰਾਤ ਨੂੰ ਸਾਵਧਾਨ ਹੋ ਕੇ ਰਾਖੀ ਕੀਤੀ ਜਾਵੇ ਤੇ ਬੰਦੂਕਾਂ ਭਰ ਕੇ ਰੱਖੀਆਂ ਜਾਣ। ਗੁਰੂ ਜੀ ਨੇ ਨਾਹਰ ਸਿੰਘ ਤੇ ਸ਼ੇਰ ਸਿੰਘ ਨੂੰ ਲੋਹਗੜ੍ਹ ਦੇ ਕਿਲ੍ਹੇ ਨੂੰ ਸੰਭਾਲਣ ਲਈ ਆਖਿਆ। ਇਸ ਮੰਤਵ ਲਈ 500 ਸੈਨਿਕ ਉਹਨਾਂ ਦੇ ਹਵਾਲੇ ਕੀਤੇ ਗਏ। ਆਲਮ ਸਿੰਘ ਨੂੰ 500 ਆਦਮੀਆਂ ਦੀ ਇੱਕ ਹੋਰ ਟੁਕੜੀ ਦੇ ਕੇ ਅਗੰਮਪੁਰ (ਇਹ ਆਨੰਦਪੁਰ ਵਿੱਚ ਹੀ ਇੱਕ ਕਿਲ੍ਹਾ ਸੀ ਨਾ ਕਿ ਇਸ ਨਾਮ ਦਾ ਥੋੜ੍ਹੀ ਦੂਰੀ ਤੇ ਵਸਿਆ ਸ਼ਹਿਰ।) ਦੇ ਕਿਲ੍ਹੇ ਦੀ ਰੱਖਿਆ ਕਰਨ ਦਾ ਆਦੇਸ਼ ਦਿੱਤਾ ਗਿਆ। ਉਦੈ ਸਿੰਘ ਨੂੰ 500 ਆਦਮੀਆਂ ਦੀ ਕਮਾਨ ਸੌਂਪ ਕੇ ਸ਼ਹਿਰ ਦੇ ਇੱਕ ਹੋਰ ਭਾਗ ਦੀ ਰਖਵਾਲੀ ਕਰਨ ਲਈ ਕਿਹਾ ਗਿਆ। ਦਇਆ ਸਿੰਘ ਨੂੰ ਉੱਤਰ ਵਾਲੇ ਪਾਸੇ ਦੀਆਂ ਕੰਧਾਂ ਦੀ ਰਖਵਾਲੀ ਕਰਨ ਦਾ ਹੁਕਮ ਦਿੱਤਾ ਗਿਆ।

ਮੁਸਲਮਾਨਾਂ ਤੇ ਪਹਾੜੀ ਰਾਜਿਆਂ ਨੇ ਹੁਣ ਪੂਰੀ ਤਰ੍ਹਾਂ ਸ਼ਹਿਰ ਨੂੰ ਘੇਰਾ ਪਾ ਲਿਆ ਸੀ ਤੇ ਗੁਰੂ ਜੀ ਪਾਸ ਰਸਦ ਭੰਡਾਰ ਖਤਮ ਹੋ ਰਹੇ ਸਨ। ਵੈਰੀ ਨੂੰ ਖਬਰ ਮਿਲ ਗਈ ਸੀ ਕਿ ਸਿੱਖ ਰਖਵਾਲੇ ਦਿਨ 'ਚ ਦੋ ਵਾਰ ਆਪਣੇ ਝਰੋਖਿਆਂ 'ਚੋਂ ਨਿਕਲ ਕੇ ਗੁਰੂ ਜੀ ਕੋਲ ਪ੍ਰਾਰਥਨਾ ਤੇ ਸ਼ਰਧਾ ਭੇਟ ਕਰਨ ਜਾਂਦੇ ਸਨ। ਗੁਰੂ ਜੀ ਵੀ ਉਦੋਂ ਸਾਂਝੀ ਸੈਨਾ ਦੀਆਂ ਗਤੀਵਿਧੀਆਂ ਤੇ ਨਜ਼ਰ ਰੱਖਦੇ ਸਨ। ਇੱਕ ਦਿਨ ਗੁਰੂ ਜੀ ਨੇ ਜਰਨੈਲਾਂ ਨੂੰ ਭਾਰਤੀ ਖੇਡ ਬਾਰ੍ਹਾਂ-ਟਾਹਣ ਖੇਡਦਿਆਂ ਵੇਖਿਆ। ਰਾਜਾ ਅਜਮੇਰ ਚੰਦ ਤੇ ਦੂਸਰੇ ਰਾਜੇ ਇਹ ਖੇਡ ਵੇਖ ਰਹੇ ਸੀ। ਗੁਰੂ ਜੀ ਨੇ ਤੀਰ ਲੈ ਕੇ ਬਿਨਾਂ ਕਿਸੇ ਦੇ ਮਾਰਿਆਂ ਉਹਨਾਂ ਦੇ ਵਿਚਕਾਰ ਤੀਰ ਛੱਡਿਆ। ਉਹਨਾਂ ਤੀਰ ਦੀ ਪਰਖ ਕੀਤੀ ਤੇ ਨੋਕ ਨੂੰ ਸੋਨਾ ਲੱਗਾ ਵੇਖ ਕੇ ਸਮਝ ਗਏ ਕਿ ਇਹ ਗੁਰੂ ਜੀ ਵੱਲੋਂ ਚਲਾਇਆ ਗਿਆ ਹੈ। ਉਹ ਮੰਨ ਗਏ ਕਿ ਇਤਨੀ ਦੂਰੀ ਤੇ ਤਾਂ ਕਰਾਮਾਤ ਨਾਲ ਹੀ ਤੀਰ ਭੇਜਿਆ ਜਾ ਸਕਦਾ ਹੈ। ਗੁਰੂ ਜੀ ਆਪਣੀ ਰਹੱਸਮਈ ਸ਼ਕਤੀ ਨਾਲ ਜਾਣ ਗਏ ਕਿ ਉਹ ਕੀ ਕਹਿ ਰਹੇ ਸਨ ਤੇ ਫਿਰ ਉਹਨਾਂ ਨੂੰ ਇਹ ਪੱਤਰ ਲਿਖਿਆ, "ਸੂਬੇਦਾਰਾ ਇਹ ਕਰਾਮਾਤ ਨਹੀਂ ਸੀ। ਕਰਾਮਾਤ ਤਾਂ ਰੱਬੀ ਕਹਿਰ ਹੁੰਦਾ ਹੈ। ਮੈਂ ਤਾਂ ਸਿਰਫ ਤੀਰ-ਅੰਦਾਜ਼ੀ ਦਾ ਅਭਿਆਸ ਕਰ ਰਿਹਾ ਸੀ। ਜੋ ਜੋਧੇ ਇਸ ਕਲਾ ਵਿੱਚ ਮੁਹਾਰਤ ਪ੍ਰਾਪਤ ਕਰ ਲੈਂਦੇ ਹਨ, ਉਹ ਆਪਣੀ ਕੁਸ਼ਲਤਾ ਨੂੰ ਲੁਕਾ ਕੇ ਨਹੀਂ ਰੱਖਦੇ। ਹਰ ਚੀਜ਼ ਪ੍ਰਮਾਤਮਾ ਦੇ ਹੱਥ ਹੈ ਉਹ ਚਾਹੇ ਤਾਂ ਆਸਾਨ ਚੀਜ਼ ਨੂੰ ਮੁਸ਼ਕਲ ਬਣਾ ਸਕਦਾ ਹੈ ਤੇ ਜੇ ਚਾਹੇ ਤਾਂ ਮੁਸ਼ਕਲ ਨੂੰ ਆਸਾਨ।" ਗੁਰੂ ਜੀ ਨੇ ਇਹ ਪੱਤਰ ਤੀਰ ਦੀ ਨੋਕ ਨਾਲ ਬੰਨ੍ਹਿਆ ਤੇ ਫਿਰ ਤੀਰ ਚਲਾਇਆ। ਇਹ ਤੀਰ ਉਸ ਦਰਖਤ ਦੀ ਟਹਿਣੀ 'ਚ ਜਾ ਵੱਜਾ ਜਿਸ ਥੱਲੇ ਬੈਠ ਕੇ ਜਰਨੈਲ ਖੇਡ ਰਹੇ ਸਨ। ਖ਼ਤ ਪੜ੍ਹ ਕੇ ਉਹ ਹੈਰਾਨ ਰਹਿ ਗਏ ਕਿ ਗੁਰੂ ਨੇ ਉਹ ਸਭ ਕੁਝ ਜਾਣ ਲਿਆ ਹੈ ਜੋ ਕੁਝ ਉਹ ਕਹਿ ਰਹੇ ਸਨ। ਕਿਹਾ ਜਾਂਦਾ ਹੈ ਕਿ ਉਹ ਉਹਦੀ ਅਲੌਕਿਕ ਸ਼ਕਤੀ ਪ੍ਰਵਾਨ ਕਰ ਗਏ ਤੇ ਪ੍ਰਮਾਤਮਾ ਅੱਗੇ ਬੇਨਤੀ ਕਰਨ ਲੱਗੇ ਕਿ ਉਹ ਗੁਰੂ ਦੇ ਅਚੁੱਕ ਤੀਰਾਂ ਤੇ ਜੰਗ ਬਾਰੇ ਉਹਦੇ ਅਸੀਮਤ ਗਿਆਨ ਤੋਂ ਉਹਨਾਂ ਦੀ ਰੱਖਿਆ ਕਰੇ।

ਇੱਕ ਮੌਕੇ ਇਹ ਵੇਖਿਆ ਗਿਆ ਕਿ ਵੈਰੀ ਸ਼ਹਿਰ ਦੇ ਬਹੁਤ ਨੇੜੇ ਆਪਣੀ ਮੋਰਚਾ ਬੰਦੀ ਤੋਂ ਬਹੁਤ ਦੂਰ ਆ ਗਿਆ ਹੈ। ਇਸ ਅਨੁਸਾਰ ਸੇਰ ਸਿੰਘ ਨੇ ਨਾਹਰ ਸਿੰਘ ਨੂੰ ਸਲਾਹ ਦਿੱਤੀ ਕਿ ਉਹਦੇ ਉੱਤੇ ਰਾਤ ਨੂੰ ਹਮਲਾ ਕਰਨਾ ਉੱਚਿਤ ਰਹੇਗਾ ਤੇ ਇਸ ਤਰ੍ਹਾਂ ਉਹ

ਅਵੇਸਲੇ ਤੇ ਅਚਨਚੇਤ ਕਾਬੂ ਆਜਾਣਗੇ ਤੇ ਸੌਖੇ ਹੀ ਉਹਨਾਂ ਦਾ ਸ਼ਿਕਾਰ ਬਣ ਜਾਣਗੇ। ਜੇ ਸਿੱਖਾਂ ਨੇ ਸਵੇਰ ਦੀ ਉਡੀਕ ਕੀਤੀ ਤਾਂ ਦੁਸ਼ਮਣ ਬਹੁਤ ਦੂਰ ਚਲਾ ਜਾਵੇਗਾ ਤੇ ਫਿਰ ਉਹਦੇ ਤੱਕ ਪਹੁੰਚਣਾ ਅਸੰਭਵ ਹੋ ਜਾਵੇਗਾ। ਰਾਤ ਹਨੇਰੀ ਸੀ ਤੇ ਮੁਹਿੰਮ ਦੇ ਅਨੁਕੂਲ। ਨਾਹਰ ਸਿੰਘ ਪਹਿਲਾਂ ਇਹ ਸੁਝਾਅ ਸਵੀਕਾਰ ਕਰਨ ਨੂੰ ਤਿਆਰ ਨਹੀਂ ਸੀ ਪ੍ਰੰਤੂ ਮਗਰੋਂ ਉਸਨੇ ਆਪਣਾ ਮਨ ਬਦਲ ਲਿਆ। ਸਿੱਖ ਸੈਨਾ ਨੂੰ ਅੱਧੀ ਰਾਤ ਨੂੰ ਜਗਾਇਆ ਗਿਆ ਤੇ ਹਥਿਆਰ ਵੰਡੇ ਗਏ। ਇਸ਼ਨਾਨ ਪਾਣੀ ਤੋਂ ਵਿਹਲੇ ਹੋ ਕੇ ਉਹਨਾਂ ਦਿਨ ਦੇ ਚੜ੍ਹਾ ਤੋਂ ਦੋ ਘੰਟੇ ਪਹਿਲਾਂ ਧਾਵਾ ਬੋਲਿਆ। ਸ਼ੇਰ ਸਿੰਘ ਨੇ ਉਹਨਾਂ ਨੂੰ ਹੁਕਮ ਦਿੱਤਾ ਕਿ ਉਹ ਇੱਕ ਹੱਲਾ ਕਰਕੇ ਪਰਤ ਆਉਣ। ਉਹਨਾਂ ਨੇ ਮੁਸਲਮਾਨਾਂ ਦੇ ਆਹੂ ਲਾਹ ਦਿੱਤੇ, ਬਹੁਤ ਸਾਰਿਆਂ ਨੂੰ ਮਾਰ ਕੇ ਉਹ ਆਨੰਦਪੁਰ ਮੁੜ ਆਏ। ਵੈਰੀ ਜਦੋਂ ਜਾਗੇ ਤਾਂ ਸਮਝ ਨਾ ਸਕੇ ਕਿ ਉਹਨਾਂ ਦੀ ਤਬਾਹੀ ਕਿਵੇਂ ਹੋ ਗਈ ਤੇ ਆਪਣੇ ਸ਼ਸ਼ਤਰ ਇੱਕ ਦੂਸਰੇ ਤੇ ਹੀ ਚਲਾਉਣ ਲੱਗੇ। ਪਿਉ ਨੇ ਪੁੱਤ ਤੇ ਹਮਲਾ ਕਰ ਦਿੱਤਾ, ਪੁੱਤ ਨੇ ਪਿਉ ਤੇ । ਇਸ ਤਰ੍ਹਾਂ ਇੱਕ ਦੂਸਰੇ ਨੂੰ ਬੁਰਾ ਭਲਾ ਕਹਿੰਦੇ ਪਰਸਪਰ ਤਬਾਹੀ ਕਰਨ ਲੱਗੇ।

ਮੁਸਲਮਾਨ ਜਰਨੈਲਾਂ ਨੂੰ ਜੋ, ਕੁਝ ਹੋਇਆ ਸੀ, ਜਾਣ ਕੇ ਬੜਾ ਦੁੱਖ ਹੋਇਆ। ਉਹਨਾਂ ਨੇ ਤਬਾਹੀ ਦਾ ਇਲਜ਼ਾਮ ਅਜਮੇਰ ਚੰਦ ਤੇ ਲਾਇਆ ਤੇ ਉਸਨੂੰ ਉਹਨਾਂ ਪੁੱਛਿਆ ਕਿ ਉਹ ਦੁਬਾਰਾ ਬਾਦਸ਼ਾਹ ਪਾਸ ਕਿਹੜਾ ਮੂੰਹ ਲੈ ਕੇ ਜਾਵੇਗਾ ? ਉਸਨੇ ਬਾਦਸ਼ਾਹ ਨੂੰ ਕਿਹਾ ਸੀ ਕਿ ਸਿੱਖ ਤਾਂ ਬਹੁਤ ਥੋੜੇ ਹਨ ਫਿਰ ਅਚਾਨਕ ਇਤਨੇ ਆਦਮੀ ਕਿੱਥੋਂ ਆ ਗਏ ? ਮੁਸਲਮਾਨ ਜਰਨੈਲਾਂ ਨੇ ਅਜਮੇਰ ਚੰਦ ਤੇ ਉਹਦੇ ਸਾਥੀਆਂ ਨੂੰ ਸਿੱਖਾਂ ਦੇ ਰਹਿਮ ਤੇ ਛੱਡ ਕੇ ਚਲੇ ਜਾਣ ਦੀ ਧਮਕੀ ਦਿੱਤੀ ਪਰ ਫਿਰ ਅਜਮੇਰ ਚੰਦ ਤੇ ਭੂਪ ਚੰਦ ਨੇ ਉਹਨਾਂ ਨੂੰ ਭਾਰੀ ਤੋਹਫ਼ੇ ਭੇਟ ਕਰਕੇ ਦੁਬਾਰਾ ਲੜਾਈ ਲੜਨ ਲਈ ਮਨਾ ਲਿਆ।

ਅਗਲੇ ਦਿਨ ਸਾਂਝੀਆਂ ਫ਼ੌਜਾਂ ਕਿਲ੍ਹੇ ਵੱਲ ਤੂਫਾਨੀਂ ਤੇਜ਼ੀ ਨਾਲ ਅੱਗੇ ਵਧੀਆਂ। ਸਿੱਖਾਂ ਨੇ ਇਹ ਵੇਖਕੇ ਆਪਣੀਆਂ ਦੋ ਵੱਡੀਆਂ ਤੋਪਾਂ 'ਬਾਘਨ' ਤੇ 'ਵਿਜੈ-ਘੋਸ਼" ਬੀੜ ਦਿੱਤੀਆਂ। ਤੋਪਾਂ ਚਲਾਈਆਂ ਗਈਆਂ, ਪਲੀਤੇ ਦਾਗੇ ਗਏ ਤੇ ਦੁਸ਼ਮਣ ਉਪਰ ਉੱਥੇ ਨਿਸ਼ਾਨਾ ਲਾਇਆ ਗਿਆ ਜਿੱਥੇ ਉਹਦੀ ਸੰਘਣੀ ਭੀੜ ਸੀ। ਪਹਿਲਾਂ ਮੁਸਲਮਾਨਾਂ ਦੇ ਤੰਬੂ ਤੇ ਝੰਡੇ ਉਡਾਏ ਗਏ। ਇਹ ਵੇਖ ਕੇ ਉਹਨਾਂ ਦੇ ਦੋ ਜਰਨੈਲ ਪਲਾਇਨ ਕਰ ਗਏ। ਜਦੋਂ ਤੋਪਾਂ ਨੇ ਹੋਰ ਤਬਾਹੀ ਮਚਾਈ ਤਾਂ ਮੁਸਲਮਾਨ ਤੇ ਪਹਾੜੀ ਰਾਜੇ ਭੱਜ ਗਏ। ਉਸ ਸ਼ਾਮ ਗੁਰੂ ਜੀ ਨੇ ਪ੍ਰਮਾਤਮਾ ਦਾ ਸ਼ੁਕਰਾਨਾ ਕੀਤਾ, ਜਿੱਤ ਦਾ ਨਗਾਰਾ ਵਜਾਇਆ ਤੇ ਤੋਪ ਨੂੰ ਸੁਰੱਖਿਅਤ ਥਾਂ ਤੇ ਟਿਕਾ ਦਿੱਤਾ।

ਗੁਰੂ ਜੀ ਨੂੰ ਇਤਲਾਹ ਦਿੱਤੀ ਗਈ ਕਿ ਕਨ੍ਹਈਆ ਸਿੱਖਾਂ ਨੂੰ ਵੀ ਤੇ ਵੈਰੀਆਂ ਨੂੰ ਨਿਰਪੱਖਤਾ ਨਾਲ ਸਭ ਨੂੰ ਹੀ ਪਾਣੀ ਪਿਲਾਈ ਜਾ ਰਿਹਾ ਸੀ। ਗੁਰੂ ਜੀ ਨੇ ਜਦੋਂ ਪੁੱਛਿਆ ਕਿ ਇਵੇਂ ਹੀ ਹੈ ਤਾਂ ਉਸਨੇ ਹਾਂ ਵਿੱਚ ਉੱਤਰ ਦਿੱਤਾ। ਉਸ ਨੇ ਗੁਰੂ ਜੀ ਦੇ ਆਪਣੇ ਉਪਦੇਸ਼ ਦਾ ਹਵਾਲਾ ਦਿੱਤਾ ਜਿਸ ਅਨੁਸਾਰ ਕਿਹਾ ਗਿਆ ਸੀ ਕਿ ਸਭ ਆਦਮੀਆਂ ਨੂੰ ਇੱਕੋ ਅੱਖ ਨਾਲ ਵੇਖਣਾ ਚਾਹੀਦਾ ਹੈ। ਗੁਰੂ ਜੀ ਉਹਦਾ ਉੱਤਰ ਸੁਣ ਕੇ ਮੁਸਕਰਾਏ, ਤੇ ਉਸਨੂੰ ਇਹ ਆਸ਼ੀਰਵਾਦ ਦੇ ਕੇ ਭੇਜ ਦਿੱਤਾ ਕਿ ਉਹ ਤਾਂ ਬ੍ਰਹਮ ਗਿਆਨੀ ਹੈ। ਉਸਦੇ ਪੈਰੋਕਾਰਾਂ ਨੂੰ ਸੇਵਾ-ਪੰਥੀ ਕਿਹਾ ਜਾਂਦਾ ਹੈ ਜੋ ਸਿੱਖਾਂ ਦਾ ਇੱਕ ਪਰੰਪਰਾਗਤ ਉਪ-ਮੱਤ ਹੈ।

ਇਹ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਦੇ ਹਨ ਤੇ ਕਿਸੇ ਕਿਸਮ ਦਾ ਦਾਨ ਜਾਂ ਭੇਟਾ ਸਵੀਕਾਰ ਨਹੀਂ ਕਰਦੇ। ਸੇਵਾ ਪੰਥੀਆਂ ਨੂੰ ਅੱਡਣਸ਼ਾਹ ਵੀ ਕਿਹਾ ਜਾਂਦਾ ਹੈ ਕਿਉਂਕਿ ਅੱਡਣਸ਼ਾਹ ਨਾਮ ਦੇ ਇੱਕ ਅਮੀਰ ਸ਼ਾਹੂਕਾਰ ਨੇ ਆਪਣਾ ਸਮਾਂ ਤੇ ਸੰਪਤੀ ਉਹਨਾਂ ਦੇ ਸਿਧਾਂਤਾਂ ਦਾ ਪ੍ਰਚਾਰ ਕਰਨ ਦੇ ਲੇਖੇ ਲਾਏ।

ਜਦੋਂ ਰਸਦ ਤੇ ਸਾਮਾਨ ਮੁੱਕਣ ਲੱਗਾ ਤਾਂ ਸਿੱਖ ਰਾਤ ਨੂੰ ਕਈ ਧਾਵੇ ਕਰਦੇ ਤੇ ਵੈਰੀ ਦੇ ਡੇਰੇ 'ਚੋਂ ਰਸਦ ਲੁੱਟ ਲਿਆਉਂਦੇ। ਅਜਿਹੇ ਮੌਕਿਆਂ ਤੇ ਉਹਨਾਂ ਤੇ ਵੀ ਹਮਲੇ ਹੁੰਦੇ ਪ੍ਰੰਤੂ ਉਹ ਆਮ ਕਰਕੇ ਬੜੇ ਥੋੜੇ ਨੁਕਸਾਨ ਨਾਲ ਬਚ ਕੇ ਨਿਕਲ ਆਉਂਦੇ। ਜਦੋਂ ਉਹਨਾਂ ਦੇ ਦਲ ਦਾ ਵਿਅਕਤੀ ਮਾਰਿਆ ਜਾਂਦਾ ਤਾਂ ਉਸਨੂੰ ਉਠਾ ਕੇ ਆਨੰਦਪੁਰ ਲੈ ਆਉਂਦੇ। ਅਜਿਹੇ ਇੱਕ ਧਾਵੇ ਇੱਕ ਸਿੱਖ ਬੇਹੋਸ਼ ਹੋ ਗਿਆ। ਮੁਸਲਮਾਨਾਂ ਨੇ ਉਸਨੂੰ ਫੜ ਲਿਆ, ਉਸ ਦੇ ਕੇਸ ਮੁੰਨ ਦਿੱਤੇ, ਆਪਣਾ ਭੋਜਨ ਛਕਾਇਆ, ਕਲਮਾਂ ਪੜ੍ਹਾਇਆ ਤੇ ਉਹਦੀ ਸੁਨੱਤ ਵੀ ਕਰ ਦਿੱਤੀ। ਇਹ ਕਹਿਣਾ ਬੜਾ ਅਜੀਬ ਜਾਪਦਾ ਹੈ ਕਿ ਉਹਨਾਂ ਉਸਨੂੰ ਛੱਡ ਦਿੱਤਾ ਸ਼ਾਇਦ ਉਹਨਾਂ ਇਹ ਸੋਚਿਆ ਹੋਵੇ ਕਿ ਉਹਨਾਂ ਨੇ ਉਸਨੂੰ ਜ਼ਬਰਦਸਤੀ ਮੁਸਲਮਾਨ ਬਣਾ ਕੇ ਬੜਾ ਪਵਿੱਤਰ ਧਰਮ ਦਾ ਕਾਰਜ ਪੂਰਾ ਕਰ ਵਿਖਾਇਆ ਹੈ। ਉਸਨੇ ਗੁਰੂ ਜੀ ਨੂੰ ਜੋ ਕੁਝ ਹੋਇਆ ਸੀ ਸਭ ਕੁਝ ਦੱਸ ਦਿੱਤਾ, ਉਸਨੇ ਇਹ ਪ੍ਰਾਰਥਨਾ ਵੀ ਕੀਤੀ ਕਿ ਉਸਨੂੰ ਦੁਬਾਰਾ ਸਿੱਖ ਧਰਮ ਵਿੱਚ ਸ਼ਾਮਿਲ ਕਰ ਲਿਆ ਜਾਵੇ। ਗੁਰੂ ਜੀ ਨੇ ਪੁੱਛਿਆ ਕਿ "ਕੀ ਤੂੰ ਕਿਸੇ ਮੁਸਲਮਾਨ ਇਸਤਰੀ ਨਾਲ ਭੋਗ ਤਾਂ ਨਹੀ ਕੀਤਾ ?" ਉਸਨੇ ਉੱਤਰ ਨਾਂਹ ਵਿੱਚ ਦਿੱਤਾ। ਗੁਰੂ ਜੀ ਨੇ ਫਿਰ ਉਸਨੂੰ ਕੜਾਹ ਪ੍ਰਸ਼ਾਦ ਤਿਆਰ ਕਰਨ ਦਾ ਆਦੇਸ਼ ਦਿੱਤਾ ਤੇ ਸਿੱਖਾਂ ਵਿੱਚ ਵਰਤਾਉਣ ਲਈ ਆਖਿਆ। ਇਸ ਤਰ੍ਹਾਂ ਉਹਦਾ ਪ੍ਰਤਿ-ਪਰਿਵਰਤਨ ਮੁਕੰਮਲ ਹੋ ਜਾਵੇਗਾ। ਗੁਰੂ ਜੀ ਨੇ ਇਹ ਵਿਸਥਾਰ ਨਾਲ ਸਮਝਾਇਆ ਕਿ ਜਿਸ ਸਿੱਖ ਨੂੰ ਧੱਕੇ ਨਾਲ ਮੁਸਲਮਾਨ ਬਣਾਇਆ ਗਿਆ ਹੈ ਉਹ ਫਿਰ ਵੀ ਸਿੱਖ ਹੀ ਰਹਿੰਦਾ ਹੈ ਪਰ ਜੋ ਸਿੱਖ ਮੁਸਲਮਾਨ ਸਿਰਫ ਕਾਮ ਚੇਸ਼ਟਾ ਦੇ ਮਨੋਰਥ ਤੇ ਸੁਆਰਥ ਕਰਕੇ ਬਣਦਾ ਹੈ, ਉਹ ਦੀ ਖੁਸ਼ੀ ਲੋਕ-ਪਰਲੋਕ 'ਚੋਂ ਖਤਮ ਹੋ ਜਾਂਦੀ ਹੈ।

ਆਨੰਦਪੁਰ ਦੇ ਬਹੁਤ ਸਾਰੇ ਨਿਵਾਸੀ ਗੁਜ਼ਾਰਾ ਕਰਨ 'ਚ ਆ ਰਹੀਆਂ ਮੁਸ਼ਕਲਾਂ ਕਾਰਨ ਸ਼ਹਿਰ ਛੱਡ ਕੇ ਤੁਰ ਗਏ। ਰਾਸ਼ਨ ਬਹੁਤ ਮਹਿੰਗਾ ਹੋ ਗਿਆ। ਅੱਧਾ ਸੇਰ ਜਾਂ ਪੌਂਡ ਆਟਾ ਇੱਕ ਰੁਪੈ ਦਾ ਵਿਕ ਰਿਹਾ ਸੀ। ਪ੍ਰੰਤੂ ਗੁਰੂ ਜੀ ਦੇ ਸੈਨਿਕ ਉੱਥੇ ਸਭ ਦੁੱਖ ਤੇ ਭੁੱਖ ਬਰਦਾਸ਼ਤ ਕਰਦੇ ਹੋਏ ਟਿਕੇ ਰਹੇ। ਉਹਨਾਂ ਨੇ ਪਹਿਲਾਂ ਹੀ ਗੁਰੂ ਜੀ ਖਾਤਰ ਜਾਨਾਂ ਵਾਰਨ ਦਾ ਫੈਸਲਾ ਕਰ ਲਿਆ ਸੀ ਤੇ ਉਹ ਇਸ ਧਰਮ ਸੰਕਟ ਵਿੱਚ ਉਸਨੂੰ ਛੱਡ ਕੇ ਨਹੀਂ ਜਾ ਸਕਦੇ ਸਨ। ਕੁਝ ਅਸੰਤੁਸ਼ਟ ਵਿਅਕਤੀਆਂ ਵੱਲੋਂ ਗੁਰੂ ਜੀ ਦੀ ਮਾਤਾ ਕੋਲ ਸ਼ਿਕਾਇਤਾਂ ਕੀਤੀਆਂ ਗਈਆਂ ਪ੍ਰੰਤੂ ਉਸਨੇ ਉਸ ਸਮੇਂ ਗੁਰੂਜੀ ਨਾਲ ਗੱਲ ਕਰਨ ਦਾ ਹੌਸਲਾ ਕੀਤਾ ਜਦੋਂ ਉਹਦੇ ਨਿੱਜੀ ਨੌਕਰ ਆਪਣੀ ਬਦਕਿਸਮਤੀ ਨਾਲ ਵਿਦ੍ਰੋਹੀ ਹੋ ਗਏ। ਮਾਤਾ ਜੀ ਨੇ ਕਿਹਾ, "ਤੇਰੇ ਸਿੱਖ ਜੋ ਲੜਾਈ ਵਿੱਚ ਅੱਗੇ ਸਨ ਹੁਣ ਭੁੱਖ ਨਾਲ ਮਰ ਰਹੇ ਹਨ ਤੇ ਦੁਸ਼ਮਣ ਦੁਆਰੇ ਤੇ ਆ ਖੜਾ ਹੈ। ਤੇਰੇ ਹਰ ਸੈਨਿਕ ਨੂੰ ਦੋ ਛਟਾਂਕ ਅਨਾਜ ਪ੍ਰਤੀ ਦਿਨ ਮਿਲਦਾ ਹੈ। ਇਤਨੇ ਤੁੱਛ ਭੱਤੇ ਤੇ ਆਦਮੀ ਕਿਤਨਾ ਕੁ ਚਿਰ ਲੜ ਸਕਦੇ ਹਨ ? ਹੁਣ ਤਾਂ ਸਬਰ ਖਤਮ ਹੋ ਗਿਆ ਹੈ।" ਗੁਰੂ ਜੀ ਨੇ ਉੱਤਰ ਦਿੱਤਾ, "ਅਕਾਲ ਪੁਰਖ ਦਾ ਹੁਕਮ

ਪ੍ਰਾਪਤ ਕਰਨ ਪਿੱਛੋਂ ਮੇਰਾ ਉਦੇਸ਼ ਮੇਰੇ ਧਰਮ ਅਨੁਯਾਈਆਂ ਦੀ ਗਿਣਤੀ ਵਧਾਉਣਾ ਹੈ, ਘਟਾਉਣਾ ਨਹੀਂ। ਦੁੱਖ ਭੁੱਖ ਸਹਿ ਕੇ ਮੇਰੇ ਸਿੱਖ ਨਰੋਏ ਤੇ ਬਹਾਦਰ ਹੋਣਗੇ।"

ਇੱਕ ਦਿਨ ਚਿਤਾਵਨੀ ਦਿੱਤੀ ਗਈ ਕਿ ਪਹਾੜੀਆਂ ਦੀ ਫ਼ੌਜ ਅੱਗੇ ਵਧ ਰਹੀ ਹੈ। ਗੁਰੂ ਜੀ ਨੇ ਨਗਾਰਾ ਵਜਵਾਇਆ ਤੇ ਆਪ ਉਸ ਥਾਂ ਤੇ ਪਹੁੰਚਗਏ ਜਿੱਧਰੋਂ ਹਮਲਾ ਹੋਇਆ ਸੀ। ਦੋਹਾਂ ਪਾਸਿਆਂ ਤੋਂ ਗੋਲੀਆਂ ਤੇ ਤੀਰ ਚਲਾਏ ਗਏ ਤੇ ਸਿੱਖ ਘੱਟ ਗਿਣਤੀ 'ਚ ਹੋਣ ਕਾਰਨ ਪਿੱਛੇ ਹਟ ਗਏ। ਤੁਰਕਾਂ ਤੇ ਪਹਾੜੀਆਂ ਨੇ ਪਿੱਛੇ ਹਟ ਰਹੇ ਸਿੱਖਾਂ ਦਾ ਬੜਾ ਨੁਕਸਾਨ ਕੀਤਾ ਤੇ ਉਹਨਾਂ ਦਾ ਬਹੁਤ ਸਾਰਾ ਸਾਮਾਨ ਲੁੱਟ ਕੇ ਲੈ ਗਏ। ਸਿੱਖਾਂ ਨੇ ਬੜੇ ਹੱਥ ਪੈਰ ਮਾਰੇ ਪ੍ਰੰਤੂ ਉਹਨਾਂ ਦੇ ਯਤਨ ਦੁਸ਼ਮਣ ਦੀ ਵੱਡੀ ਗਿਣਤੀ ਕਾਰਨ ਪ੍ਰਭਾਵਹੀਣ ਤੇ ਨਿਰਾਰਥਕ ਰਹੇ। ਉਦੈ ਸਿੰਘ ਤੇ ਕੁਝ ਸਿੱਖ ਹੋਰ ਗੁਰੂ ਜੀ ਪਾਸ ਗਏ ਤੇ ਉਹਨਾਂ ਨੇ ਜਾ ਕੇ ਦੱਸਿਆ ਕਿ ਸਿੱਖ ਹਾਰ ਗਏ ਹਨ ਤੇ ਉਹਨਾਂ ਦੀ ਸੰਪਤੀ ਲੁੱਟ ਲਈ ਗਈ ਹੈ। ਇਸ ਨਾਜ਼ਕ ਘੜੀ ਗੁਰੂ ਜੀ ਦੇ ਸਭ ਸੈਨਿਕ ਰੱਖਿਆ ਲਈ ਗੁਰੂ ਜੀ ਅੱਗੇ ਅਰਦਾਸ ਕਰਨ ਲੱਗੇ। ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਜੋ ਧਨ ਅਸਥਾਈ ਹੈ ਉਹਦੇ ਰਹਿਣ ਨਾਲ ਤੁਹਾਨੂੰ ਕੋਈ ਖੁਸ਼ੀ ਨਹੀਂ ਹੋਣੀ ਚਾਹੀਦੀ ਤੇ ਜਾਣ ਉਪਰ ਕੋਈ ਸ਼ੋਕ ਨਹੀਂ ਕਰਨਾ ਚਾਹੀਦਾ।

ਹੁਣ ਤੱਕ ਕਿਲ੍ਹੇ ਵਿੱਚ ਘਿਰੀ ਹੋਈ ਰੱਖਿਆ ਕਰਨ ਵਾਲੀ ਫ਼ੌਜ ਨੂੰ ਪਹਾੜੀ ਨਦੀ ਤੋਂ ਪਾਣੀ ਪ੍ਰਾਪਤ ਹੁੰਦਾ ਸੀ। ਰਾਜਾ ਅਜਮੇਰ ਚੰਦ ਨੂੰ ਇਸ ਦਾ ਪਤਾ ਲੱਗ ਗਿਆ। ਉਸਨੇ ਪਾਣੀ ਬੰਦ ਕਰ ਦਿੱਤਾ। ਜਦੋਂ ਗੁਰੂ ਜੀ ਨੂੰ ਇਸ ਬਾਰੇ ਜਾਣਕਾਰੀ ਹੋਈ ਤਾਂ ਉਹਨਾਂ ਕਿਹਾ ਕਿ ਅੱਗੇ ਤੋਂ ਸਤਲੁਜ ਉਹਨਾਂ ਨੂੰ ਪਾਣੀ ਦਿਆ ਕਰੇਗਾ ਤੇ ਜਿਹੜੀ ਨਦੀ ਦਾ ਵੈਰੀ ਨੇ ਮੁਹਾਣ ਮੋੜਿਆ ਹੈ ਉਸਦਾ ਉਸਨੂੰ ਕੋਈ ਲਾਭ ਨਹੀਂ ਪੁੱਜੇਗਾ। ਗੁਰੂ ਜੀ ਨੇ ਵਚਨ ਦਿੱਤਾ ਕਿ ਸਮੇਂ ਸਿਰ ਪਾਣੀ ਮਿਲ ਜਾਇਆ ਕਰੇਗਾ ਤੇ ਉਸ ਨਦੀ ਦਾ ਨਾਮ 'ਹਿਮਾਇਤੀ ਨਾਲਾ' ਹੋਵੇਗਾ।

# ਕਾਂਡ—67

ਜਿਵੇਂ-ਜਿਵੇਂ ਕਿਲ੍ਹੇ ਦੀ ਘੇਰਾਬੰਦੀ ਲੰਬੀ ਹੁੰਦੀ ਗਈ ਸੈਨਾ ਤੇ ਆਨੰਦਪੁਰ ਦੇ ਨਿਵਾਸੀਆਂ ਦੀਆਂ ਮੁਸ਼ਕਲਾਂ ਵਧਦੀਆਂ ਗਈਆਂ। ਰਾਸ਼ਨ ਹੁਣ ਦੋ ਛਟਾਂਕ ਪ੍ਰਤੀਦਿਨ ਤੋਂ ਵੀ ਘਟਾ ਦਿੱਤਾ ਗਿਆ ਤੇ ਕਈ ਵਾਰ ਤਾਂ ਉਹ ਵੀ ਨਹੀਂ ਦਿੱਤਾ ਜਾਂਦਾ ਸੀ। ਸਿੱਖ ਕਦੇ-ਕਦੇ ਰਾਤ ਸਮੇਂ ਘੋੜਿਆਂ ਲਈ ਪੱਠੇ ਲੈਣ ਜਾਂਦੇ ਤੇ ਥੋੜ੍ਹੇ ਜਿਹੇ ਲੁੱਟਮਾਰ ਦੇ ਮਾਲ ਲਈ ਸਖਤ ਲੜਾਈ ਲੜਦੇ। ਜਦੋਂ ਇਹ ਵੀ ਖਤਮ ਹੋ ਗਿਆ ਤਾਂ ਉਹ ਦਰਖਤਾਂ ਦੀਆਂ ਛਿੱਲਾਂ ਨੂੰ ਪੀਹ ਕੇ ਰੋਟੀਆਂ ਬਣਾਉਂਦੇ। ਉਹ ਦਰਖਤਾਂ ਦੇ ਪੱਤਿਆਂ ਅਤੇ ਜਿੱਥੋਂ ਵੀ ਕੋਈ ਫਲ ਫੁੱਲ ਮਿਲਦਾ ਇਕੱਤਰ ਕਰਕੇ ਗੁਜ਼ਾਰਾ ਕਰਦੇ। ਦੱਸਿਆ ਜਾਂਦਾ ਹੈ ਕਿ ਬਾਵਜੂਦ ਇਹਨਾਂ ਭਿਆਨਕ ਔਕੜਾਂ ਦੇ ਉਹਨਾਂ ਕਦੇ ਹੌਸਲਾ ਨਾ ਹਾਰਿਆ ਤੇ ਨਾ ਹੀ ਸ਼ਹਿਰ ਦੀ ਸੁਰੱਖਿਆ 'ਚ ਢਿੱਲ ਆਉਣ ਦਿੱਤੀ।

ਵੈਰੀ ਨੇ ਸਿੱਖਾਂ ਦਿਆਂ ਹੱਲਿਆਂ ਬਾਰੇ ਸੁਣਿਆ ਸੀ ਤੇ ਉਹਨਾਂ ਦੇ ਹਮਲਿਆਂ ਤੇ ਨਜ਼ਰ ਰੱਖਣ ਲਈ ਸੂਹੇ ਛੱਡੇ ਹੋਏ ਸਨ। ਇੱਕ ਰਾਤ, ਜਿਉਂ ਹੀ ਸਿੱਖਾਂ ਨੇ ਧਾਵਾ ਬੋਲਿਆ, ਉਹਨਾਂ ਨੂੰ ਵੇਖ ਲਿਆ ਗਿਆ ਤੇ ਵੈਰੀ ਸੈਨਾ ਨੂੰ ਤੁਰੰਤ ਇਤਲਾਹ ਦਿੱਤੀ ਗਈ। ਪ੍ਰੰਤੂ ਤਦ ਤੱਕ ਕੋਈ ਕਾਰਵਾਈ ਨਾ ਕੀਤੀ ਗਈ ਜਦ ਤੱਕ ਸਿੱਖ ਮੁੜ ਕੇ ਸ਼ਹਿਰ ਦੇ ਨੇੜੇ ਨਾ ਪਹੁੰਚ ਗਏ। ਫਿਰ ਉਹਨਾਂ ਉਪਰ ਭਾਰੀ ਗਿਣਤੀ ਵਿੱਚ ਹਿੰਦੂਆਂ ਤੇ ਮੁਸਲਮਾਨਾਂ ਨੇ ਹਮਲਾ ਕਰ ਦਿੱਤਾ। ਸਿੱਖਾਂ ਨੇ ਆਪਣੀਆਂ ਪੰਡਾਂ ਸੁੱਟ ਦਿੱਤੀਆਂ ਤੇ ਦ੍ਰਿੜ੍ਹ ਇਰਾਦਾ ਬਣਾਇਆ ਕਿ ਉਹ ਗਿੱਦੜਾਂ ਵਾਂਗ ਨਹੀਂ ਮਰਨਗੇ। ਉਹਨਾਂ ਕਿਹਾ ਕਿ "ਜਦ ਤੱਕ ਸਾਡੇ ਸਰੀਰਾਂ ਵਿੱਚ ਸੁਆਸ ਹਨ ਅਸੀਂ ਤਲਵਾਰਾਂ ਫੜ ਕੇ ਜਨਮ ਮਰਨ ਦੇ ਚੱਕਰ ਵਿੱਚੋਂ ਪਾਰ ਹੋ ਜਾਵਾਂਗੇ।" ਭਾਵੇਂ ਉਹ ਭੁੱਖ ਨਾਲ ਮੂਰਛਤ ਹੋ ਗਏ ਸਨ ਪਰ ਫਿਰ ਵੀ ਉਹਨਾਂ 'ਚੋਂ ਹਰ ਇੱਕ ਨੇ ਦੋ-ਦੋ ਜਾਂ ਤਿੰਨ-ਤਿੰਨ ਵੈਰੀ ਮਾਰੇ। ਅੰਤ ਵਧੀਕ ਗਿਣਤੀ ਕਾਰਨ ਤੇ ਸ਼ਹਿਰ 'ਚੋਂ ਕੁਮਕ ਨਾ ਆਉਣ ਕਾਰਨ ਉਹ ਆਖਰੀ ਆਦਮੀ ਤੱਕ ਲੜਦੇ ਹੋਏ ਮਰ ਮਿਟੇ।

ਹੁਣ ਰਾਜਿਆਂ ਨੇ ਗੁਰੂ ਜੀ ਨੂੰ ਫਿਰ ਆਨੰਦਪੁਰ ਛੱਡ ਕੇ ਚਲੇ ਜਾਣ ਦੀ ਪ੍ਰੇਰਨਾ ਦੇਣ ਦੀ ਯੋਜਨਾ ਬਣਾਈ। ਉਹਨਾਂ ਨੇ ਵਚਨ ਦਿੱਤਾ ਕਿ ਉਹਨਾਂ ਦੇ ਚਲੇ ਜਾਣ ਤੇ, ਉਹਨਾਂ ਦੀਆਂ ਫ਼ੌਜਾਂ ਵੀ ਚਲੀਆਂ ਜਾਣਗੀਆਂ ਤੇ ਗੁਰੂ ਮਗਰੋਂ ਜਦੋਂ ਚਾਹੇ ਵਾਪਸ ਮੁੜ ਕੇ ਆ ਜਾਵੇ। ਗੁਰੂ ਜੀ ਨੇ ਇਹ ਤਜ਼ਵੀਜ ਨਾ ਮੰਨੀ। ਇਹ ਵਾਰ-ਵਾਰ ਪੇਸ਼ ਕੀਤੀ ਗਈ ਪਰ ਗੁਰੂ ਜੀ ਹਰ ਵਾਰ ਨਾਂਹ ਕਰ ਦਿੰਦੇ। ਸਿੱਖਾਂ ਨੇ ਇਹਨਾਂ ਪ੍ਰਸਤਾਵਾਂ ਬਾਰੇ ਕਦੇ ਪਹਿਲਾਂ ਨਹੀਂ ਸੁਣਿਆ ਸੀ। ਇੱਕ ਦਿਨ ਰਾਜਾ ਅਜਮੇਰ ਚੰਦ ਦਾ ਦੂਤ ਆਪਣੇ ਮਾਲਕ ਦਾ ਪੱਤਰ ਲੈ ਕੇ ਦਰਬਾਰ ਵਿੱਚ ਆਇਆ। ਰਾਜਾ ਅਜਮੇਰ ਚੰਦ ਨੇ ਵਰਣਨ ਕੀਤਾ ਕਿ ਇਸ ਪ੍ਰਸਤਾਵ ਵਿੱਚ ਕੋਈ ਕਪਟ ਨਹੀਂ ਤੇ ਉਹਨਾਂ ਦੀ ਨੀਅਤ ਈਮਾਨਦਾਰਾਨਾ ਹੈ। ਇਸ

ਵਿੱਚ ਕਿਹਾ ਗਿਆ ਕਿ ਇਸੇ ਵਿੱਚ ਭਲਾ ਹੋਵੇਗਾ ਜੇ ਗੁਰੂ ਤੇ ਉਹਦੀਆਂ ਫ਼ੌਜਾਂ ਜਿਤਨੀ ਛੇਤੀ ਸੰਭਵ ਹੋ ਸਕੇ, ਸ਼ਹਿਰ ਖਾਲੀ ਕਰ ਦੇਣ। ਉਹ ਆਪਣੀ ਸਭ ਸੰਪਤੀ ਵੀ ਨਾਲ ਲਿਜਾ ਸਕਦੇ ਹਨ। ਜਿਹੜੇ ਸਿੱਖਾਂ ਨੇ ਇਹ ਪ੍ਰਸ਼ਤਾਵ ਸੁਣਿਆ ਉਹ ਗੁਰੂ ਜੀ ਦੀ ਮਾਤਾ ਕੋਲ ਇਹ ਕਹਿਣ ਗਏ ਕਿ ਉਹ ਗੁਰੂ ਜੀ ਨੂੰ ਪ੍ਰਸਤਾਵ ਮੰਨ ਲੈਣ ਲਈ ਜ਼ੋਰ ਦੇਣ। ਗੁਰੂ ਜੀ ਦੀ ਮਾਤਾ ਨੇ ਇਕਰਾਰ ਕੀਤਾ ਕਿ ਉਹਨਾਂ ਉਪਰ ਆਪਣਾ ਪ੍ਰਭਾਵ ਪਾਏਗੀ। ਉਸਨੇ ਕਿਹਾ, "ਮੇਰੇ ਪੁੱਤਰ, ਇਹ ਪੇਸ਼ਕਸ਼ ਠੀਕ ਹੈ। ਸਾਨੂੰ ਆਪਣੇ ਨਾਲ ਲੈ ਜਾਓ ਤੇ ਆਨੰਦਪੁਰ ਛੱਡ ਦਿਉ। ਮੈਂ ਤੇਰੀ ਮਾਤਾ ਹਾਂ। ਮੈਂ ਤੈਨੂੰ ਆਪਣਾ ਹੁਕਮ ਮੰਨਣ ਲਈ ਕਹਿੰਦੀ ਹਾਂ। ਕਿਧਰੇ ਹੋਰ ਜਾ ਕੇ ਸ਼ਰਨ ਲੈ ਲਵੋ। ਇਸ ਤਰ੍ਹਾਂ ਤੁਸੀਂ ਭੁੱਖੇ ਮਰ ਰਹੇ ਸਿੱਖਾਂ 'ਚ ਜਾਨ ਪਾ ਸਕੋਗੇ। ਮੇਰੇ ਪੁੱਤਰ ਲੜਾਈ ਠੀਕ ਸੀ ਜੇਕਰ ਅਸੀਂ ਕਿਵੇਂ ਨਾ ਕਿਵੇਂ ਆਪਣਾ ਨਿਰਬਾਹ ਕਰ ਸਕਦੇ ਹੁੰਦੇ। ਪ੍ਰੰਤੂ ਹੁਣ ਤਾਂ ਸਾਨੂੰ ਹਰ ਪਾਸੇ ਤੋਂ ਤੰਗੀ ਤੇ ਗਰੀਬੀ ਨੇ ਘੇਰ ਰੱਖਿਆ ਹੈ। ਜੇ ਤੁਸੀਂ ਇਹ ਮੌਕਾ ਗੁਆ ਲਿਆ, ਫਿਰ ਵੇਲਾ ਹੱਥ ਨਹੀਂ ਆਵੇਗਾ। ਤੁਰਕ ਤੇ ਪਹਾੜੀ ਸੁਗੰਧਾਂ ਖਾਣ ਨੂੰ ਤਿਆਰ ਹਨ ਕਿ ਉਹ ਸਾਨੂੰ ਸੁਰੱਖਿਅਤ ਲਾਂਘਾ ਦੇ ਦੇਣਗੇ, ਚੰਗਾ ਇਹੋ ਹੈ ਕਿ ਅਸੀਂ ਨਿਕਲ ਚੱਲੀਏ। ਇਸ ਤੋਂ ਬਿਨਾਂ ਖ੍ਵਾਜਾ ਮਰਦੂਦ ਬਾਦਸ਼ਾਹ ਪਾਸੋਂ ਇਹ ਸੰਦੇਸ਼ ਲੈ ਕੇ ਆਇਆ ਹੈ ਕਿ ਉਸਨੇ ਤੈਨੂੰ ਜਿਉਂਦਾ ਫੜਨ ਜਾਂ ਇਸ ਕੋਸ਼ਿਸ਼ ਵਿੱਚ ਮਰ ਜਾਣ ਦੀ ਪ੍ਰਤਿੱਗਿਆ ਕੀਤੀ ਹੋਈ ਹੈ। ਇਸ ਲਈ, ਮੇਰੇ ਬੇਟੇ ਸਾਨੂੰ ਆਨੰਦਪੁਰ ਖਾਲੀ ਕਰ ਦੇਣਾ ਚਾਹੀਦਾ ਹੈ। ਜ਼ਿੰਦਗੀ ਨਾਲੋਂ ਹੋਰ ਕੀਮਤੀ ਤੇ ਪਿਆਰੀ ਵਸਤੂ ਕੋਈ ਨਹੀਂ।" ਗੁਰੂ ਜੀ ਨੇ ਉੱਤਰ ਦਿੱਤਾ, "ਮਾਤਾ ਜੀ, ਪਹਾੜੀਏ ਬੁੱਤ-ਪੂਜ ਤੇ ਝੂਠੇ ਹਨ। ਉਹਨਾਂ ਦਾ ਦਿਮਾਗ ਵੀ ਪੱਥਰ ਵਰਗਾ ਹੈ ਜਿਹਨਾਂ ਦੀ ਉਹ ਪੂਜਾ ਕਰਦੇ ਹਨ। ਉਹਨਾਂ ਦੇ ਇਕਰਾਰਾਂ ਤੇ ਕੋਈ ਭਰੋਸਾ ਨਹੀਂ ਕੀਤਾ ਜਾ ਸਕਦਾ। ਤੁਰਕੇ ਵੀ ਉਤਨੇ ਹੀ ਭੈੜੇ ਹਨ। ਉਹਨਾਂ ਦਾ ਕਪਟ ਹੀ ਉਹਨਾਂ ਨੂੰ ਤਬਾਹ ਕਰ ਦੇਵੇਗਾ। ਖ਼ਾਲਸਾ ਫਲੇ ਫੁੱਲੇਗਾ ਤੇ ਵੈਰੀਆਂ ਤੋਂ ਬਦਲਾ ਲਵੇਗਾ।"

ਗੁਰੂ ਜੀ ਆਪਣੀ ਮਾਤਾ ਤੇ ਆਪਣੇ ਸਿੱਖਾਂ ਨੂੰ ਜਿਸ ਮਾਰਗ ਤੇ ਉਹ ਚੱਲ ਰਹੇ ਸਨ, ਉਸ ਦੇ ਸਹੀ ਹੋਣ ਬਾਰੇ ਕਾਇਲ ਨਾ ਕਰਵਾ ਸਕੇ। ਫਿਰ ਗੁਰੂ ਜੀ ਨੂੰ ਇੱਕ ਯੋਜਨਾ ਸੁੱਝੀ ਜਿਸ ਰਾਹੀਂ ਉਹ ਉਹਨਾਂ ਨੂੰ ਕਾਇਲ ਕਰਵਾ ਸਕਦੇ ਸਨ ਕਿ ਉਹਨਾਂ ਦੇ ਪ੍ਰਸਤਾਵ ਜੋ ਉਹਨਾਂ ਵੱਲੋਂ ਦਿੱਤੇ ਗਏ ਹਨ ਸਭ ਧੋਖਾ ਤੇ ਫਰੇਬ ਹਨ।

ਗੁਰੂ ਜੀ ਨੇ ਰਾਜਾ ਅਜਮੇਰ ਚੰਦ ਦੇ ਬ੍ਰਾਹਮਣ ਦੂਤ ਨੂੰ ਬੁਲਾ ਭੇਜਿਆ ਤੇ ਉਸਨੂੰ ਦੱਸਿਆ ਕਿ ਉਹ ਆਨੰਦਪੁਰ ਖਾਲੀ ਕਰ ਦੇਣਗੇ ਜੇਕਰ ਉਹਨਾਂ ਨੂੰ ਪਹਿਲਾਂ ਉੱਥੋਂ ਆਪਣੀ ਸੰਪਤੀ ਕੱਢਣ ਦੀ ਆਗਿਆ ਦੇ ਦਿੱਤੀ ਜਾਵੇ। ਗੁਰੂ ਜੀ ਨੇ ਇਸ ਮੰਤਵ ਲਈ ਲਾਦੂ ਬੈਲ ਮੰਗੇ। ਇਹ ਲੋੜੀਂਦੀਆਂ ਬੋਰੀਆਂ ਸਮੇਤ ਲਿਆ ਦਿੱਤੇ ਗਏ। ਹਿੰਦੂਆਂ ਨੇ ਸਾਲਗਰਾਮ ਤੇ ਮੁਸਲਮਾਨਾਂ ਨੇ ਕੁਰਾਨ ਉਪਰ ਹੱਥ ਰੱਖ ਕੇ ਸਹੁੰ-ਸੁਗੰਧ ਖਾਧੀ ਕਿ ਉਹ ਧੋਖਾ ਨਹੀਂ ਦੇਣਗੇ ਤੇ ਨਾ ਹੀ ਸੰਪਤੀ ਲੈ ਕੇ ਜਾ ਰਹੇ ਸੇਵਕਾਂ ਨੂੰ ਤੰਗ-ਪ੍ਰੇਸ਼ਾਨ ਕਰਨਗੇ। ਗੁਰੂ ਜੀ ਨੇ ਫਿਰ ਆਪਣੇ ਖਜ਼ਾਨਚੀ ਨੂੰ ਪੁਰਾਣੇ ਛਿੱਤਰ, ਪਾਟੇ-ਪੁਰਾਣੇ ਕਪੜੇ, ਮਰੇ ਪਸ਼ੂਆਂ ਦੇ ਹੱਡ, ਟੁੱਟ ਭਾਂਡੇ, ਘੋੜਿਆਂ ਦੀ ਲਿੱਦ ਤੇ ਇਸ ਤਰ੍ਹਾਂ ਦਾ ਹੋਰ ਗੰਦ-ਮੰਦ ਜੋ ਆਨੰਦਪੁਰ ਦੇ ਬਾਜ਼ਾਰ ਚੋਂ ਮਿਲ ਸਕਦਾ ਸੀ, ਇਕੱਠਾ ਕਰਨ ਦਾ ਹੁਕਮ ਦੇ ਦਿੱਤਾ। ਹਰ

ਬੋਰੀ ਉਪਰ ਜ਼ਰੀਦਾਰ ਕੱਪੜਾ ਰੱਖਿਆ ਗਿਆ ਤਾਂ ਜੋ ਜਾਪੇ ਕਿ ਉਸ ਵਿੱਚ ਕੀਮਤੀ ਸਾਮਾਨ ਹੈ। ਬੈਲਾਂ ਦੇ ਸਿੰਗਾਂ ਨਾਲ ਲਾਲਟੈਣਾਂ ਟੰਗੀਆਂ ਹੋਈਆਂ ਸਨ ਤਾਂ ਜੋ ਉਹ ਕੱਪੜਾ ਜਿਸ ਨਾਲ ਬੋਰੀਆਂ ਢਕੀਆਂ ਹੋਈਆਂ ਸਨ, ਉਹਦੀ ਸ਼੍ਰੇਸਟਤਾ ਦਾ ਪਤਾ ਲੱਗ ਸਕੇ ਤੇ ਬੈਲਾਂ ਦੇ ਜਾਣਦਾ ਵੈਰੀ ਨੂੰ ਪਤਾ ਲੱਗਣੋਂ ਵੀ ਨਾ ਰਹੇ। ਇਹ ਪ੍ਰਬੰਧ ਕੀਤਾ ਗਿਆ ਕਿ ਬੈਲਾਂ ਨੂੰ ਅੱਧੀ ਰਾਤ ਨੂੰ ਤੋਰਿਆ ਜਾਵੇ। ਕੁਦਰਤੀ ਸੀ ਕਿ ਜਾ ਰਹੇ ਕਾਫਲੇ ਦੀ ਚਮਕ-ਦਮਕ ਵੈਰੀ ਦਾ ਧਿਆਨ ਖਿੱਚਦੀ ਤੇ ਵੈਰੀ ਵੀ ਇੰਝ ਖੁਸ਼ ਹੋਇਆ ਜਿਵੇਂ ਸੜ ਰਹੇ ਖੇਤ ਵਰਖਾ ਵੇਖ ਕੇ ਟਹਿਕ ਉਠਦੇ ਹਨ। ਗੁਰੂ ਜੀ ਦੀ ਕਿਆਸੀ ਗਈ ਸੰਪਤੀ ਨੂੰ ਲੁੱਟਣ ਲਈ 6000 ਵਿਅਕਤੀ ਘਾਤ ਲਾ ਕੇ ਬੈਠੇ ਹੋਏ ਸਨ। ਇਹ ਵੇਖ ਕੇ ਸਿੱਖਾਂ ਨੇ ਜੁੜੇ ਬੈਠੇ ਹਿੰਦੂ ਮੁਸਲਮਾਨ ਸੈਨਿਕਾਂ ਤੇ ਤੋਪ ਦੇ ਗੋਲੇ ਬਰਸਾਏ ਤੇ ਤਬਾਹੀ ਮਚਾ ਦਿੱਤੀ। ਪ੍ਰੰਤੂ ਦੁਸ਼ਮਣ ਨੇ ਸਭ ਬੋਰੀਆਂ ਤੇ ਅਧਿਕਾਰ ਕਰ ਲਿਆ ਤੇ ਸਵੇਰ ਤੱਕ ਬੜੀ ਸਾਵਧਾਨੀ ਨਾਲ ਉਹਨਾਂ ਦੀ ਰਾਖੀ ਕੀਤੀ ਕਿਉਂਕਿ ਉਸ ਸਮੇਂ ਹੀ ਉਹਨਾਂ ਦੀ ਪੜਤਾਲ ਕਰਨੀ ਵੱਡੀ ਰਾਤ ਹੋਣ ਕਾਰਨ ਮੁਸ਼ਕਲ ਸੀ। ਅਗਲੀ ਸਵੇਰ ਹੀ ਵੈਰੀ ਨੂੰ ਗੁਰੂ ਦੀ ਚਾਲ ਦਾ ਪਤਾ ਲੱਗਾ ਤੇ ਉਹਨਾਂ ਨੂੰ ਇਹ ਦੁਖਦਾਈ ਅਨੁਭਵ ਹੋਇਆ ਕਿ ਉਹਨਾਂ ਨੇ ਆਨੰਦਪੁਰ ਦੇ ਬਾਜ਼ਾਰ ਦੀ ਹੂੰਜ-ਕੂੰਜ ਖਾਤਰ ਆਪਣੀ ਕਸਮ ਵੀ ਤੋੜੀ। ਗੁਰੂ ਜੀ ਨੇ ਇਸ ਘਟਣਾ ਰਾਹੀਂ ਵੈਰੀ ਦੇ ਧੋਖੇ ਬਾਰੇ ਆਪਣੀ ਦੂਰ-ਦ੍ਰਿਸ਼ਟੀ ਦਾ ਪ੍ਰਮਾਣ ਦੇ ਦਿੱਤਾ। ਉਹਨਾਂ ਨੇ ਆਪਣੇ ਸੈਨਿਕਾਂ ਨੂੰ ਦੱਸਿਆ ਕਿ ਜੋ ਵੀ ਦੁੱਖ ਉਹਨਾਂ ਝੱਲੇ ਹਨ ਉਹ ਪ੍ਰਭੂ ਦੀ ਰਜ਼ਾ ਨਾਲ ਹਨ ਤੇ ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦੇ ਹਵਾਲੇ ਨਾਲ ਕਿਹਾ :

ਦੁਖੁ ਦਾਰੂ ਸੁਖੁ ਰੋਗੁ ਭਇਆ॥ (ਆਦਿ ਗ੍ਰੰਥ, ਪੰ: ੪੬੯)

ਅੰਤ ਵਿੱਚ ਬਾਦਸ਼ਾਹ ਵੱਲੋਂ ਇੱਕ ਹੱਥ-ਲਿਖਤ ਪੱਤਰ ਪ੍ਰਾਪਤ ਹੋਇਆ, "ਮੈਂ ਕੁਰਾਨ ਦੀ ਸਹੁੰ ਖਾ ਕੇ ਵਚਨ ਦਿੰਦਾ ਹਾਂ ਕਿ ਆਪਦਾ ਕੋਈ ਨੁਕਸਾਨ ਨਹੀਂ ਹੋਵੇਗਾ। ਜੇ ਮੈਂ ਅਜਿਹਾ ਕਰਾਂ ਤਾਂ ਪ੍ਰਮਾਤਮਾ ਦੇ ਹਜ਼ੂਰ ਮੈਨੂੰ ਕੋਈ ਢੋਈ ਨਾ ਮਿਲੇ। ਲੜਾਈ ਬੰਦ ਕਰਕੇ ਮੇਰੇ ਪਾਸ ਚਲੇ ਆਓ। ਜੇ ਤੁਸੀਂ ਮੇਰੇ ਕੋਲ ਨਹੀਂ ਆਉਣਾ ਚਾਹੁੰਦੇ ਤਾਂ ਜਿੱਥੇ ਜਾਣਾ ਚਾਹੋ, ਜਾ ਸਕਦੇ ਹੋ।" ਬਾਦਸ਼ਾਹ ਦੇ ਦੂਤ ਨੇ ਆਪਣੇ ਵੱਲੋਂ ਵੀ ਕਿਹਾ, "ਹੇ ਗੁਰੂ ਜ਼ੀ, ਜੋ ਵੀ ਬਾਦਸ਼ਾਹ ਦੇ ਦਰਬਾਰ ਜਾਂਦਾ ਹੈ, ਆਪ ਦੀ ਉਪਮਾ ਕਰਦਾ ਹੈ। ਇਸ ਕਾਰਨ ਬਾਦਸ਼ਾਹ ਦਿਲੋਂ ਮਹਿਸੂਸ ਕਰਦਾ ਹੈ ਕਿ ਉਸ ਨਾਲ ਮੁਲਾਕਾਤ ਪਿੱਛੋਂ ਆਪ ਨੂੰ ਖੁਸ਼ੀ ਹੋਵੇਗੀ। ਉਸਨੇ ਮੁਹੰਮਦ ਸਾਹਿਬ ਦੇ ਨਾਂ ਤੇ ਕਸਮ ਖਾਧੀ ਹੈ ਤੇ ਅੱਲਾਹ ਨੂੰ ਗਵਾਹ ਬਣਾਇਆ ਹੈ ਕਿ ਉਹ ਆਪ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਏਗਾ। ਪਹਾੜੀ ਰਾਜਿਆਂ ਨੇ ਵੀ ਗਊ ਦੀ ਸਹੁੰ-ਖਾਧੀ ਹੈ ਤੇ ਆਪਣੀਆਂ ਮੂਰਤੀਆਂ ਨੂੰ ਗਵਾਹ ਬਣਾਇਆ ਹੈ ਤੇ ਕਿਹਾ ਹੈ ਕਿ ਉਹ ਆਪ ਨੂੰ ਸੁਰੱਖਿਅਤ ਲਾਂਘਾ ਦੇਣਗੇ। ਜੋ ਘਟਨਾ ਹੁਣੇ ਘਟੀ ਹੈ, ਉਸਨੂੰ ਮਨ ਵਿੱਚ ਨਾ ਲਿਆਓ। ਆਪ ਦੇ ਬੈਲਾਂ ਉਪਰ ਹਮਲਾ ਕਿਸੇ ਰਾਜੇ ਦੀ ਸ਼ਹਿ ਤੇ ਨਹੀਂ ਹੋਇਆ ਸੀ। ਹਮਲਾ ਕਰਨ ਵਾਲਿਆਂ ਨੂੰ ਸਜ਼ਾ ਦਿੱਤੀ ਗਈ ਹੈ ਤੇ ਆਗੂ ਕੈਦ ਵਿੱਚ ਹਨ। ਹੇ ਸੱਚੇ ਪਾਤਸ਼ਾਹ, ਕੋਈ ਵੀ ਹੁਣ ਆਪ ਨੂੰ ਹਾਨੀ ਪਹੁੰਚਾਉਣ ਦਾ ਹੌਸਲਾ ਨਹੀਂ ਕਰੇਗਾ। ਇਸ ਲਈ ਕਿਲ੍ਹਾ ਤਾਂ ਘੱਟੋ ਘੱਟ ਹੁਣ ਖਾਲੀ ਕਰ ਦਿਉ, ਤੇ ਮੇਰੇ ਨਾਲ ਬਾਦਸ਼ਾਹ ਕੋਲ ਚਲੇ ਚੱਲੋ। ਮਗਰੋਂ ਜੋ ਆਪ ਦੀ ਇੱਛਾ ਹੋਵੇ, ਕਰਨਾ।"

ਗੁਰੂ ਜੀ ਨੇ ਇਹ ਸੁਣ ਕੇ ਕਿਹਾ, "ਤੁਸੀਂ ਸਭ ਝੂਠੇ ਹੋ। ਇਸ ਲਈ ਹੀ ਤੁਹਾਡਾ ਸਾਮਰਾਜ ਤੇ ਠਾਠ-ਬਾਠ ਖਤਮ ਹੋ ਜਾਵੇਗਾ। ਤੁਸੀਂ ਸਭ ਨੇ ਪਹਿਲਾਂ ਵੀ ਕਸਮਾਂ ਖਾਧੀਆਂਤੇ ਫਿਰ ਆਪ ਹੀ ਤੋੜੀਆਂ। ਤੁਹਾਡੀ ਸੈਨਾ ਜਿਸਦਾ ਕੰਮ ਲੜਾਈ ਕਰਨਾ ਸੀ, ਲੁਟੇਰੀ ਬਣ ਗਈ ਹੈ ਇਸੇ ਲਈ ਤੁਸੀਂ ਸਰਾਪੇ ਤੇ ਫਿਟਕਾਰੇ ਜਾਓਗੇ।"

ਸਿੱਖ ਫਿਰ ਗੁਰੂ ਜੀ ਦੀ ਮਾਤਾ ਕੋਲ ਗਏ ਕਿ ਉਹ ਕੋਈ ਦਲੀਲ ਸੁਣਨ ਤੋਂ ਇਨਕਾਰੀ ਹਨ। ਇਸ ਪਿੱਛੋਂ ਮਾਤਾ ਜੀ ਨੇ ਕਿਹਾ ਕਿ ਜੇ ਉਸਨੇ ਆਨੰਦਪੁਰ ਨਾ ਛੱਡਿਆ ਤਾਂ ਉਸਦੇ ਸਿੱਖ ਉਸਨੂੰ ਛੱਡ ਜਾਣਗੇ ਤੇ ਪਰਿਵਾਰ ਵੀ ਤੇ ਫਿਰ ਉਹ ਇਕੱਲਾ ਦੁਸ਼ਮਣ ਦੀ ਸੈਨਾ ਦੇ ਰਹਿਮ ਤੇ ਰਹਿ ਜਾਵੇਗਾ। ਕੁਝ ਸਿੱਖਾਂ ਨੇ ਗੁਰੂ ਜੀ ਪਾਸ ਸਿੱਧੀ ਬੇਨਤੀ ਵੀ ਕੀਤੀ ਕਿ ਉਹ ਭੁੱਖ ਕਾਰਨ ਘੇਰਾਬੰਦੀ ਦਾ ਥਕੇਵਾਂ ਤੇ ਜੰਗ ਦੀ ਸੱਟ ਸਹਿਣ ਦੇ ਸਮਰਥ ਨਹੀਂ ਹਨ। ਤੇ ਜਿਵੇਂ ਉਹ ਦੁਬਲੇ-ਪਤਲੇ ਤੇ ਕਮਜ਼ੋਰ ਹੋ ਗਏ ਹਨ ਤੇ ਜੇ ਉਹ ਵੈਰੀ ਦਲਾਂ ਨੂੰ ਚੀਰ ਕੇ ਲੰਘਣ ਦੀ ਕੋਸ਼ਿਸ਼ ਕਰਨਗੇ ਤਾਂ ਉਹ ਕਤਲ ਕਰ ਦਿੱਤੇ ਜਾਣਗੇ। ਉਹਨਾਂ ਨੇ ਗੁਰੂ ਜੀ ਨੂੰ ਹਥਿਆਰ ਸੁੱਟ ਦੇਣ ਤੇ ਤਾਬੇਦਾਰੀ ਪਰਵਾਨ ਕਰਨ ਦੀ ਸਲਾਹ ਦਿੱਤੀ।

ਗੁਰੂ ਜੀ ਨੇ ਸਿੱਖਾਂ ਦੀਆਂ ਇਹ ਪ੍ਰਤਿਬੇਨਤੀਆਂ ਸੁਣ ਕੇ ਕਿਹਾ, "ਮੇਰੇ ਭਰਾਓ, ਜੋ ਹੁਣ ਕਿਲ੍ਹਾ ਛੱਡ ਕੇ ਜਾਣਗੇ, ਸਭ ਮਾਰੇ ਜਾਣਗੇ ਤੇ ਮੈਂ ਇਹਦਾ ਜ਼ਿੰਮੇਵਾਰ ਨਹੀਂ ਬਣਨਾ ਚਾਹੁੰਦਾ। ਇਸ ਲਈ ਤੁਸੀਂ ਮੈਨੂੰ ਲਿਖ ਕੇ ਦੇ ਦਿਉ ਕਿ ਤੁਸੀਂ ਮੈਨੂੰ ਬੇਦਾਵਾ ਦੇ ਦਿੱਤਾ ਹੈ ਤੇ ਫਿਰ ਤੁਸੀਂ ਜਿਵੇਂ ਮਰਜ਼ੀ ਹੋਵੇ, ਕਰਨਾ। ਜੇ ਤੁਸੀਂ ਮੇਰਾ ਹੁਕਮ ਮੰਨਣਾ ਚਾਹੁੰਦੇ ਹੋ ਤਾਂ ਮੈਂ ਤੁਹਾਡੀ ਸਹਾਇਤਾ ਕਰਾਂਗਾ ਤੇ ਅਕਾਲਪੁਰਖ ਵੀ ਸਾਡੀ ਰਖਿਆ ਕਰੇਗਾ ਤੇ ਸਿਰ ਤੇ ਹੱਥ ਰੱਖੇਗਾ। ਤੁਸੀਂ ਜਿਹੜਾ ਰਾਹ ਮਰਜ਼ੀ ਹੈ, ਅਪਣਾ ਲਵੋ।" ਇਹ ਸੁਣ ਕੇ ਸਿੱਖ ਵੀ ਤੇ ਗੁਰੂ ਜੀ ਦੀ ਮਾਤਾ ਜੀ ਵੀ ਝਿਜਕ ਗਏ। ਉਸਨੂੰ ਪੁੱਤਰ ਵੀ ਪਿਆਰਾ ਸੀ ਤੇ ਆਪਣੀ ਜਾਨ ਵੀ। ਉਸਨੇ ਪੱਕਾ ਇਰਾਦਾ ਕਰ ਲਿਆ ਕਿ ਉਹ ਆਪਣੇ ਪੁੱਤਰ ਤੋਂ ਵੱਖ ਨਹੀਂ ਹੋਵੇਗੀ। ਸਿੱਖਾਂ ਨੇ ਵੀ ਮਹਿਸੂਸ ਕੀਤਾ ਕਿ ਉਹ ਇਹ ਪ੍ਰਤਿੱਗਿਆ ਕਰਨ ਪਿੱਛੋਂ ਕਿ ਉਹ ਗੁਰੂ ਜੀ ਦਾ ਸਾਥ ਕਦੇ ਨਹੀਂ ਛੱਡਣਗੇ, ਹੁਣ ਉਹ ਉਸਨੂੰ ਛੱਡਕੇ ਕਿਵੇਂ ਜਾ ਸਕਦੇ ਹਨ ਤੇ ਲਿਖਤੀ ਰੂਪ ਵਿੱਚ ਕਿਵੇਂ ਬੇਦਾਵਾ ਦੇ ਸਕਦੇ ਹਨ ਕਿ ਉਹ ਉਹਨਾਂ ਦਾ ਗੁਰੂ ਨਹੀਂ ਤੇ ਉਹ ਉਹਦੇ ਸਿੱਖ ਨਹੀਂ।

ਜਦੋਂ ਤੁਰਕਾਂ ਤੇ ਰਾਜਿਆਂ ਨੇ ਸ਼ਾਹੀ ਦੂਤ ਤੋਂ ਸੁਣਿਆ ਕਿ ਗੱਲਬਾਤ ਅਸਫਲ ਹੋ ਗਈ ਹੈ ਤਾਂ ਉਹਨਾਂ ਨੇ ਗੁਰੂ ਜੀ ਦੀ ਮਾਤਾ ਕੋਲ ਦੂਤ ਇਸ ਬੇਨਤੀ ਨਾਲ ਭੇਜਿਆ ਕਿ ਉਹ ਤੇ ਉਹਦੇ ਪੋਤਰੇ ਕਿਲ੍ਹਾ ਤਿਆਗ ਜਾਣ। ਇਹ ਇਸ ਉਮੀਦ ਨਾਲ ਕੀਤਾ ਗਿਆ ਕਿ ਜਦੋਂ ਗੁਰੂ ਨੇ ਵੇਖਿਆ ਕਿ ਉਹ ਇਕੱਲਾ ਰਹਿ ਗਿਆ ਹੈ ਤਾਂ ਉਹ ਵੀ ਮਗਰ ਚਲਾ ਜਾਵੇਗਾ। ਦੂਤ ਪਹਿਲਾਂ ਗੁਰੂ ਜੀ ਵੱਲ ਗਿਆ ਤੇ ਉਸਨੇ ਗੁਰੂ ਜੀ ਨੂੰ ਪ੍ਰੇਰਨਾ ਦੇ ਕੇ ਕਿਲ੍ਹਾ ਖਾਲੀ ਕਰਾਉਣ ਦੀ ਕੋਸ਼ਿਸ਼ ਕੀਤੀ। ਗੁਰੂ ਜੀ ਨੇ ਕਿਹਾ ਕਿ ਉਹ ਬੁਤ-ਪੂਜ ਪਹਾੜੀਆਂ ਤੇ ਫਰੇਬੀ ਮੁਸਲਮਾਨਾਂ ਦੇ ਕਿਸੇ ਵੀ ਇਕਰਾਰ ਤੇ ਭਰੋਸਾ ਨਹੀਂ ਕਰ ਸਕਦਾ। ਫਿਰ ਉਹਨਾਂ ਨੇ ਔਰੰਗਜ਼ੇਬ ਦੀ ਜਮਾਂਦਰੂ ਕਮੀਨਗੀ ਤੇ ਪਾਪਾਂ ਬਾਰੇ ਰੱਜ ਕੇ ਬੋਲਿਆ ਤੇ ਉਸਨੂੰ ਕੋਸਿਆ ਕਿ ਉਸਨੂੰ ਕਸਮ ਦੀ ਕੋਈ ਪ੍ਰਵਾਹ ਜਾਂ ਸਤਿਕਾਰ ਨਹੀਂ ਹੈ। ਉਹਦਾ ਰੱਬ ਤਾਂ ਪੈਸਾ ਹੀ ਹੈ ਜਿਵੇਂ ਕਿ ਗੋਲਕੰਡਾ ਦੇ ਬਾਦਸ਼ਾਹ ਵਿਰੁੱਧ ਅਤਿਆਚਾਰਾਂ ਤੋਂ ਸਪਸ਼ਟ ਹੈ ਤੇ ਜਿਸ ਵਿਰੁੱਧ ਉਸਨੇ ਚੜ੍ਹਾਈ ਕੀਤੀ ਹੋਈ ਹੈ।"

ਦੂਤ ਇਹ ਜਾਣ ਕੇ ਕਿ ਗੁਰੂ ਜੀ ਕੋਲੋਂ ਕੋਈ ਆਸ ਉਮੀਦ ਨਹੀਂ ਹੈ, ਉਹ ਫਿਰ ਗੁਰੂ ਜੀ ਦੀ ਮਾਤਾ ਪਾਸ ਗਿਆ ਤੇ ਹਰ ਦਲੀਲ ਵਰਤਕੇ ਉਸਨੂੰ ਮਨਾਉਣਾ ਚਾਹਿਆ ਕਿ ਗੁਰੂ ਜੀ ਤੇ ਉਹਦੇ ਸਿੱਖਾਂ ਦਾ ਆਨੰਦਪੁਰ ਛੱਡ ਕੇ ਚਲੇ ਜਾਣਾ ਉੱਚਿਤ ਹੈ, "ਹੇ ਮਾਤਾ, ਆਪਣੀ ਤੇ ਆਪਣੇ ਪਰਿਵਾਰ ਦੀ ਜਾਨ ਬਚਾ ਲੈ। ਜੇ ਤੁਸੀਂ ਇੱਥੇ ਰਹੇ ਤਾਂ ਕੀ ਮਿਲੇਗਾ ? ਤੇ ਜੇ ਚਲੇ ਗਏ ਤਾਂ ਆਪ ਦਾ ਕੀ ਨੁਕਸਾਨ ਹੋਵੇਗਾ ? ਹਰ ਥਾਂ ਗੁਰੂ ਦੇ ਸਿੱਖ ਤੁਹਾਡਾ ਸੁਆਗਤ ਕਰਨਗੇ। ਜਿੱਧਰ ਵੀ ਤੁਸੀਂ ਜਾਣ ਦਾ ਫੈਸਲਾ ਕਰੋਗੇ ਤੁਸੀਂ ਸੁਖੀ ਰਹੋਗੇ। ਇਹ ਸ਼ਹਿਰ ਫਿਰ ਵੀ ਤੁਹਾਡਾ ਹੀ ਰਹੇਗਾ, ਪ੍ਰੰਤੂ ਹੁਣ ਇਸ ਨੂੰ ਛੱਡ ਕੇ ਸਾਰਾ ਝਗੜਾ ਖਤਮ ਕਰੋ। ਲੱਖਾਂ ਹੀ ਸਿੱਖ ਆਪ ਦੇ ਦਰਸ਼ਨਾਂ ਦੀ ਉਡੀਕ ਕਰ ਰਹੇ ਹਨ। ਸਭ ਹਾਲਾਤ ਆਪਣੇ ਬੇਟੇ ਨੂੰ ਸਮਝਾਓ ਤੇ ਉਸਨੂੰ ਆਪਣੇ ਹੁਕਮ ਦੀ ਪਾਲਣਾ ਕਰਨ ਲਈ ਪ੍ਰੇਰਨਾ ਦਿਉ। ਜੇ ਉਹ ਨਹੀਂ ਮੰਨਦਾ ਤਾਂ ਤੁਸੀਂ ਜਾਣ ਦੀ ਤਿਆਰੀ ਕਰੋ, ਉਹ ਆਪ ਹੀ ਤੁਹਾਡੇ ਮਗਰ ਆ ਜਾਵੇਗਾ। ਜੇ ਤੁਸੀਂ ਇਸ ਸਲਾਹ ਨੂੰ ਨਹੀਂ ਮੰਨਦੇ ਤਾਂ ਫਲਸਰੂਪ ਦੁੱਖ ਉਠਾਓਗੇ।" ਗੁਰੂ ਜੀ ਦੀ ਮਾਤਾ ਨੇ ਆਪਣੇ ਬੇਟੇ ਨੂੰ ਮਨਾਉਣ ਲਈ ਹਰ ਕੋਸ਼ਿਸ਼ ਕਰਨ ਦਾ ਇਕਰਾਰ ਕੀਤਾ ਤੇ ਕਿਹਾ ਕਿ ਉਹ ਤੁਰਕਾਂ ਤੇ ਪਹਾੜੀ ਰਾਜਿਆਂ ਦੀ ਕਸਮ ਤੇ ਵਿਸ਼ਵਾਸ ਕਰੇਗੀ।

ਭੁੱਖ ਦੇ ਸਤਾਏ ਹੋਏ ਸਿੱਖਾਂ ਨੇ, ਦੂਤ ਦੀਆਂ ਪ੍ਰਤਿਬੇਨਤੀਆਂ ਦਾ ਸਮਰਥਨ ਕੀਤਾ। "ਹੇ ਸੱਚੇ ਪਾਤਿਸ਼ਾਹ, ਸਾਨੂੰ ਆਪਣੇ ਜਾਣਦੇ ਹੋਏ, ਜੀਵਨ-ਦਾਨ ਦੇਵੋ। ਜੇ ਤੁਸੀਂ ਪ੍ਰਵਾਨ ਨਹੀਂ ਕਰਦੇ ਤਾਂ ਸਾਨੂੰ ਕਿਸੇ ਜੰਗਲ ਵਿੱਚ ਚਲੇ ਜਾਣ ਦੀ ਆਗਿਆ ਦਿਉ ਜਿੱਥੇ ਤੁਰਕ ਸਾਡਾ ਪਿੱਛਾ ਨਾ ਕਰ ਸਕਣ। ਇਸ ਕਿਲ੍ਹੇ ਵਿੱਚ ਬੰਦ ਰਹਿ ਕੇ ਅੱਗੇ ਹੀ ਬਹੁਤ ਸਾਰੇ ਮਰ ਗਏ ਹਨ ਤੇ ਹੋਰ ਬਹੁਤ ਸਾਰੇ ਮਰ ਜਾਣਗੇ। ਬਾਹਰੋਂ ਸਾਡੇ ਲਈ ਭੋਜਨ ਆ ਨਹੀਂ ਸਕਦਾ ਤੇ ਅਸੀਂ ਬੜੇ ਲੰਬੇ ਸਮੇਂ ਤੋਂ ਲੜ ਰਹੇ ਹਾਂ। ਹੇ ਸੱਚੇ ਪਾਤਿਸ਼ਾਹ ਅਸੀਂ ਜੋ ਕਿ ਭੁੱਖ ਨਾਲ ਕਮਜ਼ੋਰ ਹੋ ਗਏ ਹਾਂ, ਕਿਵੇਂ ਲੜਨਾ ਜਾਰੀ ਰੱਖ ਸਕਦੇ ਹਾਂ। ਸਾਡੀ ਸਲਾਹ ਮੰਨੋ। ਸਾਨੂੰ ਮਜਬੂਰ ਨਾ ਕਰੋ ਕਿ ਅਸੀਂ ਬੇਦਾਵਾ ਦੇ ਜਾਈਏ। ਸਾਨੂੰ ਆਪਣੇ ਧਰਮ ਵਿੱਚੋਂ ਬੇਦਖਲ ਨਾ ਕਰੋ। ਜੇ ਤੁਸੀਂ ਆਪਣੇ ਇਰਾਦੇ ਤੇ ਡਟੇ ਰਹੇ ਤਾਂ ਅਸੀਂ ਆਪ ਨੂੰ ਛੱਡ ਜਾਵਾਂਗੇ ਕਿਉਂ ਜੋ ਜਾਨ ਹਰ ਇੱਕ ਨੂੰ ਪਿਆਰੀ ਹੈ ਤੇ ਮਰਦਾ ਕੀ ਨਹੀਂ ਕਰਦਾ? ਨਹੀਂ, ਤਾਂ ਸਾਡੀ ਪ੍ਰਾਰਥਨਾ ਹੈ ਕਿ ਆਪਣੇ ਧਰਮ ਦੀ ਸਹਾਇਤਾ ਕਰੋ ਤੇ ਸਾਡੀਆਂ ਜਾਨਾਂ ਬਚਾਓ।"

ਗੁਰੂ ਜੀ ਨੇ ਕਿਹਾ, "ਮੇਰੇ ਭਰਾਵੋ, ਤੁਸੀਂ ਨਾ ਡਗਮਗਾਓ। ਮੈਂ ਤੁਹਾਡਾ ਭਲਾ ਹੀ ਚਾਹੁੰਦਾ ਹਾਂ। ਤੁਸੀਂ ਨਹੀਂ ਜਾਣਦੇ ਕਿ ਇਹ ਲੋਕ ਕਿਤਨੇ ਕਪਟੀ ਹਨ। ਇਹਨਾਂ ਦਾ ਇਰਾਦਾ ਸਾਨੂੰ ਨੁਕਸਾਨ ਪਹੁੰਚਾਉਣ ਦਾ ਹੈ। ਜੇ ਤੁਸੀਂ ਥੋੜਾ ਹੋਰ ਸਬਰ ਕਰੋ ਜਿਵੇਂ ਹੁਣ ਤੱਕ ਕਰਦੇ ਆਏ ਹੋ ਤਾਂ ਤੁਹਾਨੂੰ ਰਜਵਾਂ ਭੋਜਨ ਵੀ ਮਿਲ ਜਾਏਗਾ। ਮੈਂ ਤੁਹਾਨੂੰ ਤਿੰਨ ਹਫਤੇ ਉਡੀਕਣ ਲਈ ਕਹਿੰਦਾ ਹਾਂ। ਜਦੋਂ ਸਿੱਖਾਂ ਨੇ ਇਤਨਾ ਲੰਮਾ ਸਮਾਂ ਉਡੀਕ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਗੁਰੂ ਜੀ ਨੇ ਉਹਨਾਂ ਨੂੰ ਪੰਜ ਦਿਨ ਉਡੀਕਣ ਲਈ ਕਿਹਾ ਤੇ ਆਖਿਆ ਕਿ 'ਪ੍ਰਮਾਤਮਾ ਸਾਡੀ ਸਹਾਇਤਾ ਲਈ ਬੁਹੜੇਗਾ।' ਸਿੱਖਾਂ ਨੇ ਇੱਕ ਦਿਨ ਲਈ ਵੀ ਉਡੀਕ ਕਰਨ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਇਤਨੇ ਭਿਅੰਕਰ ਕਸ਼ਟਾਂ ਵਿੱਚ ਹੋਰ ਇੰਤਜ਼ਾਰ ਕਰਨਾ ਅਸੰਭਵ ਸੀ। ਗੁਰੂ ਜੀ ਨੇ ਆਪਣੀ ਬੇਨਤੀ ਫਿਰ ਦੁਹਰਾਈ ਤੇ ਕਿਹਾ ਕਿ ਵੈਰੀ ਫਿਰ ਪਿੱਛੇ ਹਟ ਜਾਏਗਾ ਤੇ ਉਹ ਸਾਰੇ ਖੁਸ਼ ਹੋ ਜਾਣਗੇ। ਜੇ

ਉਹਦੇ ਸਿੱਖ ਹੁਣ ਛੱਡ ਕੇ ਚਲੇ ਗਏ ਤਾਂ ਉਹ ਅਵੱਸ਼ ਮਾਰੇ ਜਾਣਗੇ।" ਗੁਰੂ ਜੀ ਨੇ ਕਹਿਣਾ ਜਾਰੀ ਰੱਖਿਆ, "ਜਿਵੇਂ ਇੱਕ ਬੱਚਾ ਮਾਪਿਆਂ ਦੇ ਰੋਕਦਿਆਂ-ਰੋਕਦਿਆਂ ਅੱਗ ਨੂੰ ਫੜਨ ਦਾ ਯਤਨ ਕਰਦਾ ਹੈ, ਹੇ ਪਿਆਰੇ ਖ਼ਾਲਸਾ ਜੀ, ਤੁਸੀਂ ਵੀ ਬਰਬਾਦੀ ਵੱਲ ਵਧ ਰਹੇ ਹੋ ਜਦੋਂ ਕਿ ਮੈਂ ਤੁਹਾਨੂੰ ਬਚਾਉਣ ਦਾ ਯਤਨ ਕਰ ਰਿਹਾ ਹਾਂ।"

ਸਿੱਖਾਂ ਨੇ ਕਿਹਾ, "ਹੇ ਸੱਚੇ ਪਾਤਿਸ਼ਾਹ, ਸਾਡੀ ਸ਼ਹਿਰ ਨਾਲੋਂ ਬਾਹਰ ਕੋਈ ਜ਼ਿਆਦਾ ਭੈੜੀ ਹਾਲਤ ਨਹੀਂ ਹੋਵੇਗੀ। ਏਥੇ ਵੀ ਅਸੀਂ ਸਭ ਭੁੱਖ ਨਾਲ ਮਰ ਜਾਵਾਂਗੇ ਤੇ ਜੇ ਅਸੀਂ ਹੱਲਾ ਮਾਰੀਏ ਤਾਂ ਸ਼ਾਇਦ ਅਸੀਂ ਆਪ ਬਚ ਕੇ ਨਿਕਲ ਜਾਈਏ ਤੇ ਕੁਝ ਵੈਰੀ ਵੀ ਮਾਰ ਦੇਈਏ। ਅਸੀਂ ਹੁਣ ਆਪ ਨਾਲ ਹੋਰ ਪਲ ਵੀ ਰਹਿ ਨਹੀਂ ਸਕਦੇ।"

ਇਹਨਾਂ ਦਲੀਲਾਂ ਦੀ ਗੁਰੂ ਜੀ ਦੀ ਮਾਤਾ ਵੱਲੋਂ ਸਿਫਾਰਸ਼ ਕੀਤੀ ਗਈ ਸੀ। "ਮੇਰੇ ਬੇਟੇ, ਜ਼ਿੱਦ ਨਾ ਕਰੋ। ਕਿਲ੍ਹੇ ਨੂੰ ਛੱਡ ਕੇ ਆਪਣੇ ਲੋਕਾਂ ਦੀ ਜਾਨ ਬਚਾਉਣਾ ਵਧੇਰੇ ਚੰਗਾ ਹੈ। ਤੁਰਕ ਤੇ ਰਾਜੇ ਤੁਹਾਨੂੰ ਸਹੀ ਸਲਾਮਤ ਲਾਂਘੇ ਲਈ ਪਾਕ ਕਸਮਾਂ ਖਾ ਕੇ ਵਚਨ ਦੇਣਗੇ, ਉਹ ਹੋਰ ਕੀ ਕਰ ਸਕਦੇ ਹਨ? ਮੇਰੇ ਬੇਟੇ, ਹੁਣ ਸਮਾਂ ਹੈ, ਸ਼ਾਇਦ ਫਿਰ ਤੈਨੂੰ ਇਹ ਮੌਕਾ ਨਾ ਮਿਲੇ। ਜੇ ਵੈਰੀ ਨੇ ਆ ਕੇ ਤੂਫਾਨੀ ਹੱਲੇ ਨਾਲ ਕਿਲ੍ਹੇ ਤੇ ਅਧਿਕਾਰ ਕਰ ਲਿਆ, ਫਿਰ ਤੁਸੀਂ ਕੀ ਕਰੋਗੇ ? ਸਿੱਖ ਭੁੱਖ ਨਾਲ ਮਰ ਰਹੇ ਹਨ ਤੇ ਛੇਤੀ ਹੀ ਉਹ ਸਭ ਮਰ ਜਾਣਗੇ।"

ਗੁਰੂ ਜੀ ਨੇ ਉੱਤਰ ਦਿੱਤਾ, "ਹੇ ਪਿਆਰੀ ਮਾਤਾ, ਤੁਸੀਂ ਤੁਰਕਾਂ ਤੇ ਪਹਾੜੀ ਰਾਜਿਆਂ ਨੂੰ ਨਹੀਂ ਜਾਣਦੇ। ਮੈਂ ਤੁਹਾਨੂੰ ਪਹਿਲਾਂ ਹੀ ਉਹਨਾਂ ਦਾ ਕਪਟ-ਫਰੇਬ ਵਿਖਾ ਚੁੱਕਾ ਹਾਂ, ਪ੍ਰੰਤੂ ਤੁਹਾਡੀ ਅਜੇ ਵੀ ਤਸੱਲੀ ਨਹੀਂ ਹੋਈ। ਤੂੰ ਆਪਣਾ ਪਰਿਵਾਰ ਬਚਾਉਣਾ ਚਾਹੁੰਦੀ ਹੈ, ਪ੍ਰੰਤੂ ਵੈਰੀ ਸਾਨੂੰ ਸਭ ਨੂੰ ਕਿਵੇਂ ਲੰਘ ਜਾਣ ਦੀ ਆਗਿਆ ਦੇਵੇਗਾ ? ਤੁਸੀਂ ਬੁਰਾਈ ਨੂੰ ਭਲਾਈ ਸਮਝ ਰਹੇ ਹੋ ਤੇ ਭਲਾਈ ਨੂੰ ਬੁਰਾਈ।' ਗੁਰੂ ਜੀ ਨੇ ਫਿਰ ਸਿੱਖਾਂ ਵੱਲ ਮੁੜ ਕੇ ਕਿਹਾ, "ਮੇਰੇ ਵੀਰੋ ਜੋ ਜਾਣਾ ਚਾਹੁੰਦੇ ਹਨ, ਬੇਦਾਵਾ ਲਿਖ ਕੇ ਚਲੇ ਜਾਣ।" ਇਹ ਸੁਣ ਕੇ ਗੁਰੂ ਜੀ ਦੀ ਮਾਤਾ ਬੜੀ ਦੁਖੀ ਹੋਈ ਤੇ ਉਠ ਕੇ ਇੱਕ ਪਾਸੇ ਹੋ ਕੇ ਰੋਣ ਲੱਗੀ। ਸਿੱਖ ਵੀ ਉਠੇ ਤੇ ਉਸ ਉਦਾਲੇ ਬੈਠ ਗਏ। ਗੁਰੂ ਜੀ ਦੀਆਂ ਪਤਨੀਆਂ ਵੀ ਆ ਗਈਆਂ ਤੇ ਸੋਗੀ ਮੰਡਲੀ ਵਿੱਚ ਬੈਠ ਗਈਆਂ। ਗੁਰੂ ਜੀ ਦੀ ਮਾਤਾ ਨੇ ਆਪਣੇ ਹੰਝੂ ਪੂੰਝਦਿਆਂ, ਚੁੱਪ ਤੋੜੀ, "ਗੁਰੂ ਜੀ, ਕਿਲ੍ਹਾ ਛੱਡ ਦੇਣਾ ਠੀਕ ਨਹੀਂ ਸਮਝਦੇ। ਹੇ ਪਾਵਨ ਗੁਰੂ ਨਾਨਕ ਮੇਰਾ ਦੁੱਖ ਦੂਰ ਕਰੋ, ਸਾਡੀ ਸਹਾਇਤਾ ਕਰੋ। ਮੇਰੇ ਬੇਟੇ ਨੂੰ ਸੋਝੀ ਬਖਸ਼ੋ ਤਾਂ ਜੋ ਉਹੇ ਆਪਣੇ ਲੋਕਾਂ ਦੀ ਰੱਖਿਆ ਕਰ ਸਕੇ। ਮੈਂ ਉਸਨੂੰ ਬਹੁਤ ਸਲਾਹ ਦਿੱਤੀ ਹੈ ਪਰ ਉਹ ਮੰਨ ਨਹੀਂ ਰਿਹਾ। ਜੇ ਸਿੱਖ ਉਸਨੂੰ ਬੇਦਾਵਾ ਦੇ ਕੇ ਚਲੇ ਜਾਣ ਦੀ ਗੱਲ ਕਰਦੇ ਹਨ ਤਾਂ ਵੀ ਉਹਦਾ ਕਹਿਣਾ ਹੈ ਕਿ ਉਹ ਸਭ ਮਾਰੇ ਜਾਣਗੇ। ਜੋ ਉਸਨੇ ਕਿਹਾ ਹੈ ਕਿ ਉਹ ਐਵੇਂ ਨਹੀਂ ਜਾਂਦਾ। ਮੇਰੇ ਪਾਸ ਇਸਦੇ ਅਨੇਕਾਂ ਪ੍ਰਮਾਣ ਹਨ। ਜੇ ਅਸੀਂ ਆਨੰਦਪੁਰ ਵੀ ਰਹੇ ਤਾਂ ਵੀ ਵੈਰੀ ਆ ਜਾਵੇਗਾ ਤੇ ਸਾਨੂੰ ਸਭ ਨੂੰ ਮਾਰ ਮੁਕਾਵੇਗਾ।" ਸਿੱਖ ਵੀ ਵਿਚਾਰ ਕਰਨ ਲੱਗੇ, "ਅਸੀਂ ਸਾਰੀ ਉਮਰ ਗੁਰੂ ਜੀ ਦੀ ਸੇਵਾ ਦੇ ਲੇਖੇ ਲਾਈ ਹੈ। ਅਸੀਂ ਉਹਨਾਂ ਨੂੰ ਹੁਣ ਕਿਵੇਂ ਛੱਡ ਸਕਦੇ ਹਾਂ ? ਇਹ ਉਹੋ ਹੀ ਹੈ ਜੋ ਸਾਡੀ ਇੱਥੇ ਸਹਾਇਤਾ ਕਰਦਾ ਹੈ ਤੇ ਅੱਗੇ ਵੀ ਕਰਨੀ ਹੈ। ਉਹ ਸਾਨੂੰ ਸਿਰਫ ਪੰਜ ਦਿਨ ਹੋਰ ਰਹਿਣ ਲਈ ਕਹਿ ਰਿਹਾ ਹੈ। ਪੰਜ ਦਿਨਾਂ ਵਿੱਚ ਕੀ

ਹੋ ਜਾਵੇਗਾ ? ਅਸੀਂ ਆਪਣੀ ਜਾਨ ਨਿਸਫਲ ਗੁਆਵਾਂਗੇ। ਅਸੀਂ ਜ਼ਰੂਰ ਹੀ ਚਲੇ ਜਾਵਾਂਗੇ। ਭੁੱਖੇ ਮਰਨ ਨਾਲੋਂ ਲੜ ਮਰਨਾ ਬਿਹਤਰ ਹੈ। ਅਸੀਂ ਰਸਮੀ ਤਰੀਕੇ ਨਾਲ ਗੁਰੂ ਜੀ ਨੂੰ ਬੇਦਾਵਾ ਨਹੀਂ ਦਿਆਂਗੇ। ਜੇ ਅਸੀਂ ਐਸਾ ਕਰਾਂਗਾ ਤਾਂ ਅਸੀਂ ਵੱਡੀ ਨਮੋਸ਼ੀ ਦੇ ਭਾਗੀ ਹੋਵਾਂਗੇ ਤੇ ਇਸ ਤਰ੍ਹਾਂ ਸਿੱਖ ਧਰਮ ਦਾ ਬੀਜ ਨਾਸ਼ ਹੋ ਜਾਵੇਗਾ।' ਪ੍ਰੰਤੂ, ਕੁਝ ਸਮਾਂ ਹੋਰ ਸੋਚ ਵਿਚਾਰ ਦੇ ਦੁਵਿਧਾ ਪਿੱਛੋਂ ਸਿੱਖਾਂ ਨੇ ਆਪਣਾ ਮਨ ਬਦਲਿਆ ਤੇ ਕਿਹਾ, "ਉਹਦੇ ਨਾਲ ਤੋੜ-ਵਿਛੋੜਾ ਕਰਨਾ ਸਾਡੇ ਲਈ ਚੰਗਾ ਹੈ ਤੇ ਇਸ ਤਰ੍ਹਾਂ ਦਾ ਲਿਖਤੀ ਦਸਤਾਵੇਜ਼ ਤਿਆਰ ਕਰਨਾ ਚਾਹੀਦਾ ਹੈ ਕਿ ਤੂੰ ਹੁਣ ਸਾਡਾ ਗੁਰੂ ਨਹੀਂ ਤੇ ਅਸੀਂ ਤੇਰੇ ਸਿੱਖ ਨਹੀਂ ਹਾਂ। ਜੇ ਅਸੀਂ ਉਸਨੂੰ ਫਿਰ ਜਿਉਂਦੇ ਮਿਲ ਗਏ ਤਾਂ ਅਸੀਂ ਉਸਨੂੰ ਮਾਫੀ ਦੇਣ ਲਈ ਮਨਾ ਲਵਾਂਗੇ।"

ਸਾਂਝੀਆਂ ਸੈਨਾਵਾਂ ਨੇ ਇਹ ਸੁਣ ਕੇ ਗੁਰੂ ਜੀ ਦੀ ਮਾਤਾ ਕਿਲ੍ਹਾ ਖਾਲੀ ਕਰਨ ਦੇ ਹੱਕ ਵਿੱਚ ਹੈ, ਸਮਝੌਤਾ ਕਰਨ ਲਈ ਫੁਰਤੀ ਵਿਖਾਉਣੀ ਸ਼ੁਰੂ ਕਰ ਦਿੱਤੀ। ਉਹਨਾਂ ਨੇ ਇੱਕ ਸੱਯਦ (ਪੈਗੰਬਰ ਮੁਹੰਮਦ ਦੇ ਜੁਆਈ ਅਲੀ ਦੇ ਪ੍ਰਸਿੱਧ ਵੰਸ਼ ਦਾ ਵਿਅਕਤੀ) ਤੇ ਇੱਕ ਬ੍ਰਾਹਮਣ ਨੂੰ ਬੁਲਾਇਆ ਤੇ ਕਿਹਾ ਕਿ ਉਹ ਸਾਂਝੀਆਂ ਸੈਨਾਵਾਂ ਵੱਲੋਂ ਪਵਿੱਤਰ ਕਸਮਾਂ-ਸੁਗੰਧਾਂ ਖਾ ਕੇ ਸੁਰੱਖਿਅਤ ਲਾਂਘੇ ਦਾ ਵਚਨ ਦੇਣ ਜੇਕਰ ਗੁਰੂ ਆਨੰਦਪੁਰ ਖਾਲੀ ਕਰ ਦੇਵੇ। ਬ੍ਰਾਹਮਣ ਨੇ ਆਟੇ ਦੀ ਗਊ ਬਣਾਈ, ਇਹਦੇ ਸਾਹਮਣੇ ਸਾਲਗਰਾਮ ਤੇ ਚਾਕੂ ਰੱਖਿਆ ਤੇ ਇਹਨਾਂ ਵਸਤੂਆਂ ਨਾਲ ਇੱਕ ਪੱਤਰ ਭੇਜਿਆ ਜਿਸ ਵਿੱਚ ਲਿਖਿਆ ਸੀ ਕਿ ਜਿਸਨੇ ਗੁਰੂ ਵਿਰੁੱਧ ਬੁਰਾਈ ਸੋਚੀ ਉਹ ਗਊ ਦਾ ਕਾਤਲ ਹੋਵੇਗਾ ਤੇ ਵੱਡਾ ਹਤਿਆਰਾ ਸਮਝਿਆ ਜਾਵੇਗਾ। ਇਸ ਪੱਤਰ ਤੇ ਸਭ ਪਹਾੜੀ ਰਾਜਿਆਂ ਨੇ ਆਪਣੀਆਂ ਮੁਹਰਾਂ ਲਾ ਦਿੱਤੀਆਂ।

ਸੱਯਦ ਬਾਦਸ਼ਾਹ ਦਾ ਪੱਤਰ ਲੈ ਕੇ ਆਪਣੇ ਸਿਰ ਉਪਰ ਕੁਰਾਨ ਧਰ ਕੇ ਬਹੁਤ ਸਾਰੇ ਮੁਸਲਮਾਨ ਅਧਿਕਾਰੀਆਂ ਨੂੰ ਨਾਲ ਲੈ ਕੇ, ਗੁਰੂ ਜੀ ਵੱਲ ਗਿਆ। ਗੁਰੂ ਜੀ ਨੇ ਉਹਨਾਂ ਦੀ ਗੱਲਬਾਤ ਸੁਣਨ ਤੋਂ ਇਨਕਾਰ ਕਰ ਦਿੱਤਾ। ਫਿਰ ਉਹ ਮਾਤਾ ਗੁਜਰੀ ਪਾਸ ਗਏ ਤੇ ਆਪਣੀਆਂ ਪ੍ਰਤਿਬੇਨਤੀਆਂ ਦੁਹਰਾਈਆਂ। ਉਹਨਾਂ ਨੇ ਉਸਨੂੰ ਆਨੰਦਪੁਰ ਛੱਡ ਜਾਣ ਲਈ ਕਿਹਾ, ਤੇ ਇੰਝ ਕਰਨ ਪਿੱਛੋਂ ਉਹਨਾਂ ਦਾ ਪੁੱਤਰ ਵੀ ਜ਼ਰੂਰ ਹੀ ਪਿੱਛੇ ਆਵੇਗਾ। ਪ੍ਰੰਤੂ ਮਾਤਾ ਗੁਜਰੀ ਆਪਣੇ ਪੁੱਤਰ ਨੂੰ ਮਨਾ ਨਾ ਸਕੀ। ਗੁਲਾਬ ਰਾਏ ਤੇ ਸ਼ਾਮ ਸਿੰਘ (ਸਾਮ ਦਾਸ) ਜੋ ਸੂਰਜ ਮੱਲ ਦੇ ਪੋਤਰੇ ਸਨ ਗੁਰੂ ਜੀ ਨੂੰ ਸੰਬੋਧਿਤ ਹੋ ਕੇ ਸਲਾਹ ਦੇਣ ਲਗੇ ਕਿ ਉਹ ਆਪਣੀ ਮਾਤਾ ਦੀ ਗੱਲ ਮੰਨ ਲੈਣ। ਗੁਰੂ ਜੀ ਅਜੇ ਵੀ ਅੜੇ ਰਹੇ। ਇਸ ਤੇ ਗੁਰੂ ਦੀ ਮਾਤਾ ਆਪਣੇ ਛੋਟੇ ਪੋਤਰਿਆਂ ਜੁਝਾਰ ਸਿੰਘ ਤੇ ਫਤਿਹ ਸਿੰਘ (ਮੈਕਾਲਿਫ਼ ਨੇ ਇੱਥੇ ਵੀ ਟਪਲਾ ਖਾਧਾ ਹੈ। ਛੋਟੇ ਪੋਤਰੇ ਜ਼ੋਰਾਵਰ ਸਿੰਘ ਤੇ ਫਤਿਹ ਸਿੰਘ ਸਨ। -ਅਨੁਵਾਦਿਕ।) ਨੂੰ ਲੈ ਕੇ ਜਾਣ ਦੀ ਤਿਆਰੀ ਕਰਨ ਲੱਗੀ। ਗੁਰੂ ਦੀ ਮਾਤਾ ਨੂੰ ਜਾਣ ਦੀ ਤਿਆਰੀ ਕਰਦਿਆਂ ਵੇਖ ਕੇ ਸਿੱਖ ਵੀ ਗੁਰੂ ਪ੍ਰਤੀ ਆਪਣੀ ਤਾਬੇਦਾਰੀ ਵਿੱਚ ਡਾਵਾਂ ਡੋਲ ਹੋ ਗਏ। ਕਾਗਜ਼, ਕਲਮਾਂ ਤੇ ਸਿਆਹੀ ਉਹਨਾਂ ਨੂੰ ਲਿਆ ਦਿੱਤੀ ਗਈ ਜੋ "ਬੇਦਾਵਾ ਪੱਤਰ" ਲਿਖਣਾ ਚਾਹੁੰਦੇ ਸਨ ਤੇ ਫਲਸਰੂਪ ਅੰਤ ਵਿੱਚ ਆਪਣੇ ਧਾਰਮਕ ਆਗੂ ਨਾਲ ਰਹਿਣ ਤੇ ਉਹਦੇ ਦੁੱਖ ਸੁੱਖ ਦੇ ਭਾਈਵਾਲਾਂ ਦੀ ਗਿਣਤੀ 40 ਹੀ ਰਹਿ ਗਈ। (ਏਥੇ ਵੀ ਮੈਕਾਲਿਫ

ਦਾ ਵੇਰਵਾ ਗਲਤ ਹੈ। ਸ਼ਾਹੀ ਟਿੱਬੀ ਤੇ ਸਰਸਾ ਨਦੀ ਦੀਆਂ ਲੜਾਈਆਂ ਪਿੱਛੋਂ ਜਦੋਂ ਗੁਰੂ ਜੀ ਚਮਕੌਰ ਪਹੁੰਚੇ ਉਦੋਂ ਵੀ ਉਹਨਾਂ ਦੇ ਸਿੱਖਾਂ ਦੀ ਗਿਣਤੀ 40 ਸੀ। ਆਨੰਦਪੁਰ ਛੱਡਣ ਸਮੇਂ ਤਾਂ ਇਹ ਗਿਣਤੀ ਕਾਫ਼ੀ ਜ਼ਿਆਦਾ ਸ਼ੀ।) ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਉਹ ਵੀ ਸਾਥ ਛੱਡ ਕੇ ਜਾ ਸਕਦੇ ਹਨ। ਉਹਨਾਂ ਨੇ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਜੇ ਉਹਨਾਂ ਐਸਾ ਕੀਤਾ ਤਾਂ ਉਹਨਾਂ ਦੀ ਪਹਿਲਾਂ ਕੀਤੀ ਸੇਵਾ ਨਿਹਫਲ ਜਾਵੇਗੀ। ਜਾਂ ਤਾਂ ਉਹ ਕਿਲੇ ਵਿੱਚ ਹੀ ਰਹਿਣਗੇ ਜਾਂ ਉਹ ਜ਼ਬਰਦਸਤੀ ਰਾਹ ਬਣਾ ਕੇ ਬਾਹਰ ਲੰਘ ਜਾਣਗੇ, ਜਿਵੇਂ ਹੀ ਗੁਰੂ ਜੀ ਨੇ ਹੁਕਮ ਦਿੱਤਾ। ਗੁਰੂ ਜੀ ਸਮਝ ਗਏ ਕਿ ਧਰਮ ਦਾ ਬੀਜ਼ ਫੁੱਟੇਗਾ ਤੇ ਵਧੇ ਫੁੱਲੇਗਾ। ਉਹਨਾਂ ਨੇ "ਬੇਦਾਵੇ ਦਾ ਕਾਗਜ" ਆਪਣੇ ਪਾਸ ਰੱਖਿਆ ਤੇ ਰਾਜਦੂਤਾਂ ਤੋਂ ਵੀ ਉਹ ਦਸਤਾਵੇਜ਼ ਲੈ ਲਏ ਜੋ ਉਹ ਲਿਆਏ ਸਨ। ਫਿਰ ਉਹਨਾਂ ਨੇ ਸਭ ਨੂੰ ਭੇਜ ਦਿੱਤਾ ਤੇ ਇਕੱਲਿਆਂ ਛੱਡ ਦੇਣ ਦੀ ਬੇਨਤੀ ਕੀਤੀ।

ਜਦੋਂ ਗੁਰੂ ਜੀ ਇਕੱਲੇ ਰਹਿ ਗਏ ਤਾਂ ਉਹਨਾਂ ਨੇ ਤੰਬੂਆਂ ਤੇ ਹੋਰ ਸੜਨ ਵਾਲੀਆਂ ਵਸਤੂਆਂ ਨੂੰ ਅੱਗ ਲਗਾ ਦਿੱਤਾ। ਜੋ ਵਸਤੂਆਂ ਸਾੜੀਆਂ ਨਹੀ ਜਾ ਸਕਦੀਆਂ ਸਨ ਉਹ ਜ਼ਮੀਨ ਵਿੱਚ ਦਬਾ ਦਿੱਤੀਆਂ ਗਈਆਂ। ਆਖੀਰ ਉਸਨੇ ਆਨੰਦਪੁਰ ਛੱਡ ਦੇਣ ਦਾ ਫੈਸਲਾ ਕਰ ਲਿਆ ਤੇ ਆਪਣੇ ਆਦਮੀਆਂ ਨੂੰ ਆਦੇਸ਼ ਦਿੱਤੇ ਕਿ ਉਹ ਰਾਤ ਨੂੰ ਕੂਚ ਕਰਨਗੇ, ਤੇ ਹਨੇਰੇ-ਹਨੇਰੇ ਪੂਰਬੀ ਦਿਸ਼ਾ ਵੱਲ ਜਾਣਗੇ ਜਿੱਥੋਂ ਤੱਕ ਜਾਣ ਦੀ ਉਹਨਾਂ ਵਿੱਚ ਤਾਕਤ ਹੋਈ। ਜਦੋਂ ਗੁਰੂ ਜੀ ਦੀ ਮਾਤਾ, ਪਤਨੀਆਂ ਤੇ ਦੋ ਛੋਟੇ-ਬੱਚੇ ਤੁਰ ਪਏ, ਤਾਂ ਗੁਰੂ ਜੀ ਆਪਣੇ ਪਿਤਾ ਦੇ ਅਸਥਾਨ ਤੇ ਗਏ ਤੇ ਇੱਕ ਉਦਾਸੀ ਸਿੱਖ ਭਾਈ ਗੁਰਬਖਸ਼ ਸਿੰਘ ਨੂੰ ਸਪੁਰਦਗੀ ਕਰਦਿਆਂ ਕਿਹਾ ਕਿ ਜਦ ਤੱਕ ਉਹ ਉਸ ਅਸਥਾਨ ਦੀ ਸੇਵਾ ਕਰੇਗਾ ਉਸਨੂੰ ਕੋਈ ਕਸ਼ਟ ਨਹੀਂ ਆਵੇਗਾ।

ਜਦੋਂ ਗੁਰੂ ਜੀ ਉੱਥੋਂ ਤੁਰਨ ਲਈ ਤਿਆਰ ਹੋਏ ਤਾਂ ਦਇਆ ਸਿੰਘ ਤੇ ਉਦੈ ਸਿੰਘ ਉਹਨਾਂ ਦੇ ਸਾਹਮਣੇ ਤੁਰਨ ਲੱਗੇ, ਅੰਮ੍ਰਿਤ ਛਕਣ ਵਾਲੇ ਸਿੱਖਾਂ ਦਾ ਦੂਸਰਾ ਜੁੱਟ ਖੱਬੇ ਪਾਸੇ ਤੇ ਮੁਹਕਮ ਸਿੰਘ ਤੇ ਸਾਹਿਬ ਸਿੰਘ ਸੱਜੇ ਹੋ ਤੁਰੇ। ਉਹਦੇ ਬੇਟੇ ਅਜੀਤ ਸਿੰਘ ਤੇ ਜ਼ੋਰਾਵਰ ਸਿੰਘ ? (ਇਹ ਜੁਝਾਰ ਸਿੰਘ ਸੀ) ਤੀਰ ਕਮਾਨਾਂ ਨਾਲ ਮਗਰ ਤੁਰ ਪਏ। ਫਿਰ ਬੰਦੂਕਾਂ ਤੇ ਅਸਲਾ ਲੈ ਕੇ ਹਿੰਮਤ ਸਿੰਘ ਮਗਰ ਤੁਰ ਪਿਆ। ਗੁਲਾਬ ਰਾਏ, ਸ਼ਾਮ ਸਿੰਘ ਤੇ ਹੋਰ ਰਿਸ਼ਤੇਦਾਰ ਗੁਰੂ ਜੀ ਦੇ ਨਾਲ ਤੁਰ ਪਏ। ਗੁਰੂ ਜੀ ਦੇ ਹੋਰ ਸੇਵਕ ਤੇ ਡੇਰੇ ਦੇ ਪੈਰੋਕਾਰ ਜਿਹਨਾਂ ਦੀ ਗਿਣਤੀ 500 ਸੀ, ਪਿਛਾੜੀ ਦੇ ਰੂਪ ਵਿੱਚ ਤੁਰ ਪਏ।

# ਕਾਂਡ—68

ਗੁਰੂ ਜੀ ਕੀਰਤਪੁਰ ਦੇ ਰਸਤੇ ਹੁੰਦੇ ਹੋਏ ਫਿਰ ਨਿਰਮੋਹ ਨੂੰ ਚਲੇ ਗਏ। ਜਦੋਂ ਉਹ ਨਿਰਮੋਹ ਪਹੁੰਚੇ ਤਾਂ ਉਹਨਾਂ ਗੁਲਾਬ ਰਾਏ ਤੇ ਸ਼ਾਮ ਸਿੰਘ ਨੂੰ ਸਿਰਮੌਰ ਦੇ ਰਾਜੇ ਦੇ ਨਾਮ ਪੱਤਰ ਦਿੱਤਾ ਜਿਸ ਵਿੱਚ ਉਹਨਾਂ ਨੂੰ ਗੁਜ਼ਾਰੇ ਲਈ ਇੱਕ ਪਿੰਡ ਦੇਣ ਦੀ ਬੇਨਤੀ ਕੀਤੀ ਗਈ ਸੀ। ਜਦੋਂ ਸਾਂਝੀਆਂ ਫ਼ੌਜਾਂ ਨੇ ਅਜੀਤ ਸਿੰਘ ਅਧੀਨ ਪਿਛਲੀ ਰੱਖਿਆ-ਪੰਗਤੀ ਤੇ ਹਮਲਾ ਕੀਤਾ ਤਾਂ ਉਦੈ ਸਿੰਘ ਨੇ ਉਹਦੀ ਸਹਾਇਤਾ ਕਰਨ ਲਈ ਗੁਰੂ ਜੀ ਤੋਂ ਪੁੱਛਿਆ, ਜਿਸਨੂੰ ਅਜਿਹਾ ਕਰਨ ਦੀ ਆਗਿਆ ਮਿਲ ਗਈ। ਵੈਰੀ ਸੈਨਾ ਨੇ ਨਿਰਭੈ ਉਦੈ ਸਿੰਘ ਨੂੰ, ਜੋ ਅਨੇਕਾਂ ਖਤਰਨਾਕ ਲੜਾਈਆਂ ਦਾ ਨਾਇਕ ਸੀ ਤੇ ਗੁਰੂ ਜੀ ਦੇ ਅਤਿ ਬਹਾਦਰ ਯੋਧਿਆਂ 'ਚੋਂ ਇੱਕ ਸੀ, ਉਸਨੂੰ ਗੁਰੂ ਸਮਝਕੇ ਘੇਰ ਲਿਆ ਤੇ ਮਾਰ ਦਿੱਤਾ।

ਗੁਰੂ ਜੀ ਸਰਸਾ ਨਦੀ ਦੇ ਕਿਨਾਰੇ ਬੈਠ ਗਏ ਤੇ ਟੱਕਰ ਦਾ ਨਤੀਜਾ ਉਡੀਕਣ ਲੱਗੇ। ਜਦੋਂ ਅਜੀਤ ਸਿੰਘ ਨੂੰ ਆਉਣ ਵਿੱਚ ਕੁਝ ਦੇਰ ਲੱਗੀ ਤਾਂ ਗੁਰੂ ਜੀ ਨੇ ਜੀਵਨ ਸਿੰਘ ਨੂੰ ਭੇਜਿਆ ਕਿ ਉਸਨੂੰ ਲੈ ਆਵੇ। ਇਹ ਯਤਨ ਕਰਦਾ ਹੋਇਆ ਜੀਵਨ ਸਿੰਘ ਵੀ ਮਾਰਿਆ ਗਿਆ। ਰੋਪੜ ਪਹੁੰਚਣ ਤੋਂ ਪਹਿਲਾਂ ਗੁਰੂ ਜੀ ਨੂੰ ਉਹਨਾਂ ਦੀ ਮਾਤਾ ਤੇ ਦੋ ਛੋਟੇ ਸਾਹਿਬਜ਼ਾਦੇ ਮਿਲੇ ਤਦ ਗੁਰੂ ਜੀ ਨੇ ਉਹਨਾਂ ਨੂੰ ਛੇਤੀ-ਛੇਤੀ ਆਪਣੇ ਸਫਰ ਤੇ ਤੁਰ ਜਾਣ ਲਈ ਖਬਰਦਾਰ ਕਰ ਦਿੱਤਾ। ਇੱਕ ਦਿੱਲੀ ਦੇ ਰਹਿਣ ਵਾਲਾ ਸਿੱਖ ਵੀ ਗੁਰੂ ਜੀ ਨੂੰ ਰਾਹ ਵਿੱਚ ਮਿਲਿਆ। ਉਸਨੇ ਗੁਰੂ ਜੀ ਨੂੰ ਪੁੱਛਿਆ ਕਿ ਉਸਦੇ ਯੋਗ ਕੋਈ ਸੇਵਾ ਹੋਵੇ ਤਾਂ ਉਹ ਹਾਜ਼ਰ ਹੈ। ਗੁਰੂ ਜੀ ਨੇ ਕਿਹਾ ਕਿ ਉਹ ਉਹਦੇ ਪਰਿਵਾਰ ਨੂੰ ਦਿੱਲੀ ਲੈ ਜਾਵੇ। ਸਿੱਖ ਨੇ ਕਿਹਾ ਕਿ ਉਹਦਾ ਇੱਕ ਰਿਸ਼ਤੇਦਾਰ ਰੋਪੜ ਵਿੱਚ ਹੈ ਜੋ ਹਾਲ ਦੀ ਘੜੀ ਗੁਰੂ ਦੇ ਪਰਿਵਾਰ ਦੀ ਦੇਖਭਾਲ ਕਰੇਗਾ। ਗੁਰੂ ਜੀ ਦੀ ਮਾਤਾ ਨੂੰ ਇੱਕ ਬ੍ਰਾਹਮਣ ਮਿਲਿਆ। ਉਹ ਸਰਹਿੰਦ ਦੇ ਨੇੜੇ ਖੇੜੀ ਪਿੰਡ ਦਾ ਰਹਿਣ ਵਾਲਾ ਸੀ। ਪਹਿਲਾਂ ਉਹ ਗੁਰੂ ਜੀ ਦਾ ਰਸੋਈਆ ਹੁੰਦਾ ਸੀ ਤੇ ਹੁਣ ਸੇਵਾ-ਮੁਕਤ ਸੀ, ਉਸਨੇ ਉਹਨਾਂ ਦੀ ਟੋਲੀ ਦੀ ਸੇਵਾ ਕਰਨ ਦੀ ਪੇਸ਼ਕਸ਼ ਕੀਤੀ। ਮਾਤਾ ਜੀ ਨੇ ਆਪਣੇ ਪੋਤਰਿਆਂ ਨੂੰ ਲੈ ਕੇ ਉਹਦੀ ਰੱਖਿਆ ਹੇਠ ਆਸਰਾ ਲੈਣਾ ਕਬੂਲ ਕਰ ਲਿਆ। ਮਾਤਾ ਦੀਆਂ ਨੂੰਹਾਂ ਰੋਪੜ ਹੀ ਰਹੀਆਂ ਤੇ ਅਗਲੇ ਦਿਨ ਇੱਕ ਵਿਸ਼ਵਾਸਯੋਗ ਸਿੱਖ ਨਾਲ ਤੇ ਉਹਦੀ ਸੁਰੱਖਿਆ ਹੇਠ ਦਿੱਲੀ ਨੂੰ ਤੁਰ ਪਈਆਂ।

**ਗੁਰੂ ਜੀ ਤੇ ਚਮਕੌਰ ਦਾ ਯੁੱਧ**—ਸਾਂਝੀਆਂ ਸੈਨਾਵਾਂ ਨੇ ਗੁਰੂ ਜੀ ਦੀ ਪਿੱਛੇ ਹਟ ਰਹੀ ਸੈਨਾ ਨੂੰ ਤੰਗ ਕਰਨਾ ਜਾਰੀ ਰੱਖਿਆ। ਗੁਰੂ ਜੀ ਨੇ ਆਪਣੇ ਕੁਝ ਆਦਮੀ ਰੋਪੜ ਸਾਂਝੀ ਫ਼ੌਜ ਨੂੰ ਰੋਕਣ ਲਈ ਛੱਡ ਦਿੱਤੇ ਤੇ ਉਹ ਆਪ 35 ਚੋਣਵੇਂ ਸਿੱਖਾਂ ਨਾਲ ਚਮਕੌਰ ਵੱਲ ਚਲੇ ਗਏ। ਰਾਹ ਵਿੱਚ ਬੂੜਮਾਜਰਾ ਕੋਲ ਉਹਨਾਂ ਨੂੰ ਇਤਲਾਹ ਮਿਲੀ ਕਿ ਸ਼ਾਹੀ ਫ਼ੌਜ ਦੀ ਇੱਕ ਨਵੀਂ ਪਲਟਣ ਉਹਨਾਂ ਨੂੰ ਪਕੜਨ ਲਈ ਨੇੜੇ ਹੀ ਆ ਰਹੀ ਹੈ। ਬਿਨਾਂ ਕਿਸੇ

ਘਬਰਾਹਟ ਦੇ ਗੁਰੂ ਜੀ ਨੇ ਆਪਣਾ ਸਫਰ ਚਮਕੌਰ ਵੱਲ ਜਾਰੀ ਰੱਖਿਆ। ਉਸ ਨਗਰ ਦੇ ਨੇੜੇ ਪਹੁੰਚ ਕੇ ਉਹਨਾਂ ਇੱਕ ਬਾਗ ਵਿੱਚ ਸ਼ਰਨ ਲਈ। ਇੱਥੇ ਉਹਨਾਂ ਨੂੰ ਰੋਪੜ ਵਿੱਚ ਛੱਡੇ ਸਿੱਖਾਂ 'ਚੋਂ ਪੰਜ ਸਿੱਖ ਆ ਮਿਲੇ। ਦੂਸਰੇ ਸਭ ਮਾਰੇ ਜਾ ਚੁੱਕੇ ਸਨ।

ਗੁਰੂ ਜੀ ਨੇ ਇੱਕ ਜੱਟ ਕਿਸਾਨ ਨੂੰ ਬੁਲਾ ਭੇਜਿਆ ਤੇ ਉਸ ਤੋਂ ਆਰਾਮ ਕਰਨ ਲਈ ਅਸਥਾਨ ਦੀ ਮੰਗ ਕੀਤੀ। ਜੱਟ ਨੇ ਗੁਰੂ ਜੀ ਨੂੰ ਬਹਾਨੇ ਕਰਕੇ ਟਾਲਣਾ ਚਾਹਿਆ, ਪ੍ਰੰਤੂ ਗੁਰੂ ਜੀ ਨੇ ਉਸਨੂੰ ਆਪਣੇ ਕਾਬੂ ਕਰ ਲਿਆ। ਜੱਟ ਦੇ ਘਰ ਤੇ ਕਬਜ਼ਾ ਕਰਕੇ ਉਸਨੂੰ ਇੱਕ ਗੜ੍ਹੀ ਦਾ ਰੂਪ ਦੇ ਦਿੱਤਾ ਜਿੱਥੇ ਉਹਨਾਂ ਨੇ ਆਪਣੇ ਸਿੱਖਾਂ ਨਾਲ ਸ਼ਰਨ ਲਈ। ਸਾਂਝੀਆਂ ਫ਼ੌਜਾਂ ਨੂੰ ਗੁਰੂ ਜੀ ਦਾ ਕੋਈ ਖੁਰਾ-ਖੋਜ ਨਾ ਮਿਲਿਆ ਤੇ ਉਹਦੇ ਲੋਪ ਹੋ ਜਾਣ ਤੇ ਉਹਨਾਂ ਨੂੰ ਬੜੀ ਨਿਰਾਸਤਾ ਹੋਈ। ਪ੍ਰੰਤੂ ਦਿੱਲੀ ਤੋਂ ਆ ਰਹੀ ਫ਼ੌਜ ਨੂੰ ਗੁਰੂ ਜੀ ਦੀ ਪਨਾਹਗਾਹ ਦਾ ਪਤਾ ਲੱਗ ਗਿਆ ਤੇ ਉਹ ਉਸ ਪਾਸੇ ਵੱਲ ਤੁਰ ਪਈ। ਹੁਣ ਦੋਹਾਂ ਸੈਨਾਵਾਂ ਨੇ ਮਿਲ ਕੇ ਗੁਰੂ ਜੀ ਉਪਰ ਸਾਂਝਾ ਹਮਲਾ ਕੀਤਾ ਤੇ ਉਹਨਾਂ ਨੂੰ ਗੁਰੂ ਜੀ ਦੇ ਪੁਰਾਣੇ ਦੁਸ਼ਮਨ ਰੰਘੜ ਤੇ ਗੁੱਜਰ ਵੀ ਮਿਲ ਗਏ।

ਗੁਰੂ ਜੀ ਫਿਰ ਆਪਣੇ ਸਿੱਖਾਂ ਨੂੰ ਸੰਬੋਧਿਤ ਹੋਏ, "ਤੁਸੀਂ ਮੇਰੀ ਆਨੰਦਪੁਰ 'ਚ ਟਿਕੇ ਰਹਿਣ ਦੀ ਸਲਾਹ ਨਹੀਂ ਮੰਨਦੇ ਸੀ। ਜਦੋਂ ਤੁਸੀਂ ਉੱਥੋਂ ਕੂਚ ਕੀਤਾ ਸੀ ਤੁਸੀਂ ਇਹ ਨਹੀਂ ਸੋਚਿਆ ਕਿ ਸੰਕਟ ਦੀ ਘੜੀ ਕਦੇ ਵੀ ਆ ਸਕਦੀ ਹੈ। ਤੁਸੀਂ ਮੁਸਲਮਾਨਾਂ ਵੱਲੋਂ ਕੁਰਾਨ ਦੀਆਂ ਕਸਮਾਂ ਤੇ ਹਿੰਦੂਆਂ ਵੱਲੋਂ ਆਪਣੇ ਦੇਵਤਿਆਂ ਤੇ ਗਊਆਂ ਦੀਆਂ ਕਸਮਾਂ ਤੇ ਵਿਸ਼ਵਾਸ ਕਰ ਲਿਆ, ਨਤੀਜਾ ਤੁਹਾਡੇ ਸਾਹਮਣੇ ਹੈ। ਦੁਸ਼ਮਣ ਨਾਲ ਲੜਾਈ ਲੜਨ ਦੇ ਪੁਰਾਣੇ ਢੰਗ ਤਰੀਕੇ ਅਪਨਾਉਣ ਦਾ ਇਹ ਸਮਾਂ ਨਹੀਂ ਹੈ। ਅਸੀਂ ਸਿਰਫ ਆਪਣਾ ਬਚਾ ਹੀ ਕਰ ਸਕਦੇ ਹਾਂ। ਸਾਡੇ ਵਿਰੁੱਧ ਲੜਨ ਵਾਲੇ ਲੱਖਾਂ ਦੀ ਗਿਣਤੀ ਵਿੱਚ ਹਨ। ਗੀਦੀਆਂ ਦੀ ਮੌਤ ਨਾ ਮਰੋ, ਸਗੋਂ ਬਹਾਦਰੀ ਨਾਲ ਲੜੋ ਜਿਵੇਂ ਹੁਣ ਤੱਕ ਲੜਦੇ ਰਹੇ ਹੋ ਤੇ ਇਹਨਾਂ ਪਾਪੀਆਂ ਵੱਲੋਂ ਕੀਤੇ ਗਏ ਕਪਟ ਦਾ ਬਦਲਾ ਲਉ। ਜਿਤਨਾ ਹੰਭਲਾ ਮਾਰੋਗ ਉਤਨਾ ਹੀ ਤੁਹਾਨੂੰ ਇਨਾਮ ਮਿਲੇਗਾ। ਜੇ ਤੁਸੀਂ ਲੜਦੇ-ਲੜਦੇ ਮਾਰੇ ਗਏ ਤਾਂ ਸਵਰਗਾਂ ਵਿੱਚ ਤੁਸੀਂ ਮੈਨੂੰ ਸ਼ਹੀਦ ਬਣ ਕੇ ਮਿਲੋਗੇ। ਜੇ ਤੁਸੀਂ ਜਿੱਤ ਗਏ ਤਾਂ ਹਕੂਮਤ ਦੇ ਸੁਆਮੀ ਬਣੋਗੇ, ਤੇ ਹਰ ਹਾਲਤ ਵਿੱਚ ਨਾਸ਼ਵਾਨ ਮਨੁੱਖ ਤੁਹਾਡੇ ਨਾਲ ਰਸ਼ਕ ਕਰਨਗੇ।

ਇਸ ਤਰ੍ਹਾਂ ਸਿੱਖਾਂ ਨੂੰ ਸੰਬੋਧਨ ਕਰਨ ਪਿੱਛੋਂ ਗੁਰੂ ਜੀ ਨੇ ਕੱਚੀ ਗੜ੍ਹੀ ਦੀਆਂ ਚਾਰਾਂ ਕੰਧਾਂ ਵੱਲ ਰਾਖੀ ਲਈ ਅੱਠ-ਅੱਠ ਵਿਅਕਤੀ ਨਿਯੁਕਤ ਕਰ ਦਿੱਤੇ। ਕਾਨ੍ਹ ਸਿੰਘ ਤੇ ਮਦਨ ਸਿੰਘ ਦਰਵਾਜ਼ੇ ਦੀ ਰਾਖੀ ਤੇ ਲਾਏ ਗਏ, ਗੁਰੂ ਜੀ ਦੇ ਦੋਵੇਂ ਬੇਟੇ, ਦਇਆ ਸਿੰਘ ਤੇ ਸੰਤ ਸਿੰਘ ਛੱਤ ਤੇ ਨਿਯੁਕਤ ਕੀਤੇ ਗਏ। ਆਲਿਮ ਸਿੰਘ ਤੇ ਮਾਨ ਸਿੰਘ ਨੂੰ ਪਹਿਰੇ ਤੇ ਲਾਇਆ ਗਿਆ। ਇਸ ਤਰ੍ਹਾਂ ਉਹ 40 ਪੂਰੇ ਹੋਏ ਜੋ ਗੁਰੂ ਜੀ ਨਾਲ ਚਮਕੌਰ ਵਿੱਚ ਆ ਪਹੁੰਚੇ ਸਨ। ਪੰਜ ਸਿੱਖ ਵੈਰੀ ਨਾਲ ਸੰਘਰਸ਼ ਕਰਨ ਲਈ ਅੱਗੇ ਵਧੇ। ਬਹਾਦਰੀ ਨਾਲ ਲੜਦੇ-ਲੜਦੇ ਉਹ ਮਾਰੇ ਗਏ। ਫਿਰ ਦਾਨ ਸਿੰਘ, ਖਜ਼ਾਨ ਸਿੰਘ ਤੇ ਧਿਆਨ ਸਿੰਘ ਭੇਜੇ ਗਏ। ਉਹ ਵੀ ਅਨੇਕਾਂ ਵੈਰੀਆਂ ਨੂੰ ਮਾਰ ਕੇ ਆਪ ਸ਼ਹਾਦਤ ਪਾ ਗਏ। ਬਹਾਦਰ ਮੁਹਕਮ ਸਿੰਘ ਆਪਣੇ ਸਾਥੀਆਂ ਵਾਂਗ ਅੱਗੇ ਵਧਿਆ ਤੇ ਦਰਜਨਾਂ ਗੋਲੀਆਂ ਲਗਣ ਨਾਲ ਛਲਣੀ-ਛਲਣੀ ਹੋ ਗਿਆ। ਜਦੋਂ ਗੁਰੂ ਜੀ ਮੁਹਕਮ ਸਿੰਘ ਦੀ ਬੀਰਤਾ ਦੀ ਸ਼ਲਾਘਾ ਕਰ

ਰਹੇ ਸਨ ਤੇ ਕਹਿ ਰਹੇ ਸਨ ਕਿ ਉਸਨੂੰ ਵੈਰੀ ਦੇ ਘੇਰੇ 'ਚੋਂ ਛੁਡਾਇਆ ਜਾਵੇ ਤਾਂ ਪਹਿਲੇ ਪੰਜ ਪਿਆਰਿਆਂ ਵਿੱਚੋਂ ਇੱਕ ਸਿੱਖ ਹਿੰਮਤ ਸਿੰਘ ਨੇ ਵੈਰੀਆਂ ਨੂੰ ਪਿੱਛੇ ਧੱਕਣ ਲਈ ਜਾਣ ਵਾਸਤੇ ਆਗਿਆ ਮੰਗੀ। ਜਦੋਂ ਉਹ ਵੀ ਮਾਰਿਆ ਗਿਆ ਤਾਂ ਅੰਮ੍ਰਿਤ ਛਕਣ ਵਾਲੇ ਪੰਜ ਸਿੱਖਾਂ ਦਾ ਦੂਸਰਾ ਜਥਾ ਅੱਗੇ ਵਧਿਆ ਤੇ ਆਪਣੀਆਂ ਜਾਨਾਂ ਭੇਟਾ ਕਰ ਦਿੱਤੀਆਂ। ਮੁਸਲਮਾਨਾਂ ਨਾਲ ਟੱਕਰ ਲੈਣ ਵਾਲੇ ਫਿਰ ਮੈਦਾਨ 'ਚ ਆਉਣ ਵਾਲੇ ਸਨ-ਈਸ਼ਰ ਸਿੰਘ ਤੇ ਦੇਵਾ ਸਿੰਘ। ਜਦੋਂ ਉਹ ਜੀਵਤ ਸਨ ਤੇ ਲੜ ਰਹੇ ਸਨ ਤਾਂ ਵੈਰੀ ਸਮਝ ਰਹੇ ਸਨ ਕਿ ਉਹਨਾਂ ਉਪਰ ਅਲੌਕਿਕ ਸ਼ਕਤੀ ਦੀ ਮਿਹਰ ਹੈ।

ਦਇਆ ਸਿੰਘ ਤੇ ਦੂਸਰੇ ਸਿੱਖਾਂ ਨੇ ਗੁਰੂ ਜੀ ਨੂੰ ਹਰ ਹੀਲੇ ਉੱਥੋਂ ਬਚ ਕੇ ਨਿਕਲ ਜਾਣ ਲਈ ਤੇ ਉਹਨਾਂ ਨੂੰ ਵੈਰੀ ਨਾਲ ਲੜਦੇ ਰਹਿਣ ਲਈ ਛੱਡ ਕੇ ਜਾਣ ਲਈ ਕਿਹਾ। ਜੇ ਗੁਰੂ ਜੀਵਤ ਰਿਹਾ ਤਾਂ ਧਰਮ ਦਾ ਬੀਜ ਰਹੇਗਾ। ਗੁਰੂ ਜੀ ਦੇ ਛੇ ਹੋਰ ਯੋਧਿਆਂ ਮੋਹਰ ਸਿੰਘ, ਕੀਰਤ ਸਿੰਘ, ਅਨੰਦ ਸਿੰਘ, ਲਾਲ ਸਿੰਘ, ਕੇਸਰ ਸਿੰਘ ਤੇ ਅਮੋਲਕ ਸਿੰਘ ਨੇ ਗੁਰੂ ਜੀ ਤੋਂ ਤੁਰਕਾਂ ਨਾਲ ਜਾ ਕੇ ਲੜਨ ਦੀ ਤੇ ਜ਼ੋਰ ਅਜ਼ਮਾਈ ਦੀ ਆਗਿਆ ਮੰਗੀ। ਉਹ ਛੇ ਬਹਾਦਰ ਯੋਧੇ ਵੀ ਮਾਰੇ ਗਏ। ਹੁਣੇ-ਹੁਣੇ ਪਹੁੰਚਿਆ ਸ਼ਾਹੀ ਅਫਸਰ ਨਾਹਰ ਖ਼ਾਂ ਗੜ੍ਹੀ ਦੀ ਕੰਧ ਤੇ ਚੜ੍ਹਨ ਲੱਗਾ ਪਰ ਗੁਰੂ ਜੀ ਨੇ ਉਸਨੂੰ ਗੋਲੀ ਮਾਰ ਕੇ ਮਾਰ ਦਿੱਤਾ। ਨਵੀਂ ਫ਼ੌਜ ਦਾ ਇੱਕ ਹੋਰ ਅਫਸਰ, ਗੈਰਤ ਖ਼ਾਂ ਫਿਰ ਅੱਗੇ ਵਧਿਆ ਤੇ ਉਹ ਵੀ ਗੁਰੂ ਜੀ ਨੇ ਮਾਰ ਦਿੱਤਾ। ਇਸ ਪਿੱਛੋਂ ਕਿਸੇ ਵੀ ਮੁਸਲਮਾਨ ਅਫਸਰ ਨੇ ਗੜ੍ਹੀ ਤੇ ਚੜ੍ਹਨ ਦਾ ਹੌਸਲਾ ਨਾ ਕੀਤਾ। ਪ੍ਰੰਤੂ ਉਹਨਾਂ ਨੇ ਇੱਕ ਹੱਲਾ ਕਰਕੇ ਗੁਰੂ ਜੀ ਨੂੰ ਫੜ ਲੈਣ ਦੀ ਵਿਉਂਤ ਬਣਾਈ। ਇਸ ਵਿੱਚ ਉਹ ਬੁਰੀ ਤਰ੍ਹਾਂ ਮਾਤ ਖਾ ਗਏ ਕਿਉਂਕਿ ਗੁਰੂ ਜੀ ਨੇ ਉਹਨਾਂ 'ਚੋਂ ਬਹੁਤ ਸਾਰੇ ਆਪਣੀ ਗੋਲੀ ਦਾ ਨਿਸ਼ਾਨਾ ਬਣਾ ਲਏ ਤੇ ਅਸੰਖਾਂ ਦੀ ਗਿਣਤੀ ਵਿੱਚ ਭਾਰੀ ਮੁਸਲਮਾਨੀ ਲਸ਼ਕਰ ਨੂੰ ਦੂਰ ਹੀ ਰੱਖਿਆ।

ਹੁਣ ਗੁਰੂ ਜੀ ਦੇ ਲੜਕੇ ਅਜੀਤ ਸਿੰਘ ਨੇ ਜਾ ਕੇ ਇਕੱਲੇ ਨੇ ਲੜਾਈ ਲੜਨ ਦੀ ਆਗਿਆ ਮੰਗੀ। ਉਸਨੇ ਕਿਹਾ ਕਿ ਉਹ ਗੁਰੂ ਦਾ ਸਿੱਖ ਵੀ ਹੈ ਤੇ ਬੇਟਾ ਵੀ, ਇਸ ਲਈ ਉਹਦੇ ਲਈ ਅਤਿ ਅਵੱਸ਼ਕ ਹੈ ਕਿ ਉਹ ਖਤਰਨਾਕ ਹਾਲਾਤ ਵਿੱਚ ਵੀ ਲੜਾਈ ਕਰੇ। ਗੁਰੂ ਜੀ ਨੇ ਉਹਦੀ ਤਜਵੀਜ਼ ਪਰਵਾਨ ਕਰ ਲਈ। ਉਸ ਨੇ ਆਲਿਮ ਸਿੰਘ, ਜਵਾਹਿਰ ਸਿੰਘ, ਧਿਆਨ ਸਿੰਘ, ਸੁੱਖਾ ਸਿੰਘ ਤੇ ਬੀਰ ਸਿੰਘ ਪੰਜ ਯੋਧੇ ਨਾਲ ਲਏ। ਅਜੀਤ ਸਿੰਘ ਨੇ ਵੀਰਤਾ ਦੇ ਅਸਾਧਾਰਨ ਤੇ ਅਲੌਕਿਕ ਕਾਰਨਾਮੇ ਦਿਖਾਏ ਤੇ ਮੁਸਲਮਾਨ ਉਹਦੇ ਅੱਗੇ ਇੰਝ ਡਿੱਗੇ ਜਿਵੇਂ ਹਵਾ ਅੱਗੇ ਕੱਖ-ਕਾਨੇ ਉੱਡਦੇ ਹਨ। ਉਹਦੇ ਸਾਥੀ ਜਾਨ ਦੀ ਬਾਜ਼ੀ ਲਾ ਕੇ ਬੀਰਤਾ ਨਾਲ ਲੜੇ। ਲਾਹੌਰ ਦਾ ਸੂਬੇਦਾਰ ਜਬਰਦਸਤ ਖ਼ਾਂ ਆਪਣੇ ਬਹੁਤ ਸਾਰੇ ਆਦਮੀ ਮਰਦੇ ਵੇਖ ਕੇ ਬਹੁਤ ਦੁਖੀ ਹੋਇਆ ਤੇ ਉਸਨੇ ਆਪਣੇ ਆਦਮੀਆਂ ਨੂੰ ਬੁਲਾ ਕੇ ਆਖਿਆ ਕਿ ਉਹ ਮੁੱਠੀ-ਭਰ ਸਿੱਖਾਂ ਨੂੰ ਮਾਰ ਮੁਕਾਉਣ ਜੋ ਸ਼ਾਹੀ ਸੈਨਾ ਦੇ ਆਹੂ ਲਾਹ ਰਹੇ ਹਨ। ਜਦੋਂ ਸਿੱਖਾਂ ਦੀਆਂ ਤਲਵਾਰਾਂ ਟੁੱਟ ਗਈਆਂ ਤੇ ਤੀਰ ਮੁੱਕ ਗਏ ਤਾਂ ਉਹਨਾਂ ਨੇ ਆਪਣੇ ਨੇਜ਼ਿਆਂ ਨਾਲ ਵੈਰੀ ਨੂੰ ਵਿੰਨ੍ਹਣਾ ਸ਼ੁਰੂ ਕਰ ਦਿੱਤਾ। ਅਜੀਤ ਸਿੰਘ ਦਾ ਨੇਜ਼ਾ ਇੱਕ ਮੁਸਲਮਾਨ ਦੇ ਵੱਜਾਤੇ ਟੁੱਟ ਗਿਆ। ਫਿਰ ਵੈਰੀ ਨੇ ਨਵਾਂ ਹੱਲਾ ਬੋਲਿਆ ਤੇ ਉਸਨੂੰ ਘਾਤਕ ਰੂਪ ਵਿੱਚ ਜ਼ਖ਼ਮੀ ਕਰ ਦਿੱਤਾ ਕਿਉਂ ਜੋ ਉਹ ਸ਼ਸਤਰ-ਹੀਣ ਸੀ। ਪ੍ਰੰਤੂ ਉਸ ਨੂੰ

ਇਹ ਅਹਿਸਾਸ ਸੀ ਕਿ ਉਸਨੇ ਆਪਣੀ ਵੰਸ਼ ਅਨੁਸਾਰ ਢੁਕਵਾਂ ਕਾਰਜ ਕੀਤਾ ਹੈ। ਉਹ ਡਿੱਗ ਪਿਆ ਤੇ ਲਹੂ ਭਿੱਜੀ ਧਰਤ ਦੇ ਬਿਸਤਰੇ ਤੇ ਸਦੀਵੀ ਸ਼ਾਂਤੀ ਦੀ ਨੀਂਦ ਸੌਂ ਗਿਆ। ਗੁਰੂ ਜੀ ਨੇ ਉਸਦੀ ਸ਼ਹਾਦਤ ਤੇ ਕਿਹਾ, "ਐ ਪ੍ਰਮਾਤਮਾ, ਤੂੰ ਹੀ ਉਸਨੂੰ ਭੇਜਿਆ ਸੀ ਤੇ ਉਹ ਧਰਮ ਦੀ ਖਾਤਰ ਲੜਦਾ-ਲੜਦਾ ਸ਼ਹੀਦ ਹੋ ਗਿਆ। ਜੋ ਅਮਾਨਤ ਤੂੰ ਮੈਨੂੰ ਦਿੱਤੀ ਸੀ ਉਹ ਤੈਨੂੰ ਵਾਪਸ ਦੇ ਦਿੱਤੀ ਗਈ ਹੈ।" ਪੰਜ ਸਿੱਖ ਜੋ ਉਹਦੇ ਨਾਲ ਭੇਜੇਗਏ ਸਨ, ਉਹ ਵੀ ਮਾਰੇ ਗਏ ਸਨ।

ਜ਼ੋਰਾਵਰ ਸਿੰਘ (ਜੁਝਾਰ ਸਿੰਘ ਸਹੀ ਹੈ ਨਾ ਕਿ ਜ਼ੋਰਾਵਰ ਸਿੰਘ। ਇਹ ਭੁਲੇਖਾ ਮੈਕਾਲਿਫ਼ ਨੇ ਮਹਾਂ ਕਵੀ ਸੰਤੋਖ ਸਿੰਘ ਦੇ ਗ੍ਰੰਥ ਸੂਰਜ ਪ੍ਰਕਾਸ਼ ਤੋਂ ਖਾਧਾ ਜਾਪਦਾ ਹੈ । ਅਨੁਵਾਦਿਕ।) ਆਪਣੇ ਭਰਾ ਦਾ ਅੰਤ ਵੇਖ ਕੇ, ਉਹ ਆਪਣੇ ਆਪ ਨੂੰ ਰੋਕ ਨਾ ਸਕਿਆ। ਉਸਨੇ ਤੁਰੰਤ ਹੀ ਆਪਣੇ ਪਿਤਾ ਕੋਲ ਜਾ ਕੇ ਅਜੀਤ ਸਿੰਘ ਵਾਂਗ ਲੜਨ ਤੇ ਉਹਦੀ ਮੌਤ ਦਾ ਬਦਲਾ ਲੈਣ ਦੀ ਆਗਿਆ ਮੰਗੀ। ਇਸ ਨੌਜੁਆਨ ਨੇ ਆਪਣੇ ਨਾਲ ਪੰਜ ਸਾਥੀ ਲਏ ਤੇ ਦੁਸ਼ਮਣ ਦੀਆਂ ਸਫਾਂ ਵਿੱਚ ਤਬਾਹੀ ਕਰਨ ਤੁਰ ਪਿਆ। ਇਤਿਹਾਸਕਾਰ ਲਿਖਦਾ ਹੈ ਕਿ ਜ਼ੋਰਾਵਰ ਸਿੰਘ (ਜੁਝਾਰ ਸਿੰਘ) ਵੈਰੀ ਦੀ ਸੈਨਾ ਵਿੱਚ ਇੰਝ ਵੜ ਗਿਆ ਜਿਵੇਂ ਮਗਰਮੱਛ ਨਦੀ 'ਚ ਚਲਾ ਜਾਂਦਾ ਹੈ। ਵੈਰੀ ਉਦੋਂ ਤੱਕ ਸਾਵਨ ਭਾਦੋਂ ਦੇ ਮੀਂਹ ਵਾਂਗ ਧਰਤੀ ਤੇ ਡਿੱਗਦੇ ਰਹੇ ਜਦ ਤੱਕ (ਜੁਝਾਰ ਸਿੰਘ) ਤੇ ਉਹਦੇ ਸਾਥੀ ਅਧਿਕ ਗਿਣਤੀ ਦੇ ਸਾਹਮਣੇ ਬੇਬਸ ਹੋ ਕੇ ਸ਼ਹੀਦ ਨਾ ਹੋ ਗਏ।

ਬਾਕੀ ਬਚੇ ਹੋਏ ਸਿੱਖਾਂ ਨੇ ਜਦੋਂ ਵੇਖਿਆ ਕਿ ਸਭ ਆਸ ਮੁੱਕ ਚੁੱਕੀ ਹੈ ਤਾਂ ਉਹਨਾਂ ਗੁਰੂ ਜੀ ਨੂੰ ਬਚ ਕੇ ਨਿਕਲਣ ਦੀ ਸਲਾਹ ਦਿੱਤੀ। ਉਹ ਸਹਿਮਤ ਹੋ ਗਏ ਤੇ ਆਪਣੀ ਬਚੀ ਹੋਈ ਸੈਨਾ ਦੇ ਪੰਜ ਸਿੱਖਾਂ ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ, ਸੰਗਤ ਸਿੰਘ ਤੇ ਸੰਤ ਸਿੰਘ ਨੂੰ ਆਪਣੇ ਕੋਲ ਬਿਠਾ ਲਿਆ ਤੇ ਉਹਨਾਂ ਨੂੰ ਗੁਰਿਆਈ ਸੌਂਪਣ ਦੀ ਕਾਰਵਾਈ ਕੀਤੀ। ਉਹਨਾਂ ਕਿਹਾ, "ਮੈਂ ਸਦਾ ਪੰਜ-ਸਿੱਖਾਂ ਵਿੱਚ ਹਾਜ਼ਰ ਨਾਜ਼ਰ ਹੋਵਾਂਗਾ। ਜਿੱਥੇ ਪੰਜ ਸਿੱਖਾਂ ਦੀ ਸੰਗਤ ਹੋਵੇਗੀ ਉਹ ਗੁਰੂ ਰੂਪ ਹੋਣਗੇ। ਜਦੋਂ ਕੋਈ ਅਪਰਾਧੀ ਜਾਂ ਪਾਪੀ ਹੋਵੇਗਾ, ਪੰਜ ਸਿੱਖ ਉਸ ਨੂੰ ਅੰਮ੍ਰਿਤ ਛਕਾ ਕੇ ਮੁਆਫੀ ਦੇ ਸਕਣਗੇ। ਪੰਜ ਪਿਆਰਿਆਂ ਦੀ ਵੱਡੀ ਸ਼ਕਤੀ ਹੈ ਜੋ ਉਹ ਕਰਨਗੇ ਸਦਾ ਸਫਲਾ ਹੋਵੇਗਾ। ਜੋ ਪੰਜ ਪਿਆਰਿਆਂ ਨੂੰ ਰੋਟੀ ਤੇ ਵਸਤਰ ਦੇਣਗੇ, ਉਹਨਾਂ ਦੀਆਂ ਇੱਛਾਵਾਂ ਪੂਰੀਆਂ ਹੋਣਗੀਆਂ।" ਇਹ ਕਹਿ ਕੇ ਗੁਰੂ ਜੀ ਨੇ ਉਹਨਾਂ ਦੇ ਉਦਾਲੇ ਤਿੰਨ ਵਾਰ ਪਰਿਕਰਮਾ ਕੀਤੀ, ਕਲਗੀ ਤੇ ਤਾਜ ਉਤਾਰ ਕੇ ਉਹਨਾਂ ਸਾਹਮਣੇ ਰੱਖੇ, ਆਪਣੇ ਸ਼ਸਤਰ ਉਹਨਾਂ ਨੂੰ ਸੌਂਪੇ, "ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਿਹ" ਦਾ ਜੈਕਾਰਾ ਲਾਇਆ। ਸੰਤ ਸਿੰਘ ਤੇ ਸੰਗਤ ਸਿੰਘ ਨੇ ਗੜ੍ਹੀ 'ਚ ਰਹਿਣ ਦੀ ਪੇਸ਼ਕਸ਼ ਕੀਤੀ ਜਦੋਂ ਦਇਆ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਨੇ ਗੁਰੂ ਜੀ ਦੇ ਨਾਲ ਜਾਣ ਦਾ ਪੱਕਾ ਇਰਾਦਾ ਕਰ ਲਿਆ। ਗੁਰੂ ਜੀ ਨੇ ਕਲਗੀ ਸੰਤ ਸਿੰਘ ਨੂੰ ਦੇ ਦਿੱਤੀ, ਆਪਣੇ ਸ਼ਸਤਰ ਉਸਨੂੰ ਸਜਾ ਦਿੱਤੇ ਤੇ ਉਸਨੂੰ ਉਸ ਉੱਚੀ ਥਾਂ ਤੇ ਬਿਠਾ ਦਿੱਤਾ ਜੋ ਗੁਰੂ ਜੀ ਖਾਲੀ ਕਰਕੇ ਜਾ ਰਹੇ ਸਨ। ਗੁਰੂ ਜੀ ਤੇ ਉਹਨਾਂ ਦੇ ਤਿੰਨ ਸਾਥੀ ਰਾਤ ਨੂੰ ਬਚ ਕੇ ਨਿਕਲ ਗਏ। ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਜੇ ਸਬੱਬ ਨਾਲ ਉਹ ਉਸ ਤੋਂ ਨਿਖੜ ਜਾਣ ਤਾਂ ਉਹ ਇੱਕ ਤਾਰੇ ਦੀ ਸੇਧ ਵਿੱਚ ਤੁਰੇ ਜਾਣ ਜਿਸ ਬਾਰੇ ਗੁਰੂ ਜੀ ਨੇ ਉਹਨਾਂ ਨੂੰ ਸੰਕੇਤ ਦਿੱਤਾ ਸੀ।

ਜਦੋਂ ਗੁਰੂ ਜੀ ਜਾ ਰਹੇ ਸਨ ਤੇ ਉਨ੍ਹਾਂ ਨੇ ਆਪਣੇ ਆਦਮੀਆਂ ਨੂੰ ਦ੍ਰਿੜ੍ਹ ਰਹਿਣ ਲਈ ਕਿਹਾ। ਉਨ੍ਹਾਂ ਨੇ ਕਿਹਾ ਕਿ ਉਹ ਦੁਸ਼ਮਣ ਨੂੰ ਜਗਾ ਕੇ ਜਾਵੇਗਾ ਤਾਂ ਜੋ ਉਹ ਇਹ ਨਾ ਕਹੇ ਕਿ ਗੁਰੂ ਚੋਰੀ ਭੱਜ ਗਿਆ ਹੈ। ਤੁਰਕ ਪਹਿਰੇਦਾਰ ਤੁਰੰਤ ਹੀ ਚੌਕਸ ਹੋ ਗਏ ਸਨ। ਗੁਰੂ ਜੀ ਨੇ ਉਹਨਾਂ ਵੱਲ ਦੋ ਤੀਰ ਚਲਾਏ। ਉਹ ਤੀਰ ਪਹਿਲਾਂ ਤਾਂ ਉਹਨਾਂ ਦੇ ਹੱਥਾਂ ਵਿੱਚ ਫੜੀਆਂ ਲਾਲਟੈਣਾਂ ਦੇ ਵਜੇ ਫਿਰ ਉਹਨਾਂ ਦੇ ਸਰੀਰਾਂ ਵਿੱਚੋਂ ਲੰਘ ਗਏ। ਲਾਲਟੈਣਾਂ ਬੁਝ ਜਾਣ ਪਿੱਛੋਂ ਹਨੇਰਾ ਹੋਣ ਤੇ ਗੁਰੂ ਜੀ ਤੇ ਉਹਨਾਂ ਦੇ ਸਾਥੀ ਬਚ ਕੇ ਨਿਕਲ ਗਏ, ਪਰ ਉਹ ਇਕੱਠੇ ਨਾ ਰਹਿ ਸਕੇ। ਗੁਰੂ ਜੀ ਨੰਗੇ ਪੈਰੀਂ ਆਪਣੇ ਸਫਰ ਤੇ ਤੁਰਦੇ ਰਹੇ, ਤੇ ਥੱਕ ਜਾਣ ਪਿੱਛੋਂ ਆਰਾਮ ਕਰਨ ਲਈ ਲੁਧਿਆਣਾ ਤੇ ਰੋਪੜ ਵਿਚਕਾਰ ਮਾਛੀਵਾੜਾ ਵਿੱਚ ਇੱਕ ਤਲਾਅ ਕਿਨਾਰੇ ਬੈਠ ਗਏ।

ਸੰਤ ਸਿੰਘ ਤੇ ਸੰਗਤ ਸਿੰਘ ਜੋ ਛੋਟੀ ਗੜ੍ਹੀ ਵਿੱਚ ਪਿੱਛੇ ਰਹਿ ਗਏ ਸਨ, ਉਹਨਾਂ ਨੇ ਵੈਰੀ ਦਾ ਭਾਰੀ ਨੁਕਸਾਨ ਕੀਤਾ। ਮੁਸਲਮਾਨ ਉਸ ਗੜ੍ਹੀ ਦੀ ਕੰਧ ਤੇ ਚੜ੍ਹਨ 'ਚ ਸਫਲ ਹੋ ਗਏ। ਉਹਨਾਂ ਸਮਝ ਲਿਆ ਕਿ ਉਹ ਆਖਰਕਾਰ ਗੁਰੂ ਨੂੰ ਗ੍ਰਿਫਤਾਰ ਕਰਨ ਵਿੱਚ ਕਾਮਯਾਬ ਹੀ ਹੋ ਗਏ ਸਨ ਜਿਸਦੀ ਕਲਗੀ ਤੇ ਤੀਰ ਸੰਤ ਸਿੰਘ ਪਾਸ ਸਨ। ਖਵਾਜਾ ਮਰਦੂਦ ਨੇ ਹੁਕਮ ਦਿੱਤਾ ਕਿ ਸੰਤ ਸਿੰਘ ਤੇ ਸੰਗਤ ਸਿੰਘ ਦੇ ਸਿਰ ਲਾਹ ਦਿੱਤੇ ਜਾਣ ਤੇ ਉਹਨਾਂ ਦੇ ਸਿਰ ਸਮਰਾਟ ਪਾਸ ਭੇਜ ਦਿੱਤੇ ਜਾਣ ਤਾਂ ਜੋ ਉਹ ਦੇਖ ਕੇ ਖੁਸ਼ ਹੋ ਸਕੇ। ਪ੍ਰੰਤੂ ਪਿੱਛੋਂ ਜਦੋਂ ਉਹਨਾਂ ਨੂੰ ਇਹ ਪਤਾ ਲੱਗਾ ਕਿ ਸੰਤ ਸਿੰਘ ਗੁਰੂ ਨਹੀ ਹੈ ਤੇ ਗੁਰੂ ਤਾਂ ਬਚ ਕੇ ਨਿਕਲ ਗਿਆ ਹੈ ਤਾਂ ਉਹ ਬੜੇ ਨਿਰਾਸ਼ ਹੋਏ। ਉਹਨਾਂ ਨੇ ਆਪਣੇ ਆਦਮੀ ਮੁਲਕ ਦੇ ਫਕੀਰਾਂ ਤੇ ਸੰਤਾਂ ਦੇ ਟਿਕਾਣਿਆਂ ਤੇ ਭੇਜੇ ਪਰ ਕੋਈ ਸਫਲਤਾ ਨਾ ਮਿਲੀ।

ਇਸ ਪਿੱਛੋਂ ਫ਼ੌਜ ਖਿੰਡ-ਪੁੰਡ ਗਈ। ਜਬਰਦਸਤ ਖ਼ਾਂ ਜੋ ਹੁਣੇ ਹੋਈ ਲੜਾਈ 'ਚ ਜ਼ਖ਼ਮੀ ਹੋ ਗਿਆ ਸੀ ਉਹ ਆਪਣੀ ਸੂਬੇਦਾਰ ਦੀ ਪਦਵੀ ਤੇ ਵਾਪਸ ਲਾਹੌਰ ਚਲਾ ਗਿਆ। ਵਜ਼ੀਰ ਖ਼ਾਂ ਸਰਹਿੰਦ ਲਈ ਤੁਰ ਗਿਆ ਤੇ ਮਰਦੂਦ ਖ਼ਾਂ ਆਪਣੀ ਬਚੀ ਖੁਚੀ ਸੈਨਾ ਲੈ ਕੇ ਬਾਦਸ਼ਾਹ ਦੀ ਸਹਾਇਤਾ ਲਈ ਚਲਾ ਗਿਆ ਜੋ ਦੱਖਣੀ ਭਾਰਤ ਵਿੱਚ ਸੰਘਰਸ਼ ਕਰ ਰਿਹਾ ਸੀ।

**ਗੁਰੂ ਜੀ ਮਾਛੀਵਾੜੇ ਵਿੱਚ**—ਗੁਰੂ ਜੀ ਦੇ ਤਿੰਨ ਸਿੱਖ ਉਸੇ ਤਾਰੇ ਦੀ ਸੇਧ ਵਿੱਚ ਤੁਰਦੇ ਗਏ ਜਿਸਦਾ ਸੰਕੇਤ ਗੁਰੂ ਜੀ ਨੇ ਦਿੱਤਾ ਸੀ ਤੇ ਉਹ ਚਾਰੇ ਉਸ ਥਾਂ ਮਿਲ ਪਏ ਜਿਸਨੂੰ ਮਾਛੀਵਾੜਾ ਜੰਗਲ ਵਿੱਚ ਹੁਣ "ਬੀੜ ਗੁਰੂ" ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਉਸਦੇ ਸਿੱਖਾਂ ਨੇ ਉਸਨੂੰ ਸਿਰਾਹਣੇ ਦੀ ਥਾਂ ਪਾਣੀ ਵਾਲੀ ਟਿੰਡ ਰੱਖ ਕੇ ਸੁੱਤਿਆਂ ਵੇਖਿਆ। ਉਹਨਾਂ ਨੇ ਉਸਨੂੰ ਜਗਾਇਆ ਤੇ ਕਿਹਾ ਕਿ ਮੁਸਲਿਮ ਸੈਨਾ ਸ਼ਾਇਦ ਉਹਨਾਂ ਦਾ ਪਿੱਛਾ ਕਰਦੀ ਦਿਨ-ਚੜ੍ਹਾ ਤੱਕ ਆਵੇ। ਗੁਰੂ ਜੀ ਨੇ ਕਿਹਾ ਕਿ ਉਹ ਆਪਣੇ ਆਪ ਨੂੰ ਬਚਾ ਨਹੀਂ ਸਕੇਗਾ ਕਿਉਂਕਿ ਉਹਦੇ ਪੈਰਾਂ ਤੇ ਛਾਲੇ ਪਏ ਹੋਏ ਹਨ। ਉਸਨੇ ਸਿੱਖਾਂ ਨੂੰ ਕਿਹਾ ਕਿ ਉਹ ਨੇੜਲੇ ਬਾਗ 'ਚ ਲੁਕ ਜਾਣ। ਮਾਨ ਸਿੰਘ ਨੇ ਗੁਰੂ ਜੀ ਨੂੰ ਆਪਣੀ ਪਿੱਠ ਤੇ ਉਠਾ ਲਿਆ ਤੇ ਉਹ ਵੀ ਉਧਰ ਤੁਰ ਪਏ। ਗੁਰੂ ਜੀ ਨੂੰ ਉੱਥੇ ਇੱਕ ਗੁਲਾਬਾ ਨਾਮ ਦਾ ਸਿੱਖ ਮਿਲ ਪਿਆ ਜਿਸਨੇ ਉਹਦੀ ਤੇ ਉਹਦੇ ਵਫਾਦਾਰ ਸੇਵਕਾਂ ਦੀ ਹਮਦਰਦੀ ਨਾਲ ਸੇਵਾ ਕੀਤੀ ਤੇ ਬੜੀ ਪ੍ਰਾਹੁਣਾਚਾਰੀ ਕੀਤੀ।

ਗੁਲਾਬੇ ਨੇ ਗੁਰੂ ਜੀ ਨੂੰ ਹੁਣੇ-ਹੁਣੇ ਬਣਾਏ ਚੁਬਾਰੇ ਵਿੱਚ ਸ਼ਰਨ ਦਿੱਤੀ। ਅਗਲੇ ਦਿਨ ਗੁਰੂ ਜੀ ਨੇ ਮਾਸ ਦੀ ਇੱਛਾ ਕੀਤੀ, ਬੱਕਰਾ ਲਿਆਂਦਾ ਗਿਆ ਜੋ ਗੁਰੂ ਜੀ ਨੇ ਆਪ ਗੋਲੀ ਨਾਲ ਮਾਰਿਆ। ਗੁਲਾਬਾ ਡਰ ਗਿਆ ਕਿ ਕਿਤੇ ਐਸਾ ਨਾ ਹੋਵੇ ਕਿ ਉਹਦੇ ਗੁਆਂਢੀ ਬ੍ਰਾਹਮਣਾਂ ਤੇ ਸੱਯਦਾਂ ਨੇ ਗੋਲੀ ਚੱਲਣ ਦੀ ਆਵਾਜ਼ ਸੁਣ ਲਈ ਹੋਵੇ। ਅਸਲੀਅਤ ਇਹ ਸੀ ਕਿ ਇੱਕ ਬ੍ਰਾਹਮਣ ਨੇ ਗੋਲੀ ਚੱਲਣ ਦੀ ਆਵਾਜ਼ ਸੁਣ ਲਈ ਸੀ ਤੇ ਉਸਨੂੰ ਗੁਰੂ ਦੇ ਪਿੰਡ ਵਿੱਚ ਹੋਣ ਦਾ ਸ਼ੱਕ ਵੀ ਪੈ ਗਿਆ ਸੀ। ਉਸ ਨੇ ਝਾਤੀ ਮਾਰ ਲਈ ਸੀ ਤੇ ਗੁਰੂ ਜੀ ਨੂੰ ਗੁਲਾਬੇ ਦੇ ਚੁਬਾਰੇ ਵਿੱਚ ਵੇਖ ਲਿਆ ਸੀ। ਪ੍ਰੰਤੂ ਹੋਇਆ ਇਹ ਕਿ ਉਹ ਬ੍ਰਾਹਮਣ ਹਿਤੈਸ਼ੀ ਨਿਕਲਿਆ। ਉਹ ਪਹਿਲਾਂ ਆਨੰਦਪੁਰ ਦੀ ਯਾਤਰਾ ਕਰ ਆਇਆ ਸੀ ਤੇ ਗੁਰੂ ਜੀ ਦਾ ਅਤਿਥੀ-ਆਦਰ ਵੇਖ ਆਇਆ ਸੀ। ਹੁਣ ਉਸਨੇ ਆਪਣੇ ਵੱਲੋਂ ਥਾਲੀ ਵਿੱਚ ਮਠਿਆਈ ਤੇ ਜਨੇਊ ਪਾ ਕੇ ਗੁਰੂ ਜੀ ਨੇ ਭੇਟਾ ਦੇ ਰੂਪ ਵਿੱਚ ਭੇਜ ਦਿੱਤਾ। ਜਨੇਊ ਭੇਟਾ ਕਰਨ ਦਾ ਭਾਵ ਸੂਖਮ ਸੰਕੇਤ ਸੀ ਕਿ ਬ੍ਰਾਹਮਣ ਦੀ ਇੱਛਾ ਹੈ ਕਿ ਗੁਰੂ ਜੀ ਭਾਰਤ ਦੇ ਪ੍ਰਾਚੀਨ ਧਰਮ ਨੂੰ ਮੁੜ ਅਪਣਾਵੇ। ਗੁਰੂ ਜੀ ਨੇ ਜਨੇਊ ਤੇ ਮਠਿਆਈਆਂ ਪਰਤਾ ਕੇ ਨਾਲ ਪੰਜ ਮੁਹਰਾਂ ਵੀ ਦੇ ਦਿੱਤੀਆਂ। ਗੁਲਾਬੇ ਨੇ ਆਪਣੇ ਭਰਾਵਾਂ ਨਾਲ ਸਲਾਹ ਕੀਤੀ ਕਿ ਗੁਰੂ ਜੀ ਦਾ ਕੀ ਪ੍ਰਬੰਧ ਕੀਤਾ ਜਾਵੇ। ਉਹ ਡਰਦੇ ਸਨ ਕਿ ਜੇ ਪਤਾ ਲੱਗ ਗਿਆ ਕਿ ਗੁਰੂ ਉਹਨਾਂ ਪਾਸ ਹੈ ਤਾਂ ਉਹਨਾਂ ਦੀ ਆਪਣੀ ਸਲਾਮਤੀ ਖਤਰੇ ਵਿੱਚ ਪੈ ਜਾਵੇਗੀ।

ਗੁਲਾਬੇ ਦੇ ਘਰ ਦੋ ਮੁਸਲਮਾਨ ਨਬੀ ਖ਼ਾਂ ਤੇ ਗਨੀ ਖ਼ਾਂ ਆਏ ਜੋ ਗੁਰੂ ਜੀ ਨੂੰ ਪਹਿਲਾਂ ਹੀ ਜਾਣਦੇ ਸਨ ਤੇ ਉਹਨਾਂ ਪਾਸ ਆਉਂਦੇ ਹੁੰਦੇ ਸਨ। ਇਹ ਸੁਣ ਕੇ ਸ਼ਾਹੀ ਸੈਨਾ ਉਹਦੀ ਖੋਜ ਕਰ ਰਹੀਆਂ ਹਨ ਉਹਨਾਂ ਨੇ ਫੈਸਲਾ ਕਰ ਲਿਆ ਕਿ ਉਸ ਪਾਸ ਜਾਕੇ ਆਪਣੀਆਂ ਸੇਵਾਵਾਂ ਅਰਪਣ ਕਰਨਗੇ। ਗੁਰੂ ਜੀ ਨੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਉਸ ਕੋਲ ਰਹਿਣ ਤੇ ਉਹ ਮੰਨ ਗਏ।

ਗੁਲਾਬੇ ਤੇ ਉਹਦੇ ਪਰਿਵਾਰ ਦੀ ਰਾਤ ਫਿਕਰ 'ਚ ਲੰਘੀ। ਤੜਕਸਾਰ ਉਹ ਗੁਰੂ ਜੀ ਅੱਗੇ ਪੰਜ ਸੋਨੇ ਦੀਆਂ ਮੁਹਰਾਂ ਵਿਦਾਈ ਦੀ ਭੇਟਾ ਲੈ ਕੇ ਪੇਸ਼ ਹੋਇਆ। ਉਸਨੇ ਉਸ ਖਤਰੇ ਦਾ ਵਰਣਨ ਕੀਤਾ ਜੋ ਉਸਨੇ ਗੁਰੂ ਜੀ ਦੀ ਮਹਿਮਾਨ ਨਿਵਾਜ਼ੀ ਕਰਕੇ ਸਹੇੜ ਲਿਆ ਹੈ ਤੇ ਉਸਨੂੰ ਬੇਨਤੀ ਕੀਤੀ ਕਿ ਉਸ ਉਪਰ ਰਹਿਮ ਕਰਕੇ ਆਪਣੇ ਜਾਣ ਦਾ ਪ੍ਰਬੰਧ ਕਰ ਲੈਣ।

ਘਟਨਾ ਇੰਝ ਘਟੀ ਕਿ ਜਦੋਂ ਗੁਰੂ ਜੀ ਗੁਲਾਬੇ ਦੇ ਘਰ ਸਨ ਤਾਂ ਇੱਕ ਸਿੱਖ ਇਸਤਰੀ ਗੁਰੂ ਜੀ ਦੇ ਦਰਸ਼ਨਾਂ ਨੂੰ ਆ ਗਈ। ਉਹ ਪਹਿਲਾਂ ਵੀ ਗੁਰੂ ਜੀ ਦੇ ਦਰਸ਼ਨ ਕਰ ਚੁੱਕੀ ਸੀ। ਉਸਨੇ ਪ੍ਰਣ ਕੀਤਾ ਸੀ ਕਿ ਉਹ ਹੱਥੀਂ ਸੂਤ ਕੱਤੇਗੀ, ਕੱਪੜਾ ਬੁਣੇਗੀ, ਜੋ ਉਹ ਗੁਰੂ ਦੇ ਉਹਦੇ ਪਿੰਡ ਆਉਣ ਤੱਕ ਸਾਂਭ ਰੱਖੇਗੀ। ਗੁਰੂ ਜੀ ਨੇ ਉਸ ਕੱਪੜੇ ਨੂੰ ਨੀਲਾ ਰੰਗ ਲਿਆ। ਉਸ ਕੱਪੜੇ ਦਾ ਮੁਸਲਮਾਨ ਹਾਜੀਆਂ ਵਾਂਗ ਚੋਲਾ ਤੇ ਚਾਦਰ ਤਿਆਰ ਕਰਵਾ ਲਈ। ਫਿਰ ਉਹ ਗੁਲਾਬੇ ਦੇ ਪਿੰਡੋ ਵਿਦਾ ਹੋ ਗਏ। ਉਸਨੂੰ ਨਬੀ ਖ਼ਾਂ ਤੇ ਗਨੀ ਖ਼ਾਂ ਨੇ

ਅਗਲੇ ਪਾਸਿਉਂ ਤੇ ਮਾਨ ਸਿੰਘ ਤੇ ਧਰਮ ਸਿੰਘ ਨੇ ਪਿਛਲੇ ਪਾਸਿਉਂ ਪਾਲਕੀ ਵਿੱਚ ਬਿਠਾ ਕੇ ਉਠਾਇਆ ਤੇ ਦਇਆ ਸਿੰਘ ਉਪਰ ਚੌਰੀ ਕਰ ਰਹੇ ਸਨ। ਜਿਸਨੇ ਪੁੱਛ ਗਿੱਛ ਕੀਤੀ, ਉਹਨਾਂ ਕਿਹਾ ਕਿ ਉਹ 'ਉੱਚ ਦੇ ਪੀਰ' ਨੂੰ ਲਿਜਾ ਰਹੇ ਹਨ। ਉੱਚ ਦੇ ਪੀਰ ਦੇ ਕਥਨ ਦਾ ਭਾਵ ਉੱਚਾ ਧਾਰਮਕ ਆਗੂ ਵੀ ਹੋ ਸਕਦਾ ਹੈ ਤੇ ਪੰਜਾਬ ਦੇ ਦੱਖਣੀ ਭਾਗ ਦੇ ਮੁਸਲਮਾਨਾਂ ਦੇ ਪ੍ਰਸਿੱਧ ਸ਼ਹਿਰ "ਉੱਚ" ਦੇ ਰਹਿਣ ਵਾਲਾ ਪੀਰ ਵੀ। ਗੁਰੂ ਜੀ ਤੇ ਉਹਦੇ ਸਾਥੀ ਜਦੋਂ ਪਟਿਆਲਾ ਰਾਜ ਦੇ ਲਲ੍ਹ ਪਿੰਡ ਪਹੁੰਚੇ ਤਾਂ ਸ਼ਾਹੀ ਸੈਨਾ ਦੀ ਇੱਕ ਟੁਕੜੀ ਉਹਦੀ ਭਾਲ ਕਰਦੀ-ਕਰਦੀ ਆ ਪਹੁੰਚੀ। ਜਰਨੈਲ ਨੂੰ ਸ਼ੱਕ ਪਿਆ ਕਿ ਹਾਜੀ ਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ ਸੀ ਤੇ ਉਸਨੇ ਸ਼ੱਕ ਦੂਰ ਕਰਨ ਲਈ ਉਹਦੇ ਖਾਣੇ ਦੀ ਪਰਖ ਦਾ ਫੈਸਲਾ ਕਰ ਲਿਆ। ਇੱਕ ਠਾਠ-ਦਾਰ ਸ਼ਾਹੀ ਖਰਚ ਭੋਜਨ ਤਿਆਰ ਕਰਵਾਇਆ ਗਿਆ। ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਜੋ ਕੁਝ ਮੁਸਲਮਾਨ ਰਸੋਈਏ ਨੇ ਬਣਾਇਆ ਹੈ ਉਹ ਕਰਦ ਭੇਟ ਕਰ ਕੇ ਖਾ ਲੈਣ। ਮਾਛੀਵਾੜੇ ਦੇ ਨੇੜੇ ਨੂਰਪੁਰ ਦਾ ਇੱਕ ਮੈਤਰੀ ਭਾਵ ਵਾਲਾ ਸੱਯਦ ਸ਼ਾਹੀ ਟੁਕੜੀ ਦਾ ਅਫਸਰ ਸੀ, ਉਸਨੇ ਦੱਸਿਆ ਕਿ ਉਹ ਸੱਚ ਮੁੱਚ ਹੀ 'ਉੱਚ ਦਾ ਪੀਰ' ਹੈ। ਇਸ ਪਿੱਛੋਂ ਜਰਨੈਲ ਨੇ ਉਹਨਾਂ ਨੂੰ ਜਾਣ ਦੀ ਆਗਿਆ ਦੇ ਦਿੱਤੀ।

# ਕਾਂਡ—69

ਗੁਰੂ ਜੀ ਸ਼ਾਹੀ ਸੈਨਾ ਤੋਂ ਵਿਹਲੇ ਹੋ ਕੇ ਲੁਧਿਆਣਾ ਜ਼ਿਲੇ ਦੇ ਪੂਰਬੀ ਭਾਗ ਵਿੱਚ ਪੈਂਦੇ ਪਿੰਡ ਕਨੇਚ ਵੱਲ ਤੁਰ ਪਏ। ਉੱਥੇ ਇੱਕ ਫੱਤਾ ਨਾਮ ਦਾ ਵਿਅਕਤੀ ਉਹਨਾਂ ਦੇ ਦਰਸ਼ਨਾਂ ਨੂੰ ਆਇਆ ਤੇ ਪੁੱਛਣ ਲੱਗਾ ਕਿ ਉਹਨਾਂ ਦੀ ਉਹ ਕੀ ਸੇਵਾ ਕਰੇ। ਗੁਰੂ ਜੀ ਨੇ ਉਸਨੂੰ ਕਿਹਾ ਕਿ ਉਹਨਾਂ ਦੇ ਪਲਾਇਨ ਕਰਨ ਲਈ ਆਪਣੀ ਸਭ ਤੋਂ ਵਧੀਆ ਘੋੜੀ ਲਿਆ ਦੇਵੇ। ਫੱਤਾ ਜੋ ਆਪਣੀ ਦੋਸਤੀ ਦੇ ਐਲਾਨ ਵਿੱਚ ਸੁਹਿਰਦ ਨਹੀਂ ਸੀ, ਬਹਾਨੇ ਬਣਾ ਕੇ ਟਾਲ ਗਿਆ। ਕਿਹਾ ਜਾਂਦਾ ਹੈ ਕਿ ਉਹ ਜਦੋਂ ਗੁਰੂ ਜੀ ਕੋਲੋਂ ਤੁਰਕੇ ਆਪਣੇ ਘਰ ਪਹੁੰਚਿਆ ਤਾਂ ਉਸਨੂੰ ਪਤਾ ਲੱਗਾ ਕਿ ਉਹਦੀ ਘੋੜੀ ਸੱਪ ਲੜ ਕੇ ਮਰ ਗਈ ਸੀ। ਇਹ ਗੁਰੂ ਜੀ ਬਾਰੇ ਉਹਦੀ ਅਸ਼ਿਸਟਤਾ ਤੇ ਕਪਟ ਦਾ ਫਲ ਸਮਝਿਆ ਗਿਆ।

ਉੱਥੋਂ ਗੁਰੂ ਜੀ ਲੁਧਿਆਣੇ ਜ਼ਿਲੇ ਵਿੱਚ ਹੀ ਪੈਂਦੇ ਪਿੰਡ ਹੇਅਰ ਗਏ ਜਿੱਥੇ ਉਦਾਸੀ ਮਹੰਤ ਕਿਰਪਾਲ ਰਹਿੰਦਾ ਸੀ ਜਿਸ ਨੇ ਭੰਗਾਣੀ ਦੇ ਯੁੱਧ ਵਿੱਚ ਪ੍ਰਸਿੱਧੀ ਪ੍ਰਾਪਤ ਕੀਤੀ ਸੀ। ਉਸਨੂੰ ਮਿਲਣ ਪਿੱਛੋਂ ਗੁਰੂ ਜੀ ਨੇ ਗਨੀ ਖ਼ਾਂ ਤੇ ਨਬੀ ਖ਼ਾਂ ਨੂੰ ਤੋਹਫ਼ੇ ਤੇ ਉਹਨਾਂ ਦੀ ਵਫਾਦਾਰੀ ਦਾ ਖਿਆਲ ਕਰਕੇ ਹੁਕਮਨਾਮਾ ਬਖਸ਼ਕੇ ਵਾਪਸ ਭੇਜ ਦਿੱਤਾ। ਭਾਵੇਂ ਕਿਰਪਾਲ ਪਹਿਲਾਂ ਗੁਰੂ ਜੀ ਦਾ ਪੱਕਾ ਸ਼ਰਧਾਲੂ ਸੀ ਪਰ ਹੁਣ ਉਹ ਗੁਰੂ ਜੀ ਦੀ ਆਉ-ਭਗਤ ਕਰਨ ਤੋਂ ਡਰ ਰਿਹਾ ਸੀ ਕਿ ਕਿਤੇ ਐਸਾ ਨਾ ਹੋਵੇ ਕਿ ਮੁਸਲਮਾਨਾਂ ਨੂੰ ਖਬਰ ਹੋ ਜਾਵੇ ਕਿ ਉਹ ਕਾਨੂੰਨ ਦੀਆਂ ਨਜ਼ਰਾਂ 'ਚ ਅਪਰਾਧੀ ਨੂੰ ਸ਼ਰਨ ਦੇ ਰਿਹਾ ਹੈ। ਇਸ ਅਨੁਸਾਰ ਉਸਨੇ ਗੁਰੂ ਜੀ ਨੂੰ ਸਲਾਹ ਦਿੱਤੀ ਕਿ ਉਹ ਲੰਮਾ ਤੇ ਜੱਟਪੁਰਾ ਦੇ ਪਿੰਡਾਂ ਨੂੰ ਚਲੇ ਜਾਣ।

ਰਾਹ ਵਿੱਚ ਉਧਰ ਜਾਂਦਿਆਂ ਗੁਰੂ ਜੀ ਇੱਕ ਮੁਸਲਮਾਨ ਕਲ੍ਹਾ ਨੂੰ ਮਿਲੇ। ਉਹ ਅਮੀਰ ਤੇ ਮਸ਼ਹੂਰ ਵਿਅਕਤੀ ਸੀ ਜੋ ਜਗਰਾਓਂ ਤੇ ਰਾਏਕੋਟ (ਲੁਧਿਆਣਾ ਜ਼ਿਲੇ ਦੇ ਦੋ ਵੱਡੇ ਨਗਰ) ਦਾ ਚੌਧਰੀ ਸੀ। ਕਲ੍ਹਾ ਨੇ ਗੁਰੂ ਜੀ ਦੀ ਜੱਟਪੁਰਾ ਵਿੱਚ ਖਾਤਰਦਾਰੀ ਕੀਤੀ। ਗੁਰੂ ਜੀ ਨੇ ਉਸਨੂੰ ਬੇਨਤੀ ਕੀਤੀ ਕਿ ਕਿਸੇ ਹਰਕਾਰੇ ਨੂੰ ਸਰਹਿੰਦ ਭੇਜ ਕੇ ਉਹਦੀ ਮਾਤਾ ਤੇ ਛੋਟੇ ਬੱਚਿਆਂ ਬਾਰੇ ਪਤਾ ਮੰਗਵਾਵੇ। ਹਰਕਾਰੇ ਦੇ ਵਾਪਸ ਆਉਣ ਤੱਕ ਗੁਰੂ ਜੀ ਜੱਟਪੁਰੇ ਰਹੇ। ਜੱਟਪੁਰਾ ਸਰਹਿੰਦ ਤੋਂ 50 ਮੀਲ ਦੂਰ ਹੈ। ਕਿਹਾ ਜਾਂਦਾ ਹੈ ਕਿ ਹਰਕਾਰੇ ਨੇ ਇਹ ਪੈਂਡਾ, ਆਉਣ ਜਾਣ ਦਾ, ਬੜੇ ਹੀ ਘੱਟ ਸਮੇਂ ਵਿੱਚ ਤੈਅ ਕੀਤਾ ਜੋ ਕਿ ਮੰਨਣਯੋਗ ਨਹੀਂ ਜਾਪਦਾ।

ਸੰਦੇਸ਼ ਵਾਹਕ ਦੀ ਦੱਸੀ ਕਹਾਣੀ ਇਸ ਤਰ੍ਹਾਂ ਹੈ ਜੋ ਕਿ ਇਤਿਹਾਸ ਵਿੱਚ ਸਭ ਤੋਂ ਵਧੇਰੇ ਦੁਖਦਾਈ ਹੈ। ਇਹ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ ਕਿ ਗੁਰੂ ਜੀ ਦੀ ਮਾਤਾ ਨੇ ਆਪਣੇ ਦੋ ਪੋਤਰਿਆਂ ਸਮੇਤ ਇੱਕ ਬ੍ਰਾਹਮਣ ਤੇ ਭਰੋਸਾ ਕਰਕੇ ਉਸ ਪਾਸ ਸ਼ਰਨ ਲੈ ਲਈ ਸੀ। ਉਹ ਮਿੱਠੀਆਂ-ਮਿੱਠੀਆਂ ਗੱਲਾਂ ਕਰਕੇ ਉਹਨਾਂ ਨੂੰ ਆਪਣੇ ਘਰ ਲੈ ਗਿਆ ਤੇ ਉਹਨਾਂ ਨੂੰ ਆਪਣੇ ਤੇ ਭਰੋਸਾ ਕਰਨ ਲਈ ਫੁਸਲਾ ਲਿਆ। ਜਦ ਗੁਰੂ ਜੀ ਦੀ ਮਾਤਾ ਸੌਂ

ਗਈ ਉਸਨੇ ਸਾਰਾ ਪੈਸਾ ਚੁਰਾ ਲਿਆ ਜੋ ਉਸਨੇ ਖੁਰਜੀ 'ਚ ਰੱਖਿਆ ਸੀ ਤੇ ਧਰਤੀ ਵਿੱਚ ਦਬਾ ਦਿੱਤਾ। ਉਹ ਫਿਰ ਮਾਤਾ ਜੀ ਕੋਲ ਗਿਆ ਤੇ ਕਿਹਾ ਕਿ ਗੁਆਂਢ 'ਚ ਕਈ ਚੋਰ ਗੇੜੇ ਮਾਰਦੇ ਫਿਰ ਰਹੇ ਹਨ, ਤੇ ਉਹ ਆਪਣੇ ਕੀਮਤੀ ਸਾਮਾਨ ਪ੍ਰਤੀ ਸੁਚੇਤ ਰਹੇ। ਉਸਨੇ ਕਿਹਾ ਕਿ ਉਸਨੇ ਇਹ ਇਤਲਾਹ ਇਸ ਕਰਕੇ ਦਿੱਤੀ ਹੈ ਕਿ ਮਗਰੋਂ ਉਹ ਉਸਨੂੰ ਕਸੂਰਵਾਰ ਨਾ ਠਹਿਰਾਵੇ। ਉਸਨੇ ਨੌਕਰ ਨੂੰ ਬੁਲਾਇਆ ਤੇ ਜੋ ਕੁਝ ਬ੍ਰਾਹਮਣ ਤੋਂ ਸੁਣਿਆ ਸੀ ਦੱਸ ਦਿੱਤਾ। ਨੌਕਰ ਨੇ ਤੁਰੰਤ ਪਿੱਛੋਂ ਇਤਲਾਹ ਦੇ ਦਿੱਤੀ ਕਿ ਖੁਰਜੀ ਚੋਰੀ ਹੋ ਗਈ ਹੈ। ਕਿਉਂਕਿ ਮਾਤਾ ਦੀ ਪਾਰਟੀ ਤੇ ਬ੍ਰਾਹਮਣ ਤੋਂ ਬਿਨਾਂ ਹੋਰ ਕੋਈ ਘਰ 'ਚ ਆਇਆ ਨਹੀਂ ਸੀ, ਤਾਂ ਮਾਤਾ ਨੇ ਬ੍ਰਾਹਮਣ ਨੂੰ ਇਸ ਬਾਰੇ ਪੁੱਛ ਗਿੱਛ ਕੀਤੀ। ਉਸਨੇ ਉਸ ਉਪਰ ਸ਼ੱਕ ਕਰਨ ਲਈ ਗੁੱਸੇ ਹੋਣ ਦਾ ਵਿਖਾਵਾ ਕੀਤਾ ਤੇ ਕਿਹਾ ਕਿ ਬੇਘਰੇ ਰਾਹੀਆਂ ਤੇ ਕਾਨੂੰਨ ਦੇ ਅਪਰਾਧੀਆਂ ਦੀ ਖਾਤਰਦਾਰੀ ਤੇ ਸ਼ਰਨ ਦੇਣ ਦਾ ਉਹ ਉਸਨੂੰ ਚੰਗਾ ਬਦਲਾ ਦੇ ਰਹੀ ਹੈ। ਉਹ ਗੁਰੂ ਦੀ ਮਾਂ ਤੇ ਬੱਚਿਆਂ ਨੂੰ ਮੌਤ ਦੇ ਮੂੰਹੋਂ ਬਚਾ ਕੇ ਲਿਆਇਆ ਹੈ ਤੇ ਇਸ ਬਦਲੇ ਉਹਦੀ ਖੇਚਲ ਤੇ ਮਹਿਮਾਨ ਨਿਵਾਜ਼ੀ ਦਾ ਫਲ ਉਸ ਉਪਰ ਚੋਰੀ ਦਾ ਇਲਜ਼ਾਮ ਲਾਇਆ ਗਿਆ ਹੈ ਜਿਵੇਂ ਉਹ ਗੰਵਾਰ ਬਦਮਾਸ਼ ਹੋਵੇ। ਫਿਰ ਉਸਨੇ ਕਿਹਾ ਕਿ ਉਹ ਉਸ ਉਪਰ ਤੇ ਉਹਦੇ ਬੱਚਿਆਂ ਉਪਰ ਭਰੋਸਾ ਨਹੀਂ ਕਰ ਸਕਦਾ, ਉਹ ਛੇਤੀ ਹੀ ਉਸਦੇ ਘਰੋਂ ਚਲੇ ਜਾਣ।

ਬ੍ਰਾਹਮਣ ਉੱਚੀ-ਉੱਚੀ ਰੌਲਾ ਪਾਉਂਦਾ ਖੇੜੀ ਦੇ ਚੌਧਰੀ ਪਾਸ ਗਿਆ ਤੇ ਉਸਨੂੰ ਇਤਲਾਹ ਦਿੱਤੀ ਕਿ ਗੁਰੂ ਦੀ ਮਾਂ ਤੇ ਬੱਚੇ ਹੁਣੇ-ਹੁਣੇ ਹੀ ਉਹਦੇ ਘਰ ਆਏ ਹਨ ਤੇ ਕਿਹਾ ਕਿ ਉਸਨੂੰ ਤੇ ਚੌਧਰੀ ਨੂੰ, ਉਹਨਾਂ ਨੂੰ ਸਰਕਾਰੀ ਅਧਿਕਾਰੀਆਂ ਦੇ ਹਵਾਲੇ ਕਰਨ ਕਰਕੇ ਭਾਰੀ ਇਨਾਮ ਮਿਲੇਗਾ। ਫਿਰ ਬ੍ਰਾਹਮਣ ਤੇ ਚੌਧਰੀ ਦੋਵੇਂ ਹੀ ਉਤਲੇ ਅਫਸਰ, ਮੋਰਿੰਡੇ ਦੇ ਹਾਕਮ (ਥਾਣੇਦਾਰ) ਕੋਲ ਗਏ ਜੋ ਇੱਕ ਰੰਘੜ ਸੀ। ਉਹ ਦੋਹਾਂ ਨਾਲ ਬ੍ਰਾਹਮਣ ਦੇ ਘਰ ਗਿਆ ਤੇ ਉੱਥੋਂ ਗੁਰੂ ਦੀ ਮਾਤਾ ਤੇ ਉਹਦੇ ਦੋ ਪੋਤਰਿਆਂ ਨੂੰ ਪਕੜ ਕੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਕੋਲ ਲੈ ਗਿਆ। ਉਸਨੇ ਉਹਨਾਂ ਨੂੰ ਇੱਕ ਬੁਰਜ ਵਿੱਚ ਕੈਦ ਕਰਨ ਦਾ ਹੁਕਮ ਦੇ ਦਿੱਤਾ। ਅਗਲੇ ਦਿਨ ਲੋਕ ਉਹਨਾਂ ਨੂੰ ਵੇਖਣ ਲਈ ਵੱਡੀ ਗਿਣਤੀ ਵਿੱਚ ਆਏ ਤੇ ਕ੍ਰਿਤਘਣ ਤੇ ਧੋਖੇਬਾਜ਼ ਬ੍ਰਾਹਮਣ ਨੂੰ ਜੀ ਭਰ ਕੇ ਗਾਹਲਾਂ ਕੱਢਣ ਤੇ ਫਿਟਕਾਰਨ ਲੱਗੇ। ਵਜ਼ੀਰ ਖ਼ਾਂ ਨੇ ਬੱਚਿਆਂ ਨੂੰ ਆਪਣੇ ਸਾਹਮਣੇ ਪੇਸ਼ ਕਰਨ ਦਾ ਹੁਕਮ ਦਿੱਤਾ। ਜਦੋਂ ਗੁਰੂ ਜੀ ਦੀ ਮਾਤਾ ਨੇ ਇਹ ਹੁਕਮ ਸੁਣਿਆ ਤਾਂ ਇਹ ਉਹਦੇ ਕਾਲਜੇ ਵਿੱਚ ਤੀਰ ਵਾਂਗ ਲੱਗਾ।

ਇੱਕ ਸੁੱਚਾ ਨੰਦ ਨਾਮ ਦਾ ਖੱਤਰੀ ਜਿਸ ਨੇ ਗੁਰੂ ਜੀ ਦੇ ਪੁੱਤਰਾਂ 'ਚੋਂ ਇੱਕ ਨੂੰ ਆਪਣੀ ਲੜਕੀ ਲਈ ਵਰ ਬਣਾਉਣ ਦੀ ਅਸਫਲ ਕੋਸ਼ਿਸ਼ ਕੀਤੀ ਸੀ, ਅੱਗੇ ਵਧ ਕੇ ਕਹਿਣ ਲੱਗਾ ਕਿ ਬੱਚੇ ਸੱਚਮੁੱਚ ਹੀ ਸੱਪ ਦੀ ਉਲਾਦ ਹਨ ਤੇ ਗੁਰੂ ਦੇ ਪੁੱਤਰ ਵੱਡੇ ਹੋ ਕੇ ਆਪਣੇ ਪਿਤਾ ਵਾਂਗ ਹੀ ਘਾਤਕ ਤੇ ਹਾਨੀਕਾਰਕ ਹੋਣਗੇ। ਮੋਰਿੰਡਾ ਦੇ ਹਾਕਮ ਨੇ ਮਾਤਾ ਨੂੰ ਸ਼ਾਂਤ ਕਰਨ ਲਈ ਕਿਹਾ ਸੀ ਕਿ ਉਹ ਵਜ਼ੀਰ ਖ਼ਾਂ ਨੂੰ ਬੱਚੇ ਵਿਖਾ ਕੇ ਵਾਪਸ ਭੇਜ ਦੇਵੇਗਾ। ਉਸਨੇ ਉਸ ਉਪਰ ਅਵਿਸ਼ਵਾਸ ਕਰਦਿਆਂ ਹੋਇਆਂ ਦੋ ਬੱਚਿਆਂ ਨੂੰ ਆਪਣੇ ਦੋਹੀਂ ਪਾਸੀਂ ਪਾ ਕੇ ਲੁਕਾਉਣ ਦਾ ਯਤਨ ਕੀਤਾ। ਗੁਰੂ ਦੇ ਪੁੱਤਰ ਜੁਝਾਰ ਸਿੰਘ ? (ਜ਼ੋਰਾਵਰ ਸਿੰਘ ਸਹੀ ਹੈ) ਨੇ ਰੰਘੜ ਦੀ ਆਵਾਜ਼ ਸੁਣਦਿਆਂ ਹੀ ਆਪਣੀ ਦਾਦੀ ਨੂੰ

ਕਿਹਾ, "ਤੁਰਕ ਸਦਾ ਹੀ ਸਾਡੇ ਵੈਰੀ ਰਹੇ ਹਨ। ਅਸੀਂ ਉਹਨਾਂ ਤੋਂ ਕਿਵੇਂ ਬਚ ਕੇ ਜਾ ਸਕਦੇ ਹਾਂ ? ਇਸ ਲਈ ਸਾਨੂੰ ਸੂਬੇਦਾਰ ਕੋਲ ਜਾਣ ਦਿਉ।" ਇਹ ਕਹਿ ਕੇ ਉਸਨੇ ਆਪਣੇ ਛੋਟੇ ਭਰਾ ਫਤਿਹ ਸਿੰਘ ਨੂੰ ਨਾਲ ਲਿਆ ਤੇ ਰੰਘੜ ਦੇ ਨਾਲ ਤੁਰ ਪਏ। ਜਦੋਂ ਉਹ ਸੂਬੇਦਾਰ ਦੀ ਕਚਹਿਰੀ ਵਿੱਚ ਪਹੁੰਚੇ ਤਾਂ ਰੰਘੜ ਨੇ ਉਹਨਾਂ ਦੀਆਂ ਮੁਸੀਬਤਾਂ 'ਚ ਵਾਧਾ ਕਰਦਿਆਂ ਉਹਨਾਂ ਨੂੰ ਦੱਸਿਆ ਕਿ ਉਹਨਾਂ ਦਾ ਪਿਤਾ, ਦੋ ਵੱਡੇ ਭਰਾ ਤੇ ਉਹਨਾਂ ਦੇ ਸਾਥੀ ਚਮਕੌਰ ਦੇ ਯੁੱਧ ਵਿੱਚ ਮਾਰੇ ਜਾ ਚੁੱਕੇ ਹਨ। ਉਸਨੇ ਅੱਗੇ ਕਿਹਾ, "ਤੁਹਾਡੇ ਲਈ ਬਚਾ ਦੀ ਇੱਕੋ ਆਸ ਹੈ ਕਿ ਸੂਬੇਦਾਰ ਨੂੰ ਝੁਕ ਕੇ ਸਲਾਮ ਕਰੋ ਤੇ ਇਸਲਾਮ ਧਰਮ ਗ੍ਰਹਿਣ ਕਰ ਲਵੋ। ਇਸ ਤਰ੍ਹਾਂ ਉਹ ਸ਼ਾਇਦ ਤੁਹਾਡੀ ਜਾਨ ਬਖਸ਼ ਦੇਵੇ।"

ਜੁਝਾਰ ਸਿੰਘ (ਕਿ ਜ਼ੋਰਾਵਰ ਸਿੰਘ) ਜਦੋਂ ਸੂਬੇਦਾਰ ਦੇ ਸਾਹਮਣੇ ਪੇਸ਼ ਹੋਇਆ ਤਾਂ ਉਸਨੂੰ ਉਸਨੇ ਇੰਝ ਸੰਬੋਧਿਤ ਕੀਤਾ, "ਮੇਰੇ ਪਿਤਾ, ਪੂਜਨੀਕ ਗੁਰੂ ਗੋਬਿੰਦ ਸਿੰਘ ਮਰੇ ਨਹੀਂ ਹਨ। ਉਹਨਾਂ ਨੂੰ ਕੌਣ ਮਾਰ ਸਕਦਾ ਹੈ ? ਜੇ ਕੋਈ ਇਹ ਕਹੇ ਕਿ ਆਕਾਸ਼ ਨੂੰ ਲੰਗਾਰ ਪਾ ਸਕਦਾ ਹੈ, ਇਹ ਕਿਵੇਂ ਸੰਭਵ ਹੋ ਸਕਦਾ ਹੈ ? ਕੀ ਤੂਫਾਨ ਆਪਣੇ ਅੱਗੇ ਪਹਾੜ ਨੂੰ ਧਕੇਲ ਕੇ ਲਿਜਾ ਸਕਦਾ ਹੈ ? ਕੀ ਇਹ ਕਦੇ ਹੋ ਸਕਦਾ ? ਜੇ ਕੋਈ ਚੰਦ ਤੇ ਸੂਰਜ ਮੁੱਠੀ 'ਚ ਫੜਨ ਦੀ ਕੋਸ਼ਿਸ਼ ਕਰੇ ਤਾਂ ਇਹ ਅਜਿਹਾ ਕਮਾਲ ਹੈ ਜੋ ਪੂਰਾ ਕਰਨਾ ਅਸੰਭਵ ਹੈ। ਜੇ ਗੁਰੂ ਚਾਹੁੰਦੇ ਤਾਂ ਤੁਹਾਡਾ ਨਿਸ਼ਾਨ ਮਿਟਾ ਦਿੰਦੇ ਪ੍ਰੰਤੂ ਉਸਨੇ ਰੱਬੀ ਹੁਕਮ 'ਚ ਤੁਰਨਾ ਠੀਕ ਜਾਣਿਆ। ਜਦੋਂ ਅਸੀਂ ਆਪਣਾ ਸੀਸ ਆਪਣੇ ਪਿਤਾ ਜੋ ਅਜਿਹਾ ਮਹਾਨ ਗੁਰੂ ਹੈ, ਉਹਦੀ ਭੇਟਾ ਕਰ ਦਿੱਤਾ ਹੈ ਤਾਂ ਅਸੀਂ ਇਹ ਸੀਸ ਝੂਠੇ, ਫਰੇਬੀ ਤੇ ਪਾਪੀ ਅੱਗੇ ਕਿਉਂ ਝੁਕਾਈਏ ?' ਇਹ ਸੁਣ ਕੇ ਸਭ ਲੋਕਾਂ ਨੇ ਪੁਕਾਰ ਕੀਤੀ ਕਿ ਬੱਚਿਆਂ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਜਾਵੇ। ਹੁਣ (ਨਾਂ ਪੱਖੋਂ ਉਲਟੇ ਕੰਮਾਂ ਵਾਲੇ) ਸੁੱਚਾ ਨੰਦ ਨੇ ਦਖਲ ਦਿੱਤਾ ਤੇ ਫਿਰ ਦੁਹਰਾਇਆ ਕਿ ਉਹ ਫਨੀਅਰ ਸੱਪ ਦੇ ਬੱਚੇ ਹਨ ਤੇ ਉਹ ਸਿਰ ਤੋਂ ਲੈਕੇ ਪੈਰਾਂ ਤੱਕ ਜ਼ਹਿਰ ਨਾਲ ਭਰੇ ਹਨ। ਉਸਨੇ ਕਿਹਾ, "ਵੇਖੋ ਮਿੱਤਰੋ, ਇਹਨਾਂ ਨੂੰ ਰਤਾ ਵੀ ਡਰ ਨਹੀਂ ਹੈ। ਇਹ ਇਤਨੇ ਅਭਿਮਾਨੀ ਹਨ ਕਿ ਸੂਬੇਦਾਰ ਦੀ ਬੇਇਜ਼ਤੀ ਕਰਦੇ ਹਨ ਤੇ ਆਗਿਆ ਦੀ ਪ੍ਰਵਾਹ ਨਹੀਂ ਕਰਦੇ। ਵਜ਼ੀਰ ਖ਼ਾਂ ਨੇ ਵਿਚਾਰ ਕੀਤੀ ਕਿ ਜੇ ਬੱਚੇ ਮੁਸਲਮਾਨ ਬਣ ਜਾਣ ਤਾਂ ਇਹ ਇਸਲਾਮ ਦੀ ਸ਼ਾਨ ਤੇ ਵਾਧੇ ਵਾਲੀ ਗੱਲ ਹੋਵੇਗੀ। ਉਸਨੇ ਉਹਨਾਂ ਨੂੰ ਕਿਹਾ ਕਿ ਜੇ ਉਹ ਉਸਦਾ ਧਰਮ ਅਪਣਾ ਲੈਣਗੇ ਤਾਂ ਉਹ ਉਹਨਾਂ ਨੂੰ ਜਾਗੀਰ ਦੇਵੇਗਾ, ਉਹਨਾਂ ਦਾ ਵਿਆਹ ਚੌਧਰੀਆਂ ਦੀਆਂ ਲੜਕੀਆਂ ਨਾਲ ਕਰਵਾ ਦੇਵੇਗਾ ਤੇ ਉਹ ਸੁਖੀ ਰਹਿਣਗੇ ਤੇ ਬਾਦਸ਼ਾਹ ਪਾਸੋਂ ਮਾਨ ਪਾਉਣਗੇ। ਜੁਝਾਰ ਸਿੰਘ (?) ਨੇ ਫਿਰ ਆਪਣੇ ਛੋਟੇ ਭਰਾ ਵੱਲ ਵੇਖਦਿਆਂ ਹੋਇਆਂ ਕਿਹਾ, "ਵੀਰਿਆ ਆਪਣੇ ਦਾਦਾ ਗੁਰੂ ਤੇਗ ਬਹਾਦਰ ਵਾਂਗ ਸਾਡਾ ਵੀ ਸ਼ਹੀਦੀ ਪਾਉਣ ਦਾ ਸਮਾਂ ਆ ਪਹੁੰਚਿਆ ਹੈ। ਤੇਰਾ ਕੀ ਖਿਆਲ ਹੈ ?" ਫਤਿਹ ਸਿੰਘ ਨੇ ਉੱਤਰ ਦਿੱਤਾ, "ਪਿਆਰੇ ਵੀਰ ਸਾਡੇ ਦਾਦਾ ਨੇ ਸਿਰ ਦੇ ਦਿੱਤਾ ਪਰ ਆਪਣਾ ਧਰਮ ਨਹੀਂ ਤਿਆਗਿਆ ਸੀ ਤੇ ਉਸਨੇ ਵੀ ਸਾਨੂੰ ਆਪਣੇ ਪੂਰਨਿਆਂ ਤੇ ਚੱਲਣ ਦਾ ਹੁਕਮ ਦਿੱਤਾ ਹੋਇਆ ਹੈ। ਹੁਣ ਅਸੀਂ ਖੰਡੇ ਦਾ ਅੰਮ੍ਰਿਤ ਛਕਿਆ ਹੋਇਆ ਹੈ, ਸਾਨੂੰ ਮੌਤ ਦੀ ਕੀ ਪ੍ਰਵਾਹ ਹੈ ? ਇਸ ਲਈ ਸਾਡੇ ਲਈ ਇਹੋ ਵਧੀਆ ਹੈ ਕਿ ਅਸੀਂ ਆਪਣੀਆਂ ਜਾਨਾਂ ਵਾਰੀਏ, ਆਪਣੇ ਧਰਮ ਦੀ ਰੱਖਿਆ ਕਰੀਏ ਤੇ ਤੁਰਕ ਉਪਰ ਪ੍ਰਮਾਤਮਾ ਦਾ ਕਹਿਰ ਵਰਤਾਈਏ।"

ਜੁਝਾਰ ਸਿੰਘ (?) (ਜ਼ੋਰਾਵਰ ਸਿੰਘ) ਨੇ ਫਿਰ ਉਸੇ ਵਿਸ਼ੇ ਤੇ ਬੋਲਦਿਆਂ ਕਿਹਾ, "ਮੇਰੇ ਵੀਰੇ, ਸਾਡੇ ਦਾਦੇ ਗੁਰੂ ਤੇਗ ਬਹਾਦਰ ਨੇ ਇਸਲਾਮ ਧਰਮ ਨੂੰ ਲੱਤ ਮਾਰ ਦਿੱਤੀ ਸੀ। ਆਪਣਾ ਘਰਾਣਾ ਕਿਤਨਾ ਕੁਲੀਨ ਤੇ ਸ੍ਰੇਸ਼ਟ ਹੈ। ਗੁਰੂ ਗੋਬਿੰਦ ਸਿੰਘ ਸਾਡਾ ਪਿਤਾ ਹੈ, ਗੁਰੂ ਤੇਗ ਬਹਾਦਰ ਜਿਹਾ ਵਿਅਕਤੀ ਸਾਡਾ ਦਾਦਾ ਸੀ, ਗੁਰੂ ਹਰਿ ਗੋਬਿੰਦ ਜਿਹਾ ਵਿਅਕਤੀ ਸਾਡਾ ਪੜਦਾਦਾ ਸੀ। ਅਸੀਂ ਜੋ ਉਹਨਾਂ ਦੀ ਸੰਤਾਨ ਹਾਂ, ਉਹਨਾਂ ਦੇ ਨਾਂ ਨੂੰ ਕਲੰਕ ਨਹੀਂ ਲਾ ਸਕਦੇ।" ਛੋਟਾ ਸਾਹਿਬਜ਼ਾਦਾ ਹੋਰ ਵੀ ਜ਼ਿਆਦਾ ਕ੍ਰੋਧ ਵਿੱਚ ਆ ਕੇ ਕਹਿਣ ਲੱਗਾ, "ਐ ਸੂਬੇਦਾਰ, ਸੁਣ ! ਮੈਂ ਤੇਰੇ ਧਰਮ ਤੇ ਲੱਤ ਮਾਰਦਾ ਹਾਂ। ਮੈਂ ਆਪਣਾ ਧਰਮ ਕਦੇ ਨਹੀਂ ਛੱਡਾਂਗਾ। ਸਾਡੇ ਪਰਿਵਾਰ ਦੀ ਰੀਤੀ ਰਹੀ ਹੈ ਕਿ ਅਸੀਂ ਧਰਮ ਛੱਡਣ ਲਾਲੋਂ ਜਾਨ ਦੇ ਦੇਣ ਦੀ ਰੀਤੀ ਨਿਭਾਉਂਦੇ ਹਾਂ। ਹੇ ਮੂਰਖ ! ਸਾਨੂੰ ਦੁਨਿਆਵੀ ਵਸਤੂਆਂ ਦਾ ਲਾਲਚ ਦੇ ਕੇ ਕਿਉਂ ਭਰਮਾਉਂਦਾ ਹੈ? ਅਸੀਂ ਝੂਠੇ ਲਾਲਚਾਂ ਤੇ ਪੇਸ਼ਕਸ਼ਾਂ ਨਾਲ ਆਪਣੇ ਰਾਹ ਤੋਂ ਕਦੇ ਭਟਕਾਂਗੇ ਨਹੀਂ। ਸਾਡੇ ਦਾਦੇ ਨਾਲ ਤੁਰਕਾਂ ਵੱਲੋਂ ਅਪਮਾਨ ਤੇ ਅਯੋਗ ਵਿਵਹਾਰ ਉਹ ਅੱਗ ਪੈਦਾ ਕਰੇਗਾ ਜੋ ਤੁਹਾਨੂੰ ਲਾਂਬੂ ਲਾਵੇਗੀ ਤੇ ਸਾਡੀਆਂ ਸ਼ਹਾਦਤਾਂ ਲਾਟਾਂ ਨੂੰ ਹੋਰ ਹਵਾ ਦੇਣਗੀਆਂ। ਇਸ ਤਰ੍ਹਾਂ ਅਸੀਂ ਆਪਣਾ ਧਰਮ ਗੁਆਏ ਬਿਨਾਂ ਹੀ ਤੁਰਕਾਂ ਦਾ ਰਾਜ ਤਬਾਹ ਕਰ ਦੇਵਾਂਗਾ।"

ਮੁਸਲਮਾਨ ਸੂਬੇਦਾਰ ਇਸ ਪ੍ਰਕਾਰ ਦੀਆਂ ਖਰੀਆਂ-ਖਰੀਆਂ ਸਹਿਣ ਨਾ ਕਰ ਸਕਿਆ ਤੇ ਇਤਿਹਾਸਕਾਰ ਦੇ ਸ਼ਬਦਾਂ ਵਿੱਚ ਤਪ ਰਹੀ ਭੱਠੀ 'ਚ ਰੇਤ ਵਾਂਗ ਭੁੱਜਣ ਲੱਗਾ। ਉਸਨੇ ਕਿਹਾ ਕਿ ਉਹ ਬੱਚਿਆਂ ਨੂੰ ਮੌਤ ਦੀ ਸਜ਼ਾ ਦੇਵੇਗਾ। ਉਹਨਾਂ ਨੂੰ ਕਿਸੇ ਦਾ ਡਰ ਹੀ ਨਹੀਂ ਹੈ। ਉਹਨਾਂ ਦੇ ਬੋਲ ਤਾਂ ਦੂਸਰਿਆਂ ਵਿੱਚ ਵੀ ਅਸ਼ਰਧਾ ਤੇ ਅਸੰਤੋਸ਼ ਤੇ ਲਾਪਰਵਾਹੀ ਪੈਦਾ ਕਰਨਗੇ। ਸੁੱਚਾ ਨੰਦ ਤਾਂ ਪਹਿਲਾਂ ਹੀ ਸੂਬੇਦਾਰ ਦੀ ਪੁਸ਼ਟੀ ਕਰਨ ਲਈ ਤਿਆਰ ਸੀ, ਉਸਨੇ ਬੱਚਿਆਂ ਨੂੰ ਮੌਤ ਦੇ ਘਾਟ ਉਤਾਰ ਦੇਣ ਦੇ ਹੋਰ ਕਾਰਨ ਵੀ ਦੱਸੇ। ਉਸਨੇ ਕਿਹਾ ਕਿ ਉਹ ਸੂਬੇਦਾਰ ਸਾਹਮਣੇ ਗੁਸਤਾਖੀ ਨਾਲ ਬੋਲੇ ਹਨ, ਜਦੋਂ ਉਹ ਵੱਡੇ ਹੋਏ ਤਾਂ ਉਹ ਆਪਣੇ ਪਿਤਾ ਦੇ ਪੂਰਨਿਆਂ ਤੇ ਹੀ ਚੱਲਣਗੇ ਤੇ ਸਾਡੀ ਸੈਨਾ ਤਬਾਹ ਕਰਨਗੇ। ਉਹਨਾਂ ਤੋਂ ਕਿਸ ਭਲੇ ਦੀ ਆਸ ਹੋ ਸਕਦੀ ਹੈ ? ਉਹ ਸਦਾ ਹੀ ਵਿਦ੍ਰੋਹ ਫੈਲਾਉਂਦੇ ਰਹਿਣਗੇ। ਉਹ ਅਜਿਹੇ ਕੈਦੀ ਹਨ ਜਿਹਨਾਂ ਨੂੰ ਮਾਫੀ ਦੇਣ ਦਾ ਕੋਈ ਕਾਰਨ ਨਹੀਂ ਬਣਦਾ। ਜੇ ਉਹਨਾਂ ਨੂੰ ਛੱਡ ਦਿੱਤਾ ਗਿਆ ਤਾਂ ਪਤਾ ਨਹੀਂ ਉਹ ਕੀ ਕਰ ਦੇਣ। ਉਹਨਾਂ ਨੂੰ ਦਬਾਉਣ ਦਾ ਇੱਕੋ ਇੱਕ ਰਾਹ ਮੌਤ ਦਾ ਦੰਡ ਹੈ।

ਫਿਰ ਮਲੇਰਕੋਟਲੇ ਦਾ ਨਵਾਬ ਖੁੱਲ੍ਹ ਕੇ ਬੋਲਿਆ, "ਹੇ ਸੂਬੇਦਾਰ ! ਇਹ ਤਾਂ ਪੰਘੂੜੇ 'ਚ ਦੁੱਧ ਚੁੰਘਦੇ ਬੱਚੇ ਹਨ, ਇਹ ਇਤਨੇ ਛੋਟੇ ਹਨ ਕਿ ਕੋਈ ਅਪਰਾਧ ਨਹੀਂ ਕਰ ਸਕਦੇ। ਉਹਨਾਂ ਨੂੰ ਚੰਗੇ ਮਾੜੇ ਦੇ ਫਰਕ ਦਾ ਵੀ ਪਤਾ ਨਹੀਂ। ਇਸ ਲਈ ਕ੍ਰਿਪਾ ਕਰਕੇ ਇਹਨਾਂ ਨੂੰ ਛੱਡ ਦਿਉ। ਇਸ ਬੇਨਤੀ ਦਾ ਕੋਈ ਅਸਰ ਨਾ ਹੋਇਆ ਪ੍ਰੰਤੂ ਬੱਚਿਆਂ ਨੂੰ ਮਾਰਨ ਲਈ ਹਰ ਕਿਸੇ ਨੇ ਤਿਆਰ ਹੋਣ ਵਿੱਚ ਢਿੱਲ ਵਿਖਾਈ। ਉਹਦੇ ਸੇਵਕ ਜੋ ਉੱਥੇ ਹਾਜ਼ਰ ਸਨ ਕਹਿਣ ਲੱਗੇ ਕਿ ਉਹਦੇ ਲਈ ਤਾਂ ਉਹ ਆਪਣੀ ਜਾਨ ਕੁਰਬਾਨ ਕਰਨ ਲਈ ਤਿਆਰ ਹਨ ਪਰ ਉਹ ਜ਼ੱਲਾਦ ਨਹੀਂ ਬਣ ਸਕਦੇ। ਉਹ ਸੱਜੇ ਖੱਬੇ ਵੇਖਣ ਲੱਗਾ ਪ੍ਰੰਤੂ ਸਭ 'ਅਮਲਾ-ਫੈਲਾ' ਬੱਚਿਆਂ ਲਈ ਤਰਸ ਦੀ ਭਾਵਨਾ ਕਰਕੇ ਤੇ ਮਾਰਨ ਲਈ ਨਾਂਹ ਦੇ

ਪ੍ਰਮਾਣ ਵਜੋਂ ਨੀਵੀਂ ਪਾਈ ਬੈਠਾ ਸੀ। ਫਿਰ ਪਿੱਛੇ ਵੇਖ ਕੇ ਉਹ ਇੱਕ ਗਿਲਜ਼ਈ ਵੱਲ ਝਾਕਿਆ ਜੋ ਆਪਣੀ ਜਾਤੀ ਦੀ ਸੁਭਾਵਿਕ ਨਿਰਦਇਤਾ ਕਰਕੇ ਇਹ ਖ਼ੂਨੀ ਕਾਰਾ ਕਰਨ ਲਈ ਤਿਆਰ ਹੋ ਗਿਆ। ਸਿੱਖਾਂ ਵਿੱਚ ਇਹ ਆਮ ਵਿਸ਼ਵਾਸ ਹੈ ਕਿ ਬੱਚਿਆਂ ਨੂੰ ਦੀਵਾਰ ਵਿੱਚ ਚਿਣ ਦਿੱਤਾ ਗਿਆ, ਤੇ ਇਸੇ ਤਰ੍ਹਾਂ ਹੀ ਮਾਰਿਆ ਗਿਆ ਪ੍ਰੰਤੂ ਸੂਰਜ ਪਰਕਾਸ਼ ਤੇ ਗੁਰਬਿਲਾਸ ਦੇ ਦੋਵੇਂ ਹੀ ਲੇਖਕ ਵਰਣਨ ਕਰਦੇ ਹਨ ਕਿ ਬੱਚਿਆਂ ਨੂੰ ਉਮਰ ਦੇ ਹਿਸਾਬ ਵਾਰੀ-ਵਾਰੀ ਗਿਲਜ਼ਈ ਜੱਲਾਦ ਨੇ ਤਲਵਾਰ ਦੇ ਘਾਟ ਉਤਾਰ ਦਿੱਤਾ। ਉਹ ਇੱਕ ਦੂਸਰੇ ਤੋਂ ਪਹਿਲਾਂ ਸ਼ਹੀਦ ਹੋਣ ਲਈ ਬਿਦ ਰਹੇ ਸਨ। ਦੋਵੇਂ ਬੱਚੇ ਜੁਝਾਰ ਸਿੰਘ (?) ਤੇ ਫਤਿਹ ਸਿੰਘ 9 ਤੇ 7 ਸਾਲ ਦੇ ਸਨ। ਇਹ ਸਾਕਾ 13 ਪੋਹ ਸੰਮਤ 1762 (1705 ਈਸਵੀ) ਨੂੰ ਹੋਇਆ।

ਇੱਕ ਧਨੀ ਸਿੱਖ ਨੇ, ਜਿਸਦਾ ਨਾਮ ਟੋਡਰ ਮੱਲ ਸੀ, ਜਦੋਂ ਸੁਣਿਆ ਕਿ ਸਾਹਿਬਜ਼ਾਦੇ ਕੈਦ ਵਿੱਚ ਹਨ ਤਾਂ ਕਾਹਲੀ-ਕਾਹਲੀ ਸੂਬੇਦਾਰ ਕੋਲ ਬੱਚਿਆਂ ਦੀ ਰਿਹਾਈ ਲਈ ਰਕਮ ਜਾਂ ਤਾਵਾਨ ਭਰ ਕੇ ਛੁਡਾਉਣ ਦੇ ਇਰਾਦੇ ਨਾਲ ਪਹੁੰਚਿਆ ਪਰ ਉਹ ਦੇਰੀ ਨਾਲ ਪਹੁੰਚਿਆ। ਬੱਚਿਆਂ ਨੂੰ ਪਹਿਲਾਂ ਹੀ ਮੌਤ ਦੇ ਘਾਟ ਉਤਾਰਿਆ ਜਾ ਚੁੱਕਾ ਸੀ। ਫਿਰ ਉਹ ਗੁਰੂ ਦੀ ਮਾਤਾ, ਮਾਤਾ ਗੁਜਰੀ ਵੱਲ ਗਿਆ ਜਿਸਨੇ ਅਜੇ ਆਪਣੇ ਪੋਤਰਿਆਂ ਦੇ ਮਾਰੇ ਜਾਣ ਬਾਰੇ ਨਹੀਂ ਸੁਣਿਆ ਸੀ ਪ੍ਰੰਤੂ ਉਹ ਮਾਨਸਕ ਕਸ਼ਟ ਤੇ ਚਿੰਤਾ ਨਾਲ ਪੀੜਤ ਜ਼ਰੂਰ ਸੀ। ਉਹ ਵਾਰ-ਵਾਰ ਗੁਰੂ ਸਾਹਿਬਾਨ ਦਾ ਧਿਆਨ ਧਰ ਕੇ ਆਪਣੇ ਛੋਟੇ-ਛੋਟੇ ਬਾਲਕਾਂ ਦੀ ਰੱਖਿਆ ਲਈ ਪ੍ਰਾਰਥਨਾ ਕਰ ਰਹੀ ਸੀ। 'ਹੇ ਗੁਰੂ ਨਾਨਕ ਮੇਰੇ ਪੋਤਰਿਆਂ ਦੇ ਸਿਰ ਦਾ ਵਾਲ ਵੀ ਵਿੰਗਾ ਨਾ ਹੋਵੇ। ਹੇ ਮੇਰੇ ਪੁੱਤਰ, ਗੁਰੂ ਗੋਬਿੰਦ ਸਿੰਘ, ਮੇਰੇ ਗੁਨਾਹ ਬਖਸ਼ ਤੇ ਹੁਣ ਮੇਰੀ ਰੱਖਿਆ ਕਰ। ਮੈਂ ਬਹੁਤ ਦੁਖੀ ਹਾਂ। ਮੈਨੂੰ ਨਹੀਂ ਪਤਾ ਕਿ ਅੱਜ ਮੇਰੇ ਪੋਤਰਿਆਂ ਨਾਲ ਕੀ ਹੋਣ ਵਾਲਾ ਹੈ। ਟੋਡਰ ਮੱਲ ਨੇ ਉਸਨੂੰ ਗਮਗੀਨ ਖਬਰ ਦੱਸਣ ਦਾ ਯਤਨ ਕੀਤਾ ਪਰ ਉਹਦੀ ਆਵਾਜ਼ ਗਲੇ ਵਿੱਚ ਹੀ ਅਟਕ ਗਈ। ਇਹ ਵੇਖ ਕੇ ਮਾਤਾ ਗੁਜਰੀ ਬਹੁਤ ਭੈ-ਭੀਤ ਹੋ ਗਈ ਤੇ ਇਕਦਮ ਖੜੀ ਹੋ ਕੇ ਕਹਿਣ ਲੱਗੀ, "ਮੈਨੂੰ ਸੱਚ ਦੱਸੋ ! ਤੂੰ ਇਤਨਾ ਗਮਗੀਨ ਕਿਉਂ ਹੈ ? ਉਹ ਮੇਰੇ ਪੋਤਰਿਆਂ ਨੂੰ ਕਦੋਂ ਵਾਪਸ ਭੇਜਣਗੇ ਤੇ ਉਹ ਉਹਨਾਂ ਤੋਂ ਕੀ ਪੁੱਛ ਰਹੇ ਹਨ ?" ਟੋਡਰ ਮੱਲ ਫਿਰ ਮਨ ਕਰੜਾ ਕਰਕੇ ਉਸਨੂੰ ਇੰਝ ਮੁਖਾਤਿਬ ਹੋਇਆ, "ਮੈਂ ਆਪਣਾ ਦਿਲ ਪੱਥਰ ਬਣਾ ਕੇ ਤੁਹਾਨੂੰ ਤੁਹਾਡੇ ਪੋਤਰਿਆਂ ਦੀ ਮੌਤ ਦੀ ਖਬਰ ਦੇਣ ਆਇਆ ਹਾਂ। ਹੇ ਮਾਤਾ, ਤੇਰੀਆਂ ਅੱਖਾਂ ਦੇ ਤਾਰੇ, ਦੁਨੀਆਂ ਦੀ ਓਟ, ਤੇ ਤੇਰੇ ਸਿੱਖਾਂ ਦਾ ਜੀਵਨ, ਤੇ ਗੁਰੂ ਦੇ ਲਾਡਲੇ ਅੱਜ ਤੁਰਕਾਂ ਨੇ ਕਤਲ ਕਰ ਦਿੱਤੇ ਹਨ।" ਇਹ ਖਬਰ ਸੁਣਦਿਆਂ ਹੀ ਮਾਤਾ ਗੁਜਰੀ ਇਸ ਤਰ੍ਹਾਂ ਡਿੱਗ ਪਈ ਜਿਵੇਂ ਉਸ ਉਪਰ ਪਹਾੜ ਆ ਡਿੱਗਿਆ ਹੋਵੇ। ਟੋਡਰ ਮੱਲ ਬੇਹੋਸ਼ ਹੋਈ ਮਾਤਾ ਨੂੰ ਆਪਣੇ ਝੱਗੇ ਨਾਲ ਹੀ ਝੱਲ ਮਾਰ ਕੇ ਹਵਾ ਦੇਣ ਲੱਗਾ।

ਥੋੜੀ ਜਿਹੀ ਹੋਸ਼ ਆਉਣ ਤੇ ਉਹ ਆਪਣੇ ਪੋਤਰਿਆਂ ਨੂੰ ਆਵਾਜ਼ਾਂ ਮਾਰਨ ਲੱਗੀ, "ਵੇ ਜੁਝਾਰ ਸਿੰਘ, ਵੇ ਫਤਿਹ ਸਿੰਘ, ਤੁਸੀਂ ਮੈਨੂੰ ਇਤਨਾ ਪਿਆਰ ਕਰਦੇ ਸੀ, ਤੁਸੀਂ ਕਿਧਰ ਚਲੇ ਗਏ ? ਮੈਨੂੰ ਵੀ ਆਪਣੇ ਨਾਲ ਹੀ ਲੈ ਜਾਓ। ਕੌਣ ਹੁਣ ਆ ਕੇ ਮੇਰੀ ਗੋਦੀ ਵਿੱਚ ਬੈਠੇਗਾ ? ਮੈਂ ਹੁਣ ਤੁਹਾਨੂੰ ਕਿਵੇਂ ਵੇਖਾਂਗੀ ? ਓ ਮੇਰੇ ਜੁਆਨ ਯੋਧਿਓ, ਮੇਰੇ ਵਿਹੜੇ

ਦੇ ਚਾਨਣੋਂ, ਮੇਰੇ ਪਰਿਵਾਰ ਦੇ ਸੂਰਜੋ, ਮੈਂ ਨਹੀਂ ਜਾਣਦੀ ਅੱਜ ਤੁਸੀਂ ਕਿਸ ਦੁੱਖ 'ਚੋਂ ਲੰਘੇ ਹੋ ? ਹੇ ਮੇਰੇ ਪੋਤਰਿਓ ਤੁਹਾਡੇ ਸੁੱਤਿਆਂ ਵੱਲ ਵੀ ਮੈਂ ਪਿੱਠ ਨਹੀਂ ਕਰਦੀ ਸੀ ਤੇ ਅੱਜ ਦੁਸ਼ਟ ਮੁਸਲਮਾਨਾਂ ਨੇ ਮੇਰੀਆਂ ਅੱਖਾਂ ਦੇ ਤਾਰਿਓ, ਮੇਰੇ ਸੋਹਣਿਓ, ਤੁਹਾਨੂੰ ਮਾਰ ਦਿੱਤਾ ਹੈ। ਮੈਂ ਆਪਣੇ ਪੋਤਰੇ ਦੂਸਰਿਆਂ ਦੀਆਂ ਨਜ਼ਰਾਂ ਤੋਂ ਲੁਕਾ-ਲੁਕਾ ਰੱਖਦੀ ਸੀ ਤੇ ਵੇਖੋ ਅੱਜ ਕੀ ਭਾਣਾ ਵਰਤ ਗਿਆ ਹੈ। ਹੇ ਮੇਰੇ ਬੱਚਿਓ ਮੈਂ ਤੁਹਾਡੇ ਨਾਲ ਅਜਿਹਾ ਕੀ ਕੀਤਾ ਹੈ ਕਿ ਤੁਸੀਂ ਮੈਨੂੰ ਇਕੱਲੀ ਨੂੰ ਦੁਖੀ ਛੱਡ ਕੇ ਤੁਰ ਗਏ ਹੋ ?" ਇਹ ਕਹਿ ਕੇ ਉਹ ਧੜੱਮ ਕਰਕੇ ਫਰਸ਼ ਤੇ ਡਿੱਗ ਪਈ ਤੇ ਉਸਦੀ ਰੂਹ ਪਰਵਾਜ਼ ਕਰ ਗਈ। ਟੋਡਰ ਮੱਲ ਨੇ ਗੁਰੂ ਦੀ ਮਾਤਾ ਤੇ ਉਹਦੇ ਪੋਤਰਿਆਂ ਦੀਆਂ ਲਾਸ਼ਾਂ ਦਾ ਸਸਕਾਰ ਕਰ ਦਿੱਤਾ ਤੇ ਉਹਨਾਂ ਦੀ ਰਾਖ ਧਰਤੀ 'ਚ ਦਬਾ ਦਿੱਤੀ। ਪਿੱਛੋਂ ਉਸ ਥਾਂ ਤੇ 'ਫਤਿਹਗੜ ਨਾਮ ਦਾ ਸਿੱਖ ਗੁਰਦੁਆਰਾ ਉਸਾਰਿਆ ਗਿਆ।

ਜਦੋਂ ਤੁਰਕਾਂ ਨੂੰ ਪਤਾ ਲੱਗਾ ਕਿ ਜਿਸ ਬ੍ਰਾਹਮਣ ਨੇ ਗੁਰੂ ਦੀ ਮਾਤਾ ਤੇ ਬੱਚਿਆਂ ਨਾਲ ਵਿਸ਼ਵਾਸ਼ਘਾਤ ਕੀਤਾ ਹੈ, ਉਸ ਕੋਲ ਉਹਨਾਂ ਦਾ ਬਹੁਤ ਧਨ ਹੈ ਤਾਂ ਉਸਨੂੰ ਸਣੇ ਪਰਿਵਾਰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਉਸਨੂੰ ਯਾਤਨਾਵਾਂ ਤੇ ਤਸੀਹੇ ਦੇ ਕੇ ਖਜ਼ਾਨਾ ਲੁਕਾ ਕੇ ਰੱਖਣ ਵਾਲੀ ਥਾਂ ਦੱਸਣ ਲਈ ਕਿਹਾ। ਉਸਨੇ ਉਹ ਥਾਂ ਦਾ ਸੰਕੇਤ ਦੇ ਦਿੱਤਾ ਜਿਸ ਥਾਂ ਉਸਨੇ ਮਾਤਾ ਗੁਜਰੀ ਦਾ ਧਨ ਦੱਬਿਆ ਸੀ, ਪ੍ਰੰਤੂ ਧਨ ਉੱਥੋਂ ਨਾ ਲੱਭਾ। ਤੁਰਕ ਇਹ ਸਮਝਦੇ ਹੋਏ ਕਿ ਉਹਨਾਂ ਨਾਲ ਉਹ ਛਲ ਕਰ ਰਿਹਾ ਹੈ, ਉਸਨੂੰ ਉੱਦੋਂ ਤੱਕ ਤਸੀਹੇ ਦਿੰਦੇ ਰਹੇ ਜਦ ਤੱਕ ਉਹਦੀ ਰੂਹ ਨਰਕ-ਕੁੰਡ ਵੱਲ ਉਡਾਰੀ ਨਾ ਮਾਰ ਗਈ।

ਜਦੋਂ ਗੁਰੂ ਜੀ ਇਹ ਵੇਰਵੇ ਸੁਣ ਰਹੇ ਸਨ ਤਾਂ ਉਹ ਕਟਾਰ ਨਾਲ ਝਾੜੀ ਪੁੱਟ ਰਹੇ ਸਨ। ਉਸਨੇ ਕਿਹਾ, "ਜਿਵੇਂ ਮੈਂ ਇਸ ਝਾੜੀ ਦੀਆਂ ਜੜ੍ਹਾਂ ਖੱਗ ਰਿਹਾ ਹਾਂ ਇਵੇਂ ਹੀ ਤੁਰਕਾਂ ਦੀਆਂ ਜੜ੍ਹਾਂ ਪੁੱਟੀਆਂ ਜਾਣਗੀਆਂ।" ਉਸਨੇ ਪੁੱਛਿਆ ਕਿ ਮਲੇਰਕੋਟਲਾ ਦੇ ਨਵਾਬ ਤੋਂ ਬਿਨਾਂ ਕੋਈ ਹੋਰ ਵੀ ਬੱਚਿਆਂ ਦੀ ਹਿਮਾਇਤ ਵਿੱਚ ਬੋਲਿਆ ਸੀ। ਹਰਕਾਰੇ ਨੇ ਉੱਤਰ ਨਾਂਹ ਵਿੱਚ ਦਿੱਤਾ। ਗੁਰੂ ਜੀ ਨੇ ਫਿਰ ਕਿਹਾ ਕਿ ਜਦੋਂ ਤੁਰਕਾਂ ਦੇ ਰਾਜ ਦੀਆਂ ਜੜ੍ਹਾਂ ਪੁੱਟੀਆਂ ਗਈਆਂ ਤਦ ਨਵਾਬ ਦੀਆਂ ਜੜ੍ਹਆਂ ਰਹਿਣਗੀਆਂ। ਉਸ ਦੇ ਸਿੱਖ ਜਾ ਕੇ ਇੱਕ ਦਿਨ ਸਰਹਿੰਦ ਤਬਾਹ ਕਰ ਦੇਣਗੇ।

ਗੁਰੂ ਜੀ ਨੇ ਜੱਟਪੁਰੇ ਤੋਂ ਤੁਰਨ ਤੋਂ ਪਹਿਲਾਂ ਆਪਣੇ ਮੇਜ਼ਬਾਨ ਕਲ੍ਹਾ ਨੂੰ ਆਪਣੀ ਯਾਦ ਵਿੱਚ ਤਲਵਾਰ ਸੰਭਾਲ ਕੇ ਰੱਖਣ ਲਈ ਦਿੱਤੀ। ਉਸਨੂੰ ਕਿਹਾ ਗਿਆ ਕਿ ਉਹ ਇਸਦੀ ਪੂਜਾ ਫੁੱਲਾਂ ਤੇ ਧੂਪ ਸੁਗੰਧੀ ਨਾਲ ਕਰੇ। ਜਦ ਤੱਕ ਉਹ ਇਸ ਤਰ੍ਹਾਂ ਕਰਦਾ ਰਹੇਗਾ, ਉਹ ਤੇ ਉਹਦਾ ਪਰਿਵਾਰ ਵਧਦੇ-ਫੁੱਲਦੇ ਰਹਿਣਗੇ, ਜਦੋਂ ਹੀ ਉਸਨੇ ਇਹ ਪਹਿਨ ਲਈ, ਉਹਦੀ ਮਿਲਖ ਖਤਮ ਹੋ ਜਾਏਗੀ। ਕਲ੍ਹਾ ਨੇ ਆਪਣੇ ਜੀਵਨ-ਕਾਲ ਵਿੱਚ ਤਲਵਾਰ ਗੁਰੂ ਜੀ ਦੀ ਆਗਿਆ ਅਨੁਸਾਰ ਹੀ ਸੰਭਾਲ ਕੇ ਰੱਖੀ ਤੇ ਉਸ ਪਿੱਛੋਂ ਉਹਦੇ ਪੁੱਤਰ ਨੇ ਵੀ ਇਵੇਂ ਹੀ ਕੀਤਾ। ਪ੍ਰੰਤੂ ਉਸ ਦੇ ਪੋਤਰੇ ਨੇ ਤਲਵਾਰ ਪਹਿਨ ਲਈ ਤੇ ਉਸਨੇ ਸ਼ਿਕਾਰ ਵਿੱਚ ਇਹਦੀ ਵਰਤੋਂ ਕੀਤੀ। ਉਸਨੇ ਹਿਰਨ ਦੇ ਮਾਰਨ ਦੀ ਕੋਸ਼ਿਸ਼ ਕਰਦਿਆਂ ਆਪਣੇ ਪੱਟ ਤੇ ਮਾਰ ਲਈ ਤੇ ਜ਼ਖ਼ਮ ਨਾਲ ਮਰ ਗਿਆ। ਸੂਰਜ ਪਰਕਾਸ਼ ਦਾ ਲੇਖਕ ਲਿਖਦਾ ਹੈ ਕਿ ਉਹ ਘਟਨਾ ਉਹਦੇ ਬਚਪਨ ਵਿੱਚ ਵਾਪਰੀ ਸੀ ਤੇ ਉਸਨੂੰ ਅਜੇ ਤੱਕ ਯਾਦ ਹੈ।

# ਕਾਂਡ—70

ਗੁਰੂ ਜੀ ਤੁਰਕਾਂ ਤੋਂ ਪਿੱਛੇ ਹੱਟਦੇ ਗਏ ਤੇ ਪਾਲਕੀ ਤੇ ਜੱਟਪੁਰਾ ਤੋਂ ਦੀਨਾ ਵੱਲ ਤੁਰ ਪਏ। ਰਾਹ ਵਿੱਚ ਇੱਕ ਸਿੱਖ ਉਹਨਾਂ ਨੂੰ ਮਿਲਿਆ, ਜਿਸ ਨੇ ਉਹਨਾਂ ਨੂੰ ਕਾਠੀ ਸਣੇ ਘੋੜਾ ਪੇਸ਼ ਕੀਤਾ। ਦੀਨੇ ਪਹੁੰਚ ਕੇ ਉਹ ਜੋਧਰਾਏ ਦੇ ਪੋਤਰਿਆਂ ਸ਼ਮੀਰ, ਲਖਮੀਰ ਤੇ ਤਖਤ ਮੱਲ ਨੂੰ ਮਿਲੇ। ਜੋਧਮੱਲ ਨੇ ਗੁਰੂ ਹਰਿ ਗੋਬਿੰਦ ਨੂੰ ਗਰੂਸਰ ਦੀ ਲੜਾਈ ਵਿੱਚ ਸਾਜ਼ੋਸਮਾਨ ਦੀ ਤੇ ਰਸਦ ਪਾਣੀ ਦੀ ਸਹਾਇਤਾ ਦਿੱਤੀ ਸੀ। ਜੋਧ ਰਾਏ ਦਾ ਪਰਿਵਾਰ ਪਹਿਲਾਂ ਕਾਂਗੜੇ ਵਿੱਚ ਰਿਹਾ ਕਰਦਾ ਸੀ। ਉਸਦੇ ਪੋਤਰੇ ਉਹ ਪਿੰਡ ਛੱਡ ਕੇ ਦੀਨਾ ਚਲੇ ਗਏ ਸਨ। ਗੁਰੂ ਜੀ ਨੇ ਉਹਨਾਂ ਜੁਆਨਾਂ ਨੂੰ ਕਿਹਾ ਕਿ ਉਹਦੀ ਆਓ-ਭਗਤ ਕਰਨ ਨਾਲ ਉਹਨਾਂ ਨੂੰ ਖਤਰਾ ਹੈ, ਪ੍ਰੰਤੂ ਉਹਨਾਂ ਨੇ ਕੋਈ ਭੈ ਅਨੁਭਵ ਨਾ ਕੀਤਾ ਤੇ ਸਗੋਂ ਉਹਨਾਂ ਦੀ ਵਧੀਆ ਪ੍ਰਾਹੁਣਾਚਾਰੀ ਕੀਤੀ। ਉੱਥੇ ਰਹਿ ਕੇ ਗੁਰੂ ਜੀ ਨੇ ਆਪਣੇ ਕੋਲ ਕੁਝ ਲੜਾਕੂ ਜੁਆਨ ਵੀ ਇਕੱਠੇ ਕਰ ਲਏ।

ਦੀਨਾ ਵਿਖੇ ਠਹਿਰਨ ਸਮੇਂ ਉਸ ਕੋਲ ਭਾਈ ਰੂਪਾ ਦੇ ਵੰਸ਼ ਵਿੱਚੋਂ ਭਾਈ ਪਰਮ ਸਿੰਘ ਤੇ ਧਰਮ ਸਿੰਘ ਦਰਸ਼ਨਾਂ ਨੂੰ ਆਏ, ਜਿਹਨਾਂ ਦਾ ਜ਼ਿਕਰ ਛੇਵੇਂ ਗੁਰੂ ਦੇ ਜੀਵਨ ਬਿਰਤਾਂਤ ਵਿੱਚ ਦਿੱਤਾ ਜਾ ਚੁੱਕਾ ਹੈ। ਪਰਮ ਸਿੰਘ ਤੇ ਧਰਮ ਸਿੰਘ ਨੇ ਗੁਰੂ ਜੀ ਨੂੰ ਇੱਕ ਘੋੜਾ ਤੇ ਇੱਕ ਪੋਸ਼ਾਕਾ ਭੇਟ ਕੀਤਾ। ਗੁਰੂ ਜੀ ਨੇ ਸ਼ਮੀਰ ਨੂੰ ਵਿਸ਼ੇਸ਼ ਆਦਰ ਦਿੱਤਾ ਤੇ ਉਸਨੂੰ ਉਹ ਘੋੜਾ ਤੇ ਪੋਸ਼ਾਕਾ ਦਿੱਤਾ ਜੋ ਪਰਮ ਸਿੰਘ ਤੇ ਧਰਮ ਸਿੰਘ ਵੱਲੋਂ ਭੇਟਾ ਕੀਤੇ ਗਏ ਸਨ। ਗੁਰੂ ਜੀ ਨੇ ਸ਼ਮੀਰ ਨੂੰ ਦੱਸਿਆ ਕਿ ਉਹ ਉੱਥੋਂ ਤੱਕ ਦੀ ਸਾਰੀ ਭੂਮੀ ਦਾ ਮਾਲਕ ਹੋਵੇਗਾ ਜਿੱਥੋਂ ਤੱਕ ਉਹ ਘੋੜਾ ਫੇਰ ਲਵੇਗਾ। ਸ਼ਮੀਰ ਨੇ ਇਹ ਗੱਲ ਘਰੇ ਦੱਸ ਦਿੱਤੀ। ਉਸਦੇ ਮਾਮੇ ਨੇ ਗੁਰੂ ਦੇ ਵਰ ਦਾ ਮਖੌਲ ਉਡਾਉਂਦਿਆਂ ਕਿਹਾ ਕਿ ਜੇ ਗੁਰੂ ਅਜਿਹੇ ਚਮਤਕਾਰ ਕਰ ਸਕਦਾ ਹੁੰਦਾ ਤਾਂ ਉਹ ਭਗੌੜਾ ਨਾ ਬਣਿਆ ਫਿਰਦਾ। ਸ਼ਮੀਰ ਅੰਸ਼ਕ ਰੂਪ ਵਿੱਚ ਉਹਦੀ ਦਲੀਲ ਨਾਲ ਸਹਿਮਤ ਹੋ ਗਿਆ ਤੇ ਉਸਨੇ ਆਪਣੇ ਘੋੜੇ ਨੂੰ ਆਪਣੇ ਪਿੰਡ ਉਦਾਲੇ ਹੀ ਫੇਰਿਆ। ਉਹਦੀ ਸ਼ਰਧਾ ਦੀ ਘਾਟ ਕਾਰਨ ਉਹ ਉਸ ਜ਼ਮੀਨ ਦਾ ਹੀ ਮਾਲਕ ਬਣਿਆ ਜਿਸ ਉਦਾਲੇ ਉਸਨੇ ਘੋੜਾ ਫੇਰਿਆ ਸੀ।

ਸਰਹਿੰਦ ਦੇ ਸੂਬੇਦਾਰ ਨੇ ਵੀ ਸੁਣ ਲਿਆ ਕਿ ਸ਼ਮੀਰਾ ਤੇ ਉਹਦੇ ਭਰਾਵਾਂ ਵੱਲੋਂ ਗੁਰੂ ਦੀ ਆਓ-ਭਗਤ ਕੀਤੀ ਗਈ ਹੈ। ਉਸਨੇ ਸ਼ਮੀਟ ਨੂੰ ਇਸ ਬਾਰੇ ਲਿਖਿਆ ਤੇ ਉਸਨੂੰ ਆਪਣੀ ਨਾਰਾਜ਼ਗੀ ਦਾ ਡਰਾਵਾ ਦੇ ਕੇ ਹੁਕਮ ਦਿੱਤਾ ਕਿ ਗੁਰੂ ਨੂੰ ਪਕੜ ਕੇ ਉਸਦੇ ਸਪੁਰਦ ਕੀਤਾ ਜਾਵੇ। ਸ਼ਮੀਰ ਨੇ ਉੱਤਰ ਦਿੱਤਾ ਕਿ ਉਹ ਤਾਂ ਕੇਵਲ ਆਪਣੇ ਗੁਰੂ ਦੀ ਆਓ ਭਗਤ ਕਰ ਰਿਹਾ ਹੈ ਜਿਵੇਂ ਸੂਬੇਦਾਰ ਜਾਂ ਕੋਈ ਹੋਰ ਆਪਣੇ ਪੀਰ ਦੀ ਆਓ-ਭਗਤ ਕਰਦਾਹੈ। ਗੁਰੂ ਕੇਵਲ ਆਪਣੇ ਸਿੱਖਾਂ ਨੂੰ ਦਰਸ਼ਨ ਦੇ ਰਹੇ ਹਨ ਕਿਸੇ ਨੂੰ ਤੰਗ ਨਹੀਂ

ਕਰ ਰਹੇ। ਇਹ ਉੱਤਰ ਭੇਜਦਾ ਸ਼ਮੀਰ ਡਰ ਵੀ ਰਿਹਾ ਸੀ ਕਿ ਸੂਬੇਦਾਰ ਫ਼ੌਜ ਭੇਜੇਗਾ ਤੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਲਵੇਗਾ, ਇਸ ਲਈ ਉਸਨੇ ਆਪਣਾ ਜਾਸੂਸ ਸੂਬੇਦਾਰ ਦੀ ਨਕਲੋ-ਹਰਕਤ ਤੇ ਕਾਰਵਾਈਆਂ ਦੀ ਜਾਣਕਾਰੀ ਲੈਣ ਲਈ ਭੇਜਿਆ। ਸੂਬੇਦਾਰ ਨੇ ਫ਼ੌਜ ਤਾਂ ਤਿਆਰ ਕੀਤੀ ਹੋਈ ਸੀ ਪਰ ਉਸਨੇ ਉਸ ਸਮੇਂ ਭੇਜੀ ਨਹੀਂ ਸੀ। ਇਤਨੇ ਸਮੇਂ 'ਚ ਗੁਰੂ ਜੀ ਨੇ ਕਾਫੀ ਆਦਮੀ ਭਰਤੀ ਕਰ ਲਏ ਤੇ ਆਪਣੀ ਰੱਖਿਆ ਲਈ ਤਿਆਰੀ ਕਰ ਲਈ। ਜਾਪਦਾ ਹੈ ਕਿ ਦੀਨਾ ਵਿੱਚ ਗੁਰੂ ਦਾ ਕਿਆਮ ਕਾਫੀ ਲੰਮਾ ਸਮਾਂ ਹੋਇਆ ਸੀ ਕਿਉਂਕਿ ਉਸ ਥਾਂ ਤੋਂ ਹੀ ਉਹਨਾਂ ਨੇ ਪ੍ਰਸਿੱਧ 'ਜ਼ਫ਼ਰਨਾਮਾ' ਜਾਂ ਫਾਰਸੀ ਵਿੱਚ ਔਰੰਗਜ਼ੇਬ ਨੂੰ ਕਾਵਿ-ਪੱਤਰ ਲਿਖਿਆ। ਇਹ ਪੱਤਰ ਪ੍ਰਮਾਤਮਾ ਦੀ ਜਾਚਨਾ ਨਾਲ ਸ਼ੁਰੂ ਹੁੰਦਾ ਹੈ, ਜੋ ਕਿ ਅਜਿਹੀਆਂ ਰਚਨਾਵਾਂ ਵਿੱਚ ਸਾਧਾਰਨ ਹੀ ਹੁੰਦਾ ਹੈ :

ਐ ਚਮਤਕਾਰਾਂ ਦੇ ਪੂਰਨ ਸਦੀਵੀ ਦਾਤਾ, ਮਿਹਰ ਕਰਨ ਵਾਲੇ ਤੇ ਪਾਪੀਆਂ ਨੂੰ ਬਖਸ਼ ਕੇ ਮੁਕਤੀ ਦੇਣ ਵਾਲੇ ਤੂੰ ਹਰ ਸ਼ਰਨ ਆਏ ਨੂੰ ਪਿਆਰ ਤੇ ਮਿਹਰ ਦੀ ਨਜ਼ਰ ਨਾਲ ਉਠਾਉਂਦਾ ਹੈਂ, ਗੁਨਾਹੀਆਂ ਨੂੰ ਬਖਸ਼ਦਾ ਹੈਂ ਤੇ ਰੋਜ਼ੀ ਰੋਟੀ ਦੇਣ ਵਾਲਾ ਹੈਂ। ਤੂੰ ਸ਼ਾਹਾਂ ਦਾ ਸ਼ਾਹ ਹੈਂ, ਤੂੰ ਵਡਿਆਈ ਦੇਣਵਾਲਾ ਹੈਂ, ਤੂੰ ਪੱਥ-ਪ੍ਰਦਰਸ਼ਕ ਹੈਂ, ਤੇਰਾ ਕੋਈ ਰੰਗ ਰੂਪ ਨਹੀਂ ਤੇ ਨਾ ਹੀ ਤੇਰਾ ਕੋਈ ਸ਼ਾਨੀ ਹੈ। ਜੋ ਧਨ ਸੰਪਤੀ, ਪੈਰੋਕਾਰਾਂ, ਸੁਖ-ਆਰਾਮ, ਸੈਨਾ ਤੋਂ ਬਿਨਾਂ ਹੁੰਦਾ ਹੈ, ਤੂੰ ਉਸ ਉਪਰ ਵੀ ਸਵਰਗੀ ਪਦਾਰਥਾਂ ਦੀ ਬਖਸ਼ਿਸ਼ ਕਰਨ ਵਾਲਾ ਹੈਂ। ਤੂੰ ਸੰਸਾਰ ਤੋਂ ਨਿਰਲੇਪ ਸਮਰਥ ਹੈਂ ਤੇ ਤੇਰੀ ਜੋਤ ਹਰ ਥਾਂ ਹੈ ਤੇ ਤੂੰ ਪਾਕ ਪਵਿੱਤਰ ਹੈਂ। ਤੂੰ ਬਖਸ਼ਿਸ਼ਾਂ ਦਾ ਸੋਮਾ ਹੈਂ, ਦੁਨੀਆਂ ਦਾ ਪਾਲਣਹਾਰਾ ਹੈਂ। ਤੂੰ ਅਰਸਾਂ ਕੁਰਸਾਂ ਦਾ ਵਾਲੀ ਹੈਂ, ਤੂੰ ਹੁਸਨਾਂ ਦੀ ਸਰਕਾਰ ਹੈਂ, ਰਹੀਮ ਹੈਂ, ਸਰਬੱਗ ਹੈਂ, ਗਰੀਬਾਂ ਦੁਖੀਆਂ ਦਾ ਸਹਾਰਾ ਹੈਂ, ਅਨਾਥਾਂ ਦਾ ਪਾਲਣਹਾਰਾ, ਧਰਮ ਦੀ ਧੁਜਾ, ਹਕੀਕਤ ਦਾ ਜਾਣੂੰ, ਗਿਆਨ ਦਾ ਖੋਜੀ, ਸੂਝਵਾਨ ਦਾ ਪ੍ਰਸ਼ੰਸਕ, ਅਕਲਾਂ ਦਾ ਕੋਟ, ਜਾਨਣਵਾਲਾ, ਸਰਵ ਵਿਆਪਕ ਹੈਂ। ਤੂੰ ਸੰਸਾਰ ਦੇ ਹਰ ਪ੍ਰਕਾਰ ਦੇ ਗਿਆਨ ਦਾ ਗਿਆਤਾ ਹੈਂ। ਤੂੰ ਜਗਤ ਦਾ ਕਾਰਖਾਨਾ ਚਲਾ ਰਿਹਾ ਹੈਂ ਤੇ ਤੂੰ ਹੀ ਇਸਦਾ ਪ੍ਰਬੰਧ ਕਰ ਰਿਹਾ ਹੈਂ।

### ਔਰੰਗਜ਼ੇਬ ਨੂੰ ਸੰਬੋਧਨ

ਮੈਨੂੰ ਤੇਰੀ ਕਸਮ ਤੇ ਕੋਈ ਭਰੋਸਾ ਨਹੀਂ ਜੋ ਤੂੰ ਪਾਕ ਖੁਦਾ ਨੂੰ ਗਵਾਹ ਮੰਨ ਕੇ ਖਾਧੀ ਸੀ। ਮੈਨੂੰ ਤੇਰੇ ਤੇ ਰਤਾ ਵੀ ਵਿਸ਼ਵਾਸ ਨਹੀਂ। ਤੇਰੇ ਬਖਸ਼ੀ ਤੇ ਦੀਵਾਨ ਸਭ ਝੂਠੇ ਤੇ ਕਪਟੀ ਹਨ। ਜੋ ਤੇਰੀ ਕੁਰਾਨ ਤੇ ਹੱਥ ਰੱਖਕੇ ਖਾਧੀ ਝੂਠੀ ਕਸਮ ਤੇ ਯਕੀਨ ਕਰ ਲੈਂਦਾ ਹੈ, ਉਹ ਤਬਾਹ ਹੋ ਜਾਂਦਾ ਹੈ। ਜੋ 'ਹੁਮਾ' ਦੇ ਪ੍ਰਛਾਵੇਂ ਹੇਠ ਆ ਜਾਂਦਾ ਹੈ ਉਸਦਾ ਘਮੰਡੀ ਕਾਂ ਕੁਝ ਵਿਗਾੜ ਨਹੀਂ ਸਕਦਾ। ਜੋ ਸ਼ਕਤੀਸ਼ਾਲੀ ਸੀਂਹ ਦੀ ਰਾਖੀ ਹੇਠ ਆ ਜਾਂਦਾ ਹੈ ਉਸਦੇ ਨੇੜੇ ਬੱਕਰੀ, ਮੱਝ ਜਾਂ ਹਿਰਨ ਨਹੀਂ ਜਾ ਸਕਦੇ। ਜੇ ਮੈਂ ਗੁਪਤ ਰੂਪ ਵਿੱਚ ਵੀ ਆਪਣੇ ਧਰਮ ਗ੍ਰੰਥ ਦੀ ਸੁਗੰਧ ਖਾ ਕੇ ਤੇਰਾ ਧਰਮ ਇਖਤਿਆਰ ਕਰ ਲੈਂਦਾ ਤਾਂ ਮੈਨੂੰ ਆਨੰਦਪੁਰ ਤੋਂ ਪਿਆਦਾ ਤੇ ਘੋੜਸਵਾਰ ਫ਼ੌਜ ਨਾਲ ਨਾ ਆਉਣਾ ਪੈਂਦਾ। ਜਿੱਥੋਂ ਤੱਕ ਚਮਕੌਰ ਵਿੱਚ ਮੇਰੀ ਹਾਰ ਦਾ ਸੁਆਲ ਹੈ 10 ਲੱਖ ਦੀ ਫ਼ੌਜ ਅੱਗੇ ਚਾਲੀ ਬੇਖਬਰ ਕੀ ਕਰ ਸਕਦੇ ਹਨ ?

*(ਗੁਰਸਨਾ ਚਿਹ ਕਾਰੇ ਕੁਨਦ ਚਿਹਲ ਨਰ। ਕਿ ਦਹ ਲਕ ਬਰਾਯਦ ਬਰੋ ਬੇਖਬਰ।*
*ਕੀ ਕਰਨ ਭੁੱਖੇ ਉਹ ਚਾਲੀ ਸਰੀਰ। ਜਿਨ੍ਹਾਂ ਨੂੰ ਲਏ ਘੇਰ ਦਸ ਲੱਖ ਵਹੀਰ।)*

ਕਸਮਾਂ ਖਾਣ ਵਾਲਿਆਂ ਨੇ ਅਚਾਨਕ ਤਲਵਾਰਾਂ, ਤੀਰਾਂ ਤੇ ਬੰਦੂਕਾਂ ਨਾਲ ਹਮਲਾ ਕਰ ਦਿੱਤਾ। ਮੈਂ ਮਜਬੂਰ ਹੋ ਕੇ ਲੜਾਈ ਦੇ ਮੈਦਾਨ ਵਿੱਚ ਆਇਆ ਤੇ ਆਪਣੀ ਪੂਰੀ ਵਾਹ ਲਾ ਕੇ ਲੜਾਈ ਲੜੀ। ਜਦੋਂ ਸਭ ਉਪਾਅ ਅਸਫਲ ਹੋ ਜਾਣ ਤਾਂ ਹਥਿਆਰਾਂ ਦੀ ਵਰਤੋਂ ਜਾਇਜ਼ ਹੁੰਦੀ ਹੈ।

*ਚੁ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।*
*ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।*

ਜੇ ਕੁਰਾਨ ਤੇ ਹੱਥ ਰੱਖ ਕੇ ਤੇਰੀ ਕਸਮ ਭਰੋਸੇਯੋਗ ਹੁੰਦੀ ਤਾਂ ਮੈਨੂੰ ਆਪਣਾ ਸ਼ਹਿਰ ਨਾ ਛੱਡਣਾ ਪੈਂਦਾ? ਜੇ ਮੈਨੂੰ ਇਹ ਪਤਾ ਨਾ ਹੁੰਦਾ ਕਿ ਤੂੰ ਲੂੰਮੜ ਵਾਂਗ ਛਲੀਆ ਤੇ ਫਰੇਬੀ ਹੈਂ ਤਾਂ ਕਦੇ ਵੀ ਇਸ ਪਾਸੇ ਨਾ ਆਉਂਦਾ। ਜੋ ਮੇਰੇ ਕੋਲ ਆ ਕੇ ਕੁਰਾਨ ਦੀ ਕਸਮ ਖਾਂਦਾ ਹੈ, ਉਸ ਨੂੰ ਇਹ ਸ਼ੋਭਾ ਨਹੀਂ ਦਿੰਦਾ ਕਿ ਉਹ ਮੈਨੂੰ ਮਾਰਨ ਜਾਂ ਪਕੜਨ ਦੀ ਕੋਸ਼ਿਸ਼ ਕਰੇ। ਤੇਰੀ ਫ਼ੌਜ ਨੇ ਕਾਲੀ ਵਰਦੀ ਪਹਿਨ ਕੇ ਮੈਨੂੰ ਡੂੰਮਣੇ ਵਾਂਗ ਘੇਰ ਲਿਆ।

*ਬਰੰਗਿ ਮਗਸ ਸਿਆਹ ਪੋਸ਼ ਆਮਦੰਦ।*
*ਕਿ ਬਕ ਬਾਰਗੀ ਦਰ ਖਰੋਸ਼ ਆਮਦੰਦ।*

ਤੇਰਾ ਹਰ ਸਿਪਾਹੀ ਜੋ ਵਧਕੇ ਕੰਧ ਨੇੜੇ ਮੇਰੇ ਤੇ ਹਮਲਾ ਕਰਨ ਆਇਆ ਮੈਂ ਉਸਨੂੰ ਲਹੂ 'ਚ ਨੁਹਾ ਦਿੱਤਾ। ਜਿਹਨਾਂ ਨੇ ਸਾਡੇ ਤੇ ਹਮਲਾ ਨਾ ਕੀਤਾ, ਉਹਨਾਂ ਨੂੰ ਅਸਾਂ ਵੀ ਕੋਈ ਨੁਕਸਾਨ ਨਾ ਪਹੁੰਚਾਇਆ। ਜਦੋਂ ਮੈਂ ਵੇਖਿਆ ਕਿ ਨਾਹਰ ਖ਼ਾਂ ਲੜਾਈ ਵਿੱਚ ਕੁੱਦ ਪਿਆ ਹੈ ਤਾਂ ਮੈਂ ਉਸਨੂੰ ਆਪਣੇ ਤੀਰ ਨਾਲ ਮਜ਼ਾ ਚਖਾਇਆ।

*ਚੂ ਦੀਦਮ ਕਿ ਨਾਹਰ ਬਿਯਾਮਦ ਬਜੰਗ।*
*ਚਸ਼ੀਦਹ ਯਕੇ ਤੀਰ ਮਨ ਬੇਦਰੰਗ।*

ਜਿਹੜੇ ਪਠਾਨ ਉਹਦੇ ਨਾਲ ਆਏ ਸੀ ਤੇ ਆਪਣੀ ਤਾਕਤ ਦੀਆਂ ਫੀਂਗਾਂ ਮਾਰ ਰਹੇ ਸਨ ਉਹ ਬੜੀ ਨਮੋਸ਼ੀ ਨਾਲ ਮੈਦਾਨ 'ਚੋਂ ਭੱਜ ਨਿਕਲੇ। ਫਿਰ ਇੱਕ ਹੋਰ ਅਫਗਾਨ ਅਫਸਰ ਹੜ੍ਹ ਵਾਂਗ, ਤੀਰ ਵਾਂਗ ਜਾਂ ਗੋਲੀ ਵਾਂਗ ਆਇਆ। ਉਸਨੇ ਕਈ ਹੱਲੇ ਕੀਤੇ, ਤੇ ਕਈ ਘਾਉ ਖਾਧੇ ਤੇ ਮੇਰੇ ਦੋ ਸਿਪਾਹੀ ਮਾਰ ਕੇ ਆਪ ਵੀ ਮਰ ਗਿਆ। ਖ੍ਵਾਜਾ ਮਰੂਦਦ ਕੰਧ ਓਹਲੇ ਹੀ ਰਿਹਾ ਤੇ ਉਸਨੇ ਮਰਦਾਂ ਵਾਂਗ ਸਾਹਮਣੇ ਆਉਣ ਦਾ ਹੌਸਲਾ ਨਾ ਕੀਤਾ। ਜੇਕਰ ਮੈਂ ਉਹਦੀ ਸ਼ਕਲ ਵੇਖ ਲੈਂਦਾ ਤਾਂ ਮੈਂ ਯਕੀਨਨ ਉਹਨੂੰ ਇੱਕ ਤੀਰ ਦੀ ਬਖਸ਼ਿਸ਼ ਕਰ ਦਿੰਦਾ। ਅੰਤ ਦੋਹਾਂ ਪਾਸਿਆਂ ਤੋਂ ਤੀਰਾਂ ਤੇ ਗੋਲੀਆਂ ਦੀ ਬੁਛਾੜ ਨਾਲ ਬਹੁਤ ਸਾਰੇ ਬਹਾਦਰ ਮਰਦੇ ਰਹੇ ਤੇ ਧਰਤੀ ਗੁਲਾਬ ਦੇ ਫੁੱਲ ਵਾਂਗ ਲਾਲ ਹੋ ਗਈ। ਸਿਰ ਤੇ ਲੱਤਾਂ ਮੈਦਾਨ ਵਿੱਚ ਇੰਝ ਖਿੱਲਰੇ ਪਏ ਸਨ ਜਿਵੇਂ ਖਿੱਦੋ ਖੂੰਡੀਆਂ ਦੇ ਢੇਰ ਲੱਗੇ ਹੋਣ। ਤੀਰਾਂ ਦੀ 'ਸ਼ਾਂ-ਸ਼ਾਂ', ਕਮਾਨਾਂ ਦੀ ਟੁਣਕਾਰ, ਤੇ ਹਰ ਪਾਸੇ ਪਿਆ ਸ਼ੋਰ-ਸ਼ਰਾਬਾ ਆਕਾਸ਼ ਤੱਕ ਪਹੁੰਚਿਆ ਹੋਇਆ ਸੀ। ਸਰਵੋਤਮ ਬੀਰ ਯੋਧੇ ਹੋਸ਼ ਭੁੱਲ-ਭੁਲਾ ਪਾਗਲਾਂ ਵਾਂਗ ਲੜੇ ਸਨ। ਪਰ ਬੇਪਨਾਹ ਭੀੜ ਦੇ ਟਾਕਰੇ ਤੇ ਚਾਲੀ ਕੀ ਕਰ ਸਕਦੇ ਸਨ ?

(ਹਮ ਆਖਿਰ ਚਿਹ ਮਰਦੀ ਕੁਨਦ ਕਾਰਜ਼ਾਰ। ਕਿ ਬਰ ਚਿਹਲ ਤਨ ਆਯਦਸ ਬੇਸ਼ੁਮਾਰ।

ਲੜਾਈ ਵਿੱਚ ਇੱਕਲੀ ਬੀਰਤਾ ਕੀ ਕਰੇ ? ਕਿ ਜੇ ਚਾਲ੍ਹੀਆਂ ਤੇ ਅਣਗਿਣਤ ਆ ਪੈਣ ?)

ਜਦੋਂ ਦਿਨ ਛੁਪ ਗਿਆ ਤੇ ਰਾਤ-ਰਾਣੀ ਆਪਣੇ ਠਾਠ-ਬਾਠ ਨਾਲ ਆ ਗਈ ਤਾਂ ਪ੍ਰਮਾਤਮਾ ਨੇ ਮੈਨੂੰ ਦੁਸ਼ਮਣ ਤੋਂ ਬਚ ਕੇ ਨਿਕਲ ਜਾਣ ਦਾ ਰਾਹ ਦਿਖਾ ਦਿੱਤਾ। ਮੇਰੇ ਸਿਰ ਦਾ ਵਾਲ ਵੀ ਵਿੰਗਾ ਨਾ ਹੋਇਆ ਤੇ ਮੈਨੂੰ ਰਤਾ ਭਰ ਵੀ ਨੁਕਸਾਨ ਨਾ ਪਹੁੰਚਿਆ।

ਕੀ ਮੈਨੂੰ ਭਲਾ ਪਤਾ ਨਹੀਂ ਸੀ ਕਿ ਤੂੰ ਵਿਸ਼ਵਾਸਘਾਤੀ ਹੈਂ ਤੇ ਦੌਲਤ ਦਾ ਭੁੱਖਾ ਤੇ ਝੂਠੀਆਂ ਕਸਮਾਂ ਖਾਣ ਵਾਲਾ ਹੈਂ ? ਤੇਰਾ ਨਾ ਕੋਈ ਧਰਮ ਹੈ ਨਾ ਈਮਾਨ। ਤੇਰਾ ਰੱਬ ਅਤੇ ਮੁੰਹਮਦ ਤੇ ਵੀ ਕੋਈ ਯਕੀਨ ਨਹੀਂ ਹੈ। ਜੋ ਆਦਮੀ ਧਰਮ ਪਾਲਦਾ ਹੈ ਉਹ ਕਦੇ ਆਪਣੇ ਵਾਅਦੇ ਤੋਂ ਭੱਜਦਾ ਨਹੀਂ। ਤੈਨੂੰ ਤਾਂ ਕੁਰਾਨ ਦੀ ਕਸਮ ਦਾ ਵੀ ਕੋਈ ਲਿਹਾਜ਼ ਨਹੀਂ ਹੈ। ਤੇਰਾ ਤੇ ਪ੍ਰਭੂ ਤੇ ਕੋਈ ਭਰੋਸਾ ਨਹੀਂ ਹੈ। ਭਾਵੇਂ ਹੁਣ ਤੂੰ ਕੁਰਾਨ ਦੀਆਂ ਸੌ ਕਸਮਾਂ ਖਾਵੇਂ, ਮੈਂ ਤੇਰਾ ਰਤਾ ਵੀ ਵਿਸ਼ਵਾਸ ਨਹੀਂ ਕਰਾਂਗਾ। ਜੇ ਤੂੰ ਸੱਚੇ ਦਿਲੋਂ ਕਸਮ ਖਾਧੀ ਹੁੰਦੀ ਤਾਂ ਤੂੰ ਕਮਰਕੱਸਾ ਕਰਕੇ ਮੇਰੇ ਸਾਹਮਣੇ ਆਉਂਦਾ।

*(ਅਗਰਚਿ ਤੁਰਾ ਏਤਬਾਰ ਆਮਦੇ।*
*ਕਮਰ ਬਸਤਹ ਏ ਪੇਸ਼ਾਵਰ ਆਮਦੇ।)*

ਜਦੋਂ ਤੂੰ ਮੁਹੰਮਦ ਦੇ ਨਾਮ ਤੇ ਕਸਮ ਖਾ ਹੀ ਲਈ ਸੀ ਤੇ ਕੁਰਾਨ ਨੂੰ ਗਵਾਹ ਪਰਵਾਨ ਕੀਤਾ ਸੀ ਤਾਂ ਤੇਰਾ ਫਰਜ਼ ਬਣਦਾ ਸੀ ਕਿ ਤੂੰ ਉਸ ਕਸਮ ਦਾ ਪਾਬੰਦ ਰਹਿੰਦਾ। ਜੇ ਕਿਤੇ ਪੈਗੰਬਰ ਆਪ ਹਾਜ਼ਰ ਨਾਜ਼ਰ ਹੁੰਦਾ ਤਾਂ ਮੈਂ ਉਚੇਚਾ ਤੇਰੇ ਫਰੇਬ ਬਾਰੇ ਉਸਨੂੰ ਜਾਣਕਾਰੀ ਦਿੰਦਾ। ਤੇਰਾ ਇਹ ਫਰਜ਼ ਬਣਦਾ ਹੈ ਕਿ ਲਿਖੇ ਹੋਏ ਇਕਰਾਰ ਨੂੰ ਪੂਰਾ ਕਰੇਂ। ਤੈਨੂੰ ਆਪਣਾ ਲਿਖਤੀ ਇਕਰਾਰ ਵੀ ਪੂਰਾ ਕਰਨਾ ਚਾਹੀਦਾ ਸੀ ਤੇ ਆਪਣੇ ਦੂਤ ਦਾ ਜ਼ਬਾਨੀ ਦਿੱਤਾ ਸੰਦੇਸ਼ ਵੀ। ਹਰ ਇੱਕ ਨੂੰ ਆਪਣਾ ਇਕਰਾਰ ਪੂਰਾ ਕਰਨਾ ਚਾਹੀਦਾ ਹੈ ਤੇ ਉਸਨੂੰ ਇਹ ਨਹੀਂ ਚਾਹੀਦਾ ਕਿ ਮਨ ਵਿੱਚ ਕੁਝ ਹੋਰ ਸੋਚੇ ਤੇ ਮੂੰਹੋਂ ਕੁਝ ਹੋਰ ਕਹੇ। ਤੂੰ ਕਾਜ਼ੀ ਦੇ ਕਹੇ ਹੋਏ ਇਕਰਾਰ ਨੂੰ ਨਿਬਾਹੁਣ ਦਾ ਵਚਨ ਦਿੱਤਾ ਸੀ। ਜੇ ਤੂੰ ਸੱਚਾ ਹੈਂ ਤਾਂ ਮੇਰੇ ਪਾਸ ਚੱਲ ਕੇ ਆ। ਜੇ ਤੂੰ ਕੁਰਾਨ ਦੀ ਸੁਗੰਧ ਵਾਲਾ ਕਸਮਨਾਮਾ ਵੇਖਣਾ ਚਾਹੁੰਦਾ ਹੈ ਤਾਂ ਮੈਂ ਤੈਨੂੰ ਉਹ ਵੀ ਖੁਸ਼ੀ-ਖੁਸ਼ੀ ਭੇਜ ਸਕਦਾ ਹਾਂ। ਜੇ ਤੂੰ ਕਾਂਗੜ ਨਾਮ ਦੇ ਪਿੰਡ ਆਵੇਂ ਤਾਂ ਸਾਡੀ ਮੁਲਾਕਾਤ ਹੋ ਸਕਦੀ ਹੈ। ਤੇਰੇ ਲਈ ਇੱਥੇ ਰਾਹ ਵਿੱਚ ਰਤਾ ਵੀ ਕੋਈ ਖਤਰਾ ਨਹੀਂ ਕਿਉਂਕਿ ਬੈਰਾੜ ਸਭ ਮੇਰੀ ਆਗਿਆ ਵਿੱਚ ਹਨ। ਤੂੰ ਮੇਰੇ ਪਾਸ ਆ ਤਾਂ ਜੋ ਆਹਮਣੇ-ਸਾਹਮਣੇ ਗੱਲ ਹੋ ਸਕੇ ਤੇ ਅਸੀਂ ਪ੍ਰੇਮ ਨਾਲ ਗੱਲ ਕਰ ਸਕੀਏ।

*(ਬਯਾ ਤਾ ਸੁਖਨ ਖੁਦ ਜ਼ੁਬਾਨੀ ਕੁਨੇਮ।*
*ਬਰੂਏ ਸ਼ੁਮਾ ਮਿਹਰਬਾਨੀ ਕੁਨੇਮ।)*

ਮੈਂ ਸ਼ਾਹਾਂ ਦੇ ਸ਼ਾਹ, ਪ੍ਰਭੂ-ਪ੍ਰਮਾਤਮਾ ਦਾ ਸੇਵਕ ਹਾਂ। ਮੈਂ ਉਸ ਦੇ ਹੁਕਮ ਦੀ ਪਾਲਣਾ ਆਪਣੀ ਜਾਨ ਤੇ ਖੇਡ ਕੇ ਵੀ ਕਰਾਂਗਾ। ਜੇ ਉਹਦਾ ਹੁਕਮ ਹੋਇਆ ਤਾਂ ਮੈਂ ਤੇਰੇ ਪਾਸ ਵੀ ਸੱਚੇ ਦਿਲੋਂ ਆਵਾਂਗਾ। ਜੇ ਤੈਨੂੰ ਪ੍ਰਮਾਤਮਾ ਤੇ ਭੋਰਾ ਵੀ ਵਿਸ਼ਵਾਸ ਹੈ ਤਾਂ ਦੇਰੀ ਨਾ ਕਰ। ਰੱਬ ਦੀ ਇੱਛਾ ਜਾਣਨਾ ਤੇਰਾ ਧਰਮ ਹੈ ਤੇ ਉਸਨੇ ਤੈਨੂੰ ਕਦੇ ਵੀ ਕਿਸੇ ਤੇ ਜ਼ੁਲਮ ਕਰਨ ਦਾ ਹੁਕਮ ਨਹੀਂ ਦਿੱਤਾ। ਤੂੰ ਬਾਦਸ਼ਾਹੀ ਤਖਤ ਤੇ ਬਿਰਾਜਮਾਨ ਹੈ, ਫਿਰ ਤੇਰਾ ਨਿਆਂ, ਤੇਰੀਆਂ ਸਿਫਤਾਂ ਤੇ ਧਰਮ ਪ੍ਰਤੀ ਆਦਰ ਕਿਤਨਾ ਅਜੀਬ ਹੈ। ਸਦ ਅਫਸੋਸ ! ਤੇਰੀ ਬਾਦਸ਼ਾਹਤ ਤੇ ਅਫਸੋਸ ਹੈ। ਕਿਤਨਾ ਅਜੀਬ ਤੇਰਾ ਨਿਆਂ ਹੈ ? ਜੋ ਆਪਣੇ ਕੌਲ ਨਹੀਂ ਪਾਲਦਾ ਤਦ ਵਾਅਦਾ ਖਿਲਾਫੀ ਕਰਨ ਵਾਲੇ ਨੂੰ ਹੀ ਦੰਡ ਭੁਗਤਣਾ ਪੈਂਦਾ ਹੈ। ਤੂੰ

ਬੇਰਹਿਮ ਹੋ ਕੇ ਐਵੇਂ ਤਲਵਾਰ ਨਾ ਉਠਾ, ਜੇ ਅਜਿਹਾ ਕਰੇਂਗਾ ਤਾਂ ਉਪਰੋਂ ਤੇਰੇ ਤੇ ਵੀ ਤਲਵਾਰ ਚਲੇਗੀ। ਗਾਫਲ ਨਾ ਹੋ, ਪ੍ਰਮਾਤਮਾ ਤੋਂ ਡਰ। ਉਸ ਦੀ ਖ਼ੁਸ਼ਾਮਦ ਨਹੀਂ ਕੀਤੀ ਜਾ ਸਕਦੀ। ਉਹ ਨਿਰਭੈ ਹੈ। ਉਹ ਧਰਤ ਆਕਾਸ਼ ਦਾ ਮਾਲਕ ਹੈ। ਉਹ ਦੋ ਜਹਾਨਾਂ ਦਾ ਵਾਲੀ ਹੈ। ਉਹ ਕੀੜੀ ਤੋਂ ਲੈ ਕੇ ਹਾਥੀ ਤੱਕ ਦਾ ਪਾਲਣਹਾਰਾ ਹੈ। ਉਹ ਧਰਮੀ ਦਾ ਰੱਖਿਅਕ ਹੈ ਤੇ ਗਾਫਲ ਦਾ ਸੰਘਾਰ ਕਰਦਾ ਹੈ। ਉਹ ਨਿਆਸਰਿਆਂ ਦਾ ਆਸਰਾ ਹੈ। ਉਹ ਆਦਮੀ ਨੂੰ ਸਹੀ ਮਾਰਗ ਦੱਸਣ ਵਾਲਾ ਹੈ। ਤੇਰੇ ਸਿਰ ਕੁਰਾਨ ਦੀ ਕਸਮ ਪੂਰੀ ਕਰਨ ਦਾ ਫਰਜ਼ ਹੈ। ਤੂੰ ਆਪਣੇ ਇਕਰਾਰ ਅਨੁਸਾਰ ਇਸ ਨੂੰ ਨਿਭਾ ਕੇ ਦਿਖਾ। ਤੇਰਾ ਫਰਜ਼ ਬਣਦਾ ਹੈ ਕਿ ਅਕਲ ਤੋਂ ਕੰਮ ਲਵੇਂ ਤੇ ਆਪਣੇ ਸਭ ਕਾਰਜਾਂ ਵਿੱਚ ਸਾਵਧਾਨ ਹੋਵੇਂ। ਕੀ ਹੋਇਆ ਜੇ ਮੇਰੇ ਚਾਰ ਪੁੱਤਰ ਮਾਰੇ ਗਏ ਹਨ, ਮੈਂ ਕੁੰਡਲੀਏ ਸੱਪ ਵਾਂਗ ਅਜੇ ਕਾਇਮ ਹਾਂ।

*(ਚਿਹ ਸ਼ੁਦ ਕਿ ਚੂੰ ਬਚਗਾਂ ਕੁਸ਼ਤਹ ਚਾਰ।*
*ਕਿ ਬਾਕੀ ਬਮਾਂਦਸਤ ਪੇਚੀਦਾ ਮਾਰ।*

... ... ... ... ... ...

*ਕੀ ਹੋਇਆ ਜੇ ਮਾਰੇ ਮੇਰੇ ਪੁੱਤਰ ਚਾਰ।*
*ਅਜੇ ਨਾਗ ਬੈਠਾ ਹਾਂ ਮੈਂ ਕੁੰਡਲੀ ਮਾਰ।)*

ਜ਼ਿੰਦਗੀ ਦੇ ਕੁਝ ਚੰਘਿਆੜੇ ਬੁਝਾ ਦੇਣੇ ਕਿਹੜੀ ਬਹਾਦਰੀ ਹੈ ? ਸਗੋਂ ਤੂੰ ਤਾਂ ਭੜਕੀ ਹੋਈ ਅੱਗ ਨੂੰ ਹੋਰ ਭੜਕਾ ਰਿਹਾ ਹੈਂ। ਸ਼ੀਰੀਂ ਜ਼ਬਾਨ ਵਾਲੇ ਫਿਰਦੌਸੀ ਨੇ ਕਿਤਨਾ ਸੁਹਣਾ ਕਿਹਾ ਹੈ, "ਜੋ ਕਾਹਲੀ ਕਰਦਾ ਹੈ ਉਹ ਸ਼ੈਤਾਨ ਦਾ ਪੁੱਤ ਹੈ।" ਮੈਂ ਤੇਰੇ ਪਾਸ ਕਈ ਵਾਰ ਆ ਜਾਂਦਾ ਜੇਕਰ ਤੂੰ ਬੈਲਾਂ ਦੇ ਲੁੱਟਣ ਸਮੇਂ ਆਪਣਾ ਵਚਨ ਨਾ ਤੋੜਿਆ ਹੁੰਦਾ। ਜਿਵੇਂ ਤੂੰ ਆਪਣਾ ਇਕਰਾਰ ਉਸ ਦਿਨ ਭੁਲਾਇਆ ਸੀ, ਉਵੇਂ ਪ੍ਰਮਾਤਮਾ ਵੀ ਤੈਨੂੰ ਭੁਲਾ ਛੱਡੇਗਾ। ਜੋ ਤੂੰ ਬੁਰੇ ਕੰਮ ਕੀਤੇ ਹਨ, ਰੱਬ ਤੈਨੂੰ ਉਹਦਾ ਫਲ ਜ਼ਰੂਰ ਦੇਵੇਗਾ। ਤੈਨੂੰ ਆਪਣੇ ਧਰਮ ਦੀ ਸਿੱਖਿਆ ਤੇ ਅਮਲ ਕਰਨਾ ਚਾਹੀਦਾ ਹੈ ਤੇ ਤੈਨੂੰ ਇਹ ਸਮਝਣਾ ਚਾਹੀਦਾ ਹੈ ਕਿ ਰੱਬ ਜਾਨ ਨਾਲੋਂ ਕਿਤੇ ਕੀਮਤੀ ਤੇ ਪਿਆਰਾ ਹੈ। ਮੈਂ ਨਹੀਂ ਸਮਝਦਾ ਕਿ ਤੈਨੂੰ ਰੱਬ ਦੀ ਕੋਈ ਸੋਝੀ ਹੈ ਕਿਉਂਕਿ ਤੂੰ ਸਦਾ ਹੀ ਜ਼ੁਲਮ ਕੀਤੇ ਹਨ। ਕਿਉਂਕਿ ਰੱਬ ਤੈਨੂੰ ਨਹੀਂ ਜਾਣਦਾ, ਇਸ ਲਈ ਬਾਵਜੂਦ ਅਪਾਰ ਦੌਲਤ ਦੇ ਉਹ ਤੈਨੂੰ ਨੇੜੇ ਢੁੱਕਣ ਨਹੀਂ ਦੇਵੇਗਾ। ਹੁਣ ਤੂੰ ਜੇ ਸੌ ਵਾਰ ਵੀ ਕੁਰਾਨ ਦੀ ਕਸਮ ਖਾਵੇਂ ਤਾਂ ਮੈਂ ਭੋਰਾ ਇਤਬਾਰ ਨਹੀਂ ਕਰਾਂਗਾ। ਮੈਂ ਤੇਰੇ ਕੋਲ ਨਹੀਂ ਆਵਾਂਗਾ ਤੇ ਨਾ ਹੀ ਇੱਕੋ ਰਸਤੇ ਤੇਰੇ ਨਾਲ ਤੁਰਾਂਗਾ, ਜੇ ਪ੍ਰਮਾਤਮਾ ਦੀ ਮਰਜ਼ੀ ਹੋਈ ਤਾਂ ਤੇਰੇ ਵੱਲ ਜ਼ਰੂਰ ਆਵਾਂਗਾ।

ਐ ਔਰੰਗਜ਼ੇਬ ਤੂੰ ਭਾਗਸ਼ਾਲੀ ਹੈਂ। ਬਾਦਸ਼ਾਹਾਂ ਦਾ ਬਾਦਸ਼ਾਹ ਹੈਂ, ਤਲਵਾਰ ਦਾ ਧਨੀ ਤੇ ਸ਼ਾਹ-ਅਸਵਾਰ ਹੈਂ। ਤੂੰ ਸੁੰਦਰ ਵੀ ਹੈਂ ਤੇ ਸਿਆਣਾ ਵੀ। ਮੁਲਕ ਦਾ ਹਾਕਮ ਹੈਂ ਤੇ ਰਾਜ ਦਾ ਪ੍ਰਬੰਧ ਕਰਨ ਵਿੱਚ ਚਤੁਰ ਹੈਂ ਤੇ ਤੇਗ ਦਾ ਧਨੀ ਹੈਂ। ਤੂੰ ਆਪਣੇ ਸਹਿ-ਧਰਮੀਆਂ ਲਈ ਤਾਂ ਦਇਆਲੂ ਹੈ ਪਰ ਵੈਰੀਆਂ ਨੂੰ ਦਬਾਉਣ ਲਈ ਸਦਾ ਤੱਤਪਰ ਰਹਿੰਦਾ ਹੈਂ। ਤੂੰ ਹਕੂਮਤਾਂ ਤੇ ਦੌਲਤ ਵੰਡਦਾ ਹੈਂ। ਤੇਰੀ ਉਦਾਰਤਾ ਵੀ ਅਮਿੱਤ ਹੈ। ਤੇ ਜਗ ਵਿੱਚ ਤੂੰ ਪਰਬਤ ਵਾਂਗ ਅਡੋਲ ਹੈਂ। ਤੇਰੀ ਸ਼ਾਨ ਬੜੀ ਉੱਚੀ ਹੈ, ਤੇ ਤੇਰੀ ਉੱਚਾਈ ਸਪਤ-ਰਿਸ਼ੀਆਂ ਵਰਗੀ ਹੈ। ਤੂੰ ਸ਼ਾਹਾਂ ਦਾ ਸ਼ਾਹ ਹੈ ਤੇ ਸੰਸਾਰ ਦੇ ਤਖਤਾਂ ਦਾ ਸ਼ਿੰਗਾਰ ਹੈਂ। ਭਾਵੇਂ ਤੂੰ ਸ਼ਾਹਾਂ ਦਾ ਸ਼ਾਹ ਹੈਂ ਪਰ ਤੂੰ ਸੱਚੇ ਧਰਮ ਤੋਂ ਬਹੁਤ ਦੂਰ ਹੈਂ।

*ਸ਼ਹਿਨਸ਼ਾਹ ਔਰੰਗਜ਼ੇਬ ਆਲਮੀਂ। ਕਿ ਦਾਰਾਇ ਦੌਰ ਅਸਤੁ ਦੂਰ ਅਸਤ ਈਂ।*

*(ਜ਼ਫ਼ਰਨਾਮਾ)*

ਮੈਂ ਪਹਾੜੀ ਰਾਜਿਆਂ ਨੂੰ ਮਾਰਨਾ ਚਾਹੁੰਦਾ ਸੀ ਜੋ ਸਦਾ ਲੜਦੇ ਰਹਿੰਦੇ ਸਨ। ਉਹ ਬੁੱਤ-ਪ੍ਰਸਤ ਹਨ ਤੇ ਮੈਂ ਬੁੱਤ-ਸ਼ਿਕਨ। ਤੂੰ ਪ੍ਰਮਾਤਮਾ ਦੀ ਤਾਕਤ ਵੇਖ, ਜਿਸਨੇ ਇੱਕ ਵਿਅਕਤੀ ਰਾਹੀਂ ਲੱਖਾਂ ਆਦਮੀ ਮਰਵਾਏ। ਜਦੋਂ ਪ੍ਰਮਾਤਮਾ ਬਖਸ਼ਿਸ਼ ਕਰੇ ਤਾਂ ਦੁਸ਼ਮਣ ਕੀ ਕਰ ਸਕਦਾ ਹੈ ? ਉਹ ਆਪਣੀ ਰਚਨਾ ਨੂੰ ਮਾਰਗ ਵੀ ਦਿਖਾਉਂਦਾ ਹੈ ਤੇ ਮੁਕਤੀ ਵੀ ਦਿੰਦਾ ਹੈ ਉਹ ਜ਼ਬਾਨ ਨੂੰ ਸਿਫਤ ਸਲਾਹ ਕਰਨੀ ਸਿਖਾਉਂਦਾ ਹੈ। ਉਹ ਦੁਸ਼ਮਣ ਨੂੰ ਮੌਕੇ ਤੇ ਅੰਨ੍ਹਾ ਵੀ ਕਰ ਦਿੰਦਾ ਹੈ। ਉਹ ਅਨਾਥਾਂ ਦੀ ਸਹਾਇਤਾ ਕਰਦਾ ਹੈ ਤੇ ਕਿਸੇ ਵੀ ਕਸ਼ਟ ਤੋਂ ਰੱਖਿਆ ਕਰਦਾ ਹੈ। ਜੋ ਸੱਚਾਈ ਦੇ ਮਾਰਗ ਤੇ ਚੱਲਦਾ ਹੈ, ਉਸ ਨੂੰ ਬਖਸ਼ਿੰਦ ਆਪ ਬਖਸ਼ਦਾ ਹੈ। ਜੋ ਤਨੋ ਮਨੋ ਸੇਵਾ ਕਰਦਾ ਹੈ। ਰੱਬ ਉਸ ਨੂੰ ਆਪਣੀ ਰੱਖਿਆ 'ਚ ਲੈ ਲੈਂਦਾ ਹੈ। ਉਸ ਨੂੰ ਵੈਰੀ ਕਿਵੇਂ ਕੁਰਾਹੇ ਪਾ ਸਕਦਾ ਹੈ ਜਿਸ ਤੇ ਮਾਰਗ ਦਰਸ਼ਕ ਆਪ ਕ੍ਰਿਪਾਲੂ ਹੈ। ਭਾਵੇਂ ਅਜਿਹੇ ਵਿਅਕਤੀ ਵਿਰੁੱਧ ਲੱਖਾਂ ਆ ਜਾਣ ਤਾਂ ਪ੍ਰਮਾਤਮਾ ਉਸ ਦਾ ਰਾਖਾ ਬਣ ਜਾਂਦਾ ਹੈ। ਤੇਰੀ ਨਜ਼ਰ ਤਾਂ ਆਪਣੀ ਫ਼ੌਜ ਤੇ ਦੌਲਤ ਤੇ ਹੈ ਪਰ ਮੇਰਾ ਧਿਆਨ ਪ੍ਰਮਾਤਮਾ ਦੀਆਂ ਰਹਿਮਤਾਂ ਵੱਲ ਹੈ। ਤੈਨੂੰ ਆਪਣੇ ਰਾਜ ਦਾ ਅਭਿਮਾਨ ਹੈ ਤੇ ਮੇਰੀ ਪਨਾਹ ਪ੍ਰਮਾਤਮਾ ਦੀ ਸ਼ਾਨ ਹੈ। ਗਾਫਲ ਨਾ ਹੋ ਇਹ ਦੁਨੀਆਂ ਇੱਕ ਸਰਾਂ ਵਾਂਗ ਹੈ, ਇਹ ਥੋੜੇ ਚਿਰ ਲਈ ਹੈ। ਇੱਥੋਂ ਹਰ ਰੋਜ਼ ਮੁਸਾਫਰ ਤੁਰਦੇ ਰਹਿੰਦੇ ਹਨ। ਵੇਖ ਹਰ ਰੋਜ਼ ਹੀ ਇਸ ਕਪਟੀ ਤੇ ਬਦੀਨ ਸੰਸਾਰ ਦੇ ਹਰ ਨਿਵਾਸੀ ਤੇ ਹਰ ਘਰ ਉੱਪਰ ਕਿਵੇਂ ਕ੍ਰਾਂਤੀ ਮੰਡਰਾਂਦੀ ਰਹਿੰਦੀ ਹੈ ਤੇ ਕਾਲ-ਚੱਕਰ ਚਲਦਾ ਰਹਿੰਦਾ ਹੈ। ਤੂੰ ਭਾਵੇਂ ਤਾਕਤਵਰ ਵੀ ਹੈਂ, ਤਾਂ ਵੀ ਗਰੀਬਾਂ ਨੂੰ ਤੇ ਕਮਜ਼ੋਰਾਂ ਨੂੰ ਤੰਗ ਨਾ ਕਰ। ਆਪਣੇ ਰਾਜ ਤੇ ਕੁਹਾੜੀ ਨਾ ਚਲਾ। ਜਿਸਦਾ ਪ੍ਰਮਾਤਮਾ ਮਿੱਤਰ ਹੈ ਉਸਦਾ ਵੈਰੀ ਕੁਝ ਨਹੀਂ ਵਿਗਾੜ ਸਕਦਾ ਭਾਵੇਂ ਉਹਦੀ ਤਾਕਤ ਸੌ ਗੁਣਾ ਵੀ ਕਿਉਂ ਨਾ ਹੋਵੇ ? ਜੇ ਵੈਰੀ ਹਜ਼ਾਰ ਵਾਰ ਵੀ ਵੈਰ ਕਮਾਵੇ ਤਾਂ ਉਹ ਸਿਰ ਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ।"

ਇਹ ਖ਼ਤ (ਜ਼ਫ਼ਰਨਾਮਾ) ਗੁਰੂ ਜੀ ਨੇ ਦਇਆ ਸਿੰਘ ਤੇ ਧਰਮ ਸਿੰਘ ਰਾਹੀਂ ਭੇਜਿਆ ਜੋ ਚਮਕੌਰ ਦੇ ਯੁੱਧ 'ਚ ਬਚ ਕੇ ਗੁਰੂ ਜੀ ਨਾਲ ਦੀਨਾ ਪਿੰਡ ਆ ਗਏ ਸਨ। ਉਹਨਾਂ ਮੁਸਲਮਾਨ ਯਾਤਰੀ ਦਾ ਭੇਸ ਬਣਾ ਲਿਆ ਤੇ ਦੱਖਣੀ ਭਾਰਤ ਦੇ ਸਫਰ ਲਈ ਚਲ ਪਏ। ਦਿੱਲੀ ਪਹੁੰਚ ਕੇ ਉਹਨਾਂ ਸਿੱਖ ਗੁਰਦੁਆਰੇ 'ਚ ਸ਼ਰਨ ਲਈ ਤੇ ਬਹੁਤ ਸਾਰੇ ਸ਼ਰਧਾਵਾਨ ਸਿੱਖਾਂ ਨੂੰ ਮਿਲੇ। ਅਗਲੀ ਸਵੇਰ ਉਹ ਆਗਰੇ ਲਈ ਚਲ ਪਏ। ਫਿਰ ਚੰਬਲ ਨਦੀ ਪਾਰ ਕਰਕੇ ਉਜੈਨ ਵੱਲ ਤੁਰ ਪਏ, ਉੱਥੋਂ ਨਰਬਦਾ ਨਦੀ ਪਾਰ ਕਰਕੇ ਉਹ ਬੁਰਹਾਨਪੁਰ ਦੇ ਰਸਤੇ ਔਰੰਗਾਬਾਦ ਨੂੰ ਸਫਰ ਕਰਨ ਲੱਗੇ। ਉਥੋਂ ਉਹ ਅਹਿਮਦਨਗਰ ਪਹੁੰਚੇ ਜਿੱਥੇ ਬਾਦਸ਼ਾਹ ਨੇ ਆਪਣਾ ਡੇਰਾ ਕੀਤਾ ਹੋਇਆ ਸੀ। ਉੱਥੇ ਦਇਆ ਸਿੰਘ ਤੇ ਧਰਮ ਸਿੰਘ, ਜੇਠਾ ਸਿੰਘ ਨਾਮ ਦੇ ਇੱਕ ਸਿੱਖ ਨੂੰ ਮਿਲੇ, ਜਿਸਨੇ ਉਹਨਾਂ ਨੂੰ ਦੱਸਿਆ ਕਿ ਬਾਦਸ਼ਾਹ ਨਾਲ ਮੁਲਾਕਾਤ ਕਰਨੀ ਬੜੀ ਮੁਸ਼ਕਲ ਹੋਵੇਗੀ। ਉਹਨਾਂ ਕਿਹਾ, ਇਸ ਦਾ ਫ਼ਿਕਰ ਨਾ ਕਰ। ਉਹਨਾਂ ਨੇ ਉਸਨੂੰ ਕਿਹਾ ਕਿ ਉੱਥੇ ਰਹਿਣ ਵਾਲੇ ਸਾਰੇ ਸਿੱਖਾਂ ਨੂੰ ਉਹਨਾਂ ਨਾਲ ਮਿਲਾਵੇ ਤਾਂ ਜੋ ਉਹ ਉਹਨਾਂ ਦੀ ਕਹਾਣੀ ਸੁਣਨ। ਦਇਆ ਸਿੰਘ ਤੇ ਧਰਮ ਸਿੰਘ ਨੇ ਸਿੱਖਾਂ ਨੂੰ ਆਪਣਾ ਉਦੇਸ਼ ਦੱਸਿਆ ਤੇ ਉਹਨਾਂ ਨੂੰ ਵਿਸ਼ੇਸ ਤੌਰ ਤੇ ਸੰਬੋਧਿਤ ਪੱਤਰ (ਹੁਕਮਨਾਮਾ) ਪੜ੍ਹ ਕੇ ਸੁਣਾਇਆ।

## ਕਾਂਡ—71

ਇਸ ਦੌਰਾਨ ਗੁਰੂ ਜੀ ਦੀਨਾ ਵਿੱਚ ਆਪਣੀ ਰੱਖਿਆ ਦੀ ਤਿਆਰੀ ਕਰ ਰਹੇ ਸਨ ਪਰ ਇਹ ਵੇਖ ਕੇ ਕਿ ਬੇਕਸੂਰ ਪੇਂਡੂਆਂ ਨੂੰ ਜੰਗੀ ਕਾਰਵਾਈ ਨਾਲ, ਜੋ ਵੈਰੀ ਉਹਦੇ ਵਿਰੁੱਧ ਕਰੇ, ਨੁਕਸਾਨ ਨਾ ਪਹੁੰਚੇ, ਉਹਨਾਂ ਨੇ ਆਪਣੇ ਤੰਬੂ ਗੁਆਂਢ 'ਚ ਪੈਂਦੇ ਜੰਗਲ ਵਿੱਚ ਲਾ ਲਏ। ਜਾਪਦਾ ਹੈ ਕਿ ਉਹ ਵਰਤਮਾਨ ਪਿੰਡ ਜਲਾਲ ਵਿੱਚ ਜੇ ਦਾਖਲ ਨਾ ਵੀ ਹੋਏ ਹੋਣ ਤਾਂ ਵੀ ਉਸਦੇ ਨੇੜੇ ਜ਼ਰੂਰ ਪਹੁੰਚੇ ਸਨ ਕਿਉਂਕਿ ਇਹ ਲਿਖਿਆ ਮਿਲਦਾ ਹੈ ਕਿ ਇੱਥੋਂ ਦੇ ਲੋਕਾਂ ਨੇ ਗੁਰੂ ਜੀ ਨੂੰ ਰਸਦ ਤੇ ਰੱਖਿਆ ਲਈ ਬਰਛਾ ਭੇਟ ਕੀਤਾ। ਉਹਨਾਂ ਨੇ ਸ਼ਿਕਾਇਤ ਕੀਤੀ ਕਿ ਗੁਆਂਢੀ ਪਿੰਡ ਦੇ ਲੋਕ ਉਹਨਾਂ ਨਾਲ ਵੈਰ ਰੱਖਦੇ ਹਨ। ਸਦਾ ਹੀ ਦੋਹਾਂ ਪਿੰਡਾਂ ਦਾ ਲੜਾਈ ਝਗੜਾ ਹੁੰਦਾ ਰਹਿੰਦਾ ਸੀ ਤੇ ਜਲਾਲ ਦੇ ਨਿਵਾਸੀ ਸਦਾ ਮਾਤ ਖਾ ਜਾਂਦੇ ਸਨ। ਗੁਰੂ ਜੀ ਨੇ ਕਿਹਾ ਕਿ ਉਹ ਉਸਦੀ ਆਗਿਆ ਪਾਲਣ ਤੇ ਵਿਸ਼ਵਾਸ ਰੱਖਣ ਉਹ ਸਦਾ ਜੇਤੂ ਹੋਣਗੇ। ਉਹਨਾਂ ਨੇ ਗੁਰੂ ਜੀ ਤੇ ਭਰੋਸਾ ਕੀਤਾ ਤੇ ਕਈ ਜਿੱਤਾਂ ਪ੍ਰਾਪਤ ਕੀਤੀਆਂ। ਪਿੱਛੋਂ ਜਲਾਲ ਦੇ ਵਾਸੀ ਗੁਰੂ ਪ੍ਰਤੀ ਆਪਣੇ ਵਚਨ ਭੁਲਾ ਬੈਠੇ ਤੇ ਉਹਨਾਂ ਨੇ ਸਿੱਖਾਂ ਦੇ ਘੋੜੇ ਚੁਰਾ ਲਏ। ਦੋਸ਼ੀਆਂ ਨੂੰ ਦੰਡ ਦਿੱਤਾ ਗਿਆ ਤੇ ਉਹਨਾਂ ਨੂੰ ਉਹਨਾਂ ਲੋਕਾਂ ਨੇ ਪਿੰਡ ਵਿੱਚੋਂ ਕੱਢ ਦਿੱਤਾ ਜਿਹਨਾਂ ਦਾ ਉਹਨਾਂ ਨੇ ਨੁਕਸਾਨ ਕੀਤਾ ਸੀ। ਫਿਰ ਪਿੱਛੋਂ ਉਹਨਾਂ ਸਿੱਖਾਂ ਤੋਂ ਖਿਮਾਂ ਮੰਗ ਲਈ ਤੇ ਉਹਨਾਂ ਨੂੰ ਗੁਰੂਸਰ ਰਹਿਣ ਦੀ ਆਗਿਆ ਦਿੱਤੀ ਗਈ, ਜਿੱਥੇ ਗੁਰੂ ਜੀ ਨੇ ਡੇਰਾ ਲਾਇਆ ਹੋਇਆ ਸੀ।

ਫਿਰ ਗੁਰੂ ਜੀ ਫਰੀਦਕੋਟ ਰਿਆਸਤ ਦੇ ਪਿੰਡ ਭਗਤਾ ਵੱਲ ਚੱਲ ਪਏ। ਪਿੰਡ ਦਾ ਨਾਮ ਗੁਰੂ ਅਰਜਨ ਦੇਵ ਦੇ ਸਮੇਂ ਦੇ ਉੱਘੇ ਸਿੱਖ ਭਾਈ ਬਹਿਲੋ ਦੇ ਪੋਤਰੇ ਭਾਈ ਭਗਤੂ ਦੇ ਨਾਮ ਤੇ ਪਿਆ। ਭਗਤੂ ਦੇ ਪੰਜ ਪੁੱਤਰ ਸਨ—ਗੁਰਦਾਸ, ਤਾਰਾ, ਭਾਗ, ਮਿਹਰਾ ਤੇ ਬਖਤਾ। ਉਹਨਾਂ ਨੂੰ ਗੁਰੂ ਜੀ ਨੂੰ ਸਾਜ਼-ਸਾਮਾਨ ਸਮੇਤ ਤਿਆਰ ਘੋੜਾ ਭੇਟਾ ਕੀਤਾ। ਗੁਰਦਾਸ ਤੇ ਤਾਰਾ ਉਹ ਵਿਅਕਤੀ ਸਨ ਜੋ ਰਾਮ ਰਾਇ ਦੇ ਮਸੰਦ ਸਨ ਤੇ ਜਿਹਨਾਂ ਦਾ ਪਹਿਲਾਂ ਜ਼ਿਕਰ ਹੋ ਚੁੱਕਿਆ ਹੈ। ਇਸ ਵੇਲੇ ਤੱਕ ਉਹ ਆਪਣੇ ਜੱਦੀ ਪਿੰਡ ਆ ਗਏ ਸਨ। ਗੁਰੂ ਜੀ ਭਗਤਾ ਵਿੱਚ ਤਿੰਨ ਦਿਨ ਰਹੇ ਤੇ ਚੌਥੇ ਦਿਨ ਫਿਰੋਜ਼ਪੁਰ ਜ਼ਿਲੇ ਵਿੱਚ ਵਾਂਦਰ ਪਿੰਡ ਪਹੁੰਚ ਗਏ। ਫਿਰ ਉਹ ਇੱਕ ਸੰਘਣੇ ਜੰਗਲ ਵਿੱਚ ਗਏ ਜਿੱਥੇ ਉਹਨਾਂ ਨੂੰ ਵਰਤਮਾਨ ਰਿਆਸਤ ਫਰੀਦਕੋਟ ਵਿੱਚ ਕੋਟਕਪੂਰਾ ਉਦਾਲੇ ਦੇ ਪਿੰਡਾਂ ਦੇ ਚੌਧਰੀ ਕਪੂਰੇ ਦਾ ਭਤੀਜਾ ਮਿਲਿਆ। ਭਤੀਜੇ ਨੇ ਸ਼ਿਕਾਇਤ ਕੀਤੀ ਕਿ ਉਹਦੇ ਚਾਚੇ ਨੇ ਉਸਨੂੰ ਕੱਢ ਦਿੱਤਾ ਹੈ। ਕਿਹਾ ਜਾਂਦਾ ਹੈ ਕਿ ਉਹ ਉਹਦੇ ਨਾਲ ਲੜਾਈ ਕਰਨ ਲਈ ਜਾ ਰਿਹਾ ਸੀ ਪਰ ਗੁਰੂ ਜੀ ਦਾ ਆਉਣਾ ਸੁਣ ਕੇ ਉਹ ਪਹਿਲਾਂ ਉਹਨਾਂ ਨੂੰ ਪ੍ਰਣਾਮ ਕਰਨ ਚਲਾ ਗਿਆ, ਕਿਉਂਕਿ ਆਪਣੇ ਚਾਚੇ ਨਾਲ ਲੜਾਈ ਕਰਨ ਨਾਲੋਂ ਇਹ ਉੱਤਮ ਤੇ ਪਵਿੱਤਰ ਕਾਰਜ ਸੀ। ਗੁਰੂ

ਜੀ ਨੇ ਕਿਹਾ ਕਿ ਕਪੂਰੇ ਦੀਆਂ ਫ਼ੌਜਾਂ ਕੱਲ ਆ ਜਾਣਗੀਆਂ ਪਰ ਹੁਣ ਉਸਨੂੰ ਉਹਦੇ ਨਾਲ ਲੜਾਈ 'ਚ ਉਲਝਣਾ ਨਹੀਂ ਚਾਹੀਦਾ। ਪਿੱਛੋਂ ਉਹ ਕਪੂਰੇ ਤੇ ਜਿੱਤ ਪ੍ਰਾਪਤ ਕਰ ਲਵੇਗਾ। ਕਪੂਰੇ ਦੇ ਭਤੀਜੇ ਨੇ ਗੁਰੂ ਜੀ ਦੀ ਸਲਾਹ ਮੰਨ ਕੇ ਅਗਲੇ ਦਿਨ ਘਰ ਰਹਿਣ ਦਾ ਫੈਸਲਾ ਕਰ ਲਿਆ। ਉਸਦੀ ਪਤਨੀ ਨੇ ਉਸਨੂੰ ਬੇਹਿੰਮਤਾ ਤੇ ਲੱਜਾ ਰਹਿਤ ਕਹਿ ਕੇ ਉਸ ਦੀ ਤਲਵਾਰ ਤੇ ਦਸਤਾਰ ਦੀ ਮੰਗ ਕੀਤੀ ਤੇ ਆਪਣਾ ਘੱਗਰਾ ਉਸ ਨੂੰ ਦਿੰਦਿਆਂ ਕਿਹਾ ਕਿ ਉਹ ਜਾਵੇਗੀ ਤੇ ਆਪ ਲੜਾਈ ਕਰੇਗੀ। ਇਸ ਤਾਅਨੇ ਨਾਲ ਉਸਦਾ ਪਤੀ ਭੜਕਾਹਟ 'ਚ ਆ ਗਿਆ। ਗੁਰੂ ਜੀ ਦੀ ਸਲਾਹ ਦੀ ਪ੍ਰਵਾਹ ਨਾ ਕਰਦਾ ਹੋਇਆ ਉਹ ਲੜਨ ਚਲਾ ਗਿਆ ਤੇ ਆਪਣੇ ਚਾਚੇ ਦੀਆਂ ਫ਼ੌਜਾਂ ਹੱਥੋਂ ਮਾਰਿਆ ਗਿਆ।

ਗੁਰੂ ਜੀ ਫਿਰ ਬਹਿਬਲ ਤੇ ਸਰਾਵਾਂ ਵੱਲ ਚਲੇ ਗਏ ਤੇ ਆਪਣੇ ਸਿੱਖਾਂ ਨੂੰ ਲੋਕਾਂ ਦੇ ਘਰੀਂ ਠਹਿਰਾਇਆ। ਇੱਕ ਗਰੀਬ ਪੇਂਡੂ ਨੇ ਮਲਿਆਗਰ ਸਿੰਘ ਦੇ ਨਾਮ ਦੇ ਸਿੱਖ ਨੂੰ ਵਣ ਦੇ ਦਰਖਤ ਦੀਆਂ ਪੀਲੂੰ ਖੁਆਈਆਂ। ਉਸਨੇ ਗੁਰੂ ਜੀ ਨੂੰ ਦੱਸਿਆ ਕਿ ਉਸਨੇ ਬੜਾ ਸੁਆਦੀ ਭੋਜਨ ਛਕਿਆ ਹੈ। ਗੁਰੂ ਜੀ ਨੂੰ ਜਦੋਂ ਮਗਰੋਂ ਪਤਾ ਲੱਗਾ ਕਿ ਉਹਨੇ ਸਿਰਫ ਪੀਲੂੰ ਖਾਧੀਆਂ ਹਨ ਤੇ ਇਸ ਤਰ੍ਹਾਂ ਉਸਨੂੰ ਬੜਾ ਤੁੱਛ ਜਿਹਾ ਭੋਜਨ ਮਿਲਿਆ ਹੈ ਤਾਂ ਉਸਨੂੰ ਉਸਦੇ ਸਬਰ ਸੰਤੋਖ ਤੇ ਸਾਬਾਸ਼ ਦਿੱਤੀ ਤੇ ਕਿਹਾ ਕਿ ਜਿਵੇਂ ਉਸਨੇ ਕੀਤਾ ਹੈ, ਸਿੱਖਾਂ ਨੂੰ ਇੰਝ ਹੀ ਕਰਨਾ ਚਾਹੀਦਾ ਹੈ ਤੇ ਕਦੇ ਵੀ ਪਰੋਸੇ ਗਏ ਭੋਜਨ ਦੀ ਨਿੰਦਿਆਂ ਨਹੀਂ ਕਰਨੀ ਚਾਹੀਦੀ। ਗੁਰੂ ਜੀ ਨੇ ਇਹ ਵੀ ਕਿਹਾ, "ਜੇ ਕੋਈ ਸਿੱਖ ਪਾਸ ਆਵੇ ਤੇ ਉਸਨੂੰ ਸਿੱਖ ਭੋਜਨ ਨਾ ਛਕਾਵੇ ਤਾਂ ਸਿੱਖ ਗੁਨਾਹੀ ਹੈ। ਜੇ ਕੋਈ ਸਿੱਖ ਤੋਂ ਆ ਕੇ ਭੋਜਨ ਦੀ ਮੰਗ ਕਰੇ ਤਾਂ ਉਹ ਵੀ ਆਪਣੇ ਲੋਭ ਕਾਰਨ ਅਪਰਾਧੀ ਹੈ।

ਗੁਰੂ ਜੀ ਫਿਰ ਕੋਟਕਪੂਰੇ ਗਏ ਤੇ ਸ਼ਹਿਰ ਦੇ ਬਾਹਰ ਪਿੱਪਲ ਹੇਠ ਬੈਠ ਗਏ ਜੋ ਅਜੇ ਵੀ ਯਾਤਰੀਆਂ ਨੂੰ ਸੰਕੇਤ ਕਰਕੇ ਦਿਖਾਇਆ ਜਾਂਦਾ ਹੈ। ਇਹ ਉਸ ਛੱਪੜ ਵਿੱਚ ਟਿੱਬੀ ਜਾਂ ਉਚਾਣ ਤੇ ਹੈ ਜੋ ਸ਼ਹਿਰ ਦੀ ਉਸਾਰੀ ਲਈ ਮਿੱਟੀ ਖੋਦੇ ਜਾਣ ਕਾਰਨ ਹੋਂਦ ਵਿੱਚ ਆਇਆ ਹੈ। ਕਪੂਰਾ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤੇ ਉਸਨੇ ਗੁਰੂ ਜੀ ਨੂੰ ਸਾਜ਼ੋ-ਸਾਮਾਨ ਨਾਲ ਲੈਸ ਘੋੜਾ ਭੇਟਾ ਕੀਤਾ। ਅਗਲੇ ਦਿਨ ਕਪੂਰਾ ਆਇਆ ਤੇ ਉਸਨੇ ਗੁਰੂ ਜੀ ਨੂੰ ਪਲੰਘ ਤੇ ਬੈਠਿਆਂ ਵੇਖਿਆ ਜਦੋਂ ਕਿ ਉਹਦੇ ਸ਼ਸਤਰ ਦੂਸਰੇ ਪਲੰਘ ਤੇ ਪਏ ਸਨ। ਉਸਨੇ ਸ਼ਸਤਰਾਂ ਨੂੰ ਨਮਸਕਾਰ ਕੀਤੀ ਕਿਉਂਕਿ ਉਸ ਅਨੁਸਾਰ ਜਿਹਨਾਂ ਨੇ ਵੀ ਹਥਿਆਰ ਪਹਿਨੇ ਤੇ ਵਰਤੇ ਉਹ ਆਪਣੇ ਵੈਰੀਆਂ ਤੇ ਜੇਤੂ ਰਹੇ। ਗੁਰੂ ਨੇ ਕਪੂਰੇ ਤੋਂ ਉਹਦੇ ਕਿਲ੍ਹੇ ਵਿੱਚ ਪਨਾਹ ਲੈਣ ਦੀ ਇਜ਼ਾਜਤ ਮੰਗੀ। ਕਪੂਰੇ ਨੇ ਉੱਤਰ ਦਿੱਤਾ ਕਿ ਉਹਦੇ ਵਿੱਚ ਸ਼ਾਹੀ ਸੈਨਾ ਨਾਲ ਟੱਕਰ ਲੈਣ ਦੀ ਤਾਕਤ ਨਹੀਂ ਹੈ ਤੇ ਉਹ ਵੀ ਗੁਰੂ ਵਾਂਗ ਭਗੌੜਾ ਹੋ ਕੇ ਥਾਂ-ਥਾਂ ਭਟਕਣਾ ਨਹੀਂ ਚਾਹੁੰਦਾ। ਗੁਰੂ ਜੀ ਨੇ ਕਿਹਾ ਕਿ ਮੁਸਲਮਾਨ ਉਹਦੇ ਕਿਲ੍ਹੇ ਤੇ ਕਾਬਜ਼ ਹੋ ਜਾਣਗੇ ਤੇ ਉਹਦਾ ਸਿਰ ਬੋਰੀ ਵਿੱਚ ਪਾ ਲੈਣਗੇ ਤੇ ਫਿਰ ਉਸਨੂੰ ਸੂਲੀ ਚਾੜ੍ਹ ਦੇਣਗੇ। ਕਪੂਰਾ ਗੁੱਸੇ ਨਾਲ ਘਰ ਚਲਾ ਗਿਆ ਤੇ ਘਰ ਜਾ ਕੇ ਆਪਣੇ ਕਿਲ੍ਹੇ ਦੇ ਬੂਹੇ ਬੰਦ ਕਰ ਦਿੱਤੇ ਤਾਂ ਜੋ ਗੁਰੂ ਅਚਾਨਕ ਹੀ ਹੱਲਾ ਕਰਕੇ ਕਿਲ੍ਹੇ 'ਚ ਨਾ ਆ ਜਾਏ।

ਗੁਰੂ ਜੀ ਨੇ ਸੁਣਿਆ ਕਿ ਵਜ਼ੀਰ ਖ਼ਾਂ ਦੀ ਫ਼ੌਜ ਉਹਨਾਂ ਦੇ ਪਿੱਛੇ ਬੜੀ ਤੇਜ਼ੀ ਨਾਲ ਆ ਰਹੀ ਹੈ। ਉਹ, ਤਦੋਂ, ਢਿੱਲਵਾਂ ਲਈ ਚੱਲ ਪਏ ਜੋ ਕੋਟਕਪੂਰੇ ਤੋਂ ਚਾਰ ਮੀਲ ਦੱਖਣ-

ਪੂਰਬ ਵੱਲ ਸੀ। ਉੱਥੇ ਕਾਫੀ ਸਮੇਂ ਤੋਂ ਪਿਰਥੀ ਚੰਦ ਦੇ ਵੰਸ਼ਜ ਵੱਸ ਗਏ ਸਨ। ਉਹਨਾਂ 'ਚੋਂ ਕੌਲ ਨਾਮ ਦਾ ਇੱਕ ਵਿਅਕਤੀ ਜੋ ਕਾਫੀ ਬਜ਼ੁਰਗ ਸੀ, ਗੁਰੂ ਜੀ ਦੇ ਦਰਸ਼ਨ ਕਰਨ ਪਹੁੰਚਿਆ ਤੇ ਗੁਰੂ ਜੀ ਨੂੰ ਵਸਤਰਾਂ ਦਾ ਜੋੜਾ ਭੇਟ ਕੀਤਾ। ਇਸ ਪਿੱਛੋਂ ਗੁਰੂ ਜੀ ਨੇ ਨੀਲਾ ਬਾਣਾ ਜੋ ਉਹ ਭੇਸ ਬਦਲ ਕੇ ਕਾਫੀ ਸਮੇਂ ਤੋਂ ਪਹਿਨ ਰਹੇ ਸਨ ਲਾਹ ਦਿੱਤਾ ਤੇ ਉਹਦਾ ਕਾਫੀ ਹਿੱਸਾ ਅੱਗ 'ਚ ਸਾੜ ਦਿੱਤਾ। "ਆਸਾ ਦੀ ਵਾਰ' 'ਚ ਇਹ ਪੰਕਤੀ ਆਉਂਦੀ ਹੈ—

*ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ।*

*(ਆਦਿ ਗ੍ਰੰਥ ਪੰ: ੪੭੦)*

(ਤੁਰਕਾਂ ਤੇ ਪਠਾਨਾਂ ਨੇ ਨੀਲੇ ਕੱਪੜੇ ਪਹਿਨ ਲਏ ਤੇ ਰਾਜ ਕੀਤਾ।)

ਇਸ ਦੀ ਥਾਂ ਗੁਰੂ ਜੀ ਨੇ ਇੰਝ ਉਚਾਰਨ ਕੀਤਾ :

*ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਨੀ ਅਮਲੁ ਗਇਆ।*

(ਮੈਂ ਉਹ ਨੀਲੇ ਕੱਪੜੇ ਪਾੜ ਦਿੱਤੇ ਹਨ ਜੋ ਪਹਿਨੇ ਸਨ। ਤੁਰਕਾਂ ਪਠਾਨਾਂ ਦੇ ਰਾਜ ਦਾ ਅੰਤ ਹੋ ਗਿਆ।)

ਗੁਰੂ ਜੀ ਨੇ ਇਹ ਤਬਦੀਲੀ ਤੁਰਕਾਂ ਪਠਾਨਾਂ ਨੂੰ ਸਰਾਪ ਦੇਣ ਦੇ ਭਾਵ ਨਾਲ ਕੀਤੀ ਸੀ। ਗ੍ਰੰਥ ਸਾਹਿਬ ਦੇ ਕਿਸੇ ਹਿੱਸੇ ਦੀ ਤਬਦੀਲੀ ਕਰਨੀ ਇੱਕ ਅਪਵਿੱਤਰ ਕਾਰਜ ਮੰਨਿਆ ਜਾਂਦਾ ਹੈ। ਗੁਰੂ ਜੀ ਨੂੰ ਇਸ ਪੱਖੋਂ ਕੋਈ ਇਨਕਾਰ ਨਹੀਂ ਸੀ ਪ੍ਰੰਤੂ ਉਸ ਕਿਹਾ ਕਿ ਉਹਨਾਂ ਨੂੰ ਉਮੀਦ ਹੈ ਕਿ ਉਹਨਾਂ ਦੇ ਪਿਤਾ, ਪੁੱਤਰਾਂ ਦੀ ਸ਼ਹਾਦਤ ਤੇ ਸਿੱਖਾਂ ਦੇ ਝੱਲੇ ਹੋਏ ਦੁੱਖ ਉਹਨਾਂ ਦੇ ਪ੍ਰਾਸ਼ਚਿਤ ਦੇ ਪ੍ਰਮਾਣ ਲਈ ਕਾਫੀ ਹਨ—ਉਹਨਾਂ ਨੇ ਇਹ ਤਬਦੀਲੀ ਕਿਸੇ ਲੋਭ ਲਈ ਨਹੀਂ ਕੀਤੀ। ਨੀਲੇ ਕੱਪੜੇ ਦਾ ਇੱਕ ਹਿੱਸਾ ਜੋ ਉਸਨੇ ਅੱਗ 'ਚ ਨਾ ਸੁੱਟਿਆ, ਉਸਨੂੰ ਆਪਣੀਆਂ ਤਕਲੀਫਾਂ ਤੇ ਕਸ਼ਟਾਂ ਦੀ ਨਿਸ਼ਾਨੀ ਸਮਝ ਕੇ ਸੰਭਾਲ ਲਿਆ। ਕਿਹਾ ਜਾਂਦਾ ਹੈ ਕਿ ਇਸੇ ਤੋਂ ਮਗਰੋਂ ਨਿਹੰਗਾਂ ਦਾ ਨੀਲਾ ਬਾਣਾ ਪ੍ਰਚਲਤ ਹੋਇਆ।

ਗੁਰੂ ਜੀ ਨੇ ਛੇਤੀ ਹੀ ਢਿੱਲਵਾਂ ਛੱਡ ਕੇ ਕੋਠੇ ਤੇ ਮਲੂਕਾ ਵਿਚਕਾਰ ਪੈਂਦੇ ਜੰਗਲ 'ਚ ਜਾ ਡੇਰਾ ਲਾਇਆ। ਫਿਰ ਉੱਥੋਂ ਹੀ ਵਰਤਮਾਨ ਨਾਭਾ ਰਾਜ ਵਿੱਚ ਪੈਂਦੇ ਜੈਤੋ ਨਗਰ ਵੱਲ ਤੁਰ ਪਏ। ਉੱਥੇ ਕਪੂਰਾ ਸ਼ਿਕਾਰ ਖੇਡਦਾ-ਖੇਡਦਾ ਆ ਗਿਆ। ਉਸਨੇ ਕਿਹਾ ਕਿ ਗੁਰੂ ਦੇ ਸਰਾਪ ਕਾਰਨ ਉਹਦਾ ਮਨ ਸਦਾ ਬੇਚੈਨ ਰਹਿੰਦਾ ਹੈ। ਪਰ ਗੁਰੂ ਨੇ ਆਪਣਾ ਸ਼ਬਦ ਉਲਟਾਉਣ ਤੋਂ ਇਨਕਾਰ ਕਰ ਦਿੱਤਾ। ਸਗੋਂ ਗੁਰੂ ਜੀ ਨੇ ਆਸ ਦੇ ਉਲਟ ਕਿਹਾ ਕਿ ਉਹ ਸਦਾ ਹੀ ਮੁਸਲਮਾਨਾਂ ਦੇ ਮਗਰ ਕਤੂਰੇ ਵਾਂਗ ਫਿਰਦਾ ਰਹੇਗਾ ਤੇ ਫਲਸਰੂਪ ਬੜੇ ਕਸ਼ਟ ਉਠਾਏਗਾ।

ਜਦੋਂ ਗੁਰੂ ਜੀ ਉਸ ਇਲਾਕੇ ਵਿੱਚ ਸਨ ਤਾਂ ਇੱਕ ਸੰਦੇਸ਼ਵਾਹਕ ਇਹ ਖਬਰ ਲੈ ਕੇ ਆਇਆ ਕਿ ਵਜ਼ੀਰ ਖ਼ਾਂ ਦੀ ਫ਼ੌਜ ਇਧਰ ਚੜ੍ਹਾਈ ਕਰਕੇ ਆ ਰਹੀ ਹੈ ਤੇ ਕੁਝ ਹੀ ਦਿਨਾਂ 'ਚ ਇੱਥੇ ਆ ਜਾਏਗੀ। ਗੁਰੂ ਜੀ ਨੇ ਕਪੂਰੇ ਨੂੰ ਕਿਹਾ ਕਿ ਉਹਨਾਂ ਨੂੰ ਉਹ ਕੋਈ ਰਾਹ ਦੱਸਣ ਲਈ, ਪੱਥ-ਪ੍ਰਦਰਸ਼ਕ ਦੇਵੇ। ਕਪੂਰੇ ਨੇ ਆਪਣਾ ਇੱਕ ਅਧਿਕਾਰੀ ਜਿਸਦਾ ਨਾਮ 'ਖਾਨਾ' ਸੀ ਕੁਝ ਸਿਪਾਹੀਆਂ ਸਮੇਤ ਇਸ ਹਿਦਾਇਤ ਨਾਲ ਭੇਜਿਆ ਕਿ ਉਹ ਖਿਦਰਾਣੇ ਤੱਕ ਰਾਹ ਦੱਸ ਆਵੇ ਪਰੰਤੂ ਕੋਈ ਮੁੱਠ-ਭੇੜ ਨਾ ਕਰੇ ਤੇ ਜੇ ਸੰਭਵ ਹੋਵੇ ਤਾਂ ਗੁਰੂ ਜੀ ਨੂੰ ਵੀ ਮੁੱਠ-ਭੇੜ ਤੋਂ ਰੋਕੇ। ਅਗਲੇ ਦਿਨ ਗੁਰੂ ਜੀ ਫਰੀਦਕੋਟ ਰਿਆਸਤ ਵਿੱਚ ਪੈਂਦੇ ਪਿੰਡ

'ਰਾਮਿਆਣਾ' ਚਲੇ ਗਏ। ਉੱਥੇ ਰਾਹ ਵਿੱਚ ਉਹਨਾਂ ਨੇ ਇੱਕ ਆਦਮੀ ਨੂੰ ਜੰਗਲੀ ਕਿੱਕਰ ਦੇ ਤੁੱਕੇ 'ਕੱਠੇ ਕਰਦਿਆਂ ਵੇਖਿਆ। ਗੁਰੂ ਜੀ ਨੇ ਉਹ ਚੱਖੇ ਪਰ ਸੁਆਦ ਨਾ ਲੱਗੇ ਤੇ ਉਸ ਆਦਮੀ ਨੂੰ ਕਿਹਾ ਕਿ ਉਹ ਸੁੱਟ ਦੇਵੇ, ਪਰ ਉਸ ਆਦਮੀ ਨੇ ਸਾਰੇ ਨਾ ਸੁੱਟੇ। ਗੁਰੂ ਜੀ ਨੇ ਕਿਹਾ ਕਿ ਉਹਦਾ ਇਰਾਦਾ ਤਾਂ ਮੁਲਕ ਦੇ ਇਸ ਹਿੱਸੇ 'ਚੋਂ ਸੋਕਾ ਖਤਮ ਕਰਨ ਦਾ ਸੀ ਪ੍ਰੰਤੂ ਉਸ ਆਦਮੀ ਦੀ ਹੱਠਧਰਮੀ ਕਾਰਨ ਤੇ ਉਹਨਾਂ ਦੇ ਹੁਕਮਾਂ ਦੀ ਅਵੱਗਿਆ ਕਾਰਨ ਉਹ ਅਜਿਹਾ ਨਹੀਂ ਕਰ ਸਕਦੇ। ਰਾਮਿਆਣਾ ਤੋਂ ਗੁਰੂ ਜੀ ਖਿਦਰਾਣਾ ਵੱਲ ਚੱਲ ਪਏ।

ਮਾਝੇ ਵਿੱਚ ਗੁਰੂ ਜੀ ਵੱਲੋਂ ਲੜੀਆਂ ਗਈਆਂ ਲੜਾਈਆਂ ਤੇ ਉਠਾਏ ਗਏ ਕਸ਼ਟਾਂ ਦਾ ਪਤਾ ਲੱਗ ਗਿਆ ਸੀ ਤੇ ਉੱਥੇ ਰਹਿੰਦੇ ਸਿੱਖਾਂ ਨੇ ਦੂਨੀ ਚੰਦ ਦੇ ਮਗਰ ਲੱਗ ਕੇ ਗੁਰੂ ਜੀ ਦਾ ਸਾਥ ਛੱਡ ਦੇਣ ਲਈ ਆਪਣੇ ਆਪ ਨੂੰ ਫਿਟਕਾਰਿਆ। ਹੁਣ ਉਹ ਵਿਚਾਰਨ ਲੱਗੇ ਕਿ ਉਹ ਕਿਵੇਂ ਆਪਣੀ ਭੁੱਲ ਦੀ ਤਲਾਫੀ ਕਰਨ ਤੇ ਆਪਣੇ ਰੂਹਾਨੀ ਆਗੂ ਦੀ ਇਸ ਪਰਮ ਕਸ਼ਟ ਵੇਲੇ ਸਹਾਇਤਾ ਕਰਨ। ਪ੍ਰੰਤੂ ਉਹ ਵੀ ਲਾਹੌਰ ਦੇ ਸਿੱਖਾਂ ਵਾਂਗ ਇਸ ਵਿਚਾਰ ਦੇ ਸਨ ਕਿ ਉਹ ਵੀ ਬਾਬਾ ਨਾਨਕ ਦੀ ਤਰ੍ਹਾਂ ਸ਼ਾਂਤੀ ਨਾਲ ਰਹਿਣ ਤੇ ਸਭ ਲੜਾਈ-ਝਗੜੇ ਬੰਦ ਕਰ ਦੇਣ। ਉਹਨਾਂ ਨੇ ਆਪਣੀ ਸਲਾਹ ਦੇਣ ਲਈ ਇੱਕ ਵੱਡਾ ਪ੍ਰਤੀਨਿਧ ਮੰਡਲ ਭੇਜਿਆ ਤੇ ਇਹ ਭਰੋਸਾ ਦੇਣ ਲਈ ਕਿਹਾ ਕਿ ਜੇ ਉਹ ਉਹਨਾਂ ਦੀ ਸਲਾਹ ਮੰਨ ਲੈਣ ਤਾਂ ਉਹ ਆਪਣਾ ਰਸੂਖ ਉਹਨਾਂ ਨੂੰ ਮਾਫ ਕਰਨ ਲਈ ਬਾਦਸ਼ਾਹ ਕੋਲ ਵਰਤਣਗੇ ਨਹੀਂ ਤਾਂ ਉਹ ਉਸਨੂੰ ਨਾ ਤਾਂ ਉਹਦੇ ਸਿੱਖ ਸਮਝਣਗੇ ਨਾ ਹੀ ਉਸਨੂੰ ਉਹ ਆਪਣਾ ਗੁਰੂ ਮੰਨਣਗੇ।

ਗੁਰੂ ਜੀ ਖਿਦਰਾਣਾ ਦੇ ਰਾਹ ਜਾਂਦੇ ਇੱਕ ਪਿੰਡ ਰੁਪਾਣਾ ਪਹੁੰਚੇ ਜਿਸਦਾ ਮਾਲਕ ਇੱਕ ਖੱਤਰੀ ਸੀ ਜਿਸਨੇ ਬਾਦਸ਼ਾਹ ਦੀ ਨਾਰਾਜ਼ਗੀ ਦੇ ਡਰੋਂ, ਉੱਥੋਂ ਉਹਨਾਂ ਨੂੰ ਚਲੇ ਜਾਣ ਦੀ ਤਾੜਨਾ ਕਰ ਦਿੱਤੀ। ਦਾਨ ਸਿੰਘ ਨਾਮ ਦਾ ਇੱਕ ਬਰਾੜ ਗੁਰੂ ਜੀ ਦਾ ਮੁਨਸ਼ੀ ਤੇ ਦੀਵਾਨ ਸੀ। ਦਾਨ ਸਿੰਘ ਦੇ ਲੜਕੇ ਨੇ ਵੈਰੀ ਨੂੰ ਆਉਂਦਿਆਂ ਵੇਖਿਆ ਤੇ ਤਦੋਂ ਹੀ ਗੁਰੂ ਜੀ ਨੂੰ ਇਤਲਾਹ ਦੇ ਦਿੱਤੀ। ਗੁਰੂ ਜੀ ਨੇ ਕੋਈ ਧਿਆਨ ਨਾ ਦਿੱਤਾ ਤੇ ਘੋੜੇ ਤੇ ਚੜ੍ਹੇ ਹੋਏ ਅੱਗੇ ਚੱਲਦੇ ਗਏ। ਦੁਬਾਰਾ ਚਿਤਾਵਨੀ ਦਿੱਤੀ ਗਈ ਪਰ ਗੁਰੂ ਜੀ ਨੇ ਅਣਸੁਣੀ ਕਰ ਦਿੱਤੀ। ਫਿਰ ਯੁਵਕ ਨੇ ਗੁਰੂ ਜੀ ਦੇ ਘੋੜੇ ਦੇ ਸੋਟੀ ਮਾਰੀ ਤਾਂ ਜੋ ਉਹ ਹੋਰ ਤੇਜ਼ੀ ਨਾਲ ਚੱਲੇ। ਇਸ ਤੇ ਗੁਰੂ ਜੀ ਗੁੱਸੇ ਹੋਏ ਤੇ ਉਸਨੂੰ ਫਿਟਕਾਰਿਆ। ਦਾਨ ਸਿੰਘ ਨੇ ਆਪਣੇ ਪੁੱਤਰ ਵੱਲੋਂ ਦਖਲ ਦਿੱਤਾ। ਗੁਰੂ ਜੀ ਨੇ ਕਿਹਾ ਕਿ ਉਹ ਦਾਨ ਸਿੰਘ ਦੇ ਪੁੱਤਰ ਨੂੰ ਆਪਣਾ ਪੁੱਤਰ ਹੀ ਸਮਝਦੇ ਹਨ ਤੇ ਪਿਤਾ ਦੀ ਝਿੜਕ ਜਾਂ ਫਿਟਕਾਰ ਕੋਈ ਮਾੜਾ ਪ੍ਰਭਾਵ ਨਹੀਂ ਪਾਉਂਦੀ। ਗੁਰੂ ਜੀ ਨੇ ਸੜ ਰਹੇ ਜੰਗਲ ਵਿੱਚੋਂ ਸ਼ੇਰਨੀ ਦੇ ਬੱਚੇ ਬਾਹਰ ਕੱਢ ਕੇ ਲਿਜਾਉਣ ਦੀ ਉਦਾਹਰਨ ਦਿੱਤੀ। ਜਦੋਂ ਉਹ ਉਹਨਾਂ ਨੂੰ ਆਪਣੇ ਮੂੰਹ ਵਿੱਚ ਲੈਂਦੀ ਹੈ ਤਾਂ ਹਰ ਇੱਕ ਸਮਝਦਾ ਹੈ ਕਿ ਉਹ ਉਸਨੂੰ ਖਾ ਜਾਏਗੀ, ਪਰ ਇੰਝ ਨਹੀਂ ਹੁੰਦਾ। ਉਹਦਾ ਅਮਲ ਪਿਆਰ ਤੋਂ ਪ੍ਰੇਰਿਤ ਹੁੰਦਾ ਹੈ।

ਮਾਝੇ ਦੇ ਸਿੱਖਾਂ ਦੇ ਪ੍ਰਤੀਨਿਧ ਮੰਡਲ ਨੇ ਕਾਫੀ ਭਾਲ ਪਿੱਛੋਂ ਗੁਰੂ ਜੀ ਨੂੰ ਖੋਜ ਲਿਆ। ਉਹਨਾਂ ਦਾ ਨਿਵੇਦਨ ਸੁਣ ਕੇ ਗੁਰੂ ਜੀ ਨੇ ਕਿਹਾ, "ਜੇ ਤੁਸੀਂ ਮੇਰੇ ਸਿੱਖ ਹੁੰਦੇ ਤਾਂ ਤੁਸੀਂ ਮੈਨੂੰ ਸਿੱਖਿਆ ਦੇਣ ਦੀ ਥਾਂ ਸਿੱਖਿਆ ਸੁਣਦੇ। ਮੈਨੂੰ ਤੁਹਾਡੀ ਲੋੜ ਨਹੀਂ। ਤੁਸੀਂ ਪਹਿਲਾਂ

ਵੀ ਮੈਨੂੰ ਤਿਆਗ ਚੁੱਕੇ ਹੋ। ਤੁਹਾਨੂੰ ਹੁਣ ਕਿਸ ਨੇ ਬੁਲਾਇਆ ਹੈ ? ਤੁਸੀਂ ਮੇਰਾ ਝਗੜਾ ਸੁਲਝਾਉਣ ਆਏ ਹੋ, ਪਰ ਤੁਸੀਂ ਉਸ ਸਮੇਂ ਕਿੱਥੇ ਸੀ ਜਦੋਂ ਮੈਨੂੰ ਤੁਹਾਡੀ ਸਹਾਇਤਾ ਦੀ ਲੋੜ ਸੀ ? ਜਦੋਂ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਗਿਆ ਸੀ ਜਾਂ ਗੁਰੂ ਤੇਗ ਬਹਾਦਰ ਨੂੰ ਕਤਲ ਕਰ ਦਿੱਤਾ ਗਿਆ ਸੀ, ਤੁਸੀਂ ਉਦੋਂ ਬਾਦਸ਼ਾਹ ਪਾਸ ਆਪਣਾ ਪ੍ਰਭਾਵ ਕਿਉਂ ਨਾ ਵਰਤਿਆ ? ਇਸ ਕਾਰਨ, ਭਰਾਵੋ, ਮੈਂ ਤੁਹਾਡੀ ਸਲਾਹ ਨਹੀਂ ਮੰਨ ਸਕਦਾ। ਜਦੋਂ ਮੈਨੂੰ ਫਿਰ ਭੀੜ ਬਣੀ ਤੁਸੀਂ ਪਹਿਲਾਂ ਵਾਂਗ ਫਿਰ ਮੈਨੂੰ ਛੱਡ ਜਾਓਗੇ। ਲਿਖ ਕੇ ਬੇਦਾਵਾ ਦੇ ਜਾਓ ਤੇ ਆਪਣੇ ਘਰਾਂ ਨੂੰ ਚਲੇ ਜਾਓ। ਇਸ ਉਪਰੰਤ ਪ੍ਰਤੀਨਿਧ ਮੰਡਲ ਨੇ ਰਸਮੀ ਤੌਰ ਤੇ ਦਸਤਾਵੇਜ਼ ਤਿਆਰ ਕੀਤਾ ਕਿ ਜਦ ਤਕ ਗੁਰੂ ਤੁਰਕਾਂ ਨਾਲ ਲੜਾਈ ਲੜਨੀ ਬੰਦ ਨਹੀਂ ਕਰਦੇ ਤਾਂ ਉਹ ਉਹਦੇ ਸਿੱਖ ਨਹੀਂ ਹਨ।

ਇੱਕ ਸਿੱਖ ਜਿਸਨੂੰ ਦਰਖਤ ਉਪਰ ਨਿਗਰਾਨੀ ਕਰਨੀ ਲਈ ਚੜ੍ਹਾਇਆ ਹੋਇਆ ਸੀ, ਕਹਿਣ ਲੱਗਾ, "ਮੈਨੂੰ ਵੈਰੀ ਆਉਂਦਾ ਦਿਸ ਰਿਹਾ ਹੈ ਤੇ ਉਹ ਛੇਤੀ ਹੀ ਸਾਨੂੰ ਆ ਮਿਲੇਗਾ।" ਗੁਰੂ ਜੀ ਨੇ ਤੀਰ ਕਮਾਨ ਸੰਭਾਲੀ ਤੇ ਘੋੜੇ ਤੇ ਅਸਵਾਰ ਹੋ ਗਏ। ਉਸਨੂੰ ਕਪੂਰੇ ਵੱਲੋਂ ਭੇਜੇ ਗਏ ਪਥ-ਪ੍ਰਦਰਸ਼ਕ ਨੇ ਸਲਾਹ ਦਿੱਤੀ ਕਿ ਉਹ ਖਿਦਰਾਣੇ ਚਲੇ ਜਾਣ ਜਿੱਥੇ ਪਾਣੀ ਦੀ ਢਾਬ ਹੈ ਤੇ ਜਿਸ ਉਪਰ ਉਹ ਅਧਿਕਾਰ ਕਰ ਲੈਣਗੇ। ਜੇ ਮੁਸਲਮਾਨ ਉਧਰ ਆਉਣ ਦਾ ਹੌਸਲਾ ਕਰਨਗੇ ਤਾਂ ਉਹ ਪਿਆਸ ਨਾਲ ਹੀ ਮਰ ਜਾਣਗੇ। ਗੁਰੂ ਜੀ ਨੇ ਕਿਹਾ, "ਮੁਸਲਮਾਨਾਂ ਦੀਆਂ ਅੱਖਾਂ 'ਚ ਗਰਦ ਗੁਬਾਰ ਹੈ ਤੇ ਮੂੰਹ ਵਿੱਚ ਮਿੱਟੀ ਘੱਟਾ। ਜਿਤਨਾ ਮਰਜ਼ੀ ਉਹ ਸਾਡੇ ਵੱਲ ਝਾਕੀ ਜਾਣ ਪਰ ਬਾਬੇ ਨਾਨਕ ਦੇ ਸਿਮਰਨ ਕਾਰਨ ਉਹ ਸਾਨੂੰ ਵੇਖ ਨਹੀਂ ਸਕਣਗੇ।"

ਮਾਝੇ ਦੇ ਪੰਜ ਸਿੱਖ ਗੁਰੂ ਨੂੰ 'ਬੇਦਾਵਾ' ਦੇਣ ਤੇ ਪਛਤਾਵਾ ਕਰਕੇ ਗੁਰੂ ਜੀ ਨੂੰ ਸਹਾਇਤਾ ਦੇਣ ਦਾ ਫੈਸਲਾ ਕਰਕੇ ਮੁੜ ਆਏ। ਉਹਨਾਂ ਨੇ ਆਪਣੇ ਨਾਲ ਆਉਣ ਦੀ 35 ਹੋਰ ਸਾਥੀਆਂ ਨੂੰ ਵੀ ਪ੍ਰੇਰਨਾ ਦਿੱਤੀ। ਇਸ ਤਰ੍ਹਾਂ ਗੁਰੂ ਜੀ ਨੂੰ ਆਸ ਦੇ ਵਿਪਰੀਤ 40 ਤਾਕਤਵਰ ਤੇ ਸਰਗਰਮ ਯੋਧਿਆਂ ਦੀ ਮਦਦ ਮਿਲ ਗਈ। ਉਹਨਾਂ ਵਿੱਚ ਭਾਗੋ ਨਾਮ ਦੀ ਵੀਰਾਂਗਣਾ ਵੀ ਸ਼ਾਮਿਲ ਸੀ ਜਿਸਨੇ ਸਿੱਖੀ ਦੀ ਖਾਤਰ ਆਦਮੀਆਂ ਵਾਲੇ ਵਸਤਰ ਪਹਿਨ ਲਏ ਸਨ ਤੇ ਪ੍ਰਤਿੱਗਿਆ ਕੀਤੀ ਕਿ ਜੇ ਲੋੜ ਪਈ ਤਾਂ ਖਤਰੇ ਨਾਲ ਭਰਪੂਰ ਲਹੂ-ਰੰਗੇ ਜੰਗ ਦੇ ਮੈਦਾਨ ਵਿੱਚ ਉਹ ਗੁਰੂ ਜੀ ਦੀ ਖਾਤਰ ਸ਼ਹਾਦਤ ਦਾ ਜਾਮ ਵੀ ਪੀ ਲਵੇਗੀ। ਗੁਰੂ ਜੀ ਤੇ ਉਹਨਾਂ ਦੇ ਅੰਗ-ਰੱਖਿਅਕ ਉਹਨਾਂ ਤੋਂ ਪਹਿਲਾਂ ਹੀ ਖਿਦਰਾਣੇ ਚਲੇ ਗਏ, ਜੋ ਹੁਣ ਦੇ ਪੰਜਾਬ ਦੇ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਹੈ, (ਨਵੀਂ ਜ਼ਿਲ੍ਹਿਆਂ ਦੀ ਟੁੱਟ-ਵੱਜ ਵਿੱਚ ਇਹ ਮੁਕਤਸਰ ਜ਼ਿਲੇ ਵਿੱਚ ਹੈ) ਪ੍ਰੰਤੂ ਉੱਥੇ ਪਾਣੀ ਨਾ ਵੇਖ ਕੇ, ਕਿਉਂਕਿ ਢਾਬ ਖੁਸ਼ਕ ਹੋ ਗਈ ਸੀ, ਉਹ ਗੁਆਂਢ ਦੇ ਜੰਗਲ ਵੱਲ ਚਲੇ ਗਏ ਜਿੱਥੇ ਉਹਨਾਂ ਸੋਚਿਆ ਉਹ ਵਧੇਰੇ ਸੁਰੱਖਿਅਤ ਹੋਣਗੇ ਤੇ ਜਿੱਥੋਂ ਜੇ ਵੈਰੀ ਜੇਤੂ ਰਿਹਾ ਉਹ ਬੜੀ ਆਸਾਨੀ ਨਾਲ ਬਚ ਨਿਕਲਣਗੇ। ਮਾਝੇ ਦੇ 40 ਆਦਮੀਆਂ ਨੇ ਖਿਦਰਾਣੇ ਪਹੁੰਚ ਕੇ ਗੁਆਂਢ ਦੀਆਂ ਝਾੜੀਆਂ-ਦਰਖਤਾਂ ਨੂੰ ਕੱਪੜਿਆਂ ਨਾਲ ਢਕ ਦਿੱਤਾ ਤਾਂ ਜੋ ਦੁਸ਼ਮਣ ਸਮਝੇ ਕਿ ਸਿੱਖਾਂ ਨੇ ਵੱਡੀ ਗਿਣਤੀ 'ਚ ਆ ਕੇ ਡੇਰਾ ਲਾ ਲਿਆ ਹੈ ਤੇ ਇਸ ਤਰ੍ਹਾਂ ਵੈਰੀ ਅਚਾਨਕ ਹਮਲਾ ਨਹੀਂ ਕਰੇਗਾ। ਕਪੂਰਾ ਵੈਰੀ ਸੈਨਾ ਵਿੱਚ ਫਿਰਦਾ ਦਿਖਾਈ ਦਿੱਤਾ। ਉਹ ਖੁੱਲ੍ਹਮ-ਖੁੱਲ੍ਹਾ ਉਹ ਰਾਹ

ਦੱਸਣ ਆਇਆ ਸੀ ਜਿਸ ਰਾਹੀਂ ਉਸ ਵੱਲੋਂ ਭੇਜਿਆ ਪੱਥ-ਪ੍ਰਦਰਸ਼ਕ ਗੁਰੂ ਜੀ ਨੂੰ ਲੈ ਕੇ ਆਇਆ ਸੀ ਤਾਂ ਜੋ ਗੁਰੂ ਤੇ ਉਹਦੇ 40 ਸਿੱਖਾਂ ਨੂੰ ਨਸ਼ਟ ਕਰਵਾ ਸਕੇ।

ਵਜ਼ੀਰ ਖ਼ਾਂ ਨੇ ਆਪਣੀ ਸੈਨਾ ਨੂੰ ਉਹਦੇ ਮੁਕਾਬਲੇ ਤੇ ਖੜ੍ਹੇ ਸਿੱਖਾਂ ਤੇ ਗੋਲੀ ਚਲਾਉਣ ਲਈ ਆਖਿਆ ਜਿਹਨਾਂ ਵਿੱਚ ਉਹਦਾ ਵਿਸ਼ਵਾਸ ਸੀ ਕਿ ਗੁਰੂ ਲੁਕਿਆ ਹੋਇਆ ਹੈ। ਸਿੱਖਾਂ ਨੇ ਬੜੀ ਧੀਰਤਾ ਨਾਲ ਹਮਲੇ ਦਾ ਮੁਕਾਬਲਾ ਕੀਤਾ। ਮੁਸਲਮਾਨ ਹਾਰ ਕੇ ਭੱਜ ਰਹੇ ਸਨ ਜਦੋਂ ਵਜ਼ੀਰ ਖ਼ਾਂ ਨੇ ਉਹਨਾਂ ਨੂੰ ਇਕੱਠਿਆਂ ਕਰ ਕੇ ਕਿਹਾ ਕਿ ਮੁੱਠੀ ਭਰ ਲੋਕਾਂ ਕੋਲੋਂ ਭੱਜਦਿਆਂ ਉਹਨਾਂ ਨੂੰ ਸ਼ਰਮ ਨਹੀਂ ਆਉਂਦੀ। ਪੰਜ ਸਿੱਖ ਜਿਹੜੇ ਅੱਗੇ ਵਧੇ ਗੋਲੀਆਂ ਨਾਲ ਛਲਣੀ ਕਰ ਦਿੱਤੇ ਗਏ। ਫਿਰ ਦਸ ਹੋਰ ਸ਼ਾਹੀ ਸੈਨਾ ਤੇ ਝਪਟੇ ਤੇ ਜਿਧਰ ਗਏ ਮੈਦਾਨ ਖਾਲੀ ਕਰ ਦਿੰਦੇ ਰਹੇ। ਜਦੋਂ ਉਹ ਮਾਰੇ ਗਏ ਤਾਂ ਵੈਰੀ ਨੂੰ ਕੁਝ ਹੌਸਲਾ ਹੋਇਆ ਤੇ ਬਾਕੀ ਬਚੇ ਸਿੱਖਾਂ ਵੱਲ ਵਧੇ। ਫਿਰ 11 ਸਿੱਖ ਵੈਰੀ ਤੇ ਟੁੱਟ ਪਏ ਤੇ ਉਹਨਾਂ ਨੇ ਵੈਰੀ ਮਾਰ ਦਿੱਤੇ। ਪ੍ਰੰਤੂ ਉਹ ਵੱਧ ਗਿਣਤੀ ਦਾ ਕਿਵੇਂ ਮੁਕਾਬਲਾ ਕਰ ਸਕਦੇ ਸੀ ਤੇ ਮੁਸਲਮਾਨਾਂ ਦੀ ਕਿਰਪਾਨਾਂ ਦੀ ਮਾਰ ਹੇਠ ਆ ਗਏ। ਉਹਨਾਂ ਦੀਆਂ ਸਫਾਂ 'ਚ ਮਾਈ ਭਾਗੋ ਬੜੀ ਬੀਰਤਾ ਨਾਲ ਲੜੀ, ਉਸਨੇ ਆਪਣੇ ਕਈ ਵਿਰੋਧੀ ਮੁਸਲਮਾਨਾਂ ਨੂੰ ਬਿਲੇ ਲਾਇਆ ਤੇ ਆਉਣ ਵਾਲੀਆਂ ਪੀੜ੍ਹੀਆਂ ਵਿੱਚ ਭਾਰਤੀ ਵੀਰਾਂਗਣਾਂ ਵਜੋਂ ਆਪਣਾ ਨਾਮ ਚਮਕਾਇਆ। ਗੁਰੂ ਸਾਹਿਬ ਨੇ ਦੋ ਮੀਲ ਦੂਰ ਟਿੱਬੀ ਉੱਪਰ ਆਪਣੇ ਅੰਗ-ਰੱਖਿਅਕ ਨਾਲ ਮੋਰਚਾ ਮੱਲਿਆ ਹੋਇਆ ਸੀ। ਉਹ ਉੱਥੋਂ ਮਾਰੂ ਤੀਰ ਛੱਡਦੇ ਤੇ ਮੁਸਲਮਾਨ ਵੇਖ ਨਾ ਸਕਦੇ ਕਿ ਉਹਨਾਂ ਉਪਰ ਕਿਹੜੇ ਪਾਸੇ ਤੋਂ ਤਬਾਹਕੁੰਨ ਤੀਰਾਂ ਦੀ ਵਰਖਾ ਹੋ ਰਹੀ ਹੈ। ਲੜਾਈ ਦੇ ਅੰਤ ਵਿੱਚ ਵਜ਼ੀਰ ਖ਼ਾਂ ਨੇ ਸਮਝਿਆ ਕਿ ਗੁਰੂ ਮਾਰਿਆ ਗਿਆ ਹੈ । ਉਸਨੇ ਉਹਦੀ ਲਾਸ਼ ਲੱਭਣ ਲਈ ਆਪਣੀ ਆਦਮੀਆਂ ਨੂੰ ਹੁਕਮ ਦਿੱਤਾ।

ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਖਿਦਰਾਣੇ ਦੀ ਢਾਬ ਸੁੱਕੀ ਹੋਈ ਸੀ ਤੇ ਵਜ਼ੀਰ ਖ਼ਾਂ ਦੇ ਸੈਨਿਕਾਂ ਦੀ ਪਾਣੀ ਨਾ ਮਿਲਣ ਕਾਰਨ ਬੜੀ ਭੈੜੀ ਹਾਲਤ ਸੀ। ਕਪੂਰੇ ਨੇ ਕਿਹਾ ਕਿ ਪਾਣੀ ਜਾਂ ਤਾਂ 30 ਮੀਲ ਅੱਗੇ ਮਿਲੇਗਾ ਜਾਂ 10 ਮੀਲ ਪਿੱਛੇ। ਤੇ ਉਸਨੇ ਸਲਾਹ ਦਿੱਤੀ ਕਿ ਉਹ ਪਿੱਛੇ ਮੁੜ ਚੱਲਣ। ਤੇ ਆਪਣੇ ਆਦਮੀਆਂ ਤੇ ਘੋੜਿਆਂ ਦੀ ਜਾਨ ਬਚਾਉਣ ਨਹੀਂ ਤਾਂ ਉਹ ਮਰ ਜਾਣਗੇ। ਮੁਸਲਮਾਨ ਸੈਨਾ ਇਤਨੀ ਤੰਗ ਹੋਈ ਕਿ ਉਹ ਮਰੇ ਹੋਏ ਤੇ ਜ਼ਖ਼ਮੀਆਂ ਨੂੰ ਵੀ ਉੱਥੇ ਛੱਡ ਆਈ ਤੇ ਗੁਰੂ ਦੀ ਲੋਥ ਦੀ ਭਾਲ ਵੀ ਤਿਆਗ ਦਿੱਤੀ। ਵਜ਼ੀਰ ਖ਼ਾਂ ਫੜਾਂ ਮਾਰ ਰਿਹਾ ਸੀ ਕਿ ਉਸਨੇ ਗੁਰੂ ਨੂੰ ਮਾਰ ਦਿੱਤਾ ਹੈ ਤੇ ਬਾਦਸ਼ਾਹ ਖੁਸ਼ਖਬਰੀ ਸੁਣ ਕੇ ਉਸਦਾ ਬਹੁਤ ਮਾਨ ਵਧਾਏਗਾ ਤੇ ਇਨਾਮ ਦੇਵੇਗਾ।

ਇਹ ਵੇਖ ਕੇ ਮੁਸਲਮਾਨ ਸੈਨਾ ਉੱਥੋਂ ਚਲੀ ਗਈ ਹੈ, ਗੁਰੂ ਜੀ ਜੰਗ ਦਾ ਮੈਦਾਨ ਵੇਖਣ ਗਏ ਤੇ ਜ਼ਖ਼ਮੀਆਂ ਨੂੰ ਸਾਂਭਿਆ ਤੇ ਮਰੇ ਹੋਇਆਂ ਦਾ ਕ੍ਰਿਆ-ਕਰਮ ਕੀਤਾ। ਉਹ ਮ੍ਰਿਤਕਾਂ ਤੇ ਜ਼ਖ਼ਮੀਆਂ ਦੇ ਮੂੰਹ ਸਾਫ ਕਰਦੇ ਰਹੇ ਤੇ ਉਹਨਾਂ ਦਾ ਕ੍ਰਿਆ-ਕਰਕਮ ਕੀਤਾ। ਉਹ ਮ੍ਰਿਤਕਾਂ ਦੀ ਸ਼ਲਾਘਾ ਕਰਦੇ ਰਹੇ। ਉਹਦੀਆਂ ਅੱਖਾਂ 'ਚੋਂ ਬੇਮੁਹਾਰੇ ਹੰਝੂ ਵਗਦੇ ਰਹੇ। ਉਸ ਕਿਹਾ ਕਿ ਉਹ ਸਭ ਉਹਦੀ ਖਾਤਰ ਆਪਣੀਆਂ ਜਾਨਾਂ ਵਾਰ ਗਏ ਹਨ ਤੇ ਉਹ ਸਦਾ ਸਵਰਗ ਵਿੱਚ ਆਤਮਕ ਸੁੱਖ ਭੋਗਣਗੇ। ਮਹਾਂ ਸਿੰਘ ਦਾ ਸਾਹ ਕਾਹਲੀ-ਕਾਹਲੀ ਚਲ ਰਿਹਾ ਸੀ ਤੇ ਉਹਦੀ ਇੱਛਾ ਗੁਰੂ ਜੀ ਦੇ ਅੰਤਿਮ ਦਰਸ਼ਨ ਕਰਨ ਦੀ ਸੀ। ਗੁਰੂ ਜੀ ਨੇ

ਉਸਨੂੰ ਆਪਣੀਆਂ ਅੱਖਾਂ ਖੋਲ੍ਹਣ ਲਈ ਕਿਹਾ ਤੇ ਜਦੋਂ ਉਸਨੇ ਅਜਿਹਾ ਕੀਤਾ ਤਾਂ ਉਸਨੂੰ ਹੋਸ਼ ਆ ਗਈ। ਗੁਰੂ ਜੀ ਨੇ ਉਸਨੂੰ ਕਿਹਾ ਕਿ ਰਾਜ ਤੋਂ ਲੈ ਕੇ ਮੁਕਤੀ ਤੱਕ ਜੋ ਮਰਜ਼ੀ ਹੈ, ਵਰ ਮੰਗ ਲਵੇ। ਮਹਾਂ ਸਿੰਘ ਨੇ ਕਿਹਾ ਕਿ ਮਾਝੇ ਦੇ ਸਿੱਖਾਂ ਵੱਲੋਂ ਦਿੱਤਾ ਹੋਇਆ ਬੇਦਾਵੇ ਦਾ ਕਾਗਜ਼ ਪਾੜ ਦਿੱਤਾ ਜਾਵੇ। ਪਹਿਲਾਂ ਤਾਂ ਗੁਰੂ ਜੀ ਨੇ ਅਜਿਹਾ ਕਰਨ ਤੋਂ ਨਾਂਹ ਕਰ ਦਿੱਤੀ, ਫਿਰ ਜ਼ੋਰ ਦੇਣ ਤੇ ਬੇਦਾਵਾ ਪਾੜ ਦੇਣ ਲਈ ਸਹਿਮਤ ਹੋ ਗਏ। ਗੁਰੂ ਜੀ ਨੇ ਉਹ ਕਾਗਜ਼ ਜੇਬ ਵਿੱਚੋਂ ਕੱਢਿਆ ਤੇ ਪਾੜ ਦਿੱਤਾ। ਮਹਾਂ ਸਿੰਘ ਨੇ ਫਿਰ ਸੁਆਸ ਤਿਆਗ ਦਿੱਤੇ। ਗੁਰੂ ਜੀ ਨੇ ਫਿਰ ਹੁਣੇ-ਹੁਣੇ ਭਰਤੀ ਕੀਤੇ ਬਰਾੜਾਂ ਨੂੰ ਆਖਿਆ ਕਿ ਮ੍ਰਿਤਕਾਂ ਨੂੰ ਇੱਕਠੇ ਕਰਕੇ ਸਸਕਾਰ ਕਰ ਦੇਣ। ਗੁਰੂ ਜੀ ਨੇ ਵਰ ਦਿੱਤਾ ਕਿ ਜਿਹੜੇ ਸਿੱਖ ਲੜਾਈ ਦੀ ਵਰ੍ਹੇ-ਗੰਢ ਸਮੇਂ ਪਹਿਲੀ ਮਾਘ ਨੂੰ ਇਸ ਥਾਂ ਦੀ ਯਾਤਰਾ ਕਰਨਗੇ ਉਹ ਆਪਣੇ ਵਡੇਰਿਆਂ ਦੀ ਬੀਰਤਾ ਨਾਲ ਭਰ ਜਾਣਗੇ। ਖਿਦਰਾਣੇ ਨੂੰ ਉਸ ਸਮੇਂ ਤੋਂ ਮੁਕਤਸਰ ਕਿਹਾ ਜਾਣ ਲੱਗਾ ਕਿਉਂ ਜੋ ਉਸ ਅਸਥਾਨ ਤੇ ਸ਼ਹੀਦ ਹੋ ਗਏ ਉਹ ਜਨਮ ਮਰਨ ਦੇ (ਆਵਾਗਵਣ) ਚੱਕਰ ਤੋਂ ਮੁਕਤ ਹੋ ਗਏ।

ਮ੍ਰਿਤਕਾਂ ਨੂੰ ਇਕੱਠਿਆਂ ਕਰਦਿਆਂ ਪਤਾ ਲੱਗਾ ਕਿ ਇੱਕ ਹੋਰ ਵਿਅਕਤੀ ਵਿੱਚ ਕੁਝ ਸਾਹ ਸਨ। ਉਹ ਵੀਰਾਂਗਣਾਂ ਭਾਗੋ ਸੀ। ਗੁਰੂ ਜੀ ਨੇ ਉਸਨੂੰ ਮੁਖਾਤਿਬ ਹੋ ਕੇ ਕਿਹਾ, "ਤੂੰ ਇਸਤਰੀਆਂ ਦੇ ਵਸਤਰ ਲਾਹ ਕੇ ਮੇਰੇ ਕੋਲ ਮਾਝੇ ਦੇ ਸਿੱਖਾਂ ਨਾਲ ਆਈ। ਇਹ ਵੀ ਚੰਗਾ ਹੋਇਆ ਕਿ ਤੂੰ ਏਥੇ ਆ ਕੇ ਲੜੀ। ਪ੍ਰਮਾਤਮਾ ਤੇਰੇ ਤੇ ਰਹਿਮਤ ਕਰੇ। ਉੱਠ ਤੇ ਸਾਡੇ ਨਾਲ ਤੁਰ। ਉਸਨੇ ਮਾਝੇ ਦੇ ਸਿੱਖਾਂ ਨਾਲ ਆਪਣੇ ਘਰੋਂ ਤੁਰਨ ਦੀ ਕਹਾਣੀ ਵਿਸਥਾਰ ਨਾਲ ਸੁਣਾਈ ਤੇ ਫਿਰ ਜਾਰੀ ਰੱਖਦਿਆਂ ਹੋਇਆਂ ਕਿਹਾ, "ਮੇਰੇ ਹੱਥ ਇੱਕ ਤਾਕਤਵਰ ਬਰਛਾ ਆ ਗਿਆ। ਜਦੋਂ ਸਭ ਸਿੱਖ ਮਾਰੇ ਗਏ ਤਾਂ ਤੁਰਕ ਮੇਰੇ ਵੱਲ ਵਧੇ। ਮੈਂ ਉਹਨਾਂ 'ਚੋਂ ਕਈ ਪਾਰ ਬੁਲਾ ਦਿੱਤੇ। ਦੂਸਰਿਆਂ ਨੇ ਮੇਰੇ ਵੱਲ ਆਪਣੇ ਸ਼ਸ਼ਤਰ ਸਿੱਧੇ ਕੀਤੇ ਪਰ ਤੁਸੀਂ ਮੇਰੀ ਰੱਖਿਆ ਲਈ ਆਪਣੀ ਬਾਂਹ ਅੱਗੇ ਵਧਾਈ। ਹੁਣ ਮੈਂ ਆਪ ਦੇ ਦਰਸ਼ਨ ਕਰ ਲਏ, ਮੈਂ ਖੁਸ਼ ਹਾਂ ਤੇ ਮੇਰੀ ਆਪ ਪਾਸ ਹੋਰ ਰਹਿਣ ਦੀ ਇੱਛਾ ਨਹੀਂ ਹੈ।"

# ਕਾਂਡ—72

ਗੁਰੂ ਜੀ ਉੱਥੋਂ ਸਰਾਂ ਗਏ ਤੇ ਫਿਰ ਨਥੇਹੇ। ਨਥੇਹੇ ਦੇ ਲੋਕਾਂ ਨੇ ਉਹਨਾਂ ਨੂੰ ਉੱਥੋਂ ਚਲੇ ਜਾਣ ਦੀ ਬੇਨਤੀ ਕੀਤੀ। ਫਿਰ ਉਹ "ਟਾਹਲੀਆਂ ਵੱਤਾ ਸੁੰਮਣ" ਗਏ ਜੋ ਮੁਕਤਸਰ ਤੋਂ ਚਾਲੀ ਮੀਲ ਦੱਖਣ ਪੱਛਮ ਵੱਲ ਸੀ, ਜਿੱਥੇ ਉਹਨਾਂ ਦਾ ਸੁਆਗਤ ਹੋਇਆ। ਹਰੀਕੇ ਤੋਂ ਕੁਝ ਸਿੱਖ ਲੁੰਗੀ ਤੇ ਖੇਸ ਦੀ ਭੇਟਾ ਲੈ ਕੇ ਆਏ। ਗੁਰੂ ਜੀ ਨੇ ਖੇਸ ਮੋਢਿਆਂ ਤੇ ਲੈ ਲਿਆ ਤੇ ਲੁੰਗੀ ਲੱਕ ਨਾਲ ਬੰਨ੍ਹ ਲਈ। ਮਾਨ ਸਿੰਘ ਨੇ ਆਪੱਤੀ ਕੀਤੀ ਤੇ ਯਾਦ ਕਰਾਇਆ ਕਿ ਉਹਨਾਂ ਵੱਲੋਂ ਲੁੰਗੀ ਇਸ ਢੰਗ ਨਾਲ ਬੰਨ੍ਹਣ ਦੀ ਮਨਾਹੀ ਹੈ ਤੇ ਇਸ ਲਈ ਉਹਨਾਂ ਨੂੰ ਤਨਖਾਹ ਲਾਈ ਜਾਵੇਗੀ। ਗੁਰੂ ਜੀ ਨੇ ਕਿਹਾ, "ਮੈਂ ਮੁਲਕ ਦੇ ਰਿਵਾਜ ਅਨੁਸਾਰ ਕੱਪੜੇ ਪਹਿਨੇ ਹਨ :

*'ਜੇਹਾ ਦੇਸ ਤਿਹਾ ਭੇਸ।*
*ਤੇੜ ਲੁੰਗੀ ਮੋਢੇ ਖੇਸ।'*

ਗੁਰੂ ਜੀ ਨੇ ਆਪਣੀ ਅਸੁਰੱਖਿਆ ਅਨੁਭਵ ਕਰਦਿਆਂ ਕਿਹਾ ਕਿ ਉਹਨਾਂ ਨੂੰ ਇੱਕ ਅੰਗ-ਰੱਖਿਅਕ ਦਿੱਤਾ ਜਾਵੇ। ਜੰਗਜੂ ਸਿੱਖਾਂ ਨੇ ਇਸ ਕੰਮ ਲਈ ਡੋਗਰ ਪਹਿਰੇ ਤੇ ਲਾ ਦਿੱਤੇ। ਜੇ ਹਰੀ ਕੇ ਦੇ ਸਿੱਖ ਆਪ ਰੱਖਿਆ ਕਰਦੇ ਤਾਂ ਗੁਰੂ ਜੀ ਉਹਨਾਂ ਨੂੰ ਇਨਾਮ ਬਖਸ਼ਦੇ। ਫਿਰ ਡੋਗਰਾਂ ਨੂੰ ਗੁਰੂ ਜੀ ਨੇ ਵਰ ਦਿੱਤਾ ਕਿ ਦਰਿਆ ਦੇ ਦੋਹਾਂ ਕਿਨਾਰਿਆਂ ਦੇ ਨੇੜੇ-ਨੇੜੇ ਉਹਨਾਂ ਦਾ ਅਧਿਕਾਰ ਹੋਵੇਗਾ। ਇਹ ਭਵਿੱਖ ਬਾਣੀ ਪੂਰੀ ਹੋ ਗਈ ਤੇ ਉਹਨਾਂ ਦੀ ਸੰਤਾਨ ਉਦੋਂ ਤੋਂ ਉੱਥੋਂ ਦੀ ਨਿਵਾਸੀ ਬਣੀ ਹੋਈ ਹੈ।

ਅਗਲੇ ਦਿਨ ਗੁਰੂ ਜੀ ਨੇ ਆਪਣਾ ਸਫਰ ਜਾਰੀ ਰਖਿਆ ਤੇ ਇੱਕ ਬੇਰੀ ਦੇ ਦਰਖਤ ਹੇਠ ਆਰਾਮ ਕੀਤਾ ਤੇ ਉੱਥੇ ਰਾਤ ਗੁਜ਼ਾਰੀ। ਅਗਲੇ ਦਿਨ ਉਹ ਫਿਰੋਜ਼ਪੁਰ ਤੋਂ ਪੂਰਬ ਵੱਲ ਸੱਤ ਮੀਲ ਦੀ ਦੂਰੀ ਤੇ ਵਜੀਦਪੁਰ ਵੱਲ ਚਲੇ ਗਏ। ਉੱਥੋਂ ਦੇ ਨਿਵਾਸੀਆਂ ਨੇ ਕਿਹਾ ਕਿ ਬਾਦਸ਼ਾਹੀ ਨਗਾਰੇ ਇੱਥੇ ਆਮ ਹੀ ਸੁਣਾਈ ਦਿੰਦੇ ਹਨ ਤੇ ਉੱਥੋਂ ਗੁਰੂ ਜੀ ਨੂੰ ਜਾਣ ਦੀ ਸਲਾਹ ਦਿੱਤੀ। ਗੁਰੂ ਜੀ ਨੇ ਕਿਹਾ ਬਾਦਸ਼ਾਹੀ ਨਗਾਰਿਆਂ ਦੀ ਥਾਂ ਏਸ ਇਲਾਕੇ ਵਿੱਚ ਛੇਤੀ ਹੀ ਸਿੱਖਾਂ ਦੀ ਮਹਿਮਾ ਗੂੰਜੇਗੀ। ਪਿੱਛੋਂ ਇਹ ਥਾਂ ਕਨ੍ਹਈਆ ਮਿਸ਼ਲ ਦੇ ਕਬਜ਼ੇ ਵਿੱਚ ਆ ਗਿਆ।

ਉਸ ਥਾਂ ਦੇ ਨੇੜੇ ਹੀ ਗੁਰੂ ਜੀ ਨੇ ਤਿੱਤਰ ਦੀ ਆਵਾਜ਼ ਸੁਣੀ ਤੇ ਉਸਦੇ ਮਗਰ ਲੱਗ ਗਏ। ਤਿੱਤਰ ਭੱਜਦਾ ਗਿਆ ਤੇ ਉਸਨੇ ਆਦਮੀਆਂ ਤੇ ਘੋੜਿਆਂ ਨੂੰ ਥਕਾ ਦਿੱਤਾ। ਅੰਤ ਗੁਰੂ ਜੀ ਨੇ ਉਸਨੂੰ ਫੜ ਲਿਆ, ਉਸਦੇ ਖੰਭ ਖੋਹੇ ਤੇ ਤੇ ਬਾਜ਼ ਅੱਗੇ ਸੁੱਟ ਦਿੱਤਾ ਤੇ ਉਹ ਥੋੜੀ ਜਿਹੀ ਝਿਜਕ ਪਿੱਛੋਂ ਉਸ ਨੂੰ ਨਿਗਲਣ ਲੱਗਾ। ਗੁਰੂ ਜੀ ਨੂੰ ਜਦੋਂ ਇਸ ਅਜੀਬ ਵਰਤਾਰੇ ਦਾ ਕਾਰਨ ਪੁੱਛਿਆ ਗਿਆ ਤਾਂ ਉਹਨਾਂ ਨੇ ਇਹ ਕਥਾ ਸੁਣਾਈ :

"ਪਿਛਲੇ ਜਨਮ ਵਿੱਚ ਤਿੱਤਰ ਇੱਕ ਕਿਸਾਨ ਹੁੰਦਾ ਸੀ ਤੇ ਬਾਜ਼ ਇੱਕ ਬਾਣੀਆ ਸੀ। ਕਿਸਾਨ ਨੇ ਬਾਣੀਏ ਤੋਂ ਰਕਮ ਉਧਾਰ ਲਈ, ਰੁਪਿਆ ਅੰਨ੍ਹੇ-ਵਾਹ ਖਰਚ ਕੇ ਉਡਾ

ਦਿੱਤਾ ਤੇ ਕਿਸੇ ਹੋਰ ਪਿੰਡ ਚਲਾ ਗਿਆ। ਬਾਣੀਆ ਉੱਥੇ ਚਲਾ ਗਿਆ ਤੇ ਕਰਜ਼ਾ ਵਾਪਸ ਮੰਗਣ ਲੱਗਾ। ਕਿਸਾਨ ਨੇ ਮੁਹਲਤ ਮੰਗੀ ਤੇ ਕਰਜ਼ਾ ਉਤਾਰਨ ਦਾ ਇਕਰਾਰ ਕੀਤਾ। ਬਾਣੀਏ ਨੇ ਜ਼ਾਮਨ ਮੰਗਿਆ। ਕਿਸਾਨ ਨੇ ਕਿਹਾ ਕਿ ਗੁਰੂ ਤੋਂ ਬਿਨਾਂ ਉਹਦਾ ਕੋਈ ਜ਼ਾਮਨ ਨਹੀਂ ਹੈ। ਬਾਣੀਆ ਸੰਤੁਸ਼ਟ ਹੋ ਗਿਆ ਤੇ ਘਰ ਚਲਾ ਗਿਆ। ਪ੍ਰੰਤੂ ਕਿਸਾਨ ਕਰਜ਼ ਮੋੜ ਨਾ ਸਕਿਆ। ਫਿਰ ਦੋਵੇਂ ਮਰ ਗਏ ਤੇ ਕਿਸਾਨ ਤਿੱਤਰ ਦੀ ਜੂਨ ਪੈ ਗਿਆ ਤੇ ਬਾਣੀਆ ਬਾਜ਼ ਬਣ ਗਿਆ। ਬਾਜ਼ ਪਹਿਲਾਂ ਤਿੱਤਰ ਨੂੰ ਖਾਣ ਤੋਂ ਝਿਜਕਦਾ ਸੀ ਕਿਉਂਕਿ ਤਿੱਤਰ ਨੇ ਮੇਰੀ ਜ਼ਾਮਨੀ ਦਿੱਤੀ ਹੋਈ ਸੀ। ਮੈਂ ਹੁਣ ਆਪਣੀ ਜ਼ਾਮਨੀ ਤਿੱਤਰ ਨੂੰ ਬਾਜ਼ ਦੇ ਹਵਾਲੇ ਕਰਕੇ ਪੂਰੀ ਕਰ ਦਿੱਤੀ ਹੈ। ਜੇ ਕਿਸੇ ਨੇ ਫੇਰ ਕਦੀ ਮੇਰੀ ਜ਼ਾਮਨੀ ਦਿੱਤੀ ਤੇ ਕਰਜ਼ ਨਾ ਮੋੜਿਆ ਮੈਂ ਉਹਦੇ ਨਾਲ ਉਵੇਂ ਹੀ ਸਲੂਕ ਕਰਾਂਗਾ ਜਿਵੇਂ ਬਾਜ਼ ਨੇ ਤਿੱਤਰ ਨਾਲ ਕੀਤਾ ਹੈ।"

ਗੁਰੂ ਜੀ ਵਜ਼ੀਦਪੁਰੋਂ ਤੁਰ ਪਏ ਤੇ ਫਿਰ ਮੁਕਤਸਰ ਪਹੁੰਚ ਗਏ। ਫਿਰ ਉਹ ਰੁਪਾਣੇ ਗਏ ਤੇ ਉੱਥੋਂ ਭੂੰਦੜ, ਗੁਰੂਸਰ ਤੇ ਥੇਹੜੀ। ਉਸ ਪਿੱਛੋਂ ਉਹ ਕਾਲ ਝਰਾਣੀ ਗਏ। ਫਿਰ ਉਹ ਕਈ ਪਿੰਡਾਂ ਵਿੱਚ ਦੀ ਹੁੰਦੇ ਹੋਏ ਛਤੇਆਣੇ ਪਹੁੰਚੇ। ਛਤੇਆਣੇ ਵਿੱਚ ਸੈਨਿਕ ਆਪਣੀ ਤਨਖਾਹ ਲਈ ਸ਼ੋਰ ਮਚਾਉਣ ਲੱਗੇ। ਉਹ ਕਹਿਣ ਲੱਗੇ ਕਿ ਉਹ ਗੁਰੂ ਜੀ ਨੂੰ ਤਦ ਤੱਕ ਅੱਗੇ ਨਹੀਂ ਜਾਣ ਦੇਣਗੇ ਜਦ ਤੱਕ ਉਹਨਾਂ ਦੇ ਵੇਤਨ ਦਾ ਬਕਾਇਆ ਨਾ ਦਿੱਤਾ ਗਿਆ। ਗੁਰੂ ਜੀ ਨੇ ਉਹਨਾਂ ਨੂੰ ਪੇਸ਼ਕਸ਼ ਕੀਤੀ ਕਿ ਜਾਂ ਤਾਂ ਉਹ ਉਹਦੇ ਸਿੱਖ ਬਣੇ ਰਹਿਣ ਜਾਂ ਤਨਖਾਹ ਲੈ ਕੇ ਘਰਾਂ ਨੂੰ ਚਲੇ ਜਾਣ। ਉਹਨਾਂ ਤਨਖਾਹ ਲੈ ਕੇ ਘਰਾਂ ਨੂੰ ਜਾਣਾ, ਉੱਤਮ ਸਮਝਕੇ, ਚੁਣਿਆ।

ਇਸ ਮੌਕੇ ਉਚਿਤ ਸਮੇਂ ਤੇ ਇੱਕ ਸਿੱਖ ਕਾਫੀ ਸਾਰੇ ਧਨ ਦੀ ਭੇਟਾ ਲੈ ਕੇ ਆ ਪਹੁੰਚਾ। ਗੁਰੂ ਜੀ ਨੇ ਆਪਣੇ ਸੈਨਿਕਾਂ ਨੂੰ ਬੁਲਾਇਆ ਤੇ ਉਹਨਾਂ ਨੂੰ 8 ਆਨੇ ਪ੍ਰਤੀ ਦਿਨ ਪ੍ਰਤੀ ਘੋੜ ਅਸਵਾਰ ਤੇ ਚਾਰ ਆਨੇ ਪ੍ਰਤੀ ਪਿਆਦੇ ਦੇ ਹਿਸਾਬ ਤਨਖਾਹ ਦੇ ਦਿੱਤੀ। ਜਦੋਂ ਉਹਨਾਂ ਦੇ ਅਫਸਰ, ਦਾਨ ਸਿੰਘ ਨੂੰ ਗੁਰੂ ਜੀ ਨੇ ਤਨਖਾਹ ਦੇਣ ਦੀ ਪੇਸ਼ਕਸ਼ ਕੀਤੀ ਤਾਂ ਉਸਨੇ ਤਨਖਾਹ ਲੈਣ ਤੋਂ ਨਾਂਹ ਕਰਕੇ ਦੁੱਖ ਸੁੱਖ 'ਚ ਗੁਰੂ ਜੀ ਨਾਲ ਰਹਿਣਾ ਉੱਚਿਤ ਸਮਝਿਆ। ਗੁਰੂ ਜੀ ਨੇ ਉਸਨੂੰ ਸਾਬਾਸ਼ ਦਿੱਤੀ ਕਿ ਉਸਨੇ ਮਾਲਵੇ ਵਿੱਚ ਸਿੱਖੀ ਦੀ ਨੀਂਹ ਉਵੇਂ ਹੀ ਰੱਖੀ ਹੈ ਜਿਵੇਂ ਮਹਾਂ ਸਿੰਘ ਨੇ ਮਾਝੇ ਲਈ ਕੀਤਾ ਹੈ।

ਉਹਦੀ ਫ਼ੌਜ ਵਿਚਾਰ ਹੀ ਕਰ ਰਹੀ ਸੀ ਕਿ ਕਿਵੇਂ ਗੁਰੂ ਤੋਂ ਵਧੇਰੇ ਤਨਖਾਹ ਲੈ ਲੈਣ। ਉਹਨਾਂ ਨੇ ਗੁਰੂ ਜੀ ਨੂੰ ਕਿਹਾ ਕਿ ਉਹਨਾਂ ਨੂੰ ਗੁਰੂ ਜੀ ਨੇ ਤਨਖਾਹ ਲੈਣ ਜਾਂ ਸਿੱਖ ਬਣੇ ਰਹਿਣ ਦੀ ਪੇਸ਼ਕਸ਼ ਕੀਤੀ ਹੈ ਕਿਉਂਕਿ ਉਹਨਾਂ ਨੇ ਤਨਖਾਹ ਲੈ ਲਈ ਹੈ, ਇਸ ਲਈ ਸਿੱਖੀ ਤੋਂ ਖਾਰਜ ਹੋ ਗਏ ਹਨ। ਉਹਨਾਂ ਨੇ ਕਿਹਾ ਕਿ ਉਹਨਾਂ ਨੂੰ ਸਿੱਖ ਨਾ ਰਹਿਣ ਦੀ ਅਯੋਗਤਾ ਕਾਰਨ ਪਏ ਘਾਟੇ ਨੂੰ ਪੂਰਾ ਕਰਨ ਲਈ ਤੇ ਘਰਦਿਆਂ ਦੀ ਪਾਲਣਾ ਤੇ ਸਹਾਇਤਾ ਕਰਨ ਲਈ ਦੁੱਗਣੀ ਤਨਖਾਹ ਦਿੱਤੀ ਜਾਵੇ। ਗੁਰੂ ਜੀ ਨੇ ਉਹਨਾਂ ਦੀ ਮੰਗ ਪੂਰੀ ਕਰ ਦਿੱਤੀ। ਵਾਧੂ ਪੈਸਾ ਜੋ ਸ਼ਰਧਾਲੂ ਸਿੱਖ ਲਿਆਇਆ ਸੀ ਧਰਤੀ 'ਚ ਦਬਾ ਦਿੱਤਾ ਗਿਆ ਤਾਂ ਜੋ ਉਹ ਸੈਨਿਕ ਹੋਰ ਵਧੇਰੇ ਪੈਸਿਆਂ ਦੀ ਜ਼ਬਰਦਸਤੀ ਮੰਗ ਕਰਨ ਦੀ, ਜਿੱਦ ਨਾ ਕਰਨ।

ਇੱਕ ਮੁਸਲਮਾਨ ਫਕੀਰ ਜਿਸ ਦਾ ਨਾਮ ਬ੍ਰਾਹਮੀ (ਇਬਰਾਹੀਮ) ਸੀ ਤੇ ਜੋ ਗੁਆਂਢ ਵਿੱਚ ਇੱਕ ਟਿੱਲੇ ਤੇ ਰਹਿੰਦਾ ਸੀ, ਗੁਰੂ ਜੀ ਕੋਲ ਭੇਟਾ ਲੈ ਕੇ ਆਇਆ ਤੇ ਅੰਮ੍ਰਿਤ ਛਕਾਉਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਉਹਦੇ ਸੰਕਲਪ ਤੇ ਸੰਤੁਸ਼ਟੀ ਪ੍ਰਗਟ ਕਰਦਿਆਂ ਕਿਹਾ, "ਮੇਰੀ ਰੀਤ ਅਨੁਸਾਰ ਅੰਮ੍ਰਿਤ ਛਕਣ ਵਾਲਾ ਤੂੰ ਪਹਿਲਾਂ ਮੁਸਲਮਾਨ ਹੋਵੇਂਗਾ। ਜੇ ਕੋਈ ਮੁਸਲਮਾਨ ਭਾਵੇਂ ਉਹ ਨੀਵੀਂ ਜਾਂ ਉੱਚੀ ਪਦਵੀ ਦਾ ਹੋਵੇ ਨੇਕਨੀਤੀ ਨਾਲ ਖ਼ਾਲਸਾ ਪੰਥ 'ਚ ਸ਼ਾਮਿਲ ਹੋਣਾ ਚਾਹੁੰਦਾ ਹੈ ਤਾਂ ਉਸਨੂੰ ਅੰਮ੍ਰਿਤ ਛਕਾ ਕੇ ਆਪਣੇ ਧਰਮ ਵਿੱਚ ਸ਼ਾਮਿਲ ਕਰ ਲੈਣਾ ਉੱਚਿਤ ਹੈ। ਮੁਸਲਮਾਨ ਨੂੰ ਇਸ ਅਨੁਸਾਰ ਅੰਮ੍ਰਿਤ ਛਕਾਇਆ ਗਿਆ ਤੇ ਉਸਦਾ ਨਾਮ ਅਜਮੇਰ ਸਿੰਘ ਰੱਖਿਆ ਗਿਆ।

ਉੱਥੋਂ ਗੁਰੂ ਜੀ ਅਗਲੇ ਪਿੰਡ ਸਾਹਿਬ ਚੰਦ ਤੇ ਫਿਰ ਕੋਟ ਭਾਈ ਗਏ। ਰਾਹ ਵਿੱਚ ਕਈ ਲੋਕਾਂ ਨੂੰ ਅੰਮ੍ਰਿਤ ਛਕਾਇਆ ਗਿਆ, ਉੱਥੋਂ ਉਹ ਰੋਹਿਲਾ ਤੇ ਫਿਰ ਬੰਬੀਹਾ ਗਏ ਜਿੱਥੇ ਉਹ 9 ਦਿਨ ਰਹੇ। ਫਿਰ ਉਹ ਬਾਜਕ ਵਾਪਸ ਆ ਗਏ।

ਜਦੋਂ ਗੁਰੂ ਜੀ ਮਲੂਕਾ ਤੇ ਕੋਠਾ ਦੇ ਨੇੜੇ ਸਨ ਤਾਂ ਦੀਵਾਨਾ ਮੱਤ ਦਾ ਇੱਕ ਦੀਵਾਨਾ ਮੱਲੋ ਜ਼ੋਰੀ ਗੁਰੂ ਜੀ ਨੂੰ ਮਿਲਣ ਦਾ ਯਤਨ ਕਰਦਾ ਪਹਿਰੇਦਾਰ ਵੱਲੋਂ ਮਾਰ ਦਿੱਤਾ ਗਿਆ। ਜਦੋਂ ਗੁਰੂ ਬਾਜਕ ਸਨ ਤਾਂ ਦੀਵਾਨਿਆਂ ਦੇ ਗੁਰੂ ਘੁੱਦੇ ਨੇ ਆਪਣੇ ਚੇਲੇ ਦੀ ਮੌਤ ਦਾ ਬਦਲਾ ਲੈਣ ਦਾ ਯਤਨ ਕੀਤਾ ਤੇ ਉਸਨੇ ਆਪਣੇ ਮੱਤ ਦੇ 50 ਵਿਅਕਤੀ ਗੁਰੂ ਜੀ ਨੂੰ ਕਤਲ ਕਰਨ ਲਈ ਭੇਜੇ। ਪ੍ਰੰਤੂ ਇਹ ਜਾਣਕੇ ਕਿ ਗੁਰੂ ਜੀ ਦੇ ਪਹਿਰੇ ਤੇ ਤਾਕਤਵਰ ਅੰਗ-ਰੱਖਿਅਕ ਹਨ, 48 ਵਾਪਸ ਮੁੜ ਗਏ ਤੇ ਦੋ ਸੁੱਖੂ ਤੇ ਬੁੱਧੂ ਗੁਰੂ ਜੀ ਵੱਲ ਚਲੇ ਆਏ। ਉਹਨਾਂ ਕੋਲ ਕੋਈ ਸ਼ਸ਼ਤਰ ਤਾਂ ਨਹੀਂ ਸੀ ਪਰ ਆਪਣਾ ਸਮਾਂ ਸਾਰੰਗੀ ਵਜਾ-ਵਜਾ ਵਕਤ ਟਪਾਉਂਦੇ ਰਹੇ। ਗੁਰੂ ਜੀ ਕੋਲ ਪਹੁੰਚ ਕੇ, ਉਹ ਗੁਰੂ ਜੀ ਨੂੰ ਮਾਰਨ ਦੀ ਥਾਂ ਸਾਰੰਗੀ ਵਜਾਉਂਦੇ ਤੇ ਗਾਉਂਦੇ ਰਹੇ। ਹੋਰ ਕਾਵਿ-ਪੰਕਤੀਆਂ ਤੋਂ ਬਿਨਾਂ ਉਹਨਾਂ ਇਹ ਵੀ ਗਾਈ:

*ਰੂਹ ਰਹੇ ਵਿਚ ਸਰੀਰ ਨਿਮਾਣੇ*
*ਰਹਿਣ ਨਾ ਮਾਪੇ ਸਦਾ, ਨਾ ਜੁਆਨੀ ਦੇ ਮਾਣੇ,*
*ਅਸਾਂ ਸਭ ਨੇ ਓਧਰ ਹੈ ਜਾਣਾ*
*ਕਿਉਂ ਕਰੇ ਹੰਕਾਰ ਆਦਮੀ ਧਿਙਾਣਾ ?*

ਗੁਰੂ ਜੀ ਉਹਨਾਂ ਤੇ ਬੜੇ ਖੁਸ਼ ਹੋਏ ਤੇ ਉਹ ਵੀ ਗੁਰੂ ਜੀ ਦੇ ਦਰਸ਼ਨ ਕਰਕੇ ਬੜੇ ਖੁਸ਼ ਹੋਏ। ਆਪਣੀ ਪ੍ਰਸੰਨਤਾ ਤੇ ਸੰਤੁਸ਼ਟੀ ਦਾ ਪ੍ਰਗਟਾਵਾ ਕਰਨ ਲਈ ਉਹ ਮੀਲ ਤੋਂ ਵਧੇਰੇ ਦੂਰ ਤੱਕ ਗੁਰੂ ਜੀ ਦਾ ਪਲੰਘ ਆਪਣੇ ਮੋਢਿਆਂ ਤੇ ਚੁੱਕ ਕੇ ਲੈ ਗਏ। ਗੁਰੂ ਜੀ ਨੇ ਉਹਨਾਂ ਨੂੰ ਇੱਕ-ਇੱਕ ਰੁਪਿਆ ਦਿੱਤਾ ਤੇ ਕਿਹਾ ਕਿ ਉਹ ਉਹਦੀ ਯਾਦ ਵਜੋਂ ਸਾਂਭ ਕੇ ਰੱਖਣ ਤੇ ਵਰ ਦਿੱਤਾ ਕਿ ਉਹ ਜਿਹੜੀ ਮੁਰਾਦ ਮੰਗਣਗੇ ਉਹਨਾਂ ਨੂੰ ਮਿਲੇਗੀ।

ਉੱਥੋਂ ਗੁਰੂ ਜੀ ਜੱਸੀ ਬਘਵਾਲੀ ਗਏ ਤੇ ਫਿਰ ਤਲਵੰਡੀ ਸਾਬੋ ਜਿਸਨੂੰ ਹੁਣ ਦਮਦਮਾ ਸਾਹਿਬ ਕਹਿੰਦੇ ਹਨ ਤੇ ਜੋ ਪਟਿਆਲਾ ਰਾਜ ਵਿੱਚ ਹੈ, ਗਏ। ਰਾਹ ਵਿੱਚ ਉਹ ਇੱਕ ਪੱਕਾ ਨਾਮ ਦੇ ਥਾਂ ਰੁਕੇ। ਤਲਵੰਡੀ ਸਾਬੋ ਗੁਰੂ ਦਾ ਸਿੱਖ ਡੱਲਾ ਰਹਿੰਦਾ ਸੀ। ਉਸਨੇ ਗੁਰੂ ਜੀ ਨੂੰ ਕਿਹਾ ਕਿ ਉਹਨਾਂ ਨੇ ਮੁਸਲਮਾਨਾਂ ਵਿਰੁੱਧ ਸਹਾਇਤਾ ਲਈ ਪਹਿਲਾਂ ਕਿਉਂ ਨਾ ਯਾਦ ਕੀਤਾ। ਉਸਨੇ ਕਿਹਾ ਕਿ ਉਹ ਗੁਰੂ ਜੀ ਨੂੰ ਬਹੁਤ ਸਾਰੇ ਕਸ਼ਟਾਂ 'ਚੋਂ ਬਚਾ ਲੈਂਦਾ। ਇੱਥੇ ਗੁਰੂ ਜੀ ਨੂੰ ਕੁਝ ਸਿੱਖ ਮਿਲਣ ਆਏ ਜੋ ਲਾਹੌਰ ਤੋਂ ਇੱਕ ਬੰਦੂਕ ਭੇਟਾ ਕਰਨ ਲਈ ਲੈ ਕੇ

ਆਏ ਸਨ। ਗੁਰੂ ਜੀ ਨੇ ਡੱਲੇ ਨੂੰ ਆਖਿਆ ਕਿ ਉਹ ਦੋ ਆਦਮੀ ਦੇਵੇ ਜਿਹਨਾਂ ਨੂੰ ਬੰਦੂਕ ਦੀ ਪਰਖ ਕਰਨ ਲਈ ਨਿਸ਼ਾਨਾ ਬਣਾਇਆ ਜਾਵੇ। ਜਿਸਨੇ ਵੀ ਸੁਣਿਆ, ਗੁਰੂ ਨੂੰ ਪਾਗਲ ਸਮਝ ਕੇ ਚੁੱਪ ਰਿਹਾ। ਗੁਰੂ ਜੀ ਨੇ ਫਿਰ ਦੋ ਰੰਘਰੇਟੇ ਸਿੱਖਾਂ ਨੂੰ ਵੇਖ ਕੇ ਬੰਦੂਕ ਦੀ ਪਰਖ ਕਰਨ ਲਈ ਬੁਲਾਇਆ। ਜਦੋਂ ਗੁਰੂ ਜੀ ਨੇ ਉਹਨਾਂ ਨੂੰ ਬੁਲਾਇਆ ਤਾਂ ਉਹ ਆਪਣੀਆਂ ਦਸਤਾਰਾਂ ਬੰਨ੍ਹ ਰਹੇ ਸਨ ਪ੍ਰੰਤੂ ਉਹ ਗੁਰੂ ਜੀ ਦੀ ਖੁਸ਼ੀ ਪ੍ਰਾਪਤ ਕਰਨ ਲਈ ਇਤਨੇ ਉਤਾਵਲੇ ਸਨ ਕਿ ਉਹ ਅੱਧ-ਬੰਨ੍ਹੀਆਂ ਪੱਗਾਂ ਨਾਲ ਗੁਰੂ ਜੀ ਸਾਹਮਣੇ ਜਾ ਪੇਸ਼ ਹੋਏ ਤੇ ਇੱਕ ਦੂਸਰੇ ਤੋਂ ਅੱਗੇ ਹੋ ਕੇ ਪਹਿਲਾਂ ਬੰਦੂਕ ਦੀ ਪਰਖ ਵਾਸਤੇ ਆਪ ਪੇਸ਼ ਹੋਣ ਲਈ ਜ਼ਿੱਦ ਕਰਨ ਲੱਗੇ। ਗੁਰੂ ਜੀ ਨੇ ਕਿਹਾ ਕਿ ਉਸਨੂੰ ਤਾਂ ਦੋਹਾਂ 'ਚੋਂ ਇੱਕ ਦੀ ਲੋੜ ਹੈ ਤੇ ਫਿਰ ਇਹ ਵੀ ਦੱਸਿਆ ਕਿ ਉਹ ਤਾਂ ਡੱਲੇ ਦੇ ਸਿਪਾਹੀਆਂ ਦੀ ਕਾਇਰਤਾ ਤੇ ਬੇਵਫਾਈ ਤੇ ਅਸ਼ਰਧਾ ਦੀ ਪਰਖ ਕਰਨੀ ਚਾਹੁੰਦੇ ਸੀ ਤੇ ਇਹ ਦੱਸਣਾ ਚਾਹੁੰਦੇ ਸੀ ਕਿ ਜੇ ਉਹ ਆਨੰਦਪੁਰ ਵੀ ਹੁੰਦੇ ਤਾਂ ਉੱਥੇ ਵੀ ਉਹਨਾਂ ਨੇ ਖਤਰੇ ਵੇਲੇ ਉਹਨਾਂ ਨੂੰ ਛੱਡ ਕੇ, ਤੇ ਧੋਖਾ ਦੇ ਕੇ ਆ ਜਾਣਾ ਸੀ।

ਗੁਰੂ ਜੀ ਦੇ ਇੰਝ ਭਟਕਣ ਦੇ ਸਮੇਂ ਮਾਤਾ ਸੁੰਦਰੀ ਤੇ ਸਾਹਿਬ ਕੌਰ ਵੀ ਉਹਨਾਂ ਨੂੰ ਆ ਮਿਲੀਆਂ। ਉਹਨਾਂ ਨੇ ਪੁੱਤਰਾਂ ਦੀ ਸ਼ਹਾਦਤ ਬਾਰੇ ਸੁਣਕੇ ਬੜਾ ਵਿਰਲਾਪ ਕੀਤਾ। ਗੁਰੂ ਜੀ ਨੇ ਉਹਨਾਂ ਨੂੰ ਧੀਰਜ ਦੇਣ ਦੀ ਕੋਸ਼ਿਸ਼ ਕੀਤੀ ਤੇ ਕਿਹਾ, "ਅਜੀਤ ਸਿੰਘ, ਜ਼ੋਰਾਵਰ ਸਿੰਘ, ਜੁਝਾਰ ਸਿੰਘ ਤੇ ਫਤਿਹ ਸਿੰਘ ਨੇ ਧਰਮ ਤੇ ਅਮਰ ਹੋਣ ਖਾਤਰ ਸ਼ਹਾਦਤ ਦਿੱਤੀ ਹੈ ਤੇ ਅਜਿਹੇ ਬਹਾਦਰਾਂ ਦੀਆਂ ਮਾਵਾਂ ਨੂੰ ਰੋਣਾ ਕੁਰਲਾਉਣਾ ਨਹੀਂ ਚਾਹੀਦਾ। ਵੇਖੋ, ਸਾਰਾ ਸੰਸਾਰ ਚਲਣਹਾਰ ਹੈ। ਪਹਿਲਾਂ ਬਾਲਪਨ ਹੁੰਦਾ ਹੈ, ਫਿਰ ਜੁਆਨੀ ਜੋ ਦਿਨੋ ਦਿਨ ਖਤਮ ਹੋ ਜਾਂਦੀ ਹੈ ਤੇ ਫਿਰ ਬੁਢਾਪਾ ਆਉਂਦਾ ਹੈ ਤੇ ਸਰੀਰ ਫਨਾ ਹੋ ਜਾਂਦਾ ਹੈ। ਰੱਬ ਦੀਆਂ ਨਜ਼ਰਾਂ ਵਿੱਚ ਬੁਢਾਪਾ, ਬਚਪਨ ਤੇ ਜੁਆਨੀ 'ਚ ਕੋਈ ਅੰਤਰ ਨਹੀਂ। ਸਭ ਬਰਾਬਰ ਹਨ ਤੇ ਸਭ ਅਲਪ-ਕਾਲੀ ਹਨ। ਜਿਤਨਾ ਹੀ ਅਸੀਂ ਆਪਣੇ ਸਰੀਰ ਨਾਲ ਮੋਹ ਕਰਦੇ ਹਾਂ, ਉਤਨਾ ਹੀ ਕਸ਼ਟ ਭੋਗਦੇ ਹਾਂ। ਸਰੀਰ ਨਾਲ ਮੋਹ ਵਿਅਰਥ ਹੈ। ਜਿਹੜੇ ਜੀਵਨ ਚੰਗੇ ਕੰਮਾਂ ਦੇ ਲੇਖੇ ਲਾਉਂਦੇ ਹਨ ਉਹਨਾਂ ਨੂੰ ਹੀ ਆਪਣੀ ਜ਼ਿੰਦਗੀ ਤੋਂ ਲਾਹਾ ਪ੍ਰਾਪਤ ਹੁੰਦਾ ਹੈ। ਤੁਹਾਡੇ ਪੁੱਤਰ ਅਕਾਲ ਪੁਰਖ ਵੱਲੋਂ ਸੌਂਪਿਆ ਕਾਰਜ ਪੂਰਾ ਕਰਕੇ ਉਹ ਵਾਪਸ ਉਸੇ ਕੋਲ ਚਲੇ ਗਏ ਹਨ। ਇਸ ਲਈ ਰੱਬ ਦੀ ਰਜ਼ਾ ਵਿੱਚ ਰਾਜ਼ੀ ਰਹੋ, ਇਸ ਵਿੱਚ ਹੀ ਸਭ ਦਾ ਭਲਾ ਹੈ ਤੇ ਇਹੋ ਸਰਵੋਤਮ ਹੈ। ਤੁਹਾਡੇ ਪੁੱਤਰਾਂ ਦੀ ਥਾਂ ਮੈਂ ਆਪਣੇ ਬਹਾਦਰ ਤੇ ਸ੍ਰੇਸ਼ਟ ਸਿੱਖ (ਖ਼ਾਲਸਾ) ਤੁਹਾਡੀ ਝੋਲੀ ਪਾਉਂਦਾ ਹਾਂ।"

ਭਾਈ ਭਗਤੂ ਦਾ ਇੱਕ ਪੋਤਰਾ ਦਿਆਲ ਦਾਸ ਭੁੱਚੋ ਤੋਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਗੁਰੂ ਜੀ ਨੇ ਉਸਨੂੰ ਅੰਮ੍ਰਿਤ ਛਕਾਉਣ ਦੀ ਇੱਛਾ ਕੀਤੀ, ਪਰ ਉਸਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਹੈ ਕਿ ਉਹ ਪੁਰਾਣੀ ਰਹੁ-ਰੀਤ ਦਾ ਸਿੱਖ ਹੈ ਤੇ ਉਵੇਂ ਹੀ ਰਹਿਣਾ ਚਾਹੁੰਦਾ ਹੈ। ਭਾਈ ਭਗਤੂ ਦਾ ਪੜਪੋਤਾ ਰਾਮ ਸਿੰਘ ਚੱਕ ਭਾਈ ਤੋਂ ਗੁਰੂ ਜੀ ਨੂੰ ਆਪਣੇ ਕੋਲ ਠਹਿਰਾਉਣ ਲਈ ਬੇਨਤੀ ਲੈ ਕੇ ਆਇਆ। ਗੁਰੂ ਜੀ ਨੇ ਵਚਨ ਦਿੱਤਾ ਕਿ ਉਹ ਕਿਸੇ ਦਿਨ ਜ਼ਰੂਰ ਆਉਣਗੇ ਤੇ ਉਸ ਨੂੰ ਕਿਹਾ ਕਿ ਉਹ ਉਹਨਾਂ ਲਈ ਆਪਣਾ ਘਰ ਤਿਆਰ ਕਰਕੇ ਰੱਖੇ।

ਮਾਈ ਭਾਗੋ, ਜੋ ਗੁਰੂ ਜੀ ਨਾਲ ਮੁਕਤਸਰ ਦੇ ਯੁੱਧ ਪਿੱਛੋਂ ਨਾਲ ਹੀ ਰਹਿ ਰਹੀ ਸੀ, ਨੇ ਇੱਕ ਦਿਨ ਭਗਤੀ ਭਾਵਨਾ ਦੇ ਵੇਗ ਵਿੱਚ ਬੇਖਬਰੀ ਦੀ ਹਾਲਤ ਵਿੱਚ ਆਪਣੇ ਕੱਪੜੇ ਪਾੜ ਲਏ ਤੇ ਜੰਗਲ ਵਿੱਚ ਅੱਧ-ਨੰਗੀ ਵਿਚਰਨ ਲੱਗੀ। ਗੁਰੂ ਜੀ ਨੇ ਉਸਨੂੰ ਮਨ੍ਹਾ ਕੀਤਾ ਤੇ ਪਹਿਨਣ ਲਈ ਕਛਹਿਰਾ ਦਿੱਤਾ ਤੇ ਉਸਨੂੰ ਫਿਰ ਪੁਰਖਾਂ ਵਾਲੇ ਵਸਤਰ ਪਹਿਨਣ ਦੀ ਆਗਿਆ ਦੀ ਦਿੱਤੀ। ਉਹ ਲੰਮੀ ਉਮਰ ਭੋਗ ਕੇ ਅਬਚਲ ਨਗਰ (ਨਾਦੇੜ) ਜਾ ਕੇ ਚਲਾਣਾ ਕਰ ਗਈ ਜਿੱਥੇ ਸਿੱਖ ਉਹਦੀ ਸੰਤ ਵਜੋਂ ਮਾਨਤਾ ਕਰਦੇ ਹਨ ਜਦੋਂ ਗੁਰੂ ਜੀ ਤਲਵੰਡੀ ਸਾਬੋ ਸਨ ਤਾਂ ਵਜ਼ੀਰ ਖ਼ਾਂ ਨੇ ਡੱਲੇ ਨੂੰ ਬੜੀ ਕਰੜੀ ਚਿੱਠੀ ਲਿਖੀ ਕਿ ਉਹ ਗੁਰੂ ਨੂੰ ਉਹਦੇ ਹਵਾਲੇ ਕਰ ਦੇਵੇ, ਨਹੀਂ ਤਾਂ ਉਹ ਫੌਜ਼ ਭੇਜ ਕੇ ਦੋਹਾਂ ਨੂੰ ਮੌਤ ਦੇ ਘਾਟ ਉਤਾਰ ਦੇਵੇਗਾ। ਡੱਲੇ ਨੇ ਉੱਤਰ ਦਿੱਤਾ ਗੁਰੂ ਤਾਂ ਉਸ ਦੀ ਜਾਨ ਹੈ ਉਹ ਉਸਨੂੰ ਛੱਡ ਨਹੀਂ ਸਕਦਾ। ਜੇ ਵਜ਼ੀਰ ਖ਼ਾਂ ਨੇ ਫ਼ੌਜ ਭੇਜੀ ਤਾਂ ਗੁਰੂ ਤੇ ਡੱਲਾ ਜੰਗਲੀ ਗੁਫਾਵਾਂ (ਲੁਕਣ ਵਾਲੀਆਂ ਥਾਵਾਂ) 'ਚ ਚਲੇ ਜਾਣਗੇ ਤੇ ਜੇ ਉੱਥੇ ਫ਼ੌਜ ਵੀ ਆ ਗਈ ਤਾਂ ਪਾਣੀ ਖੁਣੋਂ ਪਿਆਸ ਨਾਲ ਹੀ ਤਬਾਹ ਹੋ ਜਾਏਗੀ। ਇਸ ਤਰ੍ਹਾਂ ਡੱਲੇ ਨੇ ਮਰਦਾਨਗੀ ਤੇ ਦਲੇਰੀ ਨਾਲ ਆਖਿਆ ਕਿ ਉਹਦੀ ਇੱਛਾ ਤਾਂ ਇਹੋ ਹੈ ਕਿ ਗੁਰੂ ਜੀ ਸਦਾ ਹੀ ਉਹਦੇ ਪਾਸ ਰਹਿਣ।

ਇੱਕ ਦਿਨ ਸ਼ਾਇਦ ਗੁਰੂ ਜੀ ਨੇ ਜੋ ਆਪਣੇ ਮਿੱਤਰ ਡੱਲੇ ਨੂੰ ਹੋਰ ਸੰਕਟ 'ਚ ਨਹੀਂ ਪਾਉਣਾ ਚਾਹੁੰਦੇ ਸਨ, ਉੱਥੋਂ ਜਾਣ ਦੀ ਤੇ ਬਿਨੈ ਪਾਲ ਦਾ ਬਣਾਇਆ ਬਠਿੰਡੇ ਦਾ ਕਿਲ੍ਹਾ ਵੇਖਣ ਦੀ ਇੱਛਾ ਪ੍ਰਗਟ ਕੀਤੀ। ਪਹਿਲਾਂ ਉਹ ਆਪਣੇ ਇਕਰਾਰ ਅਨੁਸਾਰ, ਰਾਮ ਸਿੰਘ ਕੋਲ ਉਹਦੇ ਪਿੰਡ ਚੱਕ ਭਾਈ ਗਏ। ਰਾਮ ਸਿੰਘ ਨੇ ਦਿਆਲ ਦਾਸ ਨੂੰ ਗੁਰੂ ਜੀ ਦੇ ਆਉਣ ਦੀ ਇਤਲਾਹ ਭੇਜ ਦਿੱਤੀ ਤੇ ਉਸ ਨੂੰ ਸਲਾਹ ਦਿੱਤੀ ਕਿ ਉਹ ਭੁੱਚੋ ਵਿੱਚ ਗੁਰੂ ਜੀ ਲਈ ਲੰਗਰ ਤਿਆਰ ਕਰਵਾਏ। ਉਸਨੇ ਅਜਿਹਾ ਕੀਤਾ ਪਰ ਗੁਰੂ ਜੀ ਨੇ ਲੰਗਰ ਛੱਕਣ ਤੋਂ ਇਨਕਾਰ ਕਰ ਦਿੱਤਾ ਤੇ ਬਠਿੰਡੇ ਜਾਣ ਲਈ ਭਗਤੂ ਦੇ ਰਾਹ ਪੈ ਗਏ। ਗੁਰੂ ਜੀ ਨੇ ਜਾ ਕੇ ਕਿਲ੍ਹੇ ਉਪਰ ਆਪਣਾ ਟਿਕਾਣਾ ਕੀਤਾ ਜਿੱਥੇ ਉਹਨਾਂ ਦੀ ਯਾਦ 'ਚ ਛੋਟਾ ਜਿਹਾ ਗੁਰਦੁਆਰਾ ਬਣਿਆ ਹੋਇਆ ਹੈ।

ਰਾਤ ਨੂੰ ਕੁਝ ਬਲੋਚ ਸੱਸੀ ਪੁੰਨੂੰ ਦਾ ਕਿੱਸਾ ਗਾ ਰਹੇ ਸਨ। ਸੱਸੀ ਨੂੰ ਇੱਕ ਧੋਬੀ ਨੇ ਪਾਲਿਆ ਸੀ। ਪੁੰਨੂੰ ਬਲੋਚ ਵਪਾਰੀ ਸੀ ਜੋ ਪੰਜਾਬੀ ਵਿੱਚ ਮਾਲ-ਵੱਖਰ ਵੇਚਣ ਲਈ ਲੈ ਕੇ ਆਇਆ ਹੋਇਆ ਸੀ। ਉਹ ਦਾ ਸੱਸੀ ਨਾਲ ਮੇਲ ਹੋਇਆ, ਪਿਆਰ ਪੈ ਗਿਆ ਤੇ ਉਦੋਂ ਤੱਕ ਉੱਥੇ ਹੀ ਰਿਹਾ ਜਦ ਤੱਕ ਉਹਦੇ ਭਰਾ ਆ ਕੇ ਉਸਨੂੰ ਰਾਤ ਨੂੰ ਜ਼ਬਰਦਸਤੀ ਚੁੱਕ ਕੇ ਨਾ ਲੈ ਗਏ। ਦਿਨ ਚੜ੍ਹੇ ਜਦੋਂ ਸੱਸੀ ਨੂੰ ਪੁੰਨੂੰ ਦੇ ਅਗਵਾ ਕੀਤੇ ਜਾਣ ਦਾ ਪਤਾ ਲੱਗਾ, ਤਾਂ ਉਹ ਉਹਦੇ ਮਗਰ ਨੱਠ ਤੁਰੀ ਤੇ ਮਾਰੂਥਲ ਵਿੱਚ ਪਹੁੰਚਦਿਆਂ ਗਰਮੀ ਕਾਰਨ ਪ੍ਰਾਣ ਤਿਆਗ ਗਈ। ਸ਼ਾਇਰ ਬਿਆਨ ਕਰਦਾ ਹੈ ਕਿ ਪੁੰਨੂੰ ਦੀ ਭਾਲ ਵਿੱਚ ਉਹ ਧਰਤੀ ਵਿੱਚ ਸਮਾ ਗਈ। ਅਗਲੇ ਦਿਨ ਗੁਰੂ ਜੀ ਨੂੰ ਪਿਆਰ ਬਾਰੇ ਖੁੱਲ੍ਹ ਕੇ ਲਿਖਣ ਦਾ ਮੌਕਾ ਮਿਲ ਗਿਆ। ਉਹਨਾਂ ਕਿਹਾ, "ਆਦਮੀ ਭਾਵੇਂ ਲੱਖਾਂ ਸਾਲ ਤਪ ਕਰੇ ਤੇ ਉਪਾਸ਼ਨਾ ਕਰਦਾ ਰਹੇ ਪ੍ਰੰਤੂ ਪ੍ਰਭੂ-ਪ੍ਰੇਮ ਬਿਨਾਂ ਸਭ ਵਿਅਰਥ ਹੈ।"

ਬਰਾੜਾਂ ਨੇ ਗੁਰੂ ਜੀ ਨੂੰ ਬਠਿੰਡੇ ਦੀ ਨੀਂਹ ਰੱਖਣ ਦੀ ਕਹਾਣੀ ਸੁਣਾਈ। ਇੱਕ ਦਿਨ ਜਦੋਂ ਬਿਨੈਪਾਲ ਸ਼ਿਕਾਰ ਖੇਡ ਰਿਹਾ ਸੀ ਤਦ ਉਸਨੇ ਇੱਕ ਬੱਕਰੀ ਤੇ ਬਘਿਆੜ ਨੂੰ ਲੜਦਿਆਂ ਦੇਖਿਆ। ਬੱਕਰੀ ਆਪਣੇ ਪਠੋਰੇ ਨੂੰ ਬਘਿਆੜ ਤੋਂ ਬਚਾਉਣ ਦੀ ਕੋਸ਼ਿਸ਼ ਕਰ

ਰਹੀ ਸੀ। ਜਿਸ ਥਾਂ ਤੇ ਬੱਕਰੀ ਤੇ ਬਘਿਆੜ ਸੰਘਰਸ਼ ਕਰ ਰਹੇ ਸਨ, ਉਸ ਥਾਂ ਤੇ ਹੀ ਬਿਨੈਪਾਲ ਨੇ ਕਿਲ੍ਹੇ ਦੀ ਉਸਾਰੀ ਕਰਵਾਈ। ਬਰਾੜਾਂ ਨੇ ਇਹ ਵੀ ਦੱਸਿਆ ਕਿ ਬਠਿੰਡਾ ਤੋਂ ਬੀਕਾਨੇਰ ਦੇ ਨਗਰ ਭਟਨੇਰ ਤੱਕ ਜ਼ਮੀਨ ਹੇਠ ਰਸਤਾ (ਸੁਰੰਗ) ਜਾਂਦਾ ਹੈ। ਇਤਿਹਾਸਕਾਰ ਇਹ ਨਹੀਂ ਲਿਖਦੇ ਕਿ ਜਦੋਂ ਗੁਰੂ ਜੀ ਨੇ ਕਿਲ੍ਹਾ ਵੇਖਿਆ, ਉਸ ਸਮੇਂ ਉਹ ਕਿਸਦੇ ਕਬਜ਼ੇ ਵਿੱਚ ਸੀ।

ਉੱਥੋਂ ਗੁਰੂ ਜੀ ਸੱਮਾ ਗਏ ਤੇ ਫਿਰ ਤਲਵੰਡੀ ਸਾਬੋ ਮੁੜ ਗਏ। ਉੱਥੇ ਫਿਰ ਉਹਨਾਂ ਨੂੰ ਉਹਨਾਂ ਦਾ ਮਿੱਤਰ ਡੱਲਾ ਮਿਲਿਆ। ਦਇਆਲ ਦਾਸ ਗੁਰੂ ਜੀ ਨੂੰ ਤਿਆਰ ਕੀਤਾ ਪ੍ਰਸਾਦ ਛਕਾਉਣ ਲਈ ਮਗਰ-ਮਗਰ ਫਿਰ ਰਿਹਾ ਸੀ ਤੇ ਗੁਰੂ ਜੀ ਤੋਂ ਖਿਮਾਂ ਪ੍ਰਾਪਤ ਕਰਨ ਦਾ ਯਤਨ ਕਰ ਰਿਹਾ ਸੀ। ਦਮਦਮਾ ਪਹੁੰਚ ਕੇ ਗੁਰੂ ਜੀ ਦੇ ਸੇਵਕ ਰਾਮ ਸਿੰਘ ਨੇ ਦਇਆਲ ਦਾਸ ਖਾਤਰ ਮੁਕਾਖਲਤ ਕੀਤੀ ਤੇ ਗੁਰੂ ਜੀ ਨੇ ਫਿਰ ਉਸ ਨਾਲ ਮੈਤਰੀ ਸਬੰਧ ਬਣਾ ਲਏ।

ਵਜ਼ੀਰ ਖ਼ਾਂ ਨੇ ਡੱਲੇ ਨੂੰ ਇੱਕ ਹੋਰ ਪੱਤਰ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਭੇਜਿਆ। ਇਹ ਵੀ ਕਿਹਾ ਕਿ ਨਹੀਂ ਤਾਂ ਉਹ ਉਸ ਦੇ ਇਲਾਕੇ ਨੂੰ ਲੁੱਟ ਲਵੇਗਾ ਤੇ ਉਸਨੂੰ ਬੇਰਹਿਮੀ ਨਾਲ ਮਾਰ ਮੁਕਾਵੇਗਾ। ਡੱਲੇ ਨੇ ਉੱਤਰ ਦਿੱਤਾ, "ਐ, ਸੂਬੇਦਾਰਾ, ਭਾਵੇਂ ਤੂੰ ਮੈਨੂੰ ਆਪਣੀ ਫ਼ੌਜ ਦਾ ਕਿਤਨਾ ਡਰਾਵਾ ਦੇਵੇਂ, ਮੈਂ ਤੈਥੋਂ ਡਰਦਾ ਨਹੀਂ। ਤੇਰੀ ਫ਼ੌਜ ਨੂੰ ਖਤਮ ਕਰਕੇ ਮੈਂ ਤੇ ਗੁਰੂ ਜੰਗਲਾਂ 'ਚ ਛੁਪ ਜਾਵਾਂਗੇ ਜਿੱਥੇ ਤੇਰਾ ਕੋਈ ਵੱਸ ਨਹੀਂ ਚੱਲੇਗਾ ਤੇ ਉੱਥੋਂ ਤੇਰੀਆਂ ਫ਼ੌਜਾਂ ਭੁੱਖ ਪਿਆਸ ਨਾਲ ਮਰ ਜਾਣਗੀਆਂ ਤੇ ਤੈਨੂੰ ਵਾਪਸ ਮੁੜਨਾ ਪਵੇਗਾ। ਮੈਂ ਤੈਨੂੰ ਖੁਸ਼ ਕਰਨ ਲਈ ਕਿਸੇ ਵੀ ਹਾਲਤ ਵਿੱਚ ਗੁਰੂ ਨੂੰ ਗ੍ਰਿਫ਼ਤਾਰ ਨਹੀਂ ਕਰਵਾ ਸਕਦਾ। ਮੈਂ ਤਾਂ ਸਗੋਂ ਆਪਣੀ ਜਾਨ ਤੇ ਖੇਡ ਕੇ ਉਹਨਾਂ ਦੀ ਰੱਖਿਆ ਕਰਾਂਗਾ।"

ਲਾਹੌਰ ਦੇ ਸੂਬੇਦਾਰ ਜਬਰਦਸਤ ਖ਼ਾਂ ਨੇ ਗੁਰੂ ਜੀ ਵੱਲ ਚੜ੍ਹਾਵਾ ਲਿਜਾਂਦੇ ਸਿੱਖਾਂ ਦੇ ਇੱਕ ਦਲ ਨੂੰ ਲੁੱਟ ਲਿਆ। ਵਜ਼ੀਰ ਖ਼ਾਂ ਨੇ ਇੱਕ ਹੋਰ ਦਲ ਨੂੰ ਇਸ ਕਾਰਜ ਦੇ ਸਬੰਧ ਵਿੱਚ ਲੁੱਟ ਲਿਆ। ਗੁਰੂ ਜੀ ਨੇ ਸਿੱਖਾਂ ਨੂੰ ਸ਼ਸਤਰ ਧਾਰਨ ਤੇ ਮਿਹਨਤ ਨਾਲ ਸ਼ਸਤਰ-ਅਭਿਆਸ ਕਰਨ ਦੀ ਮੁੜ ਚੇਤਾਵਨੀ ਦਿੱਤੀ। ਸਿੱਖ ਧਰਮ ਦੇ ਆਰੰਭ ਵਿੱਚ ਗੱਲ ਹੋਰ ਸੀ। ਉਸ ਸਮੇਂ ਗੁਰੂ ਜੀ ਦੀ ਸਿੱਖਿਆ ਨਾਮ ਜਪਣ ਬਾਰੇ ਤੇ ਸਭ ਨਾਲ ਨਿਰਵੈਰ ਹੋ ਕੇ ਰਹਿਣ ਬਾਰੇ ਸੀ। ਫਰੀਦ ਨੇ ਕਿਹਾ, "ਜੇ ਤੁਹਾਡੇ ਕੋਈ ਮੁੱਕਾ ਮਾਰੇ ਤਾਂ ਉਸਨੂੰ ਪਲਟ ਕੇ ਨਾ ਮਾਰੋ।"

*"ਫਰੀਦਾ ਜੋ ਤੈਂ ਮਾਰਨਿ ਮੁਕੀਆਂ ਤਿਨ੍ਹਾਂ ਨ ਮਾਰੇ ਘੁੰਮਿ॥*

*(ਆਦਿ ਗ੍ਰੰਥ ਪੰ: ੧੩੭੮)*

ਗੁਰੂ ਜੀ ਨੇ ਕਿਹਾ ਕਿ ਅਜਿਹੀ ਸਿੱਖਿਆ ਨਾਲ ਸਿੱਖ ਡਰਪੋਕ ਬਣ ਗਏ ਤੇ ਹਾਰ ਖਾਂਦੇ ਰਹੇ। ਹੁਣ ਸਮਾਂ ਬਦਲ ਗਿਆ ਹੈ ਤੇ ਸਿੱਖਾਂ ਨੂੰ ਸ੍ਵੈ-ਰੱਖਿਆ ਦੀ ਲੋੜ ਹੈ, ਇਸੇ ਲਈ ਉਹਨਾਂ ਖ਼ਾਲਸੇ ਦੀ ਸਥਾਪਨਾ ਕੀਤੀ ਹੈ ਤੇ ਜਿਹੜਾ ਇਸਦੇ ਅਨੁਸਾਰ ਚਲੇਗਾ ਉਹ ਯੁੱਧ ਤੋਂ ਭੈ-ਭੀਤ ਨਹੀਂ ਹੋਵੇਗਾ, ਸਗੋਂ ਸਦਾ ਲੜਾਈ ਲਈ ਤੇ ਧਰਮ ਦੀ ਰੱਖਿਆ ਲਈ ਤਿਆਰ ਰਹੇਗਾ। ਪਰ ਫਿਰ ਵੀ "ਨਾਮ ਸਿਮਰਨ" ਸਿੱਖ ਸ਼ਰਧਾ ਦਾ ਮੁੱਖ ਮਨੋਰਥ ਹੋਵੇਗਾ।

# ਕਾਂਡ—73

ਜਦੋਂ ਗੁਰੂ ਸਾਹਿਬ ਦਮਦਮਾ ਸਾਹਿਬ ਵਿਖੇ ਸਨ ਤਾਂ ਉਹਨਾਂ ਨੇ ਸਾਰਾ ਗ੍ਰੰਥ ਸਾਹਿਬ ਭਾਈ ਮਨੀ ਸਿੰਘ ਨੂੰ ਜ਼ੁਬਾਨੀ ਲਿਖਵਾਇਆ ਤੇ ਉਸ ਵਿੱਚ ਪਹਿਲੀ ਵਾਰ ਆਪਣੇ ਪਿਤਾ ਗੁਰੂ ਤੇਗ ਬਹਾਦਰ ਦੇ ਸਲੋਕ ਆਪਣੇ ਇੱਕ ਸਲੋਕ ਨਾਲ ਲਿਖਵਾਏ।

ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਅੰਮ੍ਰਿਤ ਤਿਆਰ ਕਰਵਾ ਕੇ ਝਾੜੀਆਂ ਵਿੱਚ ਡੋਹਲ ਦਿੱਤਾ। ਉਹਨਾਂ ਨੇ ਸਪਸ਼ਟ ਕੀਤਾ ਕਿ ਉਹਨਾਂ ਨੇ ਇਹ ਇਸ ਕਾਰਨ ਕੀਤਾ ਹੈ ਤਾਂ ਜੋ ਮਾਲਵੇ ਦੇ ਸਿੱਖਾਂ ਦਾ ਗਿਣਤੀ ਪੱਖੋਂ ਬਹੁਤ ਵਾਧਾ ਹੋਵੇ ਤੇ ਉਹ ਹਰ ਮਲ੍ਹੇ ਝਾੜੀ 'ਚੋਂ ਉੱਠ ਖੜੇ ਹੋਣ। ਉਹਨਾਂ ਨੇ ਕਲਮਾਂ ਵੀ ਘੜਵਾਇਆ ਤੇ ਵੱਖ-ਵੱਖ ਪਾਸੇ ਸੁੱਟਵਾ ਦਿੱਤੀਆਂ। ਇਸ ਤੋਂ ਉਹਨਾਂ ਦਾ ਭਾਵ ਸੀ ਕਿ ਇੱਥੋਂ ਦੇ ਵਾਸੀ ਵਿਦਵਾਨ ਤੇ ਨਿਪੁੰਨ ਲਿਖਾਰੀ ਬਣਨ। ਦਮਦਮਾ ਰਹਿੰਦਿਆਂ ਗੁਰੂ ਜੀ ਆਥਣੇ ਜੰਗਲ ਵਿੱਚ ਚਲੇ ਜਾਂਦੇ ਤੇ ਜੰਡ ਦੇ ਦਰਖਤ ਹੇਠ ਬੈਠ ਜਾਂਦੇ। ਉਸ ਥਾਂ ਦੇ ਨੇੜੇ ਹੀ ਉਸਨੇ ਡੱਲੇ ਸਣੇ ਹੋਰ 100 ਸਿੱਖਾਂ ਨੂੰ ਅੰਮ੍ਰਿਤ ਛਕਾਇਆ।

ਗੁਰੂ ਜੀ ਨੇ ਤ੍ਰਿਲੋਕ ਸਿੰਘ ਤੇ ਰਾਮ ਸਿੰਘ ਨੂੰ ਬੁਲਾ ਭੇਜਿਆ ਜਿਹਨਾਂ ਨੇ ਉਹਦੇ ਦੋ ਪੁੱਤਰਾਂ ਅਜੀਤ ਸਿੰਘ ਤੇ ਜ਼ੋਰਾਵਰ ਸਿੰਘ ਦੀ ਅੰਤਮ-ਕਿਰਿਆ ਕੀਤੀ ਜੋ ਚਮਕੌਰ ਸਾਹਿਬ ਵਿੱਚ ਸ਼ਹੀਦ ਹੋ ਗਏ ਸਨ। ਉਹ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ ਤੇ ਬਹੁਤ ਸਾਰੀ ਭੇਟਾ ਲੈ ਕੇ ਆਏ। ਗੁਰੂ ਜੀ ਬੜੇ ਪ੍ਰਸੰਨ ਹੋਏ, ਉਹਨਾਂ ਨੂੰ ਅਤੇ ਉਹਨਾਂ ਦੀ ਸੰਤਾਨ ਨੂੰ ਅਸੀਸਾਂ ਦੇ ਕੇ ਨਿਹਾਲ ਕੀਤਾ। ਇਹ ਦੱਸਣਾ ਜ਼ਰੂਰੀ ਹੈ ਰਾਮ ਸਿੰਘ ਪਟਿਆਲਾ ਘਰਾਣੇ ਦਾ ਵਡੇਰਾ ਹੈ ਤੇ ਤ੍ਰਿਲੋਕ ਸਿੰਘ ਨਾਭਾ ਤੇ ਜੀਂਦ ਘਰਾਣਿਆਂ ਦਾ ਵਡੇਰਾ।

ਇੱਕ ਦਿਨ ਗੁਰੂ ਜੀ ਨੇ ਡੱਲੇ ਨੂੰ ਕਿਹਾ, "ਵੇਖ ਡੱਲਿਆ ਕਿਤਨਾ ਵਧੀਆ ਕਣਕ ਦਾ ਖੇਤ ਹੈ।" ਡੱਲੇ ਨੇ ਉੱਤਰ ਵਿੱਚ ਕਿਹਾ, "ਸੱਚੇ ਪਾਤਿਸ਼ਾਹ, ਉਹ ਤਾਂ ਘਾਹ ਹੈ, ਏਥੇ ਕਦੋਂ ਕਣਕ ਪੈਦਾ ਹੁੰਦੀ ਹੈ। ਜੇ ਏਥੇ ਕਣਕ ਹੁੰਦੀ ਤਾਂ ਮੁਸਲਮਾਨਾਂ ਨੇ ਸਾਡੇ ਤੋਂ ਲੈਣ ਲਈ ਅਤਿਆਚਾਰ ਕਰਨਾ ਸੀ। ਏਥੇ ਤਾਂ ਮੋਠ ਤੇ ਬਾਜਰਾ ਹੀ ਹੁੰਦਾ ਹੈ।" ਅਗਲੇ ਦਿਨ ਗੁਰੂ ਜੀ ਨੇ ਕਿਹਾ, "ਡੱਲਿਆ, ਵੇਖ ਕਿਤਨਾ ਵਧੀਆ ਕਮਾਦ ਹੈ।" ਡੱਲੇ ਨੇ ਫਿਰ ਉਹੋ ਜਿਹਾ ਹੀ ਉੱਤਰ ਦਿੱਤਾ ਜਦੋਂ ਗੁਰੂ ਜੀ ਨੇ ਕਿਹਾ ਸੀ ਕਿ ਉਹ ਕਣਕ ਵੇਖ ਰਹੇ ਹਨ। ਗੁਰੂ ਜੀ ਨੇ ਕਿਹਾ, "ਤੈਨੂੰ ਆਪਣੇ ਭਲੇ ਦਾ ਰਤਾ ਵੀ ਖਿਆਲ ਨਹੀਂ। ਮੇਰੀ ਇੱਛਾ ਹੈ ਕਿ ਤੁਹਾਡੀ ਜ਼ਮੀਨ ਵੀ ਸਰਹਿੰਦ ਦੀ ਜ਼ਮੀਨ ਵਾਂਗ ਉਪਜਾਊ ਹੋਵੇ। ਤੁਰਕ ਜਿਹਨਾਂ ਤੋਂ ਤੂੰ ਭੈ-ਭੀਤ ਹੈ ਛੇਤੀ ਹੀ ਖਤਮ ਹੋ ਜਾਣਗੇ ਤੇ ਮਾਲਵੇ ਦੀ ਧਰਤੀ 'ਚ ਸਮਾਂ ਆਉਣ ਤੇ ਕਣਕ ਤੇ ਕਮਾਦ ਹੋਵੇਗਾ।" ਇਹ ਭਵਿੱਖਬਾਣੀ ਹੁਣ ਪੂਰੀ ਹੋ ਗਈ ਹੈ। ਅੰਗਰੇਜ਼ ਸਰਕਾਰ ਵੱਲੋਂ ਉਸ ਪਾਸੇ ਬਣਾਈਆਂ ਨਹਿਰਾਂ ਕਾਰਨ ਜ਼ਮੀਨ ਉਪਜਾਊ ਹੋ ਗਈ ਹੈ।

ਇੱਥੇ ਹੁੰਦਿਆਂ ਹੀ ਗੁਰੂ ਜੀ ਨੂੰ ਪਤਾ ਲੱਗਾ ਕਿ ਕਪੂਰੇ ਨੂੰ ਕੋਟ ਈਸਾ ਖ਼ਾਂ (ਜ਼ਿਲਾ ਫਿਰੋਜ਼ਪੁਰ) ਦੇ ਹਾਕਮ ਈਸਾ ਖ਼ਾਂ ਨੇ ਮੌਤ ਦੇ ਘਾਟ ਉਤਾਰ ਦਿੱਤਾ ਹੈ। ਉਸਦੀ ਮੌਤ ਦਾ ਕਾਰਨ ਤੇ ਤਰੀਕਾ ਇੰਝ ਸੀ : ਕੌਲ, ਜੋ ਪਿਰਥੀ ਚੰਦ ਦੀ ਵੰਸ਼ 'ਚੋਂ ਸੀ, ਉਸਨੇ ਦਿਲਵਾਂ ਵਿਖੇ ਇੱਕ ਮੇਲਾ ਲਗਵਾਇਆ। ਕਪੂਰਾ ਵੀ ਉਸ ਮੇਲੇ ਵਿੱਚ ਗਿਆ ਤੇ ਕੁਝ ਯਾਤਰੀਆਂ ਨਾਲ ਸ਼ਰਾਬ ਪੀ ਕੇ ਝਗੜੇ ਵਿੱਚ ਉਲਝ ਗਿਆ। ਕੌਲ ਨੇ ਆਪਣਾ ਪੜਪੋਤਾ ਦਖਲ ਦੇ ਕੇ ਝਗੜਾ ਰੋਕਣ ਲਈ ਭੇਜਿਆ, ਪਰ ਉਹ ਜਵਾਨ ਝਗੜੇ ਵਿੱਚ ਮਾਰਿਆ ਗਿਆ। ਇੱਕ ਹੋਰ ਪੜਪੋਤਾ ਵੀ ਉਸਨੇ ਇਸੇ ਮੰਤਵ ਲਈ ਭੇਜਿਆ, ਉਸਦਾ ਵੀ ਉਹੋ ਅੰਤ ਹੋਇਆ। ਇਸ ਤੇ ਅਭੈ ਰਾਮ ਜੋ ਮਾਰੇ ਗਏ ਪੁੱਤਰਾਂ ਦਾ ਪਿਤਾ ਸੀ, ਕਪੂਰੇ ਨਾਲ ਗੁੱਸੇ ਹੋਇਆ ਤੇ ਇੱਛਾ ਪ੍ਰਗਟ ਕੀਤੀ ਕਿ ਉਸਨੂੰ ਗੁਰੂ ਵੱਲੋਂ ਦਿੱਤਾ ਸਰਾਪ ਛੇਤੀ ਨਾਜ਼ਲ ਹੋਵੇ ਤੇ ਉਹਦੀ ਵੰਸ਼ ਹੀ ਖਤਮ ਹੋ ਜਾਏ। ਈਸਾ ਖ਼ਾਂ ਨੇ ਬੜੀ ਫੁਰਤੀ ਨਾਲ ਕੁਝ ਆਦਮੀਆਂ ਤੋਂ ਕਪੂਰੇ ਉੱਤੇ ਹਮਲਾ ਕਰਵਾ ਦਿੱਤਾ ਜਿਸਨੂੰ ਉਹ ਗੁਰੂ ਦਾ ਸਹਿਯੋਗੀ ਜਾਂ ਮਿੱਤਰ ਸਮਝਦਾ ਸੀ। ਕਪੂਰੇ ਨੇ ਆਪਣੀ ਰੱਖਿਆ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਹਾਰ ਗਿਆ ਤੇ ਉਸਨੇ ਆਪਣੇ ਆਪ ਨੂੰ ਤੂੜੀ ਦੀ ਧੜ 'ਚ ਲੁਕਾਉਣ ਦੀ ਕੋਸ਼ਿਸ਼ ਕੀਤੀ। ਈਸਾ ਖ਼ਾਂ ਨੇ ਉਸਨੂੰ ਬਾਹਰ ਕੱਢ ਲਿਆ ਤੇ ਉਸਨੂੰ ਕੈਦ ਕਰ ਲਿਆ। ਉਸਨੂੰ ਨਾਲ ਲਿਜਾਂਦਿਆਂ ਈਸਾ ਖ਼ਾਂ ਨੇ ਸੋਚਿਆ ਕਿ ਉਹ ਐਵੇਂ ਬੋਝ ਹੀ ਬਣੇਗਾ, ਸੋ ਉਸਨੂੰ ਜਿਹੜਾ ਦਰਖਤ ਪਹਿਲਾਂ ਆਇਆ, ਉਸ ਨਾਲ ਫਾਹੇ ਲਾ ਦਿੱਤਾ ਜਾਵੇ। ਕਪੂਰੇ ਨੂੰ ਵੀ ਗੁਰੂ ਜੀ ਦਾ ਉਹ ਸਰਾਪ ਚੇਤੇ ਸੀ ਕਿ ਉਹਦਾ ਸਿਰ ਮਿੱਟੀ ਵਾਲੇ ਬੋਰੇ 'ਚ ਪਾਇਆ ਜਾਵੇਗਾ। ਇਸ ਲਈ ਉਸਨੇ ਬੇਨਤੀ ਕੀਤੀ ਕਿ ਉਸਨੂੰ ਸੂਲੀ ਚਾੜ੍ਹਨ ਦੀ ਥਾਂ ਬੋਰੇ 'ਚ ਪਾਇਆ ਜਾਵੇ ਤਾਂ ਜੋ ਗੁਰੂ ਦੇ ਵਚਨ ਪੂਰੇ ਹੋ ਜਾਣ ਤਾਂ ਜੋ ਉਹ ਹੋਰ ਜਨਮ-ਮਰਨ ਦੇ ਗੇੜੇ ਤੋਂ (ਆਵਾਗਵਣ) ਤੋਂ ਮੁਕਤ ਹੋ ਜਾਵੇ।

ਇੱਕ ਵਾਰ ਕਿਸੇ ਨੇ ਪ੍ਰਸ਼ਨ ਕੀਤਾ ਕਿ ਧਰਤੀ ਕਿਸ ਆਸਰੇ ਖੜੀ ਹੈ। ਹਿੰਦੂ ਮੱਤ ਤੇ ਹੋਰ ਧਰਮਾਂ ਦੇ ਸਿਧਾਂਤਾਂ ਦੀ ਚਰਚਾ ਹੋਈ। ਗੁਰੂ ਜੀ ਨੇ ਚਰਚਾ ਸਮੇਟਦਿਆਂ ਹੋਇਆਂ ਕਿਹਾ ਕਿ ਧਰਤੀ ਨੂੰ ਪ੍ਰਭੂ ਦਾ ਹੀ ਆਸਰਾ ਹੈ ਜੋ ਸਦਾ ਸੱਤ ਤੇ ਅਟੱਲ ਹੈ। ਉਸ ਸਮੇਂ ਉਹਨਾਂ ਨੇ ਜਪੁਜੀ ਦੀ 16ਵੀਂ ਪਉੜੀ ਦਾ ਉਚਾਰਨ ਕੀਤਾ।

ਦਇਆ ਸਿੰਘ ਤੇ ਧਰਮ ਸਿੰਘ ਜਿਹਨਾਂ ਨੂੰ ਗੁਰੂ ਜੀ ਨੇ 'ਜ਼ਫ਼ਰਨਾਮਾ' ਦੇ ਕੇ ਔਰੰਗਜ਼ੇਬ ਪਾਸ ਭੇਜਿਆ ਸੀ, ਉਹ ਔਰੰਗਜ਼ੇਬ ਨੂੰ ਇਹ ਪੱਤਰ ਪਹੁੰਚਾਉਣ 'ਚ ਸਫਲ ਹੋ ਗਏ ਤੇ ਉਹਨਾਂ ਨੂੰ ਬਾਦਸ਼ਾਹ ਵੱਲੋਂ ਵਾਪਸੀ ਲਈ ਸੁਰੱਖਿਆ ਵਾਸਤੇ ਪਰਵਾਨਾ ਦੇ ਦਿੱਤਾ ਗਿਆ। ਕਿਹਾ ਜਾਂਦਾ ਹੈ ਕਿ 'ਜ਼ਫ਼ਰਨਾਮੇ' ਦਾ ਪਠਨ ਕਰਨ ਪਿੱਛੋਂ ਬਾਦਸ਼ਾਹ ਨਰਮ ਹੋ ਗਿਆ ਤੇ ਪਛਤਾਵਾ ਕਰਨ ਲੱਗਾ। ਸ਼ਾਇਦ ਇਸੇ ਕਾਰਨ ਗੁਰੂ ਜੀ ਦੇ ਹਰਕਾਰਿਆਂ ਨੂੰ ਆਪਣੇ ਵਤਨ ਮੁੜਨ ਲਈ ਉਸ ਨੇ ਸੁਰੱਖਿਅਤ ਵਾਪਸੀ ਦੀ ਆਗਿਆ ਦੇ ਦਿੱਤੀ। ਪ੍ਰੰਤੂ ਉਹਨਾਂ ਨੂੰ ਗੁਰੂ ਜੀ ਦੇ ਪੱਤਰ ਦਾ ਲਿਖਤੀ ਜਾਂ ਜ਼ਬਾਨੀ ਕੋਈ ਉੱਤਰ ਨਾ ਮਿਲਿਆ।

ਗੁਰੂ ਜੀ ਨੇ ਡੱਲੇ ਨੂੰ ਉਹਨਾਂ ਨਾਲ ਦੱਖਣੀ ਭਾਰਤ ਚੱਲਣ ਲਈ ਆਖਿਆ। ਡੱਲੇ ਨੇ ਉੱਤਰ ਦਿੱਤਾ ਕਿ ਦਮਦਮਾ ਵਿਖੇ ਉਹਦਾ ਸਾਧਾਰਨ ਮੰਜਾ ਦਿੱਲੀ ਦੇ ਤਖਤ ਬਰਾਬਰ ਹੈ ਤੇ ਉਸਨੇ ਗੁਰੂ ਜੀ ਤੇ ਸਿੱਖਾਂ ਨੂੰ ਉਹਦੇ ਕੋਲ ਹੀ ਟਿਕੇ ਰਹਿਣ ਲਈ ਜ਼ੋਰ ਪਾਇਆ। ਗੁਰੂ ਜੀ ਦੀ ਸੇਵਾ ਵਿੱਚ ਬਰਾੜ ਸੇਵਕਾਂ ਨੇ ਵੀ ਗੁਰੂ ਜੀ ਨੂੰ ਆਪਣੇ ਕਲਪੇ ਹੋਏ ਸਫਰ ਤੇ

ਜਾਣ ਤੋਂ ਰੋਕਣ ਦੀ ਕੋਸ਼ਿਸ਼ ਕੀਤੀ। ਗੁਰੂ ਜੀ ਨੇ ਉਹਨਾਂ ਦੀ ਗੱਲ ਸੁਣਨ ਤੋਂ ਇਨਕਾਰ ਕਰ ਦਿੱਤਾ ਤੇ ਕਈ ਨੌਕਰੀ ਛੱਡ ਕੇ ਚਲੇ ਗਏ। ਹੁਣ ਗੁਰੂ ਨਾਲ ਡੱਲਾ ਸਿੰਘ, ਭਾਈ ਭਗਤੂ ਦੇ ਦੋ ਪੋਤਰੇ ਰਾਮ ਸਿੰਘ ਤੇ ਉਹਦਾ ਭਰਾ ਫਤਿਹ ਸਿੰਘ, ਭਾਈ ਰੂਪਾ ਦੇ ਵੰਸ਼ ਵਿੱਚੋਂ ਭਾਈ ਪਰਮ ਸਿੰਘ ਤੇ ਧਰਮ ਸਿੰਘ, ਸਿੱਖ ਜੀਵਨੀ ਲੇਖਕ ਤੇ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੀ ਪੁਨਰ-ਤਰਤੀਬ ਦੇਣ ਵਾਲਾ ਭਾਈ ਮਨੀ ਸਿੰਘ ਹੀ ਰਹਿ ਗਏ।

ਗੁਰੂ ਜੀ ਦਾ ਪਹਿਲਾ ਪੜਾਅ ਝੋਰੜ, ਫਿਰ ਝੰਡਾ ਤੇ ਫਿਰ ਸਰਸਾ ਸੀ। ਹਰ ਪੜਾਅ ਤੇ ਗੁਰੂ ਜੀ ਲਈ ਪਰਮ ਸਿੰਘ ਤੇ ਧਰਮ ਸਿੰਘ ਨਵੇਂ ਪਲੰਘ ਬਿਸਤਰੇ ਦਾ ਪ੍ਰਬੰਧ ਕਰਦੇ। ਸਭ ਨੂੰ ਹੈਰਾਨ ਕਰਦਾ ਹੋਇਆ ਡੱਲਾ ਸਿੰਘ ਪੜਾਅ ਦੌਰਾਨ ਡਰਦਾ ਹੋਇਆ। ਅੱਧੀ ਰਾਤ ਨੂੰ ਹੀ ਆਪਣੇ ਨਾਲ ਇੱਕ ਸੋਢੀ ਤੇ ਕਈ ਬੈਰਾਰੜ ਲੈ ਕੇ ਨੱਠ ਗਿਆ। ਗੁਰੂ ਜੀ ਨੇ ਫਤਿਹ ਸਿੰਘ ਨੂੰ ਰਾਮ ਸਿੰਘ ਦੀ ਬੇਨਤੀ ਤੇ ਵਿਦਾ ਕਰ ਦਿੱਤਾ ਜਿਸਨੇ ਕਿਹਾ ਸੀ ਕਿ ਉਹਦੀ ਸਹਾਇਤਾ ਦੀ ਘਰ ਵਿੱਚ ਬਹੁਤ ਲੋੜ ਹੈ।

ਫਿਰ ਗੁਰੂ ਜੀ ਬੀਕਾਨੇਰ ਦੇ ਨਗਰ ਨੌਹਰ, ਜੋ ਸਰਸਾ ਤੋਂ ਦੱਖਣ-ਪੱਛਮ ਤੋਂ 20 ਮੀਲ ਦੂਰ ਸੀ, ਪਹੁੰਚੇ। ਭਾਵੇਂ ਉੱਥੋਂ ਦੇ ਨਿਵਾਸੀ ਬੜੇ ਅਮੀਰ ਸਨ ਪ੍ਰੰਤੂ ਉਹ ਗੁਰੂ ਤੇ ਉਹਦੇ ਕੁਝ ਪੈਰੋਕਾਰਾਂ ਨੂੰ ਰਸਦ ਪਾਣੀ ਦੇਣ ਵਿੱਚ ਬੜੇ ਢਿੱਲੇ ਸਨ। ਇਸਦੇ ਵਿਪਰੀਤ ਸਗੋਂ ਨਗਰ ਵਿੱਚ ਅਸ਼ਾਂਤੀ ਫੈਲ ਗਈ ਕਿਉਂਕਿ ਗੁਰੂ ਜੀ ਦੇ ਇੱਕ ਸਿੱਖ ਹੱਥੋਂ ਅਚਾਨਕ ਇੱਕ ਕਬੂਤਰ ਮਰ ਗਿਆ ਸੀ। ਜਦੋਂ ਗੁਰੂ ਜੀ ਮੰਡੀ ਵਿੱਚ ਗਏ ਤਾਂ ਉਹਨਾਂ ਵੇਖਿਆ ਕਿ ਨਗਰ ਵਾਸੀ ਆਪਣੀ ਅਮੀਰੀ ਦੇ ਹੰਕਾਰ ਵਿੱਚ ਸਨ ਤੇ ਗੁਰੂ ਜੀ ਨੇ ਭਵਿੱਖਬਾਣੀ ਕੀਤੀ ਕਿ ਇਹ ਧਨ ਨਸ਼ਟ ਹੋ ਜਾਏਗਾ। 1756 ਈਸਵੀ ਵਿੱਚ ਚਰੂਪੜ (ਚੈਨਪੁਰਾ) ਵਿਰੁੱਧ ਇੱਕ ਸਿੱਖ ਮੁਹਿੰਮ ਭੇਜੀ ਗਈ ਸੀ, ਪ੍ਰੰਤੂ ਪੜਾਅ ਦੌਰਾਨ ਖਾਰਾ ਪਾਣੀ ਵੇਖ ਕੇ, ਸੈਨਿਕਾਂ ਨੇ ਰਾਹੋਂ ਲਾਂਭੇ ਹੋ ਕੇ ਨੌਹਰ ਜਾ ਲੁੱਟਿਆ।

ਫਿਰ ਗੁਰੂ ਜੀ ਭਾਂਦਰੇ ਗਏ। ਉੱਥੇ ਗੁਰੂ ਜੀ ਨੇ ਪਰਮ ਸਿੰਘ ਤੇ ਧਰਮ ਸਿੰਘ ਨੂੰ ਇੱਕ ਇੱਕ ਘੋੜਾ ਦਿੱਤਾ ਤੇ ਰੱਖਿਆ ਲਈ ਸ਼ਸਤਰ ਦਿੱਤੇ। ਸਾਹੇਵਾ (ਸਇਓ) ਪਹੁੰਚ ਕੇ ਵੇਖਿਆ ਕਿ ਉਸ ਪ੍ਰਤੀ ਸਤਿਕਾਰ ਵਜੋਂ ਉਹਨਾਂ ਨੇ ਸ਼ਸਤਰ ਸਿਰ ਤੇ ਰੱਖੇ ਹੋਏ ਸਨ ਤੇ ਘੋੜਿਆਂ ਨੂੰ ਗੁਰੂ ਜੀ ਵੱਲੋਂ ਸੁਗਾਤ ਸਮਝਦੇ ਹੋਏ ਉਪਰ ਚੜ੍ਹਨ ਦੀ ਥਾਂ ਉਹਨਾਂ ਦੇ ਨਾਲ -ਨਾਲ ਪੈਦਲ ਜਾ ਰਹੇ ਸਨ। ਗੁਰੂ ਜੀ ਨੇ ਵਰ ਦਿੱਤਾ ਕਿ ਉਹ ਜੋ ਚਾਹੁਣਗੇ ਪ੍ਰਾਪਤ ਕਰਨਗੇ ਤੇ ਉਹਨਾਂ ਦੀ ਜੀਭਾ ਹੀ ਉਹਨਾਂ ਦਾ ਸ਼ਸਤਰ ਹੋਵੇਗੀ। ਉਹਨਾਂ ਨੂੰ ਵਿਦਾ ਕਰਨ ਸਮੇਂ ਗੁਰੂ ਜੀ ਨੇ ਉਹਨਾਂ ਨੂੰ ਸਵੇਰ ਤੇ ਸੰਧਿਆ ਸਮੇਂ ਸਿੱਖਾਂ ਦੇ ਨਿੱਤ ਨੇਮ ਦੀ ਬਾਣੀ ਦੇ ਗੁਟਕੇ ਬਖਸ਼ਿਸ਼ ਕੀਤੇ।

ਗੁਰੂ ਜੀ ਦਾ ਅਗਲਾ ਪੜਾਅ ਮਧੂ ਸਿੰਘਾਣੀਅਆ ਸੀ। ਫਿਰ ਉਹ ਉੱਥੋਂ ਪੁਸ਼ਕਰ ਗਏ ਜਿਹੜਾ ਬ੍ਰਹਮਾ ਦੀ ਯਾਦ ਵਿੱਚ ਪਵਿੱਤਰ ਤੀਰਥ-ਅਸਥਾਨ ਹੈ। ਇੱਕ ਚੇਤਨ ਨਾਮ ਦੇ ਬ੍ਰਾਹਮਣ ਨੇ ਗੁਰੂ ਜੀ ਨੂੰ ਅਜਮੇਰ ਦੇ ਪਵਿੱਤਰ ਅਸਥਾਨ ਦਿਖਾਏ। ਉਸ ਇਲਾਕੇ ਦੇ ਪਾਸ ਦੇ ਲੋਕਾਂ ਨੇ ਗੁਰੂ ਜੀ ਨੂੰ ਉਹਦੇ ਲਿਬਾਸ ਕਰਕੇ ਡਾਢਾ ਪ੍ਰੇਸ਼ਾਨ ਕੀਤਾ। ਲੋਕ ਕਹਿੰਦੇ ਸਨ ਕਿ ਨਾ ਉਹ ਹਿੰਦੂ ਹੈ ਨਾ ਮੁਸਲਮਾਨ। ਗੁਰੂ ਜੀ ਨੇ ਇਹ ਤੱਥ ਪ੍ਰਵਾਨ ਕੀਤਾ ਤੇ ਕਿਹਾ ਕਿ ਇਹ ਤੀਸਰੇ ਧਰਮ ਦਾ ਵੇਸ਼-ਪਹਿਰਾਵਾ ਹੈ ਜੋ ਉਸਨੇ ਸਥਾਪਿਤ ਕੀਤਾ ਹੈ।

ਫਿਰ ਗੁਰੂ ਜੀ ਨਾਰਾਇਣਪੁਰ ਚਲੇ ਗਏ ਜੋ ਦਾਦੂ ਦੁਆਰਾ ਕਰਕੇ ਪ੍ਰਸਿੱਧ ਹੈ, ਜਿੱਥੇ ਸੰਤ ਦਾਦੂ ਰਹਿੰਦਾ ਸੀ ਤੇ ਜਿੱਥੇ ਉਸਨੇ ਆਪਣਾ ਜੀਵਨ ਬਿਤਾਇਆ ਸੀ। ਉਸ ਦੇ ਦੁਵਾਰੇ ਦਾ ਮੁਖੀ ਹੁਣ ਜੈਤ ਨਾਮੀ ਮਹੰਤ ਸੀ ਜਿਸ ਨੇ ਗੁਰੂ ਜੀ ਨੂੰ ਦਾਦੂ ਦੀਆਂ ਦੋ ਪੰਕਤੀਆਂ ਦਾ ਹਵਾਲਾ ਦਿੱਤਾ :

*ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।*
*ਕੇਤੀ ਸੌਦਾ ਕਰ ਗਈ ਏਸ ਪਸਾਰੀ ਦੀ ਹੱਟ।*

ਗੁਰੂ ਜੀ ਨੇ ਕਿਹਾ ਕਿ ਇਹ ਪੰਕਤੀਆਂ ਕਿਸੇ ਧਰਮ ਦੀ ਸਥਾਪਨਾ ਲਈ ਢੁੱਕਵੀਆਂ ਹਨ ਪ੍ਰੰਤੂ ਧਰਮ ਦੀ ਰੱਖਿਆ ਲਈ ਇਹ ਪ੍ਰਤਿਕੂਲ ਹਨ। ਇਹ ਪੰਕਤੀਆਂ ਇੰਝ ਪੜ੍ਹੀਆਂ ਜਾਣੀਆਂ ਚਾਹੀਦੀਆਂ ਹਨ :

*ਦਾਦੂ ਦਾਵਾ ਬੰਨ੍ਹ ਕੇ ਦੁਸ਼ਮਨ ਨੂੰ ਲੇਹੁ ਲੁੱਟ।*
*ਇੱਕੋ ਰਹਿਸੀ ਖ਼ਾਲਸਾ ਹੋਰ ਮਰੇਸੀ ਹੁਟ।*
*ਮਹੰਤ ਨੇ ਗੁਰੂ ਜੀ ਨੂੰ ਹੋਰ ਦੋ ਪੰਕਤੀਆਂ ਸੁਣਾਈਆਂ :*
*ਦਾਦੂ ਸਮਾਂ ਵਿਚਾਰਕੇ ਕਲਕਾ ਕੀਜੈ ਭਾਇ।*
*ਜੋ ਕੋ ਮਾਰੇ ਢੀਮ, ਈਟ ਲੀਜੇ ਸੀਸ ਚਢਾਇ।*

ਗੁਰੂ ਜੀ ਆਖਰੀ ਪੰਕਤੀ ਨਾਲ ਸਹਿਮਤ ਨਹੀਂ ਸਨ, ਉਹਨਾਂ ਨੇ ਇਹ ਇੰਝ ਬਦਲ ਦਿੱਤੀ :

*ਦਾਦੂ ਸਮਾਂ ਵਿਚਾਰਕੇ ਕਲਿਕਾ ਕੀਜੇ ਭਾਉ।*
*ਜੋ ਕੋ ਮਾਰੇ ਢੀਮ ਇੱਟ ਪਾਥਰ ਤਿਸੈ ਟਿਕਾਉ।*

ਇਸ ਤਰ੍ਹਾਂ ਗੁਰੂ ਜੀ ਨੇ ਮਹੰਤ ਨੂੰ ਆਪਣੇ ਧਰਮ ਦੇ ਸਿਧਾਂਤਾਂ ਦੀ ਵਿਆਖਿਆ ਕਰਦਿਆਂ ਹੋਇਆਂ ਕਿਹਾ : "ਇਹ ਕਲਯੁਗ ਹੈ। ਇੱਥੇ ਦੁਸ਼ਟਾਂ ਦਾ ਰਾਜ ਹੈ। ਉਹ ਸੰਤਾਂ ਤੇ ਭਲੇ ਪੁਰਸ਼ਾਂ ਨੂੰ ਦੁੱਖ ਦਿੰਦੇ ਹਨ। ਜ਼ਾਲਮਾਂ ਨੂੰ ਇਸ ਵਾਸਤੇ ਸਜ਼ਾ ਮਿਲਣੀ ਹੀ ਚਾਹੀਦੀ ਹੈ। ਜਦ ਤੱਕ ਉਹਨਾਂ ਨੂੰ ਮਾਫੀ ਮਿਲਦੀ ਰਹੀ ਉਹ ਭੈੜੇ ਕੰਮਾਂ ਤੋਂ ਨਹੀਂ ਹਟਣਗੇ। ਐ ਮਹੰਤ, ਜੋ ਸ਼ਸਤਰਧਾਰੀ ਹੋ ਕੇ, ਨਾਮ ਜਪਦੇ ਹੋਏ ਧਰਮ ਦੀ ਖਾਤਰ ਆਪਣੀਆਂ ਜਾਨਾਂ ਵਾਰਦੇ ਹਨ, ਉਹ ਸਿੱਧੇ ਸਵਰਗ ਨੂੰ ਜਾਣਗੇ। ਇਸੇ ਲਈ ਮੈਂ ਖ਼ਾਲਸਾ ਧਰਮ ਦੀ ਸਥਾਪਨਾ ਕੀਤੀ ਹੈ, ਆਪਣੇ ਪੈਰੋਕਾਰਾਂ ਨੂੰ ਸ਼ਸ਼ਤਰ ਪਹਿਨਾਏ ਹਨ ਤੇ ਉਹਨਾਂ ਨੂੰ ਯੋਧੇ ਬਣਾ ਦਿੱਤਾ ਹੈ।"

ਦਾਦੂ ਦੀ ਕਬਰ ਵੱਲ ਤੀਰ ਉਠਾ ਕੇ ਪ੍ਰਣਾਮ ਕਰਦਿਆਂ ਵੇਖ ਕੇ ਗੁਰੂ ਜੀ ਦੇ ਸਾਥੀਆਂ ਨੇ ਗੁਰੂ ਜੀ ਨੂੰ ਤਾੜਨਾ ਕੀਤੀ। ਮਾਨ ਸਿੰਘ ਨੇ ਗੁਰੂ ਜੀ ਦੇ ਲਿਖਤੀ ਉਪਦੇਸ਼ਾਂ ਦਾ ਹਵਾਲਾ ਦਿੰਦਿਆਂ ਕਿਹਾ, "ਗੋਰ ਮੜੀ ਮਤ ਭੂਲਿ ਨ ਮਾਨੇ।" ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹਨਾਂ ਨੇ ਤਾਂ ਦਾਦੂਦਵਾਰੇ ਨੂੰ ਪ੍ਰਣਾਮ ਸਿੱਖਾਂ ਦੀ ਸ਼ਰਧਾ ਦੀ ਪਰਖ ਕਰਨ ਲਈ ਕੀਤਾ ਸੀ ਤੇ ਇਹ ਵੇਖਣ ਲਈ ਕਿ ਉਹਨਾਂ ਨੂੰ ਉਹਨਾਂ ਦੇ ਉਪਦੇਸ਼ ਯਾਦ ਹਨ ਜਾਂ ਨਹੀਂ। ਗੁਰੂ ਜੀ ਨੇ ਇਹ ਪ੍ਰਵਾਨ ਕੀਤਾ ਕਿ ਸਿਧਾਂਤਕ ਪੱਖੋਂ ਉਹ ਗਲਤੀ ਕਰਕੇ ਤਨਖਾਹ (ਜੁਰਮਾਨਾ) ਲਾਏ ਜਾਣ ਦੇ ਅਧਿਕਾਰੀ ਬਣੇ ਹਨ ਤੇ ਖੁਸ਼ੀ-ਖੁਸ਼ੀ 125 ਰੁਪੈ ਤਨਖਾਹ ਵਜੋਂ ਦੇ ਦਿੱਤੇ।

ਗੁਰੂ ਜੀ ਫਿਰ ਲੱਲੀ, ਉੱਥੋਂ ਮਘਰੌਦਾ ਤੇ ਫਿਰ ਕੁਲਾਇਤ ਗਏ। ਏਥੇ ਦਇਆ ਸਿੰਘ ਤੇ ਧਰਮ ਸਿੰਘ ਜੋ ਔਰੰਗਜ਼ੇਬ ਕੋਲ ਸੰਦੇਸ਼ਵਾਹਕ ਬਣਕੇ ਗਏ ਸਨ, ਮੁੜਦੇ ਹੋਏ ਮਿਲੇ। ਸੰਭਵ ਹੈ ਉਹ ਬਾਦਸ਼ਾਹ ਕੋਲ ਉਸ ਸਮੇਂ ਗਏ ਜਦੋਂ ਬਾਦਸ਼ਾਹ ਬੀਮਾਰ ਸੀ। ਦੂਤਾਂ ਨੇ ਗੁਰੂ ਜੀ ਨੂੰ ਦੱਸਿਆ ਕਿ ਜਦੋਂ ਉਹ ਬਾਦਸ਼ਾਹ ਦੇ ਦਰਬਾਰ ਤੋਂ ਆ ਗਏ ਤਾਂ ਉਹਨਾਂ ਨੇ ਸੁਣਿਆ ਕਿ ਉਸਨੂੰ ਮਰੋੜਾਂ ਦੀ ਬਿਮਾਰੀ ਲੱਗ ਗਈ ਸੀ।

ਫਿਰ ਗੁਰੂ ਬਘੌਰ ਲਈ ਰਵਾਨਾ ਹੋਏ। ਏਥੇ ਉਹਨਾਂ ਨੇ ਔਰੰਗਜ਼ੇਬ ਦੀ ਮ੍ਰਿਤੂ ਤੇ ਗੱਦੀ ਉੱਪਰ ਬੈਠਣ ਦੀ ਉਹਦੇ ਦੂਸਰੇ ਪੁੱਤਰ ਤਾਰਾਂ ਆਜ਼ਮ ਜਿਸਦਾ ਨਾਮ ਮੁਸਲਮਾਨ ਇਤਿਹਾਸਕਾਰਾਂ ਨੇ ਮੁਹੰਮਦ ਆਜ਼ਮ ਸ਼ਾਹ ਲਿਖਿਆ ਹੈ, ਬਾਰੇ ਖਬਰ ਸੁਣੀ। ਬਘੌਰ ਦੇ ਨਿਵਾਸੀਆਂ ਨੇ ਗੁਰੂ ਦੇ ਰੱਖਿਅਕਾਂ ਨੂੰ ਰਾਸ਼ਨ ਦੇਣ ਤੋਂ ਇਨਕਾਰ ਕਰ ਦਿੱਤਾ ਤੇ ਲੜ ਪਏ। ਗੁਰੂ ਜੀ ਦਾ ਇੱਕ ਊਠ ਸ਼ਹਿਰ ਦੇ ਬਾਗ ਵਿੱਚ ਘੁੱਸ ਗਿਆ। ਇਸ ਪਿੱਛੋਂ ਸਿੱਖ ਇਕੱਠੇ ਹੋ ਕੇ ਗਏ ਤੇ ਬਾਗ ਦੇ ਮਾਲਕ ਨੂੰ ਖ਼ੂਬ ਕੁੱਟਿਆ। ਇਸ ਤੋਂ ਅੱਗੋਂ ਵੀ ਹਮਲਾ ਹੋ ਗਿਆ ਤੇ ਦੋ ਦਿਨ ਲੜਾਈ ਹੁੰਦੀ ਰਹੀ। ਇਸ ਸਮੇਂ 'ਚ ਸਿੱਖਾਂ ਨੇ ਹੱਲਾ ਕਰਕੇ ਸ਼ਹਿਰ ਲੁੱਟਿਆ ਪਰ ਕਿਲ੍ਹੇ ਤੇ ਕਬਜ਼ਾ ਨਾ ਹੋ ਸਕਿਆ। ਰਤਨ ਸਿੰਘ ਜਿਸਨੂੰ ਗੁਰੂ ਜੀ ਜ਼ਰੂਰ ਯਾਤਰਾ ਸਮੇਂ ਕਿਤੇ ਮਿਲੇ ਹੋਣਗੇ, ਉਹਦੀ ਸਲਾਹ ਤੇ ਇੱਕ ਪਹਾੜੀ ਤੇ ਤੋਪ ਬੀੜ ਦਿੱਤੀ ਗਈ ਜਿਸਦੀ ਜ਼ੱਦ ਵਿੱਚ ਕਿਲ੍ਹਾ ਆਉਂਦਾ ਸੀ। ਥੋੜਾ ਚਿਰ ਗੋਲਾਬਾਰੀ ਹੋਣ ਤੇ ਕਿਲ੍ਹੇ 'ਚ ਰਹਿਣ ਵਾਲਿਆਂ ਨੇ ਸੁਲਹ ਦਾ ਝੰਡਾ ਫਹਿਰਾ ਦਿੱਤਾ। ਅਮਨ ਦਾ ਐਲਾਨ ਕਰ ਦਿੱਤਾ ਗਿਆ ਪਰ ਰਾਜੇ ਦੇ ਆਉਣ ਤੇ ਲੜਾਈ ਫਿਰ ਸ਼ੁਰੂ ਹੋ ਗਈ। ਧਰਮ ਸਿੰਘ ਨੇ ਰਾਜੇ ਦਾ ਸੈਨਾਪਤੀ ਮਾਰ ਦਿੱਤਾ ਤੇ ਗੁਰੂ ਜੀ ਨੇ ਰਾਜਾ। ਬਘੌਰ ਦੀ ਸੈਨਾ ਨੱਠ ਗਈ। ਸਿੱਖਾਂ ਨੇ ਪਿੱਛਾ ਕੀਤਾ ਪਰ ਗੁਰੂ ਜੀ ਨੇ ਉਹਨਾਂ ਨੂੰ ਮੋੜ ਲਿਆ। ਫਿਰ ਗੁਰੂ ਜੀ ਨੇ ਆਪਣਾ ਸਫਰ ਜਾਰੀ ਰੱਖਿਆ। ਤੁਰਨ ਲੱਗਿਆਂ ਗੁਰੂ ਜੀ ਨੇ ਕਿਹਾ ਕਿ ਤੁਰਕ ਆਪਸ 'ਚ ਲੜ ਪੈਣਗੇ ਤੇ ਰਾਜ ਤੇ ਜਬਰੀ ਕਬਜ਼ਾ ਕਰਨ ਵਾਲਾ ਮਾਰਿਆ ਜਾਵੇਗਾ।

# ਕਾਂਡ—74

ਜਦ ਔਰੰਗਜ਼ੇਬ ਮਰ ਗਿਆ ਤਾਂ ਉਸਦਾ ਵੱਡਾ ਲੜਕਾ ਬਹਾਦਰ ਸ਼ਾਹ ਅਫਗਾਨਿਸਤਾਨ ਵਿੱਚ ਫ਼ੌਜੀ ਮੁਹਿੰਮ ਤੇ ਗਿਆ ਹੋਇਆ ਸੀ। ਜਦੋਂ ਉਹਦੇ ਛੋਟੇ ਭਰਾ ਤਾਰਾ ਆਜ਼ਮ ਨੇ ਗੱਦੀ ਤੇ ਕਬਜ਼ਾ ਕਰ ਲਿਆ ਤਾਂ ਬਹਾਦਰ ਸ਼ਾਹ ਕਾਹਲੀ-ਕਾਹਲੀ ਵਾਪਸ ਵਿਰਾਸਤ ਦੇ ਹੱਕ ਲਈ ਯੁੱਧ ਲੜਨ ਲਈ ਮੁੜਿਆ। ਉਸਨੇ ਨੰਦ ਲਾਲ ਦੀ ਸਲਾਹ ਲਈ, ਜੋ ਉਸਦਾ ਮਿੱਤਰ ਸੀ, ਕਿ ਸਫਲਤਾ ਕਿਵੇਂ ਪ੍ਰਾਪਤ ਕੀਤੀ ਜਾਵੇ। ਨੰਦ ਲਾਲ ਨੇ ਉਸਨੂੰ ਗੁਰੂ ਜੀ ਦੀ ਸਹਾਇਤਾ ਪ੍ਰਾਪਤ ਕਰਨ ਦੀ ਸਲਾਹ ਦਿੱਤੀ। ਜਦ ਗੁਰੂ ਜੀ ਨੂੰ ਨੰਦ ਲਾਲ ਵੱਲੋਂ ਬੇਨਤੀ ਕੀਤੀ ਗਈ ਤਾਂ ਗੁਰੂ ਜੀ ਨੇ ਉਸਨੂੰ ਨਾ ਸਿਰਫ ਸਹਾਇਤਾ ਦਾ ਹੀ ਵਚਨ ਦਿੱਤਾ ਸਗੋਂ ਬਾਦਸ਼ਾਹੀ ਦਾ ਵਰ ਵੀ ਦਿੱਤਾ ਪਰ ਇੱਕ ਸ਼ਰਤ ਰੱਖ ਦਿੱਤੀ ਕਿ ਉਹ ਇੱਕ ਬਚਨ ਉਹਨਾਂ ਦਾ ਵੀ ਪੂਰਾ ਕਰੇ ਤੇ ਆਪਣੇ ਪਿਉ ਵਾਂਗ ਬੇਈਮਾਨ ਨਾ ਬਣੇ। ਬਹਾਦਰ ਸ਼ਾਹ ਇਹ ਅਸਪਸ਼ਟ ਸ਼ਰਤਾਂ ਪੂਰੀਆਂ ਕਰਨੀਆਂ ਮੰਨ ਗਿਆ ਤੇ ਨੰਦ ਲਾਲ ਨੇ ਗੁਰੂ ਜੀ ਨੂੰ ਉਸੇ ਤਰ੍ਹਾਂ ਜਾਣਕਾਰੀ ਦੇ ਦਿੱਤੀ।

ਗੁਰੂ ਜੀ ਨੇ ਧਰਮ ਸਿੰਘ ਤੇ ਹੋਰ ਵਿਸ਼ਵਾਸੀ ਸਿੱਖਾਂ ਨੂੰ ਹਰ ਸੰਭਵ ਸਹਾਇਤਾ ਦੇਣ ਲਈ ਭੇਜਿਆ ਤੇ ਮੁਲਕ ਦੀ ਗੰਭੀਰ ਰਾਜਸੀ ਸਥਿਤੀ ਬਾਰੇ ਫਿਕਰਮੰਦ ਹੁੰਦਿਆਂ, ਉੱਤਰੀ ਭਾਰਤ ਵੱਲ ਬਾਦਸ਼ਾਹ ਨਾਲ ਮਿਲ ਕੇ ਵਿਚਾਰ ਵਟਾਂਦਰੇ ਦੀ ਆਸ ਲੈ ਕੇ ਉਹ ਪਰਤ ਪਏ।

ਜਦੋਂ ਬਹਾਦਰ ਸ਼ਾਹ ਨੇ ਪੂਰੀ ਤਰ੍ਹਾਂ ਸੈਨਾ ਤਿਆਰ ਕਰ ਲਈ ਤਾਂ ਉਸਨੇ ਆਗਰੇ ਵੱਲ ਕੂਚ ਕੀਤਾ। ਉਸ ਸਮੇਂ ਤਾਰਾ ਆਜ਼ਮ ਦੂਰ ਅਹਿਮਦ ਨਗਰ ਵਿੱਚ ਸੀ। ਆਪਣੇ ਭਰਾ ਦੇ ਹਮਲੇ ਬਾਰੇ ਸੁਣ ਕੇ ਉਹ ਗਵਾਲੀਅਰ ਦੇ ਰਸਤੇ ਕੂਚ ਕਰਦਾ ਹੋਇਆ ਬਾਦਸ਼ਾਹੀ ਪ੍ਰਾਪਤ ਕਰਨ ਲਈ ਅੱਗੇ ਵਧਿਆ। ਬਹਾਦਰ ਸ਼ਾਹ ਵੀ ਉਹਦੇ ਨਾਲ ਟਾਕਰਾ ਕਰਨ ਲਈ ਅੱਗੇ ਵਧਿਆ ਤੇ ਧੌਲਪੁਰ ਦੇ ਨੇੜੇ ਜੈਜਾਓ ਵਿਖੇ ਡੇਰਾ ਲਾ ਲਿਆ ਜਿੱਥੇ ਦੋਹਾਂ ਫ਼ੌਜਾਂ ਦਾ ਯੁੱਧ ਹੋਇਆ। ਤਿੰਨ ਦਿਨਾਂ ਦੀ ਲੜਾਈ ਪਿੱਛੋਂ ਕੇਵਲ ਤਾਰਾ ਆਜ਼ਮ ਹੀ ਨਹੀਂ ਸਗੋਂ ਉਹਦੇ ਕਈ ਹੋਰ ਅਫਸਰ ਵੀ ਮਾਰੇ ਗਏ। ਇਸ ਪਿੱਛੋਂ ਉਹਦੀ ਫ਼ੌਜ ਨੱਠ ਗਈ ਤੇ ਜਿੱਤ ਬਹਾਦਰ ਸ਼ਾਹ ਦੀ ਹੋਈ। ਉਹ ਹੁਣ ਭਾਰਤ ਦਾ ਨਿਰਵਿਵਾਦ ਸਮਰਾਟ ਬਣ ਗਿਆ। ਉਹ ਆਗਰੇ ਮੁੜ ਗਿਆ ਤੇ ਉਸਨੇ ਧਰਮ ਸਿੰਘ ਨੂੰ ਆਪਣੀ ਜਿੱਤ ਦੀ ਖਬਰ ਦੇਣ ਲਈ ਗੁਰੂ ਜੀ ਪਾਸ ਭੇਜਿਆ।

ਗੁਰੂ ਜੀ ਨੇ ਦਿੱਲੀ ਪਹੁੰਚ ਕੇ ਜਮਨਾ ਦੇ ਖੱਬੇ ਕਿਨਾਰੇ ਆਪਣਾ ਡੇਰਾ ਲਾ ਲਿਆ। ਉਹਦੇ ਸਿੱਖਾਂ ਨੇ ਗੁਰੂ ਜੀ ਦਾ ਮੁਸਲਮਾਨਾਂ ਦੇ ਗੜ੍ਹ ਤੇ ਸ਼ਾਹੀ ਕੇਂਦਰ ਵਿੱਚ ਦਾਖਲ ਹੋਣਾ ਅਸੁਰਖਿੱਅਤ ਸਮਝਿਆ। ਗੁਰੂ ਜੀ ਨੇ ਉਸ ਥਾਂ ਤੇ ਗੁਰਦੁਆਰਾ ਉਸਾਰਿਆ ਜਿੱਥੇ ਉਹਦੇ

ਪਿਤਾ ਦਾ ਸਸਕਾਰ ਹੋਇਆ ਸੀ। ਬਹਾਦਰ ਸ਼ਾਹ ਦੀ ਜਿੱਤ ਦੀ ਖਬਰ ਸੁਣ ਕੇ ਗੁਰੂ ਜੀ ਨੇ ਆਗਰਾ ਜਾ ਕੇ ਬਹਾਦਰਸ਼ਾਹ ਨੂੰ ਵਧਾਈ ਦੇਣ ਦੀ ਸਲਾਹ ਬਣਾਈ। ਉਹਨਾਂ ਨੇ ਆਪਣੀਆਂ ਪਤਨੀਆਂ ਨੂੰ ਦਿੱਲੀ 'ਚ ਸਿੱਖਾਂ ਦੀ ਸੁਰੱਖਿਆ ਅਧੀਨ ਛੱਡ ਕੇ ਜਾਣ ਦਾ ਪ੍ਰਬੰਧ ਕੀਤਾ। ਇਹ ਸੁਣ ਕੇ ਮਾਤਾ ਸੁੰਦਰੀ ਜ਼ਾਰ-ਜ਼ਾਰ ਰੋਣ ਲੱਗੀ। ਗੁਰੂ ਜੀ ਨੇ ਉਸਨੂੰ ਉਹਨਾਂ ਦਲੀਲਾਂ ਤੇ ਵਿਚਾਰਾਂ ਨਾਲ ਫਿਰ ਧੀਰਜ ਦਿੱਤੀ ਜੋ ਉਹਨਾਂ ਨੇ ਪਹਿਲਾਂ ਦਮਦਮਾ ਵਿਖੇ ਮਨੁੱਖੀ ਜੀਵਨ ਦੀ ਅਸਥਿਰਤਾ ਦਸਦਿਆਂ ਤੇ ਉਹਦੇ ਪੁੱਤਰ ਨੂੰ ਇੱਕ ਮਹਾਨ ਨਾਇਕ ਤੇ ਸ਼ਹੀਦ ਹੋਣ ਵਜੋਂ ਸਵਰਗ ਦੇ ਅਨੰਦ ਦੀ ਪ੍ਰਾਪਤੀ ਹੋਣ ਸਬੰਧੀ ਸਮਝਾਉਣ ਲਈ ਵਰਤੀਆਂ ਸਨ।

ਦਿੱਲੀ ਵਿੱਚ ਰਹਿਣ ਸਮੇਂ ਇੱਕ ਸੁਨਿਆਰਾ ਗੁਰੂ ਜੀ ਕੋਲ ਪੁੱਤਰ-ਪ੍ਰਾਪਤੀ ਦੇ ਵਰ ਲਈ ਬੇਨਤੀ ਕਰਨ ਆਇਆ। ਇੱਕ ਦਿਨ ਜਦੋਂ ਗੁਰੂ ਜੀ ਸੁਨਿਆਰੇ ਸਣੇ ਹੋਰ ਸਾਥੀਆਂ ਨਾਲ ਸ਼ਿਕਾਰ ਖੇਡਣ ਗਏ ਤਾਂ ਉਹਨਾਂ ਨੇ ਇੱਕ ਇਸਤਰੀ ਨੂੰ ਜੰਗਲ ਵਿੱਚ ਆਪਣਾ ਪੁੱਤਰ ਸੁੱਟਦਿਆਂ ਵੇਖਿਆ। ਗੁਰੂ ਜੀ ਨੇ ਸੁਨਿਆਰ ਨੂੰ ਕਿਹਾ ਕਿ ਉਹ ਬੱਚਾ ਲੈ ਲਵੇ ਤੇ ਪਾਲ ਲਵੇ। ਗੁਰੂ ਜੀ ਨੇ ਕਿਹਾ ਕਿ ਉਹ ਚੁੰਘਾਵੀ ਨਹੀਂ ਰੱਖ ਸਕਦਾ। ਗੁਰੂ ਜੀ ਨੇ ਉਸਨੂੰ ਹਦਾਇਤ ਕੀਤੀ ਕਿ ਉਹ ਥੋੜਾ ਜਿਹਾ ਪਾਣੀ ਲੈ ਕੇ "ਵਾਹਿਗੁਰੂ ਵਾਹਿਗੁਰੂ" ਜਪੇ ਤੇ ਫਿਰ ਉਸ ਪਾਣੀ ਨਾਲ ਆਪਣੀ ਪਤਨੀ ਦੇ ਦੁੱਧ (ਮੰਮੇ) ਧੋ ਦੇਵੇ। ਜਦੋਂ ਉਹ ਬੱਚੇ ਨੂੰ ਗੋਦ 'ਚ ਲਵੇਗੀ ਤਾਂ ਕਾਫੀ ਦੁੱਧ ਉਤਰ ਆਵੇਗਾ। ਸੁਨਿਆਰੇ ਨੇ ਗੁਰੂ ਜੀ ਦੀ ਸਲਾਹ ਮੰਨ ਲਈ ਜਿਸਦਾ ਸਿੱਟਾ ਇਹ ਹੋਇਆ ਕਿ ਗੁਰੂ ਜੀ ਦਾ ਦਿੱਤਾ ਵਰ ਪੂਰਾ ਹੋ ਗਿਆ। ਜਦੋਂ ਬੱਚਾ 5 ਸਾਲ ਦਾ ਹੋਇਆ ਤਾਂ ਮਾਤਾ ਸੁੰਦਰੀ ਨੇ ਉਸਨੂੰ ਵੇਖ ਲਿਆ ਤੇ ਉਹਦੀ ਸ਼ਕਲ ਉਸਨੂੰ ਆਪਣੇ ਸ਼ਹੀਦ ਬੇਟੇ ਨਾਲ ਮਿਲਦੀ ਜਾਪੀ। ਉਸਨੇ ਵਿਧੀ-ਵੱਤ ਉਸਨੂੰ ਮੁਤਬੰਨਾ ਬਣਾ ਲਿਆ।

ਸਾਹਿਬ ਕੌਰ ਨੇ ਗੁਰੂ ਜੀ ਨੂੰ ਆਪਣੇ ਨਾਲ ਲਿਜਾਣ ਦੀ ਆਗਿਆ ਲਈ ਬੜੇ ਤਰਲੇ ਕੀਤੇ। ਅੰਤ ਉਹ ਉਹਦੀਆਂ ਲਿਲਕੜੀਆਂ ਅੱਗੇ ਝੁਕ ਗਏ। ਬਹਾਦਰ ਸ਼ਾਹ ਨੇ ਗੁਰੂਜੀ ਕੋਲ ਇੱਕ ਸੰਦੇਸ਼ਵਾਹਕ ਛੇਤੀ ਤੁਰਨ ਲਈ ਭੇਜਿਆ। ਹਰਕਾਰੇ ਰਾਹੀਂ ਬਾਦਸ਼ਾਹ ਨੇ ਕਿਹਾ ਕਿ ਜੋ ਉਹ ਗੁਰੂ ਜੀ ਨੂੰ ਪਹਿਲਾਂ ਮਿਲਣ ਆਇਆ ਤਾਂ ਉਹਦੇ ਆਪਣੇ ਧਰਮ ਦੇ ਕੱਟੜ-ਪੰਥੀ ਉਹਦਾ ਵਿਰੋਧ ਕਰਨਗੇ।

ਗੁਰੂ ਜੀ ਦਿੱਲੀ ਤੋਂ ਤੁਰਨ ਪਿੱਛੋਂ ਤੀਸਰੇ ਦਿਨ ਮਥਰਾ ਪਹੁੰਚੇ ਤੇ ਉਹਨਾਂ ਨੇ ਜਮਨਾ ਕਿਨਾਰੇ ਸੂਰਜ ਕੁੰਡ ਡੇਰਾ ਲਾ ਲਿਆ। ਉਹਨਾਂ ਨੇ ਬਿੰਦਰਾਬਨ ਦਾ ਰਟਨ ਕੀਤਾ ਤੇ ਸਾਰੀਆਂ ਪ੍ਰਸਿੱਧ ਤੇ ਰੌਚਕ ਥਾਵਾਂ ਵੇਖੀਆਂ।

ਆਗਰੇ ਵੱਲ ਸਫਰ ਕਰਦਿਆਂ ਗੁਰੂ ਜੀ ਨੂੰ ਪਾਣੀ ਦੀ ਲੋੜ ਪਈ। ਉਹਨਾਂ ਦਾ ਇੱਕ ਸਿੱਖ ਇੱਕ ਬਾਂਝ ਬ੍ਰਾਹਮਣੀ ਦੇ ਘਰੋਂ ਜਾ ਕੇ ਜਲ ਲਿਆਇਆ ਤੇ ਉਸਨੇ ਦੱਸਿਆ ਕਿ ਘਰ 'ਚ ਕੋਈ ਬੱਚਾ ਨਾ ਹੋਣ ਕਰਕੇ ਪਾਣੀ ਸ਼ੁੱਧ ਤੇ ਸੁੱਚਾ ਹੋਵੇਗਾ। ਗੁਰੂ ਜੀ ਇਹ ਮੰਨਣ ਲਈ ਤਿਆਰ ਨਹੀਂ ਸੀ ਕਿ ਬੱਚੇ ਪਾਣੀ ਨੂੰ ਅਪਵਿੱਤਰ ਕਰਦੇ ਹਨ। ਉਹਨਾਂ ਨੇ ਉਸਨੂੰ ਕਿਹਾ ਕਿ ਉਹ ਪਾਣੀ ਉਸ ਘਰੋਂ ਲਿਆਵੇ ਜਿਸ ਵਿੱਚ ਲੜਕੇ ਲੜਕੀਆਂ ਹੋਣ। ਉਸ ਮੌਕੇ ਉਹਨਾਂ ਨੇ ਕਿਹਾ, "ਸੰਨਿਆਸੀ ਇਕੱਲਾ ਹੋਵੇ ਤਾਂ ਬਹੁਤ ਸ਼ੁੱਧ ਹੁੰਦਾ ਹੈ, ਉਸ ਦਾ ਮਨ ਤੇ

ਸਰੀਰ ਪਵਿੱਤਰ ਹੁੰਦੇ ਹਨ, ਪਰ ਗ੍ਰਹਿਸਤੀ ਜੋ ਵੱਡੇ ਪਰਿਵਾਰ ਵਾਲਾ ਹੋਵੇ, ਉਸਦਾ ਘਰ ਹੋਰ ਵੀ ਵਧੇਰੇ ਪਵਿੱਤਰ ਹੁੰਦਾ ਹੈ ਤੇ ਇਵੇਂ ਉਹਦੇ ਸਰੀਰ, ਮਨ ਤੇ ਸੋਝੀ ਸਭ ਨਿਰਮਲ ਤੇ ਪਵਿੱਤਰ ਹੁੰਦੇ ਹਨ।"

ਗੁਰੂ ਜੀ ਯਥਾ ਸੰਭਵ ਬਹਾਦਰ ਸ਼ਾਹ ਨੂੰ ਆਗਰੇ ਵਿੱਚ ਮਿਲੇ। ਬਾਦਸ਼ਾਹ ਨੇ ਤਖਤ ਪ੍ਰਾਪਤੀ ਵਿੱਚ ਦਿੱਤੀ ਸਹਾਇਤਾ ਲਈ ਗੁਰੂ ਜੀ ਦਾ ਧੰਨਵਾਦ ਕੀਤਾ। ਉਸਨੇ ਉਹਨਾਂ ਨੂੰ ਮਹਿੰਗੇ-ਮਹਿੰਗੇ ਤੋਹਫ਼ੇ ਦਿੱਤੇ ਤੇ ਗੁਰੂ ਜੀ ਨੂੰ ਆਪਣੇ ਨਾਲ ਸਮਾਂ ਬਿਤਾਉਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਖੁਸ਼ੀ-ਖੁਸ਼ੀ ਬੇਨਤੀ ਪ੍ਰਵਾਨ ਕਰ ਲਈ।

ਇੱਕ ਦਿਨ ਜਦੋਂ ਗੁਰੂ ਜੀ ਤੇ ਇੱਕ ਉੱਚ ਅਧਿਕਾਰੀ ਬੈਠੇ ਸਨ ਤਾਂ ਸਰਹਿੰਦ ਦੇ ਇੱਕ ਸੱਯਦ ਨੇ ਪੁੱਛਿਆ ਕਿ ਕੀ ਉਹ ਚਮਤਕਾਰ ਕਰ ਸਕਦੇ ਹਨ। ਗੁਰੂ ਜੀ ਨੇ ਕਿਹਾ ਕਿ ਚਮਤਕਾਰ ਤਾਂ ਬਾਦਸ਼ਾਹ ਦੀ ਸ਼ਕਤੀ ਵਿੱਚ ਹਨ। ਉਹ ਇੱਕ ਨਿਮਾਣੇ ਗਰੀਬ ਨੂੰ ਵੱਡਾ ਅਹੁਦਾ ਤੇ ਪਦਵੀ ਦੇ ਸਕਦਾ ਹੈ ਜਾਂ ਪਦਵੀਤੋਂ ਲਾਹ ਸਕਦਾ ਹੈ। ਸੱਯਦ ਨੇ ਕਿਹਾ ਕਿ ਉਸਨੂੰ ਇਸਦਾ ਤਾਂ ਪਤਾ ਹੈ ਪਰ ਕੀ ਉਹ ਕੋਈ ਕਰਾਮਾਤ ਵਿਖਾ ਸਕਦਾ ਹੈ ? ਇਸ ਤੇ ਗੁਰੂ ਜੀ ਨੇ ਸੋਨੇ ਦਾ ਸਿੱਕਾ ਕੱਢਿਆ ਤੇ ਕਿਹਾ ਕਿ ਇਹ ਇੱਕ ਕਰਾਮਾਤ ਹੈ ਜਿਸ ਨਾਲ ਹਰ ਚੀਜ਼ ਖਰੀਦੀ ਜਾ ਸਕਦੀ ਹੈ। ਸੱਯਦ ਨੇ ਪੁੱਛਿਆ ਕਿ ਉਹ ਕੋਈ ਹੋਰ ਕਰਾਮਾਤ ਵਿਖਾ ਸਕਦਾ ਹੈ। ਉੱਤਰ ਵਜੋਂ ਗੁਰੂ ਜੀ ਨੇ ਤਲਵਾਰ ਕੱਢੀ ਤੇ ਕਿਹਾ ਕਿ ਇਹ ਵੀ ਕਰਾਮਾਤ ਹੈ। ਇਹ ਸਿਰ ਲਾਹ ਸਕਦੀ ਹੈ ਤੇ ਤਾਜ ਤੇ ਰਾਜ ਉਸਦੇ ਸਿਰ ਤੇ ਧਰ ਸਕਦੀ ਹੈ ਜੋ ਨਿਪੁੰਨਤਾ ਤੇ ਉਸਤਾਦੀ ਨਾਲ ਇਸਦੀ ਵਰਤੋਂ ਕਰ ਸਕਦਾ ਹੋਵੇ। ਇਸ ਤੇ ਸੱਯਦ ਨੇ ਨੀਵੀਂ ਪਾ ਲਈ ਤੇ ਹੋਰ ਕੋਈ ਸੁਆਲ ਨਾ ਕੀਤਾ।

ਰਾਜਪੂਤਾਨੇ ਦੇ ਕੁਝ ਰਾਜੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਉਹਨਾਂ ਆਪਣੀਆਂ ਬੇਟੀਆਂ ਮੁਸਲਮਾਨ ਰਾਜਿਆਂ ਤੇ ਸ਼ਹਿਜ਼ਾਦਿਆਂ ਨੂੰ ਵਿਆਹ ਕੇ ਅਪਮਾਨਜਨਕ ਕੰਮ ਕੀਤਾ ਹੈ। ਗੁਰੂ ਜੀ ਨੇ ਉਹਨਾਂ ਤੋਂ ਪ੍ਰਣ ਲਿਆ ਕਿ ਅੱਗੇ ਤੋਂ ਅਜਿਹੀ ਪ੍ਰਥਾ ਤੋਂ ਹਟ ਜਾਣਗੇ।

ਇੱਕ ਦਿਨ ਗੁਰੂ ਜੀ ਨਾਲ ਗੱਲਬਾਤ ਕਰਦਿਆਂ ਬਾਦਸ਼ਾਹ ਇਹ ਦਾਅਵਾ ਕਰਨ ਲੱਗਾ ਕਿ ਜੋ ਇਸਲਾਮੀ ਸਰ੍ਹਾ ਅਨੁਸਾਰ ਚਲੇ ਤਾਂ ਉਹ ਨਰਕਾਂ 'ਚ ਨਹੀਂ ਜਾਏਗਾ। ਗੁਰੂ ਜੀ ਨੇ ਕਿਹਾ ਕਿ ਸਰ੍ਹਾ ਵਿੱਚ ਇਤਨੀ ਸ਼ਕਤੀ ਨਹੀਂ ਹੈ। ਜੇ ਕੋਈ ਕਲਮਾ ਪੜ੍ਹ ਕੇ ਬੁਰੇ ਕੰਮ ਕਰੇ ਤਾਂ ਸਰ੍ਹਾ ਦਾ ਉਸ ਨੂੰ ਕੋਈ ਲਾਭ ਨਹੀਂ ਹੋਵੇਗਾ। ਬਾਦਸ਼ਾਹ ਨੇ ਗੁਰੂ ਜੀ ਨੂੰ ਕਿਹਾ ਕਿ ਉਹ ਕਿਸ ਭਰੋਸੇ ਇਉਂ ਕਹਿ ਸਕਦੇ ਹਨ ? ਗੁਰੂ ਜੀ ਨੇ ਉੱਤਰ ਦਿੱਤਾ, "ਧਰਮ ਤਾਂ ਤੇਰੇ ਰੁਪੈ ਉੱਪਰ ਮੋਹਰ ਵਾਂਗ ਹੈ। ਇਸਦਾ ਪ੍ਰਭਾਵ ਅਸੀਂ ਆਪ ਹੀ ਵੇਖ ਲਵਾਂਗੇ।" ਗੁਰੂ ਜੀ ਨੇ ਗੁਪਤ ਰੂਪ ਵਿੱਚ ਇੱਕ ਖੋਟਾ ਸਿੱਕਾ ਵਟਾਉਣ ਲਈ ਬਾਜ਼ਾਰ ਭੇਜ ਦਿੱਤਾ। ਸਿੱਕਾ ਵਟਾਉਣ ਵਾਲੇ ਨੇ ਉਹ ਸਿੱਕਾ ਖੋਟਾ ਕਹਿ ਕੇ ਮੋੜ ਦਿੱਤਾ। ਫਿਰ ਇਹ ਸਿੱਕਾ ਰੁਪੈ ਦੀ ਬਦਲੀ ਜਾਂ ਵੱਟਾ ਲਾ ਕੇ ਦੇਣ ਵਾਲਿਆਂ ਕੋਲ ਭੇਜਿਆ ਗਿਆ, ਉਹਦਾ ਨਤੀਜਾ ਵੀ ਇਹੋ ਹੋਇਆ। ਗੁਰੂ ਜੀ ਨੇ ਫਿਰ ਬਾਦਸ਼ਾਹ ਨੂੰ ਸੰਬੋਧਿਤ ਹੋ ਕੇ ਕਿਹਾ, "ਤੁਸੀਂ ਵੇਖ ਲਿਆ ਹੈ ਕਿ ਤੁਹਾਡੇ ਰਾਜ ਵਿੱਚ, ਨਹੀਂ ਸਗੋਂ ਤੁਹਾਡੇ ਸ਼ਹਿਰ ਦੇ ਬਾਜ਼ਾਰ ਵਿੱਚ ਇਸ ਰੁਪਏ ਉਪਰ ਤੁਹਾਡੀ ਮੁਹਰ ਵੱਲ ਕਿਸੇ ਨੇ ਧਿਆਨ ਨਹੀਂ ਦਿੱਤਾ, ਇਹ ਤੁਹਾਨੂੰ ਸਵਰਗ ਕਿਵੇਂ

ਪਹੁੰਚਾ ਸਕਦੀ ਹੈ ? ਤੁਸੀਂ ਅੱਜ ਬਾਦਸ਼ਾਹਤ ਦੇ ਮਾਲਕ ਹੋ ਤੇ ਜੋ ਚਾਹੋ ਕਰ ਸਕਦੇ ਹੋ। ਪਰ ਜੇ ਖੋਟਾ ਸਿੱਕਾ ਤੁਹਾਡੀ ਮੁਹਰ ਨਾਲ ਤੁਹਾਡੇ ਹੁੰਦਿਆਂ ਏਥੇ ਨਹੀਂ ਚਲ ਸਕਦਾ ਤਾਂ ਹੋਰ ਰਾਜੇ ਦੇ ਰਾਜ ਵਿੱਚ ਕਿਵੇਂ ਚੱਲੇਗਾ ? ਰੱਬ ਦੇ ਦਰਬਾਰ ਵਿੱਚ ਮੁਲੰਮਾ ਨਹੀਂ ਚਲ ਸਕਦਾ। ਉੱਥੇ ਖੋਟੇ ਤੇ ਖਰੇ ਦੀ ਪਹਿਚਾਣ ਹੋ ਜਾਂਦੀ ਹੈ ਤੇ ਆਦਮੀ ਇਨਾਮ ਜਾਂ ਸਜ਼ਾ ਆਪਣੇ ਅਮਲਾਂ ਅਨੁਸਾਰ ਹੀ ਪ੍ਰਾਪਤ ਕਰਦੇ ਹਨ। ਇਸੇ ਤਰ੍ਹਾਂ ਤੇਰਾ ਧਰਮ, ਇਸ ਉਦਾਹਰਣ ਵਾਂਗ ਤੈਨੂੰ ਚੰਗੇ ਅਮਲਾਂ ਤੋਂ ਬਿਨਾਂ ਸਵਰਗ ਵਿੱਚ ਦਾਖਲੇ ਲਈ ਕੋਈ ਲਾਭ ਨਹੀਂ ਦੇ ਸਕਦਾ। ਜਦੋਂ ਮਹਾਂ-ਲੇਖਾਕਾਰ ਨੇ ਸਭ ਹਿਸਾਬ ਕਿਤਾਬ ਦੀ ਪੜਤਾਲ ਕੀਤੀ ਤੇ ਜਿਹਨਾਂ ਦੇ ਖਾਤੇ ਵਿੱਚ ਕੁਝ ਚੰਗੇ ਕਰਮ ਬਚਦੇ ਹੋਣਗੇ, ਉਹਨਾਂ ਦੀ ਹੀ ਮੁਕਤੀ ਹੋਵੇਗੀ।

ਫਿਰ ਬਾਦਸ਼ਾਹ ਤੇ ਗੁਰੂ ਜੀ ਦੀ ਗੱਲਬਾਤ ਹਿੰਦੂਆਂ ਦੀ ਤੀਰਥ ਯਾਤਰਾ ਬਾਰੇ ਸ਼ੁਰੂ ਹੋ ਗਈ। ਗੁਰੂ ਜੀ ਨੇ ਕਿਹਾ ਕਿ ਉਹਦਾ ਇਹਨਾਂ ਨਾਲ ਕੋਈ ਸਬੰਧ ਨਹੀਂ ਹੈ। ਅਗਲੇ ਦਿਨ ਜਦ ਉਹ ਬਾਦਸ਼ਾਹ ਨੂੰ ਮਿਲੇ ਤਾਂ ਬਾਦਸ਼ਾਹ ਨੇ ਕਿਹਾ ਕਿ ਸੰਸਾਰ ਵਿੱਚ ਹਿੰਦੂ ਮੁਸਲਮਾਨਾਂ ਦੇ ਦੋ ਮਾਰਗ ਹਨ ਤੇ ਪੁੱਛਿਆ ਕਿ ਕਿਸ ਮਾਰਗ ਤੇ ਚੱਲਿਆ ਜਾਵੇ। ਗੁਰੂ ਜੀ ਨੇ ਕਿਹਾ ਕਿ ਉਹਦੇ ਲਈ ਦੋਵੇਂ ਇੱਕੋ ਜਿਹੇ ਹਨ। ਉਹਨਾਂ ਨੇ ਹਰ ਇੱਕ ਨੂੰ ਵੈਸੀ ਹੀ ਸਿੱਖਿਆ ਦਿੱਤੀ ਜੈਸੀ ਉਹਨਾਂ ਧਰਮਾਂ 'ਚੋਂ ਮਿਲਦੀ ਹੈ। ਬਾਦਸ਼ਾਹ ਨੇ ਕਿਹਾ, "ਪ੍ਰਮਾਤਮਾ ਇੱਕ ਹੈ ਤੇ ਇੱਕ ਹੀ ਧਰਮ ਹੈ। ਤੁਹਾਡਾ ਕਿਸ 'ਚ ਵਿਸ਼ਵਾਸ ਹੈ ?" ਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ, "ਮੇਰੇ ਵੀਰ, ਦੋ ਨਹੀਂ ਤਿੰਨ ਪ੍ਰਮਾਤਮਾ ਹਨ।" ਬਾਦਸ਼ਾਹ ਨੇ ਪੁੱਛਿਆ ਕਿ ਕਿੱਥੇ ਲਿਖਿਆ ਹੈ ਤੇ ਨਾਲ ਇਹ ਵੀ ਕਿਹਾ, "ਕੱਲ ਦਾ ਜੰਮਿਆ ਜੁਆਕ ਵੀ ਜਾਣਦਾ ਹੈ ਕਿ ਰੱਬ ਇੱਕ ਹੈ।" ਗੁਰੂ ਜੀ ਨੇ ਆਪਣੀ ਗੱਲ ਜਾਰੀ ਰੱਖੀ, "ਤੁਹਾਡੇ ਵਡੇਰਿਆਂ ਨੇ ਹਿੰਦੂਆਂ ਦੇ ਰਾਮ, ਨਾਰਾਇਣ ਦੀ ਪੂਜਾ ਤੇ ਕਿਉਂ ਪਾਬੰਦੀ ਲਾਈ ਤੇ ਇਹ ਕਿਉਂ ਕਿਹਾ ਕਿ ਉਹ ਸਿਰਫ ਮੌਲਾ ਪਾਕ ਜਾਂ ਖੁਦਾ ਦਾ ਨਾਮ ਹੀ ਲੈਣ?" ਉਹਨਾਂ ਨੇ ਇਹ ਐਲਾਨ ਕਰਵਾ ਛੱਡਿਆ ਹੋਇਆ ਸੀ ਕਿ ਹਿੰਦੂਆਂ ਲਈ ਨਰਕ ਬਣੇ ਹੋਏ ਹਨ ਤੇ ਸਵਰਗ ਮੁਸਲਮਾਨਾਂ ਲਈ। ਹਿੰਦੂ ਕਿਸੇ ਨਾਲ ਮੇਲ-ਮਿਲਾਪ ਨਹੀਂ ਰੱਖਦੇ ਜੋ ਮੌਲਾ ਪਾਕ ਜਾਂ ਖੁਦਾ ਦੀ ਬੰਦਗੀ ਕਰਦਾ ਹੈ। ਦੋਹਾਂ ਧਰਮਾਂ 'ਚ ਅਜਿਹਾ ਝਗੜਾ ਚਾਲੂ ਹੈ। ਇਹ ਵੀ ਸਮਝ ਲਵੋ ਕਿ ਮੇਰਾ ਧਰਮ ਐਸਾ ਹੈ ਜਿਸ ਬਾਰੇ ਕੋਈ ਝਗੜਾ ਨਹੀਂ ਹੈ। ਹਿੰਦੂਆਂ ਦੇ ਰੱਬ ਨੂੰ ਮੁਸਲਮਾਨ ਨਹੀਂ ਮੰਨਦੇ ਤੇ ਮੇਰਾ ਰੱਬ ਹੈ ਜਿਸਨੂੰ ਦੋਹਾਂ 'ਚੋਂ ਕੋਈ ਨਹੀਂ ਮੰਨਦਾ।"

ਇੱਕ ਦਿਨ ਬਾਦਸ਼ਾਹ ਨੇ ਗੁਰੂ ਜੀ ਨੂੰ ਹਿੰਦੂਆਂ ਦੇ ਵਹਿਮਾਂ-ਭਰਮਾਂ ਬਾਰੇ ਨਿੰਦਿਆਂ ਪ੍ਰਵਚਨ ਕੀਤਾ। ਗੁਰੂ ਜੀ ਉਸ ਨਾਲ ਸਹਿਮਤ ਸਨ ਪ੍ਰੰਤੂ ਨਾਲ ਹੀ ਉਹ ਇਸਲਾਮੀ ਧਰਮ ਬਾਰੇ ਫੋਕੀ ਵਡਿਆਈ ਦੇ ਹੱਕ ਵਿੱਚ ਨਹੀਂ ਸਨ। ਉਹਨਾਂ ਕਿਹਾ ਕਿ ਜਿਵੇਂ ਹਿੰਦੂ ਮੂਰਤੀਆਂ ਪੂਜਦੇ ਹਨ ਤਿਵੇਂ ਹੀ ਮੁਸਲਮਾਨ ਮਰ ਚੁੱਕੇ ਪੀਰਾਂ ਫਕੀਰਾਂ ਨੂੰ ਪੂਜਦੇ ਹਨ ਤੇ ਨਿਰਜਿੰਦ ਕਾਲੇ ਪੱਥਰ 'ਅਸਦ' ਨੂੰ ਮੱਕੇ 'ਚ ਅੱਜ ਤੱਕ ਪੂਜਦੇ ਹਨ। ਜਿਵੇਂ ਹਿੰਦੂ ਪਾਠ ਪੂਜਾ ਵੇਲੇ ਪੂਰਬ ਵੱਲ ਮੂੰਹ ਕਰਦੇ ਹਨ, ਮੁਸਲਮਾਨ ਨਮਾਜ਼ ਵੇਲੇ ਪੱਛਮ ਵੱਲ ਮੂੰਹ ਕਰਦੇ ਹਨ। ਮੁਸਲਮਾਨ ਸਮਝਦੇ ਹਨ ਕਿ ਉਹਨਾਂ ਦਾ ਪੈਗੰਬਰ ਉਹਨਾਂ ਦੀ ਵਕਾਲਤ ਕਰੇਗਾ, ਪ੍ਰੰਤੂ ਉਹ ਆਪ ਤਾਂ ਮਿੱਟੀ ਹੋ ਚੁੱਕਾ ਹੈ ਤੇ ਹੁਣ ਉਹ ਜਾਂ ਪੀਰ ਫਕੀਰ ਜੋ ਮਿੱਟੀ 'ਚ ਰਲ

ਗਏ ਹਨ ਕਿਸੇ ਦੀ ਕੀ ਮਦਦ ਕਰ ਸਕਦੇ ਹਨ ? ਇਸ ਤਰ੍ਹਾਂ ਗੁਰੂ ਜੀ ਨੇ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਦੇ ਧਰਮਾਂ ਵਿੱਚ ਦੋਸ਼ ਦੱਸੇ ਤੇ ਕਿਹਾ ਕਿ ਉਸਨੇ ਨਵਾਂ ਧਰਮ ਚਲਾਇਆ ਹੈ ਜਿਸਦਾ ਆਧਾਰ ਕੇਵਲ ਅਕਾਲ ਪੁਰਖ ਦੀ ਆਰਾਧਨਾ ਹੀ ਹੈ। ਗੁਰੂ ਜੀ ਦੇ ਪ੍ਰਵਚਨ ਤੇ ਕੁਝ ਬਹਿਸ ਮੁਬਾਹਸਾ ਹੋਇਆ, ਪ੍ਰੰਤੂ ਉਹਨਾਂ ਸਭ ਇਤਰਾਜ਼ਾਂ ਦੇ ਉੱਤਰ ਦਿੱਤੇ।

ਗੁਰੂ ਜੀ ਨੇ ਹੁਣ ਸਪਸ਼ਟ ਵਰਣਨ ਕੀਤਾ ਕਿ ਜਿਸ ਮੰਗ ਬਾਰੇ ਉਹਨਾਂ ਕਈ ਵਾਰ ਸੰਕੇਤ ਕੀਤਾ ਹੈ, ਉਹ ਹੁਣ ਉਸ ਬਾਰੇ ਦੱਸਣਾ ਚਾਹੁੰਦੇ ਹਨ। ਇਹ ਮੰਗ ਹੈ ਕਿ ਵਜ਼ੀਰ ਖ਼ਾਂ ਨੂੰ ਉਸ ਦੇ ਹਵਾਲੇ ਕਰ ਦਿੱਤਾ ਜਾਵੇ ਜਿਸਨੇ ਉਹਦੇ ਬੱਚਿਆਂ ਨੂੰ ਸਰਹਿੰਦ ਵਿੱਚ ਮਾਰਿਆ ਹੈ। ਸੁਭਾਵਕ ਸੀ ਬਾਦਸ਼ਾਹ ਇਹ ਪੁੱਛਦਾ ਕਿ ਉਹ ਉਸ ਨਾਲ ਕੀ ਕਰਨ ਦਾ ਵਿਚਾਰ ਰੱਖਦੇ ਹਨ। ਗੁਰੂ ਜੀ ਨੇ ਸਾਫ ਕਿਹਾ ਕਿ ਉਹ ਬਾਦਸ਼ਾਹ ਦੀ ਧਰਮ ਪੁਸਤਕ ਵਿੱਚ ਦਿੱਤੇ ਬਦਲੇ ਦੇ ਸਿਧਾਂਤ "ਖ਼ੂਨ ਦਾ ਬਦਲਾ ਖ਼ੂਨ" ਅਨੁਸਾਰ ਉਹਦੀ ਜਾਨ ਲੈਣਗੇ। ਬਾਦਸ਼ਾਹ ਇਹ ਮੰਗ ਸੁਣ ਕੇ ਕੰਬ ਗਿਆ ਪ੍ਰੰਤੂ ਉਸਨੇ ਸਾਫ ਉੱਤਰ ਨਾ ਦਿੱਤਾ। ਉਸਨੇ ਕਿਹਾ ਕਿ ਉਹ ਮੰਤਰੀਆਂ ਨਾਲ ਸਲਾਹ ਕਰਕੇ ਉੱਤਰ ਦੇਵੇਗਾ। ਪ੍ਰੰਤੂ ਨਾਲ ਹੀ ਉਸਨੇ ਮਹਿਸੂਸ ਕੀਤਾ ਕਿ ਜੇ ਉਸਨੇ ਸੂਬੇਦਾਰ ਨੂੰ ਗੁਰੂ ਦੇ ਹਵਾਲੇ ਕਰ ਦਿੱਤਾ ਤਾਂ ਇਸ ਦਾ ਸਿੱਟਾ ਆਮ ਵਿਦਰੋਹ ਤੇ ਮੁਸਲਮਾਨ ਸੈਨਾ ਵੱਲੋਂ ਬਗਾਵਤ ਹੋਵੇਗਾ। ਇਸ ਲਈ ਬਾਦਸ਼ਾਹ ਨੇ ਗੁਰੂ ਜੀ ਨੂੰ ਇੱਕ ਸਾਲ ਲਈ ਇੰਤਜ਼ਾਰ ਕਰਨ ਲਈ ਕਿਹਾ, ਉਦੋਂ ਤੱਕ ਉਸਦੀ ਹਕੂਮਤ ਪੱਕੀ ਤਰ੍ਹਾਂ ਸਥਾਪਿਤ ਹੋ ਜਾਵੇਗੀ ਤਦ ਉਹ ਉਹਨਾਂ ਦੀ ਮੰਗ ਬਾਰੇ ਵਿਚਾਰ ਕਰੇਗਾ। ਗੁਰੂ ਜੀ ਨੇ ਇਸ ਉਪਰ ਬਾਦਸ਼ਾਹ ਨੂੰ ਫਰੇਬੀ ਤੇ ਝੂਠਾ ਕਹਿ ਕਿ ਤ੍ਰਿਸਕਾਰਿਆ ਤੇ ਕਿਹਾ ਕਿ ਉਹਨਾਂ ਦਾ ਇੱਕ ਸਿੱਖ ਆਵੇਗਾ ਜੋ ਝੂਠਿਆਂ ਤੇ ਭੈੜੇ ਲੋਕਾਂ ਤੋਂ ਹਿਸਾਬ ਕਿਤਾਬ ਲਵੇਗਾ, ਉਹ ਬਾਦਸ਼ਾਹ ਦੇ ਸੂਬੇਦਾਰਾਂ, ਮੁਲਾਣਿਆਂ ਤੇ ਕਾਜ਼ੀਆਂ ਨੂੰ ਮਾਰ ਕੇ ਮੁਗਲ ਰਾਜ ਦੀ ਤਬਾਹੀ ਵਿੱਚ ਯੋਗਦਾਨ ਦੇਵੇਗਾ।

ਇੰਝ ਖਰੀਆਂ-ਖਰੀਆਂ ਗੱਲਾਂ ਤੇ ਪ੍ਰਗਟ ਧਮਕੀ ਦੇ ਬਾਵਜੂਦ ਬਾਦਸ਼ਾਹ ਨੇ ਗੁਰੂ ਜੀ ਨੂੰ ਆਪਣੇ ਨਾਲ ਜੈਪੁਰ ਤੇ ਹੋਰ ਸ਼ਹਿਰਾਂ ਵੱਲ ਜਾਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਕਿਹਾ ਕਿ ਉਹ ਰਸਤੇ ਵਿੱਚ ਕਿਸੇ ਪੜਾਅ ਤੇ ਉਸਨੂੰ ਮਿਲ ਪੈਣਗੇ। ਕੁਝ ਦਿਨਾਂ ਪਿੱਛੋਂ ਉਹ ਵੀ ਤੁਰ ਪਏ ਤੇ ਬਾਦਸ਼ਾਹ ਨੂੰ ਜਾ ਮਿਲੇ। ਦੋਹਾਂ ਨੇ ਜੋਧਪੁਰ ਤੇ ਚਿਤੌੜ ਵੇਖੇ। ਹਰ ਰਾਜੇ ਨੇ ਗੁਰੂ ਜੀ ਪਾਸ ਉਹਨਾਂ ਨੂੰ ਖੁਸ਼ ਕਰਨ ਲਈ ਤੇ ਸਤਿਕਾਰ ਭੇਟ ਲਈ ਆਪਣੇ ਦੂਤ ਭੇਜੇ। ਚਿਤੌੜ ਵਿੱਚ ਸਿੱਖਾਂ ਤੇ ਰਾਜਪੂਤਾਂ ਵਿਚਕਾਰ ਘਾਹ ਕਾਰਨ ਲੜਾਈ ਹੋ ਗਈ ਜੋ ਸਿੱਖਾਂ ਨੇ ਆਪਣੇ ਘੋੜਿਆਂ ਲਈ ਲਿਆ ਸੀ। ਗੁਰੂ ਜੀ ਨੇ ਸਿੱਖਾਂ ਨੂੰ ਝਿੜਕਿਆ ਤੇ ਹੁਕਮ ਦਿੱਤਾ ਕਿ ਉਹ ਅੱਗੇ ਤੋਂ ਮੁੱਲ ਤਾਰੇ ਬਗੈਰ ਕੋਈ ਵਸਤੂ ਨਾ ਲੈਣ।

ਬਾਦਸ਼ਾਹ ਤੇ ਗੁਰੂ ਨਰਬਦਾ ਦਰਿਆ ਤੱਕ ਇਕੱਠੇ ਗਏ। ਸਿੱਖਾਂ ਤੇ ਮੁਸਲਮਾਨਾਂ ਦਾ ਝਗੜਾ ਬਾਦਸ਼ਾਹੀ ਅੰਗ-ਰਖਿਅਕਾਂ ਦੇ ਵਤੀਰੇ ਕਾਰਨ ਜਾਰੀ ਰਿਹਾ ਕਿਉਂਕਿ ਉਹਨਾਂ 'ਚੋਂ ਬਹੁਤ ਸਾਰੇ ਉਹਨਾਂ ਸੈਨਿਕਾਂ ਦੇ ਰਿਸ਼ਤੇਦਾਰ ਸਨ ਜੋ ਆਨੰਦਪੁਰ ਵਿੱਚ ਸਿੱਖਾਂ ਹੱਥੋਂ ਮਾਰੇ ਗਏ ਸਨ। ਗੁਰੂ ਜੀ ਨੇ ਦੋਹਾਂ ਧਿਰਾਂ ਦਾ ਸਮਝੌਤਾ ਕਰਾਉਣ ਆਪਣੇ ਪੰਜ-ਪਿਆਰਿਆਂ 'ਚੋਂ ਮਾਨ ਸਿੰਘ ਨੂੰ ਭੇਜਿਆ। ਆਪਣੇ ਇਸ ਸ਼ਾਂਤੀ ਮਿਸ਼ਨ ਵਿੱਚ ਬਹਾਦਰ ਮਾਨ ਸਿੰਘ ਨੂੰ, ਚਮਕੌਰ 'ਚੋਂ ਬਚੇ ਬਹਾਦਰਾਂ 'ਚੋਂ ਇੱਕ ਜੋ ਕਦੇ ਗੁਰੂ ਜੀ ਤੋਂ ਵੱਖ ਨਹੀਂ ਹੋਇਆ ਸੀ, ਕਿਸੇ

ਕੱਟੜਪੰਥੀ ਨੇ ਕਤਲ ਕਰ ਦਿੱਤਾ। ਬਾਦਸ਼ਾਹ ਉਹਦੀ ਮੌਤ ਸੁਣ ਕੇ ਬੜਾ ਚਿੰਤਤ ਹੋਇਆ। ਉਸਨੇ ਹੁਕਮ ਦਿੱਤਾ ਕਿ ਕਾਤਲ ਨੂੰ ਪਕੜ ਕੇ ਸਜ਼ਾ ਲਈ ਗੁਰੂ ਜੀ ਦੇ ਹਵਾਲੇ ਕੀਤਾ ਜਾਵੇ। ਗੁਰੂ ਜੀ ਨੇ ਉਸਨੂੰ ਮਾਫ ਕਰ ਦਿੱਤਾ। ਇਸ ਉਪਰ ਮੁਸਲਮਾਨਾਂ ਨੇ ਗੁਰੂ ਜੀ ਦੀ ਰਹਿਮ ਦਿਲੀ ਤੇ ਉਦਾਰਤਾ ਦੀ ਬੜੀ ਪ੍ਰਸੰਸਾ ਕੀਤੀ।

ਫਿਰ ਬਾਦਸ਼ਾਹ ਤੇ ਗੁਰੂ ਜੀ ਨੇ ਤਾਪਤੀ ਦਰਿਆ ਤੇ ਬਰਹਾਨਪੁਰ ਤੱਕ ਇਕੱਠਿਆਂ ਸਫਰ ਕੀਤਾ। ਉੱਥੋਂ ਦੇ ਨਿਵਾਸੀਆਂ ਨੇ ਗੁਰੂ ਜੀ ਲਈ ਇੱਕ ਘਰ ਤਿਆਰ ਕਰਵਾਇਆ ਸੀ ਜਿੱਥੇ ਗੁਰੂ ਜੀ ਨੇ ਕੁਝ ਸਮਾਂ ਗੁਜਾਰਿਆ। ਇੱਕ ਸਾਧੂ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ ਤੇ ਕਹਿਣ ਲੱਗਾ, “ਹੇ ਗੁਰੂ ਜੀ ਜਦ ਤੁਸੀਂ ਪਟਨੇ ’ਚ ਪੈਦਾ ਹੋਏ ਸੀ ਤਾਂ ਮੈਂ ਬ੍ਰਹਮਪੁੱਤਰ ਦਰਿਆ ਕਿਨਾਰੇ ਆਪ ਜੀ ਦੇ ਪਿਤਾ ਨਾਲ ਸੀ। ਉਸਨੇ ਮੈਨੂੰ ਕਿਹਾ ਸੀ ਕਿ ਤੂੰ ਦੱਖਣੀ ਭਾਰਤ ਦੀ ਯਾਤਰਾ ਕਰੇਂਗਾ। ਉਹ ਭਵਿੱਖਬਾਣੀ ਪੂਰੀ ਹੋ ਗਈ । ਮੈਂ ਆਪ ਦੇ ਦਰਸ਼ਨਾਂ ਲਈ ਤੇ ਸੁਆਗਤ ਕਰਨ ਲਈ ਹਾਜ਼ਰ ਹੋਇਆ ਹਾਂ।” ਫਿਰ ਉਸਨੇ ਗੁਰੂ ਜੀ ਦੀ ਵਧੀਆ ਆਉ-ਭਗਤ ਕੀਤੀ।

ਬਰਹਾਨਪੁਰ ਬਾਦਸ਼ਾਹ ਗੁਰੂ ਜੀ ਨੂੰ ਛੱਡ ਕੇ ਅੱਗੇ ਤੁਰ ਗਿਆ। ਕੁਝ ਦਿਨਾਂ ਪਿੱਛੋਂ ਬਾਦਸ਼ਾਹ ਨੇ ਉਹਨਾਂ ਨੂੰ ਆਉਣ ਲਈ ਕਿਹਾ ਤੇ ਗੁਰੂ ਜੀ ਨੇ ਉਹਦੀ ਬੇਨਤੀ ਪ੍ਰਵਾਨ ਕਰ ਲਈ। ਫਿਰ ਦੋਵੇਂ ਪੂਨਾ ਗਏ ਤੇ ਉੱਥੋਂ ਨਾਦੇੜ ਜੋ ਅਜੋਕੇ ਹੈਦਰਾਬਾਦ ਰਾਜ ਵਿੱਚ ਗੁਦਾਵਰੀ ਕਿਨਾਰੇ ਰਾਜਧਾਨੀ ਤੋਂ 150 ਮੀਲ ਦੱਖਣ ਪੱਛਮ ਵਿੱਚ ਹੈ।

## ਕਾਂਡ—75

**ਗੁਰੂ ਜੀ ਦਾ ਨੰਦੇੜ ਪਹੁੰਚਣਾ**—ਨੰਦੇੜ ਦਾ ਮੂਲ ਨਾਮ ਨੌਨੰਦ ਡੇਹਰਾ ਹੈ ਕਿਉਂਕਿ ਕਿਹਾ ਜਾਂਦਾ ਹੈ ਕਿ ਪੂਰਵ-ਇਤਿਹਾਸ ਕਾਲ ਵਿੱਚ ਉੱਥੇ ਨੌ ਰਿਸ਼ੀ ਰਿਹਾ ਕਰਦੇ ਸਨ। ਇਹ ਵੀ ਮੰਨਿਆ ਜਾਂਦਾ ਹੈ ਕਿ ਇਸ ਥਾਂ ਤੇ ਪ੍ਰਾਚੀਨ ਸ਼ਹਿਰ ਤਾਗਰ (Tagara) ਹੁੰਦਾ ਸੀ ਜਿਸਦਾ ਵਰਣਨ Periplus of the Erythrean sea ਦੇ ਲੇਖਕ ਨੇ ਵੀ ਕੀਤਾ ਹੈ। ਚੌਥੀ ਸਦੀ ਵਿੱਚ ਇਹ ਅਸਥਾਨ ਮਹੱਤਵਪੂਰਨ ਸੀ ਤੇ ਇੱਕ ਛੋਟੇ ਜਿਹੇ ਰਾਜ ਦੀ ਰਾਜਧਾਨੀ ਸੀ। ਇਸ ਦੀ ਕਿਲ੍ਹਾ ਬੰਦੀ ਬਹੁਤ ਚਿਰ ਦੀ ਢਾਹ ਦਿੱਤੀ ਗਈ ਹੈ ਜਾਂ ਸਮੇਂ ਦੇ ਗੇੜ ਨਾਲ ਤਬਾਹ ਹੋ ਗਈ। ਉੱਥੇ ਹੁਣ ਬਿਨਾਂ ਕੁਝ ਪ੍ਰਾਚੀਨ ਮੰਦਰਾਂ ਦੇ ਥੰਮਾਂ ਦੇ ਕਿਸੇ ਹੋਰ ਭਵਨ ਦਾ ਕੋਈ ਨਿਸ਼ਾਨ ਨਹੀਂ ਹੈ ਤੇ ਇਹ ਥੰਮ ਵੀ ਸਬ ਕੁਲੈਕਟਰ ਦੀ ਕਚਹਿਰੀ ਦੇ ਨੇੜੇ ਇੱਕ ਛੋਟੀ ਜਿਹੀ ਮਸਜਿਦ ਵਿੱਚ ਸਾਂਭੇ ਪਏ ਹਨ। ਇਹ ਮੁਲਕ ਸੁਸਤ ਚਾਲ ਵਗਦੀ ਗੋਦਾਵਰੀ ਪਾਸ ਕਿਤੇ ਵਾਦੀ ਤੇ ਕਿਤੇ ਪਹਾੜੀ ਦੀ ਵਿਭਿੰਨਤਾ ਨਾਲ ਭਰਪੂਰ ਹੈ।

ਗੁਰੂ ਜੀ ਨਾਦੇੜ ਸਾਵਨ ਮਹੀਨੇ (ਜੁਲਾਈ ਅਗਸਤ) ਈਸਵੀ 1707 ਨੂੰ ਥੋੜੇ ਜਿਹੇ ਪਿਆਦਾ ਸੈਨਿਕਾਂ ਤੇ 200-300 ਨੇਜ਼ਿਆਂ ਨਾਲ ਲੈਸ ਘੋੜ-ਸਵਾਰਾਂ ਨਾਲ ਪਹੁੰਚੇ। ਉਹ ਮਾਧੋ ਦਾਸ ਦੀ ਝੌਂਪੜੀ 'ਚ ਗਏ ਜੋ ਇੱਕ ਬੈਰਾਗੀ ਸਾਧੂ ਸੀ। ਬੈਰਾਗੀ ਨੂੰ ਉੱਥੇ ਨਾ ਵੇਖ ਕੇ ਤੇ ਇਹ ਸੁਣਿਆ ਹੋਣ ਕਾਰਨ ਕਿ ਜੋ ਵੀ ਉਹਦੇ ਪਲੰਘ ਤੇ ਬੈਠਦਾ ਹੈ ਉਹ ਉਸਨੂੰ ਆਪਣੀ ਜਾਦੂ-ਕਲਾ ਨਾਲ ਹੀ ਪਲੰਘ ਤੋਂ ਪਟਕਾ ਮਾਰਦਾ ਹੈ, ਗੁਰੂ ਜੀ ਪਲੰਘ ਤੇ ਆਰਾਮ ਨਾਲ ਬੈਠ ਗਏ। ਉਹਨਾਂ ਨੇ ਬੈਰਾਗੀ ਦੀ ਬਕਰੀ ਮਾਰੀ, ਰਿੰਨ੍ਹੀ ਪਕਾਈ ਤੇ ਮਹਾਂ ਪ੍ਰਸ਼ਾਦ ਛਕਿਆ। ਬੈਰਾਗੀ ਦਾ ਇੱਕ ਚੇਲਾ ਉਸਨੂੰ ਗੁਰੂ ਦੀ ਕਾਰਵਾਈ ਦੱਸਣ ਲਈ ਭੱਜਾ ਗਿਆ। ਬੈਰਾਗੀ ਦੀ ਗੱਦੀ ਤੇ ਬੱਕਰੀ ਮਾਰਨਾ ਬੇਹੁਰਮਤੀ ਹੈ ਤੇ ਦੂਸਰੀ ਖੁਨਾਮੀ ਬੈਰਾਗੀ ਦੇ ਪਲੰਘ ਤੇ ਬੈਠਣਾ ਸੀ ਜੋ ਉਹਦੇ ਲਈ ਤਖਤ ਵਾਂਗ ਸੀ। ਉਸਨੇ ਬਿਨਾਂ ਆਗਿਆ ਘੁਸ਼ੜਨ ਵਾਲੇ ਦੇ ਅਜੀਬ ਵਤੀਰੇ ਬਾਰੇ ਜੁਆਬ-ਤਲਬੀ ਕੀਤੀ। ਬੈਰਾਗੀ ਨੇ ਵਰਣਨ ਕੀਤਾ ਕਿ ਉਹ ਅਸਥਾਨ ਪਹਿਲਾਂ ਉਹਦੇ ਗੁਰੂ ਤੇ ਹੁਣ ਉਸ ਦਾ ਆਸਣ ਹੈ ਤੇ ਉਹ ਨਹੀਂ ਚਾਹੁੰਦਾ ਕਿ ਇਸ ਤੇ ਕੋਈ ਓਪਰਾ ਆ ਕੇ ਮੱਲ ਮਾਰ ਬੈਠੇ ਤੇ ਆ ਕੇ ਉਹ ਹਿੰਸਾ ਵੀ ਕਰੇ ਤੇ ਬੇਹੁਰਮਤੀ ਵੀ। ਗੁਰੂ ਜੀ ਨੇ ਉੱਤਰ ਦਿੱਤਾ ਕਿ ਉਹ ਨੰਦੇੜੇ ਥੱਕੇ ਹੋਏ ਪਹੁੰਚੇ ਸਨ। ਤੇ ਉਹਨਾਂ ਨੇ ਬੈਰਾਗੀ ਦੀ ਪ੍ਰਾਹੁਣਾਚਾਰੀ ਤੇ ਪਰਉਪਕਾਰ ਬਾਰੇ ਸੁਣਿਆ ਹੋਇਆ ਸੀ ਤੇ ਇਸ ਲਈ ਉਸਦੀ ਮਹਿਮਾ ਜੋ ਉਹਨਾਂ ਸੁਣ ਰੱਖੀ ਸੀ, ਉਹਦੀ ਪਰਖ ਵੀ ਕਰਨੀ ਸੀ। ਬੈਰਾਗੀ ਨੇ ਗੁਰੂ ਦਾ ਸਪਸ਼ਟੀਕਰਨ ਮੰਨ ਲਿਆ ਤੇ ਉਹਨਾਂ ਦੇ ਢੰਗ ਤੇ ਸ਼ਬਦਾਂ ਤੋਂ ਪਛਾਣ ਲਿਆ ਕਿ ਉਹ ਕੋਈ ਮਹਾਂ-ਪੁਰਖ ਹੈ ਤੇ ਉਸਨੇ ਆਪਣੇ ਆਪ ਨੂੰ ਉਸਦਾ "ਬੰਦਾ" (ਦਾਸ ਜਾਂ ਗੁਲਾਮ) ਕਿਹਾ ਜਿਸ ਨਾਮ ਨਾਲ ਹੀ ਉਹ ਮਗਰੋਂ ਪ੍ਰਸਿੱਧ ਹੋਇਆ।

ਬੰਦਾ, ਜਿਸਦਾ ਪਹਿਲਾ ਨਾਮ ਲਛਮਣ ਦੇਵ ਸੀ, ਹਿਮਾਲਾ ਪਰਬਤ ਵਿੱਚ ਪੁਣਛ ਰਿਆਸਤ ਦੇ ਕਸਬਾ ਰਾਜੌਰੀ ਦੇ ਰਹਿਣ ਵਾਲੇ ਇੱਕ ਰਾਜਪੂਤ ਰਾਮਦੇਵ ਦਾ ਲੜਕਾ ਸੀ। ਧਾਰਮਕ ਜੀਵਨ ਰਾਹ ਅਪਨਾਉਣ ਤੋਂ ਪਹਿਲਾਂ ਉਹ ਇੱਕ ਜ਼ਿਮੀਦਾਰ ਸੀ। ਬਚਪਨ ਵਿੱਚ ਉਹ ਸ਼ਸ਼ਤਰ-ਅਭਿਆਸ ਵੀ ਕਰਦਾ ਹੁੰਦਾ ਸੀ ਤੇ ਸ਼ਿਕਾਰ ਖੇਡਣ ਦਾ ਵੀ ਸ਼ੌਕੀਨ ਸੀ। ਇੱਕ ਦਿਨ ਉਸਨੇ ਹਿਰਨੀ ਦੇ ਗੋਲੀ ਮਾਰੀ ਤੇ ਉਸਦੇ ਗਰਭ ਵਿੱਚ ਦੋ ਬੱਚੇ ਵੇਖੇ। ਆਪਣੇ ਕੀਤੇ ਤੇ ਉਸਨੂੰ ਇਤਨਾ ਦੁੱਖ ਹੋਇਆ ਕਿ ਉਸਨੇ ਦੁਨੀਆਂ ਤਿਆਗ ਦੇਣ ਦਾ ਮਨ ਬਣਾ ਲਿਆ ਤੇ ਇੱਕ ਜਾਨਕੀ ਪਰਸ਼ਾਦ ਨਾਮ ਦੇ ਸਾਧੂ ਦਾ ਚੇਲਾ ਬਣ ਗਿਆ। ਇੱਕ ਰਮਤੇ ਸਾਧੂ ਦੀ ਤਰ੍ਹਾਂ ਵਿਚਰਦਾ-ਵਿਚਰਦਾ ਉਹ ਗੋਦਾਵਰੀ ਦੇ ਸ੍ਰੋਤ ਕੋਲ ਨਾਸਿਕ ਪਹੁੰਚ ਗਿਆ। ਉੱਥੇ ਉਸਨੇ ਝੁੱਗੀ ਪਾ ਲਈ ਤੇ ਤਪੱਸਿਆ ਕਰਨ ਲੱਗਾ।

ਉਸ ਪਾਸ ਲੂਨੀ ਨਾਮ ਦਾ ਜੋਗੀ ਆਇਆ ਤੇ ਉਸਨੇ ਉਸਨੂੰ ਜੋਗ ਤੇ ਜਾਦੂ-ਟੂਣਾ ਸਿਖਾਇਆ। ਇਸ ਵਿੱਚ ਪ੍ਰਬੀਨਤਾ ਪ੍ਰਾਪਤ ਕਰਨ ਪਿੱਛੋਂ ਉਹ ਫਿਰ ਯਾਤਰਾ ਤੇ ਨਿਕਲ ਗਿਆ ਤੇ ਗੋਦਾਵਰੀ ਦੇ ਨਾਲ-ਨਾਲ ਹੀ ਨੰਦੇੜ ਤੱਕ ਚਲਾ ਗਿਆ। ਉੱਥੇ ਉਸਦੀ ਇੱਕ ਅਜਿਹੇ ਸਾਧੂ ਵਜੋਂ ਪ੍ਰਸਿੱਧੀ ਹੋ ਗਈ ਜਿਸ ਪਾਸ ਸੰਸਾਰੀ ਤੇ ਅਲੌਕਿਕ ਕਲਿਆਣ ਲਈ ਬਹੁਤ ਰਿਧੀਆਂ ਸਿਧੀਆਂ ਸਨ। ਉਹ ਗੋਦਾਵਰੀ ਤੋਂ ਉਪਰ ਇੱਕ ਟਿੱਲੇ ਤੇ ਜਪ ਤਪ ਕਰਿਆ ਕਰਦਾ ਸੀ ਤੇ ਕਦੇ-ਕਦੇ ਸੁਪਨ-ਉਨੀਂਦਰੇ 'ਚ ਹੌਲੀ-ਹੌਲੀ ਵਗਦੀ ਗੋਦਾਵਰੀ ਵੱਲ ਵੇਖਦਾ ਜਿਵੇਂ ਉਹ ਸਾਗਰ ਵਿੱਚ ਆਪਣਾ ਆਪ ਨੂੰ ਗੁਆਉਣਾ ਚਾਹੁੰਦੀ ਸੀ।

ਗੁਰੂ ਜੀ ਨੰਦੇੜ ਦੀ ਦਿਸ਼ਾ-ਦਸ਼ਾ ਤੇ ਇਕਾਂਤ ਵੇਖਕੇ ਬਹੁਤ ਪ੍ਰਸੰਨ ਹੋਏ ਤੇ ਉਹਨਾਂ ਨੇ ਇਸ ਨੂੰ ਆਪਣਾ ਪੱਕਾ ਟਿਕਾਣਾ ਬਣਾਉਣ ਦਾ ਫੈਸਲਾ ਕਰ ਲਿਆ। ਉਹ ਦਰਿਆ ਦੇ ਕਿਨਾਰੇ ਤੇ ਪੱਥਰਾਂ ਦੇ ਛੋਟੇ ਜਿਹੇ ਥੜੇ ਤੇ ਬੈਠ ਕੇ ਭਜਨ ਬੰਦਗੀ ਕਰਿਆ ਕਰਦੇ ਸਨ। ਇਸ ਦੇ ਨੇੜੇ ਹੀ ਇੱਕ ਵੱਡੇ ਕਮਰੇ ਵਿੱਚ ਗ੍ਰੰਥ ਸਾਹਿਬ ਦਾ ਪਾਠ ਕੀਤਾ ਜਾਂਦਾ ਸੀ। ਇਹ ਹੁਣ ਵੀ ਤੇ ਬੜੇ ਸਾਲਾਂ ਤੋਂ ਖਸਤਾ ਹਾਲਤ ਵਿੱਚ ਹੈ।

ਬੰਦੇ ਨੂੰ ਗੁਰੂ ਜੀ ਨੇ ਆਪਣੇ ਧਰਮ ਦੇ ਸਿਧਾਂਤਾਂ ਦੀ ਸਿੱਖਿਆ ਦਿੱਤੀ ਤੇ ਸਮਾਂ ਆਉਣ ਤੇ ਉਸਨੂੰ ਨਵੀਂ ਰੀਤੀ ਅਨੁਸਾਰ ਅੰਮ੍ਰਿਤ ਛਕਾਇਆ। ਉਸਦਾ ਨਾਮ ਗੁਰਬਖਸ਼ ਸਿੰਘ ਰੱਖਿਆ ਗਿਆ, ਪ੍ਰੰਤੂ ਉਹਦਾ ਨਾਮ ਬੰਦਾ ਪ੍ਰਚਲਤ ਰਿਹਾ। ਉਸਨੂੰ ਸੱਚੇ ਪੱਥ-ਪ੍ਰਦਰਸ਼ਕ ਪ੍ਰਤੀ ਬੜਾ ਪ੍ਰੇਮ ਹੋ ਗਿਆ ਜੋ ਉਸਨੂੰ ਹੁਣ ਮਿਲਿਆ ਸੀ। ਉਸਨੇ ਇੱਕ ਦਿਨ ਪੁੱਛਿਆ ਕਿ ਉਹ ਉਹਨਾਂ ਲਈ ਕੀ ਸੇਵਾ ਕਰ ਸਕਦਾ ਹੈ। ਗੁਰੂ ਜੀ ਸੋਚ ਵਿਚਾਰ ਕਰਨ ਲੱਗੇ ਕਿ ਉਸਦਾ ਪੰਜਾਬ ਦੇ ਮੁਸਲਮਾਨਾਂ ਨਾਲ ਹਿਸਾਬ-ਕਿਤਾਬ ਰਹਿੰਦਾ ਹੈ ਤੇ ਉਹਨਾਂ ਕਿਹਾ, "ਮੈਂ ਸੰਸਾਰ ਵਿੱਚ ਧਰਮ ਦੀ ਪਕਿਆਈ ਲਈ ਤੇ ਦੁਸ਼ਟਾਂ ਦਾ ਨਾਸ਼ ਕਰਨ ਲਈ ਜਨਮ ਲਿਆ ਹੈ। ਕੀ ਤੂੰ ਮੇਰੀ ਸਹਾਇਤਾ ਕਰਨ ਲਈ ਤਿਆਰ ਹੈਂ ? ਬੰਦੇ ਨੇ ਵਚਨ ਦਿੱਤਾ ਕਿ ਗੁਰੂ ਜੀ ਵੱਲੋਂ ਦੱਸੇ ਹਰ ਕੰਮ ਨੂੰ ਕਰਨ ਲਈ ਤਿਆਰ ਹੈ। ਇਸ ਉਪਰੰਤ ਉਸਨੂੰ ਪੰਜਾਬ ਜਾਣ ਲਈ ਕਿਹਾ ਗਿਆ ਤੇ ਖ਼ਾਲਸੇ ਦੇ ਵੈਰੀਆਂ ਤੋਂ ਬਦਲਾ ਲੈਣ ਦੀ ਹਦਾਇਤ ਕੀਤੀ ਗਈ। ਗੁਰੂ ਜੀ ਨੇ ਕਿਹਾ, "ਤੂੰ ਆਪਣੇ ਆਪ ਨੂੰ ਮੇਰਾ ਬੰਦਾ ਕਿਹਾ ਹੈ, ਪ੍ਰੰਤੂ ਤੂੰ ਸਭ ਤੋਂ ਵਿਸ਼ੇਸ਼ ਪ੍ਰਤਿਸ਼ਠਾ ਵਾਲਾ ਵਿਅਕਤੀ ਹੋਵੇਂਗਾ।"

ਇਹ ਕਹਿ ਕੇ ਗੁਰੂ ਜੀ ਨੇ ਉਸਨੂੰ ਪੰਜ ਤੀਰ ਬਖਸ਼ਿਸ਼ ਕੀਤੇ। "ਜਦ ਤੱਕ ਤੂੰ ਜਤੀ ਸਤੀ ਰਹੇਂਗਾ, ਤੇਰੀ ਸ਼ਾਨ ਵਧੇਗੀ। ਜੋ ਸੰਜਮੀ ਹੁੰਦਾ ਹੈ, ਉਹ ਸੰਘਰਸ਼ ਤੋਂ ਭੱਜਦਾ ਨਹੀਂ ਤੇ ਉਹਦੇ ਵਿਰੋਧੀ ਉਹਦਾ ਮੁਕਾਬਲਾ ਨਹੀਂ ਕਰ ਸਕਦੇ। ਅਜਿਹਾ ਵਿਅਕਤੀ ਹਰ ਕਾਰਜ ਵਿੱਚ ਕਾਮਯਾਬ ਹੁੰਦਾ ਹੈ। ਜੇ ਤੂੰ ਖ਼ਾਲਸਾਈ ਸਿਧਾਂਤ ਤਿਆਗ ਦਿੱਤੇ ਤੇ ਇਸਤਰੀ ਨਾਲ ਅਨਉੱਚਿਤ ਸਬੰਧ ਰੱਖੇ ਤਾਂ ਤੇਰਾ ਹੌਸਲਾ ਖਤਮ ਹੋ ਜਾਵੇਗਾ।" ਫਿਰ ਉਹਨਾਂ ਨੇ ਬੰਦੇ ਨੂੰ ਜਮਨਾ ਵੱਲ ਜਾਣ ਦਾ ਹੁਕਮ ਦਿੱਤਾ, ਬੂੜੀਆ ਤੋਂ ਥੋੜੀ ਦੂਰ ਕੁਮਕ ਦਾ ਇੰਤਜ਼ਾਰ ਕਰਨ ਲਈ ਕਿਹਾ ਜੋ ਉਹ ਉਸ ਲਈ ਭੇਜਣਗੇ। ਫਿਰ ਉਹ ਸਢੌਰੇ ਜਾਵੇ। (ਬੂੜੀਆ ਤੇ ਸਢੌਰਾ ਵਰਤਮਾਨ ਜ਼ਿਲਾ ਅੰਬਾਲੇ 'ਚ ਹਨ।) ਇਸ ਨੂੰ ਲੁੱਟੇ ਤੇ ਤਬਾਹ ਕਰ ਦੇਵੇ। ਇਸਦਾ ਕਾਰਨ ਇਹ ਸੀ ਕਿ ਇਸ ਥਾਂ ਦੇ ਮੁਸਲਮਾਨਾਂ ਨੇ ਬੁੱਧੂਸ਼ਾਹ ਤੇ ਉਹਦੇ ਪੈਰੋਕਾਰਾਂ ਨੂੰ ਬਾਦਸ਼ਾਹ ਹੱਥੋਂ ਇਸ ਦੋਸ਼ ਕਾਰਨ ਮਰਵਾ ਦਿੱਤਾ ਸੀ ਕਿਉਂ ਜੋ ਭੰਗਾਲੀ ਦੇ ਯੁੱਧ ਵਿੱਚ ਉਸਨੇ ਗੁਰੂ ਜੀ ਦੀ ਸਹਾਇਤਾ ਕੀਤੀ ਸੀ। ਜਦੋਂ ਬੰਦਾ ਗੁਰੂ ਜੀ ਦੇ ਦੁਸ਼ਮਣਾਂ ਨੂੰ ਸਢੌਰੇ ਵਿੱਚੋਂ ਖਤਮ ਕਰ ਦੇਵੇ ਤਦ ਉਹ ਹੋਰ ਮੁਸਲਮਾਨੀ ਵਸੋਂ ਵਾਲੇ ਸ਼ਹਿਰਾਂ ਨੂੰ ਲੁੱਟੇ ਤੇ ਫਿਰ ਸਰਹਿੰਦ ਤੇ ਚੜ੍ਹਾਈ ਕਰਕੇ ਇੱਥੋਂ ਦੇ ਸੂਬੇਦਾਰ ਵਜ਼ੀਰ ਖ਼ਾਂ ਨੂੰ ਮੌਤ ਦੇ ਘਾਟ ਉਤਾਰੇ।

ਗੁਰੂ ਜੀ ਨੇ ਬੰਦੇ ਨੂੰ ਹਿਦਾਇਤ ਕੀਤੀ ਕਿ ਉਹ ਵਜ਼ੀਰ ਖ਼ਾਂ ਦਾ ਸਿਰ ਆਪਣੇ ਹੱਥਾਂ ਨਾਲ ਆਪ ਵੱਢੇ ਤੇ ਇਹ ਪਵਿੱਤਰ ਕਾਰਜ ਕਿਸੇ ਮਾਤਹਿਤ ਨੂੰ ਨਾ ਸੌਂਪੇ। ਇਹ ਕਰਨ ਉਪਰੰਤ ਬੰਦੇ ਨੂੰ ਕਿਹਾ ਗਿਆ ਕਿ ਉਹ ਪਹਾੜਾਂ 'ਚ ਜਾ ਕੇ ਉਹਨਾਂ ਪਹਾੜੀ ਰਾਜਿਆਂ ਦੀ ਭਾਲ ਕਰੇ ਜਿਹਨਾਂ ਨੇ ਕਈ ਵਾਰ ਬੜੀ ਨਿਰਦਇਤਾ ਨਾਲ ਗੁਰੂ ਜੀ ਤੇ ਅੱਤਿਆਚਾਰ ਕੀਤੇ। ਉਹਨਾਂ ਨੂੰ ਵੀ ਐਸੀ ਸਜ਼ਾ ਦੇਣ ਲਈ ਕਿਹਾ ਗਿਆ ਜੈਸੀ ਖ਼ਾਲਸੇ ਦੇ ਮੁਗਲ ਦੁਸ਼ਮਣਾਂ ਨੂੰ ਦਿੱਤੀ ਜਾਣੀ ਸੀ।

ਬੰਦੇ ਨਾਲ ਗੁਰੂ ਜੀ ਨੇ ਗੁਰੂ ਅੰਗਦ ਦੇਵ ਦੀ ਵੰਸ਼ ਵਿੱਚੋਂ ਬਾਬਾ ਬਿਨੋਦ ਸਿੰਘ ਤੇ ਉਹਦਾ ਪੁੱਤਰ ਕਾਹਨ ਸਿੰਘ ਤੇ ਗੁਰੂ ਅਮਰ ਦਾਸ ਦੀ ਵੰਸ਼ ਵਿੱਚੋਂ ਬਾਜ ਸਿੰਘ ਭੇਜੇ ਜਿਹਨਾਂ ਤਿੰਨਾਂ ਨੇ ਬੰਦਾ ਬਹਾਦਰ ਵੱਲੋਂ ਅਪਣਾਏ ਗਏ ਨਵੇਂ ਧਰਮ ਬਾਰੇ ਹੋਰ ਸਿੱਖਿਆ ਦੇਣੀ ਸੀ। ਇਹਨਾਂ ਨਾਲ ਹੀ ਗੁਰੂ ਜੀ ਨੇ ਪੰਜ ਹੋਰ ਸਿੱਖਾਂ ਨੂੰ ਖ਼ਾਲਸੇ ਦੀ ਪ੍ਰਸਿੱਧੀ ਲਈ, ਮੁਹਿੰਮਾਂ ਵਿੱਚ ਸਹਾਇਤਾ ਦੇਣ ਲਈ ਭੇਜਿਆ। ਬੰਦੇ ਦੇ ਜਾਣ ਪਿੱਛੋਂ ਗੁਰੂ ਜੀ ਨੇੜੇ ਹੀ ਆਸਪਾਸ ਦੀਆਂ ਥਾਵਾਂ—ਸ਼ਿਕਾਰ ਘਾਟ, (ਜਿੱਥੇ ਗੁਰੂ ਜੀ ਸ਼ਿਕਾਰ ਲਈ ਜਾਇਆ ਕਰਦੇ ਸਨ), ਨਗੀਨਾ ਘਾਟ, (ਜਿੱਥੇ ਇੱਕ ਸਿੱਖ ਨੇ ਗੁਰੂ ਜੀ ਨੂੰ ਛੋਟੀ ਮੁਹਰ ਦੀ ਬਹੁ-ਕੀਮਤੀ ਛਾਪ ਭੇਟਾ ਕੀਤੀ ਸੀ ਤੇ ਗੁਰੂ ਜੀ ਨੇ ਉਹ ਦਰਿਆ ਵਿੱਚ ਵਗਾਹ ਮਾਰੀ ਸੀ), ਹੀਰਾ ਘਾਟ, (ਜਿੱਥੇ ਉਹਨਾਂ ਨੇ ਬਾਦਸ਼ਾਹ ਵੱਲੋਂ ਨੰਦੇੜ ਦੇ ਨਿਵਾਸ ਸਮੇਂ ਕੀਮਤੀ ਅੰਗੂਠੀ ਭੇਟ ਕੀਤੀ ਸੀ) ਤੇ ਉਸ ਥਾਂ ਤੇ ਰਹੇ ਜਿਸਨੂੰ ਹੁਣ 'ਸੰਗਤ ਸਾਹਿਬ" ਕਿਹਾ ਜਾਂਦਾ ਹੈ ਜਿੱਥੇ ਗੁਰੂ ਜੀ ਆਪਣੇ ਪੈਰੋਕਾਰਾਂ ਨੂੰ ਧਰਮ-ਸਿੱਖਿਆ ਦਿਆ ਕਰਦੇ ਸਨ ਤੇ ਗ੍ਰੰਥ ਸਾਹਿਬ ਦੀ ਵਿਆਖਿਆ ਕਰਿਆ ਕਰਦੇ ਸਨ।

ਜਦੋਂ ਗੁਰੂ ਸਾਹਿਬ ਸੰਗਤ ਸਾਹਿਬ ਠਹਿਰੇ ਸਨ, ਤਾਂ ਇੱਕ ਮੁਲਤਾਨੀ ਸਿੱਖ ਗੁਰੂ ਜੀ ਲਈ ਇੱਕ ਕਮਾਨ ਤੇ ਦੋ ਤੀਰ ਭੇਟਾ ਲੈ ਕੇ ਆਇਆ। ਉਹ ਬੜੇ ਖੁਸ਼ ਹੋਏ ਤੇ ਉਸ ਵਿੱਚੋਂ

ਇੱਕ ਤੀਰ ਚਲਾ ਕੇ ਕਮਾਨ ਦੀ ਪਰਖ ਕਰਨ ਲੱਗੇ। ਉਹਨਾਂ ਨੇ ਆਪਣੇ ਪੈਰੋਕਾਰ ਨੂੰ ਇਹ ਵੇਖ ਕੇ ਆਉਣ ਲਈ ਭੇਜਿਆ ਕਿ ਤੀਰ ਕਿੱਥੇ ਜਾ ਕੇ ਡਿੱਗਾ ਹੈ। ਉਹ ਥਾਂ ਬਾਰੇ ਦੱਸਣ ਪਿੱਛੋਂ ਗੁਰੂ ਜੀ ਨੇ ਕਿਹਾ ਕਿ ਇਸ ਅਸਥਾਨ ਤੇ ਹੀ ਤਾਂ ਉਹਨਾਂ ਦੇ ਨਿਵਾਸ ਕਰਨ ਦੀ ਇੱਛਾ ਹੈ। ਮੁਸਲਮਾਨਾਂ ਨੇ ਇਤਰਾਜ ਕੀਤਾ ਪਰ ਬਾਦਸ਼ਾਹ ਨੇ ਉਹ ਇਤਰਾਜ਼ ਰੱਦ ਕਰ ਦਿੱਤਾ ਤੇ ਗੁਰੂ ਜੀ ਨੂੰ ਉਸਨੇ ਉਹ ਜ਼ਮੀਨ ਭੇਟਾ ਕਰ ਦਿੱਤੀ। ਉਹ ਉਸ ਥਾਂ ਜਾ ਕੇ ਰਹਿਣ ਲੱਗੇ ਤੇ ਧਰਮ ਪ੍ਰਚਾਰ ਕਰਨ ਲੱਗੇ। ਇਸੇ ਅਸਥਾਨ ਤੇ ਮਗਰੋਂ ਗੁਰਦੁਆਰਾ (ਧਰਮ ਅਸਥਾਨ) ਦੀ ਉਸਾਰੀ ਕਰਵਾਈ ਗਈ।

ਕੁਝ ਸਮੇਂ ਪਿੱਛੋਂ ਇੱਕ ਪਠਾਨ ਆਇਆ ਤੇ ਘੋੜਿਆਂ ਦੀ ਕੀਮਤ ਵਜੋਂ 11000 ਰੁਪੈ ਮੰਗਣ ਲੱਗਾ ਜੋ ਉਸਨੇ ਉਹਨਾਂ ਨੂੰ ਲਿਆ ਕੇ ਦਿੱਤੇ ਸਨ। ਗੁਰੂ ਜੀ ਕੋਲ ਉਹਦਾ ਕਰਜ਼ ਦੇਣ ਲਈ ਕਾਫੀ ਪੈਸੇ ਨਹੀਂ ਸਨ। ਗੁਰੂ ਜੀ ਨੇ ਕਿਹਾ ਕਿ ਉਹਨਾਂ ਦੀ ਮ੍ਰਿਤੂ ਤੋਂ 30 ਸਾਲ ਪਿੱਛੋਂ ਜਦ ਸਿੱਖ ਤਾਕਤ ਵਿੱਚ ਆਉਣਗੇ ਤੱਦ ਪਠਾਨ ਗੁਰੂ ਵੱਲੋਂ ਦਿੱਤੀ ਰਸੀਦ ਵਿਖਾ ਕੇ ਸਿੱਖ ਆਗੂਆਂ ਤੋਂ 100 ਗੁਣਾਂ ਵਧੀਕ ਰਕਮ ਵਾਪਸ ਲੈ ਸਕੇਗਾ। ਸਿੱਖਾਂ ਨੇ ਉਹ ਕਰਜ਼ ਖੁਸ਼ਹਾਲੀ ਸਮੇਂ ਤੇ ਚੰਗੇਰੇ ਹਾਲਾਤ ਵਿੱਚ ਪਾਈ-ਪਾਈ ਅਦਾ ਕਰ ਦਿੱਤਾ।

## ਕਾਂਡ—76

ਗੁਰੂ ਜੀ ਨੇ ਆਪਣਾ ਅੰਤ ਸਮਾਂ ਨੇੜੇ ਅਨੁਭਵ ਕਰਕੇ ਸਾਹਿਬ ਕੌਰ ਜੀ ਨੂੰ ਉਹਦੀ ਸੌਂਕਣ ਸੁੰਦਰੀ ਜੀ ਕੋਲ ਭੇਜਣ ਦੀ ਇੱਛਾ ਜ਼ਾਹਿਰ ਕੀਤੀ, ਜਿਸਨੂੰ ਉਹ ਦੱਖਣ ਆਉਣ ਤੋਂ ਪਹਿਲਾਂ ਦਿੱਲੀ ਛੱਡ ਆਏ ਸਨ। ਉਹ ਜਾਣਦੇ ਸਨ ਕਿ ਉਹ ਉਹਦੀ ਮ੍ਰਿਤੂ ਦਾ ਸਦਮਾ ਸਹਿਨ ਨਹੀਂ ਕਰ ਸਕੇਗੀ। ਪਹਿਲਾਂ ਤੇ ਉਸਨੇ ਨਾਦੇੜ ਛੱਡ ਕੇ ਜਾਣ ਤੋਂ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਉਸਨੇ ਪ੍ਰਤਿੱਗਿਆ ਕੀਤੀ ਹੋਈ ਹੈ ਕਿ ਉਹ ਉਹਨਾਂ ਦੇ ਦਰਸ਼ਨ ਕੀਤੇ ਬਿਨਾਂ ਭੋਜਨ ਗ੍ਰਹਿਣ ਨਹੀਂ ਕਰੇਗੀ ਤੇ ਜੇ ਉਹ ਉਹਨਾਂ ਪਾਸੋਂ ਚਲੀ ਗਈ ਤਾਂ ਉਹ ਆਪਣੀ ਪ੍ਰਤਿੱਗਿਆ ਕਿਵੇਂ ਪੂਰੀ ਕਰੇਗੀ ? ਗੁਰੂ ਜੀ ਨੇ ਉਸਨੂੰ ਆਪਣੇ ਦਾਦਾ ਗੁਰੂ ਹਰਿਗੋਬਿੰਦ ਦੇ ਛੇ ਸ਼ਸ਼ਤਰ ਦਿੱਤੇ ਤੇ ਉਸਨੂੰ ਕਿਹਾ ਕਿ ਜਦੋਂ ਉਸ ਦੀ ਇੱਛਾ ਉਸਨੂੰ ਵੇਖਣ ਦੀ ਹੋਵੇ ਤਾਂ ਉਹ ਸ਼ਸ਼ਤਰਾਂ ਦੇ ਦਰਸ਼ਨ ਕਰ ਲਏ। ਇਸ ਪ੍ਰੇਰਨਾ ਤੇ ਹੋਰ ਉਤਸ਼ਾਹ ਦੇਣ ਨਾਲ ਆਖਰ ਗੁਰੂ ਜੀ ਨੇ ਉਸਨੂੰ ਜਾਣ ਲਈ ਰਾਜ਼ੀ ਕਰ ਲਿਆ। ਉਸ ਦੇ ਨਾਲ ਭਾਈ ਮਨੀ ਸਿੰਘ ਨੂੰ ਭੇਜਿਆ ਗਿਆ ਤੇ ਦੋਹਾਂ ਨੂੰ ਹਦਾਇਤ ਕੀਤੀ ਗਈ ਕਿ ਉਹ ਸੁੰਦਰੀ ਜੀ ਨੂੰ ਵੀ ਧੀਰਜ ਦੇਣ।

**ਗੁਰੂ ਜੀ ਕਿਵੇਂ ਜੋਤੀ ਜੋਤ ਸਮਾਏ ?**—ਪ੍ਰਚਲਤ ਸਿੱਖ ਬਿਰਤਾਂਤ ਇਹ ਹੈ ਕਿ ਗੁਰੂ ਜੀ ਦੀ ਮੌਤ ਪੈਂਦਾ ਖ਼ਾਂ ਦੇ ਪੋਤਰੇ ਗੁਲਖ਼ਾਂ ਵਲੋਂ ਗੁਰੂ ਜੀ ਦੇ ਛੁਰਾ ਮਾਰਨ ਨਾਲ ਹੋਈ ਸੀ ਕਿਉਂਕਿ ਗੁਰੂ ਹਰਿਗੋਬਿੰਦ ਜੀ ਹੱਥੋਂ ਉਹਦਾ ਦਾਦਾ ਮਾਰਿਆ ਗਿਆ ਸੀ ਤੇ ਉਹ ਉਹਦੀ ਮੌਤ ਦਾ ਬਦਲਾ ਲੈਣਾ ਚਾਹੁੰਦਾ ਸੀ। ਵਧੇਰੇ ਮੰਨਣਯੋਗ ਬਿਰਤਾਂਤ ਉਹ ਹੈ ਜੋ "ਬਹਾਦਰ ਸ਼ਾਹ ਦਾ ਇਤਿਹਾਸ" ਦੇ ਇੱਕ ਸੰਸਕਰਣ ਵਿੱਚ ਦਿੱਤਾ ਗਿਆ ਹੈ, ਜੋ ਇੰਝ ਹੈ : ਗੁਰੂ ਜੀ ਦਾ ਸੰਸਾਰੀ ਵਿਅਕਤੀਆਂ, ਕੱਟੜ ਧਰਮ-ਪੰਥੀਆਂ ਤੇ ਲਗਭਗ ਭਿੰਨ-ਭਿੰਨ ਪ੍ਰਕਾਰ ਦੇ ਲੋਕਾਂ ਨੂੰ ਉਪਦੇਸ਼ ਦੇਣ ਦਾ ਸੁਭਾਅ ਸੀ। ਇੱਕ ਦਿਨ ਇੱਕ ਅਫਗਾਨ ਜੋ ਆਮ ਹੀ ਸੰਗਤ ਵਿੱਚ ਆਇਆ ਕਰਦਾ ਸੀ, ਗੁਰੂ ਜੀ ਨੂੰ ਬੜੇ ਧਿਆਨ ਨਾਲ ਸੁਣ ਰਿਹਾ ਸੀ ਜਦੋਂ ਗੁਰੂ ਜੀ ਨੇ ਕੁਝ ਐਸੇ ਸ਼ਬਦ ਕਹੇ ਜੋ ਪਠਾਨ ਨੂੰ ਨਾਪਸੰਦ ਤੇ ਚੁਭਵੇਂ ਲੱਗੇ। ਅਫਗਾਨ ਨੂੰ ਗੁੱਸਾ ਆ ਗਿਆ ਤੇ ਗੁਰੂ ਜੀ ਦੀ ਪਦਵੀ ਤੇ ਮਹੱਤਤਾ ਦੇ ਬਾਵਜੂਦ ਉਸਨੇ ਦੋ ਤਿੰਨ ਖੰਜਰ ਮਾਰ ਦਿੱਤੇ।

ਬਾਦਸ਼ਾਹ ਨੇ ਇਹ ਹਿੰਸਕ ਕਾਰਵਾਈ ਬਾਰੇ ਸੁਣਦਿਆਂ ਆਪਣੇ ਪ੍ਰਬੀਨ ਜਰਾਹ ਗੁਰੂ ਜੀ ਦੇ ਜ਼ਖ਼ਮਾਂ ਦੇ ਇਲਾਜ ਲਈ ਭੇਜ ਦਿੱਤੇ ਤੇ ਉਹਨਾਂ ਨੇ ਆਪਣਾ ਕਰਤੱਵ ਇਸ ਤਰ੍ਹਾਂ ਕੁਸ਼ਲਤਾ ਨਾਲ ਕੀਤਾ ਕਿ ਗੁਰੂ ਜੀ ਦੇ ਜ਼ਖ਼ਮ ਦੋ ਹਫਤਿਆਂ 'ਚ ਹੀ ਠੀਕ ਹੋ ਗਏ ਤੇ ਉਸ ਪਿੱਛੋਂ ਜਰਾਹ ਚਲੇ ਗਏ ਕਿਉਂਕਿ ਉਹਨਾਂ ਦੀ ਲੋੜ ਨਹੀਂ ਰਹੀ ਸੀ। ਕੁਝ ਦੇਰ ਪਿੱਛੋਂ

ਬਾਦਸ਼ਾਹ ਨੇ ਫਿਰ ਗੁਰੂ ਜੀ ਦੀ ਸਿਹਤ ਬਾਰੇ ਪੁੱਛੇ ਗਿੱਛ ਕਰਨ ਲਈ ਕਿਸੇ ਨੂੰ ਭੇਜਿਆ ਤੇ ਉਸ ਰਾਹੀਂ ਤੋਹਫ਼ੇ ਵੀ ਭੇਜੇ ਜਿਹਨਾਂ ਵਿੱਚ ਦੋ ਕਮਾਨਾਂ ਵੀ ਸਨ। ਫਿਰ ਇਹ ਚਰਚਾ ਸ਼ੁਰੂ ਹੋ ਗਈ ਕਿ ਕੀ ਗੁਰੂ ਜੀ ਕਮਾਨਾਂ ਚਿਲ੍ਹੇ ਚੜ੍ਹਾ ਸਕਦੇ ਹਨ ਜਾਂ ਨਹੀਂ। ਇਸ ਪਿੱਛੋਂ ਗੁਰੂ ਜੀ ਨੇ ਇੱਕ ਕਮਾਨ ਉਠਾਈ ਤੇ ਇਸਨੂੰ ਚਿਲ੍ਹੇ ਚੜ੍ਹਾਉਣ ਲੱਗੇ ਜਿਸ ਨਾਲ ਜ਼ਖ਼ਮ ਜੋ ਪੂਰੀ ਤਰ੍ਹਾਂ ਠੀਕ ਨਹੀਂ ਹੋਏ ਸਨ, ਖੁਲ੍ਹ ਗਏ। ਲਹੂ ਜ਼ੋਰ ਦੀ ਵਗ ਤੁਰਿਆ। ਗੁਰੂ ਜੀ ਦੇ ਸੇਵਕਾਂ ਨੇ ਜ਼ਖ਼ਮ ਤਾਂ ਬੰਨ੍ਹ ਦਿੱਤਾ, ਪ੍ਰੰਤੂ ਹੁਣ ਇਹ ਲਾ-ਇਲਾਜ ਸੀ।

ਗੁਰੂ ਜੀ ਨੇ ਪੰਜ ਸੌ ਰੁਪੈ ਕੜਾਹ ਪ੍ਰਸ਼ਾਦ ਦੇ ਤਿਆਰ ਕਰਕੇ ਵਰਤਾਉਣ ਲਈ ਵੱਖ ਰਾਖਵੇਂ ਕਰ ਦਿੱਤੇ, ਤੇ 100 ਰੁਪੈ ਚੰਦਨ ਦੀ ਲੱਕੜੀ ਤੇ ਹੋਰ ਕਿਰਿਆ ਕਰਮ ਸਬੰਧੀ ਰਸਮਾਂ ਲਈ ਵਸਤਾਂ ਖਰੀਦਣ ਲਈ ਵੱਖ ਕਰ ਦਿੱਤੇ। ਸਿੱਖ ਜਦੋਂ ਆਏ ਤਾਂ ਉਹ ਕਹਿਣ ਲੱਗੇ ਕਿ ਉਹ ਉਹਨਾਂ ਦੇ ਹੁੰਦਿਆਂ ਤਾਂ ਉਹਨਾਂ ਕੋਲੋਂ ਅਗਵਾਈ ਪ੍ਰਾਪਤ ਕਰ ਲੈਂਦੇ ਸਨ, ਪਰ ਆਪ ਦੇ ਜਾਣ ਬਾਦ ਵੀ ਉਹਨਾਂ ਨੂੰ ਉਪਦੇਸ਼ਾਂ ਦੀ ਲੋੜ ਰਹੇਗੀ ਜਿਹਨਾਂ ਨਾਲ ਉਹਨਾਂ ਨੂੰ ਮੁਕਤੀ ਮਾਰਗ-ਦਰਸ਼ਨ ਪ੍ਰਾਪਤ ਹੋ ਸਕੇ ਤੇ ਜਿਸ ਨਾਲ ਪਿੱਛੋਂ ਉਹਨਾਂ ਦੀ ਸਿਮ੍ਰਤੀ ਰਹੇ। ਗੁਰੂ ਜੀ ਨੇ ਉੱਤਰ ਦਿੱਤਾ, "ਐ ਪਿਆਰੇ ਖ਼ਾਲਸਾ ਜੀ, ਰੱਬੀ ਹੁਕਮ ਨੂੰ ਰੋਕਿਆ ਨਹੀਂ ਜਾ ਸਕਦਾ। ਜੋ ਪੈਦਾ ਹੋਇਆ ਹੈ, ਉਸਨੇ ਅੰਤ ਅਕਾਲ ਚਲਾਣਾ ਕਰਨਾ ਹੀ ਹੈ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ, "ਜੋ ਅਸੀਂ ਦੇਖਦੇ ਹਾਂ ਸਭ ਵਿਨਸਣਹਾਰ ਹੈ।" ਰਾਤ-ਦਿਨ ਤਾਂ ਸਮੇਂ ਨੂੰ ਪ੍ਰਗਟਾਉਣ ਮਾਤਰ ਹੀ ਹਨ। ਅਕਾਲ ਪੁਰਖ ਹੀ ਸਦੀਵ ਕਾਲ ਹੈ। ਦੂਸਰੀਆਂ ਸਭ ਵਸਤਾਂ ਭਾਵੇਂ ਕਿਤਨੀਆਂ ਪਵਿੱਤਰ ਤੇ ਪ੍ਰਤਿਸ਼ਠਾਵਾਨ ਹਨ, ਇੱਥੋਂ ਚਲਾਇਮਾਨ ਹੋ ਜਾਂਦੀਆਂ ਹਨ ਜਦੋਂ ਉਹਨਾਂ ਦੀ ਆਖਰੀ ਨਿਸ਼ਚਤ ਘੜੀ ਆ ਪਹੁੰਚਦੀ ਹੈ ਕਿਉਂਕਿ ਪੰਜ-ਭੌਤਿਕ ਸਰੀਰ ਵੀ ਮੂਲ-ਸਿਧਾਂਤ ਤੋਂ ਬਾਹਰ ਨਹੀਂ ਹੈ। ਇਹ ਸੰਸਾਰ ਜੋ ਪੰਜ ਤੱਤਾਂ ਦਾ ਬਣਿਆ ਹੋਇਆ ਹੈ ਮੌਤ ਦੀ ਗ੍ਰਾਹੀ ਹੈ। ਜਦੋਂ ਤੱਤ ਖਿੰਡ ਜਾਣ ਤਾਂ ਤਾਣਾ ਬਾਣਾ ਕਿਵੇਂ ਰਹਿ ਸਕਦਾ ਹੈ ? ਕਰਤਾਰ ਜੋ ਪਾਲਣਹਾਰ ਹੈ, ਉਹੀ ਅਮਰ ਹੈ। ਬ੍ਰਹਮਾ, ਸ਼ਿਵ, ਵਿਸ਼ਨੂੰ ਤੇ ਹਿੰਦੂਆਂ ਦੇ ਹੋਰ ਸਭ ਦੇਵਤੇ ਆਪਣੇ ਆਪਣੇ ਸਮੇਂ ਤੇ ਵਿਨਸ ਗਏ। ਆਦਮੀ ਕੀਹਦੇ ਪਾਣੀਹਾਰ ਹੈ ? ਇਸ ਲਈ ਪਿਆਰੇ ਮਿੱਤਰੋ, ਇਸ ਟੁੱਟਣਹਾਰ ਸਰੀਰ ਨਾਲ ਮੋਹ ਕਰਨ ਦਾ ਕੋਈ ਲਾਭ ਨਹੀਂ ਹੈ। ਇਹ ਗੱਲ ਸਦਾ ਚੇਤੇ ਰੱਖੋ ਕਿ ਅਬਿਨਾਸੀ ਪ੍ਰਭੂ ਜਿਸਦੇ ਤੱਤ ਸਦੀਵਤਾ, ਸਰਬੱਗਤਾ ਤੇ ਖੁਸ਼ੀ ਹਨ ਤੁਹਾਡੇ ਵਿੱਚ ਪ੍ਰਕਾਸ਼ਮਾਨ ਰਹਿਣ। ਇਸ ਲਈ ਸਦਾ ਚੜ੍ਹਦੀ ਕਲਾ 'ਚ ਰਹੋ ਤੇ ਕਦੇ ਵੀ ਮਾਤਮ ਨਾ ਕਰੋ। ਪ੍ਰਮਾਤਮਾ ਸਦਾ ਉਹੀ ਹੈ। ਨਾ ਹੀ ਬੁੱਢਾ ਹੁੰਦਾ ਹੈ ਨਾ ਜੁਆਨ। ਨਾ ਉਹ ਜਨਮ ਲੈਂਦਾ ਹੈ ਨਾ ਉਹਦਾ ਅੰਤ ਹੁੰਦਾ ਹੈ। ਨਾ ਉਸ ਨੂੰ ਦੁੱਖ ਹੁੰਦਾ ਹੈ ਨਾ ਉਹ ਕੰਗਾਲ ਹੁੰਦਾ ਹੈ। ਇਹ ਸਮਝ ਲਵੋ ਕਿ ਸੱਚਾ ਪ੍ਰਭੂ ਸਾਡੇ ਵਿੱਚ ਪੁਰਖ ਦੇ ਰੂਪ ਵਿੱਚ ਵਿਦਮਾਨ ਹੈ। ਜੋ ਪ੍ਰਾਣੀ ਸਰੀਰ ਦੇ ਘੁਮੰਡ ਵਿੱਚ ਗ੍ਰਸੇ ਹੁੰਦੇ ਹਨ ਉਹ ਸਦਾ ਦੁਖੀ ਰਹਿੰਦੇ ਹਨ। ਦਿਨ ਰਾਤ ਮੋਹ ਤੇ ਘ੍ਰਿਣਾ ਦਾ ਸ਼ਿਕਾਰ ਹੁੰਦੇ ਹਨ। ਸਦਾ ਹੀ ਮਾਰੂ ਪਾਪਾਂ ਵਿੱਚ ਉਲਝੇ ਤੇ ਫਸੇ ਹੋਣ ਕਾਰਨ ਉਹ ਆਪਸੀ ਦੁਸ਼ਮਣੀ ਕਾਰਨ ਨਸ਼ਟ ਹੋ ਜਾਂਦੇ ਹਨ ਤੇ ਨਰਕਾਂ ਦੇ ਅਧਿਕਾਰੀ ਹੁੰਦੇ ਹਨ। ਫਿਰ ਵੀ ਗੁਰੂ ਇਹਨਾਂ ਪ੍ਰਾਣੀਆਂ ਨਾਲ ਪ੍ਰੇਮ ਕਾਰਨ ਉਹਨਾਂ ਨੂੰ ਮੁਕਤੀ ਦੁਆਉਣ ਲਈ

ਜਨਮ ਲੈਂਦਾ ਹੈ। ਉਸ ਨੇ ਉਹਨਾਂ ਨੂੰ ਨਾਮ ਦਾ ਉਪਦੇਸ਼ ਦਿੱਤਾ ਹੈ ਤੇ ਉਹਨਾਂ ਦੇ ਧੰਨਭਾਗ ਹਨ ਜਿਹਨਾਂ ਉਸ ਦੀ ਸਿੱਖਿਆ ਲੈ ਕੇ ਮਨ 'ਚ ਵਸਾਈ ਹੋਈ ਹੈ। ਇੰਝ ਕਰਕੇ ਉਹ ਆਪ ਵੀ ਤੇ ਦੂਸਰਿਆਂ ਨੂੰ ਵੀ ਸੰਸਾਰ ਦੇ ਭਵ-ਸਾਗਰ ਤੋਂ ਪਾਰ ਤਰਾ ਲੈ ਜਾਂਦੇ ਹਨ। ਜਿਵੇਂ ਔੜ ਪਿੱਛੋਂ ਮੇਘ ਵਰ੍ਹਦਾ ਹੈ ਤੇ ਹਰ ਪਾਸੇ ਲਹਿਰ ਬਹਿਰ ਹੋ ਜਾਂਦੀ ਹੈ ਜਿਵੇਂ ਹੀ ਗੁਰੂ ਮਨੁੱਖਤਾ ਨੂੰ ਦੁਖੀ ਵੇਖ ਕੇ ਤੇ ਖੁਸ਼ੀਆਂ ਦੀ ਤਾਂਘ ਵਿੱਚ ਭਟਕਦੇ ਵੇਖਕੇ ਉਹਨਾਂ ਦੇ ਦੁੱਖ ਹਰਨ ਤੇ ਖੁਸ਼ੀਆਂ ਦੀ ਬਖਸ਼ਿਸ਼ ਕਰਨ ਲਈ ਆਪਣੀ ਸਿੱਖਿਆ ਦਿੰਦੇ ਹਨ। ਜਿਵੇਂ ਜਿੱਥੇ ਮੀਂਹ ਪੈਂਦਾ ਹੈ, ਉੱਥੇ ਹੀ ਪਾਣੀ ਰਹਿੰਦਾ ਹੈ। ਤਿਵੇਂ ਗੁਰੂ ਦੀ ਸਿੱਖਿਆ ਸਦਾ ਉਹਦੇ ਸੇਵਕਾਂ ਦੇ ਮਨ ਵਿੱਚ ਨਿਵਾਸ ਕਰਦੀ ਹੈ। ਜੋ ਸਿੱਖ ਸੱਚੇ ਪਾਤਿਸ਼ਾਹ ਨੂੰ ਪਿਆਰ ਕਰਦੇ ਹਨ, ਉਹਨਾਂ ਨੂੰ ਉਹ ਵੀ ਪ੍ਰੇਮ ਕਰਦਾ ਹੈ। ਖ਼ਾਲਸਾ ਜੀ, ਸਦਾ 'ਸਤਿਨਾਮ' ਦਾ ਜਾਪ ਕਰੋ। ਗੁਰੂ ਨੇ ਤੁਹਾਨੂੰ ਸ਼ਸ਼ਤਰਧਾਰੀ ਬਣਾਇਆ ਹੈ ਤਾਂ ਜੋ ਤੁਹਾਡੇ ਲਈ ਬਾਦਸ਼ਾਹੀ ਪ੍ਰਾਪਤ ਹੋ ਸਕੇ। ਜੋ ਯੁੱਧ ਵਿੱਚ ਮਾਰੇ ਗਏ ਉਹ ਸਦੀਵੀ ਆਨੰਦ ਪ੍ਰਾਪਤ ਕਰ ਗਏ ਹਨ। ਮੈਂ ਤੁਹਾਨੂੰ ਅਕਾਲਪੁਰਖ ਦੇ ਲੜ ਲਾ ਦਿੱਤਾ ਹੈ ਤੇ ਉਹਦੇ ਸਪੁਰਦ ਕਰ ਦਿੱਤਾ ਹੈ। ਗ੍ਰੰਥ ਸਾਹਿਬ ਦਾ ਪਾਠ ਕਰੋ, ਜਾਂ ਪਾਠ ਸੁਣੋ ਤਾਂ ਤੁਹਾਡੇ ਮਨ ਨੂੰ ਧਰਵਾਸ ਮਿਲੇਗਾ ਤੇ ਤੁਸੀਂ ਨਿਰਸੰਦੇਹ ਗੁਰੂ ਦੇ ਸਵਰਗ ਧਾਮ ਵਿੱਚ ਨਿਵਾਸ ਪ੍ਰਾਪਤ ਕਰੋਗੇ। ਜੋ ਸਤਿਨਾਮ ਜਪਦੇ ਹਨ ਉਹਨਾਂ ਦਾ ਜੀਵਨ ਉਪਯੋਗੀ ਹੁੰਦਾ ਹੈ ਤੇ ਜਦੋਂ ਉਹ ਏਥੋਂ ਜਾਂਦੇ ਹਨ ਤਾਂ ਸਦੀਵੀ ਖੁਸ਼ੀ ਦੇ ਘਰ ਦਾਖਲ ਹੁੰਦੇ ਹਨ।"

ਜਦੋਂ ਸਿੱਖ ਗੁਰੂ ਜੀ ਪਾਸ ਅੰਤਿਮ ਵਿਦਾਈ ਸਮੇਂ ਆਏ ਤਾਂ ਉਹਨਾਂ ਨੇ ਗੁਰੂ ਜੀ ਤੋਂ ਪੁੱਛਿਆ ਕਿ ਉਹਨਾਂ ਦਾ ਉੱਤਰਾਧਿਕਾਰੀ ਕੌਣ ਹੈ। ਉਸਨੇ ਉੱਤਰ ਦਿੱਤਾ, "ਮੈਂ ਤੁਹਾਨੂੰ ਅਕਾਲਪੁਰਖ ਦੇ ਸਪੁਰਦ ਕਰ ਦਿੱਤਾ ਹੈ। ਸਦਾ ਉਸਦੀ ਰੱਖਿਆ ਅਧੀਨ ਰਹੋ ਤੇ ਹੋਰ ਕਿਸੇ ਤੇ ਭਰੋਸਾ ਨਾ ਕਰੋ। ਜਿੱਥੇ ਪੰਜ ਸਿੱਖ ਹੋਣਗੇ, ਜੋ ਗੁਰੂ ਦੀ ਸਿੱਖਿਆ ਅਨੁਸਾਰ ਚਲਦੇ ਹਨ ਤਾਂ ਸਮਝ ਲਓ ਕਿ ਮੈਂ ਉੱਥੇ ਹਾਜ਼ਰ ਹਾਂ ਜੋ ਉਹਨਾਂ ਦੀ ਸੇਵਾ ਕਰੇਗਾ, ਫਲ ਪ੍ਰਾਪਤ ਕਰੇਗਾ—ਉਹਦੀਆਂ ਸਭ ਇੱਛਾਵਾਂ ਪੂਰੀਆਂ ਹੋ ਜਾਣਗੀਆਂ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਭ ਗੁਰੂ ਸਾਹਿਬਾਨ ਦੇ ਇਤਿਹਾਸ ਦਾ ਅਧਿਐਨ ਕਰੋ। ਹੁਣ ਤੋਂ ਅੱਗੇ ਗੁਰੂ ਖ਼ਾਲਸਾ ਹੈ ਤੇ ਖ਼ਾਲਸਾ ਗੁਰੂ। ਮੈਂ ਆਪਣੀਆਂ ਸਰੀਰਕ ਤੇ ਬੌਧਿਕ ਸ਼ਕਤੀਆਂ ਦਾ ਪ੍ਰਵੇਸ਼ ਗ੍ਰੰਥ ਸਾਹਿਬ ਤੇ ਖ਼ਾਲਸੇ ਵਿੱਚ ਕਰ ਦਿੱਤਾ ਹੈ। ਇਸ ਪਿੱਛੋਂ ਗੁਰੂ ਜੀ ਨੇ ਇਸ਼ਨਾਨ ਕੀਤਾ ਤੇ ਵਸਤਰ ਬਦਲੇ। ਫਿਰ ਉਹਨਾਂ ਨੇ ਜਪੁਜੀ ਦਾ ਪਾਠ ਕਰਕੇ ਅਰਦਾਸ ਕੀਤੀ। ਇੰਝ ਕਰਦਿਆਂ ਹੀ ਉਹਨਾਂ ਹਿਦਾਇਤ ਕੀਤੀ ਕਿ ਉਹਨਾਂ ਦੇ ਨਾਮ ਤੇ ਦਾਨ ਵਜੋਂ ਕੋਈ ਕੱਪੜੇ ਆਦਿ ਨਾ ਦਿੱਤੇ ਜਾਣ। ਫਿਰ ਉਹਨਾਂ ਕਮਰਕੱਸਾ ਕੀਤਾ, ਮੋਢੇ ਤੇ ਕਮਾਨ ਪਾਈ ਤੇ ਹੱਥ ਵਿੱਚ ਬੰਦੂਕ ਉਠਾਈ। ਉਹਨਾਂ ਨੇ ਗ੍ਰੰਥ ਸਾਹਿਬ ਦਾ ਪਰਕਾਸ਼ ਕੀਤਾ, ਪੰਜ ਪੈਸੇ ਤੇ ਨਾਰੀਅਲ ਲੈ ਕੇ ਆਪਣੇ ਉੱਤਰਾਧਿਕਾਰੀ ਵਜੋਂ ਗ੍ਰੰਥ ਸਾਹਿਬ ਨੂੰ ਨਮਸਕਾਰ ਕੀਤੀ। ਫਿਰ ਮੂੰਹੋਂ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ ਉਚਾਰ ਕੇ' ਪਵਿੱਤਰ ਗ੍ਰੰਥ ਦੀ ਪਰਿਕਰਮਾ ਕੀਤੀ ਤੇ ਕਿਹਾ, "ਪਿਆਰੇ ਖ਼ਾਲਸਾ ਜੀ, ਜਿਸਨੇ ਮੇਰੇ ਦਰਸ਼ਨ ਕਰਨੇ ਹੋਣ, ਗੁਰੂ ਗ੍ਰੰਥ ਵਿੱਚੋਂ ਕਰੋ। ਗ੍ਰੰਥ ਸਾਹਿਬ ਦਾ ਹੁਕਮ ਪਰਵਾਨ ਕਰੋ।

ਇਹ ਗੁਰੂ ਦਾ ਪ੍ਰਗਟ ਰੂਪ ਹੈ। ਜਿਸਦੀ ਇੱਛਾ ਮੈਨੂੰ ਮਿਲਣ ਦੀ ਹੈ, ਉਹ ਉਹਦੇ ਸ਼ਬਦਾਂ ਦੀ ਕਮਾਈ ਕਰੇ।"

ਗੁਰੂ ਜੀ ਤੰਬੂ ਲਾ ਕੇ ਵਲੇ ਹੋਏ ਅਸਥਾਨ ਤੇ ਗਏ ਜਿੱਥੇ ਉਹਨਾਂ ਦੀ ਚਿਤਾ ਤਿਆਰ ਕੀਤੀ ਗਈ ਸੀ। ਰਾਤ ਦੇ ਆਖਰੀ ਪਹਿਰ-ਇੱਕ ਘੜੀ ਦਿਨ ਚੜ੍ਹਨ ਤੋਂ ਪਹਿਲਾਂ, ਉਹ ਚਿਤਾ ਤੇ ਲੇਟ ਗਏ ਤੇ ਭਾਈ ਸੰਤੋਖ ਸਿੰਘ ਤੋਂ ਬਿਨਾਂ, ਜੋ ਉਹਨਾਂ ਦਾ ਬਹੁਤ ਪ੍ਰੇਮੀ ਸੀ, ਸਭ ਨੂੰ ਹਿਦਾਇਤ ਕੀਤੀ ਕਿ ਉਹ ਆਪਣੇ-ਆਪਣੇ ਘਰਾਂ ਨੂੰ ਚਲੇ ਜਾਣ। ਫਿਰ ਉਹਨਾਂ ਨੇ ਆਪਣੇ ਆਖਰੀ ਸੇਵਕ ਨੂੰ ਆਪਣਾ ਆਖਰੀ ਹੁਕਮ ਸੁਣਾਇਆ, "ਲੰਗਰ ਸਦਾ ਖੁੱਲ੍ਹਾ ਰੱਖੋ ਤੇ ਇਸ ਨੂੰ ਚਲਾਉਣ ਲਈ ਭੇਟਾ ਲਵੋ। ਜੇ ਕੋਈ ਮੇਰੇ ਸਤਿਕਾਰ ਵਿੱਚ ਸਮਾਧ ਉਸਾਰੇਗਾ ਉਸਦਾ ਵੰਸ਼ ਨਾਸ਼ ਹੋ ਜਾਵੇਗਾ।" ਭਾਈ ਸੰਤੋਖ ਸਿੰਘ ਨੇ ਕਿਹਾ ਕਿ ਨੰਦੇੜ ਵਿੱਚ ਸਿੱਖਾਂ ਦੀ ਗਿਣਤੀ ਬਹੁਤ ਥੋੜ੍ਹੀ ਹੈ ਤੇ ਭੇਟਾ ਕਿਵੇਂ ਪ੍ਰਾਪਤ ਹੋਵੇਗੀ ? ਗੁਰੂ ਜੀ ਨੇ ਕਿਹਾ, "ਭਾਈ ਸੰਤੋਖ ਸਿੰਘ ਸੰਤੋਖ ਕਰ। ਮੇਰਾ ਬੜਾ ਉੱਘਾ ਸਿੱਖ ਏਥੇ ਆਵੇਗਾ ਤੇ ਬਹੁਤ ਜ਼ਿਆਦਾ ਭੇਟਾ ਦੇਵੇਗਾ। ਗੁਰੂ ਨਾਨਕ ਦੀ ਮਿਹਰ ਨਾਲ ਸਭ ਕੁਝ ਪ੍ਰਾਪਤ ਹੋਵੇਗਾ। ਫਿਰ ਉਸਨੇ ਧਰਮ ਦੇ ਬਾਨੀ ਦੀ ਰੂਹਾਨੀ ਰਹਿਮਤ ਦੇ ਧੰਨਵਾਦ ਵਜੋਂ ਇੱਕ ਫਾਰਸੀ ਦੋਹਾ ਉਚਾਰਿਆ ਜੋ ਇਸ ਤਰ੍ਹਾਂ ਹੈ :

*ਦੇਗ ਓ ਤੇਗ ਓ ਫਤਿਹ ਨੁਸਰਤ ਬੇਦਰੰਗ।*

*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।*

ਇਹ ਕਹਿ ਕੇ ਗੁਰੂ ਜੀ ਨੇ ਆਪਣੇ ਪ੍ਰਾਣ ਤਿਆਗ ਦਿੱਤੇ। ਸਿੱਖਾਂ ਨੇ ਉਹਨਾਂ ਦੀਆਂ ਆਖਰੀ ਰਸਮਾਂ ਦੀ ਉਵੇਂ ਤਿਆਰੀ ਕੀਤੀ ਜਿਵੇਂ ਉਹਨਾਂ ਨੂੰ ਹਦਾਇਤ ਕੀਤੀ ਗਈ ਸੀ। 'ਕੀਰਤਨ ਸੋਹਿਲਾ' ਦਾ ਪਾਠ ਕੀਤਾ ਗਿਆ ਤੇ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਅਜੇ ਗੁਰੂ ਜੀ ਦਾ ਸ਼ੋਕ ਮਨਾਇਆ ਹੀ ਜਾ ਰਿਹਾ ਸੀ ਤਾਂ ਇੱਕ ਸੰਨਿਆਸੀ ਆ ਕੇ ਕਹਿਣ ਲੱਗਾ, "ਤੁਸੀਂ ਸਮਝਦੇ ਹੋ ਗੁਰੂ ਚਲਾਣਾ ਕਰ ਗਿਆ ਹੈ। ਮੈਂ ਅੱਜ ਹੀ ਉਸਨੂੰ ਕੁਮੈਤ ਘੋੜੇ ਤੇ ਸਵਾਰ ਹੋ ਕੇ ਜਾਂਦਿਆਂ ਵੇਖਿਆ ਹੈ। ਜਦੋਂ ਮੈਂ ਉਸਨੂੰ ਨਮਸਕਾਰ ਕੀਤੀ ਤਾਂ ਉਸ ਕਿਹਾ, "ਹੇ ਸੰਨਿਆਸੀ, ਇਧਰ ਆ, ਮੈਂ ਤੈਨੂੰ ਵੇਖਣਾ ਚਾਹੁੰਦਾ ਹਾਂ। ਮੈਨੂੰ ਬੜੀ ਖੁਸ਼ੀ ਹੈ ਕਿ ਮੈਂ ਆਖਰੀ ਮੌਕੇ ਤੇ ਤੇਰੇ ਦਰਸ਼ਨ ਕਰ ਲਏ ਹਨ।" ਮੈਂ ਫਿਰ ਪੁੱਛਿਆ ਕਿ ਕਿਧਰ ਚਾਲੇ ਪਾ ਰਹੇ ਹੋ। ਉਹ ਮੁਸਕਰਾਏ ਤੇ ਕਹਿਣ ਲੱਗੇ ਕਿ 'ਉਹ ਜੰਗਲ ਵਿੱਚ ਸਿਕਾਰ ਦੀ ਮੁਹਿੰਮ ਤੇ ਜਾ ਰਹੇ ਹਨ। ਉਹਦੇ ਹੱਥ ਵਿੱਚ ਕਮਾਨ ਸੀ ਤੇ ਉਸਦੇ ਤੀਰ ਭੱਥੇ ਵਿੱਚ ਲੱਕ ਨਾਲ ਬੱਧੇ ਹੋਏ ਸਨ।'

ਜਦੋਂ ਸਿੱਖਾਂ ਨੇ ਇਹ ਕਥਨ ਸੁਣਿਆ ਤਾਂ ਉਹ ਇਸ ਸਿੱਟੇ ਤੇ ਪੁੱਜੇ ਕਿ ਸਭ ਗੁਰੂ ਜੀ ਦੀ ਖੇਡ ਹੈ, ਉਹ ਨਿਰੰਤਰ ਆਨੰਦ ਦੀ ਅਵਸਥਾ ਵਿੱਚ ਹਨ ਤੇ ਜਦੋਂ ਉਸਨੂੰ ਕੋਈ ਯਾਦ ਕਰਦਾ ਹੈ ਉਹ ਦਰਸ਼ਨ ਦੇ ਦਿੰਦਾ ਹੈ। ਉਹ ਸੰਸਾਰ ਵਿੱਚ ਕੇਵਲ ਆਪਣਾ ਧਰਮ ਚਲਾਉਣ ਤੇ ਦੁਨੀਆਂ ਦੇ ਦੁੱਖ ਦੂਰ ਕਰਨ ਆਏ ਸਨ। ਇਸ ਲਈ ਜਿਹੜਾ ਗੁਰੂ ਸਣੇ ਸਰੀਰ ਸਵਰਗ ਸਿਧਾਰ ਜਾਵੇ ਉਸਦਾ ਮਾਤਮ ਨਹੀਂ ਮਨਾਉਣਾ ਚਾਹੀਦਾ। ਉਹਦੀ ਚਿਤਾ

'ਚੋਂ ਰਾਖ ਇਕੱਠੀ ਕੀਤੀ ਗਈ ਤੇ ਉਹਨਾਂ ਉਪਰ ਥੜ੍ਹਾ ਬਣਾ ਦਿੱਤਾ ਗਿਆ। 'ਖ਼ਾਲਸਾ ਪੰਥ', ਜਿਸਨੂੰ ਗੁਰੂ ਜੀ ਨੇ ਗੁਰਿਆਈ ਸੌਂਪੀ ਸੀ, ਨੇ ਕਿਹਾ ਕਿ ਜੋ ਇਸ ਅਸਥਾਨ ਦੀ ਯਾਤਰਾ ਕਰਨਗੇ, ਉਹਨਾਂ ਨੂੰ ਰੂਹਾਨੀ ਸਕੂਨ ਜਾਂ ਫਲ ਮਿਲੇਗਾ।

ਗੁਰੂ ਜੀ ਆਪਣੇ ਮਾਤ ਲੋਕ ਦੀ ਜਿੱਤ ਹਾਰ ਦਾ ਨਜ਼ਾਰਾ ਵੇਖਦੇ ਹੋਏ ਕੱਤਕ ਸ਼ੁਦੀ ਪੰਜ ਨੂੰ ਸੰਮਤ 1765 (1708 ਈ.) 33 ਸਾਲ ਸਿੱਖਾਂ ਉਪਰ ਦੈਵੀ ਤੇ ਦੁਨਿਆਵੀ ਬਾਦਸ਼ਾਹਤ ਕਰਕੇ ਤੇ 14 ਮਹੀਨੇ 10 ਦਿਨ ਨੰਦੇੜ ਵਿੱਚ ਰਹਿਕੇ ਚਲਾਣਾ ਕਰ ਗਏ।

ਨੰਦੇੜ ਸਾਹਿਬ ਵਿਖੇ ਸਿੱਖਾਂ ਦੇ ਗੁਰਦੁਆਰੇ ਨੂੰ ਅਬਚਲ ਨਗਰ ਕਿਹਾ ਜਾਂਦਾ ਹੈ ਤੇ ਇਸਦੀ ਇਮਾਰਤ ਪ੍ਰਭਾਵਸ਼ਾਲੀ ਬਣਾਵਟ ਵਾਲੀ ਹੈ ਜਿਸਦੇ ਦੋ ਮੀਨਾਰ ਤੇ ਇੱਕ ਕਲਸ ਹੈ। ਇਸਦਾ ਅੰਦਰੂਨੀ ਭਾਗ ਗੁਰੂ ਜੀ ਦੇ ਜੀਵਨ ਚਰਿੱਤਰ ਦੀਆਂ ਸੈਨਿਕ ਗਤੀਵਿਧੀਆਂ ਦੇ ਉਪਕਰਣਾਂ ਦੇ ਪ੍ਰਤੀਕਾਂ ਵਾਲੀ ਦੀਵਾਰ ਨਾਲ ਘਿਰਿਆ ਹੋਇਆ ਹੈ। ਇਹ ਭਵਨ ਮਹਾਰਾਜਾ ਰਣਜੀਤ ਸਿੰਘ ਨੇ 1832 ਵਿੱਚ ਗੁਰੂ ਜੀ ਦੀ ਮਨਾਹੀ ਦੀ ਉਲੰਘਣਾ ਕਰਕੇ ਬਣਾਇਆ ਸੀ। ਉਸ ਵਿੱਚ ਹੌਲੀ-ਹੌਲੀ ਹੋਰ ਵਾਧੇ ਸ਼ਰਧਾਲੂ ਸਿੱਖਾਂ ਦੇ ਯੋਗਦਾਨ ਨਾਲ ਕੀਤੇ ਜਾ ਰਹੇ ਹਨ।

## ਕਾਂਡ—77

**ਬੰਦਾ ਬਹਾਦਰ ਦਾ ਇਤਿਹਾਸ**—ਹੁਣ ਅਸੀਂ ਬੰਦੇ ਦਾ ਇਤਿਹਾਸ ਸ਼ੁਰੂ ਕਰਦੇ ਹਾਂ। ਗੁਰੂ ਜੀ ਦੇ ਹੁਕਮ ਅਨੁਸਾਰ ਪੰਜਾਬ ਜਾਂਦਿਆਂ ਤੇ ਉਚਿੱਤ ਸਮੇਂ ਬੂੜੀਆ ਨੇੜੇ ਉੱਚੀ ਥਾਂ ਟਿਕਾਣਾ ਕਰਕੇ ਉਸ ਨੇ ਵੇਖਿਆ ਕਿ ਗੁਰੂ ਜੀ ਦੇ ਵਚਨ ਅਨੁਸਾਰ ਕੁਮਕ (ਸਹਾਇਤਾ ਫ਼ੌਜ) ਪਹਿਲਾਂ ਹੀ ਆ ਗਈ ਸੀ ਤੇ ਉਹ ਭਾਰੀ ਗਿਣਤੀ ਵਿੱਚ ਪਹੁੰਚੇ ਹੋਣ ਕਾਰਨ ਭੋਜਨ ਲਈ ਵੀ ਚੀਕ-ਚਿਹਾੜਾ ਪਾਉਣ ਲੱਗੇ। ਆਪਣਾ ਪ੍ਰਬੰਧ ਆਪ ਕਰਨ ਲਈ ਉਹਨਾਂ ਨੂੰ ਜ਼ਬਰਦਸਤੀ ਕਰਨ ਲਈ ਮਜਬੂਰ ਹੋਣਾ ਪਿਆ। ਇਸ ਤੇ ਸਿੱਖਾਂ ਤੇ ਪਿੰਡ ਵਾਲਿਆਂ ਵਿੱਚ ਝਗੜਾ ਸ਼ੁਰੂ ਹੋ ਗਿਆ ਜਿਸ ਵਿੱਚ ਪੇਂਡੂ ਮਾਰੇ ਗਏ। ਦੋ ਤਿੰਨ ਹੋਰ ਪਿੰਡਾਂ ਦੇ ਨਿਵਾਸੀਆਂ ਨਾਲ ਵੀ ਅਜਿਹਾ ਵਰਤਾਓ ਕੀਤਾ ਗਿਆ।

ਬੰਦੇ ਦੇ ਸੈਨਿਕਾਂ ਨੂੰ ਲੁੱਟਮਾਰ ਦੀ ਖੁੱਲ੍ਹੀ ਛੁੱਟੀ ਮਿਲੀ ਹੋਣ ਕਾਰਨ ਪਿੰਡਾਂ ਦੇ ਲੁਟੇਰੇ ਬੰਦੇ ਦੇ ਝੰਡੇ ਹੇਠ ਵਹੀਰਾਂ ਘੱਤਕੇ ਆਉਣ ਲੱਗੇ। ਹਰ ਥਾਂ ਹਾਹਾਕਾਰ ਮੱਚ ਗਈ। ਲੋਕ ਵੱਡੀ ਗਿਣਤੀ ਵਿੱਚ ਬੂੜੀਆ ਤੋਂ ਪੰਜ ਜਾਂ ਛੇ ਮੀਲ ਦੂਰ ਪੱਛਮ ਵਿੱਚ ਮੁਸਤਫਾਬਾਦ ਦੇ ਹਾਕਮ ਕੋਲ ਸ਼ਿਕਾਇਤ ਕਰਨ ਗਏ ਜਿੱਥੇ ਦੋ ਹਜ਼ਾਰ ਸ਼ਾਹੀ ਸੈਨਿਕ ਹਥਿਆਰਬੰਦ ਤੇ ਹਰ ਸੰਕਟ ਦੇ ਮੁਕਾਬਲੇ ਲਈ ਤਿਆਰ ਸਨ। ਇਹਨਾਂ ਨੂੰ ਦੋ ਵੱਡੀਆਂ ਤੋਪਾਂ ਦੇ ਕੇ ਬੰਦੇ ਵਿਰੁੱਧ ਭੇਜਿਆ ਗਿਆ ਜਿਸਨੂੰ ਵੇਖ ਕੇ ਬੰਦੇ ਦੀ ਫ਼ੌਜ ਵਿੱਚ ਨਵੇਂ ਆਏ ਸੁਆਰਥੀ ਭਾੜੇ ਦੇ ਟੱਟੂ ਨੱਠ ਗਏ। ਜਿਹੜੇ ਰਹਿ ਗਏ ਉਹਨਾਂ ਨੂੰ ਬੰਦੇ ਨੇ ਉਤਸ਼ਾਹ ਦਿੱਤਾ ਤੇ ਹਰ ਤਰ੍ਹਾਂ ਦੀ ਸੁਰੱਖਿਆ ਤੇ ਮਾਇਕ ਮਦਦ ਦਾ ਭਰੋਸਾ ਦਿੱਤਾ। ਉਸਨੇ ਫਿਰ ਗੁਰੂ ਜੀ ਦਾ ਇੱਕ ਤੀਰ ਕੱਢਿਆ ਤੇ ਜ਼ਮੀਨ ਤੇ ਉਸ ਨਾਲ ਇੱਕ ਲਕੀਰ ਖਿੱਚ ਦਿੱਤੀ ਤੇ ਕਿਹਾ ਕਿ ਕੋਈ ਗੋਲੀ ਜਾਂ ਤੀਰ ਇਸ ਹੱਦਬੰਦੀ ਨੂੰ ਪਾਰ ਨਹੀਂ ਕਰੇਗਾ। ਇਸ ਤੇ ਸਾਰੀ ਸੈਨਾ ਜਮ੍ਹਾ ਹੋ ਗਈ ਤੇ ਇੱਕ ਅਜਿਹੀ ਤਾਕਤਵਰ ਰੱਖਿਆ ਪੰਕਤੀ ਬਣਾ ਲਈ ਕਿ ਮੁਸਲਮਾਨ ਆਪਣੀ ਤੋਪ ਛੱਡਕੇ ਉੱਥੋਂ ਦੌੜ ਗਏ। ਇਸ ਜਿੱਤ ਪਿੱਛੋਂ ਬਹੁਤ ਸਾਰੇ ਭਗੌੜੇ ਮੁੜ ਆਏ ਤੇ ਬੰਦੇ ਦੀ ਸੈਨਾ 'ਚ ਮੁੜ ਸ਼ਾਮਿਲ ਹੋ ਗਏ। ਫਿਰ ਉਹਦੀਆਂ ਫ਼ੌਜਾਂ ਮੁਸਤਫਾ ਬਾਦ ਵੱਲ ਵਧੀਆਂ ਤੇ ਇਸਨੂੰ ਤਬਾਹ ਕਰ ਦਿੱਤਾ।

ਬੰਦੇ ਦੀ ਅਗਲੀ ਮੁਹਿੰਮ ਸਢੌਰੇ ਵਿਰੁੱਧ ਸੀ। ਉੱਥੇ ਠਹਿਰੀਆਂ ਹੋਈਆਂ ਸ਼ਾਹੀ ਫ਼ੌਜਾਂ ਤੁਰੰਤ ਟਾਕਰਾ ਕਰਨ ਆਈਆਂ ਪਰ ਬੜੀ ਛੇਤੀ ਹੀ ਹਾਰ ਗਈਆਂ। ਉਹ ਭਜ ਗਈਆਂ ਤੇ ਸ਼ਹਿਰ ਦੀ ਕੰਧ ਦੇ ਅੰਦਰ ਸ਼ਹਿਰ 'ਚ ਜਾ ਪਨਾਹ ਲਈ। ਬੰਦੇ ਦੀ ਸੈਨਾ ਨੇ ਬੜੀ ਬਹਾਦਰੀ ਨਾਲ ਕਿਲ੍ਹਾ ਜਿੱਤ ਲਿਆ ਤੇ ਇਸਨੂੰ ਢਾਹ ਕੇ ਧਰਤੀ ਦੇ ਸਮਤਲ ਕਰ ਦਿੱਤਾ। ਫਿਰ ਆਮ ਸ਼ਹਿਰੀਆਂ ਦਾ ਕਤਲੇਆਮ ਸ਼ੁਰੂ ਹੋ ਗਿਆ। ਬੰਦਾ ਉੱਥੋਂ ਅੱਗੇ ਵਧਿਆ ਤੇ ਸਮਾਣੇ ਨੂੰ ਘੇਰਾ ਪਾ ਲਿਆ। ਏਥੇ ਖ਼ੂਨੀ ਯੁੱਧ ਹੋਇਆ। ਸ਼ਹਿਰ ਲੁੱਟਿਆ ਗਿਆ ਤੇ ਸਭ ਪੁਰਸ਼ ਨਿਵਾਸੀ ਮੌਤ ਤੇ ਘਾਟ ਉਤਾਰ ਦਿੱਤੇ ਗਏ।

ਫਿਰ ਬੰਦਾ ਸਰਹਿੰਦ ਵੱਲ ਵਧਿਆ। ਰਾਹ ਵਿੱਚ ਉਹਦੀ ਸੈਨਾ ਪੇਂਡੂਆਂ ਤੋਂ ਜ਼ਬਰਦਸਤੀ ਰਾਸ਼ਨ ਲੈਣ ਲੱਗੀ। ਵਜ਼ੀਰ ਖ਼ਾਂ ਨੇ ਜਦੋਂ ਇਹ ਸੁਣਿਆ ਕਿ ਬੰਦਾ ਉਹਦੇ ਵਿਰੁੱਧ ਹਮਲਾ ਕਰਨ ਆ ਰਿਹਾ ਹੈ ਤਾਂ ਉਸਨੇ ਲਾਹੌਰ ਦੇ ਸੂਬੇਦਾਰ ਤੋਂ ਸਹਾਇਤਾ ਦੀ ਮੰਗ ਕੀਤੀ। ਰਾਹ ਵਿੱਚ ਬੰਦੇ ਨੇ ਅੰਬਾਲਾ ਲੁੱਟਿਆ। ਫਿਰ ਉਹ ਬਨੂੜ ਵੱਲ ਅੱਗੇ ਵਧਿਆ ਜਿੱਥੇ ਵਜ਼ੀਰ ਖ਼ਾਂ ਦੀ ਫ਼ੌਜ ਨੇ ਉਹਦੇ ਨਾਲ ਟਾਕਰਾ ਕੀਤਾ ਜਿਹੜੀ ਸਰਹਿੰਦ ਵੱਲੋਂ ਬੰਦੇ ਵਿਰੁੱਧ ਆਈ ਸੀ। ਅਗਲੇ ਦਿਨ ਲੜਾਈ ਸ਼ੁਰੂ ਹੋ ਗਈ। ਜਦੋਂ ਬਹੁਤ ਸਾਰੇ ਮੁਸਲਮਾਨ ਮਾਰੇ ਗਏ ਤਾਂ ਬੰਦਾ ਤੇ ਵਜ਼ੀਰ ਖ਼ਾਂ ਇਕੱਲੇ-ਇਕੱਲੇ ਆਹਮੋ-ਸਾਹਮਣੇ ਹੋ ਕੇ ਲੜੇ। ਬੰਦੇ ਨੇ ਉਸਨੂੰ ਮੁਖਾਤਿਬ ਹੋ ਕੇ ਕਿਹਾ : "ਓਇ ਪਾਪੀਆ, ਤੂੰ ਗੁਰੂ ਗੋਬਿੰਦ ਸਿੰਘ ਦਾ ਵੈਰੀ ਹੈਂ। ਤੂੰ ਉਹਨਾਂ ਦਾ ਕਦੇ ਸਤਿਕਾਰ ਨਾ ਕੀਤਾ ਸਗੋਂ ਉਹਨਾਂ ਦੇ ਮਾਸੂਮ ਤੇ ਬੇਕਸੂਰ ਬੱਚਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ, ਇਸ ਤਰ੍ਹਾਂ ਤੂੰ ਅਜਿਹਾ ਅਪਰਾਧ ਕੀਤਾ ਹੈ ਜੋ ਬਹੁਤ ਭਿਆਨਕ ਤੇ ਨਾਕਾਬਿਲ-ਮੁਆਫੀ ਹੈ ਜਿਸਦੀ ਸਜ਼ਾ ਹੁਣਮੈਂ ਤੈਨੂੰ ਦੇਵਾਂਗਾ। ਤੇਰਾ ਮੁਲਕ ਤੇ ਤੇਰੀ ਫ਼ੌਜ ਮੇਰੇ ਹੱਥੋਂ ਹੀ ਤਬਾਹ ਹੋਵੇਗੀ।" ਇਸ ਪਿੱਛੋਂ ਬੰਦੇ ਨੇ ਉਹਦਾ ਸਿਰ ਆਪਣੀ ਤਲਵਾਰ ਦੇ ਇੱਕ ਵਾਰ ਨਾਲ ਹੀ ਲਾਹ ਦਿੱਤਾ। ਫਿਰ ਸਾਰੀ ਹੀ ਮੁਸਲਮਾਨ ਸੈਨਾ ਭੱਜ ਨਿਕਲੀ ਤੇ ਮਗਰ ਹੀ ਸਿੱਖ ਮੁਸਲਮਾਨਾਂ ਦੇ ਘੋੜੇ, ਸ਼ਸ਼ਤਰ, ਤੰਬੂ, ਤੋਪਾਂ ਤੇ ਹੋਰ ਜੰਗੀ ਅਸਲਾ ਲੈ ਕੇ ਜੇਤੂ ਬਣੇ ਸਰਹਿੰਦ 'ਚ ਦਾਖਲ ਹੋਏ। ਉੱਥੇ ਉਹਨਾਂ ਨੇ ਸਮੂਹਕ ਕਤਲੇਆਮ ਸ਼ੁਰੂ ਕਰ ਦਿੱਤਾ। ਸਿੱਖਾਂ ਨੇ ਸੁੱਚਾ ਨੰਦ ਨੂੰ ਫੜ ਲਿਆ ਜਿਸਨੇ ਗੁਰੂ ਦੇ ਬੱਚਿਆਂ ਦੇ ਕਤਲ ਕਰਨ ਲਈ ਵਜ਼ੀਰ ਖ਼ਾਂ ਨੂੰ ਉਕਸਾਇਆ ਸੀ। ਉਸਦੇ ਨੱਕ ਵਿੱਚ ਲੋਹੇ ਦੀ ਨਕੇਲ ਪਾਈ ਗਈ ਤੇ ਉਹਦੇ 'ਚੋਂ ਰੱਸੀ ਕੱਢ ਕੇ ਉਸਨੂੰ ਮੰਗਣ ਲਈ ਸ਼ਹਿਰ 'ਚ ਘੁਮਾਇਆ ਗਿਆ। ਹਰ ਦੁਕਾਨ ਤੇ ਉਸਨੂੰ ਛਿੱਤਰਾਂ ਦੀ ਮਾਰ ਪੈਂਦੀ ਰਹੀ ਜਦ ਤੱਕ ਉਹ ਮਰ ਨਾ ਗਿਆ। ਜੋ ਸ਼ਹਿਰਵਾਸੀ ਮਾਰੇ ਨਹੀਂ ਗਏ ਸਨ ਉਹਨਾਂ ਨੇ ਡੰਡੌਤ ਕਰਕੇ ਵਿਜਈ ਤੋਂ ਖਿਮਾ ਕਰਨ ਦੀ ਬੇਨਤੀ ਕੀਤੀ। ਪ੍ਰੰਤੂ ਉਸਦੀ ਰਹਿਮ ਕਰਨ ਦੀ ਕੋਈ ਰੁਚੀ ਨਹੀਂ ਸੀ ਤੇ ਉਸਨੇ ਹੁਕਮ ਦੇ ਦਿੱਤਾ ਕਿ ਸ਼ਹਿਰ ਨੂੰ ਜ਼ਮੀਨ ਦੇ ਬਰਾਬਰ ਲਿਆ ਕੇ ਹੱਲ ਫੇਰਿਆ ਜਾਵੇ। ਇਸ ਤਰ੍ਹਾਂ ਕਰਨ ਨਾਲ ਧਰਤੀ 'ਚ ਦੱਬਿਆ ਕਾਫੀ ਖ਼ਜ਼ਾਨਾ ਮਿਲਿਆ, ਜਿਸ ਨਾਲ ਉਸਨੂੰ ਲੁੱਟਮਾਰ, ਕਤਲੇਆਮ ਤੇ ਤਬਾਹੀ ਕਰਨ ਵਿੱਚ ਹੋਰ ਸਹਾਇਤਾ ਮਿਲ ਗਈ। ਬੰਦਾ ਫਿਰ ਪੂਰਬ ਦੀ ਮੁਹਿੰਮ ਤੇ ਗਿਆ ਤੇ ਬਹੁਤ ਸਾਰੀਆਂ ਪਹਾੜੀ ਰਿਆਸਤਾਂ ਲੁੱਟੀਆਂ। ਇਸ ਪਿੱਛੋਂ ਉਸਨੇ ਆਨੰਦਪੁਰ ਦੀ ਯਾਤਰਾ ਕੀਤੀ ਤੇ ਸਤਿਕਾਰ ਸਹਿਤ ਗੁਰੂ ਤੇਗ ਬਹਾਦਰ ਦੇ ਪਵਿੱਤਰ ਸਮਾਰਕ ਦੀ ਉਪਾਸ਼ਨਾ ਕੀਤੀ। ਫਿਰ ਉਸਨੇ ਉਹਨਾਂ ਸਾਰੀਆਂ ਥਾਵਾਂ ਦੀ ਯਾਤਰਾ ਕੀਤੀ ਜੋ ਗੁਰੂ ਗੋਬਿੰਦ ਸਿੰਘ ਦੀ ਚਰਨ ਛੋਹ ਨਾਲ ਪੂਜਨਯੋਗ ਹੋ ਗਈਆਂ ਸਨ। ਚੰਬੇ ਦੇ ਰਾਜੇ ਨੇ ਬੰਦੇ ਨੂੰ ਖੁਸ਼ ਕਰਨ ਤੇ ਸਮਝੌਤਾ ਕਰਨ ਲਈ ਅਤਿ ਸੁੰਦਰ ਲੜਕੀ ਉਸ ਲਈ ਭੇਜੀ। ਉਸਦੀਆਂ ਵੱਡੀਆਂ-ਵੱਡੀਆਂ ਸੁੰਦਰ ਅੱਖਾਂ ਸਨ, ਉਹਦੇ ਅੰਗ ਬਹੁਤ ਹੀ ਸੁੰਦਰ ਤੇ ਕੋਮਲ ਸਨ ਤੇ ਅਨੁਰਾਗੀ ਇਤਿਹਾਸਕਾਰ ਨੇ ਉਸ ਨੂੰ ਪਿਆਰ ਦੀ ਦੇਵੀ ਦੀ ਮੂਰਤੀ ਬਿਆਨ ਕੀਤਾ ਹੈ। ਬੰਦਾ ਉਸਨੂੰ ਵੇਖਦਿਆਂ ਹੀ ਸੰਜਮ ਛੱਡ ਬੈਠਾ ਤੇ ਗੁਰੂ ਜੀ ਦੀ ਹਿਦਾਇਤ ਪੂਰੀ ਤਰ੍ਹਾਂ ਭੁੱਲ ਬੈਠਾ। ਉਹ ਵਾਸ਼ਨਾ ਦੇ ਸਾਗਰ ਵਿੱਚ ਟੁੱਭੀਆਂ ਮਾਰਨ ਲੱਗਾ ਤੇ ਸੰਜਮ ਤਿਆਗਣ ਦੇ ਫਲਸਰੂਪ ਆਪਣੇ ਨਾਲ ਵਾਪਰਨ ਵਾਲੀ ਹੋਣੀ ਨੂੰ ਭੁੱਲ ਭੁਲਾ ਗਿਆ।

ਸਭ ਪਹਾੜੀ ਰਾਜਿਆਂ ਨੂੰ ਆਪਣੇ ਅਧੀਨ ਕਰਨ ਪਿੱਛੋਂ ਬੰਦੇ ਨੇ ਬਿਸਤ ਦੁਆਬ ਤੇ ਚੜ੍ਹਾਈ ਦੀ ਯੋਜਨਾ ਬਣਾਈ ਤੇ ਜਲੰਧਰ ਵੱਲ ਚਲਾ ਗਿਆ ਜਿੱਥੇ ਉਸਨੇ ਵੱਸਦੇ ਮੁਸਲਮਾਨ ਪੁਰਸ਼ ਮਾਰੇ। ਮੁਸਲਮਾਨ ਇਸਤਰੀਆਂ ਨੂੰ ਸਿੱਖ ਧਰਮ ਵਿੱਚ ਪ੍ਰਵੇਸ਼ ਕਰਵਾਇਆ ਤੇ ਅਨੰਦ ਵਿਆਹ ਦੀ ਰਸਮ ਅਨੁਸਾਰ ਉਹਨਾਂ ਸਿੱਖ ਸਿਪਾਹੀਆਂ ਦੀਆਂ ਪਤਨੀਆਂ ਬਣਨਾ ਪ੍ਰਵਾਨ ਕਰ ਲਿਆ। ਫਿਰ ਉਹ ਮਾਝੇ ਗਿਆ ਤੇ ਬਟਾਲਾ ਲੁੱਟਿਆ। ਫਿਰ ਉਹ ਲਾਹੌਰ ਗਿਆ ਤੇ ਉੱਥੋਂ ਦੇ ਸੂਬੇਦਾਰ ਆਲਮ ਖ਼ਾਂ ਤੇ ਉਹਦੇ ਸਭ ਉੱਚ-ਅਧਿਕਾਰੀ ਮੌਤ ਦੇ ਘਾਟ ਉਤਾਰ ਦਿੱਤੇ। ਫਿਰ ਉਸਨੇ ਸੁਣਿਆ ਕਿ ਬਹਾਦਰ ਸ਼ਾਹ ਵੱਲੋਂ ਭੇਜੀਆਂ ਫ਼ੌਜਾਂ ਉਹਦੇ ਵਿਰੁੱਧ ਆ ਰਹੀਆਂ ਹਨ। ਉਹ ਉਹਨਾਂ ਦੇ ਟਾਕਰੇ ਲਈ ਲੁਧਿਆਣੇ ਤੱਕ ਆ ਗਿਆ ਤੇ ਉਹਨਾਂ ਨੂੰ ਹਰਾਇਆ। ਫਿਰ ਉਹ ਗੁਰੂ ਨਾਨਕ ਦੇ ਪਵਿੱਤਰ ਸਥਾਨ ਦੀ ਯਾਤਰਾ ਕਰਨ ਲਈ ਗੁਰਦਾਸਪੁਰ ਜ਼ਿਲੇ ਵਿੱਚ ਗਿਆ ਜਿੱਥੇ ਉਹ ਭਾਈ ਰਾਮ ਕੁਇਰ ਨੂੰ ਮਿਲਿਆ ਜੋ ਬਾਬਾ ਬੁੱਢੇ ਦੀ ਛੇਵੀਂ ਪੀੜ੍ਹੀ ਸੀ। ਬੰਦੇ ਨੇ ਉਸਨੂੰ ਆਪਣੇ ਨਾਲ ਆਉਣ ਲਈ ਪ੍ਰੇਰਿਆ, ਸ਼ਾਇਦ ਉਹਦਾ ਮਨੋਰਥ ਇਹ ਹੋਵੇ ਕਿ ਉਹ ਵੀ ਆਪਣੇ ਪਾਵਨ ਪੁਰਖੇ ਵਾਂਗ ਉਸ ਨੂੰ ਗੁਰਗੱਦੀ ਦਾ ਤਿਲਕ ਦੇ ਦੇਵੇ।

ਇਸ ਵਕਤ ਤੱਕ ਬੰਦਾ ਦੱਖਣ ਵਿੱਚ ਦਿੱਲੀ ਤੋਂ ਲੈ ਕੇ ਉੱਤਰ ਵਿੱਚ ਲਾਹੌਰ ਤੱਕ ਇੱਕ ਸ਼੍ਰੋਮਣੀ ਸ਼ਕਤੀ ਪ੍ਰਾਪਤ ਕਰ ਚੁੱਕਿਆ ਸੀ। ਉਸਨੇ ਆਪਣੀ ਹੀ ਪੁਲਿਸ ਨਿਯੁਕਤੀ ਕੀਤੀ, ਮਾਮਲਾ ਲਗਾਇਆ ਗਿਆ ਤੇ ਮੁਲਕ ਤੇ ਰਾਜ ਕਰਨਾ ਸ਼ੁਰੂ ਕਰ ਦਿੱਤਾ। ਬਾਬਾ ਬਿਨੋਦ ਸਿੰਘ ਜਿਸਨੂੰ ਗੁਰੂ ਜੀ ਨੇ ਉਸ ਨਾਲ ਭੇਜਿਆ ਸੀ, ਉਸ ਲਈ ਰਾਜ ਪ੍ਰਬੰਧ ਵਿੱਚ ਬੜਾ ਸਹਾਈ ਹੋਇਆ। ਉਸਨੇ ਬੰਦੇ ਨੂੰ ਚੰਬੇ ਦੀ ਲੜਕੀ ਨਾਲ ਤੇ ਹੋਰ ਕੁਲੱਜੇ ਵਿਆਹ ਸੰਬੰਧਾਂ ਤੋਂ ਰੋਕਣ ਦਾ ਯਤਨ ਕੀਤਾ ਸੀ ਜੋ ਬੰਦੇ ਨੇ ਸਥਾਪਿਤ ਕਰ ਲਏ ਸਨ। ਇੱਕ ਮੌਕੇ ਤੇ ਜਦੋਂ ਬਾਬਾ ਬਿਨੋਦ ਸਿੰਘ ਨੇ ਭਰੇ ਦਰਬਾਰ ਵਿੱਚ ਬੰਦੇ ਦੇ ਗੁਰੂ ਜੀ ਦੇ ਹੁਕਮਾਂ ਦੀ ਅਵੱਗਿਆ ਕਰਨ ਤੇ ਤਿਆਗ ਦੇ ਸਿਧਾਂਤ ਪ੍ਰਤੀ ਕੋਤਾਹੀ ਦਾ ਵਿਰੋਧ ਕੀਤਾ ਤਾਂ ਦੋਹਾਂ ਵਿੱਚ ਅਜਿਹਾ ਹਿੰਸਕ ਕਿਸਮ ਦਾ ਝਗੜਾ ਹੋ ਗਿਆ ਕਿ ਬਿਨੋਦ ਸਿੰਘ ਨੇ ਆਪਣੀ ਤਲਵਾਰ ਕੱਢ ਲਈ, ਜੇ ਕਾਹਨ ਸਿੰਘ ਦਖਲ ਨਾ ਦਿੰਦਾ ਤਾਂ ਬਿਨੋਦ ਸਿੰਘ ਨੇ ਬੰਦੇ ਦਾ ਸਿਰ ਲਾਹ ਦੇਣਾ ਸੀ। ਕਾਹਨ ਸਿੰਘ ਨੇ ਪਹਿਲਾਂ ਹੀ ਬੰਦੇ ਦੀ ਸੋਭਾ ਦੇ ਖਾਤਮੇ ਤੇ ਉਹਦੀ ਬੇਪਤੀ ਵਾਲੇ ਅੰਤ ਬਾਰੇ ਦੱਸ ਦਿੱਤਾ ਸੀ।

ਫਿਰ ਬੰਦਾ ਅੰਮ੍ਰਿਤਸਰ ਦੇ ਹਰਿਮੰਦਰ ਸਾਹਿਬ ਗਿਆ। ਉਸਨੇ ਇਹ ਗੱਲ ਧੁਮਾ ਦਿੱਤੀ ਕਿ ਉਸਨੂੰ ਗੁਰੂ ਜੀ ਨੇ ਗੁਰਗੱਦੀ ਦੀ ਵਿਰਾਸਤ ਮੰਗਣ ਦਾ ਅਧਿਕਾਰ ਦੇ ਦਿੱਤਾ ਹੈ। ਸਿੱਖਾਂ ਨੇ ਫਿਰ ਵਿਚਾਰ ਕੀਤਾ ਕਿ ਉਹ ਖ਼ਾਲਸੇ ਲਈ ਦਿੱਤੇ ਹੁਕਮਾਂ ਅਨੁਸਾਰ ਨਹੀਂ ਚਲ ਰਿਹਾ। ਉਹਦੀ ਪਰਖ ਕਰਨ ਲਈ ਉਸ ਅੱਗੇ ਮਹਾਂ ਪ੍ਰਸ਼ਾਦ ਪਰੋਸਿਆ ਗਿਆ ਜਿਸ ਤੇ ਉਹ ਬਚਪਨ ਦੇ ਮਨੋ-ਵਿਰੋਧ ਕਾਰਨ, ਭੈਭੀਤ ਹੋ ਗਿਆ। ਉਹ ਉਹਨਾਂ ਸਿੱਖਾਂ ਨਾਲ ਗੁੱਸੇ ਹੋ ਗਿਆ ਜਿਹਨਾਂ ਨੇ ਉਸਦੀ ਪਰਖ ਕੀਤੀ ਸੀ ਤੇ ਉਹ ਵੀ ਉਸ ਨਾਲ ਇਸ ਕਾਰਨ ਗੁੱਸੇ ਹੋ ਗਏ ਕਿ ਉਸਨੇ ਮਾਸ ਖਾਣ ਤੋਂ ਇਨਕਾਰ ਕਰ ਦਿੱਤਾ ਸੀ ਜਿਸਦੀ ਉਹਨਾਂ ਦੇ ਧਰਮ ਅਨੁਸਾਰ ਆਗਿਆ ਹੈ ਤੇ ਉਹ ਉਹਦੀਆਂ ਕਈ ਹੋਰ ਬੇਕਾਇਦਗੀਆਂ ਤੇ ਭੁੱਲਾਂ ਕਾਰਨ ਵੀ ਉਹਦੇ ਵਿਰੁੱਧ ਹੋ ਗਏ। ਸਿੱਟਾ ਇਹ ਹੋਇਆ ਕਿ ਸਿੱਖ ਦੋ ਧੜਿਆਂ ਵਿੱਚ ਵੰਡੇ ਗਏ। ਜਿਹੜੇ ਧੜੇ ਨੇ ਬੰਦੇ ਦਾ ਤਿਆਗ ਕੀਤਾ ਉਹ "ਤੱਤ ਖ਼ਾਲਸਾ" ਅਖਵਾਇਆ ਤੇ

ਜਿਹੜਾ ਧੜਾ ਬੰਦੇ ਦਾ ਸਮਰਥਕ ਸੀ ਉਸਨੂੰ "ਬੰਦਈ ਖ਼ਾਲਸਾ" ਕਿਹਾ ਗਿਆ। ਸਿੱਖਾਂ ਵਿੱਚ ਪ੍ਰਣਾਮ ਲਈ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ ਦੀ ਥਾਂ ਤੇ ਉਸਨੇ "ਫਤਿਹ ਦਰਸ਼ਨ" ਪ੍ਰਚਲਤ ਕੀਤਾ। ਇਹ ਤਬਦੀਲੀ ਪੁਰਾਤਨ ਧਰਮ ਤੋਂ ਧਰਮ-ਵਿਮੁੱਖਤਾ ਸਮਝੀ ਗਈ।

ਬੰਦੇ ਨਾਲ ਸਿੱਖਾਂ ਦੀ ਨਾਰਾਜ਼ਗੀ ਦਾ ਇੱਕ ਹੋਰ ਕਾਰਨ ਇਹ ਸੀ ਕਿ ਉਸਨੇ ਮਾਤਾ ਸੁੰਦਰੀ ਦੇ ਉਸ ਪੱਤਰ ਦੀ ਪ੍ਰਵਾਹ ਨਹੀਂ ਕੀਤੀ ਸੀ ਜਿਸ ਵਿੱਚ ਕਿਹਾ ਗਿਆ ਸੀ ਕਿ ਉਸ ਨੇ ਸਰਹਿੰਦ ਦੇ ਸੂਬੇਦਾਰ ਨਾਲ ਹਿਸਾਬ ਪੂਰਾ ਕਰਕੇ ਗੁਰੂ ਜੀ ਵੱਲੋਂ ਸੌਂਪਿਆ ਕਾਰਜ ਪੂਰਾ ਕਰ ਲਿਆ ਹੈ, ਇਸ ਲਈ ਇਹ ਸਮਾਂ ਹੈ ਕਿ ਉਹ ਲੁੱਟਮਾਰ ਤੇ ਕਤਲੇਆਮ ਬੰਦ ਕਰ ਦੇਵੇ। ਬੰਦੇ ਨੇ ਕਿਹਾ ਕਿ ਮਾਤਾ ਸੁੰਦਰੀ ਇੱਕ ਇਸਤਰੀ ਹੈ ਤੇ ਉਹ ਉਸਨੂੰ ਹੁਕਮ ਜਾਂ ਸਲਾਹ ਦੇਣ ਦੇ ਸਮਰਥ ਨਹੀਂ ਹੈ। ਬਹੁਤ ਸਾਰੇ ਸਿੱਖਾਂ ਨੇ ਗੁਰੂ-ਪਤਨੀ ਦਾ ਇਹ ਅਪਮਾਨ ਸਮਝਿਆ ਤੇ ਉਹ ਬੰਦੇ ਦਾ ਸਾਥ ਛੱਡ ਗਏ ਤੇ ਇਸ ਤਰ੍ਹਾਂ ਉਹ ਦੀ ਸ਼ਕਤੀ ਬੜੀ ਛੇਤੀ-ਛੇਤੀ ਘਟਣ ਲੱਗੀ। ਜਦੋਂ ਬਾਦਸ਼ਾਹ ਵੱਲੋਂ ਬੰਦਾ ਬਹਾਦਰ ਵਿਰੁੱਧ ਭੇਜੀ ਗਈ ਫ਼ੌਜ ਦੀ ਹਾਰ ਦਾ ਦੱਖਣ ਵਿੱਚ ਪਤਾ ਲੱਗਾ ਤਾਂ ਇਸ ਦਾ ਸੰਬੰਧ ਬਾਦਸ਼ਾਹ ਵੱਲੋਂ ਗੁਰੂ ਨਾਲ ਆਪਣਾ ਵਚਨ ਪੂਰਾ ਨਾ ਕਰਨ ਨਾਲ ਜੋੜਿਆ ਗਿਆ। ਬੰਦਾ ਆਪਣੀ ਹਿੰਸਕ ਰਫਤਾਰ ਨਾਲ ਉਦੋਂ ਤੱਕ ਸਫਲਤਾ ਨਾਲ ਅੱਗੇ ਵਧਦਾ ਗਿਆ ਜਦੋਂ ਤੱਕ ਬਹਾਦਰ ਸ਼ਾਹ ਖੁਦ ਬਦਲੇ ਦੀ ਕਾਰਵਾਈ ਲਈ ਇੱਕ ਵੱਡੀ ਸੈਨਾ ਲੈ ਕੇ ਉਹਦੇ ਵਿਰੁੱਧ ਮੈਦਾਨ 'ਚ ਨਾ ਆਇਆ। ਬੰਦਾ ਆਪਣੀ ਸੈਨਾ ਸ਼ਾਹੀ ਲਸ਼ਕਰ ਦੇ ਟਾਕਰੇ ਤੇ ਕਮਜ਼ੋਰ ਸਮਝਕੇ ਪਹਾੜਾਂ ਵੱਲ ਚਲਾ ਗਿਆ ਤੇ ਉਸਨੇ ਲੋਹਗੜ੍ਹ ਦੇ ਕਿਲ੍ਹੇ ਵਿੱਚ ਪਨਾਹ ਲੈ ਲਈ। ਸ਼ਾਹੀ ਸੈਨਾ ਨੇ ਉਸਨੂੰ ਘੇਰਾ ਪਾ ਲਿਆ ਪਰ ਚਲਾਕ ਮੁਖੀ ਨਿਧੜਕ ਝਪਟਾ ਮਾਰ ਕੇ ਬਚਕੇ ਨਿਕਲ ਗਿਆ। ਇੱਕ ਹਿੰਦੂ ਜੋ ਉਹਦੀ ਥਾਂ ਤੇ ਭੁਲੇਖਾ ਪਾਉਣ ਲਈ ਪਿੱਛੇ ਰਿਹਾ ਉਸਨੂੰ ਸੂਬੇਦਾਰ ਦੇ ਹੁਕਮ ਨਾਲ ਕਤਲ ਕਰਨ ਲਈ ਦਿੱਲੀ ਭੇਜ ਦਿੱਤਾ ਗਿਆ। ਥੋੜ੍ਹੇ ਚਿਰ ਪਿੱਛੋਂ ਬਾਦਸ਼ਾਹ ਲਾਹੌਰ ਵਿੱਚ ਮਰ ਗਿਆ ਤੇ ਫਿਰ ਤਖਤ ਲਈ, ਜਿਵੇਂ ਪੂਰਬ 'ਚ ਹੁੰਦਾ ਹੈ, ਸੰਘਰਸ਼ ਸ਼ੁਰੂ ਹੋ ਗਿਆ। ਉਹਦਾ ਵੱਡਾ ਪੁੱਤਰ ਜਹਾਂਦਾਰ ਸ਼ਾਹ, ਜਿਸਨੂੰ ਸ਼ਰਾਬੀ ਤੇ ਦੁਰਾਚਾਰੀ ਕਿਹਾ ਗਿਆ ਹੈ, ਤਖਤ ਤੇ ਬੈਠਾ। ਉਸਨੂੰ ਉਸ ਦੇ ਭਤੀਜੇ ਬਹਾਦਰ ਸ਼ਾਹ ਦੇ ਦੂਸਰੇ ਪੁੱਤਰ ਅਜ਼ੀਮ-ਉਲ-ਸ਼ਾਨ ਦੇ ਪੁੱਤਰ ਫਾਰੁੱਖਸ਼ੀਅਰ ਨੇ ਕਤਲ ਕਰ ਦਿੱਤਾ। ਜਦੋਂ ਇਹ ਸੰਘਰਸ਼ ਚੱਲ ਰਿਹਾ ਸੀ ਤਾਂ ਬੰਦਾ ਫਿਰ ਲੁੱਕਣ-ਗਾਹ 'ਚੋਂ ਆ ਗਿਆ ਤੇ ਫਿਰ ਉਸਨੇ ਮਾਰ ਧਾੜ ਸ਼ੁਰੂ ਕਰ ਦਿੱਤੀ।

ਸਰਹਿੰਦ ਦਾ ਨਵਾਂ ਸੂਬੇਦਾਰ, ਬਯਾਜ਼ੀਦ ਖ਼ਾਂ ਆਪਣੀ ਸੈਨਾ ਲੈ ਕੇ ਬੰਦੇ ਵਿਰੁੱਧ ਗਿਆ ਪਰ ਉਹ ਬੰਦੇ ਦੇ ਇੱਕ ਪੈਰੋਕਾਰ ਹੱਥੋਂ ਨਮਾਜ਼ ਪੜ੍ਹਦਾ ਮਾਰਿਆ ਗਿਆ। ਇਸ ਪਿੱਛੋਂ ਬਾਦਸ਼ਾਹ ਫਰੁੱਖਸੀਅਰ ਨੇ ਬੰਦੇ ਦੀ ਗ੍ਰਿਫਤਾਰੀ ਲਈ ਅਬਦੁਲ ਸਮਦ ਖ਼ਾਂ ਨੂੰ, ਜੋ ਦਲੇਰ ਜੰਗ ਕਰਕੇ ਪ੍ਰਸਿੱਧ ਸੀ, ਭੇਜਿਆ। ਦਲੇਰ ਜੰਗ ਦਾ ਖਿਆਲ ਸੀ ਕਿ ਉਹਦੀ ਫ਼ੌਜ ਨੇ ਬੰਦੇ ਨੂੰ ਘੇਰ ਲਿਆ ਹੈ, ਪਰ ਬੰਦਾ ਉੱਥੇ ਕਿਤੇ ਦਿਖਾਈ ਨਹੀਂ ਦਿੰਦਾ ਸੀ। ਉਹ ਤੇ ਉਹਦੇ ਸਾਥੀ ਫਿਰ ਇੱਕ ਵਾਰ ਭੱਜ ਗਏ ਸਨ ਤੇ ਪਹਾੜਾਂ 'ਚ ਜਾ ਲੁਕੇ ਸਨ। ਦਲੇਰ ਜੰਗ ਨੇ ਕਾਨੂੰਨ ਦੇ ਵੈਰੀ ਦੇ ਮੁੜ ਪ੍ਰਗਟ ਹੋਣ ਤੱਕ ਉਡੀਕ ਕਰਨ ਲਈ ਲਾਹੌਰ ਡੇਰਾ ਲਾ ਲਿਆ। ਬੰਦਾ ਸਾਲ ਮਗਰੋਂ ਫਿਰ ਆਪਣੇ ਗੜ੍ਹ 'ਚੋਂ ਬਾਹਰ ਆਇਆ ਤੇ ਕਲਾਨੌਰ ਤੇ

ਸੰਤੋਖਗੜ੍ਹ ਤੇ ਕਾਬਜ਼ ਹੋ ਗਿਆ। ਉਸਨੇ ਸਿੱਖਾਂ ਨੂੰ ਹਰ ਪਾਸੇ ਹੁਕਮਨਾਮੇ ਭੇਜੇ ਕਿ ਉਹ ਉਹਦੇ ਝੰਡੇ ਹੇਠ ਆ ਜਾਣ। ਦੋ ਮਹੀਨਿਆਂ ਵਿੱਚ ਉਸਨੂੰ ਕਾਫੀ ਕੁਮਕ ਮਿਲ ਗਈ ਤੇ ਉਸਨੇ ਅੰਬਾਲਾ ਦੀ ਫ਼ੌਜ ਦੇ ਮੁਖੀ ਸ਼ੇਰ ਮੁਹੰਮਦ ਦਾਇਮ ਨੂੰ ਹਾਰ ਦੇ ਦਿੱਤੀ। ਫਿਰ ਉਹ ਦਲੇਰ ਜੰਗ ਕੋਲ ਲਾਹੌਰ ਬੰਦੇ ਦੇ ਜ਼ੁਲਮਾਂ ਤੇ ਕਾਨੂੰਨ ਵਿਰੁੱਧ ਕਾਰਵਾਈਆਂ ਦੀ ਸ਼ਿਕਾਇਤ ਲੈ ਕੇ ਗਿਆ ਤੇ ਉਸ ਵਿਰੁੱਧ ਹੋਰ ਸਖਤ ਕਦਮ ਉਠਾਉਣ ਲਈ ਬੇਨਤੀ ਕੀਤੀ। ਦਲੇਰ ਜੰਗ ਨੇ ਅੰਬਾਲਾ ਦੇ ਜਰਨੈਲ ਦੀ ਸ਼ਿਕਾਇਤ ਬਾਦਸ਼ਾਹ ਕੋਲ ਭੇਜੀ। ਇਸ ਉਪਰੰਤ ਬਾਦਸ਼ਾਹ ਨੇ ਮੀਰ ਅਹਿਮਦ ਖ਼ਾਂ ਨੂੰ ਜੋ ਔਰੰਗਾਬਾਦ ਸਥਿਤ ਸੈਨਾ ਦਾ ਮੁਖੀ ਸੀ, ਆਪਣੀਆਂ ਫ਼ੌਜਾਂ ਲੈ ਕੇ ਦਲੇਰ ਜੰਗ ਤੇ ਪੰਜਾਬ ਦੇ ਹੋਰ ਜਰਨੈਲਾਂ ਨਾਲ ਬੰਦੇ ਵਿਰੁੱਧ ਆ ਮਿਲਣ ਦਾ ਹੁਕਮ ਦਿੱਤਾ। ਬੰਦੇ ਨੇ ਗੁਰਦਾਸਪੁਰ ਵਿੱਚ ਪਨਾਹ ਲੈ ਲਈ ਸੀ ਤੇ ਬੜੀ ਮਜ਼ਬੂਤੀ ਨਾਲ ਮੋਰਚੇ ਸੰਭਾਲ ਲਏ ਸਨ। ਮੁਸਲਮਾਨ ਸੈਨਾ ਨੇ ਉਸਨੂੰ ਘੇਰਾ ਪਾ ਲਿਆ। ਸਿੱਖਾਂ ਦੀ ਇਤਨੀ ਭੈੜੀ ਹਾਲਤ ਹੋ ਗਈ ਕਿ ਉਹਨਾਂ ਨੂੰ ਭੋਜਨ ਲਈ ਆਪਣੇ ਕਬਜ਼ੇ ਵਿਚਲੇ ਪਸ਼ੂ ਮਾਰ ਕੇ ਖਾਣੇ ਪਏ। ਬਾਬਾ ਬਿਨੋਦ ਸਿੰਘ ਜੋ ਹੁਣ ਤੱਕ ਬੰਦੇ ਨਾਲ ਹੀ ਰਿਹਾ ਸੀ, ਉਹਦਾ ਸਾਥ ਛੱਡ ਗਿਆ। ਬੰਦੇ ਨੇ ਮਜਬੂਰ ਹੋ ਕੇ ਦਲੇਰ ਜੰਗ ਕੋਲ ਸੁਲਹ ਲਈ ਪੱਤਰ ਭੇਜਿਆ ਕਿ ਜੇ ਉਹਦੀ ਜਾਨ ਬਖਸ਼ੀ ਜਾਏ ਤੇ ਉਹਦੀ ਸੈਨਾ ਨਾਲ ਨਰਮੀ ਵਰਤੀ ਜਾਵੇ ਤਾਂ ਉਹ ਆਤਮ-ਸਮਰਪਣ ਲਈ ਤਿਆਰ ਹੈ। ਦਲੇਰ ਜੰਗ ਨੇ ਵਾਅਦਾ ਕੀਤਾ ਕਿ ਉਹ ਬਾਦਸ਼ਾਹ ਪਾਸ ਉਹਦੀ ਵਕਾਲਤ ਕਰੇਗਾ ਤੇ ਉਸਨੂੰ ਮੁਆਫੀ ਦੀ ਆਸ ਵੀ ਬੰਨ੍ਹਾਈ। ਜਦੋਂ ਬੰਦੇ ਨੇ ਹਥਿਆਰ ਸੁੱਟ ਦਿੱਤੇ ਤਾਂ ਉਸਨੂੰ ਦਲੇਰ ਜੰਗ ਨਾਲ ਮੁਲਾਕਾਤ ਕਰਨ ਦੀ ਆਗਿਆ ਨਾ ਦਿੱਤੀ ਗਈ ਤੇ ਉਸਨੂੰ ਉਹਦੇ ਪੈਰੋਕਾਰਾਂ ਨਾਲ ਕੈਦ ਵਿੱਚ ਰੱਖਿਆ ਗਿਆ। ਉਹਨਾਂ ਨੂੰ ਦਿੱਲੀ ਬੜੀ ਬੇਪਤੀ ਦੇ ਹਾਲਾਤ ਵਿੱਚ ਭੇਜਿਆ ਗਿਆ। ਬੰਦੇ ਨੂੰ ਲੋਹੇ ਦੇ ਪਿੰਜਰੇ ਵਿੱਚ ਪਾਇਆ ਗਿਆ, ਜਿਸ ਨੂੰ ਬਾਦਸ਼ਾਹ ਵੱਲੋਂ ਕਤਲ ਕੀਤਾ ਜਾਣਾ ਸੀ।

ਇਸ ਸਾਰੇ ਵਾਕਿਆ ਦੀ ਅੰਗਰੇਜ਼ਾਂ ਵੱਲੋਂ ਗਵਾਹੀ ਪੇਸ਼ ਹੈ : ਇੱਕ ਅੰਗਰੇਜ਼ੀ ਮਿਸ਼ਨ ਦੇ ਸਦੱਸਵੀ ਜੋ 1715 ਵਿੱਚ ਕਲਕੱਤਾ ਤੋਂ ਦਿੱਲੀ ਬਾਦਸ਼ਾਹ ਪਾਸ ਕੁਝ ਅਧਿਕਾਰ ਪ੍ਰਾਪਤ ਕਰਨ ਲਈ ਬੇਨਤੀ ਪੱਤਰ ਲੈ ਕੇ ਆਏ, ਉਹਨਾਂ ਨੇ ਲਿਖਤੀ ਪ੍ਰਮਾਣ ਦਿੱਤਾ ਹੈ ਕਿ ਉਹਨਾਂ ਨੇ 800 ਸਿੱਖ ਕੈਦੀਆਂ ਨੂੰ ਦਿੱਲੀ ਵਿੱਚੋਂ, ਸਮੇਤ ਦੋ ਹਜ਼ਾਰ ਲਹੂ ਵਗਦੇ ਸਿਰਾਂ ਨਾਲ ਜਿਹਨਾਂ ਨੂੰ ਉੱਚਿਆਂ ਨੇਜ਼ਿਆਂ ਤੇ ਟੰਗਿਆ ਗਿਆ ਸੀ, ਜਲੂਸ ਦੀ ਸ਼ਕਲ ਵਿੱਚ ਲੰਘਦਿਆਂ ਵੇਖਿਆ ਹੈ। ਸਿੱਖ ਮੌਤ ਲਈ ਇੱਕ ਦੂਸਰੇ ਤੋਂ ਅੱਗੇ ਹੋ ਕੇ ਸ਼ਹੀਦ ਹੋਣ ਲਈ ਬਿੱਦ ਰਹੇ ਸਨ।

ਜਦੋਂ ਕਤਲੇਆਮ ਜਾਰੀ ਸੀ ਤਾਂ ਇੱਕ ਗਭਰੇਟ ਕੈਦੀ ਦੀ ਮਾਂ ਕਿਸੇ ਪ੍ਰਭਾਵਸ਼ਾਲੀ ਵਿਅਕਤੀ ਦੀ ਸਹਾਇਤਾ ਲੈ ਕੇ ਆਪਣੇ ਪੁੱਤ ਦੇ ਹੱਕ ਵਿੱਚ ਬੜੀ ਸਦਾਕਤ ਤੇ ਵੇਦਨਾ ਨਾਲ ਬਾਦਸ਼ਾਹ ਅੱਗੇ ਪੇਸ਼ ਹੋਈ। ਉਸਨੇ ਬੇਨਤੀ ਕੀਤੀ ਕਿ ਉਹਦੇ ਪੁੱਤਰ ਨੂੰ ਸਿੱਖਾਂ ਨੇ ਕੈਦ ਕਰ ਰੱਖਿਆ ਸੀ ਤੇ ਉਸਨੂੰ ਬੜੇ ਕਸ਼ਟ ਝਲਣੇ ਪਏ। ਉਸਦੀ ਸੰਪਤੀ ਲੁੱਟ ਲਈ ਗਈ ਤੇ ਉਸਨੂੰ ਕੈਦੀ ਬਣਾ ਲਿਆ ਗਿਆ। ਉਹ ਕੈਦੀ ਹੋਣ ਕਾਰਨ, ਬਿਨਾਂ ਕਸੂਰ, ਸਿੱਖਾਂ ਵਿੱਚ ਸ਼ਾਮਿਲ ਕਰ ਲਿਆ ਗਿਆ ਹੈ ਤੇ ਉਹ ਉਹਨਾਂ ਵਿੱਚ ਨਿਰਦੋਸ਼ ਮਾਰਿਆ ਜਾਏਗਾ ਜਿਹਨਾਂ ਨੂੰ ਫਾਂਸੀ ਹੋਣ ਵਾਲੀ ਹੈ। ਫ਼ੁਰੱਖਸੀਅਰ ਨੇ ਉਸ ਔਰਤ ਤੇ ਤਰਸ ਖਾ ਕੇ ਅਫਸਰ

ਨੂੰ ਹੁਕਮ ਦਿੱਤਾ ਕਿ ਉਹ ਯੁਵਕ ਨੂੰ ਰਿਹਾਅ ਕਰ ਦੇਵੇ। ਉਹ ਐਨ ਮੌਕੇ ਤੇ ਉਹਦੀ ਰਿਹਾਈ ਦੇ ਹੁਕਮ ਲੈ ਕੇ ਪਹੁੰਚੀ ਜਦੋਂ ਜੱਲਾਦ ਖੂਨੀ ਤਲਵਾਰ ਲੈ ਕੇ ਨੌਜੁਆਨ ਦਾ ਸਿਰ ਲਾਹ ਦੇਣ ਲਈ ਤਿਆਰ ਸੀ। ਜਦੋਂ ਉਸਨੇ ਸ਼ਾਹੀ ਹੁਕਮ ਦਿਖਾਇਆ ਤਾਂ ਨੌਜੁਆਨ ਨੇ ਫਰਿਆਦ ਕਰਨੀ ਸ਼ੁਰੂ ਕੀਤੀ ਕਿ ਉਹਦੀ ਮਾਂ ਝੂਠ ਬੋਲਦੀ ਹੈ। "ਮੈਂ ਤਨੋ ਮਨੋ ਗੁਰੂ ਜੀ ਦਾ ਸ਼ਰਧਾਲੂ ਹੋ ਕੇ ਸਿੱਖ ਪੰਥ 'ਚ ਰਲਿਆ ਹਾਂ। ਮੈਨੂੰ ਵੀ ਜਲਦੀ ਮੇਰੇ ਸਾਥੀਆਂ ਕੋਲ ਭੇਜ ਦਿਉ।" ਇਹ ਕਹਿਣ ਦੀ ਲੋੜ ਨਹੀਂ ਕਿ ਉਸਦੀ ਫਰਿਆਦ ਪਰਵਾਨ ਕਰ ਲਈ ਗਈ।

ਇੱਥੋਂ ਬਾਬਾ ਕਾਹਨ ਸਿੰਘ ਤੇ ਬਾਬਾ ਬਾਜ਼ ਸਿੰਘ ਜਿਹਨਾਂ ਨੂੰ ਗੁਰੂ ਜੀ ਨੇ ਬੰਦੇ ਨਾਲ ਭੇਜਿਆ ਸੀ, ਬਚਕੇ ਨਿਕਲ ਗਏ। ਸਿਆਰ-ਉਲ-ਮੁਤਾਖਰੀਨ ਦਾ ਲੇਖਕ ਗੁਲਾਮ ਹੁਸੈਨ ਖ਼ਾਂ ਵਰਣਨ ਕਰਦਾ ਹੈ ਕਿ ਬੰਦੇ ਦੇ ਬੇਟੇ ਨੂੰ ਉਸ ਦੀ ਗੋਦ ਵਿੱਚ ਪਾਇਆ ਗਿਆ ਤੇ ਬੰਦੇ ਨੂੰ ਮੁਸਲਮਾਨਾਂ ਦੀ ਰੀਤੀ ਅਨੁਸਾਰ ਉਸਦਾ ਗਲਾ ਹਲਾਲ ਕਰਕੇ ਵੱਢਣ ਲਈ ਮਜਬੂਰ ਕੀਤਾ ਗਿਆ। ਉਸਨੇ ਅਜਿਹਾ ਜਾਣ ਬੁੱਝ ਕੇ ਕੀਤਾ ਕਿਤੇ ਐਸਾ ਨਾ ਹੋਵੇ ਕਿ ਬੱਚੇ ਨੂੰ ਉਹਦੇ ਮਗਰੋਂ ਸੁੰਨਤ ਕਰਕੇ ਮੁਸਲਮਾਨ ਬਣਾ ਲਿਆ ਜਾਵੇ।

ਮੁਹੰਮਦ ਅਮੀਨ ਖ਼ਾਂ ਨੇ ਜਦੋਂ ਬੰਦੇ ਨਾਲ ਮੁਲਾਕਾਤ ਕੀਤੀ, ਉਸਨੂੰ ਕਿਹਾ, "ਤੇਰੇ ਚਿਹਰਾ ਮੁਹਰੇ ਨੂੰ ਵੇਖੀਏ ਤਾਂ ਤੂੰ ਬੁੱਧੀਮਾਨ ਤੇ ਸੂਝਵਾਨ ਜਾਪਦਾ ਹੈਂ ਫਿਰ ਤੂੰ ਕਦੇ ਕਿਉਂ ਨਹੀਂ ਸੋਚਿਆ ਕਿ ਤੈਨੂੰ ਆਪਣੇ ਕੰਮਾਂ ਦਾ ਬਦਲਾ ਚੁਕਾਉਣਾ ਪਵੇਗਾ ? ਕੀ ਤੂੰ ਇਹ ਨਹੀਂ ਸੀ ਸੋਚਿਆ ਕਿ ਤੂੰ ਆਪਣੀ ਥੋੜ੍ਹੀ ਜਿਹੀ ਜ਼ਿੰਦਗੀ ਵਿੱਚ ਅਜਿਹੇ ਅਪਰਾਧ ਕੀਤੇ ਹਨ ਤੇ ਹਿੰਦੂਆਂ ਤੇ ਮੁਸਲਮਾਨਾਂ ਪ੍ਰਤੀ ਐਸੇ ਘ੍ਰਿਣਤਾ ਭਰੇ ਕਾਰਜ ਕੀਤੇ ਹਨ ਕਿ ਤੇਰਾ ਭਵਿੱਖ ਬੜਾ ਦਰਦਨਾਕ ਹੋਵੇਗਾ ?" ਉਸਨੇ ਉੱਤਰ ਦਿੱਤਾ, "ਸਭ ਮੱਤਾਂ-ਮਤਾਂਤਰਾ ਤੇ ਧਰਮਾਂ ਵਿੱਚ ਜਦੋਂ ਅਵੱਗਿਆ ਤੇ ਵਿਦਰੋਹ ਫਾਨੀ ਜਹਾਨ ਵਿੱਚ ਸੀਮਾ ਪਾਰ ਕਰ ਜਾਂਦੇ ਹਨ ਤਾਂ ਪ੍ਰਮਾਤਮਾ ਮੇਰੇ ਵਰਗੇ ਕਠੋਰ ਵਿਅਕਤੀ ਨੂੰ ਭੇਜਦਾ ਹੈ ਤਾਂ ਜੋ ਅਪਰਾਧੀਆਂ ਨੂੰ ਸਜ਼ਾ ਦਿੱਤੀ ਜਾ ਸਕੇ ਤੇ ਕੰਮ ਦਾ ਸਹੀ ਬਦਲਾ ਦਿੱਤਾ ਜਾਵੇ।

ਜਦੋਂ ਉਹ ਦੁਨੀਆਂ ਦਾ ਵਿਨਾਸ਼ ਕਰਨਾ ਚਾਹੁੰਦਾ ਹੈ  
ਤਾਂ ਹਕੂਮਤ ਕਿਸੇ ਦੁਸ਼ਟ ਹੱਥ ਦੇ ਦਿੰਦਾ ਹੈ।

"ਜਦੋਂ ਉਹ ਦੁਸ਼ਟਾਂ ਨੂੰ ਉਹਨਾਂ ਦੇ ਕੰਮਾਂ ਦਾ ਦੰਡ ਦੇਣਾ ਚਾਹੁੰਦਾ ਹੈ ਤਾਂ ਉਹ ਤੇਰੇ ਵਰਗੇ ਤਾਕਤਵਰ ਨੂੰ ਉਸ ਉਪਰ ਵਿਜੈ ਪ੍ਰਾਪਤ ਕਰਨ ਲਈ ਭੇਜ ਦਿੰਦਾ ਹੈ ਤੇ ਉਸਨੂੰ ਇਸ ਜਹਾਨ ਵਿੱਚ ਹੀ ਇਨਾਮ ਦੇ ਦਿੰਦਾ ਹੈ। ਇਹ ਤੂੰ ਤੇ ਮੈਂ ਵੇਖ ਰਹੇ ਹਾਂ।" ਇਸ ਉਪਰੰਤ ਬੰਦੇ ਦਾ ਮਾਸ ਉਹਦੇ ਸਰੀਰ ਨਾਲੋਂ-ਲੋਹੇ ਦੀਆਂ ਸੁਰਖ ਸਲਾਖਾਂ ਨਾਲ ਨੋਚਿਆ ਗਿਆ ਤੇ ਉਹ ਅਸਹਿ ਤਸੀਹੇ ਝੱਲਦਾ ਮਰ ਗਿਆ।

ਆਪਣੇ ਕਤਲ ਸਮੇਂ ਉਸਨੇ ਆਪਣੇ ਸਾਥੀਆਂ ਲਈ ਤਾੜਨਾ ਦੇ ਇਹ ਸ਼ਬਦ ਉਚਾਰੇ:

*ਕਿਸ ਨੇ ਆਪਣੇ ਕੰਮਾਂ ਦਾ ਫਲ ਨਹੀਂ ਭੋਗਿਆ ?*  
*ਕੌਣ ਹੈ ਜਿਸਨੇ ਜੋ ਬੀਜਿਆ ਹੈ, ਉਹ ਕੱਟਿਆ ਨਹੀਂ ?*

ਇਹ ਨਾ ਭੁੱਲੋ ਕਿ ਤੁਹਾਨੂੰ ਆਪਣੇ ਕੰਮਾਂ ਦਾ ਬਦਲਾ ਚੁਕਾਉਣਾ ਪਵੇਗਾ। ਬੰਦੇ ਦਾ ਭਾਵੇਂ ਅੰਤ ਅਜਿਹਾ ਸੀ, ਫਿਰ ਵੀ ਗੁਰੂ ਗੋਬਿੰਦ ਸਿੰਘ ਨੇ ਆਪਣੇ ਸਿੱਖਾਂ 'ਚ ਅਜਿਹੀ ਜੰਗਜੂ ਰੂਹ ਫੂਕ ਦਿੱਤੀ ਕਿ ਉਹ ਛੇਤੀ ਹੀ ਮਗਰੋਂ ਪੰਜਾਬ ਦੇ ਮਾਲਕ ਬਣਗਏ ਤੇ ਉਹਨਾਂ ਮੁਸਲਮਾਨਾਂ ਦੀ ਪ੍ਰਭੁਤਾ ਸਮਾਪਤ ਕਰ ਦਿੱਤੀ।

# ਕਾਂਡ—78

ਗੁਰੂ ਜੀ ਦੀ ਸਭ ਤੋਂ ਛੋਟੀ ਪਤਨੀ, ਮਾਤਾ ਸਾਹਿਬ ਕੌਰ, ਆਪਣੇ ਪਤੀ ਦੇ ਅਕਾਲ ਚਲਾਣੇ ਪਿੱਛੋਂ ਛੇਤੀ ਹੀ ਸੋਗ ਤੇ ਗ਼ਮ ਕਾਰਨ ਪਰਲੋਕ ਸਿਧਾਰ ਗਈ। ਉਹਦਾ ਸਸਕਾਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਦੇ ਪਵਿੱਤਰ ਦੇਹੁਰੇ ਦੇ ਕੋਲ ਹੀ ਕੀਤਾ ਗਿਆ। ਜਦੋਂ ਗੁਰੂ ਜੀ ਦੀ ਜੀਵਤ ਪਤਨੀ ਮਾਤਾ ਸੁੰਦਰੀ ਦਾ ਪਾਲਕ ਪੁੱਤਰ ਅਜੀਤ ਸਿੰਘ ਜੁਆਨ ਹੋ ਗਿਆ ਤਾਂ ਉਸਦਾ ਵਿਆਹ ਕਰ ਦਿੱਤਾ ਗਿਆ। ਉਸਦੇ ਇੱਕ ਹਠੀ ਸਿੰਘ ਨਾਮ ਦਾ ਪੁੱਤਰ ਹੋਇਆ। ਜਿੱਥੋਂ ਤੱਕ ਸੰਭਵ ਹੋਇਆ ਉਹ ਸਵਰਗਵਾਸੀ ਗੁਰੂ ਦੀ ਤਰ੍ਹਾਂ ਰਹਿੰਦਾ। ਉਹ ਦਰਬਾਰ ਲਗਾਉਂਦਾ, ਆਪਣੇ ਆਪ ਨੂੰ ਗੁਰੂ ਆਖਦਾ ਤੇ ਆਪਣੇ ਨੌਕਰ-ਚਾਕਰ ਰੱਖਦਾ। ਉਸਨੇ ਮਾਤਾ ਸੁੰਦਰੀ ਤੋਂ ਗੁਰੂ ਹਰਿ ਗੋਬਿੰਦ ਸਾਹਿਬ ਵਾਲੇ ਸ਼ਸਤਰ ਲੈਣ ਦਾ ਯਤਨ ਕੀਤਾ ਜੋ ਮਰਹੂਮ ਗੁਰੂ ਜੀ ਨੇ ਮਾਤਾ ਸਾਹਿਬ ਕੌਰ ਨੂੰ ਨੰਦੇੜ ਤੋਂ ਵਿਦਾਇਗੀ ਸਮੇਂ ਭੇਟ ਕੀਤੇ ਸਨ। ਅਜੀਤ ਸਿੰਘ ਦਾ ਵਿਸ਼ਵਾਸ ਸੀ ਕਿ ਜੇ ਉਹ ਸ਼ਸਤਰ ਪਹਿਨ ਲਵੇਗਾ ਤਾਂ ਸਭ ਉਸਨੂੰ ਗੁਰੂ ਕਹਿ ਕੇ ਸੁਆਗਤ ਕਰਨਗੇ। ਜਦੋਂ ਉਸਨੇ ਸ਼ਸਤਰਾਂ ਦੀ ਮੰਗ ਕੀਤੀ ਤਾਂ ਮਾਤਾ ਸੁੰਦਰੀ ਨੇ ਬੜੀ ਕਰੜੀ ਝਾੜ ਪਾਈ। ਇਸ ਤੇ ਉਸਨੇ ਮਾਤਾ ਸੁੰਦਰੀ ਨੂੰ ਮਾਰਨ ਲਈ ਕਟਾਰ ਕੱਢ ਲਈ ਪ੍ਰੰਤੂ ਕੁਝ ਸਨੇਹੀਆਂ ਦੇ ਵਿੱਚ-ਵਿਚਾਉ ਨਾਲ ਮਾਮਲਾ ਟਲ ਗਿਆ। ਮਾਤਾ ਸੁੰਦਰੀ ਨੇ ਉਸਨੂੰ ਸਰਾਪ ਦੇ ਦਿੱਤਾ ਤੇ ਕਿਹਾ ਕਿ ਉਹ ਬੇਦੀਨ ਹੋ ਕੇ ਕੁਵਕਤੀ ਮੌਤ ਮਰੇਗਾ। ਇੱਕ ਦਿਨ ਜਦੋਂ ਉਹ ਬਾਜ਼ਾਰ ਵਿੱਚੋਂ ਲੰਘ ਰਿਹਾ ਸੀ ਤਾਂ ਉਹਦੇ ਸੁਆਗਤੀਏ ਨੇ ਕਿਹਾ, "ਹੇ ਗੁਰੂ ਜੀ, ਵੇਖੋ ਮੁਸਲਮਾਨ ਨਮਾਜ਼ ਪੜ੍ਹ ਰਹੇ ਹਨ।" ਮੁਸਲਮਾਨਾਂ ਨੇ ਇਹ ਗੱਲ ਸੁਣ ਲਈ ਤੇ ਇਹ ਸਮਝ ਕੇ ਕਿ ਉਸਨੇ ਉਹਨਾਂ ਦੇ ਧਰਮ ਦਾ ਮਖੌਲ ਉਡਾਇਆ ਹੈ, ਬਾਦਸ਼ਾਹ ਕੋਲ ਸ਼ਿਕਾਇਤ ਕਰ ਦਿੱਤੀ ਕਿ ਮੁਸਲਮਾਨੀ ਰਾਜ-ਪ੍ਰਬੰਧ ਵਿੱਚ ਸਿੱਖ ਇਸਲਾਮ ਧਰਮ ਦਾ ਮਜ਼ਾਕ ਉਡਾ ਰਹੇ ਹਨ। ਬਾਦਸ਼ਾਹ ਨੇ ਕਾਜ਼ੀ ਦੀ ਉਕਸਾਹਟ 'ਚ ਆ ਕੇ ਹੁਕਮ ਦੇ ਦਿੱਤਾ ਕਿ ਅਜੀਤ ਸਿੰਘ ਵਾਲ ਕੱਟ ਕੇ ਉਹਦੇ ਸਾਹਮਣੇ ਨਿਮਰਤਾ ਨਾਲ ਪੇਸ਼ ਹੋਵੇ। ਜੇ ਉਹ ਅਜਿਹਾ ਨਹੀਂ ਕਰੇਗਾ ਤਾਂ ਬਾਦਸ਼ਾਹ ਜਿਵੇਂ ਮਰਜ਼ੀ ਹੈ, ਉਸਨੂੰ ਦੰਡ ਦੇਵੇ। ਅਜੀਤ ਸਿੰਘ ਨੇ ਮੌਤ ਦੇ ਡਰੋਂ ਆਪਣੇ ਕੇਸ ਕਟਾ ਦਿੱਤੇ ਤੇ ਬਾਦਸ਼ਾਹ ਅੱਗੇ ਡੰਡੌਤ ਕਰਦਾ ਲੇਟ ਗਿਆ। ਮਾਤਾ ਸੁੰਦਰੀ ਨੇ ਉਹਦਾ ਧਰਮ ਤੋਂ ਪਤਿਤ ਹੋਣਾ ਸੁਣ ਕੇ ਬੜਾ ਕਰੋਧ ਕੀਤਾ ਤੇ ਕਿਹਾ ਕਿ ਉਹ ਫਿਰ ਉਹਦੇ ਮੱਥੇ ਨਾ ਲੱਗੇ। ਉਸਨੇ ਇੱਕ ਦਸਤਾਵੇਜ਼ ਇਸ ਉਦੇਸ਼ ਨੂੰ ਸਾਹਮਣੇ ਰੱਖ ਕੇ ਤਿਆਰੀ ਕੀਤੀ ਕਿ ਭਾਵੇਂ ਅਜੀਤ ਸਿੰਘ ਨੂੰ ਉਸਨੇ ਮੁਤਬੰਨਾ ਬਣਾ ਕੇ ਪਾਲਿਆ ਸੀ, ਪਰ ਹੁਣ ਉਹ ਉਸਦਾ ਤਿਆਗ ਕਰਦੀ ਹੈ। ਉਸਨੇ ਗੁਰੂ ਹਰਿਗੋਬਿੰਦ ਦੇ ਸ਼ਸਤਰ ਦਿੱਲੀ ਦੀ ਸੰਗਤ ਦੇ ਸਪੁਰਦ ਕਰ ਦਿੱਤੇ ਤੇ ਇੱਛਾ ਪ੍ਰਗਟ ਕੀਤੀ ਕਿ ਉਹ ਅਜਿਹੇ ਭੈੜੇ ਤੇ ਕੁਸ਼ਗਨੇ ਸ਼ਹਿਰ 'ਚ ਰਹਿਣਾ ਨਹੀਂ ਚਾਹੁੰਦੀ। ਪ੍ਰੰਤੂ ਸਿੱਖਾਂ ਨੇ ਉਸਨੂੰ ਆਪਣਾ ਇਰਾਦਾ ਬਦਲਣ ਲਈ ਮਨਾ ਲਿਆ। ਸਿੱਖਾਂ ਵੱਲੋਂ ਤਿਆਗੇ ਜਾਣ ਤੇ

ਉਹ ਮਾਤਾ ਸੁੰਦਰੀ ਦੇ ਬੂਹੇ ਤੇ ਆ ਕੇ ਭਿੱਖਿਆ ਮੰਗਣ ਲੱਗ ਪਿਆ। ਉਸਨੇ ਰੁਪੈ ਤਾਂ ਭਿੱਖਿਆ ਵਜੋਂ ਭੇਜ ਦਿੱਤੇ ਪਰ ਮੱਥੇ ਲੱਗਣ ਲਈ ਰਜ਼ਾਮੰਦ ਨਾ ਹੋਈ।

ਇੱਕ ਮੁਸਲਮਾਨ ਫਕੀਰ ਜਿਸਨੂੰ ਅਜੀਤ ਸਿੰਘ ਚੰਗੇ ਦਿਨਾਂ ਵਿੱਚ ਰੁਪੈ ਪੈਸੇ ਬਖਸ਼ੀਸ਼ ਦਿਆ ਕਰਦਾ ਸੀ ਇੱਕ ਦਿਨ ਉਸਨੂੰ ਦਿੱਲੀ ਦੇ ਬਾਜ਼ਾਰ ਵਿੱਚ ਮਿਲ ਗਿਆ ਤੇ ਉਸ ਤੋਂ ਖੈਰਾਤ ਮੰਗਣ ਲੱਗਾ। ਗਰੀਬੀ ਕਾਰਨ ਅਜੀਤ ਸਿੰਘ ਉਸਨੂੰ ਕੁਝ ਤਾਂਬੇ ਦੇ ਸਿੱਕੇ ਹੀ ਦੇ ਸਕਿਆ। ਫਕੀਰ ਦੀ ਸੰਤੁਸ਼ਟੀ ਨਾ ਹੋਈ ਤੇ ਉਹ ਮਗਰ-ਮਗਰ ਉਸਦੇ ਘਰ ਚਲਾ ਗਿਆ ਤੇ ਹੋਰ ਭਿੱਖਿਆ ਲਈ ਲਿਲਕੜੀਆਂ ਲੈਣ ਲੱਗਾ। ਉਹ ਉੱਥੋਂ ਨਾ ਗਿਆ ਸਗੋਂ ਉਹ ਦੁਪਹਿਰ ਢਲੀ ਜਦੋਂ ਅਜੀਤ ਸਿੰਘ ਸ਼ਿਕਾਰ ਨੂੰ ਜਾਣ ਲੱਗਾ ਤਾਂ ਉਹਦਾ ਰਾਹ ਰੋਕ ਕੇ ਖੜ ਗਿਆ। ਅਜੀਤ ਸਿੰਘ ਨੇ ਆਪਣੇ ਸੇਵਕਾਂ ਨੂੰ ਕਿਹਾ ਕਿ ਉਹ ਐਵੇਂ ਉਸਨੂੰ ਤੰਗ ਕਰ ਰਿਹਾ ਹੈ ਜਿਸ ਪਿੱਛੋਂ ਉਹਨਾਂ ਨੇ ਫਕੀਰ ਨੂੰ ਇਤਨੀ ਕੁੱਟਮਾਰ ਕੀਤੀ ਕਿ ਉਹ ਮਰ ਗਿਆ। ਉਹਨਾਂ ਨੇ ਉਹਦਾ ਕਤਲ ਲੁਕਾਉਣ ਲਈ ਉਸ ਨੂੰ ਖੂਹ ਵਿੱਚ ਸੁੱਟ ਦਿੱਤਾ।

ਪ੍ਰੰਤੂ ਫਕੀਰ ਦੀ ਮੌਤ ਦਾ ਹੌਲੀ-ਹੌਲੀ ਪਤਾ ਲੱਗ ਗਿਆ ਤੇ ਬਾਦਸ਼ਾਹ ਨੇ ਅਜੀਤ ਸਿੰਘ ਦੀ ਗ੍ਰਿਫਤਾਰੀ ਦਾ ਹੁਕਮ ਦੇ ਦਿੱਤਾ ਤੇ ਉਸਨੂੰ ਉਹਦੇ ਸਾਹਮਣੇ ਪੇਸ਼ ਕਰਨ ਲਈ ਕਿਹਾ ਗਿਆ। ਅਜੀਤ ਸਿੰਘ ਨੇ ਬਾਦਸ਼ਾਹ ਦਾ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ ਤੇ ਆਪਣੀ ਰੱਖਿਆ ਦਾ ਪ੍ਰਬੰਧ ਕਰ ਲਿਆ। ਉਹਦੇ ਘਰ ਨੂੰ ਘੇਰਾ ਪਾ ਲਿਆ ਗਿਆ ਤੇ ਉਹਦੇ ਚੇਲਿਆਂ ਨੇ ਉਹਦੀ ਰੱਖਿਆ ਲਈ ਬੀਰਤਾ ਨਾਲ ਲੜਾਈ ਲੜੀ। ਉਸਨੇ ਆਪਣੀ ਪਤਨੀ ਤੇ ਲੜਕੇ ਹਠੀ ਸਿੰਘ ਨੂੰ ਮੈਲੇ ਕਪੜਿਆਂ 'ਚ ਭੇਸ ਬਦਲਾ ਕੇ ਮਾਤਾ ਸੁੰਦਰੀ ਕੋਲ ਭੇਜਣ ਦਾ ਢੰਗ ਲੱਭ ਲਿਆ। ਫਿਰ ਉਹ ਉੱਥੋਂ ਨਿਕਲਣ ਵਿੱਚ ਸਫਲ ਹੋ ਗਿਆ ਤੇ ਇੱਕ ਹਿੰਦੂ ਦੇ ਤੂੜੀ ਦੇ ਕੁੱਪ ਵਿੱਚ ਲੁਕ ਗਿਆ ਜੋ ਨੇੜੇ ਹੀ ਸੀ। ਹਿੰਦੂ ਨੂੰ ਪਤਾ ਲੱਗ ਗਿਆ ਤੇ ਇਹ ਸੁਣ ਕੇ ਉਹਦੀ ਗ੍ਰਿਫਤਾਰੀ ਲਈ ਮੁਨਾਦੀ ਕੀਤੀ ਗਈ ਹੈ, ਉਸਨੇ ਹਾਕਮਾਂ ਨੂੰ ਇਤਲਾਹ ਦੇ ਦਿੱਤੀ। ਅਜੀਤ ਸਿੰਘ ਨੂੰ ਪਕੜ ਲਿਆ ਗਿਆ ਤੇ ਹਾਥੀ ਦੀ ਪੂਛ ਨਾਲ ਬੰਨ੍ਹ ਕੇ ਸ਼ਹਿਰ ਵਿੱਚ ਘਸੀਟਿਆ ਗਿਆ। ਗਲੀ ਦੇ ਇੱਕ ਮੋੜ ਤੇ ਹਾਥੀ ਦਾ ਪੈਰ ਉਹਦੇ ਸਿਰ ਤੇ ਟਿਕ ਗਿਆ ਜਿਸ ਕਾਰਨ ਉਹਦਾ ਸਿਰ ਫਿਸ ਗਿਆ।

ਅਜੀਤ ਸਿੰਘ ਦੀ ਪਤਨੀ ਤੇ ਪੁੱਤਰ ਨੂੰ ਸਵੀਕਾਰ ਕਰਨ ਕਰਕੇ ਮਾਤਾ ਸੁੰਦਰੀ ਨੇ ਆਪਣੀ ਅਸੁਰਖਿਅਤ ਅਵਸਥਾ ਨੂੰ ਭਾਂਪਦਿਆਂ ਹੋਇਆਂ ਆਪਣੇ ਬਹੁਤ ਪਹਿਲਾਂ ਕੀਤੇ ਹੋਏ ਸ਼ਹਿਰ ਛੱਡ ਦੇਣ ਦੇ ਫੈਸਲੇ ਨੂੰ ਹੁਣ ਅਮਲ 'ਚ ਲਿਆਂਦਾ ਤੇ ਦਿੱਲੀ ਛੱਡ ਕੇ, ਆਪਣੀ ਰੱਖਿਆ 'ਚ ਆਏ ਮਾਂ-ਪੁੱਤ ਨਾਲ ਭਗਤਗੜ੍ਹ ਚਲੀ ਗਈ। ਉਸ ਥਾਂ ਤੇ ਮੁਖੀਏ ਨੇ ਬਾਦਸ਼ਾਹ ਦੇ ਡਰੋਂ ਉਸਨੂੰ ਉੱਥੇ ਰਹਿਣ ਦੀ ਆਗਿਆ ਨਾ ਦਿੱਤੀ। ਫਿਰ ਉਹ ਮਥਰਾ ਚਲੀ ਗਈ ਜਿੱਥੇ ਉਸਦਾ ਵਿਸ਼ੇਸ਼ ਸੁਆਗਤ ਕੀਤਾ ਗਿਆ। ਸ਼ਹਿਰ ਦੇ ਸੂਬੇਦਾਰ ਨੇ ਜੈਪੁਰ ਦੇ ਰਾਜੇ ਨੂੰ ਉਸ ਲਈ ਦੋ ਪਿੰਡਾਂ ਦਾ ਮਾਮਲਾ ਤੇ ਰਿਹਾਇਸ਼ ਲਈ ਚੰਗੀ ਥਾਂ ਦਾ ਪ੍ਰਬੰਧ ਕਰਨ ਦੀ ਪ੍ਰੇਰਨਾ ਦਿੱਤੀ। ਮਥਰਾ ਵਿੱਚ ਹਠੀ ਸਿੰਘ ਜੁਆਨ ਹੋਇਆ ਤੇ ਆਪਣੇ ਪਿਤਾ ਦੇ ਰੰਗ ਢੰਗ ਨਾਲ ਰਹਿਣ ਲੱਗਾ ਤੇ 60 ਘੋੜ ਅਸਵਾਰ ਅਰਦਲੀਆਂ ਦਾ ਅਮਲ-ਫੈਲਾ ਰੱਖਣ ਲੱਗਾ। ਉਸਨੇ ਸ਼ਬਦ ਰਚਣ ਦੀ ਕੋਸ਼ਿਸ਼ ਕੀਤੀ ਪ੍ਰੰਤੂ ਉਸਨੂੰ ਉਤੇਜਨਾ ਪ੍ਰਾਪਤ ਨਾ ਹੋਈ। ਫਿਰ ਉਸਨੇ ਗ੍ਰੰਥ ਸਾਹਿਬ ਵਿੱਚੋਂ ਕੁਝ ਸਾਰ ਤੱਤ ਲਏ ਤੇ ਜਿੱਥੇ ਨਾਨਕ ਨਾਮ ਆਉਂਦਾ ਸੀ ਉੱਥੇ ਆਪਣਾ ਨਾਮ ਜੋੜ ਲਿਆ। ਮਾਤਾ ਸੁੰਦਰੀ ਇਹ ਸੁਣ ਕੇ ਕ੍ਰੋਧ ਵਿੱਚ

ਆਈ, ਹਠੀ ਸਿੰਘ ਤੇ ਉਹਦੀ ਮਾਤਾ ਨੂੰ ਮਥਰਾ 'ਚ ਛੱਡ ਕੇ ਆਪ ਦਿੱਲੀ ਆ ਗਈ। ਅਹਿਮਦ ਸ਼ਾਹ ਦੇ ਹਮਲੇ ਸਮੇਂ ਹਠੀ ਸਿੰਘ ਮਥਰਾ ਤੋਂ ਭੱਜਕੇ ਬੁਰਹਾਨਪੁਰ ਚਲਾ ਗਿਆ ਜਿੱਥੇ ਉਹ ਪਿੱਛੋਂ ਛੇਤੀ ਹੀ ਬੇਉਲਾਦ ਮਰ ਗਿਆ।

ਜਦੋਂ ਮਾਤਾ ਸੁੰਦਰੀ ਦਿੱਲੀ ਪਹੁੰਚੀ ਤਾਂ ਬਾਦਸ਼ਾਹ ਦੇ ਮੰਤਰੀ ਰਾਜਾ ਰਾਮ ਦੀ ਦਇਆ ਨਾਲ ਉਸਨੂੰ ਆਪਣਾ ਘਰ ਤੇ ਸੰਪਤੀ ਵਾਪਸ ਮਿਲ ਗਏ ਜਿਸ ਤੇ ਮੁਸਲਮਾਨਾਂ ਨੇ ਉਹਦੇ ਜਾਣ ਪਿੱਛੋਂ ਕਬਜ਼ਾ ਕਰ ਲਿਆ ਸੀ। ਉਸਨੇ ਆਪਣਾ ਬਾਕੀ ਜੀਵਨ ਕਾਫੀ ਦੁਨਿਆਵੀ ਸੁੱਖ ਆਰਾਮ ਨਾਲ ਉੱਥੇ ਗੁਜ਼ਾਰਿਆ ਤੇ ਸੰਮਤ 1804 (ਈਸਵੀ ਸੰਨ 1747) ਨੂੰ ਉਹ ਜੋਤੀ ਜੋਤ ਸਮਾ ਗਈ। ਉਸਦਾ ਸਸਕਾਰ ਵੀ ਗੁਰੂ ਹਰਕ੍ਰਿਸ਼ਨ ਦੇ ਪਵਿੱਤਰ ਸਮਾਰਕ ਕੋਲ ਕੀਤਾ ਗਿਆ।

ਇਹ ਯਾਦ ਹੋਵੇਗਾ ਕਿ ਜਦੋਂ ਗੁਰੂ ਜੀ ਨੇ ਆਨੰਦਪੁਰ ਖਾਲੀ ਕੀਤਾ ਸੀ ਤਾਂ ਉਸਨੇ ਗੁਲਾਬ ਰਾਏ ਤੇ ਸ਼ਾਮ ਸਿੰਘ ਨੂੰ ਇੱਕ ਪੱਤਰ ਦੇ ਕੇ ਨਾਹਣ ਦੇ ਰਾਜੇ ਪਾਸ ਜੀਵਨ ਨਿਰਬਾਹ ਦਾ ਸਾਧਨ ਦੇਣ ਲਈ ਬੇਨਤੀ ਕੀਤੀ ਸੀ। ਰਾਜੇ ਨੇ ਉਹਨਾਂ ਨੂੰ ਦੋ ਪਿੰਡ ਦੇ ਦਿੱਤੇ। ਗੁਲਾਬ ਰਾਏ ਨੇ ਮਗਰੋਂ ਕਹਿਲੂਰ ਦੇ ਰਾਜੇ ਤੋਂ ਆਨੰਦਪੁਰ 60000/-ਰੁਪੈ ਵਿੱਚ ਖਰੀਦ ਲਿਆ ਤੇ ਉੱਥੇ ਵਾਪਸ ਆ ਕੇ ਰਹਿਣ ਲੱਗਾ। ਉਸਨੇ ਸਿੱਖਾਂ ਪਾਸੋਂ ਪੂਜਾ ਕਰਾਉਣੀ ਸ਼ੁਰੂ ਕਰ ਦਿੱਤੀ ਤੇ ਗੁਰੂ ਹੋਣ ਦਾ ਅਸ਼ੋਭਨੀਕ ਢੌਂਗ ਕਰਨ ਲੱਗਾ ਤੇ ਇੱਥੋਂ ਤੱਕ ਕਿ ਸੱਚਮੁੱਚ ਹੀ ਗੱਦੀ ਤੇ ਬਿਰਾਜਮਾਨ ਹੋ ਗੁਰੂ ਬਣ ਬੈਠਾ। ਸਾਧੂ ਗੁਰਬਖਸ਼ ਨੇ, ਜੋ ਗੁਰੂ ਦਾ ਸੇਵਕ ਸੀ, ਤੇ ਜਿਸਨੂੰ ਗੁਰੂ ਤੇਗ ਬਹਾਦਰ ਦੇ ਪਵਿੱਤਰ ਸਮਾਰਕ ਦੀ ਸਾਂਭ ਸੰਭਾਲ ਸੌਂਪੀ ਗਈ ਸੀ, ਇਸ ਅਨਿਆਂਪੂਰਵਕ ਅਧਿਕਾਰ ਸਥਾਪਨਾ ਦਾ ਵਿਰੋਧ ਕੀਤਾ ਜਿਸ ਤੇ ਗੁਲਾਬ ਰਾਏ ਉਸ ਨਾਲ ਨਾਰਾਜ਼ ਹੋ ਗਿਆ ਤੇ ਉਸਨੂੰ ਬੋਲ ਕੁਬੋਲ ਕੀਤੇ। ਫਿਰ ਗੁਰਬਖਸ਼ ਨੇ ਉਸਨੂੰ ਇਹ ਕਹਿੰਦਿਆਂ ਸਰਾਪ ਦੇ ਦਿੱਤਾ, "ਤੇਰਾ ਤੇ ਤੇਰੀ ਵੰਸ਼ ਦਾ ਸੱਤਿਆਨਾਸ਼ ਹੋਵੇ।" ਥੋੜ੍ਹੇ ਸਮੇਂ ਪਿੱਛੋਂ ਗੁਲਾਬ ਰਾਇ ਤੇ ਉਹਦੇ ਦੋਵੇਂ ਪੁੱਤ ਮਰ ਗਏ। ਉਸ ਪਿੱਛੋਂ ਗੁਲਾਬ ਰਾਇ ਦੀ ਵਿਧਵਾ ਸਿੱਖਾਂ ਦੀਆਂ ਭੇਟਾਵਾਂ ਲੈਂਦੀ ਰਹੀ ਤੇ ਆਨੰਦਪੁਰ ਦੀ ਮਾਲਕ ਬਣੀ ਰਹੀ। ਜਦੋਂ ਉਹ ਮਰਨ ਕਿਨਾਰੇ ਸੀ ਤਾਂ ਉਸਨੇ ਸ਼ਾਮ ਸਿੰਘ ਦੇ ਲੜਕੇ ਸੁਰਜਨ ਸਿੰਘ ਨੂੰ ਜੋ ਅਨੁਭਵੀ ਤੇ ਬਜ਼ੁਰਗ ਸੀ, ਆਪਣਾ ਵਾਰਿਸ ਬਣਾ ਲਿਆ। ਉਸਦੇ ਵੰਸ਼ਜ ਅੱਜ ਤੱਕ ਸ਼ਹਿਰ ਦੇ ਮਾਲਕ ਹਨ ਤੇ ਭਾਰਤ ਸਰਕਾਰ ਤੇ ਸਿੱਖ ਰਿਆਸਤਾਂ ਤੋਂ ਸਾਲਾਨਾ ਮਾਮਲਾ ਪਰਾਪਤ ਕਰਦੇ ਹਨ।

ਇੱਕ ਸਿੱਖ ਲੇਖਕ ਜਿਸਦਾ ਨਾਮ ਗੁਰਦਾਸ ਸੀ ਤੇ ਜੋ ਗੁਰੂ ਗੋਬਿੰਦ ਸਿੰਘ ਦਾ ਸਮਕਾਲੀ ਸੀ, ਉਸਨੇ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਵਿੱਚ ਇੱਕ ਵਾਰ ਲਿਖੀ ਜੋ ਸਿੱਖਾਂ ਨੇ ਭਾਈ ਗੁਰਦਾਸ ਦੀਆਂ ਵਾਰਾਂ ਨਾਲ ਜੋੜ ਦਿੱਤੀ ਤੇ ਜੋ ਹੁਣ 41ਵੀਂ ਵਾਰ ਕਰਕੇ ਦਰਜ ਹੈ। ਉਸ ਵਿੱਚ ਹੇਠ ਲਿਖੀਆਂ ਪੌੜੀਆਂ ਦਿੱਤੀਆਂ ਜਾਂਦੀਆਂ ਹਨ :

**ਪਉੜੀ ੧੫**

*ਉਹ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ।*
*ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ।*
*ਨਿਜ ਪੰਥ ਚਲਾਇਓ ਖ਼ਾਲਸਾ ਧਰਿ ਤੇਜ ਕਰਾਰਾ।*
*ਸਿਰ ਕੇਸ ਧਾਰਿ ਗਹਿ ਖੜਗ ਕੋ ਸਭ ਦੁਸ਼ਟ ਪਛਾਰਾ।*

ਸੀਲ ਜਤ ਕੀ ਕਛ ਪਹਿਰਿ ਪਕੜੋ ਹਥਿਆਰਾ।
ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ।
ਸਭਦੈਤ ਅਰਿਨਿ ਕੋ ਘੇਰ ਕਰਿ ਕੀਚੈ ਪ੍ਰਹਾਰਾ।
ਤਬ ਸਹਿਜੇ ਪ੍ਰਗਟਿਓ ਜਗਤ ਮੈਂ ਗੁਰੁ ਜਾਪ ਅਪਾਰਾ।
ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰ ਧਾਰਾ।
ਤੁਰਕ ਦੁਸਟ ਸਭਿ ਛੈ ਕੀਏ ਹਰਿ ਨਾਮ ਉਚਾਰਾ।
ਤਿਨ ਆਗੈ ਕੋਇ ਨ ਠਹਿਰਿਓ ਭਾਗੇ ਸਿਰਦਾਰਾ।
ਜਹ ਰਾਜੇ ਸਾਹ ਅਮੀਰੜੇ ਹੋਏ ਸਭ ਛਾਰਾ।
ਫਿਰ ਸੁਨ ਕਰਿ ਐਸੀ ਧਮਕ ਕਉ ਕਾਂਪੈ ਗਿਰਿ ਭਾਰਾ।
ਤਬ ਸਭ ਧਰਤੀ ਹਲਚਲ ਭਈ ਛਾਡੇ ਘਰ ਬਾਰਾ।
ਇਉਂ ਐਸੇ ਦੁੰਦ ਕਲੇਸ ਮਹਿ ਖਪਿਓ ਸੰਸਾਰਾ।
ਤਿਹਿ ਬਿਨੁ ਸਤਿਗੁਰ ਕੋਇ ਹੈ ਨਹੀਂ ਭੈ ਕਾਟਨਹਾਰਾ।
ਗਹਿ ਐਸੇ ਖੜਗ ਦਿਖਾਈਐ ਕੋ ਸਕੈ ਨ ਝੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੫॥

**ਪਉੜੀ ੧੬**

ਗੁਰਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ।
ਇਉਂ ਉਠੇ ਸਿੰਘ ਭਭਕਾਰਿ ਕੈ ਸਭ ਜਗ ਡਰਪਾਨਾ।
ਮੜੀ ਦੇਵਲ ਗੋਰ ਮਸੀਤ ਢਾਹਿ ਕੀਏ ਮੈਦਾਨਾ।
ਬੇਦ ਪੁਰਾਨ ਖਟ ਸਾਸਤ੍ਰਾ ਫੁਨ ਮਿਟੇ ਕੁਰਾਨਾ।
ਬਾਂਗ ਸਲਾਤ ਹਟਾਇ ਕਰਿ ਮਾਰੇ ਸੁਲਤਾਨਾ।
ਮੀਰ ਪੀਰ ਸਭ ਛਪਿ ਗਏ ਮਜ਼ਹਬ ਓਲਟਾਨਾ।
ਮਲਵਾਨੇ ਕਾਜੀ ਪੜਿ ਥਕੇ ਕਛੁ ਮਰਮੁ ਨ ਜਾਨਾ।
ਲਖ ਪੰਡਤ ਬ੍ਰਹਮਨ ਜੋਤਕੀ ਬਿਖ ਸਿਉ ਉਰਝਾਨਾ।
ਫੁਨ ਪਾਥਰ ਦੇਵਲ ਪੂਜਿ ਕੈ ਅਤਿ ਹੀ ਭਰਮਾਨਾ।
ਇਉਂ ਦੋਨੋ ਫਿਰਕੇ ਕਪਟ ਮੋਂ ਰਚ ਰਹੇ ਨਿਦਾਨਾ।
ਇਉਂ ਤੀਸਰ ਮਜਹਬ ਖ਼ਾਲਸਾ ਉਪਜਿਓ ਪਰਧਾਨਾ।
ਜਿਨਿ ਗੁਰੁ ਗੋਬਿੰਦ ਕੇ ਹੁਕਮ ਸਿਉ ਗਹਿ ਖੜਗ ਦਿਖਾਨਾ।
ਤਿਹ ਸਭ ਦੁਸਟਨ ਕਉ ਛੇਦਿ ਕੈ ਅਕਾਲ ਜਪਾਨਾ।
ਫਿਰ ਐਸਾ ਹੁਕਮ ਅਕਾਲ ਕਾ ਜਗ ਮੈਂ ਪ੍ਰਗਟਾਨਾ।
ਤਬ ਸੁੰਨਤ ਕੋਇ ਨ ਕਰਿ ਸਕੈ ਕਾਂਪਟਿ ਤੁਰਕਾਨਾ।
ਇਉਂ ਉਮਤ ਸਭ ਮੁਹੰਮਦ ਖਪਿ ਗਈ ਨਿਦਾਨਾ।
ਤਬ ਫਤੇ ਡੰਕ ਜਗ ਮੋ ਘੁਰੇ ਦੁਖ ਦੁੰਦ ਮਿਟਾਨਾ।
ਇਉਂ ਤੀਸਰ ਪੰਥ ਰਚਾਇਆਨੁ ਵਡ ਸੂਰ ਗਹੇਲਾ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੬॥

# ਗੁਰੂ ਗੋਬਿੰਦ ਸਿੰਘ ਦੀਆਂ ਰਚਨਾਵਾਂ

## ਕਾਂਡ—79

1734 ਈਸਵੀ ਵਿੱਚ ਅੰਮ੍ਰਿਤਸਰ ਵਿੱਚ ਭਾਈ ਮਨੀ ਸਿੰਘ ਨੇ ਗੁਰੂ ਗੋਬਿੰਦ ਸਿੰਘ ਤੇ ਉਹਨਾਂ ਨਾਲ ਸੰਬੰਧਿਤ ਹੋਰ ਕਵੀਆਂ ਤੇ ਭੱਟਾਂ ਦੀਆਂ ਰਚਨਾਵਾਂ ਤੇ ਅਨੁਵਾਦ ਦਾ ਸੰਗ੍ਰਹਿ ਤਿਆਰ ਕੀਤਾ। ਇਸਨੂੰ ਮਗਰੋਂ ਦਸਮ ਗ੍ਰੰਥ ਕਿਹਾ ਗਿਆ ਭਾਵੇਂ ਮਨੀ ਸਿੰਘ ਨੇ ਇਹ ਨਾਉਂ ਨਹੀਂ ਰੱਖਿਆ ਸੀ। (ਮਨੀ ਸਿੰਘ ਦੀ ਸ਼ਹਾਦਤ ਪਿੱਛੋਂ ਸਿੱਖ ਇਹ ਗ੍ਰੰਥ ਪਰਖ-ਪੜਚੋਲ ਤੇ ਪ੍ਰਵਾਨਗੀ ਲਈ ਪਟਿਆਲਾ ਰਿਆਸਤ ਦੇ ਪਿੰਡ ਤਲਵੰਡੀ ਸਾਬੋ ਲੈ ਗਏ ਜਿਸਨੂੰ ਹੁਣ ਦਮਦਮਾ ਕਿਹਾ ਜਾਂਦਾ ਹੈ। ਦਮਦਮਾ ਸਾਹਿਬ ਗ੍ਰੰਥ ਇਸ ਲਈ ਘੋਖ ਵਿਚਾਰ ਲਈ ਲਿਜਾਇਆ ਗਿਆ ਕਿਉਂਕਿ ਉੱਥੇ ਬਹੁਤ ਵਿਦਵਾਨ ਸਿੱਖ ਰਹਿੰਦੇ ਸਨ ਤੇ ਇਹ ਸਥਾਨ ਉਂਝ ਵੀ ਵਧੇਰੇ ਸੁਰੱਖਿਅਤ ਸਮਝਿਆ ਜਾਂਦਾ ਸੀ।

ਬਹੁਤ ਸਾਰੇ ਬੁੱਧੀਮਾਨ ਸਿੱਖਾਂ ਦਾ ਵਿਚਾਰ ਸੀ ਕਿ ਗ੍ਰੰਥ ਵਿੱਚ ਹਕਾਇਤਾਂ ਤੇ ਅਨੁਵਾਦ, ਜਿਵੇਂ ਇਸ ਵਿੱਚ ਦਰਜ ਹਨ, ਸ਼ਾਮਿਲ ਨਹੀਂ ਕੀਤੇ ਜਾਣੇ ਚਾਹੀਦੇ ਕਿਉਂਕਿ ਉਹਨਾਂ ਵਿੱਚ ਬਹੁਤੀਆਂ ਰਚਨਾਵਾਂ ਹਿੰਦੂ ਮੂਲ ਦੀਆਂ ਹਨ, ਕੁਝ ਤਾਂ ਪੜ੍ਹਨਯੋਗ ਵੀ ਨਹੀਂ ਹਨਤੇ ਉਹਨਾਂ ਵਿੱਚ ਕੋਈ ਵੀ ਆਦਿ ਗ੍ਰੰਥ ਵਿਚਲੇ ਸ਼ਬਦਾਂ ਦੇ ਤੁੱਲ ਨਹੀਂ ਹੈ। ਸਿੱਖਾਂ ਦਾ ਇਹ ਵਿਚਾਰ ਸੀ ਕਿ "ਹਕਾਯਤਾਂ" (ਫਾਰਸੀ ਵਿੱਚ ਕਹਾਣੀਆਂ) ਤੇ 'ਤ੍ਰਿਆ ਚ੍ਰਿਤਰ" ਇਸ ਵਿੱਚੋਂ ਕੱਢ ਦਿੱਤੀਆਂ ਜਾਣ ਤੇ ਇਹਨਾਂ ਨੂੰ ਵੱਖਰੀ ਜਿਲਦ ਵਿੱਚ ਇਕੱਤਰ ਕਰ ਦਿੱਤਾ ਜਾਵੇ ਤੇ ਉਸਦਾ ਅਧਿਐਨ ਧਾਰਮਕ ਉਦੇਸ਼ ਨਾਲ ਨਹੀਂ ਸਗੋਂ ਮਨ-ਪਰਚਾਵੇ ਤੇ ਲੋਕਾਂ ਦੇ ਸੁਆਦ ਲਈ ਕੀਤਾ ਜਾਵੇ।

ਜਦੋਂ ਇਹ ਵਿਚਾਰ ਚਲਦੀ ਹੀ ਸੀ ਤਾਂ ਮੀਰਾਂ ਕੋਟ ਦਾ ਨਿਵਾਸੀ ਮਹਿਤਾਬ ਸਿੰਘ ਬੀਕਾਨੇਰ ਤੋਂ ਦਮਦਮਦਾ ਸਾਹਿਬ ਪਹੁੰਚਿਆ। ਉਸਨੇ ਮੱਸਾ ਰੰਘੜ ਨਾਮ ਦੇ ਇੱਕ ਮੁਸਲਮਾਨ ਅਧਿਕਾਰੀ ਨੂੰ ਮਾਰ ਮੁਕਾਉਣ ਦੀ ਪ੍ਰਤਿੱਗਿਆ ਕੀਤੀ ਸੀ ਜੋ ਸਵਰਨ ਮੰਦਰ ਤੇ ਕਾਬਜ਼ ਹੋਕੇ ਉਸ ਥਾਂ ਨੂੰ ਕੰਜਰੀਆਂ ਦਾ ਅਖਾੜਾ ਬਣਾ ਕੇ ਵਰਤ ਰਿਹਾ ਸੀ ਤੇ ਉਹ ਆਪਣੀ ਇੱਛਾ ਦੀ ਪੂਰਤੀ ਲਈ ਅੰਮ੍ਰਿਤਸਰ ਜਾ ਰਿਹਾ ਸੀ। ਮਹਿਤਾਬ ਸਿੰਘ ਨੇ ਪ੍ਰਣ ਕੀਤਾ ਕਿ ਜੇ ਉਹ ਆਪਣੇ ਇਰਾਦੇ ਵਿੱਚ ਸਫਲ ਹੋ ਗਿਆ ਤੇ ਦਮਦਮਾ ਸਾਹਿਬ ਜਿਉਂਦਾ ਮੁੜ ਆਇਆ ਤਾਂ ਮਨੀ ਸਿੰਘ ਦਾ ਸੰਕਲਿਤ ਗ੍ਰੰਥ ਜਿਉਂ ਦਾ ਤਿਉਂ ਰਹਿਣ ਦਿੱਤਾ ਜਾਵੇ। ਜੇ ਇਸਦੇ ਉਲਟ ਮੱਸਾ ਉਸਨੂੰ ਮਾਰ ਘੱਤੇ ਤਾਂ ਗ੍ਰੰਥ ਨੂੰ ਸ਼ੰਕਾਵਾਦੀਆਂ ਦੀ ਇੱਛਾ ਅਨੁਸਾਰ ਪੁਨਰ-ਵਿਉਂਤ ਦਿੱਤਾ ਜਾਵੇ। ਮਹਿਤਾਬ ਸਿੰਘ ਨੇ ਮੱਸਾ ਰੰਘੜ ਮਾਰ ਦਿੱਤਾ ਤੇ ਵਿਜਈ ਹੋ ਕੇ ਉਹ ਦਮਦਮਾ ਸਾਹਿਬ ਆ ਗਿਆ ਤੇ ਮਨੀ ਸਿੰਘ ਦਾ ਸੰਕਲਿਤ ਗ੍ਰੰਥ ਉਹਦੀ ਵਿਉਂਤ ਅਨੁਸਾਰ ਹੀ ਰਹਿਣ ਦਿੱਤਾ ਗਿਆ।

ਦਸਮ ਗ੍ਰੰਥ ਜਿਵੇਂ ਇਹ ਹੁਣ ਹੈ ਕਿ ਇਸ ਵਿੱਚ ਕਈ ਦੋਸ਼ ਹਨ। ਉਦਾਹਰਣ ਵਜੋਂ ਅਕਾਲ ਉਸਤਤਿ ਦੇ ਦੋਹਰਾ ਨੰ. 201 ਤੋਂ 210 ਦੇ ਵਿੱਚ ਕੀਤੇ ਪ੍ਰਸ਼ਨਾਂ ਦਾ ਕੋਈ ਉੱਤਰ ਨਹੀਂ ਦਿੱਤਾ ਗਿਆ। 211 ਤੋਂ 230 ਤੱਕ ਛੰਦ ਸਹੀ ਥਾਂ ਤੇ ਨਹੀਂ ਹਨ ਤੇ ਇਹਨਾਂ ਦਾ ਸਬੰਧ ਚੰਡੀ ਚਰਿਤ੍ਰ ਨਾਲ ਹੈ। ਅਕਾਲ ਉਸਤਤ ਦਾ ਆਖਰੀ ਛੰਦ ਵੀ ਅਧੂਰਾ ਹੈ। ਗਯਾਨ ਪ੍ਰਬੋਧ ਵੀ ਅਧੂਰਾ ਹੈ। ਇਸ ਤਰ੍ਹਾਂ ਤਰਤੀਬ ਵਿੱਚ ਹੋਰ ਵੀ ਕਈ ਤਰੁੱਟੀਆਂ ਹਨ।)

ਅਸੀਂ ਹੁਣ ਇਸ ਵਿੱਚੋਂ ਅਜਿਹੇ ਸਿਧਾਂਤਕ ਤੇ ਇਤਿਹਾਸਕ ਮਹੱਤਵ ਦੇ ਭਾਗਾਂ ਦਾ ਅਨੁਵਾਦ ਦਿੰਦੇ ਹਾਂ ਜੋ ਸਾਡੇ ਵਿਚਾਰ ਵਿੱਚ ਗੁਰੂ ਜੀ ਦੇ ਵਿਚਾਰ ਤੇ ਅਮਲ ਦਾ ਪ੍ਰਤਿਨਿਧਤੱਵ ਕਰਦੇ ਹਨ।

## ਜਾਪੁ I

**ਪ੍ਰਮਾਤਮਾ ਦੇ ਸਰੂਪ ਬਾਰੇ—**

*ੴ ਸਤਿਗੁਰ ਪ੍ਰਸਾਦਿ।*
*ਸ੍ਰੀ ਮੁਖ ਵਾਰ ਪਾਤਿਸਾਹੀ॥੧੦॥*
*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕੰਤ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿਜੈ॥*
*ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣ ਗਣਿਜੈ॥*
*ਤ੍ਰਿਭਵਣ ਮਹੀਪਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਹਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥*

(ਪ੍ਰਮਾਤਮਾ ਦਾ ਚੱਕ੍ਰ, ਨਿਸ਼ਾਨ, ਰੰਗ ਜਾਤ ਤੇ ਵੰਸ਼ ਨਹੀਂ ਹੈ। ਉਹਦਾ ਕੋਈ ਰੰਗ, ਸ਼ਕਲ, ਰੇਖਾ, ਵਸਤਰ ਨਹੀਂ ਜਿਸ ਨਾਲ ਉਸਦਾ ਬਿਆਨ ਕੀਤਾ ਜਾ ਸਕੇ। ਉਹ ਅਚੱਲ, ਨਿਰਭੈ, ਪ੍ਰਕਾਸ਼ਮਾਨ ਤੇ ਸ਼ਕਤੀ ਵਿੱਚ ਅਮਿੱਤ ਹੈ। ਉਹ ਸ਼ਾਹਾਂ ਦਾ ਸ਼ਾਹ ਤੇ ਲੱਖਾਂ ਇੰਦਰਾਂ ਦਾ ਸੁਆਮੀ ਹੈ। ਉਹ ਤਿੰਨ ਲੋਕਾਂ ਦਾ ਮਾਲਕ ਹੈ-ਦੇਵਤਿਆਂ, ਮਨੁੱਖਾਂ ਤੇ ਦੈਂਤਾਂ ਦਾ। ਉਸ ਦਾ ਜੰਗਲ ਤੇ ਵਾਦੀਆਂ ਵੀ ਵਰਣਨ ਨਹੀਂ ਕਰ ਸਕਦੀਆਂ। ਹੇ ਪ੍ਰਮਾਤਮਾ ਤੇਰੇ ਨਾਵਾਂ ਦੀ ਗਿਣਤੀ ਕੌਣ ਕਰ ਸਕਦਾ ਹੈ ? ਬੁੱਧੀਮਾਨ ਤੇਰੇ ਕਾਰਜਾਂ ਨੂੰ ਵੇਖ ਕੇ ਤੇਰੇ ਵਿਸ਼ੇਸ ਨਾਮ ਰੱਖ ਲੈਂਦੇ ਹਨ।)

## ਅਕਾਲ ਉਸਤਤਿ II (i)

**ਵਾਹਿਗੁਰੂ ਦੀ ਉਪਮਾ—**

*ੴ ਸਤਿਗੁਰ ਪ੍ਰਸਾਦਿ॥*
*ਸ੍ਰੀ ਭਗਉਤੀ ਜੀ ਸਹਾਇ॥*
*ਸ੍ਰੀ ਅਕਾਲ ਜੀ ਕੀ ਉਸਤਤਿ*
*ਅਕਾਲ ਪੁਰਖ ਜੀ ਕੀ ਰੱਛਾ ਹਮਨੈ। ਸਰਬਲੋਹ ਕੀ ਰੱਛਿਆ ਹਮਨੈ।*
*ਸਰਬਕਾਲ ਜੀ ਕੀ ਰੱਛਿਆ ਹਮਨੈ। ਸਰਬਲੋਹ ਜੀ ਦੀ ਸਦਾ ਰੱਛਿਆ ਹਮਨੈ॥੧॥*

... ... ... ... ... ... ... ... ... ... ... ... ...

ਪ੍ਰਣਵੋ ਆਦਿ ਏਕੰਕਾਰਾ। ਜਲਥਲ ਮਹੀਅਲ ਕੀਓ ਪਸਾਰਾ।
ਆਦਿ ਪੁਰਖ ਅਬਗਤਿ ਅਬਿਨਾਸੀ। ਲੋਕ ਚਤ੍ਰ ਦਸਿ ਜੋਤਿ ਪ੍ਰਕਾਸੀ॥੧॥
ਹਸਤਿ ਕੀਟ ਕੇ ਬੀਚ ਸਮਾਨਾ। ਰਾਵ ਰੰਕ ਜਿਹ ਇਕਸਰ ਜਾਨਾ।
ਅਦ੍ਵੈ ਅਲਖ ਪੁਰਖ ਅਬਿਗਾਮੀ। ਸਭ ਘਟ ਘਟ ਕੇ ਅੰਤਰ ਜਾਮੀ॥੨॥
ਅਲਖ ਰੂਪ ਅੱਛੇ ਅਨਭੇਖਾ। ਰਾਗ ਰੰਗ ਜਿਹ ਰੂਪ ਨ ਰੇਖਾ।
ਬਰਨ ਚਿਹਨ ਸਭਹੂੰ ਤੇ ਨਿਆਰਾ। ਆਦਿ ਪੁਰਖ ਅਦ੍ਵੈ ਅਬਿਕਾਰਾ॥੩॥
ਬਰਨ ਚਿਹਨ ਜਿਹ ਜਾਤ ਨ ਪਾਤਾ। ਸੱਤ੍ਰ ਮਿੱਤ੍ਰ ਜਿਹ ਤਾਤ ਨਮਾਤਾ।
ਸਭ ਤੇ ਦੂਰ ਸਭਨ ਤੇ ਨੇਰਾ। ਜਲਿ ਥਲਿ ਮਹੀਅਲ ਜਾਹਿ ਬਸੇਰਾ॥੪॥
ਅਨਹਦ ਰੂਪ ਅਨਾਹਦ ਬਾਨੀ। ਚਰਨ ਸਰਨਿ ਜਿਹ ਬਸਤ ਭਵਾਨੀ।
ਬ੍ਰਹਮਾ ਬਿਸਨੁ ਅੰਤੁ ਨਹੀਂ ਪਾਇਓ। ਨੇਤਿ ਨੇਤਿ ਮੁਖਚਾਰ ਬਤਾਇਓ॥੫॥
ਕੋਟਿ ਇੰਦ੍ਰ ਉਪਇੰਦ੍ਰ ਬਨਾਏ। ਬ੍ਰਹਮ ਰੁਦ੍ਰ ਉਪਾਇ ਖਪਾਏ।
ਲੋਕ ਚਤ੍ਰ ਦਸ ਖੇਲ ਰਚਾਇਓ। ਬਹੁਰਿ ਆਪ ਹੀ ਬੀਚ ਮਿਲਾਇਓ॥੬॥
ਦਾਨਵ ਦੇਵ ਫਨਿੰਦ ਅਪਾਰਾ। ਗੰਧ੍ਰਬ ਜੱਛ ਰਚੇ ਸੁਭਚਾਰਾ।
ਭੂਤ ਭਵਿੱਖ ਭਵਾਨ ਕਹਾਨੀ। ਘਟ ਘਟ ਤੇ ਪਟ ਪਟ ਕੀ ਜਾਨੀ॥੭॥
ਤਾਤ ਮਾਤ ਜਿਹ ਜਾਤਿ ਨ ਪਾਤਾ। ਏਕ ਰੰਗ ਕਾਹੂੰ ਨਹੀਂ ਰਾਤਾ।
ਸਰਬ ਜੋਤਿ ਕੇ ਬੀਚ ਸਮਾਨਾ। ਸਭਹੂੰ ਸਰਬ ਠੌਰਿ ਪਹਿਚਾਨਾ॥੮॥
ਕਾਲ ਰਹਿਤ ਅਕਾਲ ਸਰੂਪਾ। ਅਲਖ ਪੁਰਖ ਅਵਿਗਤਿ ਅਵਧੂਤਾ।
ਜਾਤਿ ਪਾਤਿ ਜਿਹ ਚਿਹਨ ਨ ਬਰਨਾ। ਅਬਿ ਸਤਿ ਦੇਵ ਅਛੈ ਅਨ-ਭਰਮਾ॥੯॥
ਸਭ ਕੋ ਕਾਲ ਸਭਨ ਕੋ ਕਰਤਾ। ਰੋਗ ਸੋਗ ਦੋਖਨ ਕੋ ਹਰਤਾ।
ਏਕ ਚਿੱਤ ਜਿਹ ਇਕ ਛਿਨ ਧਿਆਇਓ। ਕਾਲ ਫਾਸ ਕੇ ਬੀਚ ਨ ਆਇਓ॥੧੦॥

— —

ਨਿਰਜੁਰ ਨਿਰੂਪ ਹੋ, ਕਿ ਸੁੰਦਰ ਸਰੂਪ ਹੋ ;
ਕਿ ਭੂਪਨ ਕੇ ਭੂਪ ਹੋ, ਕਿ ਦਾਤਾ ਮਹਾਂ ਦਾਨ ਹੋ।
ਪ੍ਰਾਨ ਕੇ ਬਚੱਯਾ, ਦੂਧ ਪੂਤ ਕੇ ਦਿਵਯਾ ;
ਰੋਗ ਸੋਗ ਕੇ ਮਿਟੱਯਾ ਕਿਧੋ ਮਾਨੀ ਮਹਾਂ ਮਾਨ ਹੋ।
ਬਿੱਦਿਆ ਕੇ ਬਿਚਾਰ ਹੋ, ਕਿ ਅਦ੍ਵੈ ਅਵਤਾਰ ਹੋ ;
ਕਿ ਸਿੱਧਤਾ ਕੀ ਸੂਰਤਿ ਹੋ, ਕਿ ਸੁੱਧਤਾ ਕੀ ਸ਼ਾਨ ਹੋ।
ਜੋਬਨ ਕੇ ਜਾਲ ਹੋ, ਕਿ ਕਾਲ ਹੂੰ ਕੇ ਕਾਲ ਹੋ ;
ਕਿ ਸਤ੍ਰਨ ਕੇ ਸੂਲ ਹੋ, ਕਿ ਮਿਤ੍ਰਨ ਕੇ ਪ੍ਰਾਨ ਹੋ॥੧੯॥

## ਦਸ ਸਵੱਯੇ (ii)

**ਭਗਵਾਨ ਦੀ ਮਹਿਮਾ**—ਇਹ ਦਸ ਸਵੱਯੇ ਦਸਵੇਂ ਗੁਰੂ ਦੀ ਰੀਤ ਅਨੁਸਾਰ ਅੰਮ੍ਰਿਤ ਛਕਾਉਣ ਸਮੇਂ ਪੜ੍ਹੇ ਜਾਂਦੇ ਹਨ—

(i)

*ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ।*
*ਸੂਰ ਸੁਰਾਰਦਨ ਸੁੱਧ ਸੁਧਾਇਕ ਸੰਤ ਸਮੂਹ ਅਨੇਕ ਮਤੀ ਕੇ।*
*ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਈ ਨ ਦੇਖੀਅਤ ਪ੍ਰਾਨ ਪਤੀਕੇ।*
*ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ ਟੇਕ ਰਤੀਬਿਨੁ ਏਕ ਰਤੀ ਕੇ॥੧॥*

(ਮੈਂ ਬੜਾ ਘੁੰਮ ਕੇ ਸ੍ਵਾਂਗ (ਜੋ ਬੜੇ ਮਲੀਨ ਰਹਿੰਦੇ ਹਨ), ਸੁੱਧ (ਜੋ ਪਵਿੱਤਰ ਤੇ ਸਾਫ ਰਹਿੰਦੇ ਹਨ), ਸਿੱਧਾਂ ਤੇ ਜੋਗੀਆਂ ਅਰ ਜਤੀਆਂ ਨੂੰ ਵੇਖਿਆ ਹੈ।

ਬੀਰ ਦੈਂਤਾਂ, ਅੰਮ੍ਰਿਤਪਾਨ ਕਰਨ ਵਾਲੇ ਦੇਵਤਿਆਂ ਤੇ ਅਨੇਕ ਧਰਮਾਂ ਦੇ ਸੰਤਾਂ ਸਾਧੂਆਂ ਨੂੰ ਵੀ ਦੇਖਿਆ ਹੈ। ਸਭ ਦੇਸ਼ਾਂ ਦੇ ਧਰਮਾਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਹੈ ਪ੍ਰੰਤੂ ਕੋਈ ਵੀ ਪ੍ਰਭੂ ਨੇੜੇ ਨਹੀਂ ਹੈ। ਪ੍ਰਭੂ ਦੇ ਪਿਆਰ ਤੇ ਮਿਹਰ ਦੇ ਇੱਕ ਕਿਣਕੇ ਬਿਨਾਂ ਉਹਨਾਂ ਦੀ ਕੀਮਤ ਰਤੀ ਭਰ ਵੀ ਨਹੀਂ ਹੈ।)

(ii)

*ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ॥*
*ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨਕੇ ਗਉਨਕੋ ਜਾਤ ਨਿਵਾਰੇ॥*
*ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ॥*
*ਏਤੇ ਭਏ ਤੁ ਕਹਾ ਭਏ ਭੂਪਤਿ ਅੰਤ ਕੋ ਨਾਂਗੇ ਹੀ ਪਾਇ ਪਧਾਰੇ॥*

(ਉਹ ਸਮਰਾਟ ਜਿਹਨਾਂ ਨੂੰ ਭਾਰੀ ਗਿਣਤੀ ਵਿੱਚ ਸ਼ਸਤਰਬੱਧ ਬਾਦਸ਼ਾਹ ਨਮਸਕਾਰਾਂ ਕਰਦੇ ਹਨ, ਜਿਹਨਾਂ ਕੋਲ ਸੋਨੇ ਦੇ ਸਾਜੋਸਮਾਨ ਨਾਲ ਮਾਨ ਮੱਤੇ ਹਾਥੀ ਹਨ, ਜਿਹਨਾਂ ਪਾਸ ਲੱਖਾਂ ਘੋੜੇ ਹਨ ਜੋ ਹਿਰਨਾਂ ਵਾਂਗ ਚੁੰਗੀਆਂ ਭਰਦੇ ਹਨ ਤੇ ਹਵਾ ਨਾਲੋਂ ਵੀ ਤੇਜ਼ ਹਨ, ਤਾਂ ਵੀ ਕੀ ਫਰਕ ਪੈਂਦਾ ਹੈ, ਭਾਵੇਂ ਉਹ ਕਿਤਨੇ ਮਹਾਨ ਹੋਣ? ਅੰਤ ਤਾਂ ਉਹ ਏਥੋਂ ਨੰਗੇ ਪੈਰੀ ਹੀ ਤੁਰ ਜਾਂਦੇ ਹਨ।)

(iii)

*ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥*
*ਗੁੰਜਤ ਗੂੜ੍ਹ ਗਜਾਨ ਕੇ ਸੁੰਦਰ ਹਿੰਸਤ ਹੈ ਹਯਰਾਜ ਹਜਾਰੇ॥*
*ਭੂਤ ਭਵਿੱਖ ਭਵਾਨ ਕੇ ਭੂਪਤ ਕਉਨੁ ਗਨੈ ਨਹੀਂ ਜਾਤ ਬਿਚਾਰੇ॥*
*ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨ ਅੰਤ ਕਉ ਅੰਤਕੇ ਧਾਮ ਸਿਧਾਰੇ॥੩॥*

(ਭਾਵੇਂ ਉਹ ਸਾਰੇ ਮੁਲਕਾਂ ਵਿੱਚ ਘੁੰਮ ਕੇ ਨਗਾਰੇ ਦੀ ਚੋਟ ਨਾਲ ਜਿੱਤ ਪ੍ਰਾਪਤ ਕਰਦੇ ਹਨ, ਉਹਨਾਂ ਦੇ ਸੁੰਦਰ ਹਾਥੀ ਉੱਚੀ ਆਵਾਜ਼ ਵਿੱਚ ਚਿੰਘਾੜਦੇ ਹਨ ਤੇ ਹਜ਼ਾਰਾਂ ਹੀ ਸ਼ਾਹੀ ਨਸਲ ਦੇ ਘੋੜੇ ਉਹਨਾਂ ਲਈ ਹਿਣਕਦੇ ਹਨ, ਅਜਿਹੇ ਬਾਦਸ਼ਾਹਾਂ ਦੀ ਭੂਤ, ਭਵਿੱਖਤ ਜਾਂ ਵਰਤਮਾਨ ਵਿੱਚ ਹੋਏ ਜਾਂ ਹੋਣ ਵਾਲਿਆਂ ਦੀ ਗਿਣਤੀ ਕੌਣ ਕਰ ਸਕਦਾ ਹੈ ? ਉਹ ਅਣਗਿਣਤ ਹਨ—

ਫਿਰ ਵੀ ਪ੍ਰਮਾਤਮਾ ਦੀ ਅਰਾਧਨਾ ਤੋਂ ਬਿਨਾਂ ਉਹਨਾਂ ਨੂੰ ਆਪਣੇ ਆਖਰੀ ਘਰ ਹੀ ਜਾਣਾ ਪੈਂਦਾ ਹੈ।)

## (iv)

*ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ॥*
*ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜਮਾਨ ਸਬਾਨ ਕੇ ਪੇਖੈ॥*
*ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜਾਰ ਕੇ ਦੇਖੈ॥*
*ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕਨ ਲੇਖੈ॥*

(ਆਦਮੀ ਤੀਰਥ ਯਾਤਰਾ ਕਰਦੇ ਹਨ, ਦਇਆ ਕਰਦੇ ਹਨ, ਵਾਸ਼ਨਾਵਾਂ ਤੇ ਕਾਬੂ ਪਾਉਂਦੇ ਹਨ, ਦਾਨ ਦਿੰਦੇ ਹਨ, ਸੰਜਮ ਵਰਤਦੇ ਹਨ ਤੇ ਕਈ ਰੀਤਾਂ ਪੂਰੀਆਂ ਕਰਦੇ ਹਨ। ਵੇਦਾਂ, ਪਰਾਨਾਂ ਤੇ ਕੁਰਾਨ ਤੇ ਮੁਸਲਮਾਨਾਂ ਦੀਆਂ ਕਤੇਬਾਂ ਨੂੰ ਵੇਖਿਆ ਹੈ ਧਰਤ, ਆਕਾਸ਼ ਨੂੰ ਵੇਖਿਆ ਹੈ। ਹਜ਼ਾਰਾਂ ਹਵਾ ਤੇ ਰਹਿਣ ਵਾਲੇ, ਜਤੀਆਂ ਨੂੰ ਵੀ ਵੇਖਿਆ ਹੈ, ਪ੍ਰੰਤੂ ਪ੍ਰਮਾਤਮਾ ਦੀ ਭਗਤੀ ਤੋਂ ਬਿਨਾਂ ਬਾਦਸ਼ਾਹ ਵੀ ਤੁੱਛ ਹਨ।)

## (v)

*ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰਜਾਨ ਦਲੈਂਗੇ॥*
*ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ॥*
*ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨਿ ਮਾਨ ਮਲੈਂਗੇ॥*
*ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗਿ ਜਹਾਨ ਨਿਦਾਨ ਚਲੈਂਗੇ॥੫॥*

(ਮਾਹਿਰ ਸਿਖਲਾਈ ਪ੍ਰਾਪਤ ਸੈਨਿਕ ਜੋ ਅਤਿ ਸ਼ਕਤੀਸ਼ਾਲੀ ਤੇ ਜ਼ਰਾ ਬਕੱਤਰ ਪਹਿਨ ਕੇ ਵੈਰੀ ਨੂੰ ਹਰਾ ਦਿੰਦੇ ਹਨ, ਤੇ ਪਰਬਤਾਂ ਨੂੰ ਆਪਮੀ ਬੀਰਤਾ ਨਾਲ ਹਿਲਾ ਦਿੰਦੇ ਹਨ ਪਰ ਆਪ ਅਹਿੱਲ ਰਹਿੰਦੇ ਹਨ, ਉਹ ਵੈਰੀਆਂ ਦੀਆਂ ਜੜ੍ਹਾਂ ਉਖਾੜ ਦਿੰਦੇ ਹਨ, ਬਾਗੀਆਂ ਨੂੰ ਖਤਮ ਕਰ ਦਿੰਦੇ ਹਨ ਤੇ ਖ਼ੂਨੀ ਹਾਥੀਆਂ ਦਾ ਘੁਮੰਡ ਤੋੜ ਦਿੰਦੇ ਹਨ, ਉਹ ਵੀ ਪ੍ਰਮਾਤਮਾ ਦੀ ਮਿਹਰ ਤੋਂ ਬਿਨਾਂ ਇਸ ਦੁਨੀਆਂ ਤੋਂ ਸਭ ਕੁਝ ਛੱਡ ਛੁਡਾ ਤੁਰ ਜਾਂਦੇ ਹਨ।)

## (vi)

*ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ॥*
*ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ॥*
*ਗਾੜ੍ਹੇ ਗੜ੍ਹਾਨ ਕੋ ਤੋੜਨਹਾਰ ਸੁ ਬਾਤਨ ਹੀ ਚਕਚਾਰ ਲਵੱਯਾ॥*
*ਸਾਹਿਬ ਸ੍ਰੀ ਸਭਕੋ ਸਿਰਨਾਇਕ ਜਾਚਕ ਅਨੇਕ ਸੁ ਏਕ ਦਿਵੱਯਾ॥੧੯॥*

(ਅਣਗਿਣਤ ਯੋਧੇ ਬਿਨਾਂ ਹਿਚਕਚਾਹਟ ਤਲਵਾਰ ਦੀ ਧਾਰ ਦੇ ਘਾਉ ਖਾਂਦੇ ਹਨ, ਮੁਲਕ ਜਿੱਤਦੇ, ਵਿਦ੍ਰੋਹ ਦਬਾਉਂਦੇ ਤੇ ਖ਼ੂਨੀ ਹਾਥੀਆਂ ਦਾ ਘੁਮੰਡ ਤੋੜਦੇ ਹਨ, ਕਿਲ੍ਹੇ ਸਰ ਕਰਦੇ ਤੇ ਹਰ ਪਾਸੇ ਲੜੇ ਬਿਨਾਂ ਜਿੱਤ ਪ੍ਰਾਪਤ ਕਰਦੇ ਹਨ। ਪਰ ਸਭ ਕੁਝ ਬੇਫਾਇਦਾ। ਕਿਉਂਕਿ ਸਭ ਦਾ ਮਾਲਕ ਪ੍ਰਭੂ ਹੀ ਹੈ। ਦੇਣ ਵਾਲਾ ਇੱਕ ਹੈ ਤੇ ਬੇਨਤੀਆਂ ਕਰਨ ਵਾਲੇ ਬਹੁਤ ਹਨ।)

(vii)

*ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪੈਂਗੇ॥*
*ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ॥*
*ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ॥*
*ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇ॥੭॥*

(ਦੈਂਤ, ਦੇਵਤੇ, ਸੱਪ, ਭੂਤ ਵੀ ਤੇਰਾ ਨਾਮ ਭੂਤ, ਵਰਤਮਾਨ ਤੇ ਭਵਿੱਖ 'ਚ ਜਪਣਗੇ। ਸਮੁੰਦਰ ਤੇ ਧਰਤੀ ਤੇ ਰਹਿਣ ਵਾਲੇ ਜੀਵਨ ਵੀ ਪ੍ਰਭੂ ਦਾ ਮਨ ਵਿੱਚ ਸਿਮਰਨ ਕਰਦੇ ਹਨ। ਤਾਂ ਹੀ ਉਹਨਾਂ ਦਾ ਮਾਨ ਵਧਦਾ ਹੈ। ਉਹਨਾਂ ਨੂੰ ਵਧਾਈਆਂ ਮਿਲਦੀਆਂ ਹਨ ਤੇ ਪਾਪ ਧੁਲ ਜਾਂਦੇ ਹਨ। ਸੰਤਾਂ ਦੀ ਸੰਗਤ ਭੈ ਮੁਕਤ ਦੁਨੀਆਂ 'ਚ ਖੁਸ਼ ਹੋ ਫਿਰਦੀ ਹੈ ਤੇ ਉਹਨਾਂ ਨੂੰ ਵੇਖਦੇ ਹੀ ਉਹਨਾਂ ਦੇ ਵੈਰੀ ਡਰ ਜਾਂਦੇ ਹਨ।)

(viii)

*ਮਾਨਵ ਇੰਦ੍ਰ ਗਜਿੰਦ੍ਰ ਨਰਾਧਿਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ॥*
*ਕੋਟਿ ਸਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ।*
*ਬ੍ਰਹਮ ਮਹੇਸਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ॥*
*ਜੇ ਨਰ ਸ੍ਰੀਪਤਿ ਕੇ ਪ੍ਰਸ ਤੈ ਪਗ ਤੇ ਨਰ ਫੇਰ ਨ ਦੇਹ ਧਰੈਂਗੇ॥੮॥*

(ਤਿੰਨਾਂ ਲੋਕਾਂ ਵਿੱਚ ਮਨੁੱਖਾਂ ਤੇ ਹਾਥੀਆਂ ਉਪਰ ਰਾਜ ਕਰਨ ਵਾਲੇ, ਉਹ ਵੀ ਜੋ ਇਸ਼ਨਾਨ ਕਰਕੇ ਹਾਥੀਆਂ ਤੇ ਹੋਰ ਜਾਨਵਰਾਂ ਦਾ ਦਾਨ ਦਿੰਦੇ ਹਨ ਤੇ ਸਵਯੰਬਰਾਂ 'ਚੋਂ ਬਹੁਤ ਲਾੜੀਆਂ ਵਿਆਹ ਲਿਆਉਂਦੇ ਹਨ ਤੇ ਉਹ ਵੀ ਅੰਤ ਬ੍ਰਹਮਾ, ਸ਼ਿਵ, ਵਿਸ਼ਨੂੰ ਤੇ ਇੰਦਰ ਦੀ ਪੂਜਾ 'ਚ ਉਲਝ ਕੇ ਮੌਤ ਦੀ ਬੁਰਕੀ ਬਣ ਜਾਣਗੇ, ਪ੍ਰੰਤੂ ਜੋ ਪ੍ਰਮਾਤਮਾ ਦੇ ਚਰਨਾਂ ਵਿੱਚ ਨਿਵਾਸ ਕਰਨਗੇ ਉਹ ਮੁੜ ਸੁਰਜੀਤ ਹੋ ਜਾਣਗੇ।

(ix)

*ਕਹਾਂ ਭਯੋ ਜੋ ਦੋਊ ਲੋਚਨ ਮੂੰਦਕੇ ਬੈਠਿ ਰਹਿਓ ਬਕ ਧਿਆਨ ਲਗਾਇਓ॥*
*ਸਾਂਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*
*ਬਾਸ ਕੀਓ ਬਿਖਿਆਨ ਸੋਂ ਬੈਠਕੈ ਐਸੈ ਹੀ ਐਸੇ ਸੁਬੈਸਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥*

(ਅੱਖਾਂ ਬੰਦ ਕਰਕੇ ਤੇ ਬਗਲੇ ਵਾਂਗ ਸਮਾਧੀ ਲਾ ਕੇ ਬੈਠਣ ਦਾ ਕੀ ਲਾਭ ? ਇਹ ਦੁਨੀਆਂ ਵੀ ਗੁਆਈ ਤੇ ਜੋ ਸੱਤਾਂ ਸਮੁੰਦਰਾਂ 'ਚ ਇਸ਼ਨਾਨ ਕਰਦੇ ਫਿਰਦੇ ਹਨ, ਉਹਨਾਂ ਦਾ ਪਰਲੋਕ ਵੀ ਗੁਆਚ ਜਾਂਦਾ ਹੈ। ਉਹ ਪਾਪਾਂ 'ਚ ਜੀਵਨ ਬਤੀਤ ਕਰਦੇ ਹਨ। ਸਭ ਮੇਰੀ ਗੱਲ ਧਿਆਨ ਨਾਲ ਸੁਣੋ ਜੋ ਪਿਆਰ ਕਰਦੇ ਹਨ ਉਹੋ ਹੀ ਪ੍ਰਭੂ ਨੂੰ ਪ੍ਰਾਪਤ ਕਰ ਲੈਂਦੇ ਹਨ।)

(x)

*ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ॥*
*ਕਾਹੂ ਲਖਿਓ ਅਵਾਚ ਦਿਸ਼ਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ॥*
*ਕੋਈ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥੧੦॥*

(ਕੁਝ ਪੱਥਰ ਪੂਜਦੇ ਤੇ ਸਿਰ ਤੇ ਰੱਖ ਲੈਂਦੇ ਹਨ, ਕੁਝ ਲਿੰਗ ਪੂਜਦੇ ਹਨ ਤੇ ਧੌਣ 'ਚ ਲਟਕਾਈ ਫਿਰਦੇ ਹਨ। ਕਈ ਪ੍ਰਭੂ ਦੱਖਣ ਦਿਸ਼ਾ ਵਿੱਚ ਵੇਖਦੇ ਹਨ ਕਈ ਪੱਛਮ ਵੱਲ ਕਰਕੇ ਨਮਾਜ਼ ਪੜ੍ਹਦੇ ਹਨ। ਕੁਝ ਮੂਰਖ ਮੂਰਤੀ ਪੂਜਾ ਕਰਦੇ ਹਨ, ਕੁਝ ਮੁਰਦਿਆਂ ਦੀ ਪੂਜਾ 'ਚ ਰੁੱਝੇ ਰਹਿੰਦੇ ਹਨ। ਸਾਰਾ ਸੰਸਾਰ ਝੂਠੇ ਕਰਮ-ਕਾਂਡਾਂ ਵਿੱਚ ਫਸਿਆ ਹੋਇਆ ਹੈ ਤੇ ਅਜੇ ਤੱਕ ਵਾਹਿਗੁਰੂ ਦਾ ਭੇਤ ਨਹੀਂ ਪਾ ਸਕਿਆ।)

ਅਕਾਲ ਉਸਤਤਿ ਦੇ ਪਹਿਲੀਆਂ ੧੦ ਚਉਪਈਆਂ, ਕਬਿੱਤ ਨੰ. ੧੯ ਤੇ ਫਿਰ 21 ਤੋਂ 30 ਤੱਕ ਦਸ ਸ੍ਵੈਯੇ, ਤ ਫਿਰ ਮੈਕਾਲਿਫ਼ ਨੇ ਤੋਮਰ ਛੰਦ ਦੀ 31ਵੀਂ ਚਉਪਈ ਤੋਂ ੭੦ਵੀਂ ਚਉਪੀ ਤੱਕ ਅਕਾਲਪੁਰਖ ਦੇ ਰੂਪ ਦਾ ਉਲੇਖ ਕੀਤਾ ਹੈ। ਇਸ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਿਧਾਂਤਾਂ ਦੀ ਜਾਣਕਾਰੀ ਮਿਲਦੀ ਹੈ :

(iii)

**ਪ੍ਰਮਾਤਮਾ ਦਾ ਸਰੂਪ ਤੇ ਨਾਮ—**

*ਹਰਿ ਜਨਮ ਮਰਨ ਬਿਹੀਨ। ਦਸ ਚਾਰ ਚਾਰ ਪ੍ਰਬੀਨ।*
*ਅਕਲੰਕ ਰੂਪ ਅਪਾਰ। ਅਨਛਿੱਜ ਤੇਜ ਉਧਾਰ॥੩੧॥*
*ਅਨਭਿੱਜ ਰੂਪੁ ਦੁਰੰਤ। ਸਭ ਜਗਤ ਭਗਤ ਮਹੰਤ।*
*ਜਸ ਤਿਲਕ ਭੂ ਭ੍ਰਿਤ ਭਾਨੁ। ਦਸ ਚਾਰ ਚਾਰ ਨਿਧਾਨ॥੩੨॥*
*ਅਕੰਲਕ ਰੂਪ ਅਪਾਰ। ਸਭ ਲੋਕ ਸੋਕ ਬਿਦਾਰ।*
*ਕਲ ਕਾਲ ਕਰਮ ਬਿਹੀਨ। ਸਭ ਕਰਮ ਧਰਮ ਪ੍ਰਬੀਨ॥੩੩॥*
*ਅਨਖੰਡ ਅਤੁੱਲ ਪ੍ਰਤਾਪ। ਸਭ ਥਾਪਿਓ ਜਿਹ ਥਾਪ।*
*ਅਨਖੇਦ ਭੇਦ ਅਛੇਦ। ਮੁਖਚਾਰ ਗਾਵਤ ਬੇਦ॥੩੪॥*
*ਜਿਹ ਨੇਤ ਨਿਗਮ ਕਹੰਤ। ਮੁਖ ਚਾਰ ਬਕਤ ਬਿਅੰਤ।*
*ਅਨਭਿੱਜ ਅਤੁੱਲ ਪ੍ਰਤਾਪ। ਅਨਖੰਡ ਅਮਿਤ ਅਥਾਪ॥੩੫॥*
*ਜਿਹ ਕੀਨ ਜਗਤ ਪਸਾਰ। ਰਚਿਓ ਬਿਚਾਰਿ ਬਿਚਾਰਿ।*
*ਅਨੰਤ ਰੂਪ ਅਖੰਡ। ਅਤੁਲ ਪ੍ਰਤਾਪ ਪ੍ਰਚੰਡ॥੩੬॥*
*ਜਿਹ ਅੰਡ ਤੇ ਬ੍ਰਹਮੰਡ। ਕੀਨੇ ਸੌ ਚੌਹ ਖੰਡ।*
*ਸਭ ਦੀਨ ਜਗਤ ਪਸਾਰ। ਅਬਿਯਕਤ ਰੂਪ ਉਦਾਰ॥੩੭॥*
*ਜਿਹ ਕੋਟਿ ਇੰਦ੍ਰ ਨ੍ਰਿਪਾਰ। ਕਈ ਬ੍ਰਹਮ ਬਿਸਨ ਬਿਚਾਰ।*

ਕਈ ਰਾਮ ਕ੍ਰਿਸ਼ਨ ਰਸੂਲ। ਬਿਨ ਭਗਤਿ ਕੋ ਨ ਕਬੂਲ ॥੩੮॥
ਕਈ ਸਿੰਧ ਬਿੰਧ ਨਗਿੰਦ੍ਰ। ਕਈ ਮੱਛ ਕੱਛ ਫਨਿੰਦ੍ਰ।
ਕਈ ਦੇਵ ਆਦਿ ਕੁਮਾਰਿ। ਕਈ ਕ੍ਰਿਸ਼ਨ ਬਿਸਨ ਅਵਤਾਰ ॥੩੯॥
ਕਈ ਇੰਦ੍ਰ ਬਾਰ-ਬੁਹਾਰ। ਕਈ ਬੇਦ ਕਉ ਮੁਖਚਾਰ।
ਕਈ ਰੁੱਦ੍ਰ ਛੁੱਦ੍ਰ ਸਰੂਪ। ਕਈ ਰਾਮ ਕ੍ਰਿਸ਼ਨ ਅਨੂਪ ॥੪੦॥
ਕਈ ਕੋਕ ਕਾਬਿ ਭਣੰਤ। ਕਈ ਬਦੇ ਭੇਦ ਕਹੰਤ।
ਕਈ ਸਾਸਤ੍ਰ ਸਿੰਮ੍ਰਿਤਿ ਬਖਾਨ। ਕਹੂੰ ਕਥਤ ਹੀ ਸੁਪੁਰਾਨ ॥੪੧॥
ਕਈ ਅਗਨ ਹੋਤ੍ਰ ਕਰੰਤ। ਕਈ ਉਰਧ ਤਾਪ ਦੁਰੰਤ।
ਕਈ ਉਰਦ-ਬਾਹੁ ਸੰਨਿਆਸ। ਕਹੂੰ ਜੋਗ ਭੇਸ ਉਦਾਸ ॥੪੨॥
ਕਹੂੰ ਨਿਵਲੀ ਕਰਮ ਕਰੰਤ। ਕਹੂੰ ਪਉਨ-ਅਹਾਰ ਦੁਰੰਤ।
ਕਹੂੰ ਤੀਰਥ ਦਾਨ ਅਪਾਰ। ਕਹੂੰ ਜਗ ਕਰਮ ਉਦਾਰ ॥੪੩॥
ਕਹੂੰ ਅਮਨ ਹੋਤ੍ਰ ਅਨੂਪ। ਕਹੂੰ ਨਿਆਇ ਰਾਜ ਬਿਭੂਤ।
ਕਹੂੰ ਸਾਸਤ੍ਰ ਸਿੰਮ੍ਰਿਤ ਰੀਤਿ। ਕਹੂੰ ਬੇਦ ਸਿਉ ਬਿਪ੍ਰੀਤਿ ॥੪੪॥
ਕਈ ਦੇਸਿ ਦੇਸਿ ਫਿਰੰਤ। ਕਈ ਏਕ ਠੌਰ ਇਸਥੰਤ।
ਕਹੂੰ ਕਰਤ ਜਲ ਮਹਿ ਜਾਪ। ਕਹੂੰ ਸਹ ਤਨ ਪਰ ਤਾਪ ॥੪੫॥
ਕਹੂੰ ਬਾਸ ਬਨਹਿ ਕਰੰਤ। ਕਹੂੰ ਤਾਪ ਤਨਹਿ ਸਹੰਤ।
ਕਹੂੰ ਗ੍ਰਿਹਸਤ ਧਰਮ ਅਪਾਰ। ਕਹੂੰ ਰਾਜ-ਰੀਤ ਉਦਾਰ ॥੪੬॥
ਕਹੂੰ ਰੰਗ ਰਹਤ ਅਭਰਮ। ਕਹੂੰ ਕਰਮ ਕਰਤ ਅਕਰਮ।
ਕਹੂੰ ਸੇਖ਼ ਬ੍ਰਹਮ ਸਰੂਪ। ਕਹੂੰ ਨੀਤਿ ਰਾਜ ਅਨੂਪ ॥੪੭॥
ਕਹੂੰ ਰੋਗ ਸੋਗ ਬਿਹੀਨ। ਕਹੂੰ ਏਕ ਭਗਤਿ ਅਧੀਨ।
ਕਹੂੰ ਰੰਕ ਰਾਜਕੁਮਾਰ। ਕਹੂੰ ਬੇਦ ਬਿਆਸ ਅਵਤਾਰ ॥੪੮॥
ਕਈ ਬ੍ਰਹਮ ਬੇਦ ਰਟੰਤ। ਕਈ ਸੇਖ਼ ਨਾਮ ਉਚਰੰਤ।
ਬੈਰਾਗਿ ਕਹੂੰ ਸਨਿਆਸਿ। ਕਹੂੰ ਫਿਰਤ ਰੂਪ ਉਦਾਸਿ ॥੪੯॥
ਸਭ ਕਰਮ ਫੋਕਟ ਜਾਨ। ਸਭ ਧਰਮ ਨਿਹਫਲ ਮਾਨ।
ਬਿਨ ਏਕ ਨਾਮ ਆਧਾਰ। ਸਭ ਕਰਮ ਭਰਮ ਬਿਚਾਰ ॥੫੦॥

... ... ... ... ... ... ... ... ... ...

ਜਲੇ ਹਰੀ। ਥਲੇ ਹਰੀ। ਉਰੇ ਹਰੀ। ਬਨੇ ਹਰੀ। ੫੧
ਗਿਰੇ ਹਰੀ। ਗੁਫੇ ਹਰੀ। ਛਿਤੇ ਹਰੀ। ਨਭੇ ਹਰੀ।੫੨
ਈਹਾਂ ਹਰੀ। ਊਹਾਂ ਹਰੀ। ਜ਼ਿਮੀ ਹਰੀ। ਜਮਾਂ ਹਰੀ।੫੩
ਅਲੇਖ ਹਰੀ। ਅਭੇਖ ਹਰੀ। ਅਦੋਖ ਹਰੀ। ਅਦ੍ਵੈਖ ਹਰੀ।।੫੪
ਅਕਾਲ ਹਰੀ। ਅਪਾਲ ਹਰੀ। ਅਛੇਦ ਹਰੀ। ਅਭੇਦ ਹਰੀ।੫੫
ਅਜੰਤ੍ਰ ਹਰੀ। ਅਮੰਤ੍ਰ ਹਰੀ। ਸੁਤੇਜ ਹਰੀ। ਅਤੰਤ੍ਰ ਹਰੀ।੫੬
ਅਜਾਤਿ ਹਰੀ। ਅਪਾਤਿ ਹਰੀ। ਅਮਿੱਤ੍ਰ ਹਰੀ। ਅਮਾਤ ਹਰੀ।੫੭

*ਅਰੋਗ ਹਰੀ। ਅਸੋਗ ਹਰੀ। ਅਭਰਮ ਹਰੀ। ਅਕਰਮ ਹਰੀ।੫੮*
*ਅਰੋਗ ਹਰੀ। ਅਸੋਗ ਹਰੀ। ਅਭਰਮ ਹਰੀ। ਅਛੇਦ ਹਰੀ।੫੯*
*ਅਖੰਡ ਹਰੀ। ਅਭੰਡ ਹਰੀ। ਅਡੰਡ ਹਰੀ। ਪ੍ਰਚੰਡ ਹਰੀ।੬੦*
*ਅਤੇਵ ਹਰੀ। ਅਭੇਵ ਹਰੀ। ਅਜੇਵ ਹਰੀ। ਅਛੇਵ ਹਰੀ।੬੧*
*ਭਜੋ ਹਰੀ। ਥਪੋ ਹਰੀ। ਤਪੋ ਹਰੀ। ਜਪੋ ਹਰੀ।੬੨*
*ਜਲਸ ਤੁਹੀ। ਥਲਸ ਤਹੀ। ਨਦਿਸ ਤੁਹੀ। ਨਦਸ ਤੁਹੀ।੬੩*
*ਬ੍ਰਿਛਸ ਤੁਹੀ। ਪਤਸ ਤੁਹੀ। ਛਿਤਸ ਤੁਹੀ। ਉਰਧਸ ਤੁਹੀ।੬੪*
*ਭਜਸ ਤੁਅੰ। ਭਜਸ ਤੁਅੰ। ਰਟਸ ਤੁਅੰ। ਨਟਸ ਤੁਅੰ।੬੫*
*ਜ਼ਿਮੀ ਤੁਹੀ। ਜਮਾ ਤੁਹੀ। ਮਕੀਂ ਤੁਹੀ। ਮਕਾਂ ਤੁਹੀ।੬੬*
*ਅਭੂ ਤੁਹੀ। ਅਭੈ ਤੁਹੀ। ਅਛੂ ਤੁਹੀ। ਅਛੈ ਤੁਹੀ।੬੭*
*ਜਤਸ ਤੁਹੀ। ਬ੍ਰਤਸ ਤੁਹੀ। ਗਤਸ ਤੁਹੀ। ਮਤਸ ਤੁਹੀ।੬੮*
*ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ।੬੯*
*ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ। ਤੁਹੀ ਤੁਹੀ।੭੦*

ਪ੍ਰਮਾਤਮਾ ਜਨਮ-ਮਰਨ ਰਹਿਤ ਹੈ। ਉਹ ਸਰਬੱਗ ਹੈ ਤੇ ਚੌਦਾਂ ਵਿਗਿਆਨਾਂ ਤੋਂ ਜਾਣੂ ਹੈ। ਉਹ ਨਿਹਕਲੰਕ ਤੇ ਅਬਿਨਾਸੀ ਤੇਜ ਦਾ ਮਾਲਕ ਹੈ। ਉਹ ਦਰਿਆ-ਦਿਲ ਤੇ ਮੋਹ-ਮਾਇਆ ਤੋਂ ਨਿਰਲੇਪ ਹੈ। ਉਸਦੇ ਰੂਪ ਦਾ ਅੰਤ ਜਾਨਣਾ ਔਖਾ ਹੈ। ਉਹ ਸਭ ਸੰਤਾਂ ਦਾ ਸ਼੍ਰੋਮਣੀ ਹੈ। ਉਹ ਸਿਫਤੀ ਦਾ ਟਿੱਕਾ ਹੈ। ਉਹ ਧਰਤੀ ਤੇ ਸੂਰਜ ਦਾ ਆਸਰਾ ਹੈ। ਉਹ 18 ਸਿਧੀਆਂ ਦਾ ਸੁਆਮੀ ਹੈ। ਉਹ ਸਾਰੇ ਦੁੱਖਾਂ ਦਾ ਨਾਸ਼ ਕਰਨਹਾਰ ਹੈ। ਉਹ ਸਮੇਂ, ਮੌਤ ਤੇ ਕਰਮ ਤੋਂ ਉਪਰ ਹੈ। ਉਹ ਸਭ ਧਰਮ ਰੀਤੀਆਂ 'ਚ ਪ੍ਰਬੀਨ ਹੈ। ਉਸ ਦਾ ਤਪ-ਤੇਜ਼ ਤੋਲ ਰਹਿਤ ਤੇ ਅਟੁੱਟ ਹੈ। ਉਹ ਸੰਸਾਰ ਨੂੰ ਸਾਜਣਵਾਲਾ ਹੈ। ਉਹ ਸੋਗ-ਰਹਿਤ, ਅਵੰਡ ਤੇ ਅਥਾਹ ਹੈ। ਚਾਰ ਵੇਦ ਰਚਣ ਵਾਲਾ ਬ੍ਰਹਮਾ ਉਸਦੇ ਗੁਣ ਗਾਇਣ ਕਰਦਾ ਹੈ। ਵੇਦਾਂ ਅਨੁਸਾਰ ਉਹਦਾ ਵਰਣਨ ਕਰਨਾ ਅਸੰਭਵ ਹੈ। ਬ੍ਰਹਮਾ ਅਨੁਸਾਰ ਉਸਦਾ ਕੋਈ ਅੰਤ ਨਹੀਂ ਹੈ। ਉਸਦੀ ਸ਼ਾਨ ਜਾਣਨੀ ਔਖੀ ਹੈ। ਉਹਦਾ ਕੋਈ ਸ਼ਾਨੀ ਨਹੀਂ ਹੈ। ਉਸਨੂੰ ਨਾ ਕੋਈ ਵੰਡ ਸਕਦਾ ਹੈ, ਨਾ ਮਿਣ ਸਕਦਾ ਹੈ ਤੇ ਨਾ ਹੀ ਉਹਦੀ ਕੋਈ ਸਥਾਪਨਾ ਕਰ ਸਕਦਾ ਹੈ। ਉਸਨੇ ਸੰਸਾਰ ਦਾ ਪਸਾਰਾ ਸੋਚ ਵਿਚਾਰ ਕੇ ਕੀਤਾ। ਉਸਦੇ ਆਕਾਰ ਦਾ ਕੋਈ ਅੰਤ ਨਹੀਂ ਤੇ ਉਹ ਅਸੀਮ ਹੈ। ਉਸਦੇ ਤੇਜ਼-ਪ੍ਰਤਾਪ ਦਾ ਕੋਈ ਅੰਤ ਨਹੀਂ ਉਹ ਅਦ੍ਰਿਸ਼ਟ ਤੇ ਉਤਕ੍ਰਿਸ਼ਟ ਹੈ। ਉਸਨੇ ਸ੍ਰਿਸ਼ਟੀ ਦਾ ਆਕਾਰ ਬਣਾਕੇ ਚੌਦਾਂ ਖੰਡ ਕਾਇਮ ਕੀਤੇ ਤੇ ਆਪ ਨਿਰਾਕਾਰ ਹੋ ਗਿਆ। ਉਸਨੇ ਲੱਖਾਂ ਇੰਦਰ ਤੇ ਰਾਜੇ ਬਣਾਏ। ਕਈ ਬ੍ਰਹਮਾਂ ਤੇ ਵਿਸ਼ਨੂੰ ਉਹਦੀ ਭਗਤੀ ਕਰਦੇ ਹਨ। ਰਾਮ, ਕ੍ਰਿਸ਼ਨ ਤੇ ਮੁਹੰਮਦ ਉਹਦੇ ਦਰਬਾਰ 'ਚ ਭਗਤੀ ਬਿਨਾਂ ਪਰਵਾਨ ਨਹੀਂ ਕੀਤੇ ਜਾਂਦੇ। ਉਸਦੇ ਬਣਾਏ ਅਨੇਕ ਸਮੁੰਦਰ ਤੇ ਵਿੰਧਿਆਂਚਲ ਜਿਹੇ ਪਰਬਤ ਹਨ। ਮੱਛ, ਕੱਛਤੇ ਸੱਪ, ਅਨੇਕਾਂ ਦੇਵਤੇ ਤੇ ਬ੍ਰਹਮਾ ਦੇ ਪੁੱਤਰ, ਕ੍ਰਿਸ਼ਨ ਤੇ ਵਿਸ਼ਨੂੰ ਦੇ ਅਨੇਕ ਅਵਤਾਰ ਤੇ ਕਈ ਇੰਦਰ ਉਹਦੇ ਦਰ ਤੇ ਬਹੁਕਰ ਮਾਰਦੇ ਹਨ ਭਾਵ ਸਫਾਈ ਕਰਦੇ ਹਨ। ਉਹਦੇ ਸਾਹਮਣੇ ਰੁਦਰ ਤੁੱਛ ਰੂਪ ਭਾਵ ਬਾਵਨ ਬਣ ਜਾਂਦੇ ਹਨ।

ਬਹੁਤ ਸਾਰੇ ਵੇਦ, ਬ੍ਰਹਮਾ, ਰੁਦਰ, ਬਾਵਨ ਤੇ ਲਾਸਾਨੀ ਰਾਮ ਕ੍ਰਿਸ਼ਨ ਤੇ ਸਭ ਹੋਰ ਜੋ ਪਿਆਰ ਦੀ ਕਵਿਤਾ ਗਾਉਂਦੇ ਹਨ ਜੋ ਵੇਦਾਂ ਦਾ ਗਿਆਨ ਦੱਸਦੇ ਹਨ, ਸ਼ਾਸਤਰ ਤੇ ਸਮ੍ਰਿਤੀਆਂ ਦਾ ਪਾਠ ਕਰਦੇ ਹਨ, ਪ੍ਰਸ਼ਨ ਪੜ੍ਹਦੇ ਹਨ, ਕਈ ਅਗਨੀ 'ਚ ਹਵਨ ਕਰਦੇ ਹਨ, ਕਈ ਪੁੱਠੇ ਲਟਕ ਕੇ ਤਪ ਕਰਦੇ ਹਨ, ਕਈ ਤਿਆਗੀਆਂ ਵਾਂਗ ਬਾਹਾਂ ਉਤਾਂਹਾਂ ਉਠਾ ਕੇ, ਕਈ ਜੋਗੀਆਂ ਦਾ ਉਦਾਸੀ ਭੇਸ ਧਾਰ ਕੇ, ਪ੍ਰਾਣਾਂ ਦੇ ਬਲ ਨਾਲ ਪੇਟ ਨੂੰ ਅੰਦਰੋਂ ਰਿੜਕਦੇ ਹਨ, ਸਿੱਧੇ ਬੈਠਦੇ ਹਨ, ਮੋਢੇ ਨੀਵੇਂ ਕਰਕੇ ਸਾਧਨਾ ਕਰਦੇ ਹਨ, ਕਈ ਵਰਤ ਰੱਖਦੇ ਹਨ, ਕਈ ਤੀਰਥ ਯਾਤਰਾ ਤੇ ਜਾਂਦੇ ਹਨ, ਦਾਨ ਦਿੰਦੇ ਹਨ ਸਭ ਪ੍ਰਮਾਤਮਾ ਸਾਹਮਣੇ ਤੁੱਛ ਹਨ।

ਕਈ ਦੁਨਿਆਵੀ ਕਾਰਜਾਂ ਵਿੱਚ ਉਦਾਰ ਹੁੰਦੇ ਹਨ। ਕਈ ਅਗਨੀ 'ਚ ਆਹੂਤੀ ਪਾਉਂਦੇ ਹਨ। ਕਈ ਰਾਜ ਪ੍ਰਾਪਤ ਕਰਕੇ ਨਿਆਂ ਕਰਦੇ ਹਨ। ਕਈ ਸ਼ਾਸਤਰਾਂ ਸਿੰਮ੍ਰਿਤੀਆਂ ਅਨੁਸਾਰ ਚਲਦੇ ਹਨ ਤੇ ਕਈ ਵੇਦਾਂ ਦੇ ਵਿਪਰੀਤ। ਕਈ ਦੇਸ਼ ਵਿਦੇਸ਼ ਘੁੰਮਦੇ ਹਨ ਤੇ ਕਈ ਇੱਕ ਥਾਂ ਸਥਿਤ ਰਹਿੰਦੇ ਹਨ। ਕਈ ਪਾਣੀ 'ਚ ਭਗਤੀ ਕਰਦੇ ਹਨ। ਕਈ ਆਪਣੇ ਹੱਡਾਂ ਤੇ ਗਰਮੀ ਜਰਦੇ ਹਨ। ਕਈ ਜੰਗਲਾਂ ਵਿੱਚ ਨਿਵਾਸ ਕਰਦੇ ਹਨ, ਕਈ ਘਰਾਂ 'ਚ ਰਹਿ ਕੇ ਗ੍ਰਹਿਸਤੀ ਨਿਭਾਉਂਦੇ ਹਨ। ਕਈ ਰਾਜਿਆਂ ਵਾਂਗ ਦਿਆਲੂ ਹੁੰਦੇ ਹਨ। ਕਈ ਅਰੋਗ ਤੇ ਅਭੁੱਲ ਹੁੰਦੇ ਹਨ। ਕੁਝ ਭਲੇ ਕਰਮ ਕਰਦੇ ਹਨ। ਕਈ ਰਾਜੇ ਹੁੰਦੇ ਹਨ ਕਈ ਗਰੀਬ। ਕਈ ਵੇਦਾਂ ਦੇ ਸੰਪਾਦਕ ਬਿਆਸ ਦੀ ਭਗਤੀ ਕਰਦੇ ਹਨ। ਕਈ ਵੇਦਾਂ ਨੂੰ ਬਾਰ-ਬਾਰ ਪੜ੍ਹਦੇ ਹਨ। ਕਈ ਸ਼ੇਸ਼ਨਾਗ ਦੀ ਪੂਜਾ ਕਰਦੇ ਹਨ।

ਕਈ ਵੈਰਾਗੀ ਬਣਦੇ ਹਨ ਤੇ ਕਈ ਸੰਨਿਆਸੀ। ਕਈ ਉਦਾਸੀ ਤੇ ਤਿਆਗੀ ਫਕੀਰ ਬਣਦੇ ਹਨ। ਇਹ ਸਭ ਚੀਜ਼ਾਂ ਵਿਅਰਥ ਹਨ ਤੇ ਸਾਰੇ ਧਰਮ ਨਿਹਫਲ ਹਨ। ਇੱਕ ਨਾਮ ਦੇ ਆਸਰੇ ਬਿਨਾਂ ਸਭ ਧਾਰਮਕ ਰਹੁ-ਰੀਤਾਂ ਵਹਿਮ-ਭਰਮ ਹੀ ਹਨ।

ਵਾਹਿਗੁਰੂ ਪਾਣੀ ਵਿੱਚ ਵੀ ਹੈ ਤੇ ਥਲ ਤੇ ਵੀ। ਪ੍ਰਮਾਤਮਾ ਮਨ ਵਿੱਚ ਹੈ ਤੇ ਵਣ (ਜੰਗਲ) ਵਿੱਚ ਵੀ। ਉਹ ਪਰਬਤਾਂ ਵਿੱਚ ਵੀ ਹੈ ਤੇ ਗੁਫਾਵਾਂ ਵਿੱਚ ਵੀ। ਉਹ ਧਰਤੀ ਤੇ ਵੀ ਹੈ ਤੇ ਆਕਾਸ਼ ਤੇ ਵੀ। ਰੱਬ ਹਰ ਥਾਂ ਹੈ, ਏਥੇ ਵੀ ਤੇ ਓਥੇ ਵੀ। ਉਹ ਹਿਸਾਬ ਕਿਤਾਬ ਤੋਂ ਬਾਹਰਾ ਹੈ ਤੇ ਭੇਖ ਰਹਿਤ ਹੈ। ਉਹ ਅਦ੍ਰਿਸ਼ਟ ਹੈ। ਉਹ ਨਿਰਦੋਖ ਹੈ, ਈਰਖਾ ਰਹਿਤ ਹੈ। ਉਹ ਸਮੇਂ ਦੀ ਹੱਦ ਤੋਂ ਪਰੇ ਹੈ, ਸੀਮਾ ਰਹਿਤ ਹੈ। ਉਸਦਾ ਭੇਦ ਪਾਉਣਾ ਸੰਭਵ ਨਹੀਂ। ਉਹ ਅਜਿੱਤ ਹੈ, ਸਮਝੋਂ ਬਾਹਰ ਹੈ। ਉਸ ਤੇ ਕੋਈ ਜਾਦੂ ਟੂਣਾ ਅਸਰ ਨਹੀਂ ਕਰਦਾ। ਉਹ ਸ੍ਵੈ-ਪ੍ਰਕਾਸ਼ੀ ਹੈ। ਉਹ ਜਾਤ, ਵੰਸ਼ ਰਹਿਤ ਹੈ। ਉਹ ਅਮਿੱਤਰ ਹੈ, ਉਸ ਦੀ ਕੋਈ ਮਾਤਾ ਨਹੀਂ ਹੈ। ਉਸਨੂੰ ਕੋਈ ਸਰੀਰਕ ਜਾਂ ਮਾਨਸਕ ਕਸ਼ਟ ਨਹੀਂ ਹੁੰਦਾ। ਉਹ ਸ਼ੱਕ ਤੋਂ ਉਪਰ ਤੇ ਕਰਮ-ਰਹਿਤ ਹੈ। ਉਹ ਅਜਿੱਤ ਤੇ ਨਿਰਭੈ ਹੈ। ਉਹ ਨਿੰਦਾ ਰਹਿਤ ਹੈ, ਉਹ ਸਦੀਵ ਹੈ। ਉਹ ਅਵੰਡ ਹੈ ਤੇ ਸਦਾ ਆਨਿੰਦ ਹੈ। ਉਹ ਡੰਡ-ਮੁਕਤ ਹੈ ਤੇ ਪ੍ਰਕਾਸ਼ਵਾਨ ਹੈ। ਉਹ ਅਜਿੱਤ ਹੈ ਤੇ ਛਿੱਦਰਾਂ ਛੇਕਾਂ ਤੋਂ ਰਹਿਤ ਹੈ।

ਸਦਾ ਪ੍ਰਮਾਤਮਾ ਦਾ ਨਾਮ ਜਪੋ। ਉਸਦਾ ਨਾਮ ਮਨ ਵਿੱਚ ਵਸਾਓ। ਰੱਬ ਦਾ ਤਪ ਕਰੋ। ਵਾਰ-ਵਾਰ ਉਸਦਾ ਨਾਮ ਜਪੋ। ਉਹ ਜਲ ਵਿੱਚ ਵੀ ਹੈ, ਥਲ ਵਿੱਚ ਵੀ। ਉਹ

ਦਰਿਆ ਵਿੱਚ ਵੀ ਹੈ, ਸਮੁੰਦਰ ਵਿੱਚ ਵੀ। ਉਹ ਪੱਤਿਆਂ ਵਿੱਚ ਵੀ ਹੈ, ਦਰਖਤਾਂ ਵਿੱਚ ਵੀ। ਉਹ ਧਰਤੀ 'ਚ ਵੀ ਹੈ ਤੇ, ਆਕਾਸ਼ ਵਿੱਚ ਵੀ।

ਹੇ ਪ੍ਰਮਾਤਮਾ ਮੈਂ ਸਦਾ ਤੈਨੂੰ ਹੀ ਜਪਦਾ ਹਾਂ। ਤੇਰਾ ਹੀ ਰਟਣ ਕਰਦਾ ਹਾਂ ਤੇ ਤੇਰਾ ਹੀ ਖਿਆਲ ਮਨ ਵਿੱਚ ਵਸਾਉਂਦਾ ਹਾਂ। ਧਰਤੀ ਵੀ ਤੂੰ ਹੈਂ, ਅਕਾਸ਼ ਵੀ ਤੂੰ ਹੈਂ। ਤੂੰ ਮਕਾਨ ਵੀ ਹੈਂ ਤੇ ਮਕਾਨ ਵਿੱਚ ਰਹਿਣ ਵਾਲਾ ਵੀ। ਤੂੰ ਤੱਤ-ਰਹਿਤ ਵੀ ਹੈਂ ਤੇ ਤੂੰ ਭੈ-ਰਹਿਤ ਵੀ ਹੈਂ। ਤੂੰ ਅਛੋਹ ਵੀ ਹੈਂ। ਤੂੰ ਜਤ ਦੀ ਜਾਨ ਹੈਂ, ਜੋ ਇੰਦਰੀਆਂ ਨੂੰ ਵਸ ਕਰਨ ਦੀ ਸ਼ਕਤੀ ਪ੍ਰਦਾਨ ਕਰਦਾ ਹੈਂ। ਤੂੰ ਕਿਸੇ ਕਾਰਜ ਨੂੰ ਨਾ ਕਰਨ ਭਾਵ ਵਰਤ ਦਾ ਸਾਰ ਵੀ ਹੈਂ। ਤੂੰ ਹੀ ਪ੍ਰਾਪਤ ਹੋਈ ਵਸਤੂ ਹੈਂ, ਭਾਵ ਰਾਤ ਹੈਂ ਤੇ ਤੂੰ ਸਭ ਸਿਧਾਂਤਾਂ ਦਾ ਨਿਚੋੜ ਹੈਂ। ਤੂੰ ਹੀ ਸਦੀਵ ਤੇ ਹਰ ਥਾਂ ਵਿਆਪਕ ਹੈਂ। ਤੇਰੇ ਬਿਨਾਂ ਹੋਰ ਕੋਈ ਨਹੀਂ। ਇਸ ਤੋਂ ਅੱਗੇ "ਅਕਾਲ ਉਸਤਤਿ" ਦੇ ਕਬਿਤ ੭੧ ਤੋਂ ਲੈ ਕੇ ੮੪ ਤੱਕ ਹਿੰਦੂ ਧਰਮ ਦੇ ਜਪ ਤਪ ਤੇ ਸੰਜਮ ਉਪਰ ਕਟਾਖਸ ਕੀਤਾ ਗਿਆ ਹੈ :

## (vi)

**ਪ੍ਰਮਾਤਮਾ ਪ੍ਰਤੀ ਸ਼ਰਧਾ ਦਾ ਮਹੱਤਵ—**

*ਖੂਨ ਮਲਹਾਰੀ ਰਾਜ ਗਦਹਾ ਬਿਭੂਤ ਧਾਰੀ*
*ਗਿਦੂਆ ਮਸਾਨ ਬਾਸ, ਕਰਿਉਈ ਕਰਤ ਹੈ।*
*ਘੁਘੂ ਮਟਬਾਜੀ, ਲਗੇ ਡੋਲਤ ਉਦਾਸੀ ਮ੍ਰਿਗੁ,*
*ਤਰਵਰ ਸਦੀਵੀ ਮੋਨ ਸਾਧੇ ਦੀ ਮਰਤ ਹੈ।*
*ਬਿੰਧ ਕੇ ਸਧੱਯਾ, ਤਾਹਿ ਹੀਜ ਕੀ ਬੱਡਯਾ ਦੇਤ*
*ਬੰਦਰਾ ਸਦੀਵ ਪਾਇ ਨਾਮੇ ਹੀ ਫਿਰਤ ਹੈ।*
*ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ*
*ਏਕ ਗਿਆਨ ਕੇ ਬਿਹੀਨ, ਛੀਨ ਕੈਸੇ ਕੈ ਤਰਤ ਹੈ॥੭੧।*
*ਭੂਤ ਬਨਚਾਰੀ, ਛਿਤ-ਛਉਨਾ ਸਭੈ ਦੁਧਾਧਾਰੀ,*
*ਪਉਨ ਕੇ ਆਹਾਰੀ ਸੁ ਭੁਜੰਗ ਜਾਨੀਅਤ ਹੈ।*
*ਤ੍ਰਿਣ ਕੇ ਭਛੱਯਾ, ਧਨ ਲੋਭ ਕੇ ਤਜੱਯਾ,*
*ਤੇ ਤੋ ਗਊਅਨ ਕੋ ਜਯਾ ਬ੍ਰਿਖ-ਭਯਾ ਮਾਨੀਅਤੁ ਹੈ।*
*ਨਭ ਕੇ ਓਡਯਾ, ਤਾਹਿ ਪੰਛੀ ਕੀ ਬਡੱਯਾ ਦੇਤ,*
*ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈ।*
*ਜੇਤੋ ਬਡੇ ਗਿਆਨੀ, ਤਿਨੋ ਜਾਨੀ ਪੈ ਬਖਾਨੀ ਨਾਹਿ,*
*ਐਸੇ ਨ ਪ੍ਰਪੰਚ ਮਨਿਭੂਲਿ ਆਨੀਅਤੁ ਹੈ।੭੨।*
*ਭੂਮਿ ਕੇ ਬਸੱਯਾ, ਤਾਹਿ ਭੂਚਰੀ ਕੇ ਜੱਯਾ ਕਹੈ,*
*ਨਭ ਕੇ ਉਡੱਯਾ ਸੋ ਚਿੱਰੀਯਾ ਕੈ ਬਖਾਨੀਐ।*
*ਫਲ ਕੇ ਭਛੱਯਾ, ਤਾਂਹਿ ਬਾਦਰੀ ਕੇ ਜਯਾ ਕਹੈਂ*

ਆਦਿਸ ਫਿਰੱਯਾ ਤੈ ਤੋ ਭੂਤ ਕੈ ਪਛਾਨੀਐ।
ਜਲ ਕੇ ਤਰੱਯਾ ਕੋ, ਗੰਗੇਰੀ ਸੀ ਕਹਤ ਜਗ,
ਆਗ ਕੇ ਭਛੱਯਾ, ਸੋ ਚਕੋਰ ਸਮ ਮਾਨੀਐ।
ਸੂਰਜ ਸਿਵੱਯਾ ਤਾਹਿ ਕਉਲ ਕੀ ਬਡੱਯਾ ਦੇਤ
ਚੰਦ੍ਰਮਾ ਸਿਵੱਯਾ ਕੋ, ਕਵੀ ਕੈ ਪਹਿਚਾਨੀਐ।੭੩।
'ਨਾਰਾਇਣ' ਕੱਛ ਮੱਛ ਤੇਂਦੂਆ ਕਹਤ ਸਭ,
ਕਉਲ ਨਾਭਿ, ਕਉਲ ਜਿਹ ਤਾਲ ਮੈ ਰਹਤ ਹੈ।
ਗੋਪੀ ਨਾਥ ਗੂਜਰ ਗੋਪਾਲ ਸਭੈ ਧੇਨਚਾਰੀ।
ਰਿਖੀਕੇਸ ਨਾਮ ਕੈ ਮਹੰਤ ਲਹੀਅਤ ਹੈ।
ਮਾਧਵ ਭਵਰ ਔ ਅਟੇਰੂ ਕੋ ਕਨੱਯਾ ਨਾਮੁ,
ਕੰਸ ਕੋ ਬੱਧਯਾ ਜਮਦੂਤ ਕਹੱਯੀਅਤੁ ਹੈ।
ਮੂੜ੍ਹਿ ਰੂੜ੍ਹਿ, ਪੀਟਤ, ਨ ਮੂੜ੍ਹਤਾ ਕੋ ਭੇਦ ਪਾਵੈਂ,
ਪੂਜਤ ਨ ਤਾਹਿ, ਜਾਕੈ ਰਾਖੈ ਰਹੀਅਤੁ ਹੈਂ।੭੪।
ਬਿਸ੍ਵਪਾਲ, ਜਗਤਕਾਲ, ਦੀਨ ਦਿਆਲ ਬੈਰੀ ਸਾਲ,
ਸਦਾ ਪ੍ਰਿਤਪਾਲ, ਜਮ ਜਾਲ ਕੇ ਰਹਤੁ ਹੈਂ।
ਜੋਗ ਜਟਾਧਾਰੀ, ਸਤੀ ਸਾਰੇ ਬੜੇ ਬ੍ਰਹਮਚਾਰੀ,
ਧਿਆਨ ਕਾਜ ਭੂਖ, ਪਿਆਸ ਦੇਹ ਪੈ ਸਹਤ ਹੈਂ।
ਨਿਉਲੀ ਕਰਮ ਜਲ ਹੋਮ, ਪਾਵਨ ਪਵਨ ਹੋਮ,
ਅਧੋ-ਮੁਖ ਏਕ ਪਾਇ ਠਾਢੇ ਨ ਬਹਤ ਹੈਂ।
ਮਾਨਵ ਫਨਿੰਦ ਦੇਵ, ਦਾਨਵ ਨ ਪਾਵੈਂ ਭੇਦ,
ਬੰਦ ਔ ਕਤੇਬ, ਨੇਤਿ ਨੇਤਿ ਕੈ ਕਹਤ ਹੈਂ।੭੫।
ਨਾਚਤ ਫਿਰਤ ਮੋਰ, ਬਾਦਰ ਕਰਤ ਘੋਰ,
ਦਾਮਿਨੀ ਅਨੇਕ ਭਾਉ ਕਰਿਓ ਈ ਕਰਤਹੈਂ।
ਚੰਦ੍ਰਮਾ ਤੇ ਸੀਤਲ, ਨ ਸੂਰਜ ਤੇ ਤਪਤ ਤੇਜ,
ਇੰਦ੍ਰ ਸੌਂ ਨ ਰਾਜਾ, ਭਵ ਭੂਮਿ ਕੋ ਕਰਤ ਹੈਂ।
ਸ਼ਿਵਸੇ ਤੱਪਸੀ ਆਦਿ, ਬ੍ਰਹਮਾ ਸੇ ਨ ਬੇਦਚਾਰੀ,
ਸਨਤ ਕੁਮਾਰ ਸੀ ਤਪੱਸਿਆ ਨ ਆਨਤ ਹੈਂ।
ਗਿਆਨ ਕੇ ਬਿਹੀਨ, ਕਾਲ ਫਾਸ ਕੇ ਅਧੀਨ,
ਸਦਾ ਜੁੱਗਨ ਕੀ ਚਉਕਰੀ ਫਿਰਾਏ ਈ ਫਿਰਤ ਹੈਂ।੭੬।
ਏਕ ਸ਼ਿਵ ਭਏ, ਏਕ ਗਏ ਏਕ ਫੇਰ ਭਏ,
ਰਾਮਚੰਦ੍ਰ, ਕ੍ਰਿਸ਼ਨ ਕੇ, ਅਵਤਾਰ ਭੀ ਅਨੇਕ ਹੈਂ।
ਬ੍ਰਹਮਾ ਅਰੁ ਬਿਸਨੁ ਕੇਤੇ, ਬੇਦ ਔ ਪੁਰਾਨ ਕੇਤੇ
ਸਿੰਮ੍ਰਿਤ ਸਮੂਹਨ ਕੇ, ਹੁਇ ਹੁਇ ਬਿਤਏ ਹੈਂ।

ਮੌਨਦੀ ਮਦਾਰ ਕੇਤੇ, ਅਸੁਨੀ ਕੁਮਾਰ ਕੇਤੇ,
ਅੰਸਾ ਅਵਤਾਰ ਕੇਤੇ, ਕਾਲਿਬਸ ਭਏ ਹੈਂ।
ਪੀਰ ਔ ਪਿਕਾਂਬਰ ਕੇਤੇ ਮਾਨੇ ਨੇ ਪਰਤ ਏਤੇ,
ਭੂਮਿ ਹੀ ਤੇ ਹੁਇ ਕੈ, ਫੇਰਿ ਭੂਮਿ ਹੀ ਮਿਲਏ ਹੈਂ।੭੭।
ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤਰਧਾਰੀ,
ਛਤ੍ਰ ਹੀ ਕੀ ਛਾਇਆ, ਕਈ ਕੋਸ ਲੌ ਚਲਤ ਹੈ।
ਬਡੇ ਬਡੇ ਰਾਜਨ ਕੇ, ਦਾਬਤਿ ਫਿਰਤਿ ਦੇਸ
ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈਂ।
ਮਾਨ ਸੇ ਮਹੀਪ, ਅਉ ਦਿਲੀਪ ਕੈਸੇ ਛਤ੍ਰਧਾਰੀ,
ਬਡੋ ਅਭਿਮਾਨ, ਭੁਜ ਦੰਡ ਕੋ ਕਰਤ ਹੈਂ।
ਦਾਗ ਸੇ ਦਲੀਸਤ, ਦੁਰਜੋਧਨ ਤੇ ਮਾਨਧਾਰੀ,
ਭੋਗਿ ਭੋਗਿ ਭੂਮਿ, ਅੰਤਿ ਭੂਮਿ ਮੈਂ ਮਿਲਤ ਹੈਂ।੭੮
ਸਿਜਦੇ ਕਰਕੇ ਅਨੇਕ, ਤੋਪਚੀ ਕਪਟ ਭੇਸ
ਪੋਸਤੀ ਅਨੇਕ ਦਾ, ਨਿਵਾਵਤ ਹੈ ਸੀਸ ਕੋ।
ਕਹਾ ਭਇਓ ਮੱਲ, ਜੌਪੈ ਕਾਢਤ ਅਨੇਕ ਡੰਡ,
ਸੋ ਤੋ ਨ ਡੰਡੌਤ ਅਸਟਾਂਗ ਅਥਿਤੀਸ ਕੋ।
ਕਹਾ ਭਇਓ ਰੋਗੀ, ਜੋ ਪੈ ਡਾਰਯੋ ਗਯੋ ਉਰਧੁ ਮੁਖਿ,
ਮਨ ਤੇ ਮੂੰਡ ਨਿਹੁਰਾਯੋ ਆਦਿ ਈਸ ਕੋ।
ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ,
ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ।੭੯
ਸੀਸ ਪਟਕਤ, ਜਾਕੇ ਕਾਨ ਮੇ ਖਜੂਰਾ ਧਸੈ,
ਮੂੰਡ ਛਟਕਤ, ਮਿਤ੍ਰ ਪੁੱਤ੍ਰ ਹੂੰ ਕੋ ਸੋਕ ਸੋਂ।
ਆਕ ਕੋ ਚਰੱਯਾ, ਫਲ ਫੂਲ ਕੋ ਭਛੱਯਾ,
ਸਦਾ ਬਨਕੋ ਭ੍ਰਮਯਾ, ਅਉਰ ਦੂਸਰੋ ਨ ਬੋਕ ਸੋਂ।
ਕਹਾ ਭਯੋ ਭੇਡ, ਜਿਉ ਅਸਤ ਸੀਸ ਬ੍ਰਿਛਨ ਸੌਂ,
ਮਾਟੀ ਕੋ ਭਛੱਯਾ, ਬੋਲ ਪੂਛ ਲੀਜੈ ਜੋਕ ਸੌਂ।
ਕਾਮਨਾ ਅਧੀਨ, ਕਾਮ ਕ੍ਰੋਧ ਮੈ ਪ੍ਰਬੀਨ,
ਏਕ ਭਾਵਨਾ ਬਿਹੀਨ, ਕੈਸੇ ਭੇਟੈ ਪਰਲੋਕ ਸੌਂ।੮੦।
ਨਾਚਿਓ ਈ ਕਰਤ ਮੋਰ, ਦਾਦਰ ਕਰਤ ਸ਼ੋਰ,
ਸਦਾ ਘਨਘੋਰ, ਘਨ ਕਰਿਓ ਈ ਕਰਤ ਹੈਂ।
ਏਕ ਪਾਇ ਠਾਢੇ, ਸਦਾ ਬਨ ਮੈਂ ਰਹਿਤ ਬ੍ਰਿਛ,
ਫੂਕਿ ਫੂਕਿ ਪਾਂਵ ਭੂਮਿ ਸ੍ਰਾਵਗ ਧਰਤ ਹੈਂ।
ਪਾਹਨ ਅਨੇਕ ਜੁਗ, ਏਕ ਠਉਰ ਬਾਸ ਕਰੈਂ,

ਕਾਮ ਅਉਰ ਚੀਲ ਦੇਸਿ ਦੇਸਿ ਬਿਚਰਤ ਹੈਂ।
ਗਿਆਨ ਕੇ ਬਿਹੀਨ, ਮਹਾਂ ਦਾਨ ਮੈ ਨ ਹੂਜੈ ਲੀਨ
ਭਾਵਨਾ ਯਕੀਨ ਦੀਨ ਕੈਸੇਂ ਕੈ ਤਰਤ ਹੈਂ।੮੧।
ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ,
ਕਹੂੰ ਸਨਿਆਸਿ ਭੇਸ, ਬਨਕੈ ਦਿਖਾਵਟੀ।
ਕਹੂੰ ਪਉਨਹਾਰੀ, ਕਹੂੰ ਬੈਠੇ ਲਾਇ ਤਾਰੀ,
ਕਹੂੰ ਲੋਭ ਕੀ ਖੁਮਾਰੀ, ਸੌਂ ਅਨੇਕ ਗੁਣ ਗਾਵਈ।
ਕਹੂੰ ਬ੍ਰਹਮਚਾਰੀ, ਕਹੂੰ ਹਾਥ ਪੈ ਲਗਾਵੈ ਬਾਰੀ,
ਕਹੂੰ ਡੰਡਧਾਰੀ, ਹੁਇ ਕੈ ਲੋਗਨ ਭ੍ਰਮਾਵਈ।
ਕਾਮਨਾ ਅਧੀਨ, ਪਰਿਓ ਨਾਚਤ ਹੈ ਨਾਚਨ ਸੌਂ,
ਗਿਆਨ ਕੇ ਬਿਹੀਨ, ਕੈਸੇ ਬ੍ਰਹਮ ਲੋਕ ਪਾਵਈ।੮੨
ਪੰਚ ਬਾਰ ਮੀਦਰ, ਪੁਕਾਰੇ ਪਰੇ ਸੀਤ ਕਾਲ,
ਕੁੰਚਰ ਅਉ ਗਦਹਾ ਅਨੇਕ ਕਾ ਪੁਕਾਰ ਹੀ।
ਕਹਾ ਭਯੋ ਜੋ ਪੈ, ਕਲੱਵਤ੍ਰ, ਲੀਓ ਕਾਂਸੀ ਬੀਚ,
ਚੀਰਿ ਚੀਰਿ ਚੋਰਟਾ, ਕਠਾਰਨ ਸੇ ਮਾਰਹੀ।
ਕਹਾ ਭਇਓ ਫਾਸੀ ਡਾਰ, ਬੂਡਿਓ ਜੜ੍ਹ ਗੰਗਧਾਰਿ,
ਡਾਰਿ ਡਾਰਿ ਫਾਸਿ ਠਗ ਮਾਰਿ ਮਾਰਿ ਡਾਰਹੀ।
ਡੂਬੇ ਨਰਕ ਧਾਰਿ, ਮੂੜ੍ਹ ਗਿਆਨ ਕੇ ਬਿਨਾ ਬਿਚਾਰ,
ਭਾਵਨਾ ਬਿਹੀਨ, ਕੈਸੇ ਗਿਆਨ ਕੋ ਬਿਚਾਰ ਹੀ।੮੩
ਤਾਪ ਕੇ ਸਹੇ ਤੇ, ਜੋ ਪੈ ਪਾਈਐ ਅਤਾਪ ਨਾਥ,
ਤਾਪਨਾ ਅਨੇਕ, ਤਨ ਘਾਇਲ ਸਹਤ ਹੈਂ।
ਜਾਪ ਕੇ ਕੀਏ ਤੇ, ਜੋ ਪੈ ਪਾਯਤ ਅਜਾਪ ਦੇਵ,
ਪੂਦਨਾ ਸਦੀਵ, ਤੁਹੀ ਤੁਹੀ, ਉਚਰਤ ਹੈਂ।
ਨਭ ਕੇ ਉਡੇਤੇ, ਜੋ ਪੈ ਨਾਰਾਇਣ ਪਾਈਅਤ
ਅਨਲ ਆਕਾਸ਼ ਪੰਛੀ, ਡੋਲਬੋ ਕਰਤ ਹੈਂ।
ਆਗ ਮੈ ਜਰੇ ਤੇ ਗਤਿ, ਰਾਂਡ ਕੀ ਪਰਤ ਕਰਿ,
ਪਤਾਲ ਕੇ ਬਾਸੀ, ਕਿਉਂ ਭੁਜੰਗ ਨ ਤਰਤ ਹੈਂ।੮੪

ਸੂਰ ਗੰਦਗੀ ਖਾਂਦੇ ਹਨ, ਹਾਥੀ ਤੇ ਗਧੇ ਧੂੜ 'ਚ ਲਿਬੜਦੇ ਹਨ, ਗਿੱਦੜ ਸਮਸ਼ਾਨਾਂ 'ਚ ਰਹਿੰਦੇ ਹਨ। ਉੱਲੂ ਗੁੰਬਦਾਂ 'ਚ ਰਹਿੰਦੇ ਹਨ, ਹਿਰਨ ਨਿੰਮੋਝੂਣੇ ਜੰਗਲ 'ਚ ਤੁਰੇ ਫਿਰਦੇ ਹਨ, ਦਰਖਤ ਚੁੱਪ ਚੁਪੀਤੇ ਖਤਮ ਹੋ ਜਾਂਦੇ ਹਨ। ਮਣੀ ਨੂੰ ਕਾਬੂ ਰੱਖਣ ਵਾਲੇ ਬ੍ਰਹਮਚਾਰੀ ਨੂੰ ਤਾਂ ਖੁਸਰੇ ਜਿਤਨੀ ਹੀ ਵਡਿਆਈ ਮਿਲਣੀ ਚਾਹੀਦੀ ਹੈ, ਬਾਂਦਰ ਸਦਾ ਹੀ ਨੰਗੇ ਰਹਿੰਦੇ ਹਨ। ਉਹ ਕਮਜ਼ੋਰ ਵਿਅਕਤੀ ਇੱਕ ਪ੍ਰਮਾਤਮਾ ਦੇ ਗਿਆਨ ਤੋਂ ਬਿਨਾਂ ਕਿਵੇਂ ਬਚ ਸਕੇਗਾ ਜੋ ਸੁੰਦਰ ਅੰਗਾਂ ਵਾਲੀ ਇਸਤਰੀਆਂ ਦੇ ਕਾਮ 'ਚ ਫਸਿਆ ਹੋਇਆ ਹੈ ? (੭੧)

ਇਹ ਕਿਹਾ ਜਾਂਦਾ ਹੈ ਕਿ ਭੂਤ ਜੰਗਲਾਂ 'ਚ ਰਹਿੰਦੇ ਹਨ, ਧਰਤੀ ਦੇ ਬੱਚੇ ਤੇ ਵੱਛੇ ਸਭ ਦੁੱਧ ਪੀਂਦੇ ਹਨ, ਸਿਰਫ ਸੱਪ ਹੀ ਹਵਾ ਤੇ ਰਹਿੰਦੇ ਹਨ। ਜੋ ਘਾਹ ਤੇ ਗੁਜ਼ਾਰਾ ਕਰਦੇ ਹਨ ਤੇ ਧਨ-ਲੋਭ ਤੋਂ ਮੁਕਤ ਹਨ ਉਹ ਤਾਂ ਗਊ ਦੇ ਜਾਏ ਵੱਛੇ ਤੇ ਸਾਨ੍ਹ ਦੇ ਭਾਈ-ਬਲਦ ਹੀ ਹਨ। ਜੋ ਆਕਾਸ਼ ਤੇ ਉੱਡਦੇ ਹਨ ਉਹ ਤਾਂ ਪੰਛੀਆਂ ਦੀ ਵਿਸ਼ੇਸ਼ਤਾ ਵਾਲੇ ਹੀ ਹਨ ਤੇ ਜੋ ਸਮਾਧੀ ਲਾਉਂਦੇ ਹਨ ਬਗਲੇ, ਬਿੱਲੇ, ਬਘਿਆੜ ਹੀ ਖਿਆਲ ਕੀਤੇ ਜਾਂਦੇ ਹਨ। ਸਭ ਵਿਦਵਾਨ ਜਾਣਦੇ ਹਨ ਪਰ ਉਹ ਬਹੁਤਾ ਬੋਲਦੇ ਨਹੀਂ ਕਿਉਂ ਵਿਖਾਵੇ ਮਾਤ੍ਰ ਧਰਮ ਕਰਮ ਭੁੱਲ ਕੇ ਵੀ ਨਹੀਂ ਕਰਨੇ ਚਾਹੀਦੇ।੭੨।

ਜ਼ਮੀਨ 'ਚ ਰਹਿਣ ਵਾਲੀ ਸਿਉਂਕ ਹੀ ਹੈ ਤੇ ਆਕਾਸ਼ 'ਚ ਉੱਡਣ ਵਾਲੀ ਚਿੜੀ, ਫਲ ਖਾਣ ਵਾਲੇ ਬਾਂਦਰ ਦੇ ਬੱਚੇ ਕਹੇ ਜਾਣੇ ਚਾਹੀਦੇ ਹਨ, ਤੂੰ ਜੋ ਅਦਿੱਖ ਤੁਰੇ ਫਿਰਦੇ ਹਨ ਉਹ ਤਾਂ ਭੂਤ ਹਨ। ਜੋ ਪਾਣੀ ਤੇ ਤਰਦੇ ਹਨ ਉਹ ਜਲ-ਜੁਲਾਹਾ ਹਨ, ਜੋ ਅੱਗ ਖਾਂਦੇ ਹਨ ਉਹ ਚਕੋਰ ਵਰਗੇ ਹਨ, ਜੋ ਸੂਰਜ ਦੀ ਪੂਜਾ ਕਰਦੇ ਹਨ ਉਹ ਕੰਵਲ ਫੁੱਲ ਵਰਗੇ ਹਨ ਜੋ ਸੂਰਜ ਚੜ੍ਹੇ ਹੀ ਖਿਲਦਾ ਹੈ। ਜੋ ਚੰਦਰਮਾ ਦੀ ਪੂਜਾ ਕਰਦੇ ਹਨ ਉਹ ਕੰਮੀ (ਭੰਬੂਲ ਫੁੱਲ) ਵਰਗੇ ਹਨ ਜੋ ਰਾਤ ਨੂੰ ਖਿੜਦਾ ਹੈ। ੭੩।

ਨਾਰਾਇਣ ਦੇਵਤਾ (ਜਿਸਦਾ ਜਲ ਵਿੱਚ ਘਰ ਹੈ) ਤਾਂ ਕੱਛੂ, ਮੱਛੀ ਤੇ ਤੇਂਦੂਏ ਨੂੰ ਕਿਹਾ ਜਾਣਾ ਚਾਹੀਦਾ ਹੈ ਕਿਉਂਕਿ ਉਹ ਪਾਣੀ ਵਿੱਚ ਰਹਿੰਦੇ ਹਨ। ਜੇ ਤੁਸੀਂ ਵਿਸ਼ਨੂੰ ਭਗਵਾਨ ਨੂੰ ਕੌਲ ਨਾਭ ਕਹਿੰਦੇ ਹੋ ਤਾਂ ਝੀਲ ਜਿਸ ਵਿੱਚ ਕੌਲ ਫੁੱਲ ਖਿੜਦਾ ਹੈ, ਉਹ ਵੀ ਕੌਲ ਨਾਭ ਹੋਈ? ਜੇ ਪ੍ਰਮਾਤਮਾ ਗੋਪੀ ਨਾਥ ਹੈ ਤਾਂ ਸਭ ਗੁੱਜਰ ਗੋਪੀ ਨਾਥ ਹੀ ਹਨ ਤੇ ਸਭ ਗਵਾਲੇ ਗੋਪਾਲ, ਜੇ ਰੱਬ ਰਿਸ਼ੀਕੇਸ਼ ਹੈ ਤਾਂ ਉਸਨੂੰ ਰਿਖੀਆਂ ਦਾਂ ਸ਼੍ਰੋਮਣੀ ਮਹੰਤ ਕਹਿਣਾ ਚਾਹੀਦਾ ਹੈ। ਜੇ ਰੱਬ ਨੂੰ ਮਾਧਵ ਕਹੋਗੇ ਤਾਂ ਇਹ ਨਾਮ ਕਾਲੇ ਕ੍ਰਿਸ਼ਨ ਨੂੰ, ਫੁੱਲ ਸੁੰਘਣ ਵਾਲੇ ਭੌਰੇ ਨੂੰ ਤੇ ਲੰਬੀਆਂ ਲੱਤਾਂ ਵਾਲੇ 'ਕਹਿਣੇ' ਨੂੰ ਵੀ ਦਿੱਤਾ ਜਾਵੇਗਾ ਤੇ ਕੰਸ ਨੂੰ ਮਾਰਨ ਵਾਲੇ ਕ੍ਰਿਸ਼ਨ ਨੂੰ ਜਮਦੂਤ ਕਿਹਾ ਜਾਵੇਗਾ ਕਿਉਂਕਿ ਉਸਨੇ ਕੰਸ ਨੂੰ ਮਾਰਿਆ ਸੀ। ਮੂਰਖ ਨਾਵਾਂ ਮਗਰ ਜਾਂਦੇ ਹਨ ਪ੍ਰੰਤੂ ਗੂੜ੍ਹ ਭਾਵ ਨਹੀਂ ਸਮਝਦੇ ਤੇ ਉਸਦੀ ਉਪਾਸ਼ਨਾ ਨਹੀਂ ਕਰਦੇ ਜੋ ਮਨੁੱਖਾਂ ਦੀ ਰਖਿਆ ਕਰਨ ਵਾਲਾ ਹੈ।੭੪।

ਪ੍ਰਮਾਤਮਾ ਸੰਸਾਰ ਦਾ ਪ੍ਰਿਤਪਾਲਕ ਤੇ ਸੰਘਾਰਕ ਹੈ। ਵੈਰੀਆਂ ਨੂੰ ਮਾਰਦਾ ਹੈ ਸੰਸਾਰ ਨੂੰ ਪਾਲਦਾ ਹੈ। ਉਹ ਸਦਾ ਹੀ ਅਕਾਲ ਹੈ। ਗਰੀਬਾਂ ਪ੍ਰਤੀ ਦਇਆਵਾਨ ਹੈ ਜਿਹੜੇ ਜੋਗੀ ਜਟਾਵਾਂ ਰੱਖਦੇ ਬ੍ਰਹਮਚਾਰੀ ਬਣਕੇ ਰਹਿੰਦੇ ਤੇ ਇੱਕ ਲੱਤ ਤੇ ਖੜ੍ਹੇ ਕੇ ਭੁੱਖ ਤੇਹ ਵਿੱਚ ਰਹਿੰਦੇ ਹਨ ਤੇ ਕਦੇ ਬੈਠਦੇ ਨਹੀਂ, ਜੋ ਨਿਉਲੀ ਕਰਮ ਕਰਦੇ ਹਨ ਜੋ ਅੱਗ, ਪਾਣੀ, ਹਵਾ ਦੀ ਪੂਜਾ ਕਰਦੇ ਹਨ,ਪੁੱਠੇ ਲਟਕਦੇ ਹਨ ਉਹ ਰੱਬ ਦਾ ਭੇਦ ਨਹੀਂ ਪਾਉਂਦੇ। ਆਦਮੀ, ਸੱਪ, ਦੇਵਤੇ, ਦੈਂਤ ਰੱਬੀ ਭੇਤ ਤੋਂ ਅਣਜਾਣ ਹਨ ਵੇਦ ਤੇ ਕਤੇਬ ਕਹਿੰਦੀਆਂ ਹਨ ਕਿ ਪ੍ਰਮਾਤਮਾ ਵਰਣਨ ਨਹੀਂ ਕੀਤਾ ਜਾ ਸਕਦਾ।੭੫।

ਮੋਰ ਨੱਚਦੇ ਹਨ, ਬੱਦਲ ਗਰਜਦੇ ਹਨ, ਬਿਜਲੀ ਅੱਖ ਮਟੱਕੇ ਮਾਰ ਕੇ ਚਮਕਦੀ ਹੈ। ਜੇ ਰੱਬ ਦੀ ਪ੍ਰਾਪਤੀ ਠੰਡ ਜਾਂ ਗਰਮੀ ਨਾਲ ਹੋ ਸਕਦੀ ਹੋਵੇ ਤਾਂ ਚੰਦ ਸਭ ਤੋਂ ਠੰਡਾ ਹੈ ਤੇ ਸੂਰਜ ਗਰਮ ਤੇ ਇੰਦਰ ਵਰਗਾ ਕੋਈ ਰਾਜਾ ਨਹੀਂ ਜੋ ਧਰਤੀ ਜਲ ਥਲ ਕਰ ਦਿੰਦਾ ਹੈ।

ਸ਼ਿਵ ਜਿਹਾ ਤਪੱਸਵੀ ਕੋਈ ਨਹੀਂ, ਬ੍ਰਹਮਾ ਜਿਹਾ ਵੇਦ ਪਾਠੀ ਤੇ ਬ੍ਰਹਮਾ ਦੇ ਪੁੱਤਰਾਂ ਜਿਹਾ ਕਿਸੇ ਹੋਰ ਦਾ ਤਪ ਨਹੀਂ। ਫਿਰ ਵੀ ਗਿਆਨ ਤੋਂ ਬਿਨਾਂ ਸਭ ਹੀ ਮੌਤ ਦੇ ਚੁੰਗਲ 'ਚ ਫਸਕੇ ਆਵਾਗਵਣ ਦੇ ਚੱਕਰ ਵਿੱਚ ਫਸੇ ਹੋਏ ਹਨ।੭੬।

ਇੱਕ ਸ਼ਿਵ ਪੈਦਾ ਹੋਇਆ ਮਰ ਗਿਆ। ਫਿਰ ਇੱਕ ਹੋਰ ਪੈਦਾ ਹੋ ਗਿਆ। ਰਾਮ ਚੰਦਰ ਤੇ ਕ੍ਰਿਸ਼ਨ ਨੇ ਅਨੇਕ ਵਾਰ ਅਵਤਾਰ ਧਾਰਿਆ। ਕਿਤਨੇ ਬ੍ਰਹਮਾ ਵਿਸ਼ਨੂੰ ਹੋਏ। ਕਿਤਨੇ ਵੇਦ ਤੇ ਪੁਰਾਣ ਤੇ ਕਿਤਨੀਆਂ ਸਿਮ੍ਰਤੀਆਂ ਦੇ ਸੰਗ੍ਰਹਿ। ਕਿਤਨੇ ਧ੍ਰਮ ਦੇ ਰਾਖੇ ਤੇ ਮੱਦਾਰ, ਕਿਤਨੇ ਹਕੀਮ ਹੋਏ, ਕਿਤਨੇ ਅਵਤਾਰ ਹੋਏ, ਕਿਤਨੇ ਧਾਰਮਿਕ ਆਗੂ ਪੈਦਾ ਹੋਏ। ਉਹ ਅਣਗਿਣਤ ਹਨ। ਸਭ ਮਿੱਟੀ 'ਚੋਂ ਪੈਦਾ ਹੋਏ ਮਿੱਟੀ 'ਚ ਮਿਲ ਗਏ।੭੭।

ਜੋਗੀ, ਜਤੀ, ਬ੍ਰਹਮਚਾਰੀ ਤੇ ਵੱਡੇ-ਵੱਡੇ ਰਾਜੇ ਜਿਹਨਾਂ ਦੇ ਸਿਰ ਉਪਰ ਕਈ ਮੀਲਾਂ ਤੱਕ ਛਤਰ ਝੁੱਲਦਾ ਸੀ, ਜੋ ਰਾਜ ਜਿੱਤਦੇ ਰਹੇ ਤੇ ਵੱਡੇ-ਵੱਡੇ ਰਾਜਿਆਂ ਦਾ ਘੁਮੰਡ ਤੋੜਦੇ ਰਹੇ, ਰਾਜੇ ਮਾਨਧਾਤਾ ਸੂਰਜਬੰਸੀ ਤੇ ਮਹੀਪ ਤੇ ਫਿਰ ਦਿੱਲੀ ਵਸਾਉਣ ਵਾਲਾ ਦਿਲੀਪ ਆਪਣੇ ਬਾਹੂ ਬਲ ਦੇ ਆਸਰੇ ਤੇ ਦਾਰਾ ਵਰਗੇ ਅਭਿਮਾਨੀ, ਤੇ ਦਿੱਲੀ ਦੇ ਰਾਜੇ ਦਰਯੋਧਨ ਵਰਗੇ ਸਭ ਧਰਤੀ ਤੇ ਰਾਜ ਕਰ ਗਏ ਤੇ ਅੰਤ ਧਰਤੀ 'ਚ ਸਮਾ ਗਏ।੭੮।

ਤੋਪਚੀ ਦੇ ਫਰੇਬੀ ਵਤੀਰੇ ਵਾਂਗ, ਸ਼ਿਕਾਰੀ ਵੀ ਤੇ ਪੋਸਤੀ ਵੀ ਕਈ ਵਾਰ ਸਿਰ ਝੁਕਾ ਕੇ ਪ੍ਰਣਾਮ ਕਰਦੇ ਹਨ। ਇਸ ਤਰ੍ਹਾਂ ਦੇ ਵੱਖ-ਵੱਖ ਕਿਸਮ ਦਾ ਸਿਰ ਝੁਕਾਉਣ ਦਾ ਕੀ ਲਾਭ ? ਉਹ ਪ੍ਰਣਾਮ ਤਾਂ ਪਹਿਲਵਾਨਾਂ ਦੇ ਦੰਡ ਕੱਢਣ ਵਾਂਗ ਹੈ। ਜੇ ਉਹ ਪ੍ਰਮਾਤਮਾ ਨੂੰ ਸੱਚੇ ਮਨ ਨਮਸਕਾਰ ਨਹੀਂ ਕਰਦੇ ਤਾਂ ਮੂੰਹ ਉਠਾਉਣ ਦਾ ਕੀ ਲਾਭ? ਉਹ ਤਾਂ ਬਿਮਾਰਾਂ ਵਾਂਗ ਹੀ ਹਨ। ਜਿਹੜਾ ਲਾਲਸਾਵਾਂ ਦਾ ਗੁਲਾਮ ਹੈ ਤੇ ਸਦਾ ਧਨ ਪਿੱਛੇ ਫਿਰਦਾ ਹੈ ਉਹ ਬਿਨਾਂ ਸ਼ਰਧਾ ਪ੍ਰਮਾਤਮਾ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ ?੭੯।

ਜਿਸਦੇ ਕੰਨ ਵਿੱਚ ਕੰਨ-ਖਜੂਰਾ ਵੜ ਜਾਏ, ਉਹ ਸਿਰ ਪਟਕਦਾ ਹੈ ਜਿਵੇਂ ਕੋਈ ਮਿੱਤਰ ਜਾਂ ਪੁੱਤਰ ਮਰੇ ਤੋਂ ਅਫਸੋਸ ਤੇ ਸਿਰ ਛੰਡਦਾ ਹੋਵੇ। ਅੱਕ ਚਰਦੀ, ਫਲ ਫੁੱਲ ਖਾਂਦੀ, ਜੰਗਲਾਂ ਵਿੱਚ ਘੁੰਮਣ ਵਾਲੀ ਬੱਕਰੀ ਜਿਹਾ ਹੋਰ ਕੋਈ ਜਾਨਵਰ ਨਹੀਂ ਹੈ। ਜੇ ਭੇਡ ਆਪਣਾ ਸਿਰ ਦਰਖਤ ਨਾਲ ਟਕਰਾਏ ਤਾਂ ਆਪਣੇ ਵਾਲ ਹੀ ਲੁਹਾਏਗੀ ਇਸ ਤਰ੍ਹਾਂ ਜੋਕ ਮਿੱਟੀ ਹੀ ਖਾਵੇਗੀ। ਜੋ ਲਾਲਸਾ ਵਿੱਚ ਫਸਿਆ ਹੈ ਤੇ ਕਾਮ ਤੇ ਕ੍ਰੋਧ ਦੇ ਅਧੀਨ ਹੈ, ਉਸਨੂੰ ਸ਼ਰਧਾ ਤੋਂ ਬਿਨਾਂ ਪ੍ਰਮਾਤਮਾ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ?੮੦।

ਮੋਰ ਨੱਚਦੇ ਹਨ, ਡੱਡੂ ਟਰੈਂ ਟਰੈਂ ਕਰਕੇ ਸ਼ੋਰ ਮਚਾਉਂਦੇ ਹਨ। ਬੱਦਲ ਸਦਾ ਗਰਜਦਾ ਹੈ। ਦਰਖਤ ਜੰਗਲ 'ਚ ਇੱਕ ਟੱਕ ਖੜ੍ਹਾ ਰਹਿੰਦਾ ਹੈ, ਸ੍ਰਾਵਗ ਧਰਤੀ ਤੇ ਨੰਗੇ ਪੈਰ ਚਲਦਾ ਹੈ। ਪੱਥਰ ਸਦੀਆਂ ਤੋਂ ਇੱਕ ਥਾਂ ਟਿਕੇ ਹਨ। ਇੱਲਾਂ ਤੇ ਕਾਂ ਦੇਸ ਵਿਦੇਸ਼ ਉੱਡਦੇ ਫਿਰਦੇ ਹਨ। ਗਿਆਨ ਤੋਂ ਬਿਨਾਂ ਉਸਦਾ ਕਿਵੇਂ ਕਲਿਆਣ ਹੋਵੇਗਾ ਜੋ ਭਗਤੀ ਦੀ ਭਰੋਸੇ ਦੀ ਦੌਲਤ ਤੋਂ ਕੋਰਾ ਹੈ ?੮੧।

ਆਦਮੀ ਸਵਾਮੀ ਬਣ ਕੇ ਕਦੇ ਜੋਗੀ ਦਾ ਭੇਸ ਧਾਰਦਾ ਹੈ ਕਦੇ ਬੈਰਾਗੀ ਦਾ ਕਈ ਵਾਰ ਉਹ ਸੰਨਿਆਸੀ ਦਾ ਭੇਸ ਧਾਰਦਾ ਹੈ। ਕਈ ਵਾਰ ਹਵਾ ਤੇ ਜਿਉਣ ਦਾ ਢੌਂਗ ਕਰਦਾ ਹੈ, ਕਈ ਵਾਰ ਸਮਾਧੀ ਲਾ ਕੇ ਬੈਠਦਾ ਹੈ ਕਈ ਵਾਰ ਦੌਲਤ ਤੇ ਨਜ਼ਰ ਰੱਖ ਕੇ

ਗੁਣ ਗਾਇਣ ਕਰਦਾ ਹੈ। ਕਦੇ ਬ੍ਰਹਮਚਾਰੀ ਬਣਦਾ ਹੈ, ਕਦੇ ਹੱਥ ਤੇ ਸਰ੍ਹੋਂ ਜਮਾਉਂਦਾ ਹੈ ਕਦੇ ਫਕੀਰ ਦੀ ਡੰਗੋਰੀ ਫੜ ਲੈਂਦਾ ਹੈ ਤੇ ਲੋਕਾਂ ਨੂੰ ਧੋਖਾ ਦਿੰਦਾ ਹੈ। ਮਨੁੱਖੀ ਲਾਲਸਾਂ 'ਚ ਫਸਿਆ ਕਿਵੇਂ ਰੱਬੀ ਗਿਆਨ ਤੋਂ ਬਿਨਾਂ ਬੰਦਗੀ ਕਰ ਸਕਦਾ ਹੈ ? ੮੨।

ਠੰਡ ਵਿੱਚ ਗਿੱਦੜ ਪੰਜ ਵਾਰ ਹਵਾਂਕਦਾ ਹੈ, ਖੋਤਾ ਤੇ ਹਾਥੀ ਵੀ ਭਿੰਨ-ਭਿੰਨ ਚੀਕਾਂ ਮਾਰਦੇ ਹਨ। ਬਨਾਰਸ ਵਿੱਚ ਆਰੇ ਨਾਲ ਕੱਟੇ ਜਾਣਦਾ ਕੀ ਲਾਭ ? ਚੋਰ ਵੀ ਲੋਕਾਂ ਨੂੰ ਕੁਹਾੜਿਆਂ ਨਾਲ ਕੱਟਦੇ ਹਨ ਤੇ ਮਾਰ ਦਿੰਦੇ ਹਨ ? ਜੇ ਮੂਰਖ ਗਲ ਵਿੱਚ ਫਾਂਸੀ ਪਾਕੇ ਗੰਗਾ 'ਚ ਡੁੱਬ ਮਰੇ, ਤਾਂ ਕੀ ਲਾਭ, ਠਗ ਵੀ ਤਾਂ ਫਾਹੇ ਲਾ ਕੇ ਲੋਕਾਂ ਨੂੰ ਮਾਰ ਹੀ ਦਿੰਦੇ ਹਨ ? ਰੱਬੀ ਗਿਆਨ ਤੋਂ ਬਿਨਾਂ ਮੂਰਖ ਨਰਕੀ ਦੇ ਭਵ ਸਾਗਰ 'ਚ ਡੁੱਬ ਜਾਂਦੇ ਹਨ, ਗਿਆਨ ਤੋਂ ਸ਼ਰਧਾ ਤੋਂ ਬਿਨਾਂ ਭਗਤੀ ਕਿਵੇਂ ਹੋ ਸਕਦੀ ਹੈ ?੮੩।

ਜੇ ਕੋਈ ਬਿਨਾਂ ਦੁੱਖ ਸਹੇ ਤਪ ਕਰੇ ਤੇ ਵਾਹਿਗੁਰੂ ਪਾ ਲਵੇ ਤਾਂ ਜ਼ਖ਼ਮੀ ਜੋ ਦੁੱਖ ਸਹਿੰਦਾ ਹੈ ਉਹਦਾ ਕੀ ਬਣੇਗਾ ? ਜੋ ਜਾਪ ਕਰਕੇ ਅਜਾਪ ਪ੍ਰਭੂ ਨੂੰ ਪਾ ਲੈਣ ਦੀ ਗੱਲ ਕਰਦਾ ਹੈ ਤਾਂ ਪੂਦਨਾ, ਪੰਛੀ ਸਦਾ ਹੀ 'ਤੁਹੀ' 'ਤੁਹੀ' ਕਰਦਾ ਰਹਿੰਦਾ ਹੈ? ਜੇ ਆਕਾਸ਼ ਤੇ ਉੱਡਣ ਨਾਲ ਹੀ ਪ੍ਰਮਾਤਮਾ ਦਾ ਮਿਲਾਪ ਹੋ ਜਾਵੇ ਤਾਂ 'ਹੁਮਾ' ਸਦਾ ਹੀ ਆਕਾਸ਼ ਤੇ ਉੱਡਦਾ ਰਹਿੰਦਾ ਹੈ। ਜੇ ਅੱਗ 'ਚ ਸੜਣ ਨਾਲ ਤੇ ਵਿਧਵਾ ਨੂੰ ਸਤੀ ਹੋਣ ਨਾਲ ਪ੍ਰਭੂ ਮਿਲਦਾ ਹੋਵੇ ਤਾਂ ਸੱਪ ਤਾਂ ਸਦਾ ਧਰਤੀ ਦੀ ਅੱਗ 'ਚ ਹੀ ਰਹਿੰਦਾ ਹੈ, ਕੀ ਉਹ ਤਰ ਜਾਏਗਾ?੮੪।

(ਇਹਨਾਂ ਕਬਿੱਤਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਵਹਿਮਾਂ-ਭਰਮਾਂ ਤੇ ਕਰਮ-ਕਾਂਡਾਂ ਤੇ ਬੜੀ ਗਹਿਰੀ ਚੋਟ ਮਾਰੀ ਹੈ।)

## (v)

**ਹਿੰਦੂਆਂ ਤੇ ਮੁਸਲਮਾਨਾਂ ਦੇ ਧਰਮ ਬਾਰੇ**—ਅੱਗੇ ਗੁਰੂ ਜੀ ਨੇ ਹਿੰਦੂਆਂ ਤੇ ਮੁਸਲਮਾਨਾਂ ਦੇ ਪਾਠ-ਪੂਜਾ ਦੇ ਢੰਗ ਦੀ ਬੜੀ ਸੁੰਦਰ ਵਾਰਤਾਲਾਪ ਵਿੱਚ ਤੁਲਨਾ ਕੀਤੀ ਹੈ :

*ਕੋਈ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ,*
*ਕੋਈ ਬ੍ਰਹਮਚਾਰੀ, ਕੋਈ ਜਤੀ ਅਨੁਮਾਨਬੋ।*
*ਹਿੰਦੂ ਤੁਰਕ ਕੋਊ ਰਾਫਿਜ਼ੀ ਇਮਾਮ ਸਾਫੀ,*
*ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।*
*ਕਰਤਾ ਕਰੀਮ ਸੋਈ, ਰਾਜ਼ਿਕ ਰਹੀਮ ਉਈ,*
*ਦੂਸਰੋ ਨਾ ਭੇਦ ਕੋਈ, ਭੂਲਿ ਭ੍ਰਮ ਮਾਨਬੋ।*
*ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,*
*ਏਕ ਹੀ ਸਰੂਪ ਸਬੈ, ਏਕੈ ਜੋਤਿ ਜਾਨਬੋ।੮੪।*
*ਦੇਹੁਰਾ ਮਸੀਤ ਸੋਈ, ਪੂਜਾ ਔ ਨਮਾਜ਼ ਓਈ,*
*ਮਾਨਸ ਸਬੈ ਏਕ, ਪੈ ਅਨੇਕ ਕੋ ਭ੍ਰਮਾਉ ਹੈ।*
*ਦੇਵਤਾ ਅਦੇਵ, ਜੱਛ ਗੰਧਰਵ ਤੁਰਕ ਹਿੰਦੂ,*

*ਨਿਆਰੇ ਨਿਆਰੇ ਦੇਸਨ ਕੇ, ਭੇਸਕੋ ਪ੍ਰਭਾਉ ਹੈ।*
*ਏਕ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ,*
*ਖਾਕ ਬਾਦ ਆਤਿਸ਼, ਔ ਆਬ ਕੋ ਰਲਾਉ ਹੈ।*
*ਅਲੱਹ ਅਭੇਖ ਸੋਈ, ਪੁਰਾਨ ਅਉ ਕੁਰਾਨ ਓਈ,*
*ਏਕ ਹੀ ਸਰੂਪ ਸਬੈ ਏਕ ਹੀ ਬਨਾਓ ਹੈ।੮੫*

(vi)

**ਆਤਮਾ ਬਾਰੇ ਸਿੱਖ ਭਾਵ**—ਇੱਥੇ ਸਿੱਖ ਸੰਕਲਪ ਦਿੱਤਾ ਗਿਆ ਹੈ ਕਿ ਕਿਵੇਂ ਪ੍ਰਮਾਤਮਾ ਤੋਂ ਆਤਮਾਵਾਂ ਉਤਪੰਨ ਹੁੰਦੀਆਂ ਹਨ ਤੇ ਫਿਰ ਪ੍ਰਮਾਤਮਾ ਵਿੱਚ ਹੀ ਲੀਨ ਹੋ ਜਾਂਦੀਆਂ ਹਨ :

ਜਿਸ ਤਰ੍ਹਾਂ ਅੱਗ 'ਚੋਂ ਲੱਖਾਂ ਹੀ ਚਿੰਘਾੜੇ ਉਠਦੇ ਹਨ, ਭਾਵੇਂ ਵੱਖ-ਵੱਖ ਉਠਦੇ ਹਨ ਪਰ ਫਿਰ ਅੱਗ ਵਿੱਚ ਹੀ ਮਿਲ ਜਾਂਦੇ ਹਨ, ਜਿਸ ਤਰ੍ਹਾਂ ਮਿੱਟੀ ਦੀ ਢੇਰੀ 'ਚ ਧੂੜ ਦੇ ਕਿਣਕੇ ਹਵਾ ਭਰ ਦਿੰਦੇ ਹਨ ਤੇ ਫਿਰ ਮੁੜ ਕੇ ਮਿੱਟੀ 'ਚ ਹੀ ਆ ਮਿਲਦੇ ਹਨ ਜਿਵੇਂ ਨਦੀ ਵਿੱਚੋਂ ਲੱਖਾਂ ਲਹਿਰਾਂ ਉਠਦੀਆਂ ਹਨ, ਤੇ ਫਿਰ ਪਾਣੀ 'ਚੋਂ ਬਣੀਆਂ ਹੋਣ ਕਾਰਨ ਪਾਣੀ 'ਚ ਹੀ ਸਮਾ ਜਾਂਦੀਆਂ ਹਨ।

ਸੋ ਪ੍ਰਮਾਤਮਾ ਦੇ ਆਕਾਰ 'ਚੋਂ ਸਜੀਵ ਤੇ ਨਿਰਜੀਵ ਵਸਤੂਆਂ ਰੂਪ ਧਾਰਨ ਕਰਦੀਆਂ ਹਨ ਤੇ ਉਸ 'ਚੋਂ ਪੈਦਾ ਹੋ ਕੇ ਉਸੇ ਵਿੱਚ ਇਕਮਿਕ ਹੋ ਜਾਂਦੀਆਂ ਹਨ।

*(ਜੈਸ ਏਕ ਆਗ ਤੇ, ਕਨੂਕਾ ਕੋਟਿ ਆਗ ਉਠੈ,*
*ਨਿਆਰੇ ਨਿਆਰੇ ਹੁਇਕੈ, ਫੇਰਿ ਆਗ ਸੈਂ ਮਿਲਾਹਿੰਗੇ।*
*ਜੈਸੇ ਏਕ ਧੂਰਿ ਤੇ, ਅਨੇਕ ਧੂਰਿ ਪੂਰਤ ਹੈਂ,*
*ਧੂਰਿ ਕੇ ਕਨੂਕਾ ਫੇਰ, ਧੂਰਿ ਹੀ ਸਮਾਹਿਗੇ।*
*ਜੈਸੇ ਏਕ ਨਦ ਤੇ, ਤਰੰਗ ਕੋਟਿ ਉਪਜਤ ਹੈ,*
*ਪਾਨਿ ਕੇ ਤਰੰਗ ਸਭੈ, ਪਾਨਿਹੀ ਕਹਾਂਹਿਗੇਂ।*
*ਤੈਸੇ ਬਿਸ੍ਵ ਰੂਪ ਤੇ, ਅਭੂਤ ਭੂਤ ਪ੍ਰਗਟ ਹੋਇ,*
*ਤਾਂ ਤੇ ਹੀ ਉਪਜਿ ਸਬੈ, ਤਾਹੀ ਮੈ ਸਮਾਹਿੰਗੇ।੮੭।*

ਕਿਤਨੇ ਕਛੂਕੁੰਮੇ ਤੇ ਮੱਛੀਆਂ ਹਨ ਤੇ ਕਿਤਨੇ ਉਹਨਾਂ ਨੂੰ ਖਾਣ ਵਾਲੇ ਹਨ। ਕਿਤਨੇ ਕਿਤਨੇ ਸੁਹਣੇ ਬੱਚੇ ਹੁੰਦੇ ਹਨ ਜੋ ਤਕੜੇ ਖੰਭ ਵਾਲੇ ਹੋ ਕੇ ਉਡਾਰੀ ਮਾਰ ਜਾਂਦੇ ਹਨ। ਆਕਾਸ਼ ਵਿੱਚ ਕਿਤਨੇ ਸ਼ਿਕਾਰੀ ਪੰਛੀ ਸੁਹਣੇ ਸੁਹਣੇ ਜਨੌਰਾਂ ਨੂੰ ਖਾ ਜਾਂਦੇ ਹਨ ? ਕੀ ਫਰਕ ਪੈਂਦਾ ਹੈ ਕਿ ਜੀਵ ਪਾਣੀ 'ਚ ਰਹਿਣ ਜਾਂ ਧਰਤੀ ਤੇ ਜਾਂ ਆਕਾਸ਼ 'ਚ ਉੱਡਦੇ ਫਿਰਨ? ਪ੍ਰਮਾਤਮਾ ਨੇ ਹੀ ਸਭ ਪੈਦਾ ਕੀਤੇ ਹਨ, ਉਹੋ ਹੀ ਸਭ ਨੂੰ ਖਤਮ ਕਰ ਦੇਵੇਗਾ।

*(ਕੇਤੇ ਕੱਛ ਮੱਛ ਕੇਤੇ, ਉਨ ਕਉ ਕਰਤ ਭੱਛ,*
*ਕੇਤੇ ਅੱਛ ਵੱਛ ਹੁਇ ਸਪੱਛ ਉਡ ਜਾਹਿੰਗੇ।*
*ਕੇਤੇ ਨਭ ਬੀਚ, ਅੱਛ ਪੱਛ ਕਉ ਕਰੈਂਗੇ ਭੱਛ,*

*ਕੇਤਕ ਪੂਤੱਛ ਹੁਇ ਪਚਾਇ ਖਾਇ ਜਾਹਿੰਗੇ।*
*ਜਲ ਕਹਾ, ਥਲ ਕਹਾ, ਗਗਨ ਕੇ ਗਉਨ ਕਹਾ,*
*ਨਾਲ ਕੇ ਬਨਾਏ ਸਭੈ, ਕਾਲ ਹੀ ਚਬਾਹਿੰਗੇ।*
*ਤੇਜ ਜਿਉ ਅਤੇਜ ਮੈ, ਅਤੇਜ ਜੈਸੇ ਤੇਜ ਲੀਨ,*
*ਤਾਂ ਹੀ ਤੇ ਉਪਜਿ ਸਬੈ, ਤਾਂ ਹੀ ਮੈਂ ਸਮਾਹਿੰਗੇ।)੮੮*

ਕਿਤਨੇ ਹਾਲ ਪਾਹਰਿਆ ਕਰਦੇ ਹਨ ਕਿਤਨੇ ਰੋਂਦੇ ਹਨ, ਕਿਤਨੇ ਪਾਣੀ ਵਿੱਚ ਡੁੱਬ ਜਾਂਦੇ ਹਨ, ਕਿਤਨੇ ਅੱਗ ਵਿੱਚ ਸੜ ਜਾਂਦੇ ਹਨ। ਕਿਤਨੇ ਗੰਗਾ ਕਿਨਾਰੇ ਰਹਿੰਦੇ ਹਨ ਤੇ ਕਿਤਨੇ ਮੱਕਾ ਮਦੀਨਾ ਵਿੱਚ ਵਸਦੇ ਹਨ। ਕਿਤਨੇ ਵਿਰਕਤ ਤੁਰੇ ਫਿਰਦੇ ਹਨ। ਕਿਤਨੇ ਆਰੇ ਨਾਲ ਚੀਰੇ ਜਾਂਦੇ ਹਨ ਤੇ ਦੁੱਖ ਝਲਦੇ ਹਨ ਤੇ ਕਿਤਨੇ ਧਰਤੀ 'ਚ ਦੱਬੇ ਜਾਂਦੇ ਹਨਤੇ ਕਿਤਨੇ ਸੂਲੀ ਚਾੜ੍ਹੇ ਜਾਂਦੇ ਹਨ। ਕਿਤਨੇ ਆਕਾਸ਼ 'ਚ ਉਡਾਰੀ ਲਾਉਂਦੇ ਹਨ, ਕਿਤਨੇ ਪਾਣੀ 'ਚ ਰਹਿੰਦੇ ਹਨ, ਪ੍ਰੰਤੂ ਉਹ ਸਭ ਦੈਵੀ ਗਿਆਨ ਤੋਂ ਵਿਹੂਣੇ ਹੋਣ ਕਾਰਨ ਦੋਜ਼ਖ ਦੀ ਅੱਗ ਵਿੱਚ ਸੜਦੇ ਹਨ :

*(ਕੂਕਤ ਫਿਰਤ ਕੇਤੇ, ਰੋਵਤ ਮਰਤ ਕੇਤੇ,*
*ਜਲ ਮੈਂ ਡੁਬਤ ਕੇਤੇ, ਆਗ ਮੈਂ ਜਰਤ ਹੈਂ।*
*ਕੇਤੇ ਗੰਗ ਬਾਸੀ, ਕੇਤੇ ਮਦੀਨਾ ਮੱਕਾ ਨਿਵਾਸੀ,*
*ਕੇਤਕ ਉਦਾਸੀ ਕੇ, ਭ੍ਰਮਾਏ ਈ ਫਿਰਤ ਹੈਂ।*
*ਕਰਵਤ ਸਹਤ ਕੇਤੇ, ਭੂਮਿ ਮੈਂ ਗਡਤ ਕੇਤੇ,*
*ਸੂਆ ਪੈ ਚੜ੍ਹਤ ਕੇਤੇ, ਦੂਖ ਕਉ ਭਰਤ ਹੈਂ।*
*ਗੈਨ ਮੈਂ ਉਡਤ ਕੇਤੇ, ਜਲ ਮੈਂ ਰਹਤ ਕੇਤੇ,*
*ਗਿਆਨ ਕੇ ਬਿਹੀਨ, ਜ਼ਕਿ ਜਾਰੇ ਹੀ ਮਰਤ ਹੈਂ।੮੯)*

ਦੇਵਤੇ ਪ੍ਰਮਾਤਮਾ ਦੀ ਭਾਲ ਕਰਦੇ-ਕਰਦੇ ਹਾਰ ਗਏ। ਦਾਨਵ ਵੀ ਉਹਦੀ ਖੋਜ ਕਰਦੇ ਥੱਕ ਗਏ। ਬੁੱਧੀਮਾਨ ਅਕਲ ਵਰਤ-ਵਰਤ ਹਾਰ ਗਏ ਤੇ ਨਾਮ ਜਪਣ ਵਾਲੇ ਉਹਦੀ ਉਡੀਕ ਕਰਦੇ-ਕਰਦੇ ਥੱਕ ਗਏ। ਆਦਮੀ ਚੰਦਨ ਪੀਸ-ਪੀਸ ਕੇ ਮੱਥੇ ਤੇ ਤਿਲਕ ਲਗਾ-ਲਗਾ ਹਾਰ ਗਏ, ਗੁਲਾਬ ਦਾ ਸੁਹਣਾ ਅਤਰ ਛਿੜਕਦੇ-ਛਿੜਕਦੇ ਹਾਰ ਗਏ। ਪੱਥਰਾਂ ਦੀ ਪੂਜਾ ਕਰਦੇ-ਕਰਦੇ ਤੇ ਉਹਨਾਂ ਨੂੰ ਭੋਗ ਲੁਆਉਂਦੇ ਵੀ ਆਦਮੀ ਹਾਰ ਗਏ। ਉਹ ਮੜੀਆਂ ਪੂਜਦੇ ਥੱਕ ਗਏ ਜੋਗੀ ਕਬਰਾਂ 'ਚ ਜਾਂਦੇ-ਜਾਂਦੇ ਹਾਰ ਗਏ, ਉਹ ਕੰਧਾਂ ਤੇ ਮੂਰਤੀਆਂ ਦੇ ਚਿੰਨ੍ਹ ਬਣਾ-ਬਣਾ ਕੰਧਾਂ ਵੀ ਖਰਾਬ ਕਰਦੇ ਰਹੇ। ਦੈਵੀ ਸੰਗੀਤਕਾਰ ਮਹਿਮਾ ਗਾ-ਗਾ ਹਾਰ ਗਏ, ਕਿੱਨਰ, ਤਪੱਸਿਆ ਕਰਕੇ ਥਕ ਗਏ ਪੰਡਤ ਖਾ-ਖਾ ਹਾਰ ਗਏ ਤੇ ਤਪ ਤਪ ਕਰ ਹਾਰ ਗਏ। ਪਰ ਪ੍ਰਮਾਤਮਾ ਕਿਸੇ ਨੂੰ ਨਾ ਮਿਲਿਆ :

*ਸੋਧਿ ਹਾਰੇ ਦੇਵਤਾ, ਬਿਰੋਧ ਹਾਰੇ ਦਾਨੋ ਬਡੇ,*
*ਬੋਧਿ ਹਾਰੇ ਬੋਧਕ, ਪ੍ਰਬੋਧਿ ਹਾਰੇ ਜਾਪਸੀ।*
*ਅਸਿ ਹਾਰੇ ਚੰਦਨ ਲਗਾਇ ਹਾਰੇ ਚੋਆ ਚਾਰੁ,*
*ਪੂਜਿ ਹਾਰੇ ਪਾਹਨ, ਚਢਾਇ ਹਾਰੇ ਲਾਪਸੀ।*

*ਗਾਹਿ ਹਾਰੇ ਮੋਰਨ, ਮਨਾਇ ਹਾਰੇ ਮੜ੍ਹੀ ਮੱਟ,*
*ਲੀਪ ਹਾਰੇ ਭੀਤਨ ਲਗਾਇ ਹਾਰੇ ਛਾਪਸੀ।*
*ਗਾਇ ਹਾਰੇ ਗੰਧ੍ਰਬ, ਬਜਾਏ ਹਾਰੇ ਕਿੰਨਰ ਸਭ*
*ਪਚਿ ਹਾਰੇ ਪੰਡਿਤ ਤਪੰਤਿ ਹਾਰੇ ਤਾਪਸੀ।੯੦।*

(vii)

*ਗੁਰੂ ਗੋਬਿੰਦ ਸਿੰਘ ਦਾ ਦੇਵਤਵ ਬਾਰੇ ਸੰਕਲਪ ਇਸ ਤਰ੍ਹਾਂ ਦਾ ਸੀ :*
*ਨਾ ਰਾਗੰ ਨ ਰੰਗੰ, ਨ ਰੂਪੰ, ਨ ਰੇਖੰ। ਨ ਮੋਹੰ ਨ ਕ੍ਰੋਹੰ, ਨ ਦ੍ਰੋਹੰ ਨ ਦੋਖੰ।*
*ਨ ਕਰਮੰ ਨ ਭਰਮੰ, ਨ ਜਨਮੰ ਨ ਜਾਤੰ। ਨ ਮਿਤ੍ਰੰ ਨ, ਸਤ੍ਰੰ ਨ ਪਿਤ੍ਰੰ ਨ ਮਾਤੰ।੯੧*
*ਨ ਨੇਹੰ ਨ ਗੇਹੰ, ਨ ਕਾਮੰ ਨ ਧਾਮੰ। ਨ ਪੁਤ੍ਰੰ ਨ ਮਿਤ੍ਰੰ ਨ ਸਤ੍ਰੰ ਨ ਭਾਮੰ।*
*ਅਲੇਖੰ ਅਭੇਖੰ, ਅਜੋਨੀ ਸਰੂਪੰ, ਸਦਾ ਸਿਧਿ ਦਾ ਬੁਧਿ ਦਾ ਬਿਧਿ ਰੂਪੰ।੯੨*
*ਨਹੀਂ ਜਾਨ ਜਾਈ, ਕਛੂ ਰੂਪ ਰੇਖੰ। ਕਹਾਂ ਬਾਸ ਤਾਕੈ, ਫਿਰੈ ਕਉਨ ਭੇਖੇ।*
*ਕਹਾ ਨਾਮ ਤਾਕੋ, ਕਹਾ ਕੈ ਕਹਾਵੈ। ਕਹਾ ਕੋ ਬਖਾਨੈ, ਕਹੈ ਮੋਨ ਆਵੈ।੯੩*
*ਨ ਰੋਗੰ ਨ ਸੋਗੰ, ਨ ਮੋਹੰ ਨ ਮਾਤੰ। ਨ ਕਰਮੰ ਨ ਭਰਮੰ ਨ ਜਨਮ ਨ ਜਾਤੰ।*
*ਅਦ੍ਵੈਖੰ, ਅਭੇਖੰ, ਅਜੋਨੀ ਸਰੂਪੇ, ਨਮੋ ਏਕ ਰੂਪੇ, ਨਮੋ ਏਕ ਰੂਪੇ।੯੪*

(ਪ੍ਰਮਾਤਮਾ ਰਾਗ, ਰੰਗ, ਰੂਪ, ਰੇਖ ਤੋਂ ਰਹਿਤ ਹੈ। ਉਹ ਸੰਸਾਰਕ ਮੋਹ, ਕ੍ਰੋਧ, ਵੈਰ ਤੇ ਈਰਖਾ ਤੋਂ ਰਹਿਤ ਹੈ। ਉਹ ਨਾ ਕਰਮ ਨਾ ਭਰਮ ਅਧੀਨ ਹੈ ਨਾ ਉਹਦਾ ਜਨਮ ਹੁੰਦਾ ਹੈ ਨਾ ਜਾਤ ਹੈ। ਨਾ ਉਹਦਾ ਕੋਈ ਦੋਸਤ ਹੈ ਨਾ ਦੁਸ਼ਮਣ, ਨਾ ਮਾਤਾ ਨਾ ਪਿਤਾ। ਨਾ ਮੋਹ ਨਾ ਘਰ, ਨਾ ਇੱਛਾ, ਨਾ ਟਿਕਾਣਾ ਉਹਦਾ ਕੋਈ ਪੁੱਤਰ ਨਹੀਂ, ਮਿੱਤਰ ਨਹੀਂ, ਦੁਸ਼ਮਣ ਨਹੀਂ, ਤੀਵੀਂ ਨਹੀਂ। ਉਹ ਅਦ੍ਰਿਸ਼ਟ ਹੈ, ਅਭੇਖ ਹੈ, ਅਜੂਨੀ ਹੈ। ਉਹ ਅਲੌਕਿਕ ਸ਼ਕਤੀਆਂ ਤੇ ਬੁੱਧੀ ਦੇਣ ਵਾਲਾ ਹੈ, ਉਹਦਾ ਆਕਾਰ ਗਿਣਤੀ ਮਿਣਤੀ ਬਾਹਰਾ ਹੈ। ਉਹਦਾ ਸਰੂਪ ਤੇ ਰੇਖਾ ਦਾ ਗਿਆਨ ਨਹੀਂ ਹੋ ਸਕਦਾ। ਕਿੱਥੇ ਰਹਿੰਦਾ ਹੈ, ਕਿੱਥੇ ਲੁੱਕਿਆ ਹੈ, ਕਿੱਥੇ ਭੌਂਦਾ ਫਿਰਦਾ ਹੈ, ਉਹਦਾ ਨਾ ਕੀ ਹੈ, ਤੇ ਉਸਨੂੰ ਕੀ ਕਹਿ ਕੇ ਬੁਲਾਇਆ ਜਾਂਦਾ ਹੈ, ਮੈਂ ਉਸ ਦਾ ਕਿਵੇਂ ਵਰਣਨ ਕਰਾਂ, ਉਹ ਵਰਣਨ ਤੋਂ ਬਾਹਰਾ ਹੈ। ਉਸਨੂੰ ਰੋਗ ਨਹੀਂ, ਸੋਗ ਨਹੀਂ, ਉਹਦਾ ਕਿਸੇ ਨਾਲ ਮੋਹ ਨਹੀਂ ਕੋਈ ਉਹਦੀ ਮਾਂ ਨਹੀਂ। ਉਹ ਕਰਮ ਰਹਿਤ ਹੈ, ਭਰਮ ਭੁਲੇਖੇ ਰਹਿਤ ਹੈ, ਜਨਮ ਜਾਤ ਰਹਿਤ ਹੈ। ਨਾ ਉਹਦੀ ਕਿਸੇ ਨਾਲ ਈਰਖਾ ਹੈ, ਨਾ ਉਹਦਾ ਕੋਈ ਭੇਖ ਹੈ, ਤੇ ਉਹ ਅਜਨਮਾ ਹੈ। ਮੈਂ ਉਸਨੂੰ ਨਮਸਕਾਰ ਕਰਦਾ ਹਾਂ।)

*ਪਰੇਅੰ ਪਰਾ, ਪਰਮ ਪ੍ਰੱਗਿਆ ਪ੍ਰਕਾਸ਼ੀ। ਅਛੇਦੰ ਅਛੈ ਆਦਿ ਅਦ੍ਵੈ ਅਬਿਨਾਸੀ।*
*ਨ ਜਤਿ ਨ ਪਤਿ, ਨ ਰੂਪੰ ਨ ਰੰਗੇ। ਨਮੋ ਆਦਿ ਅਭੰਗੇ, ਨਮੋ ਆਦਿ ਅਭੰਗੇ।੯੫।*

(ਉਹ ਸਬ ਵਸਤੂਆਂ ਤੋਂ ਪਰੇ, ਸ਼ੁਰੂ ਤੋਂ ਹੀ ਬੁੱਧੀ ਬਖਸ਼ਣਵਾਲਾ ਹੈ, ਉਸਦੇ ਆਕਾਰ ਨੂੰ ਵੰਡਿਆ ਨਹੀਂ ਜਾ ਸਕਦਾ, ਵਿਨਾਸ਼ ਨਹੀਂ ਕੀਤਾ ਜਾ ਸਕਦਾ, ਉਹ ਆਦਿ ਅਨਾਦਿ ਤੇ ਸਦਾ ਰਹਿਣ ਵਾਲਾ ਹੈ। ਮੈਂ ਆਦਿ ਸਰੂਪ ਨੂੰ ਨਮਸਕਾਰ ਕਰਦਾ ਹਾਂ।)

*ਕਿਤੇ ਕ੍ਰਿਸਨ ਸੇ, ਕੀਟ ਕੋਟੈ ਉਪਾਏ। ਉਸਾਰੇ ਗੜ੍ਹੇ, ਫੇਰ ਮੇਟੇ ਬਨਾਏ।*
*ਅਗਾਧੇ ਅਭੈ, ਆਦਿ ਅਦ੍ਵੈ ਅਬਿਨਾਸੀ। ਪਰੇਅੰ ਪਰਾ, ਪਰਮ ਪੂਰਨ ਪ੍ਰਕਾਸ਼ੀ।੯੬*
*ਨਾ ਆਧੰ ਨਾ ਬਿਆਧੰ, ਅਗਾਧੰ ਸਰੂਪੇ। ਅਖੰਡਿਤ ਪ੍ਰਤਾਪ, ਆਦਿ ਅੱਛੇ ਬਿਭੂਤੇ।*
*ਨ ਜਨਮੰ ਨ ਮਰਨੰ, ਨ ਬਰਨੰ ਨ ਬਿਆਥੇ। ਅਖੰਡੰ ਪ੍ਰਚੰਡੇ, ਅਦੰਡੇ ਅਸਾਧੇ।੯੭*
*ਨ ਜਾਤੇ ਨ ਪਾਤੇ, ਨ ਸਤ੍ਰੇ ਨ ਮਿਤ੍ਰੇ। ਸੁਭੂਤੇ ਭਵਿਖੇ, ਭਵਾਨੇ ਅਚਿੱਤ੍ਰੇ।੯੮*
*ਨ ਰਾਯੰ ਨ ਰੰਕੇ, ਨ ਰੂਪੰ ਨ ਰੇਖੰ। ਨ ਲੋਭੰ ਨ ਅਛੋਭੰ, ਅਭੂਤੰ ਅਭੇਖੀ।*
*ਨ ਸਤ੍ਰੰ ਨ ਮਿਤ੍ਰੰ, ਨ ਨੇਹੰ ਨ ਗੇਹੰ। ਸਦੈਵੰ ਸਦਾ ਸਰਬ ਸਰਬਤ੍ਰੰ ਸਨੇਹੇ।੯੯*
*ਨ ਕਾਮੰ ਨ ਕ੍ਰੋਧੰ, ਨ ਲੋਭੰ ਨ ਮੋਹੰ। ਅਜੋਨੀ ਅਜੈ ਆਦਿ, ਅਦ੍ਵੈ ਅਜੋਹੰ।*
*ਨ ਜਨਮੰ ਨ ਮਰਨੰ, ਨ ਬਰਨੰ ਨ ਬਿਆਧੰ। ਨ ਰੋਗੰ ਨ ਸੋਗੰ, ਅਭੈ ਨਿਰ ਬਿਖਾਧਿੰ।੧੦੦*
*ਅਛੇਦੰ ਅਭੇਦੰ, ਅਕਰਮੰ ਅਕਾਲੰ। ਅਖੰਡੰ ਅਭੰਡੰ, ਪ੍ਰਚੰਡੰ ਅਪਾਲੰ।*
*ਨਭਾਤੰ ਨ ਮਾਤਿ, ਨ ਜਾਤਿ ਨ ਕਾਯੰ। ਨ ਨੇਹੰ ਨ ਗੇਹੰ, ਨ ਭਰਮੰ ਨਭਾਯੰ।੧੦੧*
*ਨ ਰੂਪੰ ਨ ਭੂਪੰ ਨ ਕਾਯੰ ਨ ਕਰਮੰ। ਨ ਤ੍ਰਾਸੰ ਨ ਪ੍ਰਸੰਨ ਭੇਦੰ ਨ ਭਰਮੰ।*
*ਸਦੈਵੰ ਸਦਾ, ਸਿਧਿੰ ਬਿਧੰ ਸਰੂਪੇ। ਨਮੋ ਏਕ ਰੂਪੇ, ਨਮੋ ਏਕ ਰੂਪੇ।੧੦੨*
*ਨ੍ਰਿਉਕਤੰ ਪ੍ਰਭਾ, ਆਦਿ ਅਨੁਕਤੰ ਪ੍ਰਤਾਪੇ। ਅਜੁਗੰਤ ਅਛੇ, ਆਦਿ ਅਵਿਕਤੇ ਅਥਾਪੇ।*
*ਬਿਭਗਤੇ ਅਛੈ, ਆਦਿ ਅਛੈ ਸਰੂਪੇ। ਨਮੋ ਏਕ ਰੂਪੇ, ਨਮੋ ਏਕ ਰੂਪੇ।੧੦੩*
*ਨ ਨੇਹੰ ਨ ਗੇਹੰ, ਨ ਸੋਕੰ ਨ ਸਾਕੰ। ਪਰੇਅੰ ਪਵਿਤ੍ਰੰ, ਪੁਨੀਤੰ ਅਤਾਕੰ।*
*ਨ ਜਾਤੀ ਨ ਪਾਤਿ, ਨ ਮਿਤ੍ਰੰ ਨ ਮੰਤ੍ਰੇ। ਨਾਮ ਏਕ ਤੰਤ੍ਰੇ, ਨਮੋ ਏਕ ਤੰਤ੍ਰ।੧੦੪*
*ਨ ਧਰਮੰ ਨ ਭਰਮੰ ਨ ਧਰਮੰ ਨ ਸਾਖੇ। ਨ ਬਰਮੰ, ਨ ਚਰਮੰ ਨ ਕਰਮੰ ਨ ਬਾਕੇ।*
*ਨ ਸਤ੍ਰੰ ਨ ਮਿਤ੍ਰੰ, ਨ ਪੁਤ੍ਰੰ ਸਰੂਪੇ। ਨਮੋ ਆਦਿ ਰੂਪੇ। ਨਮੋ ਆਦਿ ਰੂਪੇ।੧੦੫*

(ਉਸਨੇ ਕ੍ਰਿਸ਼ਨ ਜਿਹੇ ਕੀੜੇ ਮਕੌੜੇ ਬਣਾਏ, ਉਸਾਰੇ ਘੜੇ ਤੇ ਫਿਰ ਤਬਾਹ ਕੀਤੇ ਤੇ ਮੁੜ ਪੈਦਾ ਕੀਤੇ। ਉਹਦੀ ਥਾਹ ਨਹੀਂ, ਉਹ ਨਿਰਭੈ, ਅਨਾਦੀ ਹੈ, ਉਹਦਾ ਕੋਈ ਸ਼ਾਨੀ ਨਹੀਂ ਹੈ, ਉਹ ਅਬਿਨਾਸੀ ਹੈ। ਉਹ ਸ਼ੁਰੂ ਤੋਂ ਹੀ ਸਭ ਤੋਂ ਪਰ ਤੇ ਆਪਣੇ ਪ੍ਰਕਾਸ਼ 'ਚ ਪੂਰਨ ਹੈ। ਉਸਨੂੰ ਨਾ ਸਰੀਰਕ ਕਸ਼ਟ ਹੈ ਨਾ ਮਾਨਸਿਕ, ਉਹ ਅਥਾਹ ਹੈ। ਉਹਦੀ ਸ਼ਾਨ ਅਪਾਰ ਹੈ। ਉਹ ਆਦਿ ਅਨਾਦਿ ਹੈ। ਨਾ ਉਹ ਜਨਮ ਲੈਂਦਾ ਹੈ, ਨਾ ਬਿਨਸਦਾ ਹੈ, ਨਾ ਉਹਦੀ ਕੋਈ ਜਾਤ ਹੈ ਨਾ ਉਸ ਨੂੰ ਦੁੱਖ ਹੈ। ਉਹ ਫਾਨੀ ਸੰਸਾਰ ਵਾਂਗ ਨਹੀਂ ਉਹ ਸਦਾ ਪ੍ਰਕਾਸ਼ਵਾਨ ਤੇ ਕਿਸੇ ਵੱਸ ਵਿੱਚ ਨਾ ਰਹਿਣ ਵਾਲਾ ਹੈ। ਨਾ ਉਸਨੂੰ ਕਿਸੇ ਨਾਲ ਮੋਹ ਨਾ ਉਹਦਾ ਟਿਕਾਣਾ ਹੈ। ਉਹਦਾ ਕਿਸੇ ਨਾਲ ਮੋਹ ਨਹੀਂ ਤੇ ਆਪਣੀ ਸੁਆਮੀ ਹੈ। ਉਹ ਸ਼ਕਤੀ ਦਾ ਸੁਆਮੀ ਹੈ, ਕਿਸੇ ਵੀ ਥਾਂ ਉਸਨੂੰ ਰਖਿਆ ਨਹੀਂ ਜਾ ਸਕਦਾ, ਸਦਾ ਜਲੌ ਧਾਰੀ ਹੈ ਤੇ ਵੈਰੀਆਂ ਦਾ ਸੰਘਾਰ ਕਰਨ ਵਾਲਾ ਹੈ। ਨਾ ਉਹ ਗਰੀਬ ਹੈ ਨਾ ਅਮੀਰ ਹੈ। ਨਾ ਉਹਦੀ ਕੋਈ ਸ਼ਕਲ ਨਾ ਆਕਾਰ। ਉਸਨੂੰ ਲੋਭ ਨਹੀਂ, ਫਿਕਰ ਨਹੀਂ। ਉਹ ਪੰਜ ਤੱਤਾਂ 'ਚੋਂ ਪੈਦਾ ਨਹੀਂ ਹੁੰਦਾ। ਉਹਦਾ ਕੋਈ ਮੱਤ ਨਹੀਂ। ਨਾ ਉਹਦਾ ਕੋਈ ਮਿੱਤਰ ਹੈ, ਨਾ ਸ਼ੱਤਰੂ ਨਾ ਉਹਦਾ ਕਿਸੇ ਨਾਲ ਪ੍ਰੇਮ ਹੈ ਨਾ ਟਿਕਾਣਾ। ਉਹ ਸਦੀਵੀ ਤੇ ਸਰਵ-ਵਿਆਪਕ ਹੈ। ਉਹਦਾ ਸਭ ਨਾਲ ਪ੍ਰੇਮ ਹੈ। ਉਸਨੂੰ ਕਾਮ ਕ੍ਰੋਧ, ਲੋਭ, ਮੋਹ ਨਹੀਂ। ਉਹ ਅਜੂਨੀ ਹੈ, ਆਦਿ

ਕਾਲ ਤੋਂ ਹੈ, ਲਾਸਾਨੀ ਤੇ ਅਦ੍ਰਿਸ਼ਟ ਹੈ। ਉਹ ਅਥਾਹ ਤੇ ਅਦ੍ਰਿਸ਼ਟ ਹੈ। ਕਰਮਾਂ ਤੇ ਮੌਤ ਤੋਂ ਪਰੇ ਹੈ। ਨਾ ਉਸਨੂੰ ਮਾਰਿਆ ਜਾ ਸਕਦਾ ਹੈ ਨਾ ਉਸਦਾ ਅਪਮਾਨ ਕੀਤਾ ਜਾ ਸਕਦਾ ਹੈ ਕਿਉਂਕਿ ਉਸਦਾ ਕੋਈ ਵਜੂਦ ਨਹੀਂ ਹੈ ਉਹ ਵਿਵਾਦ ਰਹਿਤ ਹੈ ਤੇ ਨਿਰਭੈ ਹੈ। ਉਸਦਾ ਕੋਈ ਮਾਤਾ ਪਿਤਾ, ਕੋਈ ਜਾਤ ਕੋਈ ਆਕਾਰ ਨਹੀਂ ਹੈ। ਉਸਨੂੰ ਮੋਹ ਨਹੀਂ, ਉਹਦਾ ਕੋਈ ਘਰ ਨਹੀਂ, ਉਸਨੂੰ ਭਰਮ ਨਹੀਂ ਭੈ ਨਹੀਂ। ਨਾ ਉਹਦਾ ਆਕਾਰ ਹੈ ਨਾ ਉਹਦਾ ਮਾਲਕ। ਨਾ ਉਹਦੀ ਕਾਯਾ ਹੈ ਨਾ ਕਰਮ। ਉਹ ਨਿਰਭੈ ਹੈ, ਨਿਰਛੇਦ ਹੈ। ਉਸਨੂੰ ਮਾਰਿਆ ਨਹੀਂ ਜਾ ਸਕਦਾ। ਉਸਨੂੰ ਕੋਈ ਚਿੰਤਾ ਨਹੀਂ। ਉਹ ਸਦਾ ਹੈ ਪਰੀਪੂਰਨ ਹੈ ਤੇ ਉਹ ਅਮਿੱਤ ਸਰੂਪ ਵਾਲਾ ਹੈ। ਮੈਂ ਉਸਨੂੰ ਨਮਸਕਾਰ ਕਰਦਾ ਹਾਂ।

ਉਸਦੀ ਸ਼ਾਨ ਬਿਆਨ ਨਹੀਂ ਕੀਤੀ ਜਾ ਸਕਦੀ। ਉਹ ਆਦਿਕਾਲ ਤੋਂ ਨਿਰਲੇਪ ਤੇ ਸਦਾ ਆਪਣੀ ਅਸਲੀ ਹਾਲਤ ਵਿੱਚ ਰਹਿਣ ਵਾਲਾ ਹੈ। ਉਸਨੂੰ ਕਿਸੇ ਹੋਰ ਦਾ ਧਿਆਨ ਨਹੀਂ ਤੇ ਨਾ ਹੀ ਉਸਨੂੰ ਕੋਈ ਭੋਗ ਸਕਦਾ ਹੈ।

ਉਸਨੂੰ ਕਿਸੇ ਦਾ ਮੋਹ ਨਹੀਂ, ਉਹਦਾ ਘਰ ਨਹੀਂ, ਉਸਨੂੰ ਸੋਗ ਨਹੀਂ ਨਾ ਹੀ ਉਹਦਾ ਕੋਈ ਸਾਕ ਸੰਬੰਧੀ ਹੈ। ਉਹ ਦੂਰ ਪਾਕ ਪਵਿੱਤਰ ਹੈ। ਉਸਨੂੰ ਕੋਈ ਵੇਖ ਨਹੀਂ ਸਕਦਾ। ਉਹਦੀ ਕੋਈ ਜਾਤ ਨਹੀਂ, ਵੰਸ਼ ਨਹੀਂ, ਮਿੱਤਰ ਨਹੀਂ, ਨਾ ਕੋਈ ਵਜ਼ੀਰ ਹੈ। ਮੈਂ ਉਸਨੂੰ ਨਮਸਕਾਰ ਕਰਦਾ ਹਾਂ।

ਉਹਦਾ ਕੋਈ ਧਰਮ ਨਹੀਂ। ਉਸਨੂੰ ਨਾ ਕੋਈ ਸ਼ਰਮ ਨਾ ਕੋਈ ਭਰਮ ਹੈ। ਨਾ ਕੋਈ ਉਹਦਾ ਰਿਸ਼ਤੇਦਾਰ ਹੈ। ਨਾ ਦੁਸ਼ਮਣ ਨਾ ਦੋਸਤ। ਉਹ ਢਾਲ ਤੇ ਸੰਜੋਅ ਬਿਨਾਂ ਹੈ, ਉਹ ਨਿਡਰ ਹੈ ਕਾਰਜ ਰਹਿਤ ਹੈ। ਨਾ ਕੋਈ ਮਿੱਤਰ, ਨਾ ਸ਼ੱਤਰੂ ਤੇ ਨਾ ਪੁੱਤਰ ਹੈ। ਮੈਂ ਉਸ ਅਨਾਦਿ ਨੂੰ ਨਮਸਕਾਰ ਕਰਦਾ ਹਾਂ।

*ਤਨ ਸੀਤ ਘਾਮ ਬਰਖਾ ਸਹੰਤ। ਕਈ ਕਲਪ ਏਕ ਆਸਨ ਬਿਤੰਤ।*
*ਕਈ ਜਤਨ ਜੋਗ ਬਿਦਿਆ ਬਿਚਾਰਿ। ਸਾਧੰਤ ਤ ਦਿਪਿ ਪਾਵਨ ਪਾਰ।੧੨੯।*
*ਕਈ ਉਰਧ ਬਾਹ, ਦੇਸਨ ਭ੍ਰਮੰਤ। ਕਈ ਉਰਧ ਮਧ ਪਾਵਨ ਝੁਲੰਤ।*
*ਕਈ ਸਿਮ੍ਰਿਤ ਸਾਸਤ੍ਰ ਉਚਰੰਤ ਬੇਦ। ਕਈ ਕੋਕ ਕਬਿ ਕਥੱਤ ਕਤੇਬ।੧੩੦।*
*ਕਈ ਅਗਨਿ ਹੋਤ੍ਰ ਕਈ ਪਉਣਅਹਾਰ। ਕਈ ਕਰਤ ਕੋਟ ਮ੍ਰਿਤਕੋ ਅਹਾਰ।*
*ਕਈ ਕਰਤ ਸਾਕ ਪੈ ਪੱਤ੍ਰ ਭੱਛ। ਨਹੀ ਤਦਿਪਿ ਦੇਵ, ਹੋਵਤ ਪ੍ਰਤੱਛ।੧੩੧।*

(ਕਈਆਂ ਦੇ ਸਰੀਰ ਠੰਡ, ਗਰਮੀ, ਮੀਂਹ ਝੱਲਦੇ ਹਨ ਤੇ ਕਈ ਸਦੀਆਂ ਤੋਂ ਇੱਕ ਆਸਨ 'ਚ ਬੈਠੇ ਹੋਏ ਹਨ। ਕਈ ਜੋਗ ਵਿਦਿਆ ਦਾ ਅਧਿਐਨ ਕਰਦੇ ਹਨ, ਪ੍ਰੰਤੂ ਇਹਨਾਂ ਕੋਸ਼ਿਸ਼ਾਂ ਦੇ ਬਾਵਜੂਦ ਉਹਦੀ ਸੀਮਾ ਤੱਕ ਪਹੁੰਚ ਨਹੀਂ ਸਕਦੇ। ਕਈ ਬਾਂਹ ਖੜੀਆਂ ਕਰ-ਕਰ ਭਿੰਨ-ਭਿੰਨ ਦੇਸ਼ਾਂ 'ਚ ਭੌਂਦੇ ਫਿਰਦੇ ਹਨ। ਕਈ ਸੂਰਜ ਵਿੱਚ ਤੇ ਬਲਦੀ ਅੱਗ ਦੁਆਲੇ ਘੁੰਮ-ਘੁੰਮ ਆਪਣੇ ਆਪ ਨੂੰ ਲੂੰਹਦੇ ਹਨ। ਕਈ ਸਿਮ੍ਰਤੀਆਂ, ਸ਼ਾਸ਼ਤਰ ਤੇ ਵੇਦਾਂ ਦਾ ਉਚਾਰਨ ਕਰਦੇ ਹਨ। ਕਈ ਪ੍ਰੇਮ-ਕਵਿਤਾਵਾਂ ਪੜ੍ਹਦੇ ਹਨ ਤੇ ਕਈ ਕਤੇਬਾਂ। ਕਈ ਅਗਨੀ ਪੂਜਾ ਕਰਦੇ ਹਨ ਕਈ ਹਵਾ ਤੇ ਹੀ ਨਿਰਭਰ ਹਨ। ਕਈ ਮਾਸ ਖਾਂਦੇ ਹਨ, ਕਈ ਸਬਜ਼ੀ, ਪੱਤੇ, ਫਿਰ ਵੀ ਉਹਨਾਂ ਨੂੰ ਰੱਬ ਦੇ ਦਰਸ਼ਨ ਨਹੀਂ ਹੁੰਦੇ।)

(ਨੋਟ—ਅਕਾਲ ਉਸਤਤਿ ਗੁਰੂ ਗੋਬਿੰਦ ਸਿੰਘ ਦੀ ਪ੍ਰਸਿੱਧ ਰਚਨਾ ਹੈ। ਇਸ ਰਾਹੀਂ ਗੁਰੂ ਜੀ ਨੇ ਅਕਾਲਪੁਰਖ ਦੇ ਸਰੂਪ ਦੀ ਪ੍ਰਸੰਸਾ ਕੀਤੀ ਹੈ। ਉਸਦੀਆਂ ਵਿਸ਼ੇਸ਼ਤਾਵਾਂ ਦਰਸਾਈਆਂ ਹਨ। ਵੱਖ-ਵੱਖ ਧਰਮਾਂ, ਭੇਖਾਂ ਤੇ ਕਰਮਾਂ ਵਾਲਿਆਂ ਵੱਲੋਂ ਉਸਨੂੰ ਦੱਸਣ, ਵੇਖਣ ਤੇ ਪਾਉਣ ਦੇ ਯਤਨਾਂ ਬਾਰੇ ਦੱਸਿਆ ਹੈ ਪਰ ਅੰਤ ਗੁਰੂ ਜੀ ਫੁਰਮਾਂਦੇ ਹਨ ਕਿ ਉਹ ਸਭ ਦੀ ਪਹੁੰਚ ਤੋਂ ਪਰੇ ਹੈ। ਉਸਨੂੰ ਪਾਉਣ ਦਾ ਸਾਧਨ ਉਹਦੀ ਭਗਤੀ ਤੇ ਅਰਾਧਨਾ ਹੀ ਹੈ।—ਅਕਾਲ ਉਸਤਤਿ ਵਿੱਚ ਹੀ ਉਹ ਸੂਯੈ ਹਨ ਜੋ ਅੰਮ੍ਰਿਤ ਛਕਾਉਣ ਵੇਲੇ ਪੜ੍ਹੇ ਜਾਂਦੇ ਹਨ। ਦਸ ਸਵੱਯੇ "ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ" ਤੋਂ ਆਰੰਭ ਹੁੰਦੇ ਹਨ ਤੇ—"ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ" ਤੇ ਸਮਾਪਤ ਹੁੰਦੇ ਹਨ। ਦਸ ਹੋਰ ਸਵੱਯੇ ਹਨ ਜੋ 'ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮ ਨਗਾਰੈ" ਨਾਲ ਸ਼ੁਰੂ ਹੁੰਦੇ ਹਨ ਤੇ "ਦੀਨ ਦਇਆਲ ਅਕਾਲ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਰੇ।" ਨਾਲ ਸਮਾਪਤ ਹੁੰਦੇ ਹਨ।)

## (viii)

(ਮੈਕਾਲਿਫ਼ ਸਾਹਿਬ ਨੇ ਜਾਪੁ ਸਾਹਿਬ ਤੇ ਅਕਾਲ ਉਸਤਤਿ ਦੇ ਜੋ ਹਵਾਲੇ ਦਿੱਤੇ ਸਨ, ਉਹਨਾਂ ਦਾ ਅਨੁਵਾਦ ਉੱਪਰ ਦੇ ਦਿੱਤਾ ਗਿਆ ਹੈ, ਪ੍ਰੰਤੂ "ਦੀਨਨ ਕੀ ਪ੍ਰਤਿਪਾਲ ਵਾਲੇ ਦੱਸ ਸੂਯੈ, ਬਚਿੱਤਰ ਨਾਟਕ, ਗਿਆਨ ਪ੍ਰਬੋਧ, ਰਾਮ ਅਵਤਾਰ, ਕ੍ਰਿਸ਼ਨ ਅਵਤਾਰ, ਪਰਸਨਾਥ ਅਵਤਾਰ, 33 ਸਵੱਯੇ, ਸ਼ਬਦ ਹਜ਼ਾਰੇ, ਬੇਨਤੀ ਚੌਪਈ (ਹਮਰੀ ਕਰੋ ਹਾਥ ਦੈ ਰੱਛਾ) ਤੇ ਅਰਦਾਸ ਦਾ ਜਾਂ ਤਾਂ ਪੂਰਨ ਰੂਪ 'ਚ ਅਨੁਵਾਦ ਕੀਤਾ ਗਿਆ ਹੈ ਤੇ ਜਾਂ ਬਹੁਤ ਜ਼ਿਆਦਾ ਹਵਾਲੇ ਦਿੱਤੇ ਗਏ ਹਨ। ਪਾਠਕਾਂ ਨੂੰ ਇਹਨਾਂ ਦਾ ਪਾਠ ਮੂਲ ਰੂਪ 'ਚ ਦਸਮ ਗ੍ਰੰਥ ਵਿੱਚੋਂ ਕਰਨ ਦੀ ਸਲਾਹ ਦਿੱਤੀ ਜਾਂਦੀ ਹੈ।)

ਇਹ ਸਭ ਬਾਣੀਆਂ ਦਾ ਪਾਠ ਗੁਰੂ ਗੋਬਿੰਦ ਸਿੰਘ ਦੀ ਅਥਾਹ ਜਾਣਕਾਰੀ, ਅਸੀਮ ਬੁੱਧੀ ਤੇ ਵੱਖ-ਵੱਖ ਧਰਮਾਂ ਪ੍ਰਤੀ ਉਹਨਾਂ ਦੀ ਪਹੁੰਚ ਤੇ ਪ੍ਰਮਾਤਮਾ ਦੇ ਸਰੂਪ ਬਾਰੇ ਵੇਰਵੇ ਤੇ ਆਪਣੇ ਇਤਿਹਾਸ ਪ੍ਰਤੀ ਜਾਣਕਾਰੀ ਪ੍ਰਦਾਨ ਤਾਂ ਕਰਦਾ ਹੀ ਹੈ ਸਗੋਂ ਇਸ ਨਾਲ ਗੁਰੂ ਜੀ ਦੀ ਨਿਰਵੈਰ ਤੇ ਪ੍ਰਕਾਸ਼ਵਾਨ ਸ਼ਖ਼ਸੀਅਤ ਦੇ ਦਰਸ਼ਨ ਵੀ ਹੁੰਦੇ ਹਨ।

# ਗੁਰੂ ਗ੍ਰੰਥ ਸਾਹਿਬ ਵਿੱਚ ਭਗਤ

## ਕਾਂਡ—80

ਅਤਿ ਪ੍ਰਾਚੀਨ ਕਾਲ ਤੋਂ ਹੀ ਭਾਰਤ ਵਿੱਚ ਅਜਿਹੇ ਸੰਤ ਤੇ ਵਿਚਾਰਵਾਨ ਪੈਦਾ ਹੁੰਦੇ ਰਹੇ ਹਨ ਜੋ ਹਿੰਦੂ ਧਰਮ ਦੇ ਵਹਿਮਾਂ-ਭਰਮਾਂ ਤੇ ਖਬਤਾਂ ਤੋਂ ਸਦਾ ਹੀ ਅਸੰਤੁਸ਼ਟ ਤੇ ਅਤ੍ਰਿਪਤ ਰਹੇ ਹਨ। ਹੌਲੀ-ਹੌਲੀ ਉਹਨਾਂ ਨੇ ਇੱਕ ਪ੍ਰਮਾਤਮਾ ਵਿੱਚ ਵਿਸ਼ਵਾਸ ਦੇ ਵਿਚਾਰ ਨੂੰ ਫੈਲਾਇਆ ਤੇ ਵਿਉਂਤਬੱਧ ਕੀਤਾ। ਉਹ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਇਵੇਂ ਹੀ ਆਏ ਜਿਵੇਂ ਸੂਰਜ ਤੋਂ ਪਹਿਲਾਂ ਪਹੁ-ਫੁਟਾਲਾ। ਅਚਾਨਕ ਸਵੈਦੇਸੀ ਰੂਪ ਵਿੱਚ ਧਰਮ ਵਿੱਚ ਤਬਦੀਲੀ ਕਦੀ ਕਦਾਈਂ ਹੀ ਮਨੁੱਖੀ ਅਨੁਭਵ ਵਿੱਚ ਪ੍ਰਦਰਸ਼ਿਤ ਹੋਈ ਹੈ। ਗੁਰੂ ਜੀ ਦੇ ਤਤਕਾਲੀ ਪੂਰਵਗਾਮੀ ਭਗਤਾਂ ਤੇ ਸੰਤਾਂ ਦੀਆਂ ਕੁਝ ਰਚਨਾਵਾਂ ਗੁਰੂ ਅਰਜਨ ਦੇਵ ਜੀ ਵੱਲੋਂ ਸੰਕਲਿਤ ਗ੍ਰੰਥ ਸਾਹਿਬ ਵਿੱਚ ਸਾਂਭੀਆਂ ਗਈਆਂ ਹਨ। ਉਹਨਾਂ ਨੇ ਪੂਰੀ ਨਿਰਪੱਖਤਾ ਨਾਲ ਉਸ ਵਿੱਚ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਰਚਨਾਵਾਂ ਸ਼ਾਮਿਲ ਕੀਤੀਆਂ ਜੋ ਉਹਨਾਂ ਦੇ ਉਦੇਸ਼ ਦੇ ਅਨੁਕੂਲ ਸਨ ਤੇ ਇਸ ਤਰ੍ਹਾਂ ਉਹਨਾਂ ਨੇ ਧਰਮ ਸੁਧਾਰ ਦੇ ਹਿੱਤ ਵਿੱਚ ਬੜਾ ਯੋਗਦਾਨ ਪਾਇਆ। ਇਸ ਪਵਿੱਤਰ ਗ੍ਰੰਥ ਵਿੱਚ ਜੈ ਦੇਵੇ, ਨਾਮਦੇਵ, ਤ੍ਰਿਲੋਚਨ, ਪਰਮਾਨੰਦ, ਸਧਨਾ, ਬੇਨੀ, ਰਾਮਾਨੰਦ, ਧੰਨਾ, ਪੀਪਾ, ਸੈਣ, ਕਬੀਰ, ਰਵਿਦਾਸ, ਸੂਰਦਾਸ ਦੀਆਂ ਰਚਨਾਵਾਂ ਸ਼ਾਮਿਲ ਹਨ। ਇਸ ਵਿੱਚ ਘੱਟੋ ਘੱਟ ਦੋ ਮੁਸਲਮਾਨ ਸੰਤਾਂ ਫਰੀਦ ਤੇ ਭੀਖਣ ਦੀ ਬਾਣੀ ਵੀ ਸ਼ਾਮਿਲ ਹੈ। ਪਵਿੱਤਰ ਗ੍ਰੰਥ ਦਾ ਇੱਕ ਸੰਸਕ੍ਰਣ ਜਿਸਨੂੰ ਭਾਈ ਬੰਨੋ ਦਾ ਗ੍ਰੰਥ ਕਿਹਾ ਜਾਂਦਾ ਹੈ ਪੰਜਾਬ ਦੇ ਜ਼ਿਲਾ ਗੁਜਰਾਤ ਦੇ ਮਾਂਗਟ ਪਿੰਡ ਵਿੱਚ ਸਾਂਭਿਆ ਪਿਆ ਹੈ, ਉਸ ਵਿੱਚ ਚਿਤੌੜ ਦੀ ਰਾਣੀ ਮੀਰਾ ਬਾਈ ਦਾ ਰਚਿਆ ਹੋਇਆ ਇੱਕ ਸ਼ਬਦ ਵੀ ਹੈ। ਕਿਹਾ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਆਪਣੇ ਸੰਕਲਣ ਵਿੱਚ ਉਸ ਇਸਤਰੀ ਦੀ ਬਾਣੀ ਇਸ ਕਰਕੇ ਸ਼ਾਮਿਲ ਨਾ ਕੀਤੀ ਕਿਉਂਕਿ ਉਹ ਬੁੱਤ-ਪ੍ਰਸਤ (ਮੂਰਤੀ-ਪੂਜਾ) ਸੀ। ਉਹ ਬੁੱਤ-ਪੂਜਾ ਕਰਦੀ ਜੀਵੀ ਤੇ ਬੁੱਤ-ਪੂਜਾ ਕਰਦੀ ਹੀ ਮਰ ਗਈ।

ਹਿੰਦੂ ਭਗਤਾਂ ਨੇ ਵੀ ਆਪਣੇ ਜੀਵਨ ਦਾ ਬਹੁਤਾ ਹਿੱਸਾ ਮੂਰਤੀ ਪੂਜਾ ਕਰਦਿਆਂ ਹੀ ਗੁਜ਼ਾਰਿਆ, ਪ੍ਰੰਤੂ ਅਧਿਐਨ ਤੇ ਧਿਆਨ ਅਤੇ ਲਿਵ ਪਿੱਛੋਂ ਉਹਨਾਂ ਇੱਕ ਈਸ਼ਵਰਵਾਦ (ਅਦ੍ਵੈਤਵਾਦ) ਦੇ ਪ੍ਰਬੰਧ ਜਾਂ ਦਰਸ਼ਨ ਦੀ ਸਥਾਪਨਾ ਦੀ ਪੁਸ਼ਟੀ ਕੀਤੀ ਜਿਸ ਦੀ ਗੁਰੂ ਅਰਜਨ ਦੇਵ ਜੀ ਨੇ ਮਹਿਮਾ-ਕੀਤੀ। ਮੁਸਲਮਾਨ ਸੰਤ ਹਿੰਦੂਆਂ ਦੇ ਗੜ੍ਹਾਂ (ਕੇਂਦਰਾਂ) ਵਿੱਚ ਰਹਿੰਦੇ ਸਨ ਤੇ ਉਹ ਹਿੰਦੂ-ਵਿਚਾਰਧਾਰਾ ਵਿੱਚ ਕਾਫੀ ਹੱਦ ਤੱਕ ਰੰਗੇ ਗਏ ਪ੍ਰੰਤੂ ਫਿਰ ਵੀ ਉਹਨਾਂ ਨੇ ਇੱਕ ਈਸ਼ਵਰਵਾਦ ਵਿੱਚ ਰਿਵਾਇਤੀ ਵਿਸ਼ਵਾਸ ਨੂੰ ਕਾਇਮ ਰੱਖਿਆ।

ਉਹਨਾਂ ਸੰਤਾਂ ਦਾ ਜੀਵਨ ਵੇਰਵਾ ਕਿਸੇ ਵੀ ਟਕਸਾਲੀ ਸਿੱਖ ਰਚਨਾ ਵਿੱਚ ਨਹੀਂ ਮਿਲਦਾ ਪ੍ਰੰਤੂ ਅਸੀਂ ਪੂਰੀ ਕੋਸ਼ਿਸ਼ ਨਾਲ ਉਹਨਾਂ 'ਚੋਂ ਬਹੁਤਿਆਂ ਦੀ ਜੀਵਨ-ਸਾਮੱਗਰੀ ਉਹਨਾਂ ਥਾਵਾਂ ਤੋਂ ਇਕੱਤਰ ਕਰ ਲਈ ਹੈ ਜਿੱਥੇ ਜਾਂ ਤਾਂ ਉਹ ਪੈਦਾ ਹੋਏ ਜਾਂ ਭਾਰਤ ਵਿੱਚ ਫਲੇ-ਫੁੱਲੇ ਤੇ ਵਿਚਰੇ। ਕੁਝ ਸਰਕਾਰੀ ਅਧਿਕਾਰੀਆਂ ਨੇ ਵੀ ਪੁੱਛ ਪੜਤਾਲ ਕਰਕੇ ਸਾਨੂੰ ਵਿਸਤ੍ਰਿਤ ਜਾਣਕਾਰੀ ਆਪਣੇ ਜ਼ਿਲ੍ਹਿਆਂ ਵਿੱਚੋਂ ਮੁਹੱਈਆ ਕਰਵਾਈ ਤੇ ਰਾਜਸੀ ਅਫਸਰਾਂ ਨੇ ਵੀ ਸਾਨੂੰ ਦੇਸੀ ਰਿਆਸਤਾਂ ਦੇ ਇਤਿਹਾਸਕ ਬਿਰਤਾਂਤਾਂ ਤੋਂ ਸਾਨੂੰ ਜਾਣਕਾਰੀ ਦੇਣ ਵਿੱਚ ਸਹਾਇਤਾ ਕੀਤੀ ਹੈ।

ਨਾਭਾ ਜੀ, ਉਦਵ ਛਿਦਘਣ, ਮਹੀਪਤੀ, ਗਣੇਸ਼ ਦੱਤਾਤ੍ਰਯੇ, ਮਹਾਰਾਜ ਰਘੂਰਾਜ ਸਿਨਹਾ, ਦਯਾ ਭਾਈ ਘੇਲਾ ਭਾਈ ਪੰਡਿਤ ਤੇ ਹੋਰ ਭਿੰਨ-ਭਿੰਨ ਭਾਸ਼ਾਵਾਂ ਦੇ ਲੇਖਕਾਂ ਦੀਆਂ ਲਿਖਤਾਂ ਤੇ ਭਾਰਤ ਦੇ ਮੱਧਕਾਲੀਨ ਸੰਤਾਂ ਦੀਆਂ ਰਚਨਾਵਾਂ ਨੂੰ ਵੀ ਵਰਤਿਆ ਗਿਆ ਹੈ।

ਭਗਤ ਮਾਲ ਦਾ ਲੇਖਕ, ਨਾਭਾ ਜੀ, ਗਵਾਲੀਅਰ ਰਿਆਸਤ ਵਿੱਚ ਪੈਦਾ ਹੋਇਆ ਸੀ। ਉਸਦਾ ਮੂਲ ਨਾਮ ਨਾਰਾਇਣ ਦਾਸ ਸੀ। ਉਸ ਨਾਲ ਸੰਬੰਧਿਤ ਹਰ ਚੀਜ਼ ਇਤਨੀ ਹੀ ਅਸਚਰਜਤਾ ਵਾਲੀ ਹੈ ਜਿਤਨੀਆਂ ਉਸ ਵੱਲੋਂ ਵੈਸਨਵਾਂ ਸੰਤਾਂ ਬਾਰੇ ਵਰਣਨ ਕੀਤੀਆਂ ਕਥਾਵਾਂ। ਉਹ ਜਮਾਂਦਰੂ ਅੰਨ੍ਹਾ ਸੀ। ਜਦੋਂ ਉਹ ਪੰਜ ਸਾਲ ਦਾ ਸੀ ਤਾਂ ਮੁਲਕ ਵਿੱਚ ਵੱਡਾ ਕਾਲ ਪੈ ਗਿਆ, ਤੇ ਉਸਦੇ ਮਾਪੇ ਉਸਨੂੰ ਉਸਦੀ ਪਾਲਣਾ ਕਰਨ ਤੋਂ ਅਸਮਰਥ ਹੋਣ ਕਰਕੇ ਜੰਗਲ ਵਿੱਚ ਛੱਡ ਗਏ। ਉਹ ਗੰਗਾ ਦੀ ਯਾਤਰਾ ਤੇ ਜਾ ਰਹੇ ਦੋ ਹਿੰਦੂ ਯਾਤਰੀਆਂ, ਅੱਗੜ ਤੇ ਕਿੱਲ ਨੂੰ ਲੱਭ ਪਿਆ। ਉਸ ਨੇ ਉਹਨਾਂ ਨੂੰ ਆਪਣੀ ਕਹਾਣੀ ਸੁਣਾਈ ਤੇ ਕਿੱਲ ਨੇ ਉਸਨੂੰ ਆਪਣਾ ਮੁਤਬੰਨਾ ਬਣਾ ਲਿਆ। ਉਸਨੇ ਆਪਣੀ ਤੂੰਬੀ 'ਚੋਂ ਗੰਗਾ ਜਲ ਉਹਦੀਆਂ ਅੱਖਾਂ ਤੇ ਛਿੜਕਿਆ, ਤਦ ਉਸ ਦੀ ਨਜ਼ਰ ਵਾਪਸ ਆ ਗਈ। ਉਸ ਨੂੰ ਸਾਧੂਆਂ ਦੀ ਸੇਵਾ ਕਰਨ ਦਾ ਕੰਮ ਸੌਂਪਿਆ ਗਿਆ, ਤੇ ਇਸ ਹੈਸੀਅਤ ਵਿੱਚ ਉਸਨੇ ਸਭ ਯੁੱਗਾਂ ਦੇ ਭਾਰਤੀ ਸੰਤਾਂ ਮਹਾਂਪੁਰਖਾਂ ਦੀਆਂ ਕਥਾਵਾਂ ਸੁਣੀਆਂ। ਉਸਨੇ ਅੱਗੜ ਦਾਸ ਦੀ ਸਲਾਹ ਨਾਲ 'ਸੰਤ-ਚਿੱਤ੍ਰ' ਵਿੱਚ ਇਹ ਕਥਾਵਾਂ ਲਿਖੀਆਂ। ਇਹੋ 'ਸੰਤ ਚਿੱਤਰ' ਗਵਾਲੀਅਰ ਜ਼ਿਲੇ ਵਿੱਚ 1578 ਈਸਵੀ ਨੂੰ ਛੰਦ ਬੱਧ ਰਚਨਾ 'ਭਗਤ ਮਾਲ' ਗ੍ਰੰਥ ਦਾ ਆਧਾਰ ਬਣੀ। ਉਹ ਜੈਪੁਰ ਦੇ ਰਾਜਾ ਮਾਨ ਸਿੰਘ ਦਾ ਸਮਕਾਲੀ ਸੀ ਤੇ ਸਪਸ਼ਟ ਹੈ ਕਿ ਉਹ ਅਕਬਰ ਦੇ ਰਾਜ ਵਿੱਚ ਹੋਇਆ। ਇਹ ਵੀ ਲਿਖਿਆ ਹੋਇਆ ਮਿਲਦਾ ਹੈ ਕਿ ਉਸਦੀ ਤੁਲਸੀ ਦਾਸ ਨਾਲ ਭੇਂਟ ਵੀ ਹੋਈ ਜੋ ਪ੍ਰਸਿੱਧ ਹਿੰਦੂ ਕਵੀ ਸੀ ਤੇ ਸ਼ਾਹ ਜਹਾਨ ਦੇ ਰਾਜ ਵਿੱਚ ਹੋਇਆ। ਜੇ ਇਸ ਤਰ੍ਹਾਂ ਹੈ ਤਾਂ ਉਸਨੇ ਜ਼ਰੂਰ ਹੀ ਲੰਮੀ ਉਮਰ ਭੋਗੀ ਹੋਵੇਗੀ। ਨਾਭਾ ਜੀ ਦੀ ਰਚਨਾ ਵਿੱਚ ਪ੍ਰਿਯਾ ਦਾਸ ਤੇ ਬਿੰਦਰਾਬਨ ਦੇ ਪੰਡਤ ਲਾਲ ਜੀ ਨੇ ਕਈ ਵਾਧੇ ਤੇ ਵਿਸਥਾਰ ਸ਼ਾਮਿਲ ਕੀਤੇ। ਪਿੱਛੋਂ ਇਸਨੂੰ ਹਿੰਦੀ ਗਦ ਵਿੱਚ ਲਿਖਿਆ ਗਿਆ ਤੇ ਅਨੇਕਾਂ ਲੇਖਕਾਂ ਨੇ ਉਰਦੂ ਵਿੱਚ ਅਨੁਵਾਦ ਵੀ ਕੀਤਾ। ਭਾਰਤ ਦੀਆਂ ਹੋਰ ਭਾਸ਼ਾਵਾਂ ਵਿੱਚ ਹੋਰ ਲੇਖਕਾਂ ਨੇ ਵੈਸ਼ਨਵ ਸੰਤਾਂ ਦੀਆਂ ਜੀਵਨੀਆਂ ਲਿਖੀਆਂ ਹਨ ਪਰ ਲਗਭਗ ਸਾਰੀਆਂ ਹੀ, ਇਹ ਮੰਨਣਾ ਪਵੇਗਾ, ਨਾਭਾ ਜੀ ਦੀ ਰਚਨਾ ਤੇ ਹੀ ਆਧਾਰਿਤ ਹਨ।

ਨਾਭਾ ਜੀ ਦੀ ਭਗਤ ਮਾਲ ਦੇ ਸਭ ਅਨੁਵਾਦ, ਦੁੱਖ ਨਾਲ ਕਹਿਣਾ ਪਵੇਗਾ, ਨਿਰਾਸ਼ ਕਰਦੇ ਹਨ। ਇਹਨਾਂ ਦੀ ਤੁਲਨਾ ਭਾਵੇਂ ਮੱਧਕਾਲੀਨ ਸੰਤਾਂ ਦੀਆਂ ਯੂਰਪ ਵਿੱਚ ਕਿਸੇ ਸਮੇਂ ਪ੍ਰਚਲਤ ਕਥਾਵਾਂ ਨਾਲ ਕੀਤੀ ਜਾਵੇ, ਪ੍ਰੰਤੂ ਇਹਨਾਂ ਵਿੱਚ ਇੱਕ ਹੋਰ ਦੋਸ਼

ਸੰਖੇਪਤਾ ਦਾ ਵੀ ਹੈ ਤੇ ਹਿੰਦੂਆਂ ਦੇ ਲਿਖੇ ਗ੍ਰੰਥਾਂ ਵਾਂਗ ਆਮ ਹੀ ਸਿਲਸਿਲੇਵਾਰ ਇਤਿਹਾਸ ਚਿਤਰਣ ਪ੍ਰਤੀ ਪੂਰਾ ਅਨਾਦਰ ਹੈ, ਲਾਪਰਵਾਹੀ ਹੈ। ਜਦੋਂ ਇੱਕ ਮਹਾਨ ਵਿਅਕਤੀ ਸੈਂਕੜੇ ਜਾਂ ਹਜ਼ਾਰਾਂ ਸਾਲ ਪਹਿਲਾਂ ਹੋਏ ਵਿਅਕਤੀ ਦਾ ਬੱਸ ਅਵਤਾਰ ਹੀ ਹੁੰਦਾ ਹੈ ਤਾਂ ਹਿੰਦੂ ਜੀਵਨੀਕਾਰ ਨੂੰ ਇਸ ਧਰਤੀ ਤੇ ਉਹਦੇ ਪੈਦਾ ਹੋਣ ਦੀ ਮਿਤੀ ਦੇਣੀ ਤੁੱਛ ਲੱਗਦੀ ਹੈ। ਸਗੋਂ ਉਹ ਪਵਿੱਤਰ ਸੰਤ, ਜਿਹਨਾਂ ਨੇ ਵੱਖ-ਵੱਖ ਸਮੇਂ ਨਾਭਾ ਜੀ ਦੀ ਰਚਨਾ ਦੀ ਜਾਂ ਤਾਂ ਵਿਆਖਿਆ ਕੀਤੀ ਜਾਂ ਅਨੁਵਾਦ ਕੀਤਾ, ਉਹਨਾਂ ਨੇ ਵੀ ਭਗਤਾਂ ਦੇ ਜੀਵਨ-ਬ੍ਰਿਤਾਂਤ ਵਿੱਚੋਂ ਮਿਤੀਆਂ ਛੱਡ ਦੇਣ ਬਾਰੇ ਪਾਠਕਾਂ ਪਾਸ ਆਪਣੀ ਭੁੱਲ ਲਈ ਕੋਈ ਸਫਾਈ ਨਹੀਂ ਦਿੱਤੀ। ਸਾਡੇ ਲਈ ਆਮ ਕਰਕੇ ਬਾਹਰਲੀ ਗਵਾਹੀ ਦੇ ਭੋਰੇ ਹੀ ਉਹਨਾਂ ਭਗਤਾਂ ਦੇ ਜੀਵਨ-ਕਾਲ ਬਾਰੇ ਰਹਿ ਜਾਂਦੇ ਹਨ ਜਿਹਨਾਂ ਦੀਆਂ ਲਿਖਤਾਂ, ਸਿੱਖਾਂ ਦੀ ਇਸ ਭਗਤ ਮਾਲ 'ਚ ਸ਼ਾਮਿਲ ਕੀਤੀਆਂ ਗਈਆਂ ਹਨ।

ਉੱਦਵ ਛਿਦਘਣ ਖਾਂਦੇਸ਼ 'ਚ ਧਰੂਰ ਨਗਰ ਵਿੱਚ ਪੈਦਾ ਹੋਇਆ ਸੀ। ਇੱਕ ਦਿਨ ਜਦੋਂ ਉਹ ਰਾਮ-ਨੌਮੀ ਦਾ ਤਿਉਹਾਰ ਮਨਾ ਰਿਹਾ ਸੀ, ਤੇ ਉਸ ਦੇਵਤੇ ਦੀ ਮੂਰਤੀ ਬਰਾਰ ਦੇ ਨਗਰ ਬਿਦਰ ਵਿੱਚ ਆਪਣੇ ਘਰ ਲਿਜਾ ਰਿਹਾ ਸੀ ਤਾਂ ਕੱਟੜਪੰਥੀ ਮੁਸਲਮਾਨਾਂ ਨੇ ਜਲੂਸ ਉੱਪਰ ਪੱਥਰ ਮਾਰੇ। ਹਿੰਦੂਆਂ ਤੇ ਮੁਸਲਮਾਨਾਂ ਵਿੱਚ ਲੜਾਈ ਹੋ ਗਈ। ਕਿਹਾ ਜਾਂਦਾ ਹੈ ਕਿ ਹਨੂਮਾਨ (ਬੰਦਰ ਦੇਵਤਾ) ਨੇ ਹਿੰਦੂਆਂ ਦਾ ਪੱਖ ਲਿਆ ਤੇ ਮੁਸਲਮਾਨਾਂ ਵਿਰੁੱਧ ਉਸੇ ਤਰ੍ਹਾਂ ਲੜਿਆ ਜਿਵੇਂ ਉਹ ਹਜ਼ਾਰਾਂ ਸਾਲ ਪਹਿਲਾਂ ਰਾਵਨ ਵਿਰੁੱਧ ਲੜਿਆ ਸੀ। ਹਨੂਮਾਨ ਦੀ ਸਹਾਇਤਾ ਨਾਲ ਛਿਦਘਣ ਦਾ ਧੜਾ ਜੇਤੂ ਹੋ ਗਿਆ ਤੇ ਉਹ ਮਸਜਿਦ ਨੂੰ ਅੱਗ ਲਾਉਣ ਤੇ ਸਾੜਨ ਵਿੱਚ ਸਫਲ ਹੋ ਗਿਆ, ਜਿਸ ਵਿੱਚ ਮੁਸਲਮਾਨਾਂ ਨੇ ਲੁਕ ਕੇ ਪਨਾਹ ਲੈ ਰੱਖੀ ਸੀ। ਉਸ ਕਾਲ-ਕ੍ਰਮ ਜਾਂ ਦੌਰ ਦਾ ਜਿਸ ਵਿੱਚ ਛਿਦਘਣ ਹੋਇਆ, ਦਾ ਪੂਰਾ ਪਤਾ ਨਹੀਂ ਲਾਇਆ ਜਾ ਸਕਿਆ।

ਮਹੀਪਤੀ 1715 ਈ. ਵਿੱਚ ਤਾਹਰਾਬਾਦ ਵਿੱਚ ਬੰਬਈ ਰਾਜ ਵਿੱਚ ਅਹਿਮਦਨਗਰ ਤੋਂ 35 ਮੀਲ ਦੂਰ ਰਾਹਰੂੜੀ ਉਪਮੰਡਲ ਵਿੱਚ ਪੈਦਾ ਹੋਇਆ। ਉਸਨੇ ਸੰਤਾਂ ਦੀਆਂ ਜੀਵਨੀਆਂ ਮਰਾਠੀ ਭਾਸ਼ਾ ਵਿੱਚ ਲਿਖੀਆਂ। ਉਸ ਦੇ ਪ੍ਰਮਾਣ-ਪੁਰਸ਼ਾਂ ਦਾ ਆਧਾਰ ਵੀ ਮੁੱਖ ਰੂਪ ਵਿੱਚ ਨਾਭਾ ਜੀ ਤੇ ਉਦਵਛਿਦਘਣ ਸਨ। ਉਸਨੇ ਆਪਣੀ ਰਚਨਾ 'ਭਕਤ ਲੀਲਾ ਮ੍ਰਿਤ' ਦੇ ਪੂਰੇ ਹੋਣ ਦਾ ਸਾਲ ਸਾਕਾ ਸੰਮਤ 1696 (ਈਸਵੀ 1774) ਲਿਖਿਆ ਹੈ। ਉਸਦੀ ਮ੍ਰਿਤੂ 1790 ਈ. ਵਿੱਚ ਹੋਈ।

ਮਹਾਰਾਜਾ ਰਘੂਰਾਜ ਸਿੰਘ ਰੇਵਾ ਰਿਆਸਤ ਦੇ ਮੁਖੀ ਬਘੇਲ ਰਾਜਵੰਸ਼ ਦੇ ਮਹਾਰਾਜਾ ਵਿਸ਼ਵਨਾਥ ਸਿੰਹ ਦਾ ਪੁੱਤਰ ਸੀ, ਤੇ ਉਹ 1823 ਈਸਵੀ ਵਿੱਚ ਪੈਦਾ ਹੋਇਆ ਤੇ 1880 ਈ. ਵਿੱਚ ਮਰ ਗਿਆ। ਉਸਨੂੰ ਸਾਹਿਤਕ ਗੁਣ ਆਪਣੇ ਪਿਤਾ ਤੋਂ ਹੀ ਮਿਲੇ ਜਿਸਨੇ ਕਬੀਰ ਦੇ ਬੀਜਕ ਦਾ ਭਾਸ਼ ਜਾਂ ਟੀਕਾ ਤੇ ਹਿੰਦੂ ਧਰਮ, ਦਰਸ਼ਨ ਤੇ ਸਾਹਿਤ ਉਪਰ ਲਗਭਗ 50 ਕਿਤਾਬੜੀਆਂ ਲਿਖੀਆਂ। ਮਹਾਰਾਜਾ ਰਘਰਾਜ ਸਿੰਘ ਆਪਣੇ ਸਮੇਂ ਦੇ ਪ੍ਰਸਿੱਧ ਹਿੰਦੀ ਕਵੀਆਂ ਵਿੱਚੋਂ ਇੱਕ ਸੀ, ਤੇ ਉਹ ਉਹਨਾਂ ਹਿੰਦੀ ਅਤੇ ਸੰਸਕ੍ਰਿਤ ਵਿਦਵਾਨਾਂ ਦਾ ਬੜਾ ਦਾਨੀ ਸਰਪ੍ਰਸਤ ਸੀ ਜੋ ਉਹਦੇ ਦਰਬਾਰ ਵਿੱਚ ਆਉਂਦੇ ਸਨ। ਧਰਮ ਦੇ ਖੇਤਰ ਵਿੱਚ ਉਹ ਵੈਸ਼ਨਵ ਮੱਤ ਦੇ ਸਿਧਾਂਤਾਂ ਦਾ ਕੱਟੜ ਹਿਮਾਇਤੀ ਸੀ।

ਅਸੀਂ ਏਥੇ ਭਗਤਾਂ ਦੀਆਂ ਜੀਵਨੀਆਂ ਤੇ ਲਿਖਤਾਂ ਇਤਿਹਾਸ ਕ੍ਰਮ ਅਨੁਸਾਰ ਦੇਣ ਦਾ ਯਤਨ ਕਰਾਂਗੇ।

# ਕਾਂਡ—81
# ਭਗਤ ਜੈਦੇਵ

ਜੈਦੇਵ ਨਾਮ ਦੇ ਦੋ ਪ੍ਰਸਿੱਧ ਵਿਅਕਤੀ ਹੋਏ ਹਨ ਜਿਹਨਾਂ ਦੇ ਜੀਵਨ ਤੇ ਕਾਰਨਾਮੇ ਭਾਰਤੀ ਰੋਜ਼ਨਾਮਚਿਆਂ ਤੇ ਜੀਵਨੀਆਂ ਵਿੱਚ ਆਮ ਹੀ ਗੱਡਮੱਡ ਕੀਤੇ ਗਏ ਹਨ। ਇੱਕ ਤਾਂ ਗਣਿਤ-ਸ਼ਾਸਤਰੀ ਤੇ ਆਤਮ-ਵਿਗਿਆਨੀ ਸੀ ਜੋ ਕਿਹਾ ਜਾਂਦਾ ਹੈ ਕਿ ਵਿਕਰਮਾਦਿਤਯ ਦੇ ਦਰਬਾਰ ਵਿੱਚ ਰਿਹਾ ਕਰਦਾ ਸੀ। ਉਹਦੇ ਬਾਰੇ ਵਰਣਨ ਕੀਤਾ ਜਾਂਦਾ ਹੈ ਕਿ ਜਦੋਂ ਉਹ ਸਕੂਲ ਵਿੱਚ ਹੀ ਸੀ ਤਾਂ ਉਹ ਇਕ ਦਿਨ ਵਿੱਚ ਇਤਨਾ ਕੁਝ ਯਾਦ ਕਰ ਲੈਂਦਾ ਸੀ ਜਿਤਨਾ ਉਹਦੇ ਸਕੂਲ ਵਿੱਚ ਉਹਦੇ ਜਮਾਤੀ ਦੋ ਹਫਤਿਆਂ ਵਿੱਚ ਯਾਦ ਕਰਦੇ ਸਨ। ਇਸੇ ਕਾਰਨ ਉਸਨੂੰ "ਪਰਕਾਸ਼ਧਰ ਮਿਸਰਾ" ਕਹਿ ਕੇ ਬੁਲਾਇਆ ਜਾਂਦਾ ਸੀ। ਏਥੇ ਸਾਡਾ ਉਸ ਨਾਲ ਕੋਈ ਵਾਸਤਾ ਨਹੀਂ ਹੈ।

ਜੈਦੇਵ ਜਿਸਦੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ, ਪ੍ਰਸਿੱਧ ਸੰਸਕ੍ਰਿਤ ਕਵੀ ਸੀ ਜਿਸਨੇ "ਗੀਤ ਗੋਵਿੰਦ" ਲਿਖੀ। ਉਸਦੇ ਪਿਤਾ ਦਾ ਨਾਮ ਭੋਜਦੇਵ ਸੀ ਜੋ ਕਨੌਜ ਦਾ ਬ੍ਰਾਹਮਣ ਸੀ ਤੇ ਉਸਦੀ ਮਾਤਾ ਦਾ ਨਾਮ ਬਾਮਦੇਵੀ ਸੀ। ਉਸਦਾ ਜਨਮ ਦੱਖਣੀ ਬੰਗਾਲ ਦੇ ਵਰਤਮਾਨ ਜ਼ਿਲਾ ਬੀਰ ਭੂਮਿ ਦੇ ਪਿੰਡ ਕੇਂਦਲੀ 'ਚ ਹੋਇਆ ਜੋ ਸੂਰੀ ਤੋਂ ਲਗਭਗ 20 ਮੀਲ ਦੀ ਦੂਰੀ ਤੇ ਸੀ। ਉਹ ਬੰਗਾਲ ਦੇ ਰਾਜਾ ਲਕਸ਼ਮਣ ਸੇਨ, ਜਿਸ ਦਾ ਰਾਜ 1170 ਈਸਵੀ ਤੋਂ ਸ਼ੁਰੂ ਹੁੰਦਾ ਹੈ, ਦੇ ਦਰਬਾਰ ਦੇ ਪੰਜ ਉੱਘੇ ਕਵੀਆਂ ਵਿੱਚੋਂ ਇੱਕ ਸੀ। ਪੰਜ ਕਵੀਆਂ ਨੂੰ ਲਕਸ਼ਮਣ ਸੇਨ ਦੇ ਦਰਬਾਰ ਦੇ "ਪੰਜ-ਰਤਨ" ਕਿਹਾ ਜਾਂਦਾ ਸੀ ਤੇ ਬਾਦਸ਼ਾਹ ਨੂੰ ਉਹਨਾਂ ਤੇ ਇਤਨਾ ਮਾਨ ਸੀ ਕਿ ਉਸਨੇ ਆਉਣ ਵਾਲੀਆਂ ਨਸਲਾਂ ਲਈ ਉਹਨਾਂ ਦਾ ਨਾਮ ਜਿਉਂਦਾ ਰੱਖਣ ਲਈ ਇੱਕ ਯਾਦਗਾਰ ਬਣਵਾਈ। ਇਹਨਾਂ ਪੰਜਾਂ ਕਵੀਆਂ ਦੀਆਂ ਵਿਸ਼ੇਸ਼ਤਾਵਾਂ ਦਾ ਵਰਣਨ ਜੈਦੇਵ ਨੇ ਆਪ ਹੀ ਇੰਝ ਕੀਤਾ ਹੈ :

*ਉਮਾਪਤੀਧਰ ਸ਼ਬਦ-ਚਿੱਤਰ ਵਿੱਚ ਸ੍ਰੇਸ਼ਟ ਹੈ,*
*ਜਯਦੇਵ ਇਕੱਲਾ ਹੀ ਸ਼ੁੱਧ ਸ਼ੈਲੀ ਤੋਂ ਜਾਣੂ ਹੈ,*

ਸਰਨ ਮੌਕੇ ਤੇ ਮੁਸ਼ਕਲ ਰਚਨਾ ਅੰਸ਼ ਦਾ ਅਨੁਵਾਦ ਕਰਕੇ ਮਹਿਮਾ ਪ੍ਰਾਪਤ ਕਰਦਾ ਹੈ,

ਗੋਵਰਧਨ ਪਿਆਰ ਦਾ ਵਰਣਨ ਕਰਨ ਵਿੱਚ ਬੇਜੋੜ ਹੈ, ਤੇ ਕੋਈ ਵੀ ਕਵਿਰਾਜ ਧੋਇਯੀ ਜਿਤਨਾ ਪ੍ਰਸਿੱਧ ਨਹੀਂ ਜਿਸਨੂੰ ਇਕ ਵਾਰ ਸੁਣੀ ਚੀਜ਼ ਯਾਦ ਹੋ ਜਾਂਦੀ ਹੈ।

ਜੈਦੇਵ ਦੇ ਮੁਢਲੇ ਜੀਵਨ ਬਾਰੇ ਬਹੁਤ ਘੱਟ ਜਾਣਕਾਰੀ ਮਿਲਦੀ ਹੈ! ਇਹ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਉਹ ਜੁਆਨੀ ਦੇ ਦਿਨਾਂ ਤੋਂ ਹੀ ਸੰਸਕ੍ਰਿਤ ਸਾਹਿਤ ਦਾ ਮਿਹਨਤੀ ਵਿਦਿਆਰਥੀ ਸੀ ਤੇ ਉਸ ਵਿੱਚ ਅਲੌਕਿਕ ਕਾਵਿ ਗੁਣ ਵਿਕਸਤ ਹੋ ਗਏ ਸਨ। ਭਗਤਮਾਲ ਦੇ ਲੇਖਕ ਨੇ ਉਸਨੂੰ ਸੁਰ-ਸੰਗੀਤ ਦਾ ਖਜ਼ਾਨਾ ਤੇ ਅਵਤਾਰ ਕਿਹਾ ਹੈ

ਜਿਸਨੇ ਆਪਣੇ ਵਿਰਕਤ ਸੁਭਾਅ ਕਾਰਨ ਦੁਨੀਆਂ ਭਰ ਵਿੱਚ ਆਪਣੇ ਵਿਸ਼ੇਸ਼ ਗੁਣਾਂ ਨੂੰ ਪਹੁੰਚਾਉਣ ਦੀ ਥਾਂ ਆਪਣੀ ਆਤਮਾ ਦੀ ਹੀ ਵਧੇਰੇ ਕਰਕੇ ਤ੍ਰਿਪਤੀ ਕੀਤੀ। ਉਹ ਬਹੁਤ ਸਾਰੇ ਮੁਲਕਾਂ ਵਿੱਚ ਪਾਣੀ ਤੇ ਕਮੰਡਲ ਤੇ ਫਕੀਰ ਦੇ ਫਟੇ-ਪੁਰਾਣੇ ਚੋਲੇ ਨਾਲ ਘੁੰਮਿਆ। ਉਹਦੇ ਲਈ ਕਲਮ, ਸਿਆਹੀ ਤੇ ਕਾਗਜ਼ ਜੋ ਸਾਹਿਤਕਾਰ ਲਈ ਅਵੱਸ਼ਕ ਹਨ, ਅਯਾੱਸੀ ਦਾ ਸਾਧਨ ਹੀ ਸਨ ਤੇ ਉਹ ਵੀ ਆਪਣੇ ਕੋਲ ਨਹੀਂ ਰੱਖਦਾ ਸੀ। ਉਹਦੀ ਪ੍ਰਭੂ-ਪ੍ਰੇਮ ਵਿੱਚ ਇਤਨੀ ਦ੍ਰਿੜ੍ਹਤਾ ਸੀ ਕਿ ਉਹ ਇੱਕੋ ਦਰਖਤ ਥੱਲੇ ਲਗਾਤਾਰ ਦੋ ਰਾਤਾਂ ਵੀ ਨਹੀਂ ਸੌਂਦਾ ਸੀ ਤਾਂ ਜੋ ਉਸਨੂੰ ਉਸ ਦਰਖਤ ਨਾਲ ਬੇਲੋੜਾ ਲਗਾਓ ਨਾ ਹੋ ਜਾਵੇ ਤੇ ਉਹ ਆਪਣੇ ਸਿਰਜਨਹਾਰ ਨੂੰ ਭੁੱਲ ਜਾਵੇ।

ਕਿਹਾ ਜਾਂਦਾ ਹੈ ਕਿ ਰੱਬ ਦੀ ਇੱਛਾ ਹੋਈ ਕਿ ਮਨੁੱਖ ਜਾਤੀ ਨੂੰ ਬਚਾਉਣ ਲਈ ਜੈਦੇਵ ਨੂੰ ਸੰਨਿਆਸੀ ਜੀਵਨ ਤੋਂ ਹਟਾ ਲਿਆ ਜਾਵੇ। ਇਤਿਹਾਸਕਾਰ ਲਿਖਦਾ ਹੈ ਕਿ ਇਸ ਮੰਤਵ ਲਈ ਪ੍ਰਮਾਤਮਾ ਨੇ ਹੇਠ ਲਿਖੀ ਜੁਗਤ ਬਣਾਈ। ਜਗਨਨਾਥ ਦਾ ਇੱਕ ਅਗਨੀਹੋਤਰੀ ਬ੍ਰਾਹਮਣ, ਜਿਸਦੇ ਘਰ ਬੜੀਆਂ ਮੰਨਤਾਂ ਤੇ ਅਰਦਾਸਾਂ ਪਿੱਛੋਂ ਪਦਮਾਵਤੀ ਨਾਮ ਦੀ ਇੱਕ ਸੁੰਦਰ ਲੜਕੀ ਨੇ ਜਨਮ ਲਿਆ ਸੀ, ਉਸਨੇ ਉਸ ਲੜਕੀ ਦੀ ਸਥਾਨਕ ਮੂਰਤੀ ਲਈ ਨਰਤਕੀ ਵਜੋਂ ਸਮਰਪਣ ਕਰਨ ਦੇ ਮਨੋਰਥ ਨਾਲ ਪਾਲਣਾ ਕੀਤੀ। ਉਹਦਾ ਪਿਤਾ ਉਸਨੂੰ ਵਿਧੀਪੂਰਵਕ ਮੂਰਤੀ ਕੋਲ ਲੈ ਗਿਆ ਤੇ ਉੱਥੇ ਜਾ ਕੇ ਮੂਰਤੀ ਉਠਾਉਣ ਤੇ ਮਹਾਨ ਸੰਤ ਜੈਦੇਵ ਦੀ ਭੇਟਾ ਕਰਨ ਲਈ ਕਿਹਾ। ਇਸ ਪਿੱਛੋਂ ਉਹ ਲੜਕੀ ਨੂੰ ਵੀ ਜੈਦੇਵ ਪਾਸ ਲੈ ਗਿਆ ਤੇ ਉਸਨੂੰ ਉਹਦੇ ਹੱਕ ਵਿੱਚ ਰੱਬੀ ਹੁਕਮ ਦੀ ਜਾਣਕਾਰੀ ਦਿੱਤੀ। ਜੈਦੇਵ ਨੇ ਬ੍ਰਾਹਮਣ ਨਾਲ ਬਹਿਸ ਕਰਦਿਆਂ ਕਿਹਾ ਕਿ ਉਹ ਆਪਣੀ ਲੜਕੀ ਵਧੇਰੇ ਅਮੀਰ ਆਦਮੀ ਨੂੰ ਭੇਟਾ ਕਰੇ ਜੋ ਉਹਦੇ ਲਈ ਉਹਦੇ ਵਰਗੇ ਬੇਘਰੇ ਸੰਨਿਆਸੀ ਨਾਲੋਂ ਵਧੇਰੇ ਢੁਕਵਾਂ ਤੇ ਉਚਿਤ ਹੋਵੇਗਾ। ਬ੍ਰਾਹਮਣ ਨੇ ਕਿਹਾ ਕਿ ਉਹ ਪ੍ਰਭੂ ਦੀ ਆਗਿਆ ਦੀ ਅਵੱਗਿਆ ਨਹੀਂ ਕਰ ਸਕਦਾ। ਜੈਦੇਵ ਨੇ ਉੱਤਰ ਦਿੱਤਾ, "ਪ੍ਰਭੂ ਤਾਂ ਸੁਆਮੀ ਹੈ ਤੇ ਸਰਵ-ਸ਼ਕਤੀਮਾਨ ਹੈ। ਉਹ ਆਪਣੇ ਲਈ ਲੱਖਾਂ ਪਤਨੀਆਂ ਰੱਖ ਲਵੇ ਪਰ ਮੇਰੇ ਲਈ ਤਾਂ ਇੱਕ ਵੀ ਲੱਖਾਂ ਵਰਗੀ ਹੈ।" ਉਸਦਾ ਭਾਵ ਇਹ ਸੀ ਕਿ ਉਸਨੂੰ ਨਾ ਤਾਂ ਲੱਖ ਰੱਖਣ ਦੀ ਯੋਗਤਾ ਹੈ ਤੇ ਨਾ ਲੋੜ। ਭਾਵ ਕਿ ਉਹ ਇੱਕ ਵੀ ਰੱਖਣ ਦੀ ਜ਼ਰੂਰਤ ਨਹੀਂ ਸਮਝਦਾ ਤੇ ਨਾ ਹੀ ਯੋਗ ਹੈ। ਇਸ ਪਿੱਛੋਂ ਬ੍ਰਾਹਮਣ ਹੋਰ ਵਿਵਾਦ ਪਿੱਛੋਂ ਉਕਤੀਆਂ ਯੁਕਤੀਆਂ ਤੇ ਮਨਾਉਣ ਲਈ ਦਲੀਲਾਂ ਦੇਣ ਦੇ ਬਾਵਜੂਦ ਹਾਰ ਗਿਆ, ਪਰ ਉਹ ਲੜਕੀ ਨੂੰ ਜੈਦੇਵ ਪਾਸ ਛੱਡ ਗਿਆ। ਲੜਕੀ ਨੂੰ ਛੱਡ ਕੇ ਜਾਣ ਤੋਂ ਪਹਿਲਾਂ ਬ੍ਰਾਹਮਣ ਨੇ ਆਪਣੀ ਲੜਕੀ ਨੂੰ ਕਿਹਾ, "ਪ੍ਰਭੂ ਦੀ ਆਗਿਆ ਵਿਰੁੱਧ ਕਾਰਜ ਕਰਨਾ ਅਪਵਿੱਤਰ ਹੈ। ਉਸਨੇ ਜੈਦੇਵ ਕੋਲ ਹੀ ਰਹਿਣਾ ਹੈ ਤੇ ਹਿੰਦੂਆਂ ਦੇ ਪਵਿੱਤਰ ਸ਼ਾਸਤਰਾਂ ਦੀਆਂ ਲਿਖਤਾਂ ਅਨੁਸਾਰ ਪਤਨੀ ਲਈ ਦੱਸੀਆਂ ਗਈਆਂ ਹਿਦਾਇਤਾਂ ਅਨੁਸਾਰ ਉਸਦੇ ਹੁਕਮਾਂ ਦੀ ਪਾਲਣਾ ਕਰਨੀ ਹੈ।"

ਮਾਸੂਮ ਲੜਕੀ ਜੈਦੇਵ ਪਾਸ ਰਹੀ ਤੇ ਪਰਛਾਵੇਂ ਵਾਂਗ ਉਹਦੇ ਅੱਗੇ ਪਿੱਛੇ ਫਿਰਦੀ ਰਹੀ। ਉਸਨੇ ਉਸਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਉਸਦੇ ਕੋਲ ਰਹਿਣ ਦਾ ਕੋਈ ਲਾਭ ਜਾਂ ਸਾਰਥਕਤਾ ਨਹੀਂ ਹੈ। ਉਸਨੇ ਕਿਹਾ, "ਤੂੰ ਸਿਆਣੀ ਹੈਂ, ਆਪਣੀ ਸਥਿਤੀ ਸੁਧਾਰਨ ਦੀ ਕੋਸ਼ਿਸ਼ ਕਰ। ਮੈਂ ਤੇਰੀ ਸੰਭਾਲ ਤੇ ਪਾਲਣਾ ਕਰਨ ਦੇ ਸਮਰਥ ਨਹੀਂ ਹਾਂ।"

ਉਸਨੇ ਉੱਤਰ ਦਿੱਤਾ, "ਮੇਰੀ ਗਰੀਬ ਦੀ ਕੀ ਸਮਰਥਾ ਹੈ ? ਤੁਸੀਂ ਜੋ ਚਾਹੋ ਕਰ ਸਕਦੇ ਹੋ? ਮੈਂ ਤਾਂ ਤੁਹਾਡੀ ਭੇਟਾ ਚੜ੍ਹੀ ਹੋਈ ਹਾਂ ਤੇ ਤੁਹਾਨੂੰ ਛੱਡ ਕੇ ਨਹੀਂ ਜਾਵਾਂਗੀ।" ਇਸ ਤੇ ਜੈਦੇਵ ਨੂੰ ਵਿਸ਼ਵਾਸ ਹੋ ਗਿਆ ਕਿ ਪ੍ਰਮਾਤਮਾ ਉਸਨੂੰ ਇਸ ਵਿਆਹ-ਸਬੰਧਾਂ ਲਈ ਮਜਬੂਰ ਕਰ ਰਿਹਾ ਹੈ ਤੇ ਉਸਨੇ ਸਥਿਤੀ ਨਾਲ ਸਮਝੌਤਾ ਕਰ ਲਿਆ। ਗ੍ਰਹਿਸਤੀ ਜੀਵਨ ਲਈ ਤਿਆਰੀ ਲਈ ਪਹਿਲਾ ਕੰਮ ਤਾਂ ਉਸਨੇ ਪਤਨੀ ਲਈ ਝੁੱਗੀ ਬਣਾਈ, ਉਸ ਵਿੱਚ ਮੂਰਤੀ ਸਥਾਪਿਤ ਕੀਤੀ ਤੇ ਆਪ ਉਸਦੀ ਪੂਜਾ ਵਿੱਚ ਲੱਗ ਗਿਆ। ਫਿਰ ਉਸ ਨੇ ਪ੍ਰਸਿੱਧ ਮਹਾਂਕਾਵਿ "ਗੀਤ ਗੋਵਿੰਦ" ਦੀ ਰਚਨਾ ਸ਼ੁਰੂ ਕਰ ਦਿੱਤੀ। ਇਹ ਉਹਦੀ ਦੂਸਰੀ ਰਚਨਾ ਮੰਨੀ ਜਾਂਦੀ ਹੈ, ਉਹਦੀ ਪਹਿਲੀ ਰਚਨਾ "ਰਸਨਾ ਰਾਘਵ" ਸੀ। ਤੀਸਰੀ ਰਚਨਾ ਜੋ ਉਸ ਨਾਲ ਸੰਬੰਧਿਤ ਕੀਤੀ ਜਾਂਦੀ ਹੈ, ਉਹ ਹੈ "ਚੰਦਰਲੋਕ"—ਇਹ ਸ਼ੈਲੀ ਦੇ ਗੁਣਾਂ ਉਪਰ ਇੱਕ ਲੇਖ ਹੈ।

ਅਸਲੀਅਤ ਤਾਂ ਇਹ ਜਾਪਦੀ ਹੈ ਕਿ ਉਸਦੀ ਪ੍ਰਤਿਭਾ ਦੀ ਛੁਪੀ ਹੋਈ ਭਾਵਾਂ ਦੀ ਤੀਬਰਤਾ ਨੂੰ ਬਾਹਰ ਆਉਣ ਦਾ ਮੁਹਾਣਾ ਮਿਲ ਗਿਆ ਤੇ ਜ਼ਿੰਦਗੀ ਦੇ ਅਨੁਭਵ ਨਾਲ ਉਸ ਦੇ ਧਾਰਮਕ ਵਿਚਾਰਾਂ ਵਿੱਚ ਤਬਦੀਲੀ ਆ ਗਈ ਤੇ ਹੁਣ ਉਸਨੇ ਨਿਰਣਾ ਕਰ ਲਿਆ ਕਿ ਉਹ ਸੰਨਿਆਸੀ ਨਹੀਂ ਬਣਿਆ ਰਹੇਗਾ ਤੇ ਜੋ ਪਤਨੀ ਉਸਨੂੰ ਭੇਟ ਕੀਤੀ ਗਈ ਹੈ, ਉਸ ਨੂੰ ਸਵੀਕਾਰ ਕਰੇਗਾ, ਪ੍ਰਸਿੱਧੀ ਪ੍ਰਾਪਤ ਕਰੇਗਾ ਤੇ ਦੁਨਿਆਵੀ ਸ਼ੁਹਰਤ ਤੇ ਖੁਸ਼ੀਆਂ ਦੀ ਤਲਾਸ਼ ਕਰੇਗਾ। ਕਹਾਣੀ ਵਿੱਚ ਪ੍ਰਭੂ ਇਸ ਕਾਰਨ ਦਾਖਲ ਕਰ ਦਿੱਤਾ ਗਿਆ ਹੈ ਤਾਂ ਜੋ ਜੈਦੇਵ ਨੂੰ ਕਾਮ-ਉਨਮਾਦ ਦੀ ਅਧੀਨਗੀ ਤੇ ਬੇਅਸੂਲੇਪਨ ਦੇ ਦੋਸ਼ਾਂ ਤੋਂ ਬਚਾਇਆ ਜਾ ਸਕੇ।

ਗੀਤ ਗੋਵਿੰਦ ਸੰਸਾਰ ਦੇ ਦੋਹਾਂ ਅਰਧ-ਗੋਲਿਆਂ ਵਿੱਚ ਬੜੀ ਪ੍ਰਸਿੱਧ ਰਚਨਾ ਮੰਨੀ ਗਈ ਹੈ। ਇਹਦਾ ਭਾਵ—ਅਨੁਵਾਦ ਅੰਗਰੇਜ਼ੀ ਕਵਿਤਾ ਤੇ ਅਨੁਵਾਦ ਵਾਰਤਕ ਵਿੱਚ ਹੋ ਚੁੱਕਿਆ ਹੈ। ਸ਼ਾਇਦ ਇੱਕ ਮੁਰਦਾ ਭਾਸ਼ਾ ਦੀ ਕਿਸੇ ਲੋਕ ਪ੍ਰਿਯ ਕਵਿਤਾ ਦੀ ਇਹ ਇੱਕੋ ਇੱਕ ਉਦਾਹਰਣ ਹੈ। ਇਹ ਸੱਚ ਹੈ ਕਿ 12ਵੀਂ ਸਦੀ ਈਸਵੀ ਵਿੱਚ ਸੰਸਕ੍ਰਿਤ ਉਵੇਂ ਹੀ ਵਰਤੀ ਜਾਂਦੀ ਸੀ ਜਿਵੇਂ ਯੂਰਪ ਵਿੱਚ ਉਸ ਸਮੇਂ ਲਾਤੀਨੀ ਭਾਸ਼ਾ ਵਰਤੀ ਜਾਂਦੀ ਸੀ, ਪ੍ਰੰਤੂ ਸੰਸਕ੍ਰਿਤ ਦੀ ਮਹਾਨਤਾ ਦਾ ਯੁੱਗ ਲੰਘ ਚੁੱਕਿਆ ਸੀ ਜਦੋਂ ਸੰਸਕ੍ਰਿਤ ਇੱਕ ਜੀਵੰਤ ਭਾਸ਼ਾ ਹੁੰਦੀ ਸੀ ਤੇ ਮਨੁੱਖਾਂ ਦੇ ਵਿਚਾਰਾਂ ਤੇ ਜਜ਼ਬਿਆਂ ਦਾ ਇੱਕੋ ਇੱਕ ਪ੍ਰਵਾਣਿਤ ਮਾਧਿਅਮ ਸੀ। "ਗੀਤ ਗੋਵਿੰਦ" ਹੁਣ ਵੀ ਕੇਵਲ ਅਨੁਚਿੰਤਨ ਨਹੀਂ ਕੀਤਾ ਜਾਂਦਾ ਸਗੋਂ ਰਾਤ ਸਮੇਂ ਕਰਨਾਟਕ ਆਦਿ ਪ੍ਰਦੇਸ਼ਾਂ ਤੇ ਭਾਰਤ ਦੇ ਹੋਰ ਭਾਗਾਂ ਵਿੱਚ ਹਰ ਰਾਤ ਨੂੰ ਲਯ ਵਿੱਚ ਭਜਨ ਰੂਪ ਵਿੱਚ ਗਾਈ ਜਾਂਦੀ ਹੈ। ਇਸਦਾ ਕਾਰਨ ਇਹ ਹੈ ਕਿ ਇਹ ਪ੍ਰਗਟ ਤੇ ਪ੍ਰਤੱਖ ਰੂਪ ਵਿੱਚ ਇੱਕ ਪਿਆਰ-ਗੀਤ ਹੈ ਤੇ ਇਸ ਦੀਆਂ ਸੁਰਾਂ ਮਿੱਠੀਆਂ ਹਨ ਤੇ ਮਨੁੱਖੀ ਮਨ ਵਿੱਚ ਸੰਵੇਦਨਸ਼ੀਲਤਾ ਦੀ ਗੂੰਜ ਪੈਦਾ ਕਰਦੀਆਂ ਹਨ।

"ਗੀਤ ਗੋਵਿੰਦ" ਦੀ ਰਚਨਾ ਵਿੱਚ ਜੈਦੇਵ ਰਾਧਿਕਾ ਨੂੰ ਕ੍ਰੋਧਵਾਨ ਨਾਇਕਾ ਵਜੋਂ ਪੇਸ਼ ਕਰਦਾ ਹੈ ਕਿਉਂ ਜੋ ਕ੍ਰਿਸ਼ਨ ਐਸਾ ਪ੍ਰੇਮੀ ਹੈ ਜੋ ਦੂਸਰੀਆਂ ਪ੍ਰੇਮਿਕਾਵਾਂ ਮਗਰ ਦੌੜਦਾ ਫਿਰਦਾ ਹੈ। ਕ੍ਰਿਸ਼ਨ ਆਪਣੇ ਤੌਰ ਤਰੀਕੇ ਬਦਲਦਾ ਰਹਿੰਦਾ ਹੈ, ਉਸਨੂੰ ਪ੍ਰਸੰਨ ਕਰਨ ਦੀ ਕੋਸ਼ਿਸ਼ ਕਰਦਾ ਹੈ ਤੇ ਆਪਣੇ ਵਿਵਹਾਰ ਬਾਰੇ ਮਾਫੀਆਂ ਮੰਗਦਾ ਹੈ। ਕਵੀ ਕ੍ਰਿਸ਼ਨ ਦੇ ਮੂੰਹੋਂ

ਉਹਦੀ ਪ੍ਰੇਮਿਕਾ ਲਈ ਇਹ ਸ਼ਬਦ ਅਖਵਾ ਰਿਹਾ ਹੈ : "ਮੇਰੇ ਸਿਰ ਨੂੰ ਆਪਣੇ ਚਰਨਾਂ ਨਾਲ ਸ਼ਿੰਗਾਰ ਦਿਉ ਕਿਉਂ ਜੋ ਇਹ ਕਾਮਦੇਵਤਾ ਦੇ ਜ਼ਹਿਰ ਲਈ ਵਿਹੁਮਾਰ ਦੁਆਈ ਵਾਂਗ ਹਨ।" ਜਦੋਂ ਉਸਨੇ ਵਿਚਾਰ ਕੀਤਾ ਕਿ ਕਿਸੇ ਇਸਤ੍ਰੀ ਦਾ ਆਪਣੇ ਸੁਆਮੀ (ਦੇਵਤਾ) ਦੇ ਸਿਰ ਤੇ ਪੈਰ ਧਰਨਾ ਅਪਮਾਨਜਨਕ ਹੈ ਤਾਂ ਕਵੀ ਨੇ ਇਹ ਸੋਚ ਕੇ ਲਿਖਣਾ ਬੰਦ ਕਰ ਦਿੱਤਾ, ਇਸ਼ਨਾਨ ਕੀਤਾ ਤੇ ਫਿਰ ਉਸਨੇ ਨਾਇਕਾ ਤੇ ਨਾਇਕ ਦੀ ਪ੍ਰਸਪਰ ਸਥਿਤੀ ਦੇ ਵਧੇਰੇ ਅਨੁਰੂਪ ਉਸ ਵਾਕ ਨੂੰ ਬਦਲਣ ਦਾ ਸੰਕਲਪ ਕੀਤਾ। ਜੈਦੇਵ ਦੀ ਹੈਰਾਨੀ ਦੀ ਉਦੋਂ ਕੋਈ ਹੱਦ ਨਾ ਰਹੀ ਜਦੋਂ ਉਸਨੇ ਨਹਾ ਕੇ ਵਾਪਸ ਆਉਣ ਪਿੱਛੋਂ ਵੇਖਿਆ ਕਿ ਉਹ ਕਾਵਿ-ਪੰਕਤੀ ਉਸੇ ਤਰ੍ਹਾਂ ਲਿਖ ਕੇ ਪੂਰੀ ਕੀਤੀ ਜਾ ਚੁੱਕੀ ਹੈ ਜਿਵੇਂ ਉਸਨੇ ਮਨ ਵਿੱਚ ਸੋਚਿਆ ਸੀ । ਉਸਨੇ ਆਪਣੀ ਪਤਨੀ ਨੂੰ ਪੁੱਛਿਆ ਕਿ ਇਹ ਕਿਵੇਂ ਹੋ ਗਿਆ। ਉਸਨੇ ਉਸਨੂੰ ਦੱਸਿਆ ਕਿ 'ਤੁਸੀਂ ਆਪ ਹੀ ਮੁੜ ਕੇ ਆਏ ਸੀ ਤੇ ਪੰਕਤੀ ਲਿਖ ਕੇ ਫਿਰ ਚਲੇ ਗਏ ਸੀ।' ਇਸ ਤੇ ਜੈਦੇਵ ਨੂੰ ਗਿਆਨ ਹੋ ਗਿਆ ਕਿ ਇਹ ਪੰਕਤੀ ਕ੍ਰਿਸ਼ਨ ਆਪ ਲਿਖ ਗਿਆ ਹੈ ਤੇ ਇਸ ਤਰ੍ਹਾਂ ਉਹਦੀ ਰਚਨਾ ਨੂੰ ਉਸਨੇ ਪੁਨੀਤ ਬਣਾ ਦਿੱਤਾ ਹੈ। ਇਸ ਘਟਨਾ ਤੇ ਕਾਵਯ ਦੀ ਪ੍ਰਸਿੱਧੀ ਦੂਰ-ਦੂਰ ਫੈਲ ਗਈ ਤੇ ਜੈਦੇਵ ਨੂੰ ਉਹ ਕੀਰਤੀ ਪ੍ਰਾਪਤ ਹੋ ਗਈ ਜਿਸ ਦੀ ਉਸਨੂੰ ਸੱਚੀਂ ਹੀ ਅਭਿਲਾਸ਼ਾ ਸੀ। ਉਸ ਸਮੇਂ ਉੜੀਸਾ ਦਾ ਬਾਦਸ਼ਾਹ ਸਾਤਵਿਕ ਸੀ ਜੋ ਇੱਕ ਕਵੀ ਤੇ ਵਿਦਵਾਨ ਸੀ। ਉਸਨੇ ਵੀ ਰੱਬ ਸਬੱਧੀ ਆਪਣੀ ਕਾਵਿ-ਰਚਨਾ ਦਾ ਵਿਸ਼ਾ ਉਹੋ ਚੁਣਿਆ ਜੋ ਜੈਦੇਵ ਨੇ ਚੁਣਿਆ ਸੀ ਤੇ ਕਾਫੀ ਗੁਣਯੁਕਤ ਤੇ ਸ੍ਰੇਸ਼ਟ ਰਚਨਾ ਕੀਤੀ ਸੀ। ਉਸਨੇ ਬ੍ਰਾਹਮਣਾਂ ਨੂੰ ਉਸ ਦਾ ਉਤਾਰਾ ਕਰਨ ਤੇ ਉਹਦਾ ਪ੍ਰਸਾਰ ਕਰਨ ਦਾ ਨਿਰਦੇਸ਼ ਦਿੱਤਾ। ਇਸ ਦੇ ਉੱਤਰ ਵਿੱਚ ਉਹਨਾਂ ਨੇ ਰਾਜੇ ਨੂੰ ਜੈਦੇਵ ਦੀ ਕਾਵਿ-ਰਚਨਾ ਦਿਖਾਈ ਜਿਸ ਦਾ ਭਾਵ ਸੀ ਕਿ ਰਾਜੇ ਦੀ ਰਚਨਾ ਜੈਦੇਵ ਦੀ ਰਚਨਾ ਦੀ ਤੁਲਨਾ ਵਿੱਚ ਕੁਝ ਵੀ ਨਹੀਂ ਹੈ। ਇਹ ਤਾਂ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗੱਲ ਸੀ। ਰਾਜਾ ਆਪਣੇ ਘੁਮੰਡ ਵਿੱਚ ਬ੍ਰਾਹਮਣਾਂ ਦੀ ਆਲੋਚਨਾ ਸਹਿਣ ਨਾ ਕਰ ਸਕਿਆ ਤੇ ਉਸਨੇ ਆਪਣੀ ਰਾਜਧਾਨੀ ਦੇ ਮੰਦਰ ਵਿੱਚ ਦੋਵੇਂ ਕਾਵਿ-ਰਚਨਾਵਾਂ ਰਖਵਾ ਦਿੱਤੀਆਂ ਤੇ ਵਚਨ ਦਿੱਤਾ ਕਿ ਮੂਰਤੀ ਜਿਸਨੂੰ ਵੀ ਸ੍ਰੇਸ਼ਟ ਮੰਨੇਗੀ ਉਹ ਉਹਦੇ ਫੈਸਲੇ ਦਾ ਪਾਬੰਦ ਰਹੇਗਾ।

ਮੂਰਤੀ ਨੇ ਬਾਦਸ਼ਾਹ ਦੀ "ਗੀਤ ਗੋਵਿੰਦ" ਅਸਵੀਕਾਰ ਕਰ ਦਿੱਤੀ ਤੇ ਜੈਦੇਵ ਦੀ ਰਚਨਾ ਨੂੰ ਮਨ ਵਿੱਚ ਵਸਾ ਲਿਆ। ਇਸ ਤੇ ਰਾਜੇ ਨੇ ਬੜਾ ਅਪਮਾਨ ਮਹਿਸੂਸ ਕੀਤਾ ਤੇ ਸ਼ਰਮ ਤੇ ਈਰਖਾ ਦਾ ਮਾਰਿਆ ਡੁੱਬਣ ਤੁਰ ਪਿਆ। ਕਿਹਾ ਜਾਂਦਾ ਹੈ ਕਿ ਕ੍ਰਿਸ਼ਨ ਨੂੰ ਉਹਦੇ ਤੇ ਤਰਸ ਆ ਗਿਆ। ਉਸ ਨੇ ਰਾਜੇ ਨੂੰ ਦਰਸ਼ਨ ਦਿੱਤੇ ਤੇ ਕਿਹਾ ਕਿ ਇਸ ਤਰ੍ਹਾਂ ਜੀਵਨ ਦਾ ਅੰਤ ਕਰਨਾ ਬਿਰਥਾ ਤੇ ਮੂਰਖਤਾ ਭਰਿਆ ਹੈ। ਇਹ ਤਾਂ ਸਪਸ਼ਟ ਸੀ ਕਿ ਉਹਦੀ ਰਚਨਾ ਜੈਦੇਵ ਦੀ ਕਾਵਿ-ਰਚਨਾ ਦੇ ਗੁਣਾਂ ਦੇ ਟਾਕਰੇ ਦੀ ਨਹੀਂ ਸੀ ਪ੍ਰੰਤੂ ਰਾਜੇ ਦੀ ਨਿਰਾਸ਼ਤਾ ਦੂਰ ਕਰਨ ਲਈ ਕ੍ਰਿਸ਼ਨ ਨੇ ਆਦੇਸ਼ ਦਿੱਤਾ ਕਿ ਰਾਜੇ ਦੀ ਇੱਕ-ਇੱਕ ਕਾਵਿ-ਪੰਕਤੀ ਜੈਦੇਵ ਦੀ ਰਚਨਾ ਦੇ ਬਾਰ੍ਹਾਂ ਸਰਗਾਂ ਵਿੱਚ ਦਰਜ ਕਰ ਦਿੱਤੀ ਜਾਵੇ ਤੇ ਇਸ ਤਰ੍ਹਾਂ ਦੋਵੇਂ ਰਚਨਾਵਾਂ ਲੋਕਾਂ ਤੱਕ ਤੇ ਆਉਣ ਵਾਲੇ ਯੁਗਾਂ ਤੱਕ ਪਹੁੰਚ ਜਾਣਗੀਆਂ। ਇਸ ਤਰ੍ਹਾਂ ਹੀ ਕੀਤਾ ਗਿਆ।

ਗੀਤ ਗਵਿੰਦ ਬਾਰੇ ਲੋਕਾਂ ਦਾ ਕੀ ਮੱਤ ਸੀ, ਇਸ ਦਾ ਅੰਦਾਜ਼ਾ ਨਿਮਨ-ਪ੍ਰਸੰਗ ਤੋਂ ਲਾਇਆ ਜਾ ਸਕਦਾ ਹੈ। ਮਾਲੀ ਦੀ ਇੱਕ ਲੜਕੀ ਇੱਕ ਦਿਨ ਵੈਂਗਣ ਤੋੜਦੀ ਹੋਈ ਜੈਦੇਵ ਦੀ ਰਚਨਾ ਦੇ ਪੰਜਵੇਂ ਸਰਗ ਵਿੱਚੋਂ ਇਹ ਕਾਵਿ-ਪੰਕਤੀ ਬੜੇ ਚਾਅ ਨਾਲ ਗਾ ਰਹੀ ਸੀ :

*ਪਵਨ ਜਮਨਾ ਕਿਨਾਰੇ ਹੌਲੀ ਹੌਲੀ ਚਲ ਰਹੀ ਹੈ*
*ਜਦੋਂ ਕ੍ਰਿਸ਼ਨ ਝਾੜੀ ਵਿੱਚ ਉਹਦੀ ਉਡੀਕ ਕਰ ਰਿਹਾ ਹੈ।*

ਕਿਹਾ ਜਾਂਦਾ ਹੈ ਕਿ ਜਗਨਨਾਥ ਦੀ ਮੂਰਤੀ ਉਹਦਾ ਸੁਰੀਲਾ ਅਲਾਪ ਸੁਣ ਕੇ ਆਪਣਾ ਮਨ ਰਿਝਾਉਣ ਲਈ ਜਿਧਰ ਉਹ ਜਾਂਦੀ, ਪਿੱਛੇ ਹੀ ਤੁਰਦੀ ਗਈ। ਮੂਰਤੀ ਦੇ ਇੱਕ ਪਤਲੀ ਜਿਹੀ ਫਤੂਹੀ ਪਹਿਨੀ ਹੋਈ ਸੀ ਜੋ ਕੰਡਿਆਲੀਆਂ ਝਾੜੀਆਂ 'ਚ ਅੜ ਕੇ ਪਾਟ ਗਈ। ਜਦੋਂ ਰਾਜਾ ਪੂਜਾ ਕਰਨ ਗਿਆ ਤੇ ਮੂਰਤੀ ਦੇ ਵਸਤਰ ਦੀ ਹਾਲਤ ਵੇਖੀ ਤਾਂ ਉਹ ਬਹੁਤ ਹੈਰਾਨ ਹੋਇਆ ਤੇ ਪੁਜਾਰੀਆਂ ਤੋਂ ਇਸਦਾ ਕਾਰਨ ਪੁੱਛਿਆ। ਜੋ ਕੁਝ ਵਾਪਰਿਆ, ਉਸਦਾ ਪਤਾ ਜਦੋਂ ਰਾਜੇ ਨੂੰ ਲੱਗਾ ਤਾਂ ਉਹ ਜੈਦੇਵ ਦੀ ਪ੍ਰਤਿਭਾ ਦੀ ਉਤਕ੍ਰਿਸ਼ਟਤਾ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਹੋ ਗਿਆ ਤੇ ਉਸਨੇ ਐਲਾਨ ਕਰਵਾ ਦਿੱਤਾ ਕਿ "ਗੀਤ ਗੋਵਿੰਦ" ਦਾ ਪਾਠ ਸਾਫ ਤੇ ਪਵਿੱਤਰ ਥਾਂ ਤੇ ਕੀਤਾ ਜਾਵੇ ਕਿਉਂਕਿ ਜਗਨਨਾਥ (ਸੰਸਾਰ ਦਾ ਮਾਲਕ) ਆਪ ਹੀ ਉਹਦਾ ਪਾਠ ਸੁਣਨ ਆਉਂਦਾ ਹੈ।

ਸਿਰਫ ਹਿੰਦੂ ਹੀ ਨਹੀਂ ਸਗੋਂ ਸਭ ਧਰਮਾਂ ਦੇ ਲੋਕ ਉਹਦੀ ਰਚਨਾ ਨੇ ਮੋਹ ਲਏ ਸਨ। ਕਿਹਾ ਜਾਂਦਾ ਹੈ ਕਿ ਇੱਕ ਮੁਗਲ ਉਹਦੀ ਰਚਨਾ ਦੇ ਦੈਵੀ ਸਤਿਕਾਰ ਬਾਰੇ ਸੁਣ ਕੇ ਇਸਨੂੰ ਬੜੇ ਆਨੰਦ ਨਾਲ ਪੜ੍ਹਿਆ ਕਰਦਾ ਸੀ। ਇੱਕ ਦਿਨ ਜਦ ਉਹ ਕਾਵਿ-ਪੰਕਤੀਆਂ ਗਾਉਂਦਾ ਘੋੜੇ ਤੇ ਚੜ੍ਹਿਆ ਜਾ ਰਿਹਾ ਸੀ ਤਾਂ ਉਸਨੇ ਅਨੁਭਵ ਕੀਤਾ ਕਿ ਉਸ ਦਾ ਕ੍ਰਿਸ਼ਨ ਨਾਲ ਮਿਲਾਪ ਹੋ ਗਿਆ ਹੈ।

ਪੂਰਬੀ ਇਤਿਹਾਸਕਾਰ ਜੈਦੇਵ ਦੀ ਪ੍ਰਸੰਸਾ ਬੜੇ ਉਤਸ਼ਾਹ ਨਾਲ ਕਰਦੇ ਹਨ। ਉਹ ਦੂਸਰੇ ਸਭ ਕਵੀਆਂ ਦੀ ਤੁਲਨਾ ਛੋਟੇ-ਮੋਟੇ ਰਾਜਿਆਂ ਨਾਲ ਕਰਦੇ ਹਨ ਜਦੋਂ ਕਿ ਉਹਨਾਂ ਲਈ ਜੈਦੇਵ ਇੱਕ ਚੱਕਰਵਰਤੀ ਜਾਂ ਕਾਵਿ-ਜਗਤ ਦਾ ਅਧਿਰਾਜ ਹੈ। ਜਿਸ ਤਰ੍ਹਾਂ ਤਾਰੇ ਚੰਦ ਨੂੰ ਛੁਪਾ ਨਹੀਂ ਸਕਦੇ, ਉਡਾਰੀ ਮਾਰਨ ਵਿੱਚ ਉਕਾਬ ਨੂੰ ਕੋਈ ਪੰਛੀ ਪਿਛਾੜ ਨਹੀਂ ਸਕਦਾ ਤੇ ਜਿਵੇਂ ਇੰਦਰ ਦੇਵਤਿਆਂ ਵਿੱਚ ਸਭ ਤੋਂ ਵਧੀਕ ਆਕਰਸ਼ਿਤ ਕਰਦਾ ਹੈ ਤਿਵੇਂ ਹੀ ਜੈਦੇਵ ਦੀ ਪ੍ਰਸਿੱਧੀ ਸੰਸਾਰ ਵਿੱਚ ਪ੍ਰਗਟ ਤੇ ਪ੍ਰਮੁੱਖ ਹੈ। ਇਹ ਵੀ ਕਹਿਣਾ ਠੀਕ ਹੀ ਹੋਵੇਗਾ ਕਿ ਜੈਦੇਵ ਵੀ ਆਪਣੀ ਯੋਗਤਾ ਪ੍ਰਤੀ ਅਣਭਿੱਜ ਜਾਂ ਚੇਤਨਾ ਰਹਿਤ ਨਹੀਂ ਜਾਪਦਾ। "ਗੀਤ ਗੋਵਿੰਦ" ਦੇ ਅੰਤ ਤੇ ਉਹ ਲਿਖਦਾ ਹੈ, "ਸੰਗੀਤ ਦੇ ਅੰਦਾਜ਼ ਵਿੱਚ ਜੋ ਆਨੰਦਦਾਇਕ ਹੈ, ਜੋ ਸੁਆਦ ਪ੍ਰੇਮ-ਕਲਾ ਦੀ ਉੱਤਮਤਾ ਵਿੱਚ ਹੈ, ਉਹ ਸਿਆਣੇ ਤੇ ਖੁਸ਼ ਰਹਿਣ ਵਾਲੇ, ਜੈਦੇਵ ਦੇ ਗੀਤਾਂ 'ਚੋਂ ਗ੍ਰਹਿਣ ਕਰ ਸਕਦੇ ਹਨ।"

ਗੀਤ ਗੋਵਿੰਦ ਦੇ ਕਈ ਭਾਗਾਂ ਦੀ ਮਧੁਰਤਾ ਤੇ ਇੰਦਰੀ-ਭੋਗ ਦੇ ਬਾਵਜੂਦ ਵੀ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਜੈਦੇਵ ਨੇ ਇਸ ਕਾਵਯ ਨੂੰ ਇੱਕ ਜਟਿਲ ਧਾਰਮਕ ਪ੍ਰਤੀਕ ਦੇ ਤੌਰ ਤੇ ਚਿਤਵਿਆ ਸੀ। ਭਗਤ ਮਾਲ ਦੇ ਕਰਤਾ ਨੇ ਇਸੇ ਪੱਖ ਤੇ ਜ਼ੋਰ ਦੇ ਕੇ ਵਰਣਨ ਕੀਤਾ ਹੈ ਕਿ ਇਸ ਵਿਚਲੇ ਕਵੀ ਵੱਲੋਂ ਪੇਸ਼ ਕੀਤੇ ਪ੍ਰੇਮ-ਦ੍ਰਿਸ਼ ਤੇ ਅਲੰਕ੍ਰਿਤ ਸੁੰਦਰਤਾ ਨੂੰ

ਉਸ ਦ੍ਰਿਸ਼ਟੀ ਨਾਲ ਨਹੀਂ ਵੇਖਿਆ ਜਾਣਾ ਚਾਹੀਦਾ, ਜਿਵੇਂ ਮੰਦੇ ਝੁਕਾਵਾਂ ਤੇ ਵਿਚਾਰਾਂ ਵਾਲੇ ਲੋਕ ਜੋੜ ਕੇ ਵੇਖਦੇ ਹਨ। ਰਾਧਿਕਾ ਜੋ ਇਸਦੀ ਨਾਇਕਾ ਹੈ, ਉਹ ਪਵਿੱਤਰ ਤੇ ਦਿਵਯ ਬੁੱਧੀ ਹੈ। ਗੋਪੀਆਂ, ਜੋ ਕ੍ਰਿਸ਼ਨ ਨੂੰ ਰਾਧਿਕਾ ਪ੍ਰਤੀ ਵਫਾਦਾਰੀ ਤੋਂ ਹਟਾਉਂਦੀਆਂ ਹਨ, ਅਸਲ ਵਿੱਚ ਮਨੁੱਖ ਦੀਆਂ ਸੁੰਘਣ, ਵੇਖਣ, ਛੂਹਣ, ਚੱਖਣ ਤੇ ਸੁਣਨ ਵਾਲੀਆਂ ਇੰਦਰੀਆਂ ਹਨ। ਕ੍ਰਿਸ਼ਨ ਉਹਨਾਂ ਪਿੱਛੇ ਮਨੁੱਖੀ ਆਤਮਾ ਦੇ ਰੂਪ ਵਿੱਚ ਉਹਨਾਂ ਦੇ ਮਗਰ ਲੱਗਾ ਹੈ ਜੋ ਦੁਨਿਆਵੀ ਅਨੰਦ ਨਾਲ ਜੁੜੀਆਂ ਹਨ। ਕ੍ਰਿਸ਼ਨ ਦੀ ਰਾਧਿਕਾ (ਪਹਿਲੇ ਪ੍ਰੇਮ) ਵੱਲ ਵਾਪਸੀ ਪਸ਼ੇਮਾਨ ਪਾਪੀ ਦੀ ਪ੍ਰਮਾਤਮਾ ਵੱਲ ਵਾਪਸੀ ਹੈ ਜਿਸ ਨਾਲ ਸਵਰਗਾਂ ਵਿੱਚ ਖੇੜਾ ਆ ਜਾਂਦਾ ਹੈ।

ਕਾਵਯ ਸੰਪੂਰਨ ਕਰਨ ਪਿੱਛੋਂ ਜੈਦੇਵ ਬਿੰਦਰਾਬਨ ਤੇ ਜੈਪੁਰ ਦੀ ਯਾਤਰਾ ਤੇ ਚਲਾ ਗਿਆ। ਜੈਪੁਰ ਦੇ ਰਾਜੇ ਨੇ ਅਤਿ ਜ਼ਰੂਰੀ ਬੁਲਾਵਾ ਭੇਜਿਆ। ਇਹਨਾਂ ਥਾਵਾਂ ਦੀ ਯਾਤਰਾ ਤੇ ਕਿਹਾ ਜਾਂਦਾ ਹੈ ਕਿ ਉਸਨੂੰ ਇੱਕ ਠੱਗਾਂ ਦੀ ਟੋਲੀ ਮਿਲੀ। ਉਹਨਾਂ ਦੀ ਉਹਦੇ ਨਾਲ ਸਫਰ ਤੇ ਜਾਣ ਦੀ ਉਤਸੁਕਤਾ ਭਰੀ ਪੇਸ਼ਕਸ਼ ਤੋਂ ਉਹ ਸਮਝ ਗਿਆ ਕਿ ਉਹ ਕੌਣ ਸਨ। ਬਿਨਾਂ ਹੀਲ ਹੁਜਤ ਕੀਤਿਆਂ ਉਸਨੇ ਆਪਣੇ ਬਟੂਏ 'ਚੋਂ ਸਾਰੇ ਰੁਪੈ ਪੈਸੇ ਤੇ ਕੀਮਤੀ ਸਾਮਾਨ, ਜੋ ਉਸ ਪਾਸ ਸੀ, ਇਹ ਦਲੀਲ ਦਿੰਦਿਆਂ ਫੜਾ ਦਿੱਤੇ ਕਿ "ਧਨ ਦੌਲਤ ਪਾਪਾਂ ਦਾ ਮੂਲ ਹੈ, ਬਹੁਤਾ ਪੇਟੂ ਹੋਣ ਨਾਲ ਵੀ ਰੋਗ ਪੈਦਾ ਹੁੰਦੇ ਹਨ ਤੇ ਦੁਨੀਆਂ ਦਾ ਮੋਹ ਵੀ ਦੁਖਦਾਈ ਹੈ, ਸੋ ਇਸ ਲਈ ਇਹਨਾਂ ਤਿੰਨਾਂ ਦਾ ਤਿਆਗ ਉੱਚਿਤ ਹੈ।"

ਠੱਗਾਂ ਨੂੰ ਝੱਟ ਹੀ ਉਸ ਤੇ ਸ਼ੱਕ ਹੋ ਗਿਆ। ਨਾ ਤਾਂ ਉਹਨਾਂ ਨੂੰ ਬਿਨਾਂ ਬਖੇੜਿਆਂ ਦੇ ਕਿਸੇ ਤੋਂ ਧਨ ਪ੍ਰਾਪਤ ਕਰਨ ਦੀ ਆਦਤ ਸੀ ਤੇ ਨਾ ਹੀ ਕਦੇ ਉਨ੍ਹਾਂ ਨੂੰ ਬੇਨਤੀ ਕੀਤਿਆਂ ਕਦੇ ਕੁਝ ਮਿਲਿਆ ਸੀ। ਉਹਨਾਂ ਨੂੰ ਨਿਸ਼ਚਾ ਹੋ ਗਿਆ ਹੈ ਕਿ ਉਹਨਾਂ ਨੂੰ ਸ਼ਹਿਰ ਪਹੁੰਚਣ ਮਗਰੋਂ ਗ੍ਰਿਫਤਾਰ ਕਰਵਾ ਦੇਣ ਲਈ ਹੀ ਉਸਨੇ ਇਹ ਵਿਉਂਤ ਬਣਾਈ ਹੈ। ਉਹਨਾਂ 'ਚੋਂ ਇੱਕ ਨੇ ਉਸਨੂੰ ਮਾਰ ਦੇਣ ਦੀ ਤਜਵੀਜ਼ ਰੱਖੀ ਤੇ ਇੱਕ ਹੋਰ ਨੇ ਕਿਹਾ ਕਿ ਐਵੇਂ ਫਾਲਤੂ ਕਾਰਜ ਹੈ। ਉਹਨਾਂ ਨੂੰ ਉਹਦਾ ਧੰਨ ਚਾਹੀਦਾ ਸੀ ਜੋ ਉਹਨਾਂ ਨੇ ਪ੍ਰਾਪਤ ਕਰ ਲਿਆ ਹੈ। ਅੰਤ ਇਹ ਨਿਰਣਾ ਕੀਤਾ ਗਿਆ ਕਿ ਉਹ ਉਹਦੇ ਹੱਥ ਵੱਢ ਕੇ ਉਸਨੂੰ ਹਨੇਰੇ ਡੂੰਘੇ ਖੂਹ ਵਿੱਚ ਸੁੱਟ ਦੇਣ ਤੇ ਫਿਰ ਇਸੇ ਤਰ੍ਹਾਂ ਹੀ ਕੀਤਾ ਗਿਆ। ਕਿਹਾ ਜਾਂਦਾ ਹੈ ਕਿ ਜੈਦੇਵ ਨੇ ਇਹ ਸਲੂਕ ਚੁੱਪ ਚਾਪ ਸਹਿਣ ਕਰ ਲਿਆ ਜਿਵੇਂ ਉਹਦੀ ਤਕਦੀਰ ਵਿੱਚ ਲਿਖਿਆ ਸੀ ਤੇ ਆਪ ਉਹ ਪ੍ਰਭੂ ਦੇ ਧਿਆਨ ਵਿੱਚ ਮਗਨ ਹੋ ਉਹਦਾ ਜਾਪ ਕਰਨ ਲੱਗ ਪਿਆ।

ਇਹ ਮੌਕਾ ਮੇਲ ਸਮਝੋ ਕਿ ਉਤਕਲ ਦਾ ਰਾਜਾ ਕਰੌਂਚ ਉਸ ਰਸਤੇ ਲੰਘਿਆ ਤੇ ਇਹ ਸੁਣ ਕੇ ਕਿ ਜੈਦੇਵ ਖੂਹ ਵਿੱਚ ਹੈ, ਉਸਨੂੰ ਬਾਹਰ ਕਢਵਾ ਲਿਆ। ਜੈਦੇਵ ਦੇ ਮਨ ਵਿੱਚ ਆਪਣੇ ਜ਼ਖ਼ਮਾਂ ਤੇ ਸੱਟਾਂ ਪ੍ਰਤੀ ਬਦਲੇ ਦੀ ਕੋਈ ਭਾਵਨਾ ਨਹੀਂ ਸੀ ਤੇ ਜਦੋਂ ਬਾਦਸ਼ਾਹ ਨੇ ਉਸਨੂੰ ਉਹਦੇ ਅੰਗ-ਭੰਗ ਬਾਰੇ ਪੁੱਛਿਆ ਤਾਂ ਉਸਨੇ ਕਿਹਾ ਕਿ ਉਹ ਇਵੇਂ ਹੀ ਪੈਦਾ ਹੋਇਆ ਸੀ। ਰਾਜੇ ਨੂੰ ਨਿਸ਼ਚਾ ਹੋ ਗਿਆ ਕਿ ਉਹ ਇੱਕ ਸੰਤ ਹੈ ਤੇ ਅਜਿਹੇ ਵਿਅਕਤੀ ਦੇ ਦਰਸ਼ਨ ਹੋਣ ਕਰਕੇ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਣ ਲੱਗਾ। ਰਾਜਾ ਉਸਨੂੰ ਆਪਣੀ ਰਾਜਧਾਨੀ ਲੈ ਗਿਆ ਜਿੱਥੇ ਉਸਨੂੰ ਪੂਰਾ ਮਾਨ-ਸਤਿਕਾਰ ਦਿੱਤਾ ਗਿਆ ਤੇ ਰਹਿਣ ਲਈ ਵੱਖਰਾ ਘਰ ਦੇ ਦਿੱਤਾ ਗਿਆ। ਇਸ ਉਪਰੰਤ ਉਹਦੇ ਭੋਜਨ ਤੇ ਹਰ ਸੁੱਖ

ਆਰਾਮ ਦੀ ਵਸਤੂ ਦਾ ਪ੍ਰਬੰਧ ਵੀ ਕੀਤਾ ਗਿਆ। ਬਾਦਸ਼ਾਹ ਨੇ ਉਸਦਾ ਸੇਵਕ ਬਣਨ ਦੀ ਪੇਸ਼ਕਸ਼ ਕੀਤੀ ਤੇ ਦੋਵੇਂ ਹੱਥ ਜੋੜ ਕੇ ਪੂਰਬੀ ਲੋਕਾਂ ਦੇ ਬੇਨਤੀ ਕਰਨ ਦੇ ਅੰਦਾਜ਼ ਵਿੱਚ ਜੈਦੇਵ ਨੂੰ ਕਿਹਾ ਕਿ ਉਹ ਹੁਕਮ ਦੇਵੇ ਕਿ ਉਹ ਕੀ ਸੇਵਾ ਕਰ ਸਕਦਾ ਹੈ। ਜੈਦੇਵ ਨੇ ਇਹੋ ਬੇਨਤੀ ਕੀਤੀ ਕਿ ਰਾਜਾ ਉਹਦੀ ਸੇਵਾ ਕਰਨ ਦੀ ਥਾਂ ਸੰਤਾਂ ਸਾਧੂਆਂ ਦੀ ਸੇਵਾ ਕਰੇ। ਰਾਜੇ ਨੇ ਖੁਸ਼ੀ ਭਰੇ ਵਿਸ਼ਵਾਸ ਤੇ ਸੱਚੇ ਦਿਲੋਂ ਉਹਦੀ ਆਗਿਆ ਦੀ ਪਾਲਣਾ ਕੀਤੀ ਤੇ ਜੋ ਵੀ ਸਾਧੂ ਉਹਦੇ ਦਰ ਤੇ ਆਉਂਦੇ ਉਹਨਾਂ ਦੀ ਨੌਕਰਾਂ-ਚਾਕਰਾਂ ਵਾਂਗ ਸੇਵਾ ਕਰਦਾ, ਸੰਤਾਂ ਦੇ ਪੈਰ ਧੋਂਦਾ, ਪ੍ਰਸ਼ਾਦਾ ਛਕਾਉਂਦਾ ਤੇ ਉਹਨਾਂ ਦੇ ਅੱਗੇ ਪਿੱਛੇ ਸਤਿਕਾਰ ਨਾਲ ਫਿਰਦਾ ਰਹਿੰਦਾ। ਇਸ ਤੱਥ ਦਾ ਬਾਹਰ ਵੀ ਪਤਾ ਲੱਗ ਗਿਆ ਕਿ ਬਾਦਸ਼ਾਹ ਇਸ ਤਰ੍ਹਾਂ ਦੀ ਸੇਵਾ ਕਰ ਰਿਹਾ ਹੈ ਤੇ ਹੋਰਨਾਂ ਵਾਂਗ ਠੱਗਾਂ ਨੇ ਵੀ ਇਸ ਬਾਰੇ ਸੁਣ ਲਿਆ। ਉਹਨਾਂ ਨੇ ਸਾਧੂਆਂ ਦਾ ਭੇਸ ਧਾਰ ਲਿਆ ਤੇ ਬਾਦਸ਼ਾਹ ਦੇ ਦਰਵਾਜ਼ੇ ਤੇ ਪਹੁੰਚ ਗਏ। ਇਸ ਤਰ੍ਹਾਂ ਉਹਨਾਂ ਦੀ ਜੈਦੇਵ ਨਾਲ ਵੀ ਭੇਂਟ ਹੋ ਗਈ। ਉਸਨੇ ਠੱਗਾਂ ਨੂੰ ਪਛਾਣ ਲਿਆ ਤੇ ਰਾਜੇ ਨੂੰ ਕਿਹਾ ਕਿ ਉਹ ਉਹਦੇ ਭਰਾ ਹਨ ਤੇ ਪਵਿੱਤਰ ਵਿਅਕਤੀ ਹਨ। ਉਸਨੇ ਕਿਹਾ ਕਿ ਰਾਜਾ ਖੁਸ਼ਕਿਸਮਤ ਹੈ ਜਿਸਨੇ ਉਹਨਾਂ ਦੇ ਦਰਸ਼ਨ ਕਰ ਲਏ ਹਨ ਤੇ ਉਸਨੂੰ ਚਾਹੀਦਾ ਹੈ ਕਿ ਉਹ ਉਹਨਾਂ ਦੀ ਪੂਰੀ ਸ਼ਰਧਾ ਨਾਲ ਸੇਵਾ ਕਰੇ ਤੇ ਉਹਨਾਂ ਦੇ ਰਹਿਣ ਦਾ ਪ੍ਰਬੰਧ ਕਰੇ। ਰਾਜਾ ਉਹਨਾਂ ਨੂੰ ਆਪਣੇ ਮਹਿਲਾਂ ਵਿੱਚ ਲੈ ਗਿਆ ਤੇ ਪੂਰਬੀ ਸ਼ਿਸ਼ਟਾਚਾਰ ਤੇ ਅਤਿਥੀ-ਸਨਮਾਨ ਅਨੁਸਾਰ ਹਰ ਤਰ੍ਹਾਂ ਖੁਲ੍ਹੇ ਮਨ ਨਾਲ ਆਦਰ-ਮਾਨ ਦਿੱਤਾ।

ਪ੍ਰੰਤੂ ਠੱਗਾਂ ਨੇ ਵੀ ਜੈਦੇਵ ਨੂੰ ਪਛਾਣ ਲਿਆ ਸੀ ਤੇ ਉਹ ਆਪਣੀ ਸਲਾਮਤੀ ਲਈ ਚਿੰਤਤ ਹੋਕੇ ਰਾਜੇ ਤੋਂ ਜਾਣ ਦੀ ਆਗਿਆ ਮੰਗਣ ਲੱਗੇ। ਉਹਨਾਂ ਨੂੰ ਆਖੀਰ ਵਿਦਾ ਕਰ ਦਿੱਤਾ ਗਿਆ ਤੇ ਜੈਦੇਵ ਨੇ ਉਹਨਾਂ ਨੂੰ ਬਹੁਤ ਸਾਰਾ ਧਨ ਤੇ ਰੱਖਿਆ ਲਈ ਸੈਨਿਕਾਂ ਦਾ ਦਸਤਾ ਨਾਲ ਭੇਜਿਆ। ਰਾਹ ਵਿੱਚ ਸਿਪਾਹੀਆਂ ਨੇ ਆਪਣੇ ਕੋਲ ਸੌਂਪੇ ਹੋਏ ਵਿਅਕਤੀਆਂ ਨਾਲ ਗੱਲਬਾਤ ਕੀਤੀ। ਉਹਨਾਂ ਨੇ ਕਿਹਾ ਕਿ ਪਹਿਲਾਂ ਉਹਨਾਂ ਨੇ ਕਦੀ ਰਾਜੇ ਵੱਲੋਂ ਪ੍ਰਾਹੁਣਿਆਂ ਨਾਲ ਇਸ ਤਰ੍ਹਾਂ ਦਾ ਦਿਲੋਂ ਖੁਸ਼ ਹੋ ਕੇ ਪਿਆਰ ਭਰਿਆ ਸਲੂਕ ਹੁੰਦਾ ਨਹੀਂ ਵੇਖਿਆ। ਉਹਨਾਂ ਨੇ ਇਹ ਵੀ ਪੁੱਛਿਆ ਕਿ ਜੈਦੇਵ ਨਾਲ ਉਹਨਾਂ ਦਾ ਕੀ ਰਿਸ਼ਤਾ ਹੈ। ਠੱਗਾਂ ਨੇ ਉੱਤਰ ਦਿੱਤਾ, "ਅਸੀਂ ਕੀ ਕਹੀਏ ? ਕਹਿਣ ਲਈ ਇਹ ਚੰਗੀ ਗੱਲ ਵੀ ਨਹੀਂ।" ਸਿਪਾਹੀਆਂ ਨੇ ਵਚਨ ਦਿੱਤਾ ਕਿ ਉਹ ਪੂਰਾ ਭੇਤ ਰੱਖਣਗੇ। ਠੱਗਾਂ ਨੇ ਫਿਰ ਆਪਣੇ ਲੰਬੇ ਅਨੁਭਵ ਦੇ ਆਸਰੇ ਮਨ-ਘੜਤ ਕਹਾਣੀ, ਆਪਣੀ ਕਲਪਨਾ ਸ਼ਕਤੀ ਨਾਲ ਸੁਣਾਉਣੀ ਸ਼ੁਰੂ ਕਰ ਦਿੱਤੀ। ਉਹਨਾਂ ਕਿਹਾ ਕਿ ਜੈਦੇਵ ਤੇ ਉਹ ਬਾਦਸ਼ਾਹ ਦੇ ਨੌਕਰ ਹੁੰਦੇ ਸਨ। ਕਿਸੇ ਅਪਰਾਧ ਕਾਰਨ ਜੈਦੇਵ ਨੂੰ ਬਾਦਸ਼ਾਹ ਨੇ ਮੌਤ ਦੀ ਸਜ਼ਾ ਸੁਣਾਈ ਤੇ ਉਹਨਾਂ ਨੂੰ ਉਹਦੇ ਕਾਤਲ ਨਿਯੁਕਤ ਕਰ ਦਿੱਤਾ ਗਿਆ ਪਰ ਉਹਨਾਂ ਨੇ ਸਿਰਫ ਉਹਦੇ ਹੱਥ ਕੱਟੇ ਤੇ ਉਹਦੀ ਜਾਨ ਬਚਾ ਦਿੱਤੀ। ਉਸ ਉਪਕਾਰ ਦੇ ਅਹਿਸਾਨ ਬਦਲੇ ਜੈਦੇਵ ਨੇ ਬਾਦਸ਼ਾਹ ਨੂੰ ਉਹਨਾਂ ਦਾ ਇਤਨਾ ਖਿਆਲ ਰੱਖਣ ਲਈ ਪ੍ਰੇਰਿਆ। ਕਿਹਾ ਜਾਂਦਾ ਹੈ ਕਿ ਪ੍ਰਭੂ ਆਪਣੇ ਭਗਤਾਂ ਪ੍ਰਤੀ ਮਨਘੜਤ ਝੂਠੇ ਦੋਸ਼ ਸਹਿਣ ਨਹੀਂ ਕਰ ਸਕਦਾ। ਠੱਗਾਂ ਦੇ ਪੈਰਾਂ ਥੱਲਿਉਂ ਜ਼ਮੀਨ ਫਟ ਗਈ ਤੇ ਉਹ ਨਰਕ ਕੁੰਡ ਵਿੱਚ ਜਾ ਪਏ।

ਸੈਨਿਕ ਹੈਰਾਨੀ ਵਿੱਚ ਜੈਦੇਵ ਕੋਲ ਵਾਪਸ ਆਏ ਤੇ ਜੋ ਕੁਝ ਵਾਪਰਿਆ ਸੀ ਉਹ ਕਹਿ ਸੁਣਾਇਆ। ਉਹ ਠੱਗਾਂ ਤੇ ਤਰਸ ਖਾ ਕੇ ਕੰਬਣ ਲੱਗਾ ਤੇ ਅਜਿਹਾ ਸੰਕੇਤ ਕੀਤਾ ਜਿਵੇਂ ਉਹ ਹੱਥ ਮਲ ਰਿਹਾ ਹੋਵੇ—ਪੂਰਬ ਵਿੱਚ ਇਹ ਪਛਤਾਵੇ ਦੀ ਮੁਦਰਾ ਦਾ ਭਾਵ ਪ੍ਰਗਟ ਕਰਦਾ ਹੈ। ਕਿਹਾ ਜਾਂਦਾ ਹੈ ਕਿ ਇਸ ਪਿੱਛੋਂ ਜੈਦੇਵ ਦੇ ਨਵੇਂ ਹੱਥ ਆ ਗਏ। ਸੈਨਿਕਾਂ ਨੇ ਜਾ ਕੇ ਬਾਦਸ਼ਾਹ ਨੂੰ ਉਹ ਦੋਵੇਂ ਕਰਾਮਾਤਾਂ ਦੱਸੀਆਂ, ਜੋ ਉਹਨਾਂ ਵੇਖੀਆਂ ਸਨ। ਰਾਜਾ ਜੈਦੇਵ ਪਾਸ ਗਿਆ ਤੇ ਉਹ ਉਸ ਅੱਗੇ ਡੰਡੌਤ ਕਰਨ ਲਈ ਲੇਟ ਗਿਆ ਜੋ ਸੰਤਾਂ ਅੱਗੇ ਉਚਿਤ ਤੇ ਜ਼ਰੂਰੀ ਹੈ। ਉਸਨੇ ਜੈਦੇਵ ਨੂੰ ਬੇਨਤੀ ਕੀਤੀ ਕਿ ਉਹ ਘਟਨਾਵਾਂ ਦੇ ਵਾਪਰਨ ਬਾਰੇ ਖੋਹਲ ਕੇ ਵਿਆਖਿਆ ਕਰੇ। ਬਹੁਤ ਸਮਾਂ ਤਾਂ ਸੰਤ ਇਨਕਾਰ ਕਰਦਾ ਰਿਹਾ, ਪਰ ਜਦੋਂ ਰਾਜੇ ਨੇ ਬਹੁਤ ਹੀ ਜ਼ੋਰ ਦਿੱਤਾ ਤਾਂ ਸਭ ਹਾਲਾਤ ਦਾ ਪੂਰਾ ਬਿਰਤਾਂਤ ਕਹਿ ਸੁਣਾਇਆ। ਜੈਦੇਵ ਵਿੱਚ ਰਾਜੇ ਦੀ ਸ਼ਰਧਾ ਤੇ ਵਿਸ਼ਵਾਸ ਸਭ ਸੀਮਾ ਪਾਰ ਕਰ ਗਿਆ ਸੀ ਤੇ ਉਹ ਸਮਝ ਗਿਆ ਕਿ ਸਾਧੂ ਦੇ ਭੇਸ ਵਿੱਚ ਉਹਦੇ ਸਾਹਮਣੇ ਜੋ ਵਿਅਕਤੀ ਹੈ ਉਹ ਰੱਬੀ ਅਵਤਾਰ ਹੈ। ਇਹ ਸਾਧੂਆਂ ਦਾ ਸੁਭਾਅ ਹੀ ਹੈ ਕਿ ਉਹ ਬੁਰਾਈ ਦਾ ਬਦਲਾ ਚੰਗਿਆਈ ਨਾਲ ਦਿੰਦੇ ਹਨ ਜਿਵੇਂ ਭੈੜੇ ਆਦਮੀ ਚੰਗਿਆਈ ਦਾ ਸਿਲਾ ਬੁਰਾਈ ਕਰਕੇ ਦਿੰਦੇ ਹਨ, ਇਸ ਤੋਂ ਹੀ ਬਾਦਸ਼ਾਹ ਨੇ ਨਤੀਜਾ ਕੱਢਿਆ ਕਿ ਜੈਦੇਵ ਦਾ ਮੁਆਫੀ ਦੇਣ ਵਾਲਾ ਵਿਵਹਾਰ ਉਸੇ ਹੀ ਸੁਭਾਅ ਅਨੁਸਾਰ ਹੈ।

ਜੈਦੇਵ ਨੂੰ ਹੁਣ ਘਰ ਦੀ ਯਾਦ ਸਤਾਉਣ ਲੱਗੀ ਤੇ ਉਸਨੇ ਬਾਦਸ਼ਾਹ ਨੂੰ ਆਪਣੇ ਚਲੇ ਜਾਣ ਦਾ ਇਰਾਦਾ ਦੱਸ ਦਿੱਤਾ। ਰਾਜੇ ਨੇ ਸੰਤ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਬੇਨਤੀ ਕੀਤੀ ਕਿ ਉਹਨਾਂ ਦੇ ਚਰਨ ਪਾਉਣ ਨਾਲ ਉਹਦਾ ਮੁਲਕ ਧਰਮੀ ਤੇ ਪ੍ਰਭੂ-ਭਗਤ ਬਣ ਗਿਆ ਹੈ। ਜੇ ਸੰਤ ਚਲੇ ਗਏ ਤਾਂ ਉਹਦੀ ਪਰਜਾ ਦੀ ਸ਼ਰਧਾ ਸਮਾਪਤ ਹੋ ਜਾਵੇਗੀ। ਇਸ ਲਈ ਰਾਜੇ ਨੇ ਬੇਨਤੀ ਕੀਤੀ ਕਿ ਉਹ ਆਪਣੀ ਵਿਦਾਇਗੀ ਮੁਲਤਵੀ ਕਰ ਦੇਵੇ। ਜੈਦੇਵ ਨੂੰ ਰਹਿਣ ਲਈ ਹੋਰ ਪ੍ਰੇਰਿਤ ਕਰਨ ਲਈ ਰਾਜਾ ਆਪ ਜਾ ਕੇ ਪਦਮਾਵਤੀ ਨੂੰ ਲੈ ਆਇਆ ਤਾਂ ਜੋ ਸੰਤ ਪੂਰਨ ਖੁਸ਼ੀ ਵਿੱਚ ਆਪਣਾ ਦੂਰ ਦੇਸ਼ ਭੁੱਲ ਕੇ ਉੱਥੇ ਰਹਿ ਸਕੇ। ਪਦਮਾਵਤੀ ਨੂੰ ਸ਼ਾਹੀ ਮਹਿਲ ਵਿੱਚ ਗੱਦੀ ਉਪਰ ਬਿਠਾਇਆ ਗਿਆ ਤੇ ਰਾਣੀ ਨੂੰ ਉਸਦੇ ਸਭ ਨਿੱਕੇ ਮੋਟੇ ਕੰਮ ਕਰਨ ਲਈ ਸਖਤ ਹੁਕਮ ਦੇ ਦਿੱਤੇ ਗਏ।

ਪਦਮਾਵਤੀ ਦੇ ਦਰਬਾਰ 'ਚ ਰਹਿਣ ਸਮੇਂ ਰਾਣੀ ਦਾ ਭਰਾ ਮਰ ਗਿਆ ਤੇ ਉਹਦੀ ਪਤਨੀ ਨੂੰ ਚਿਤਾ ਤੇ ਉਹਦੇ ਪਤੀ ਨਾਲ ਜਲਾ ਦਿੱਤਾ ਗਿਆ। ਇੱਕ ਦਿਨ ਜਦੋਂ ਰਾਣੀ ਆਪਣੀ ਭਰਜਾਈ ਦੇ ਅਦਭੁਤ ਪ੍ਰੇਮ ਦੀ ਫੜ ਮਾਰ ਰਹੀ ਸੀ ਤਾਂ ਪਦਮਾਵਤੀ ਮੁਸਕਰਾਈ। ਜਦੋਂ ਉਸ ਤੋਂ ਕਾਰਨ ਪੁੱਛਿਆ ਗਿਆ ਤਾਂ ਉਸ ਕਿਹਾ, "ਪਤੀ ਦੀ ਲੋਥ ਨਾਲ ਸੜ ਮਰਨਾ (ਸਤੀ ਹੋਣਾ) ਮੁਹੱਬਤ ਦੀ ਸਿਖਰਲੀ ਚੋਟੀ ਤੋਂ ਬਹੁਤ ਨੀਵਾਂ ਕਾਰਜ ਹੈ।' ਰਾਣੀ ਨੇ ਉੱਤਰ ਵਿੱਚ ਕਿਹਾ, "ਵਰਤਮਾਨ ਯੁੱਗ 'ਚ ਤੂੰ ਹੀ ਇੱਕੋ ਇੱਕ ਸਤੀ ਹੈਂ। 'ਸਤੀ' ਸ਼ਬਦ ਭਗਤ ਮਾਲ ਦੇ ਲੇਖਕ ਨੇ ਪ੍ਰੀਭਾਸ਼ਿਤ ਕੀਤਾ ਹੈ ਜਿਸਦਾ ਭਾਵ ਇੱਕ ਅਜਿਹੀ ਇਸਤਰੀ ਤੋਂ ਹੈ ਜੋ ਆਪਣੇ ਪਤੀ ਨੂੰ ਦੇਵਤਾ ਸਮਝਦੀ ਹੈ ਤੇ ਹੋਰ ਕਿਸੇ ਦੇਵਤੇ ਨਾਲ ਕੋਈ ਸੰਬੰਧ ਨਹੀਂ ਰੱਖਦੀ।' ਦੰਪਤੀ ਪ੍ਰੇਮ ਦੀ ਅਪਹੁੰਚ ਸਿਖਰ, ਨੂੰ ਰਾਣੀ ਸਮਝਣ ਤੋਂ ਅਸਮਰਥ ਸੀ, ਜੋ ਪਦਮਾਵਤੀ ਅਨੁਸਾਰ ਹੀ ਸਿਰਫ ਪ੍ਰਸੰਸਾਯੋਗ ਸੀ। ਰਾਣੀ ਨੇ ਪਹਿਲਾ ਮੌਕਾ ਆਉਣ ਤੇ ਪਦਮਾਵਤੀ ਦੀ ਪਰਖ ਕਰਨ ਦਾ ਨਿਸ਼ਚਾ ਕਰ ਲਿਆ।

ਇੱਕ ਦਿਨ ਜੈਦੇਵ ਘਰੋਂ ਬਾਹਰ ਗਿਆ ਸੀ। ਰਾਣੀ ਨੇ ਇੱਕ ਨੌਕਰਾਣੀ ਨਾਲ ਇਹ ਵਿਉਂਤ ਘੜੀ ਕਿ ਉਹ ਬਣਾਵਟੀ ਕਾਹਲ ਵਿੱਚ ਉਸ ਪਾਸ ਆਵੇ ਜਦੋਂ ਉਹ ਪਦਮਾਵਤੀ ਕੋਲ ਬੈਠੀ ਹੋਵੇ ਤੇ ਪਦਮਾਵਤੀ ਨੂੰ ਜਾਕੇ ਦੱਸੇ ਕਿ ਸ਼ੇਰ ਨੇ ਜੈਦੇਵ ਤੇ ਜੰਗਲ ਵਿੱਚ ਹਮਲਾ ਕਰ ਕੇ ਉਸਨੂੰ ਮਾਰ ਦਿੱਤਾ ਹੈ। ਜਦੋਂ ਨੌਕਰਾਣੀ ਉੱਥੇ ਆਈ ਜਿਥੇ ਉਹ ਬੈਠੀਆਂ ਸਨ ਤੇ ਉਸਨੇ ਸਿਖਾਈ ਹੋਈ ਕਹਾਣੀ ਇਨ-ਬਿਨ ਦੁਹਰਾ ਦਿੱਤੀ ਤਾਂ ਪਦਮਾਵਤੀ ਮੂਰਛਿਤ ਹੋ ਗਈ ਤੇ ਬੇਜਾਨ ਹੋ ਧਰਤੀ ਤੇ ਡਿੱਗ ਪਈ।

ਰਾਣੀ ਜੋ ਇਸ ਮੁਸੀਬਤ ਦੀ ਜ਼ਿੰਮੇਵਾਰ ਸੀ, ਉਹਦਾ ਰੰਗ ਪੀਲਾ ਪੈ ਗਿਆ ਤੇ ਘਟਨਾ ਦੇ ਆਸ਼ਾ-ਵਿਪਰੀਤ ਮੋੜ ਤੇ ਪ੍ਰੇਸ਼ਾਨ ਹੋ ਉਠੀ। ਰਾਜੇ ਨੇ ਜਦੋਂ ਘਟਨਾ ਬਾਰੇ ਸੁਣਿਆ ਤਾਂ ਉਸਨੇ ਰਾਣੀ ਨੂੰ ਬਹੁਤ ਝਿੜਕਿਆ। ਉਹਦੇ ਲਈ ਜਿਉਂਦੇ ਰਹਿਣਾ ਦੁਖਾਵਾਂ ਹੋ ਗਿਆ ਤੇ ਉਸਨੇ ਚਿਤਾ ਤੇ ਸੜ ਮਰਨ ਦੀ ਤਿਆਰੀ ਕਰ ਲਈ ਜੋ ਉਸਨੇ ਬਣਾਈ ਹੋਈ ਸੀ। ਜਦੋਂ ਸਭ ਹਾਲਾਤ ਜੈਦੇਵ ਨੂੰ ਦੱਸੇ ਗਏ ਤਾਂ ਉਹ ਠੀਕ ਮੌਕੇ ਤੇ ਰਾਣੀ ਦੇ ਸੜ ਮਰਨ ਤੋਂ ਪਹਿਲਾਂ ਪਹੁੰਚ ਗਿਆ ਤੇ ਮ੍ਰਿਤਕ ਪਦਮਾਵਤੀ ਦੇ ਨੇੜੇ ਜਾ ਕੇ ਆਪਣੀਆਂ ਪ੍ਰਸਿੱਧ ਅਸ਼ਟਪਦੀਆਂ ਦਾ ਗਾਇਣ ਕੀਤਾ। ਕਿਹਾ ਜਾਂਦਾ ਹੈ ਕਿ ਸਭ ਦੀ ਹੈਰਾਨੀ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ ਜਦੋਂ ਪਦਮਾਵਤੀ ਜ਼ਿੰਦਾ ਹੋ ਗਈ ਤੇ ਆਪਣੇ ਪਤੀ ਨਾਲ ਮਿਲ ਕੇ ਗਾਉਣ ਲੱਗੀ।

ਇਸ ਸਮੇਂ ਤੱਕ ਜੈਦੇਵ ਤੇ ਉਹਦੀ ਪਤਨੀ ਨੂੰ ਸ਼ਾਹੀ ਜੀਵਨ ਦਾ ਬਹੁਤ ਅਨੁਭਵ ਹੋ ਗਿਆ ਸੀ। ਉਹਨਾਂ ਨੇ ਖੁਸ਼ੀ-ਖੁਸ਼ੀ ਸਭ ਠਾਠ-ਬਾਠ ਤਿਆਗ ਦਿੱਤੇ ਤੇ ਆਪਣੇ ਗਰੀਬੜੇ ਘਰ ਕੇਂਦਲੀ ਮੁੜ ਗਏ ਜਿੱਥੇ ਉਹ ਸੰਤਾਂ ਸਾਧੂਆਂ ਦੀ ਸੰਗਤ ਦਾ ਆਨੰਦ ਮਾਣਦੇ ਰਹੇ ਤੇ ਆਪਣੀ ਮੂਰਤੀ ਪੂਜਾ ਨੂੰ ਇੱਕ ਪ੍ਰਭੂ ਦੇ ਪਿਆਰ ਤੇ ਸ਼ਰਧਾ ਵਿੱਚ ਬਦਲ ਦਿੱਤਾ।

ਜੈਦੇਵ ਦੇ ਜਨਮ ਦੀ ਵਰ੍ਹੇਗੰਢ ਤੇ ਕੇਂਦਲੀ 'ਚ ਧਾਰਮਕ ਉਤਸਵ ਮਨਾਇਆ ਜਾਂਦਾ ਹੈ ਜਿਸ ਵਿੱਚ ਹਜ਼ਾਰਾਂ ਵੈਸ਼ਨਵ ਆਉਂਦੇ ਹਨ ਤੇ ਉਹ ਇਸ ਮੌਕੇ ਤੇ ਉਹਦੇ ਸਮਾਰਕ ਦੇ ਉਦਾਲੇ ਪੂਜਾ ਲਈ ਇਕੱਠੇ ਹੁੰਦੇ ਹਨ ਤੇ ਉਸਦੇ ਅਮਰ ਗੀਤਾਂ ਦੇ ਸਰਵੋਤਮ ਭਾਗਾਂ ਦਾ ਗਾਇਣ ਕਰਦੇ ਹਨ।

ਜੈਦੇਵ ਦੇ ਹੇਠਾਂ ਦਿੱਤੇ ਜਾ ਰਹੇ ਸ਼ਬਦ ਵੱਖਰੀ ਹੀ ਸ਼ੈਲੀ ਦੇ ਢੰਗ ਦੇ ਹਨ ਜੋ ਉਸ ਸਮੇਂ ਦੀ ਲੋਕ-ਪ੍ਰਿਯ ਭਾਸ਼ਾ 'ਚ ਲਿਖੇ ਗਏ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਮਿਲਦੇ ਹਨ :

**ਜੈਦੇਵ ਦੇ ਸ਼ਬਦ**

*ਗੂਜਰੀ ਸ੍ਰੀ ਜੈਦੇਵ ਜੀਉਕਾ ਪਦਾ ਘਰੁ ੪*
*ੴ ਸਤਿਗੁਰ ਪ੍ਰਸਾਦਿ॥ ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਵਰਤੰ॥*
*॥ ਪਰਮਦਭੁਤੰਪਰ ਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ॥੧*
*ਕੇਵਲ ਰਾਮ ਨਾਮ ਮਨੋਰਮੰ॥ ਬਦ ਅੰਮ੍ਰਿਤ ਤਤਮਇਅੰ॥*
*ਨਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥੧॥ਰਹਾਉ॥*
*ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ॥*

*ਭਵ ਭੂਤ ਭਾਵ ਸਮਬ੍ਯਿੰ ਪਰਮੰ ਪ੍ਰਸੰਨਮਿੰਦ॥੨॥*
*ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥*
*ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ॥੩॥*
*ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ॥*
*ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ॥੪॥*
*ਜੈਦੇਵ ਆਇਓ ਤਸ ਸੁਫਟੰ ਭਵ ਭੂਤ ਸਰਬਗੰਤ॥੫॥੮॥*

*(ਆਦਿ ਗ੍ਰੰਥ ਪੰ: ੫੨੬)*

(ਇਹ ਪੁਰਾਣੀ ਸ਼ੈਲੀ ਦੀ ਰਚਨਾ ਹੈ। ਇਸ ਵਿੱਚ ਸੰਸਕ੍ਰਿਤ ਸ਼ਬਦਾਂ ਦੀ ਬਹੁਲਤਾ ਹੈ—ਅਨੁਵਾਦਿਕ)

ਇਸ ਵਿੱਚ ਪ੍ਰਮਾਤਮਾ ਦੀਆਂ ਵਿਸ਼ੇਸ਼ਤਾਵਾਂ, ਨੈਤਿਕ ਆਦੇਸ਼ ਤੇ ਹਿੰਦੂ ਪੂਜਾ ਢੰਗ ਦੇ ਨਕਾਰੇਪਨ ਬਾਰੇ ਵਰਣਨ ਹੈ :

"ਸਭ ਤੋਂ ਪਹਿਲਾਂ ਉਹ ਬ੍ਰਹਮ ਸੀ ਜਿਸਦੇ ਕੋਈ ਤੁੱਲ ਨਹੀਂ ਹੈ ਤੇ ਉਸ ਵਿੱਚ ਸਦੀਵਤਾ ਤੇ ਅਟੱਲਤਾ ਜਿਹੇ ਲੱਛਣ ਹਨ। ਉਹ ਅਦਭੁਤ ਹੈ, ਕੁਦਰਤ ਤੋਂ ਵੱਖਰਾ ਤੇ ਸਮਝ ਤੋਂ ਪਰੇ ਤੇ ਰਚਨਾ 'ਚ ਸਮਾਇਆ ਹੋਇਆ ਹੈ। ਸਿਰਫ ਪ੍ਰਭੂ ਦਾ ਨਾਮ ਜਪੋ ਜੋ ਅੰਮ੍ਰਿਤ ਹੈ ਤੇ ਸਭ ਵਸਤੂਆਂ ਦਾ ਤੱਤ ਸਾਰ ਹੈ। ਉਸ ਦਾ ਨਾਮ ਜਪਣ ਨਾਲ ਜਨਮ, ਬੁਢਾਪੇ ਤੇ ਮੌਤ ਦਾ ਭੈ ਡਰਾਉਣੇ ਨਹੀਂ ਰਹਿੰਦੇ। ਜੇ ਤੁਸੀਂ ਜਮਦੂਤ ਨੂੰ ਹਰਾਉਣਾ ਚਾਹੁੰਦੇ ਹੋ ਤਾਂ ਪ੍ਰਭੂ ਸਿਮਰਨ ਕਰੋ ਤੇ ਚੰਗੇ ਕੰਮ ਕਰੋ। ਰੱਬ ਪਹਿਲਾਂ ਵੀ ਸੀ, ਹੁਣ ਵੀ ਹੈ ਤੇ ਭਵਿੱਖ ਵਿੱਚ ਵੀ ਰਹੇਗਾ। ਉਹ ਅਬਿਨਾਸੀ ਤੇ ਸਦਾ ਪ੍ਰਸੰਨ ਚਿੱਤ ਹੈ।

ਹੇ ਮਨੁੱਖ ਜੇ ਤੂੰ ਭਲਾ ਚਾਹੁੰਦਾ ਹੈ ਤਾਂ ਲੋਭ ਤਿਆਗ, ਦੂਸਰਿਆਂ ਦੇ ਘਰਾਂ ਵੱਲ ਨਾ ਝਾਕ। ਮਾੜੇ ਕੰਮਾਂ ਤੇ ਮਾੜੀਆਂ ਰੁਚੀਆਂ ਛੱਡ ਕੇ ਪ੍ਰਭੂ ਦੀ ਸ਼ਰਨ ਆ। ਕਰਮ, ਵਚਨ ਤੇ ਵਿਚਾਰ ਕਰਕੇ ਪ੍ਰਭੂ ਦੀ ਸੇਵਾ ਕਰ। ਜੋਗ, ਬਲੀ, ਦਾਨ ਤੇ ਤਪ 'ਚੋਂ ਕੀ ਮਿਲੇਗਾ ? ਹੇ ਮਨੁੱਖ ਪ੍ਰਭੂ ਦਾ ਨਾਮ ਜਪ ਜੋ ਸਭ ਬਖਸ਼ਿਸ਼ਾਂ ਦਿੰਦਾ ਹੈ। ਜੈਦੇਵ ਉਸਦੀ ਸ਼ਰਨ ਵਿੱਚ ਨੰਗਾ ਚਿੱਟਾ ਆ ਗਿਆ ਹੈ ਜੋ ਹਰ ਥਾਂ ਵਿਆਪਕ ਹੈ ਤੇ ਜੋ ਪਹਿਲਾਂ ਵੀ ਸੀ, ਹੁਣ ਵੀ ਹੈ ਤੇ ਅੱਗੇ ਵੀ ਰਹੇਗਾ।

*ਰਾਗ ਮਾਰੂ ਬਾਣੀ ਜੈ ਦੇਉ ਜੀਉ ਕੀ* *(ਆਦਿ ਗ੍ਰੰਥ ਪੰ: ੧੧੦੬)*
*ੴ ਸਤਿਗੁਰ ਪ੍ਰਸਾਦਿ॥ ਚੰਦ ਸਤ ਭੇਦਿਆ ਨਾਦ ਸਤ ਪੂਰਿਆ*
*ਸੁਰ ਸਤ ਖੋੜਸਾ ਦਤੁ ਕੀਆ॥ ਅਬਲ ਬਲੁ ਤੋੜਿਆ ਅਚਲ ਚਲੁ*
*ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ॥੧॥*
*ਮਨ ਆਦਿ ਗੁਣ ਆਦਿ ਵਖਾਣਿਆ॥*
*ਤੇਰੀ ਦੁਬਿਧਾ ਦ੍ਰਿਸ਼ਟ ਸੰਮਾਨਿਆ॥੧॥ਰਹਾਉ॥*
ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲ ਸੰਮਾਨਿਆਇਆ॥
ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮ ਨਿਰਬਾਣੁ ਲਿਵਲੀਣੁ ਪਾਇਆ॥੨॥੧॥

(ਇਹ ਸ਼ਬਦ, ਮੂਲ ਰੂਪ ਵਿੱਚ ਮਨੁੱਖੀ ਰਚਨਾ ਦੀ ਸਭ ਤੋਂ ਔਖੀ ਕ੍ਰਿਤ ਹੈ ਤੇ ਇਸ ਵਿੱਚ ਜੋਗ ਅਭਿਆਸ ਬਾਰੇ ਦ੍ਰਿਸ਼ਟਾਂਤ ਦਿੱਤੇ ਗਏ ਹਨ।)

(ਮੈਂ ਖੱਬੀ ਨਾਸ ਨਾਲ ਸਾਹ ਖਿੱਚਿਆ ਤੇ ਦੋਹਾਂ ਨਾਸਾਂ 'ਚ ਟਿਕਾ ਲਿਆ ਤੇ ਫਿਰ ਇਸ ਨੂੰ 16 ਵਾਰ ਓਮ ਜਪ ਕੇ ਹਰ ਵਾਰ ਅੰਦਰ ਖਿੱਚਿਆ। ਮੇਰੀ ਤਾਕਤ ਘਟ ਗਈ। ਮੈਂ ਕਮਜ਼ੋਰ ਹੋ ਗਿਆ। ਮੈਂ ਆਪਣਾ ਅਸਥਿਰ ਮਨ ਇੱਕ ਥਾਂ ਟਿਕਾਇਆ ਤੇ ਸਥਿਰ ਹੋ ਗਿਆ। ਮੈਂ ਅਣਘੜ ਮਨ ਨੂੰ ਘੜਿਆ, ਸੁਆਰਿਆ ਤੇ ਅੰਮ੍ਰਿਤ ਪੀਤਾ। ਇਸ ਅਵਸਥਾ ਵਿੱਚ ਮੈਂ ਉਹਦਾ ਨਾਮ ਜਪਿਆ ਜੋ ਆਤਮਾ ਤੇ ਤਿੰਨਾਂ ਹੀ ਲੱਛਣਾਂ ਤੋਂ ਪਹਿਲਾਂ ਵੀ ਸੀ। ਤੇਰੀ ਮੇਰੀ ਦੂਈ ਦਾ ਵਿਚਾਰ ਮਿਟ ਗਿਆ ਹੈ। ਜੋ ਪੂਜਣਯੋਗ ਸੀ, ਮੈਂ ਉਹਦੀ ਪੂਜਾ ਕੀਤੀ, ਜੋ ਸ਼ਰਧਾ ਯੋਗ ਸੀ, ਉਸ ਤੇ ਸ਼ਰਧਾ ਰੱਖੀ। ਮੈਂ ਪ੍ਰਭੂ ਨਾਲ ਉਵੇਂ ਹੀ ਇਕ ਸੁਰ ਹੋ ਗਿਆ ਹਾਂ ਜਿਵੇਂ ਪਾਣੀ 'ਚ ਪਾਣੀ ਮਿਲ ਜਾਂਦਾ ਹੈ। ਜੈਦੇਵ ਕਹਿੰਦਾ ਹੈ ਕਿ ਮੈਂ ਪ੍ਰਭੂ ਦਾ ਨਾਮ ਜਪਿਆ ਹੈ ਤੇ ਉਹਦੇ ਪਿਆਰ ਵਿੱਚ ਵਿਲੀਨ ਹੋ ਕੇ ਉਸਨੂੰ ਪਾ ਲਿਆ ਹੈ, ਜੋ ਸਦਾ ਨਿਸ਼ਚਿੰਤ ਨਿਰਬਾਣ ਅਵਸਥਾ ਵਿੱਚ ਰਹਿੰਦਾ ਹੈ।)

# ਕਾਂਡ—82
# ਭਗਤ ਨਾਮਦੇਵ

ਨਾਮਦੇਵ ਦਾਮਸ਼ੇਟੀ ਨਾਮ ਦੇ ਛੀਂਬੇ ਦਾ ਪੁੱਤਰ ਸੀ ਜੋ ਬੰਬਈ ਪ੍ਰਦੇਸ਼ ਦੇ ਸਿਤਾਰਾ ਜ਼ਿਲੇ ਵਿੱਚ ਕਰਹਦ ਨਗਰ ਦੇ ਨੇੜੇ ਨਰਸੀਬਾਮਨੀ ਪਿੰਡ ਵਿੱਚ ਰਹਿੰਦਾ ਸੀ। ਨਾਮਦੇਵ ਦੀ ਮਾਤਾ ਦਾ ਨਾਮ ਗੋਨਾਬਾਈ ਸੀ ਜੋ ਉਸੇ ਜ਼ਿਲੇ ਦੇ ਪਿੰਡ ਕਲਿਆਣ ਦੇ ਇੱਕ ਛੀਂਬੇ ਦੀ ਪੁੱਤਰੀ ਸੀ। ਨਾਮਦੇਵ ਦੀ ਮਾਤਾ ਤੇ ਪਿਤਾ, ਤੇ ਸ਼ਾਇਦ ਕਈ ਪੀੜ੍ਹੀਆਂ ਤੋਂ ਉਹਨਾਂ ਦੇ ਪੁਰਖੇ, ਭਗਤੀ ਪ੍ਰੇਮ ਵਿੱਚ ਬਹੁਤ ਸ਼ਰਧਾ ਰੱਖਦੇ ਆਏ ਸਨ।

ਨਰਸੀਬਾਮਨੀ ਪਿੰਡ ਦੇ ਬਾਹਰ ਕੇਸ਼ੀ ਰਾਜ (ਸ਼ਿਵ) ਦਾ ਮੰਦਰ ਸੀ ਜਿਸਦਾ ਦਾਮਸ਼ੇਟੀ ਪੱਕਾ ਉਪਾਸ਼ਕ ਸੀ। ਉਹ ਕਿਸੇ ਦਿਨ ਵੀ ਮੰਦਰ ਵਿੱਚ ਜਾਣਾ ਤੇ ਦੇਵਤਾ ਲਈ ਚੜ੍ਹਾਵਾ ਲਿਜਾਣਾ ਭੁੱਲਦਾ ਨਹੀਂ ਸੀ। ਨਾਮਦੇਵ ਦੀ ਮਾਤਾ ਜਦੋਂ ਗਰਭਵਤੀ ਸੀ ਤਦ ਉਹ ਜਿਸਨੂੰ ਵੀ ਮਿਲਿਆ ਕਰਦੀ ਸੀ ਤਾਂ ਆਪਣੇ ਮਨਭਾਉਂਦੇ ਦੇਵਤੇ ਦਾ ਨਾਮ ਜਪਣ ਲਈ ਬੇਨਤੀ ਕਰਿਆ ਕਰਦੀ ਸੀ। ਨਾਮਦੇਵ ਦਾ ਜਨਮ ਕੱਤਕ ਸੁਦੀ ਗਿਆਰਾਂ ਨੂੰ ਸ਼ੱਕ ਸੰਮਤ 1192 (ਈਸਵੀ ਸੰਨ 1270) ਐਤਵਾਰ ਵਾਲੇ ਦਿਨ ਹੋਇਆ। ਤਿੰਨ ਸਾਲ ਦੀ ਉਮਰ ਵਿੱਚ ਹੀ ਬਾਲ ਸੰਤ ਆਪਣੀ ਪਸੰਦ ਦੇ ਸਥਾਨਕ ਦੇਵਤੇ ਦਾ ਨਾਮ ਬੋਲ ਲਿਆ ਕਰਦਾ ਸੀ। ਪੰਜ ਸਾਲ ਦੀ ਉਮਰ ਵਿੱਚ ਉਸਨੂੰ ਸਕੂਲ ਵਿੱਚ ਭੇਜਿਆ ਗਿਆ ਪਰ ਉਸ ਨੇ ਪੜ੍ਹਾਈ ਵਿੱਚ ਕੋਈ ਪ੍ਰਗਤੀ ਨਾ ਕੀਤੀ। ਆਪਣੇ ਅਧਿਆਪਕਾਂ ਦੀ ਗੈਰਹਾਜ਼ਰੀ ਵਿੱਚ ਜਾਂ ਹਾਜ਼ਰੀ ਵਿੱਚ ਜਦੋਂ ਵੀ ਉਸਨੂੰ ਮੌਕਾ ਮਿਲਦਾ ਉਹ ਆਪਣੇ ਸਕੂਲ ਦੇ ਸਾਥੀਆਂ ਨੂੰ ਆਪਣੇ ਮਨਪਸੰਦ ਦੇਵਤੇ ਬਾਰੇ ਭਜਨ ਗਾਉਣ ਲਾ ਦਿੰਦਾ ਤੇ ਆਪ ਵੀ ਨਾਲੇ ਗਾਉਂਦਾ ਤੇ ਨਾਲੇ ਖੜਤਾਲ ਵਜਾਉਂਦਾ। ਕਿਹਾ ਜਾਂਦਾ ਹੈ ਕਿ ਉਹ ਆਪਣੇ ਜਨਮ ਸਮੇਂ ਤੋਂ ਹੀ ਪ੍ਰਭੂ-ਪ੍ਰੇਮੀ ਸੀ ਤੇ ਉਹਦਾ ਇਹ ਪਿਆਰ ਤੇ ਸ਼ਰਧਾ ਉਮਰ ਦੇ ਨਾਲ-ਨਾਲ ਵਧਦੀ ਗਈ।

ਅੱਠ ਸਾਲ ਦੀ ਉਮਰ ਵਿੱਚ ਉਹਦੀ ਮੰਗਣੀ ਗੋਵਿੰਦ ਸੇਟੀ ਦੀ ਲੜਕੀ ਰਾਜਾਬਾਈ ਨਾਲ ਹੋਈ। ਉਸ ਤੋਂ ਚਾਰ ਬੇਟੇ-ਨਾਰਾਇਣ, ਮਹਾਦੇਵ, ਗੋਵਿੰਦ ਤੇ ਵਿਠਲ ਤੇ ਇੱਕ ਬੇਟੀ ਜਿਸਦਾ ਨਾਮ ਲਿੰਬਾ ਬਾਈ ਰੱਖਿਆ ਗਿਆ, ਪੈਦਾ ਹੋਏ।

ਉਸਦੇ ਪਿਤਾ ਨੇ ਉਸਨੂੰ ਪੜ੍ਹਾਈ ਵਿੱਚ ਪ੍ਰਗਤੀ ਨਾ ਕਰਦਾ ਵੇਖ ਕੇ ਆਪਣੇ ਕਿੱਤੇ ਦੀ ਸਿਖਲਾਈ ਦੇਣੀ ਸ਼ੁਰੂ ਕੀਤੀ। ਇਹ ਛੇਤੀ ਹੀ ਸਪਸ਼ਟ ਹੋ ਗਿਆ ਕਿ ਨਾਮਦੇਵ ਕਿਸੇ ਅਮਲੀ ਧੰਦੇ ਵਿੱਚ ਕੋਈ ਰੁਚੀ ਨਹੀਂ ਲੈਂਦਾ ਸੀ ਤੇ ਸਗੋਂ ਆਪਣਾ ਬਹੁਤਾ ਸਮਾਂ ਸਾਧੂਆਂ ਦੀ ਸੰਗਤ ਵਿੱਚ, ਆਪਣੇ ਦੇਵਤਾ ਦੇ ਮੰਦਰ ਦੀ ਯਾਤਰਾ ਕਰਨ ਤੇ ਅਜਿਹੀ ਅਵਸਥਾ ਵਿੱਚ ਪ੍ਰਚਲਿਤ ਉਪਾਸਨਾ ਕਰਨ ਵਿੱਚ ਲੰਘਾਉਂਦਾ। ਫਿਰ ਉਸਨੂੰ ਵਣਜ ਵਿੱਚ ਲਾਉਣ ਦਾ ਫੈਸਲਾ ਕੀਤਾ ਗਿਆ। ਉਹ ਇਸ ਨਾਲ ਸਹਿਮਤ ਹੋ ਗਿਆ ਪ੍ਰੰਤੂ ਉਸਨੇ ਦੱਸਿਆ ਕਿ

ਉਸ ਪਾਸ ਕੋਈ ਪੈਸਾ ਨਹੀਂ ਹੈ। ਇਹ ਇੱਕ ਹਤੈਸ਼ੀ ਸ਼ਾਹੂਕਾਰ ਤੋਂ ਪ੍ਰਾਪਤ ਕੀਤਾ ਗਿਆ। ਜਦੋਂ ਨਾਮਦੇਵ ਕੋਲ ਰਕਮ ਆ ਗਈ ਤਾਂ ਉਸਨੇ ਬ੍ਰਾਹਮਣਾਂ ਨੂੰ ਭੋਜਨ ਛਕਾ ਦਿੱਤਾ, ਜਿਸ ਨਾਲ ਸਾਰਾ ਪੈਸਾ ਖਤਮ ਹੋ ਗਿਆ। ਇਸ ਤੇ ਦੋਵੇਂ ਹੀ ਉਸਦੇ ਮਾਤਾ-ਪਿਤਾ ਤੇ ਸ਼ਾਹੂਕਾਰ ਚਿੰਤਤ ਹੋਏ। ਉਸਦੀ ਮਾਤਾ ਨੇ ਉਸਨੂੰ ਉਸਦੀ ਫਜ਼ੂਲਖਰਚੀ ਤੇ ਲਾਪਰਵਾਹੀ ਉੱਤੇ ਬੜੀ ਕਠੋਰਤਾ ਨਾਲ ਬੁਰਾ-ਭਲਾ ਆਖਦਿਆਂ ਕਿਹਾ :

"ਕੀ ਤੈਨੂੰ ਮੈਂ ਇਸ ਵਾਸਤੇ ਢਿੱਡ ਵਿੱਚ ਨੌਂ ਮਹੀਨੇ ਚੱਕੀ ਫਿਰਦੀ ਸੀ ? ਮੇਰੇ ਬੁਢਾਪੇ ਵਾਸਤੇ ਇਹ ਆਫਤ ਹੀ ਧਰੀ ਪਈ ਸੀ ? ਅਜਿਹੇ ਪੁੱਤਰ ਨੂੰ ਜਨਮ ਦੇਣ ਨਾਲੋਂ ਤੋਂ ਤਾਂ ਮੈਂ ਬਾਂਝ ਹੀ ਰਹਿੰਦੀ ? ਕੀ ਤੈਨੂੰ ਆਪਣੇ ਆਪ ਤੋਂ ਸ਼ਰਮ ਨਹੀਂ ਆਉਂਦੀ ? ਲੋਕ ਤੇਰੇ ਪਾਗਲਪਨ ਕਰਕੇ ਤੇਰਾ ਮਜ਼ਾਕ ਉਡਾਉਂਦੇ ਹਨ। ਆਪਣੀ ਮਾਂ ਦਾ ਕੁਝ ਤਾਂ ਲਿਹਾਜ਼ ਕਰ। ਮੇਰੇ ਧੌਲੇ ਝਾਟੇ ਵੱਲ ਵੇਖ। ਆਪਣੇ ਬੁੱਢੇ ਪਿਤਾ ਦੇ ਦੁੱਖਾਂ ਦਾ ਹੀ ਖਿਆਲ ਕਰ। ਇਸ ਪਾਗਲਪਨ 'ਚੋਂ ਤੈਨੂੰ ਕੀ ਪ੍ਰਾਪਤ ਹੁੰਦਾ ਹੈ ? ਕੇਸੀ ਰਾਜ ਦੇ ਹੋਰ ਵੀ ਪੁਜਾਰੀ ਹਨ। ਤੂੰ ਉਹਨਾਂ ਵਰਗਾ ਕਿਉਂ ਨਹੀਂ ਬਣਦਾ ? ਤੈਨੂੰ ਇਸ ਦੇਵਤਾ ਤੋਂ ਕੀ ਫਲ ਮਿਲੇਗਾ ? ਜੋ ਵੀ ਉਹਦੇ ਪ੍ਰੇਮੀ ਬਣੇ, ਤਬਾਹ ਹੋ ਗਏ।"

ਨਾਮਦੇਵ ਦੀ ਮਾਤਾ ਨੇ ਆਪਣੀਆਂ ਫਿਟਕਾਰਾਂ ਤੇ ਮਿਹਣੇ ਵਿਅਰਥ ਸਮਝਕੇ ਮੰਦਰ ਦੇ ਪੁਜਾਰੀਆਂ ਨੂੰ ਬੇਨਤੀ ਕੀਤੀ ਕਿ ਉਹ ਉਹਦੇ ਪੁੱਤਰ ਨੂੰ ਸਮਝਾਉਣ ਤੇ ਉਸਨੂੰ ਆਪਣੀ ਵਿਵਹਾਰਕ ਸਥਿਤੀ ਬਾਰੇ ਸਹੀ ਗਿਆਨ ਤੇ ਸੂਝ ਦੇਣ। ਉਹਨਾਂ ਪਾਸੋਂ ਵੀ ਯੁਵਕ ਵਿੱਚ ਸੁਧਾਰ ਦੀ ਕੋਈ ਕਿਰਨ ਨਾ ਮਿਲੀ। ਸਗੋਂ ਉਹਨਾਂ ਨੇ ਉਹਦੀ ਬੇਨਤੀ ਦੇ ਉੱਤਰ ਵਿੱਚ ਕਿਹਾ ਕਿ ਉਹ ਇੱਕ ਖੁਸ਼ਨਸੀਬ ਮਾਂ ਹੈ ਤੇ ਉਹਦੇ ਪਿਛਲੇ ਜਨਮਾਂ ਦੇ ਕਰਮ ਫਲੀ ਭੂਤ ਹੋਏ ਹਨ ਜਿਸ ਕਾਰਨ ਉਸ ਨੂੰ ਅਜਿਹਾ ਸੰਤ ਪੁੱਤਰ ਪ੍ਰਾਪਤ ਹੋਇਆ ਹੈ।

ਇੱਕ ਦਿਨ ਜਦੋਂ ਨਾਮਦੇਵ ਦਾ ਪਿਤਾ ਘਰੋਂ ਗੈਰਹਾਜ਼ਰ ਸੀ ਤਾਂ ਉਹ ਪਰਿਵਾਰ ਵੱਲੋਂ ਰੋਜ਼ ਦਾ ਚੜ੍ਹਾਵਾ ਲੈ ਕੇ ਮੰਦਰ ਗਿਆ। ਇਹ ਦੁੱਧ ਸੀ ਜੋ ਨੌਜੁਆਨ ਨੇ ਉਦੋਂ ਹੀ ਗਊ ਚੋਅ ਕੇ ਪ੍ਰਾਪਤ ਕੀਤਾ ਸੀ। ਉਸ ਦਾ ਖਿਆਲ ਸੀ ਕਿ ਦੇਵਤਾ ਉਸ ਦਾ ਚੜ੍ਹਾਵਾ ਖੁਸ਼ੀ-ਖੁਸ਼ੀ ਗ੍ਰਹਿਣ ਕਰ ਲਵੇਗਾ ਜੋ ਉਸ ਨੇ ਬੜੇ ਪਿਆਰ ਨਾਲ ਤੇ ਖੁਲ੍ਹੇ ਦਿਲ ਨਾਲ ਲਿਆਂਦਾ ਹੈ। ਪ੍ਰੰਤੂ ਪੱਥਰ ਦੀ ਮੂਰਤੀ ਨੇ ਅਜਿਹਾ ਕਰਨ ਦੀ ਕਿਰਪਾ ਨਾ ਕੀਤੀ। ਇਸ ਤੇ ਨਾਮਦੇਵ ਉੱਚੀ-ਉੱਚੀ ਰੋਣ ਲੱਗ ਗਿਆ, ਦੇਵਤਾ ਦੇ ਪੈਰਾਂ ਤੇ ਢਹਿ ਪਿਆ ਤੇ ਬੜੇ ਰੋਸ ਵਿੱਚ ਬੇਨਤੀ ਦੇ ਸ਼ਬਦ ਕਹਿਣ ਲੱਗਾ। ਕੁਝ ਸਮੇਂ ਪਿੱਛੋਂ ਦੇਵਤਾ ਪਸੀਜ ਗਿਆ ਤੇ ਲੜਕੇ ਦਾ ਚੜ੍ਹਾਵਾ ਪ੍ਰਵਾਨ ਕਰ ਲਿਆ। ਉਸਨੇ ਭੈਰੋ ਰਾਗ ਵਿੱਚ ਇਸ ਘਟਨਾ ਦੀ ਇੰਜ ਉਪਮਾ ਕੀਤੀ : "ਨਾਮਾ ਆਪਣੀ ਭੂਰੀ ਗਊ ਚੋ ਕੇ ਇੱਕ ਪਿਆਲਾ ਦੁੱਧ ਤੇ ਇੱਕ ਜੱਗ ਪਾਣੀ ਦਾ ਦੇਵਤੇ ਕੋਲ ਲੈ ਗਿਆ। 'ਦੁੱਧ ਪੀਓ ਤਾਂ ਜੋ ਮੇਰਾ ਮਨ ਸ਼ਾਂਤ ਹੋਵੇ ਨਹੀਂ ਤਾਂ ਮੇਰਾ ਪਿਤਾ ਗੁੱਸੇ ਹੋਵੇਗਾ।' ਨਾਮੇ ਨੇ ਸੋਨੇ ਦਾ ਕਟੋਰਾ (ਪਿਆਲਾ) ਲਿਆ ਤੇ ਦੁੱਧ ਨਾਲ ਭਰਿਆ ਤੇ ਲੈ ਕੇ ਦੇਵਤੇ ਅੱਗੇ ਰੱਖ ਦਿੱਤਾ—ਮੇਰੇ ਮਨ ਵਿੱਚ ਸੰਤਾਂ ਲਈ ਹੀ ਥਾਂ ਹੈ—ਨਾਮੇ ਨੂੰ ਵੇਖ ਕੇ ਦੇਵਤਾ ਮੁਸਕਰਾਇਆ। ਨਾਮਾ ਪੁਜਾਰੀ ਦੇਵਤੇ ਨੂੰ ਦੁੱਧ ਦੇ ਕੇ ਘਰ ਚਲਾ ਗਿਆ ਤੇ ਫਿਰ ਨਾਮੇ ਨੂੰ ਪ੍ਰਭੂ ਦੇ ਦਰਸ਼ਨ ਹੋ ਗਏ।

*ਭੈਰਉ ਬਾਣੀ ਨਾਮਦੇਉ ਜੀਉ ਕੀ।* *(ਆਦਿ ਗ੍ਰੰਥ ਪੰ:੧੧੬੩-੬੪)*

*ਦੂਧੁ ਕਟੋਰੈ ਗਡਵੈ ਪਾਨੀ। ਕਪਲ ਗਾਇ ਨਾਮੈ ਦੁਹਿ ਆਨੀ॥੧॥*
*ਦੂਧੁ ਪੀਉ ਗੋਬਿੰਦ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥*
*ਨਾਹੀ ਤ ਘਰ ਕੋ ਬਾਪੁ ਰਿਸਾਇ॥੧॥ ਰਹਾਉ॥*
*ਸੋਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ॥੨॥*
*ਏਕੁ ਭਗਤੁ ਮੇਰੇ ਹਿਰਦੇ ਬਸੈ। ਨਾਮੇ ਦੇਖਿ ਨਰਾਇਨੁ ਹਸੈ॥੩॥*
*ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥੪॥*

ਭਗਤ ਮਾਲ ਦਾ ਲੇਖਕ ਇਸ ਕਰਾਮਾਤ ਦੇ ਹਵਾਲੇ ਨਾਲ, ਭਗਤੀ ਭਾਵਨਾ ਦੇ ਆਵੇਗ ਵਿੱਚ ਟਿੱਪਣੀ ਕਰਦਾ ਹੈ : "ਪ੍ਰਭੂ ਵਧਾਈ ਦਾ ਪਾਤਰ ਹੈ ਜੋ ਆਪਣੇ ਭਗਤਾਂ ਨੂੰ ਪਿਆਰ ਕਰਦਾ ਹੈ ਤੇ ਉਹਨਾਂ ਦੀ ਸ਼ਰਧਾ ਨਾਲ ਪ੍ਰਸੰਨ ਹੁੰਦਾ ਹੈ। ਤੂੰ, ਜਿਸਨੂੰ ਵੇਦ ਅਸੀਮ ਕਹਿੰਦੇ ਹਨ ਤੇ ਜਿਸਦੀ ਪ੍ਰਾਪਤੀ ਲਈ ਸ਼ਿਵ ਤੇ ਹੋਰ ਦੇਵਤਿਆਂ ਨੇ ਹਰ ਪ੍ਰਕਾਰ ਦੀ ਤਪੱਸਿਆ ਕੀਤੀ, ਤੂੰ ਭਗਤਾਂ ਦੇ ਇਤਨਾ ਵਸੀਕਾਰ ਵਿੱਚ ਹੈਂ ਤੇ ਇਤਨਾ ਪਿਆਰ ਦੇ ਅਧਨਿ ਹੈ ਕਿ ਤੂੰ ਹਰ ਕਾਰਜ ਉਹਨਾਂ ਦੀ ਇੱਛਾ ਅਨੁਸਾਰ ਕਰਦਾ ਹੈਂ।"

ਜਾਪਦਾ ਹੈ ਕਿ ਨਾਮਦੇਵ ਪੂਰੀ ਜੁਆਨੀ ਦੀ ਅਵਸਥਾ ਵਿੱਚ ਕੁਝ ਸਮੇਂ ਲਈ ਸੰਤਗੀਰੀ ਤੋਂ ਉਕਤਾ ਗਿਆ। ਉਹ ਆਪਣੇ ਬਾਰੇ ਉਲੇਖ ਕਰਦਾ ਹੈ ਕਿ ਬੁਰੀ ਕਿਸਮਤ ਨੂੰ ਉਹ ਡਾਕੂਆਂ ਦੇ ਸੰਪਰਕ ਵਿੱਚ ਆ ਗਿਆ ਤੇ ਰਾਹੀਆਂ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ। ਉਸਨੇ ਤੇ ਉਸਦੇ ਟੋਲੇ ਨੇ ਕਈ ਬ੍ਰਾਹਮਣ ਤੀਰਥ-ਯਾਤਰੀ ਤੇ ਨਿਰਦੋਸ਼ ਤੇ ਭੋਲੇ-ਭਾਲੇ ਵਿਅਕਤੀ ਮਾਰ ਦਿੱਤੇ। ਉਸਦੇ ਪਿਤਾ ਤੇ ਹੋਰ ਬਜ਼ੁਰਗਾਂ ਨੇ ਉਸਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਸਨੇ ਉਹਨਾਂ ਦੀਆਂ ਝਿੜਕਾਂ-ਫਿਟਕਾਰਾਂ ਦੀ ਕੋਈ ਪ੍ਰਵਾਹ ਨਾ ਕੀਤੀ। ਅੰਤ ਬਾਦਸ਼ਾਹ ਨੇ ਅਪਰਾਧੀਆਂ ਨੂੰ ਗ੍ਰਿਫਤਾਰ ਕਰਨ ਲਈ ਘੋੜ ਸਵਾਰਾਂ ਦਾ ਦਸਤਾ ਭੇਜਿਆ। ਉਹਨਾਂ ਨੇ ਅਧੀਨਗੀ ਮੰਨਣ ਤੋਂ ਇਨਕਾਰ ਕਰ ਦਿੱਤਾ, ਜਿਸ ਕਾਰਨ ਉਹਨਾਂ ਨਾਲ ਝੜਪ ਹੋ ਗਈ। ਇਸ ਝੜਪ ਵਿੱਚ ਰਿਸਾਲੇ ਦਾ 84 ਸਿਪਾਹੀ ਮਾਰੇ ਗਏ ਤੇ ਰਹਿੰਦੇ ਦੌੜ ਗਏ।

ਨਾਮਦੇਵ ਕੋਲ ਇੱਕ ਬੜੀ ਸ਼ਾਨਦਾਰ ਘੋੜੀ ਹੁੰਦੀ ਸੀ ਜਿਸ ਉਪਰ ਉਹ ਮੁਲਕ ਭਰ ਵਿੱਚ ਘੁੰਮਦਾ ਫ੍ਰਿਦਾ ਸੀ ਤੇ ਦੂਰ-ਦੂਰ ਥਾਵਾਂ ਦੀ ਯਾਤਰਾ ਕਰਦਾ ਸੀ। ਭਾਵੇਂ ਸੁਭਾਅ ਕਾਰਨ ਜਾਂ ਪਛਤਾਵੇ ਕਾਰਨ, ਉਸਨੇ ਪ੍ਰਤਿੱਗਿਆ ਕੀਤੀ ਜੋ ਉਸਨੇ ਈਮਾਨਦਾਰੀ ਨਾਲ ਨਿਭਾਈ ਕਿ ਉਹ ਪੰਡਰਪੁਰ ਤੋਂ 16 ਮੀਲ ਪੂਰਬ ਵਿੱਚ ਪਿੰਡ ਔਂਢੀ (ਔਂਧੀ) ਦੇ ਮੰਦਰ ਵਿੱਚ ਨਾਗਨਾਥ ਦੀ ਮੂਰਤੀ ਦੇ ਦਰਸ਼ਨ ਹਰ ਰੋਜ਼ ਕਰਿਆ ਕਰੇਗਾ।

**ਵਦਵਾਲ ਪਿੰਡ** ਵਿੱਚ ਨਾਗਨਾਥ ਦਾ ਹੋਰ ਮੰਦਰ ਹੈ ਤੇ ਨਾਮਦੇਵ ਉੱਥੇ ਵੀ ਮਹਾਨ ਸੰਤ ਵਿਸ਼ੋਭਾ ਖੇਚਰ ਦੇ ਦਰਸ਼ਨਾਂ ਨੂੰ ਗਿਆ। ਵਿਸ਼ੋਭਾ ਨੇ ਨਾਮਦੇਵ ਦੀ ਪਰਖ ਕਰਨ ਲਈ ਕੋੜ੍ਹੀ ਦਾ ਰੂਪ ਧਾਰ ਲਿਆ। ਉਸਨੇ ਸੋਚਿਆ ਕਿ ਜੇ ਨਾਮਦੇਵ ਦੀ ਸ਼ਰਧਾ ਪੱਕੀ ਨਾ ਹੋਈ ਤਾਂ ਉਹ ਛੇਤੀ ਦੌੜ ਜਾਵੇਗਾ। ਨਾਮਦੇਵ ਵਿਸ਼ੋਭਾ ਦੀ ਭਾਲ ਵਿੱਚ ਨੇੜਲੇ ਮੰਦਰ ਵਿੱਚ ਗਿਆ। ਉੱਥੇ ਉਸਨੇ ਇੱਕ ਕੋੜ੍ਹੀ ਨੂੰ ਜ਼ਮੀਨ ਉਪਰ ਲੇਟਿਆ ਹੋਇਆ ਵੇਖਿਆ ਜਿਸਨੇ ਆਪਣੇ ਲੀਰਾਂ ਵਲ੍ਹੇਟੇ ਪੈਰ ਸ਼ਿਵ ਦੇ ਚਿੰਨ੍ਹ ਲਿੰਗਮ ਉਪਰ ਟਿਕਾਏ ਹੋਏ ਸਨ। ਮੂਰਤੀ ਦੀ ਬੇਇੱਜ਼ਤੀ ਵੇਖ ਕੇ, ਨਾਮਦੇਵ ਨੇ ਕੋੜ੍ਹੀ ਨੂੰ ਡਾਂਟਦਿਆਂ ਹੋਇਆਂ ਪਵਿੱਤਰ ਭਵਨ 'ਚੋਂ ਚਲੇ

ਜਾਣ ਲਈ ਆਖਿਆ। ਵਿਸ਼ੋਭਾ ਨੇ ਉੱਤਰ ਦਿੱਤਾ ਕਿ ਉਹ ਬੁੱਢਾ ਆਦਮੀ ਹੈ ਤੇ ਉਹ ਪੂਜਾ ਦੀਆਂ ਸਹੀ ਵਿਧੀਆਂ ਦਾ ਖਿਆਲ ਨਹੀਂ ਰੱਖ ਸਕਿਆ, ਪ੍ਰੰਤੂ ਨਾਮਦੇਵ ਜਿਧਰ ਚਾਹੇ ਉਸਦੇ ਪੈਰ ਕਰ ਸਕਦਾ ਹੈ। ਇਸ ਉਪਰੰਤ ਨਾਮਦੇਵ ਨੇ ਬੁੱਢੇ ਦੇ ਪੈਰ ਉਠਾਏ ਤੇ ਕਿਸੇ ਹੋਰ ਪਾਸੇ ਕਰ ਦਿੱਤੇ ਪਰ ਉੱਥੇ ਵੀ, ਕਿਹਾ ਜਾਂਦਾ ਹੈ ਕਿ ਨਾਮਦੇਵ ਨੂੰ ਵਿਸ਼ੋਭਾ ਦੇ ਪੈਰਾਂ ਹੇਠ ਲਿੰਗਮ ਦਿਖਾਈ ਦਿੱਤਾ। ਉਹ ਬੜਾ ਹੈਰਾਨ ਹੋਇਆ ਜੋ ਅਜਿਹੇ ਅਦਭੁਤ ਹਾਲਾਤ ਵੇਖ ਕੇ ਸੁਭਾਵਿਕ ਹੀ ਸੀ। ਫਿਰ ਉਸਨੇ ਕੋੜ੍ਹੀ ਨੂੰ ਪੁੱਛਿਆ ਕਿ ਵਿਸ਼ੋਭਾ ਕਿੱਥੇ ਹੈ। ਕੋੜ੍ਹੀ ਨੇ ਉੱਤਰ ਦਿੱਤਾ, "ਮੈਂ ਵਿਸ਼ੋਭਾ ਹਾਂ।" ਨਾਮਦੇਵ ਨੇ ਫਿਰ ਉਸਨੂੰ ਪੁੱਛਿਆ ਕਿ ਵਿਸ਼ੋਬਾ ਜਿਹਾ ਪ੍ਰਸਿੱਧ ਸੰਤ ਕਿਵੇਂ ਲਿੰਗਮ ਉਪਰ ਪੈਰ ਧਰ ਕੇ ਦੇਵਤੇ ਦਾ ਅਪਮਾਨ ਕਰਨ ਦਾ ਅਪਰਾਧ ਕਰ ਸਕਦਾ ਹੈ। ਵਿਸ਼ੋਭਾ ਨੇ ਕਿਹਾ ਕਿ ਉਸਨੂੰ ਕੋਈ ਅਜਿਹੀ ਥਾਂ ਨਹੀਂ ਦਿਸਦੀ ਜਿੱਥੇ ਪ੍ਰਮਾਤਮਾ ਨਾ ਹੋਵੇ। ਨਾਮਦੇਵ ਨੇ ਉਸ ਨੂੰ ਨਮਸਕਾਰ ਕੀਤੀ ਤੇ ਉਸਦਾ ਚੇਲਾ ਬਣਨ ਦੀ ਇੱਛਾ ਪ੍ਰਗਟ ਕੀਤੀ। ਵਿਸ਼ੋਭਾ ਨੇ ਫਿਰ ਨਾਮਦੇਵ ਨੂੰ ਕਿਹਾ ਕਿ ਉਸਨੂੰ ਮੰਦਰ ਤੋਂ ਬਾਹਰ ਲੈ ਜਾਵੇ। ਜਦੋਂ ਵਿਸ਼ੋਭਾ ਨੂੰ ਨਾਮਦੇਵ ਨੇ ਬਾਹਰ ਲਿਆ ਬਿਠਾਇਆ ਤਾਂ ਉਸਨੇ ਕਹਿਣਾ ਕਿ ਉਹ ਉਸਨੂੰ ਆਪਣਾ ਚੇਲਾ ਬਣਾ ਲਵੇਗਾ। ਫਿਰ ਉਸਨੇ ਉਸਨੂੰ ਆਪਣੀਆਂ ਅੱਖਾਂ ਮੀਟਣ ਲਈ ਕਿਹਾ। ਨਾਮਦੇਵ ਨੇ ਐਸਾ ਹੀ ਕੀਤਾ ਤੇ ਜਦੋਂ ਅੱਖਾਂ ਖੋਲ੍ਹੀਆਂ ਤਾਂ ਉਸਨੇ ਵੇਖਿਆ ਕਿ ਉੱਥੇ ਕੋਈ ਕੋੜ੍ਹੀ ਨਹੀਂ ਸੀ ਸਗੋਂ ਚੰਗੀ ਸਿਹਤ ਵਾਲਾ ਸੁੰਦਰ ਪੁਜਾਰੀ ਸੀ।

ਨਾਮਦੇਵ ਉੱਥੇ ਕਈ ਮਹੀਨੇ ਵਿਸ਼ੋਬਾ ਖੇਚਰ ਪਾਸ ਰਿਹਾ ਤੇ ਉਸ ਤੋਂ ਸਿੱਖਿਆ ਪ੍ਰਾਪਤ ਕੀਤੀ ਜਿਸਦਾ ਉਲੇਖ ਮਰਾਠੀ ਭਾਸ਼ਾ ਵਿੱਚ ਲਿਖੇ ਗ੍ਰੰਥ "ਨਾਮਦੇਵ ਗਾਥਾ" ਵਿੱਚ ਹੈ ਤੇ ਜਿਸ ਵਿੱਚ 101 ਹਿੰਦੀ ਭਾਸ਼ਾ ਵਿੱਚ ਉਹ ਛੰਦ ਵੀ ਹਨ ਜਿਹਨਾਂ ਵਿੱਚੋਂ ਹੀ ਗ੍ਰੰਥ ਸਾਹਿਬ ਵਿਚਲੇ ਨਾਮਦੇਵ ਦੇ ਸ਼ਬਦਾਂ ਦੀ ਚੋਣ ਕੀਤੀ ਗਈ ਹੈ।

ਇੱਕ ਵਾਰ ਜਦੋਂ ਨਾਮਦੇਵ ਆਪਣੇ ਦੇਵਤਾ ਦੇ ਦਰਸ਼ਨਾਂ ਲਈ ਮੰਦਰ ਵਿੱਚ ਗਿਆ ਤਾਂ ਉਸਨੂੰ ਮੰਦਰ ਵਿੱਚ ਦਾਖਿਲ ਹੋਣ ਦੀ ਇਸ ਕਾਰਨ ਆਗਿਆ ਨਾ ਦਿੱਤੀ ਗਈ ਕਿਉਂਕਿ ਇੱਕ ਬ੍ਰਾਹਮਣ ਜੋ ਘਰੋਂ ਭੋਜਨ ਪਕਾ ਕੇ ਦੇਵਤੇ ਨੂੰ ਭੇਟਾ ਕਰਨ ਲਈ ਲਿਆਇਆ ਸੀ, ਉਹ ਸਹਿਣ ਨਹੀਂ ਕਰ ਸਕਦਾ ਸੀ ਕਿ ਨਾਮਦੇਵ ਦੀ ਨੀਵੀਂ ਜਾਤੀ ਦਾ ਕੋਈ ਵਿਅਕਤੀ ਉਸੇ ਛੱਤ ਹੇਠ ਉਸ ਦੇ ਬਰਾਬਰ ਆ ਕੇ ਖਲੋਵੇ। ਨਾਮਦੇਵ ਜਦੋਂ ਮੰਦਰ ਦੇ ਬਾਹਰ ਰੋਕਿਆ ਹੋਇਆ ਖੜਾ ਸੀ ਤਾਂ ਉਸ ਨੇ ਇੱਕ ਨੀਵੀਂ ਜਾਤੀ ਦੀ ਲੋੜਵੰਦ ਇਸਤਰੀ ਬੱਚੇ ਨੂੰ ਗੋਦੀ ਲਈ ਆਉਂਦੀ ਵੇਖੀ। ਬੱਚਾ ਅਮੀਰ ਆਦਮੀਆਂ ਵੱਲੋਂ ਦੇਵਤੇ ਦੀ ਭੇਟਾ ਲਈ ਲਿਆਂਦੇ ਭੋਜਨ 'ਚੋਂ ਬੁਰਕੀ ਭਰ ਖਾਣੇ ਲਈ ਤਰਸ ਦੀ ਮੂਰਤੀ ਬਣਿਆ ਕੁਰਲਾ ਰਿਹਾ ਸੀ। ਮਾਂ ਨੇ ਬੱਚੇ ਦੀ ਲਾਲਸਾ ਤੇ ਚੀਕਾਂ ਨੂੰ ਰੋਕਣ ਦਾ ਯਤਨ ਕੀਤਾ। ਬੱਚੇ ਨੇ ਚੁੱਪ ਕਰਨ ਤੋਂ ਨਾਂਹ ਕਰ ਦਿੱਤੀ ਤੇ ਹੋਰ ਵੀ ਉੱਚੀ-ਉੱਚੀ ਰੋਣ ਲੱਗਾ ਤੇ ਵਧੇਰੇ ਲਲਚਾਉਣ ਲੱਗਾ। ਉਹ ਇਸਤਰੀ ਬੱਚੇ ਨੂੰ ਮਾਰਨ ਕੁੱਟਣ ਲੱਗੀ। ਇਹ ਦ੍ਰਿਸ਼ ਵੇਖ ਕੇ ਨਾਮਦੇਵ ਦਾ ਦਿਲ ਪਸੀਜ ਗਿਆ ਤੇ ਉਹ ਮਾਂ ਦੇ ਵਿਵਹਾਰ ਉਪਰ ਉਸ ਦਾ ਵਿਰੋਧ ਕਰਨ ਲੱਗਾ। ਉਸਨੇ ਕਿਹਾ, "ਬੱਚਾ ਬਹੁਤ ਭੁੱਖਾ ਹੈ ਤੇ ਚਾਹੁੰਦਾ ਹੈ ਕਿ ਮੈਂ ਉਸਨੂੰ ਦੇਵਤੇ ਦਾ ਭੋਗ ਦੇਵਾਂ, ਜੋ ਕਿ ਅਸੰਭਵ ਹੈ। ਮੇਰੇ ਕੋਲ ਕੁਝ ਵੀ ਨਹੀਂ ਹੈ ਤੇ ਨਾ ਹੀ ਮੇਰੇ ਕੋਈ

ਸਾਧਨ ਹਨ। ਮੇਰਾ ਪਤੀ ਉਹਨਾਂ 84 ਘੋੜ ਸਵਾਰਾਂ ਵਿੱਚ ਸੀ ਜਿਹਨਾਂ ਨੂੰ ਅਣਮਨੁੱਖੀ ਡਾਕੂਆਂ ਨੇ ਮਾਰ ਦਿੱਤਾ ਸੀ। ਆਪ ਮਜਬੂਰ ਹੋਣ ਕਰਕੇ ਮੈਂ ਬੱਚੇ ਨੂੰ ਕੀ ਦੇ ਸਕਦੀ ਹਾਂ ? ਮੇਰੇ ਸਰੀਰ ਵਿੱਚ ਤਾਂ ਹੱਡੀਆਂ ਹੀ ਹਨ ? ਕੀ ਤੂੰ ਮੈਨੂੰ ਆਪਣੇ ਕੌੜੇ ਬੋਲਾਂ ਨਾਲ ਡਾਂਟ ਕੇ ਚਾਹੁੰਦਾ ਹੈਂ ਕਿ ਮੈਂ ਉਸਨੂੰ ਹੱਡੀਆਂ ਖੁਆ ਦੇਵਾਂ ?"

ਉਸਦੇ ਸ਼ਬਦ ਨਾਮਦੇਵ ਦਾ ਦਿਲ ਚੀਰ ਗਏ ਤੇ ਉਸਨੇ ਵਿਚਾਰਨਾ ਸ਼ੁਰੂ ਕੀਤਾ ਕਿ ਕਿਤਨੇ ਪਰਿਵਾਰ ਉਹਦੀ ਲਾਕਾਨੂੰਨੀ ਵਾਲੇ ਜੀਵਨ ਤੇ ਲਾਪਰਵਾਹੀ ਨੇ ਤਬਾਹ ਕਰ ਦਿੱਤੇ ਹਨ। ਮੰਦਰ ਦੀ ਹੱਦ ਤੋਂ ਬਾਹਰ ਜਾ ਕੇ ਉਸਨੇ ਬ੍ਰਾਹਮਣਾਂ ਨੂੰ ਆਪਣੀ ਘੋੜੀ ਤੇ ਜਿਤਨੇ ਕੱਪੜੇ ਦਾਨ ਦੇ ਸਕਦਾ ਸੀ, ਦਾਨ ਵਿੱਚ ਦੇ ਦਿੱਤੇ ਤੇ ਫਿਰ ਪਛਤਾਵਾ ਕਰਨ ਲੱਗਾ। ਉਸਨੇ ਹੱਥ ਵਿੱਚ ਛੁਰੀ ਲਈ ਤੇ ਦੁਖੀ ਹੋ ਕੇ ਮੰਦਰ ਵਿੱਚ ਚਲਾ ਗਿਆ ਤੇ ਦੇਵਤਾ ਅੱਗੇ ਇਹ ਪ੍ਰਾਰਥਨਾ ਕਰਨ ਲੱਗਾ, "ਹੇ ਸ਼ਿਵ, ਹੇ ਮਹਾਦੇਵ, ਮੈਂ ਬੜੇ ਪਾਪ ਕੀਤੇ ਹਨ ਤੇ ਮੈਨੂੰ ਨਰਕਾਂ ਦੇ ਕਸ਼ਟ ਸਹਿਣੇ ਪੈਣਗੇ। ਮੈਨੂੰ ਮੁਕਤੀ ਕਿਵੇਂ ਮਿਲੇਗੀ ?" ਪਛਤਾਵੇ ਦੇ ਦੁੱਖ ਵਿੱਚ ਉਸਨੇ ਛੁਰੀ ਆਪਣੇ ਸਿਰ 'ਚ ਖੋਭ ਲਈ ਤੇ ਸਿਰ 'ਚੋਂ ਖ਼ੂਨ ਫਰਾਟਾ ਮਾਰ ਕੇ ਨਿਕਲਿਆ ਤੇ ਮੂਰਤੀ ਤੇ ਡਿੱਗ ਪਿਆ। ਮੰਦਰ ਦੇ ਸੇਵਕ ਦੌੜ ਕੇ ਆਏ, ਉਸ ਹੱਥੋਂ ਚਾਕੂ ਖੋਹ ਲਿਆ ਤੇ ਉਸਨੂੰ ਭਵਨ 'ਚੋਂ ਬਾਹਰ ਸੁੱਟ ਦਿੱਤਾ। ਉਸਦੇ ਉਦਾਲੇ ਭੀੜ ਜੁੜ ਗਈਤੇ ਉਸ ਨੂੰ ਆਤਮਘਾਤ ਦੀ ਕੋਸ਼ਿਸ਼ ਕਰਕੇ ਨਹੀਂ ਸਗੋਂ ਦੇਵਤੇ ਨੂੰ ਭ੍ਰਿਸ਼ਟ ਕਰਨ ਕਰਕੇ ਤਿਰਸਕਾਰਨ ਤੇ ਠੁੱਡੇ ਮਾਰਨ ਲੱਗੇ।

ਜਦੋਂ ਉਹ ਇਕੱਲਾ ਰਹਿ ਗਿਆ ਤਾਂ ਉਸਨੂੰ ਜਾਪਿਆ ਕਿ ਨਾਗਨਾਥ ਨੇ ਉਸਨੂੰ ਦਰਸ਼ਨ ਦਿੱਤੇ ਹਨ ਤੇ ਉਹ ਇੰਝ ਸੰਬੋਧਿਤ ਹੋਇਆ : "ਨਾਮਦੇਵ ਤੇਰੇ ਲਈ ਇਹ ਉਚਿਤ ਹੈ ਕਿ ਤੂੰ ਤੁਰੰਤ ਪੰਡਰਪੁਰ ਚਲਾ ਜਾ। ਇਸਦਾ ਪਾਲਕ ਦੇਵਤਾ ਵਿਠਲ ਤੇਰੇ ਪਾਪਾਂ ਤੋਂ ਤੈਨੂੰ ਮੁਕਤ ਕਰ ਦੇਵੇਗਾ ਤੇ ਤੈਨੂੰ ਕੇਵਲ ਮੁਕਤੀ ਨਹੀਂ ਮਿਲੇਗੀ ਸਗੋਂ ਪ੍ਰਭੂ ਭਗਤ ਵਜੋਂ ਪ੍ਰਸਿੱਧੀ ਵੀ ਮਿਲੇਗੀ।" ਨਾਮਦੇਵ ਨੇ ਆਪਣੇ ਸਿਰ ਦੇ ਜ਼ਖ਼ਮ ਤੇ ਪੱਟੀ ਬੰਨ੍ਹ ਲਈ ਤੇ ਪੰਡਰਪੁਰ ਵੱਲ ਕੁਝ ਯਾਤਰੀਆਂ ਦੀਆਂ ਸੰਗਤ ਵਿੱਚ ਤੁਰ ਪਿਆ ਜੋ ਉਧਰ ਜਾ ਰਹੇ ਸਨ। ਰਾਹ ਵਿੱਚ ਉਸਨੂੰ ਮੱਖੀਆਂ ਨੇ ਸਰੀਰਕ ਪੱਖੋਂ ਬੜਾ ਤੰਗ ਪ੍ਰੇਸ਼ਾਨ ਕਰ ਦਿੱਤਾ ਜੋ ਉਹਦੇ ਲੱਗੇ ਜ਼ਖ਼ਮ ਤੇ ਬੈਠਣ ਦਾ ਯਤਨ ਕਰ ਰਹੀਆਂ ਸਨ ਤੇ ਮਾਨਸਿਕ ਤੌਰ ਤੇ ਉਹਦੇ ਸਾਥੀਆਂ ਦੀਆਂ ਬਦਦੁਆਵਾਂ ਤੇ ਗਾਲ੍ਹਾਂ ਨੇ ਬੜਾ ਪ੍ਰੇਸ਼ਾਨ ਕੀਤਾ।

**ਪੁੰਡਰੀਕ** ਜੋ ਵਰਤਮਾਨ ਸੋਲ੍ਹਾਪੁਰ ਜ਼ਿਲੇ ਵਿੱਚ ਰਹਿੰਦਾ ਸੀ, ਆਪਣੇ ਮਾਤਾ ਪਿਤਾ ਪ੍ਰਤੀ ਸ਼ਰਧਾ-ਭਗਤੀ ਕਾਰਨ ਬੜਾ ਉੱਘਾ ਸੰਤ ਹੋਇਆ ਹੈ। ਕਿਹਾ ਜਾਂਦਾ ਹੈ ਕਿ ਕ੍ਰਿਸ਼ਨ ਦੇਵਤਾ ਵੀ ਦਵਾਰਕਾ ਤੋਂ ਆਪਣੇ ਗਵਾਲਿਆ ਤੇ ਗਊਆਂ ਨਾਲ ਅਰਬ ਸਾਗਰ ਦੇ ਕਿਨਾਰੇ ਤੇ ਵਾਸਤੱਲ ਭਗਤੀ ਭਾਵ ਦੇ ਸੁਆਮੀ ਦੇ ਦਰਸ਼ਨਾਂ ਨੂੰ ਗਿਆ। ਕ੍ਰਿਸ਼ਨ ਨੇ ਆਪਣਾ ਸਭ ਮਾਲ ਅਸਬਾਬ ਭੀਮਾ ਦਰਿਆ ਦੇ ਕਿਨਾਰੇ ਗੋਪਾਲਪੁਰ ਛੱਡ ਦਿੱਤਾ ਤੇ ਆਪ ਪੁੰਡਰੀਕ ਦੇ ਨਿਵਾਸ ਵੱਲ ਤੁਰ ਪਿਆ। ਪੁੰਡਰੀਕ ਨੇ ਅਤਿਥੀ ਸੇਵਾ ਵਜੋਂ ਉਸਨੂੰ ਖਲੋਣ ਲਈ ਇੱਕ ਇੱਟ ਦਿੱਤੀ। ਕ੍ਰਿਸ਼ਨ ਨੇ ਇਹ ਇਸ ਉਮੀਦ ਨਾਲ ਪਰਵਾਨ ਕਰ ਲਈ ਕਿ ਸੰਤ ਨਾਲ ਗੱਲਬਾਤ ਦਾ ਮੌਕਾ ਮਿਲੇਗਾ, ਪਰ ਸੰਤ ਆਪਣੇ ਮਾਤਾ ਪਿਤਾ ਦੀ ਸੇਵਾ ਵਿੱਚ ਇਤਨਾ ਰੁੱਝਾ ਹੋਇਆ ਸੀ ਕਿ ਉਸ ਕੋਲ ਗੱਲ ਕਰਨ ਦੀ ਵਿਹਲ ਨਹੀਂ ਸੀ।

ਕ੍ਰਿਸ਼ਨ ਨੂੰ ਦਵਾਰਕਾ ਬਿਨਾ ਮਨੋਰਥ ਦੀ ਪ੍ਰਾਪਤੀ ਦੇ ਮੁੜਨਾ ਪਸੰਦ ਨਹੀਂ ਸੀ ਇਸ ਲਈ ਉਹ ਇੱਟ ਤੇ ਹੀ ਖੜ੍ਹਾ ਰਿਹਾ ਤੇ ਉਸਦਾ ਨਾਮ ਵਿੱਠਲ ਪੈ ਗਿਆ।

ਬਹੁਤ ਚਿਰ ਪਿੱਛੋਂ ਇਹ ਸਥਾਨ ਇੱਕ ਉੱਘੇ ਡਾਕੂ ਦੀ ਮਾਰਧਾੜ ਦਾ ਸਥਾਨ ਬਣ ਗਿਆ। ਪ੍ਰਸਿੱਧ ਸਮਰਾਟ ਸਾਲੀਵਾਹਨ ਜਿਸ ਦੀ ਰਾਜਧਾਨੀ ਔਰੰਗਾਬਾਦ ਦੇ ਦੱਖਣ ਵਿੱਚ ਪੈਥਾਨ ਸੀ, ਤੇ ਜਿਸਨੇ ਈਸਵੀ ਸੰਮਤ ਤੋਂ 57 ਸਾਲ ਪਹਿਲਾਂ ਆਪਣੇ ਨਾਮ ਤੇ ਸੰਮਤ ਚਲਾਇਆ ਸੀ, ਉਸਨੇ ਆਪਣੇ ਰਾਜ ਦੇ ਪੰਜਵੇਂ ਸਾਲ ਵਿੱਚ ਲੁਟੇਰਿਆਂ ਤੋਂ ਉਹ ਅਸਥਾਨ ਮੁਕਤ ਕਰਾਉਣ ਲਈ ਇੱਕ ਅਧਿਕਾਰੀ ਭੇਜਿਆ। ਅਧਿਕਾਰੀ ਨੇ ਵੇਖਿਆ ਕਿ ਉਹ ਦੇਵਤਾ ਅਜੇ ਵੀ ਉਸੇ ਅਵਸਥਾ ਵਿੱਚ ਖੜ੍ਹਾ ਸੀ ਜਿਵੇਂ ਪਹਿਲੀ ਵਾਰ ਪੁੰਡਰੀਕ ਨੇ ਵੇਖਿਆ ਸੀ। ਉਸ ਅਸਥਾਨ ਨੂੰ ਸੰਤ ਦੀ ਯਾਦ ਵਿੱਚ ਪੁੰਡਰੀਕ ਪੁਰ ਤੇ ਫਿਰ ਛੋਟੇ ਰੂਪ ਵਿੱਚ ਪੰਡਰਪੁਰ ਕਿਹਾ ਗਿਆ। ਹੌਲੀ-ਹੌਲੀ ਇਹ ਅਸਥਾਨ ਕਾਫੀ ਮਹੱਤਵਪੂਰਨ ਹੋ ਗਿਆਤੇ ਮਹਾਰਾਸ਼ਟਰ ਵਿੱਚ ਪੂਜਾ ਅਸਥਾਨ ਵਜੋਂ ਬੜਾ ਪ੍ਰਸਿੱਧ ਹੋ ਗਿਆ।

ਜਦੋਂ ਪਰਿਵਾਰ ਦੇ ਜੀਅ ਸੁੱਤੇ ਪਏ ਸਨ ਤਾਂ ਨਾਮਦੇਵ ਦੀ ਝੌਂਪੜੀ ਦੀ ਛੱਤ ਤੂਫਾਨ ਨਾਲ ਉੱਡ ਗਈ। ਇੱਕ ਸ਼ਰਧਾਲੂ ਮਿੱਤਰ ਜਿਸ ਨੇ ਨਾਮਦੇਵ ਨੂੰ ਸਾਖਿਆਤ ਪ੍ਰਮਾਤਮਾ ਜਾਣਿਆ, ਉਸਦੇ ਘਰ ਦੀ ਦੁਬਾਰਾ ਛੱਤ ਬਣਾਉਣ ਲੱਗ ਪਿਆ। ਇਸ ਘਟਨਾ ਨੂੰ ਨਾਮਦੇਵ ਨੇ ਸੋਰਠਿ ਰਾਗੁ ਵਿੱਚ ਇਸ ਤਰ੍ਹਾਂ ਕਾਵਿ-ਬੱਧ ਕੀਤਾ :

*ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥*
*ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ॥੧॥*
*ਰੇ ਬਾਈ ਬੇਢੀ ਦੇਨੁ ਨ ਜਾਈ॥ ਦੇਖ ਬੇਢੀ ਰਹਿਓ ਸਮਾਈ॥*
*ਹਮਾਰੀ ਬੇਢੀ ਪ੍ਰਾਨ ਅਧਾਰਾ॥੧॥ ਰਹਾਉ॥*
*ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥*
*ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥੨॥*
*ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ॥*
*ਗੂੰਗੇ ਮਹਾਂ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ॥੩॥*
*ਬੇਢੀ ਨ ਗੁਣਿ ਸੁਨਿ ਰੀ ਬਾਈ ਜਲਧਿ ਬਾਧਿ ਧ੍ਰੂਥਾਪਿਓ ਹੋ॥*
*ਨਾਮੇ ਕੇ ਸੁਆਮੀ ਸੀਆ ਬਹੋਰੀ ਲੰਕ ਭਭੀਖਣ ਆਪਿਓ ਹੋ॥੪॥੨॥*

ਜਿਸ ਘਰ ਵਿੱਚ ਨਾਮਦੇਵ ਤੇ ਉਸ ਦਾ ਪਰਿਵਾਰ ਰਿਹਾ ਕਰਦੇ ਸਨ ਤੇ ਜਿਸ ਵਿੱਚ ਉਹ ਮੁੱਢਲੇ ਦਿਨਾਂ ਵਿੱਚ ਆਪਣਾ ਕਿੱਤਾ ਕਰਿਆ ਕਰਦਾ ਸੀ, ਯਾਤਰੀ ਨੂੰ ਦਿਖਾਇਆ ਜਾਂਦਾ ਹੈ। ਇਸ ਨੂੰ ਬਹੁਤ ਵਧਾਇਆ ਗਿਆ ਹੈ ਤੇ ਸੁਧਾਰਿਆ ਗਿਆ ਹੈ ਕਿਉਂਕਿ ਸੰਤ ਨਾਮਦੇਵ ਨੇ ਇਸਨੂੰ ਆਪਣੀ ਰਿਹਾਇਸ਼ ਬਣਾਇਆ ਸੀ। ਵੱਡੇ ਹਾਲ ਹੇਠ ਹੁਣ ਸਤੰਭ ਦਿੱਤੇ ਗਏ ਹਨ। ਕਿਹਾ ਜਾਂਦਾ ਹੈ ਕਿ ਨਾਮਦੇਵ ਨੇ ਆਪਣੇ ਬਹੁਤ ਵੱਡ-ਆਕਾਰੀ ਗ੍ਰੰਥ ਘਰ ਅੰਦਰ ਦਬਾ ਦਿੱਤੇ ਸਨ ਤੇ ਉਹਨਾਂ ਨੂੰ ਕੱਢ ਕੇ ਪ੍ਰਕਾਸ਼ ਵਿੱਚ ਲਿਆਉਣ ਦੀ ਇੱਕ ਗੰਭੀਰ ਬਦ-ਅਸੀਸ ਨਾਲ ਮਨਾਹੀ ਕਰ ਦਿੱਤੀ ਸੀ।

ਜਾਨਾਬਾਈ ਨਾਮ ਦੀ ਲੜਕੀ ਆਪਣੇ ਮਾਪਿਆਂ ਨਾਲ ਪੰਡਰਪੁਰ ਦੇ ਮੰਦਰ ਦੀ ਯਾਤਰਾ ਤੇ ਗਈ। ਉਸਨੂੰ ਅਜਿਹੀ ਸ਼ਰਧਾ ਹੋਈ ਕਿ ਉਸਨੇ ਆਪਣੇ ਮਾਪਿਆਂ ਨਾਲ ਘਰ

ਵਾਪਸ ਆਉਣ ਤੋਂ ਇਨਕਾਰ ਕਰ ਦਿੱਤਾ। ਨਾਮਦੇਵ ਨੇ ਉਸਨੂੰ ਵੇਖ ਲਿਆ ਤੇ ਉਸ ਵਿੱਚ ਦਿਲਚਸਪੀ ਲੈ ਕੇ ਉਹਦੇ ਮਾਪਿਆਂ ਦੇ ਘਰ ਬਾਰ ਬਾਰੇ ਪੁੱਛ ਪੜਤਾਲ ਕੀਤੀ। ਉਸਨੇ ਉੱਤਰ ਦਿੱਤਾ ਕਿ ਪ੍ਰਭੂ ਤੋਂ ਬਿਨਾਂ ਉਸਦੇ ਕੋਈ ਮਾਤਾ ਪਿਤਾ ਨਹੀਂ ਹਨ ਤੇ ਪ੍ਰਭੂ ਦੇ ਪੰਡਰਪੁਰ ਵਾਲੇ ਮੰਦਰ ਤੋਂ ਬਿਨਾਂ ਉਹਦਾ ਕੋਈ ਘਰ ਨਹੀਂ ਹੈ। ਨਾਮਦੇਵ ਨੂੰ ਉਹਦੇ ਤੇ ਦਇਆ ਆ ਗਈ ਤੇ ਉਸਨੇ ਉਸਨੂੰ ਆਪਣੀ ਮਾਂ ਦੇ ਸਪੁਰਦ ਕਰ ਦਿੱਤਾ। ਜਾਨਾਬਾਈ ਵਿੱਚ ਕਾਵਿ-ਗੁਣਾਂ ਦਾ ਵਿਕਾਸ ਹੋਇਆ ਤੇ ਉਸਦੀਆਂ ਕਈ ਰਚਨਾਵਾਂ ਮਿਲਦੀਆਂ ਹਨ। ਉਸਨੇ ਨਾਮਦੇਵ ਦੇ ਜੀਵਨ ਦੇ ਕੁਝ ਵੇਰਵੇ ਵੀ ਦਿੱਤੇ ਹਨ।

ਹਿੰਦੂਆਂ ਨੇ ਨਾਮਦੇਵ ਦੇ ਇਕਾਦਸ਼ੀ ਤੇ ਮੱਸਿਆ ਦੇ ਵਰਤਾਂ ਦੀ ਪ੍ਰੀਖਿਆ ਕਰਨ ਦੀ ਇੱਛਾ ਕੀਤੀ। ਉਹਨਾਂ ਉਸ ਪਾਸ ਇੱਕ ਸੁਕੜੂ ਜਿਹਾ ਬ੍ਰਾਹਮਣ ਭੇਜਿਆ ਜਿਸ ਨੇ ਜਾ ਕੇ ਭੋਜਨ ਮੰਗਿਆ। ਨਾਮਦੇਵ ਨੇ ਨਾਂਹ ਕਰ ਦਿੱਤੀ ਕਿਉਂਕਿ ਉਸ ਦਿਨ ਇਕਾਦਸ਼ੀ ਸੀ। ਉਸਨੇ ਆਪ ਵਰਤ ਰੱਖਿਆ ਹੋਇਆ ਸੀ ਤੇ ਉਹਦਾ ਇਹ ਵੀ ਵਿਚਾਰ ਸੀ ਕਿ ਦੂਸਰੇ ਵੀ ਵਰਤ ਰੱਖਣ। ਕਪਟ ਕਰ ਰਹੇ ਬ੍ਰਾਹਮਣ ਨੇ ਕਿਹਾ ਕਿ ਭੁੱਖ ਨਾਲ ਉਹਦੀ ਜਾਨ ਆਖਰੀ ਸਾਹਾਂ ਤੇ ਹੈ, ਕ੍ਰਿਪਾ ਕਰਕੇ ਮੇਰੇ ਲਈ ਖਾਣ ਨੂੰ ਕੁਝ ਲਿਆਉ।' ਸੰਖੇਪ ਇਹ ਕਿ ਬ੍ਰਾਹਮਣ ਦੇ ਮੰਗਣ ਦੇ ਹੱਠ ਤੇ ਨਾਮਦੇਵ ਦੇ ਨਾਂਹ ਕਰਨ ਕਰਕੇ ਦੋਹਾਂ ਵਿੱਚ ਗੰਭੀਰ ਮਤਭੇਦ ਪੈਦਾ ਹੋ ਗਏ। ਰੌਲਾ ਸੁਣ ਕੇ ਬਹੁਤ ਸਾਰੇ ਲੋਕ ਜਮ੍ਹਾ ਹੋ ਗਏ ਤੇ ਉਹਨਾਂ ਨਾਮਦੇਵ ਨੂੰ ਸਲਾਹ ਦਿੱਤੀ ਕਿ ਉਹ ਝਗੜਾ ਮਿਟਾਉਣ ਲਈ ਸੁਲਹ-ਸਫਾਈ ਵਾਸਤੇ ਆਪਣੀ ਰਸੋਈ 'ਚੋਂ ਕੁਝ ਖਾਣ ਨੂੰ ਦੇਵੇ ਤੇ ਬ੍ਰਾਹਮਣ ਨੂੰ ਤੋਰ ਦੇਵੇ। ਨਾਮਦੇਵ ਨੇ ਇਨਕਾਰ ਕਰ ਦਿੱਤਾ ਕਿਉਂ ਜੋ ਉਸ ਅਨੁਸਾਰ ਇਕਾਦਸ਼ੀ ਦੇ ਵਰਤ ਦਾ ਭਗਤੀ ਵਿੱਚ ਬਹੁਤ ਮਹਾਤਮ ਹੈ। ਬ੍ਰਾਹਮਣ ਵੀ ਅੜ ਗਿਆ ਕਿ ਉਹ ਤਦ ਤੱਕ ਉੱਥੋਂ ਨਹੀਂ ਜਾਵੇਗਾ ਜਦ ਤੱਕ ਉਸਨੂੰ ਖਾਣ ਲਈ ਕੁਝ ਦਿੱਤਾ ਨਹੀਂ ਜਾਂਦਾ। ਇਸ ਤਰ੍ਹਾਂ ਉਹ ਨਾਮਦੇਵ ਦੇ ਘਰ ਦੇ ਬੂਹੇ ਤੇ ਡਿੱਗ ਪਿਆ ਤੇ ਉਸ ਸ਼ਾਮ ਭੁੱਖਾ ਮਰਨ ਦਾ ਬਹਾਨਾ ਕਰਨ ਲੱਗਾ।

ਜੋ ਵਿਅਕਤੀ ਇਕਾਦਸ਼ੀ ਦੇ ਵਰਤ ਦੇ ਕਠੋਰ ਨਿਯਮਾਂ ਤੋਂ ਅਣਜਾਣ ਸਨ ਉਹਨਾਂ ਨੇ ਨਾਮਦੇਵ ਉਪਰ ਇੱਕ ਬ੍ਰਾਹਮਣ ਦੀ ਮੌਤ ਕਰ ਦੇਣ ਦਾ ਘਿਨਾਉਣਾ ਦੋਸ਼ ਲਾਇਆ। ਨਾਮਦੇਵ ਨਾ ਤਾਂ ਉਹਨਾਂ ਦੀ ਨਿੰਦਾ ਤੋਂ ਡਰਿਆ, ਨਾ ਹੀ ਪ੍ਰਵਾਹ ਕੀਤੀ। ਉਸਨੇ ਇੱਕ ਚਿਤਾ ਤਿਆਰ ਕੀਤੀ ਤੇ ਬ੍ਰਾਹਮਣ ਨਾਲ ਆਪ ਵੀ ਉਸ ਉਪਰ ਬੈਠ ਕੇ ਇਸਨੂੰ ਅਗਨੀ ਦਿਖਾਉਣ ਦਾ ਆਦੇਸ਼ ਦੇ ਦਿੱਤਾ। ਬ੍ਰਾਹਮਣ ਦੀ ਸੜ ਮਰਨ ਦੀ ਕੋਈ ਇੱਛਾ ਨਹੀਂ ਸੀ, ਝੱਟ ਹੀ ਉੱਠ ਖੜਾ ਹੋਇਆ ਤੇ ਦੌੜ ਗਿਆ। ਇਸ ਤਰ੍ਹਾਂ ਨਾਮਦੇਵ ਉਸ ਮੌਤ ਦੇ ਮੂੰਹ ਤੋਂ ਬਚ ਗਿਆ ਜੋ ਉਸਨੇ ਆਪੇ ਹੀ ਸਹੇੜੀ ਸੀ। ਦਰਸ਼ਕ ਇਹ ਸਭ ਕੁਝ ਵੇਖ ਕੇ ਸ਼ਰਧਾਲੂ ਬਣ ਗਏ ਤੇ ਇਸ ਤੱਥ ਨੂੰ ਪ੍ਰਵਾਨ ਕਰ ਲਿਆ ਕਿ ਨਾਮਦੇਵ ਉਪਰ ਪ੍ਰਮਾਤਮਾ ਦੀ ਵਿਸ਼ੇਸ਼ ਰੱਖਿਆ ਤੇ ਕ੍ਰਿਪਾ ਹੈ।

(ਪਾਰਸ) ਪਰੀਸਾ ਭਾਗਵਤ ਨਾਮ ਦਾ ਬ੍ਰਾਹਮਣ ਪੰਡਰਪੁਰ ਵਿੱਚ ਰਿਹਾ ਕਰਦਾ ਸੀ। ਉਸ ਕੋਲ ਪਾਰਸ ਪੱਥਰ ਸੀ, ਸ਼ਾਇਦ ਪ੍ਰਗਟ ਰੂਪ ਵਿੱਚ ਉਸਦਾ ਨਾਮ ਵੀ ਪਾਰਸ ਪੱਥਰ ਕਾਰਨ ਹੀ ਪਿਆ ਸੀ। ਉਸ ਦੀ ਪਤਨੀ ਕਮਾਲਜਾ ਇੱਕ ਦਿਨ ਨੇੜਲੇ ਦਰਿਆ ਭੀਮਾ ਤੇ ਗਈ ਤੇ ਉੱਥੇ ਉਹ ਨਾਮਦੇਵ ਦੀ ਪਤਨੀ ਰਾਜਾਬਾਈ ਨੂੰ ਮਿਲ ਪਈ। ਰਾਜਾਬਾਈ ਨੇ

ਗਿਲਾ ਕੀਤਾ ਕਿ ਉਹਦਾ ਪਤੀ ਨਾਮਦੇਵ ਕੋਈ ਕੰਮ ਧੰਦਾ ਨਹੀਂ ਕਰਦਾ ਜਿਸਦੇ ਫਲਸਰੂਪ ਪਰਿਵਾਰ ਬੜੇ ਕਸ਼ਟਦਾਇਕ ਹਾਲਾਤ 'ਚੋਂ ਲੰਘ ਰਿਹਾ ਹੈ। ਕਮਾਲਜਾ ਨੇ ਕਿਹਾ ਉਸ ਪਾਸ ਪਾਰਸ ਪੱਥਰ ਹੈ, ਉਹ ਉਸਨੂੰ ਉਧਾਰ ਦੇ ਦੇਵੇਗੀ। ਇਹ ਸਭ ਚੀਜ਼ਾਂ ਸੋਨੇ ਦੀਆਂ ਬਣਾ ਦੇਵੇਗਾ ਤੇ ਫਿਰ ਉਹ ਗਰੀਬ ਨਹੀਂ ਰਹੇਗੀ। ਰਾਜਾਬਾਈ, ਕਿਹਾ ਜਾਂਦਾ ਹੈ, ਪਾਰਸ ਪੱਥਰ ਲੈ ਗਈ ਤੇ ਇਸ ਸਦਕਾ ਬਹੁਤ ਸਾਰਾ ਸੋਨਾ ਬਣਾ ਲਿਆ। ਜਦੋਂ ਨਾਮਦੇਵ ਨੇ ਇਸ ਬਾਰੇ ਸੁਣਿਆ ਤਾਂ ਉਸਨੇ ਪਾਰਸ ਉਠਾਇਆ ਤੇ ਦਰਿਆ ਵਿੱਚ ਸੁੱਟ ਦਿੱਤਾ। ਜਦੋਂ ਕਮਾਲਜਾ ਨੇ ਉਸ ਨਾਲ ਝਗੜਾ ਤੇ ਹੁੱਜਤ ਬਾਜ਼ੀ ਕੀਤੀ ਤਾਂ ਨਾਮਦੇਵ ਨੇ ਦਰਿਆ 'ਚ ਟੁੱਭੀ ਮਾਰੀ ਤੇ ਦੋ ਭਰੀਆਂ ਮੁੱਠੀਆਂ ਪੱਥਰ ਉਹਦੇ ਅੱਗੇ ਢੇਰੀ ਕਰ ਦਿੱਤੇ। ਉਹ ਹਰ ਪੱਥਰ ਨੂੰ ਵੇਖ ਕੇ ਖਿਆਲ ਕਰਨ ਲੱਗੀ ਕਿ ਹਰ ਪੱਥਰ ਹੀ ਪਾਰਸ ਹੈ। ਇਸ ਪਿੱਛੋਂ ਉਹ ਵੀ ਆਪਣਾ ਘਰ ਤਿਆਗ ਕੇ ਨਾਮਦੇਵ ਦੀ ਚੇਲੀ ਬਣ ਗਈ।

ਵਿਸ਼ੋਭਾ ਖੇਚਰ ਦਾ ਇੱਕ ਚੇਲਾ ਗਿਆਨ ਦੇਵ, ਨਾਮਦੇਵ ਦੀ ਪ੍ਰਸਿੱਧੀ ਸੁਣ ਕੇ, ਪੰਡਰਪੁਰ ਉਸਦੇ ਦਰਸ਼ਨਾਂ ਨੂੰ ਆਇਆ। ਗਿਆਨ ਦੇਵ ਵੇਦਾਂਤੀ ਤੇ ਦੇਵ-ਪੂਜਕ ਸੀ ਤੇ ਗਿਆਨ ਤੇ ਪੂਰਨ-ਨਿਰਭਰਤਾ ਰੱਖਦਾ ਸੀ ਜਦੋਂ ਕਿ ਨਾਮਦੇਵ ਦਾ ਪੂਰਾ ਨਿਸ਼ਚਾ ਭਗਤੀ ਦੀ ਸ੍ਰੇਸ਼ਟਤਾ ਅਤੇ ਇੱਕ ਪ੍ਰਭੂ ਦੇ ਰੂਹਾਨੀ ਪ੍ਰੇਮ ਉਪਰ ਸੀ। ਬ੍ਰਾਹਮਣ ਵੇਦਾਂਤਵਾਦ ਨੂੰ ਪ੍ਰਾਚੀਨ ਮੰਨਦੇ ਸਨ ਕਿਉਂਕਿ ਉਸ ਦਾ ਜ਼ਿਕਰ ਉਹਨਾਂ ਰਚਨਾਵਾਂ 'ਚ ਮਿਲਦਾ ਹੈ ਜੋ ਉਹਨਾਂ ਅਨੁਸਾਰ ਇਲਹਾਮ ਹਨ। ਜਦੋਂ ਕੋਈ ਆਦਮੀ ਵਿਦਾਂਤੀ ਬਣ ਜਾਂਦਾ ਹੈ ਤਾਂ ਧਾਰਮਕ ਰੀਤੀਆਂ ਤਿਆਗ ਦਿੰਦਾ ਹੈ ਤੇ ਵਿਸ਼ਵਾਸ ਕਰ ਲੈਂਦਾ ਹੈ ਕਿ ਉਸ ਨੂੰ ਜੀਵਨ ਵਿੱਚ ਹੀ ਮੋਕਸ਼ ਪ੍ਰਾਪਤ ਹੋ ਗਿਆ ਹੈ। ਨਾਮਦੇਵ ਨੇ ਪੂਰੀ ਤਰ੍ਹਾਂ ਇਸ ਵਿਚਾਰ ਨੂੰ ਰੱਦ ਕਰ ਦਿੱਤਾ। ਪ੍ਰੰਤੂ ਇਸ ਦੇ ਨਾਲ ਹੀ ਦੇਵ ਪੂਜ ਨੂੰ ਇਕੀਸ਼ਰਵਾਦੀ ਨਾਲ ਮਿਲਣ ਵਿੱਚ ਰੋਕ ਵੀ ਨਹੀਂ ਹੈ, ਇਸ ਲਈ ਦੋਵੇਂ ਸੰਤ ਮਿੱਤਰ ਬਣ ਗਏ। ਗਿਆਨ ਦੇਵ ਨੇ ਤਜਵੀਜ਼ ਰੱਖੀ ਕਿ ਉਹ ਦੋਵੇਂ ਇਕੱਠੇ ਹੀ ਪਵਿੱਤਰ ਅਸਥਾਨਾਂ ਦੀ ਯਾਤਰਾ ਤੇ ਜਾਣ। ਨਾਮਦੇਵ ਨੇ ਉੱਤਰ ਦਿੱਤਾ ਕਿ ਉਹ ਤਾਂ ਵਿੱਠਲ ਪ੍ਰਭੂ ਅਧੀਨ ਹੈ ਤੇ ਉਸਦੀ ਆਗਿਆ ਪਹਿਲਾਂ ਲੈਣੀ ਜ਼ਰੂਰੀ ਹੈ। ਇਹ ਮੁੱਢਲੀ ਕਾਰਵਾਈ ਪੂਰੀ ਹੋਣ ਪਿੱਛੋਂ ਨਾਮਦੇਵ ਤਾਂ ਆਪਣੇ ਦੇਵਤਾ ਤੋਂ ਵਿਛੋੜੇ ਦੇ ਖਿਆਲ ਨਾਲ ਹੀ ਬੇਹੋਸ਼ ਹੋ ਗਿਆ। ਗਿਆਨਦੇਵ ਨੇ ਉਸਨੂੰ ਧੀਰਜ ਦੇਣ ਦਾ ਯਤਨ ਕੀਤਾ ਤੇ ਕਿਹਾ ਕਿਉਂਕਿ ਉਹ ਵਿੱਠਲ ਦਾ ਅਵਤਾਰ ਹੈ, ਇਸ ਲਈ ਦੇਵਤੇ ਦੇ ਪਛਤਾਉਣ ਦਾ ਕੋਈ ਕਾਰਨ ਨਹੀਂ ਹੈ। ਉਹਨਾਂ ਦੀਆਂ ਗੱਲਾਂਬਾਤਾਂ ਦੌਰਾਨ ਗਿਆਨ ਦੇਵ ਨੇ ਨਾਮਦੇਵ ਨੂੰ ਭਗਤੀ ਮਾਰਗ ਲਈ ਆਖਿਆ ਤੇ ਇਹ ਬਿਆਨ ਕਰਨ ਲਈ ਕਿਹਾ ਕਿ ਆਦਮੀ ਵਿੱਠਲ ਨੂੰ ਕਿਵੇਂ ਆਪਣਾ ਬਣਾ ਸਕਦਾ ਹੈ। ਨਾਮਦੇਵ ਨੇ ਉੱਤਰ ਦਿੱਤਾ, "ਸੰਸਾਰ ਦਾ ਤਿਰਸਕਾਰ ਸਰੀਰ ਵਿੱਚ ਸਥਾਈ ਰੂਪ ਵਿੱਚ ਅਨਿਖੜ ਹੋਣਾ ਚਾਹੀਦਾ ਹੈ। ਆਦਮੀ ਨੂੰ ਆਪਣੇ ਤੇ ਦੂਸਰਿਆਂ ਵਿੱਚ ਕੋਈ ਭੇਦਭਾਵ ਨਹੀਂ ਰੱਖਣਾ ਚਾਹੀਦਾ ਤੇ ਦੁਨਿਆਵੀ ਵਸਤਾਂ ਦਾ ਕੋਈ ਫਿਕਰ ਨਹੀਂ ਕਰਨਾ ਚਾਹੀਦਾ।"

ਦੋਹਾਂ ਸੰਤਾਂ ਦਾ ਮਨੋਰਥ ਸ਼ਾਇਦ ਧਰਮ-ਅਸਥਾਨਾਂ ਦੀ ਯਾਤਰਾ ਨਾਲੋਂ ਵਧੇਰੇ ਤਾਂ ਆਪਣੀ ਗਿਆਨ-ਪਿਆਸ ਨੂੰ ਤ੍ਰਿਪਤ ਕਰਨਾ ਸੀ। ਜੇ ਤੀਰਥ ਯਾਤਰਾ ਹੀ ਉਹਨਾਂ ਦਾ ਮਨੋਰਥ ਹੁੰਦੀ ਤਾਂ ਉਹ ਪਹਿਲਾਂ ਬਨਾਰਸ ਜਾਂਦੇ ਤੇ ਧਾਰਮਕ ਕੱਟੜਤਾ ਦੇ ਪ੍ਰਮਾਣਿਕ ਚਿੰਨ੍ਹ

ਤੇ ਵੱਡੇ ਹਿੰਦੂ ਪੁਜਾਰੀਆਂ ਦੀ ਕ੍ਰਿਪਾ ਦੇ ਪਾਤਰ ਬਣਦੇ ਜੋ ਉੱਥੇ ਰਹਿੰਦੇ ਸਨ। ਦੋਵੇਂ ਸੰਤ ਪੰਡਰਪੁਰ ਤੋਂ ਹਸਤਨਾਪੁਰ ਲਈ ਚੱਲ ਪਏ। ਦਿੱਲੀ ਉਸ ਸਮੇਂ ਹਸਤਨਾਪੁਰ ਕਰਕੇ ਹੀ ਪ੍ਰਸਿੱਧ ਸੀ। ਬਾਦਸ਼ਾਹ ਮੁਹੰਮਦ ਬਿਨ ਤੁਗਲਕ ਨੇ ਲੋਕਾਂ ਉਪਰ ਨਾਮਦੇਵ ਦਾ ਪ੍ਰਭਾਵ ਵੇਖ ਕੇ ਇਹ ਸ਼ੱਕ ਕਰਕੇ ਕਿ ਕਿਤੇ ਉਹ ਵਿਦਰੋਹ ਨਾ ਫੈਲਾ ਦੇਵੇ, ਉਸਨੇ ਉਹਦਾ ਜੀਵਨ ਸਮਾਪਤ ਕਰਨ ਦਾ ਯਤਨ ਕੀਤਾ। ਇਸ ਬਾਰੇ ਭੈਰੋ ਰਾਗੁ ਦੇ ਸ਼ਬਦ ਵਿੱਚ ਇਸ ਦਾ ਨਿਸਤਾਰਾ ਕੀਤਾ ਗਿਆ ਹੈ :

*ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮਾਰਾ ਕਾਮਾ॥੧॥*
*ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥੧॥ ਰਹਾਉ॥*
*ਬਿਸਮਿਲਿ ਗਊ ਦੇਹੁ ਜੀਵਾਇ॥ ਨਾਤਰੁ ਮਰਦਨਿ ਮਾਰਉ ਠਾਂਇ॥੨॥*
*ਬਾਦਿਸ਼ਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ॥੩॥*
*ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥੪॥*
*ਬਾਦਸਾਹੁ ਚੜ੍ਹਿਓ ਅਹੰਕਾਰਿ॥ ਗਜ ਹਸਤੀ ਦੀਨੋ ਚਮਕਾਰਿ॥੫॥*
*ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀਨ ਭਜਹਿ ਖੁਦਾਇ॥੬॥*
*ਨ ਹਉ ਤੇਰਾ ਪੂੰਗੜਾ ਨ ਤੂੰ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥੭॥*
*ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥੮॥*
*ਕਾਜੀ ਮੁਲਾਂ ਕਰਹਿ ਸਲਾਮੁ॥ ਇਨਿ ਹਿੰਦੂ ਮੇਰਾ ਮਲਿਆ ਮਾਨ॥੯॥*
*ਬਾਦਿਸਾਹ ਬੇਨਤੀ ਸੁਨੇਹੁ॥ ਨਾਮੇ ਸਰ ਭਰਿ ਸੋਨਾ ਲੇਹੁ॥੧੦॥*
*ਮਾਲੁ ਲਉ ਤਉ ਦੋਜ਼ਕਿ ਪਰਉ॥ ਦੀਨ ਛੋਡਿ ਦੁਨੀਆ ਕਉ ਭਰਉ॥੧੧॥*
*ਪਾਵਹੁ ਬੇੜੀ ਹਾਥਹੁ ਤਾਲ॥ ਨਾਮਾ ਗਾਵੈ ਗੁਨ ਗੋਪਾਲ॥੧੨॥*
*ਗੰਗਾ ਜਮਨੁ ਜਉ ਉਲਟੀ ਬਹੈ॥ ਤਉ ਨਾਮਾ ਹਰਿ ਕਰਤਾ ਰਹੈ॥੧੩॥*
*ਸਾਤ ਘੜੀ ਜਬ ਬੀਤੀ ਸੁਣੀ॥ ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥*
*ਪਾਖੰਤਣ ਬਾਜ ਬਜਾਇਲਾ॥ ਗਰੁੜ ਚੜ੍ਹੇ ਗੋਬਿੰਦ ਆਇਲਾ॥੧੫॥*
*ਆਪਨੇ ਭਗਤ ਪਰਿ ਕੀ ਪ੍ਰਤਿਪਾਲ॥ ਗਰੁੜ ਚੜ੍ਹੇ ਆਏ ਗੋਪਾਲ॥੧੬॥*
*ਕਹਹਿ ਤ ਧਰਣਿ ਇਕੋਡੀ ਕਰਉ॥ ਕਹਹਿ ਤ ਲੇ ਕਰਿ ਊਪਰਿ ਧਰਉ॥੧੭॥*
*ਕਹਹਿ ਤ ਮੁਈ ਗਊ ਦੇਉ ਜੀਆਇ॥ ਸਭੁ ਕੋਇ ਦੇਖੈ ਪਤੀ ਆਇ॥੧੮॥*
*ਨਾਮਾ ਪ੍ਰਣਵੈ ਸੇਲ ਮਸੇਲ॥ ਗਊ ਦੁਹਾਈ ਬਛਰਾ ਮੇਲਿ॥੧੯॥*
*ਦੂਧਹਿ ਦੁਹਿ ਜਬ ਮਟੁਕੀ ਭਰੀ॥ ਲੇ ਬਾਦਿਸਾਹ ਕੇ ਆਗੈ ਧਰੀ॥੨੦॥*
*ਬਾਦਿਸਾਹੁ ਮਹਲ ਮਹਿ ਜਾਇ॥ ਅਉਘਟ ਕੀ ਘਾਟ ਲਾਗੀ ਆਇ॥੨੧॥*
*ਕਾਜੀ ਮੁਲਾਂ ਬਿਨਤੀ ਫੁਰਮਾਇ॥ ਬਖਸ਼ੀ ਹਿੰਦੂ ਮੈਂ ਤੇਰੀ ਗਾਇ॥੨੨॥*
*ਨਾਮਾ ਕਹੈ ਸੁਨਹੁ ਬਾਦਿਸ਼ਾਹ॥ ਇਹ ਕਿਛੁ ਪਤੀਆ ਮੁਝੈ ਦਿਖਾਇ॥੨੩॥*
*ਇਸ ਪਤੀਆ ਕਾ ਇਹੈ ਪਰਵਾਨੁ॥ ਸਾਚਿ ਸੀਲਿ ਚਾਲਹੁ ਸੁਲਤਾਨਿ॥੨੪॥*
*ਨਾਮਦੇਉ ਸਭ ਰਹਿਆ ਸਮਾਇ॥ ਮਿਲਿ ਹਿੰਦੂ ਸਭ ਨਾਮ ਪਹਿਜਾਹਿ॥੨੫॥*
*ਜਉ ਅਬ ਕੀ ਬਾਰ ਨ ਜੀਵੈ ਗਾਇ॥ ਤ ਨਾਮਦੇਵ ਕਾ ਪਤੀਆ ਜਾਇ॥੨੬॥*
*ਨਾਮੇ ਕੀ ਕੀਰਤਿ ਰਹੀ ਸੰਸਾਰਿ॥ ਭਗਤ ਜਨਾਂ ਲੇ ਉਧਰਿਆ ਪਾਰ॥੨੭॥*

*ਸਗਲ ਕਲੇਸ਼ ਨਿੰਦਕ ਭਇਆ ਖੇਦੁ॥ ਨਾਮੇ ਨਾਰਾਇਨ ਨਾਹੀ ਭੇਦੁ॥੨੮॥*

*(ਆਦਿ ਗ੍ਰੰਥ ਪੰ: ੧੧੬੫-੬੬)*

ਨਾਮਦੇਵ ਜੀ ਇਹ ਸਿੱਖਿਆ ਦਿਆ ਕਰਦੇ ਸਨ ਕਿ ਪ੍ਰਮਾਤਮਾ ਤੇ ਮੂਰਤੀ ਇੱਕ ਹਨ ਜਿਵੇਂ ਗੰਗਾ ਜਲ ਤੇ ਸਾਧਾਰਨ ਪਾਣੀ ਦਾ ਇੱਕੋ ਰੂਪ ਹੈ, ਜਿਵੇਂ ਦੀਵਾ ਤੇ ਉਸਦੀ ਰੋਸ਼ਨੀ, ਫੁੱਲ ਤੇ ਉਸਦੀ ਮਹਿਕ, ਸੂਰਜ ਤੇ ਉਸਦੀਆਂ ਕਿਰਨਾਂ, ਬੱਦਲ ਤੇ ਮੀਂਹ ਦਾ ਪਾਣੀ, ਮਠਿਆਈ ਤੇ ਉਸਦਾ ਸੁਆਦ, ਸੰਗੀਤ ਦਾ ਸਾਜ਼ ਤੇ ਰਾਗ, ਵਸਤੂ ਤੇ ਉਸਦਾ ਪ੍ਰਛਾਵਾਂ ਸਭ ਅਨਿੱਖੜ ਹਨ। ਉਸਦੀ ਸਿੱਖਿਆ ਨੇ ਫਿਰ ਨਾਮਦੇਵ ਨੂੰ ਇੱਕ ਮੁਸ਼ਕਲ 'ਚ ਫਸਾ ਦਿੱਤਾ ਤੇ ਉਸ ਨੂੰ ਜਲਦੀ-ਜਲਦੀ ਮੁਸਲਮਾਨਾਂ ਦੇ ਗੁੱਸੇ ਤੇ ਹਿੰਸਾ ਤੋਂ ਬਚਣ ਲਈ ਅਗਿਆਤਵਾਸ ਕਰਨਾ ਪਿਆ।

ਨਾਮਦੇਵ ਤੇ ਗਿਆਨਦੇਵ ਫਿਰ ਕਾਂਸ਼ੀ ਗਏ ਜਿੱਥੇ ਉਹ ਆਪਣੇ ਜ਼ਮਾਨੇ ਦੇ ਉੱਘੇ ਸੰਸਕ੍ਰਿਤ ਦੇ ਵਿਦਵਾਨਾਂ ਨੂੰ ਮਿਲੇ। ਉਸ ਥਾਂ ਤੋਂ ਫਿਰ ਉਹ ਪ੍ਰਯਾਗ ਗਏ। ਫਿਰ ਉਹ ਗਯਾ ਗਏ ਜਿੱਥੇ ਬੁੱਧ ਨੇ ਪ੍ਰਾਚੀਨ ਕਾਲ ਵਿੱਚ ਓਜਮਈ ਤਪ ਤੇ ਤਿਆਗ ਕੀਤਾ। ਫਿਰ ਦੋਵੇਂ ਸੰਤ ਭਗਵਾਨ ਰਾਮ ਦੀ ਜਨਮਭੂਮੀ ਅਯੁੱਧਿਆ ਗਏ। ਫਿਰ ਉਹ ਭਗਵਾਨ ਸ੍ਰੀ ਕ੍ਰਿਸ਼ਨ ਦੀ ਜਨਮ-ਭੂਮੀ ਮਥਰਾ, ਫਿਰ ਗੋਕਲ ਤੇ ਬਿੰਦਰਾਬਨ ਫਿਰ ਖਾੜੀ ਬੰਗਾਲ ਦੇ ਕਿਨਾਰੇ ਤੇ ਜਗਨਨਾਥ (ਜਗਤ ਦੇ ਭਗਵਾਨ) ਦੇ ਮੰਦਰ ਗਏ। ਉੱਥੋਂ ਉਹ ਰਾਜਾ ਜਰਾਸਿੰਘ ਤੋਂ ਯੁੱਧ ਵਿੱਚ ਹਾਰ ਖਾਣ ਪਿੱਛੋਂ ਕ੍ਰਿਸ਼ਨ ਜੀ ਦੀ ਅਰਬ ਸਾਗਰ ਦੇ ਕਿਨਾਰੇ ਤੇ ਵੱਸੀ ਸ਼ਰਨ-ਭੂਮੀ, ਦਵਾਰਕਾ ਤੱਕ ਦੀ ਲੰਬੀ ਯਾਤਰਾ ਤੇ ਗਏ। ਦੋਵੇਂ ਸੰਤਾਂ ਨੇ ਭਾਰਤ ਦੀ ਅਤਿ ਦੁਰੇਡੀ ਸੀਮਾ ਤੱਕ ਜਾਣ ਤੋਂ ਪਿੱਛੋਂ ਘਰ ਪਰਤਣ ਦਾ ਇਰਾਦਾ ਕੀਤਾ ਤੇ ਉਚਿਤ ਸਮੇਂ ਪਹਿਲਾਂ ਮਾਰਵਾੜ ਪਹੁੰਚੇ। ਉਹ ਇੱਕ ਰਾਤ ਲਈ ਬੀਕਾਨੇਰ ਨੇੜੇ ਵਰਤਮਾਨ ਕੁਲਾਇਤ ਜਾਂ ਕੌਲਾਦ ਠਹਿਰੇ। ਇੱਥੇ ਇੱਕ ਘਟਨਾ ਵਾਪਰੀ ਜਿਸਦਾ ਮਰਾਠੀ ਇਤਿਹਾਸਾਕਰ ਨੇ ਵਰਣਨ ਕੀਤਾ ਹੈ। ਨਾਮਦੇਵ ਤੇ ਗਿਆਨ ਦੇਵ ਦੋਹਾਂ ਨੂੰ ਬਹੁਤ ਪਿਆਸ ਲੱਗੀ। ਨੇੜੇ ਹੀ ਗੁਆਂਢ 'ਚ ਇੱਕ ਖੂਹ ਸੀ ਪਰ ਇਹ ਬਹੁਤ ਡੂੰਘਾ ਸੀ ਤੇ ਉਹਨਾਂ ਕੋਲ ਪਾਣੀ ਖਿੱਚਣ ਦਾ ਕੋਈ ਸਾਧਨ ਨਹੀਂ ਸੀ। ਕਿਹਾ ਜਾਂਦਾ ਹੈ ਕਿ ਗਿਆਨ ਦੇਵ ਨੇ ਜੋਗ ਰਾਹੀਂ ਲਘੂ ਰੂਪ ਧਾਰ ਲਿਆ, ਖੂਹ 'ਚ ਉਤਰ ਗਿਆ ਤੇ ਪਿਆਸ ਬੁਝਾ ਲਈ। ਫਿਰ ਉਸਨੇ ਨਾਮਦੇਵ ਨੂੰ ਚੁਣੌਤੀ ਦਿੱਤੀ ਕਿ ਜਾਂ ਤਾਂ ਉਹ ਵੀ ਲਘੂ ਰੂਪ ਧਾਰਨ ਕਰੇ ਜਾਂ ਫਿਰ ਉਹਦੇ ਹੱਥਾਂ ਦਾ ਪਾਣੀ ਪੀਵੇ। ਨਾਮਦੇਵ ਜੋ ਯੋਗ ਦੀ ਕਾਰਗਰੀ 'ਚ ਵਿਸ਼ਵਾਸ ਨਹੀਂ ਕਰਦਾ ਸੀ, ਉਸ ਨੇ ਗਿਆਨ ਦੇਵ ਦੀ ਚੁਣੌਤੀ ਅਸਵੀਕਾਰ ਕਰਦਿਆਂ ਕਿਹਾ ਕਿ ਜੇ ਉਹਦਾ ਦੇਵਤਾ ਵਿਸ਼ੋਭਾ ਹੁੰਦਾ ਤਾਂ ਉਹ ਉਸਨੂੰ ਜ਼ਰੂਰ ਪਾਣੀ ਲਿਆ ਦਿੰਦਾ। ਕਿਹਾ ਜਾਂਦਾ ਹੈ ਕਿ ਇਸ ਪਿੱਛੋਂ ਖੂਹ ਦਾ ਮਿੱਠਾ ਪਾਣੀ ਕਿਨਾਰੇ ਤੱਕ ਆ ਗਿਆ ਤੇ ਨਾਮਦੇਵ ਦੀਆਂ ਇੱਛਾਵਾਂ ਹਰ ਤਰ੍ਹਾਂ ਪੂਰੀਆਂ ਹੋ ਗਈਆਂ।

ਨਾਮਦੇਵ ਤੇ ਗਿਆਨ ਦੇਵ ਫਿਰ ਭਾਰਤ ਦੇ ਧੁਰ ਦੱਖਣ ਵਿੱਚ ਰਾਮੇਸ਼ਵਰ ਗਏ ਜਿੱਥੋਂ ਰਾਮਚੰਦਰ ਨੇ ਲੰਕਾ ਉਪਰ ਚੜ੍ਹਾਈ ਕੀਤੀ ਸੀ। ਓਮਕਾਰ ਦਾ ਮੰਦਰ ਵੇਖਣ ਪਿੱਛੋਂ ਦੋਵੇਂ ਸੰਤ ਪਹਿਲਾਂ ਕਲਪਧਾਰਾ ਤੇ ਫਿਰ ਧਾਰਾ ਨਗਰੀ ਗਏ। ਧਾਰਾ ਵਿੱਚ ਉਹਨਾਂ ਅਯੁੱਧਿਆ ਨਾਗਨਾਥ ਦੇ ਮੰਦਰ ਦੀ ਯਾਤਰਾ ਕੀਤੀ। ਜਦੋਂ ਨਾਮਦੇਵ ਮੰਦਰ 'ਚ ਪਹੁੰਚਿਆ ਤਾਂ

ਉਸਨੇ ਉੱਚੀ ਆਵਾਜ਼ 'ਚ ਸ਼ਬਦ ਗਾਉਣੇ ਸ਼ੁਰੂ ਕਰ ਦਿੱਤੇ। ਇਸ ਨਾਲ ਲੋਕਾਂ ਦੀ ਭੀੜ ਜੁੜ ਗਈ ਤੇ ਬ੍ਰਾਹਮਣ ਸੇਵਕ ਨੀਵੀਂ ਜਾਤੀਆਂ ਦੇ ਲੋਕਾਂ ਨੂੰ ਛੋਹੇ ਬਿਨਾਂ ਅੰਦਰ ਦਾਖਿਲ ਨਾ ਹੋ ਸਕੇ ਜਿਹਨਾਂ ਨੂੰ ਉਹ ਮੁਕਤੀ ਦੇ ਅਯੋਗ ਸਮਝਦੇ ਸਨ। ਇਸ ਪਿੱਛੋਂ ਉਹਨਾਂ ਨੇ ਨਾਮਦੇਵ ਨੂੰ ਗਾਉਣਾ ਬੰਦ ਕਰਕੇ ਮੰਦਰ ਦੇ ਪਿਛਲੇ ਪਾਸੇ ਜਾਣ ਨੂੰ ਕਿਹਾ ਜਿੱਥੇ ਉਹ ਬੈਠਕੇ ਜੇ ਚਾਹੇ ਤਾਂ ਗੀਤ ਗਾ ਸਕਦਾ ਸੀ। ਨਾਮਦੇਵ ਨੇ ਉਹਨਾਂ ਨੂੰ ਕਿਹਾ ਕਿ ਪ੍ਰਭੂ ਦੇ ਘਰ ਕੋਈ ਉੱਚੀ ਜਾਂ ਨੀਵੀਂ ਜਾਤ ਨਹੀਂ ਹੈ ਤੇ ਕਿਸੇ ਦੇ ਛੂਹ ਜਾਣ ਨਾਲ ਉਹ ਲੋਕ ਭਿੱਟੇ ਨਹੀਂ ਜਾਂਦੇ ਜੋ ਦਿਲੋਂ ਪੂਜਾ ਅਰਚਨਾ ਕਰਦੇ ਹਨ। ਬ੍ਰਾਹਮਣਾਂ ਦੀ ਤਸੱਲੀ ਨਾ ਹੋਈ, ਉਹਨਾਂ ਨੇ ਨਾਮਦੇਵ ਨੂੰ ਮਾਰਿਆ, ਉਹਦੀਆਂ ਖੜਤਾਲਾਂ ਖੋਹ ਲਈਆਂ ਤੇ ਹੱਠ ਕੀਤਾ ਕਿ ਉਹ ਮੰਦਰ 'ਚੋਂ ਬਾਹਰ ਹੋ ਜਾਵੇ। ਉਹ ਚਲਾ ਗਿਆ ਤੇ ਮੰਦਰ ਦੇ ਬਾਹਰ ਜਾ ਕੇ ਭੁੰਜੇ ਬੈਠ ਗਿਆ ਤੇ ਇਸ ਤਰ੍ਹਾਂ ਪ੍ਰਭੂ ਨੂੰ ਸੰਬੋਧਨ ਕਰਨ ਲੱਗਾ, "ਮੇਰਾ ਤੇਰੇ ਬਿਨ ਕੋਈ ਆਸਰਾ ਨਹੀਂ ਹੈ, ਮੈਨੂੰ ਹੋਰ ਕੁਝ ਨਹੀਂ ਚਾਹੀਦਾ। ਜੇ ਤੂੰ ਮੈਨੂੰ ਦੂਸਰਿਆਂ ਵਾਂਗ ਦਰਸ਼ਨ ਨਹੀਂ ਦੇ ਸਕਦਾ ਤਾਂ ਘੱਟੋ ਘੱਟ ਮੇਰੇ ਗੀਤ ਤਾਂ ਸੁਣ ਲੈ। ਫਿਰ ਉਸਨੇ ਆਪਣੇ ਅਨਾਦਰ ਤੇ ਤਿਰਸਕਾਰ ਦੇ ਸ਼ਬਦ ਗਾਉਣੇ ਸ਼ੁਰੂ ਕਰ ਦਿੱਤੇ।" ਕਿਹਾ ਜਾਂਦਾ ਹੈ ਕਿ ਨਾਮਦੇਵ ਦੀ ਸੁਰੀਲੀ ਉਪਾਸਨਾ ਨਾਲ ਪ੍ਰਮਾਤਮਾ ਕ੍ਰਿਪਾਲੂ ਤੇ ਦਇਆਵਾਨ ਹੋ ਗਿਆ, ਦੇਹੁਰੇ ਦਾ ਮੂੰਹ ਆਪਣੇ ਸੰਤ ਦੇ ਸਾਹਮਣੇ ਵੱਲ ਹੋ ਗਿਆ। ਨਾਮਦੇਵ ਨੇ ਇਸ ਘਟਨਾ ਨੂੰ ਆਪਣੇ ਇੱਕ ਸ਼ਬਦ 'ਚ ਇਸ ਤਰ੍ਹਾਂ ਰਾਗੁ ਮਲਾਰ ਵਿੱਚ ਛੰਦਬੱਧ ਕੀਤਾ ਹੈ :

*ਮੋ ਕਉ ਤੂੰ ਨ ਬਿਸਾਰਿ ਤੂੰ ਨ ਬਿਸਾਰਿ॥ ਤੂੰ ਨ ਬਿਸਾਰੇ ਰਾਮਈਆ॥੧॥ ਰਹਾਉ॥*
*ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥*
*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥*
*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*
*ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥*
*ਤੂੰ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥*
*ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥੩॥*

*(ਆਦਿ ਗ੍ਰੰਥ ਪੰ: ੧੨੯੨)*

ਫਿਰ ਇਸੇ ਵਿਸ਼ੇ ਤੇ ਨਾਮਦੇਵ ਨੇ ਭੈਰਉ ਰਾਗੁ ਵਿੱਚ ਪੁਨਰ ਚਰਚਾ ਕੀਤੀ ਹੈ :

*ਹਸਤਖੇਲਤ ਤੇਰੇ ਦੇਹੁਰੇ ਆਇਆ॥ ਭਗਤਿ ਕਰਤਾ ਨਾਮਾ ਪਕਰਿ ਉਠਾਇਆ॥੧॥*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕੌ ਆਇਆ॥੧॥ ਰਹਾਉ॥*
*ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥੨॥*
*ਜਿਉਂ-ਜਿਉਂ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾ ਕਉ ਦੇਹੁਰਾ ਫਿਰੈ॥੩॥*

*(ਪੰ: ੧੧੬੪)*

ਫਿਰ ਅਯੁੱਧਿਆ ਨਾਗਨਾਥ ਤੋਂ ਇਹ ਟੋਲੀ ਗੋਦਾਵਰੀ ਦੇ ਕਿਨਾਰੇ ਵਰਤਮਾਨ ਹੈਦਰਾਬਾਦ ਰਿਆਸਤ ਵਿੱਚ ਸਾਲੀਵਾਹਨ ਦੀ ਰਾਜਧਾਨੀ ਪੈਥਾਨ ਪਹੁੰਚੀ ਤੇ ਉੱਥੋਂ ਮਰਾਠਾ ਰਾਜ ਦੀ ਰਾਜਧਾਨੀ ਦੇਵਗਿਰੀ ਪਹੁੰਚੇ ਜੋ ਐਲੋਰਾ ਦੀਆਂ ਪ੍ਰਸਿੱਧ ਗੁਫਾਵਾਂ ਦੇ

ਨੇੜੇ ਹੈ। ਉੱਥੇ ਉਹਨਾਂ ਦੀ ਸਧਣੇ ਨਾਲ ਮੁਲਾਕਾਤ ਹੋਈ ਜਿਸਨੇ ਉਹਨਾਂ ਦੀ ਆਉਭਗਤ ਕੀਤੀ ਤੇ ਮਗਰੋਂ ਉਹ ਵੀ ਉਹਨਾਂ ਦੇ ਭ੍ਰਮਣ ਵਿੱਚ ਸ਼ਾਮਿਲ ਹੋ ਗਏ। ਉਹਨਾਂ ਨੇ ਨਾਸਿਕ ਦੇ ਨਜ਼ਦੀਕ ਸੈਂਕੜੇ ਥਾਵਾਂ ਦੀ ਯਾਤਰਾ ਕੀਤੀ ਤੇ ਫਿਰ ਕਾਠੀਆਵਾੜ ਵਿੱਚ ਜੂਨਾਗੜ੍ਹ ਗਏ।

ਸੰਤਾਂ ਦੀ ਘਰ ਵਾਪਸੀ ਦੇ ਸਫਰ ਬਾਰੇ ਕਿਸੇ ਮਹੱਤਵਪੂਰਨ ਘਟਨਾ ਦਾ ਵੇਰਵਾ ਨਹੀਂ ਮਿਲਦਾ। ਪੰਡਰਪੁਰ ਪਹੁੰਚ ਕੇ ਨਾਮਦੇਵ "ਅਭੰਗਾ" ਦੀ ਰਚਨਾ ਕਰਨ ਵਿੱਚ ਲੱਗ ਗਏ। ਉਸਦੀ ਪ੍ਰਸਿੱਧੀ ਛੇਤੀ ਫੈਲ ਗਈ ਤੇ ਉਹਦੀਆਂ ਰਚਨਾਵਾਂ ਲੋਕਾਂ ਦੇ ਜ਼ਬਾਨੀ ਯਾਦ ਹੋਣ ਲੱਗੀਆਂ। ਬਹੁਤਿਆਂ ਨੇ ਉਹਨਾਂ ਵਿਚਲੀਆਂ ਘਟਨਾਵਾਂ ਸਹੀ ਮੰਨੀਆਂ ਪਰ ਕਈਆਂ ਨੇ ਨਾਮਦੇਵ ਦੀ ਸੱਚਾਈ ਤੇ ਸ਼ੱਕ ਵੀ ਕੀਤਾ ਹੈ। ਜਦੋਂ ਉਸਨੂੰ ਜ਼ੋਰ ਦੇ ਕੇ ਇਹ ਵਰਣਨ ਕਰਨ ਲਈ ਕਿਹਾ ਗਿਆ ਕਿ ਉਹ ਸਾਫ ਦੱਸੇ ਕਿ ਜਿਹਨਾਂ ਕਰਾਮਾਤਾਂ ਦਾ ਉਸਨੇ ਉਲੇਖ ਕੀਤਾ ਹੈ ਉਹਨਾਂ ਵਿੱਚ ਉਸਦਾ ਆਪਣਾ ਵਿਸ਼ਵਾਸ ਹੈ ਤਾਂ ਉਸਨੇ ਪ੍ਰਸ਼ਨ-ਕਰਤਾ ਨੂੰ ਪੁੱਛਿਆ ਕਿ ਕੀ ਉਸਨੇ ਆਪਣੇ ਕੰਨਾਂ ਵਿੱਚ ਘੰਟੀਆਂ ਵੱਜਦੀਆਂ ਸੁਣੀਆਂ ਹਨ ਤੇ ਕੀ ਉਹ ਘੰਟੀਆਂ ਅਸਲੀ ਸਨ ਕਿ ਕਲਪਿਤ। ਪ੍ਰਸ਼ਨ ਕਰਤਾ ਨੇ ਉੱਤਰ ਦਿੱਤਾ ਕਿ ਉਸਨੇ ਘੰਟੀਆਂ ਤਾਂ ਕੰਨਾਂ ਵਿੱਚ ਵੱਜਦੀਆਂ ਸੁਣੀਆਂ ਹਨ ਪਰ ਅਸਲ ਵਿੱਚ ਸਥੂਲ ਰੂਪ ਵਿੱਚ ਕੋਈ ਘੰਟੀ ਨਹੀਂ ਵੱਜਦੀ।

ਨਾਮਦੇਵ ਨੇ ਪ੍ਰਵਾਨ ਕੀਤਾ ਕਿ ਉਸਦਾ ਕਰਾਮਾਤਾਂ ਦਾ ਵਰਣਨ ਵੀ ਅਜਿਹੇ ਭਰਮ-ਭੁਲੇਖੇ ਤੇ ਬੱਚੇ ਦੀ ਅਧਿਕ ਸ਼ਰਧਾ ਤੇ ਵਿਸ਼ਵਾਸ ਵਾਂਗ ਹੀ ਹੈ। ਉਸਨੇ ਕਿਹਾ ਕਿ ਉਸਦਾ ਕਰਾਮਾਤਾਂ 'ਚ ਵਿਸ਼ਵਾਸ ਹੈ ਤੇ ਉਸ ਨੇ ਆਪਣੇ ਇਸ ਵਿਸ਼ਵਾਸ ਨੂੰ ਕਾਵਿਕ ਪ੍ਰਗਟਾ ਦਿੱਤਾ ਜਿਵੇਂ ਉਸਦੀ ਸਜੀਵ ਕਲਪਨਾ ਨੇ ਉਸਨੂੰ ਪ੍ਰੇਰਿਤ ਕੀਤਾ।

ਨਾਮਦੇਵ ਇੱਕ ਵਾਰ ਆਪਣੇ ਇੱਕ ਮਿੱਤਰ ਨੂੰ ਮਿਲਿਆ ਜਿਸ ਨੇ ਉਸਨੂੰ ਉਹਦੀ ਰੂਹਾਨੀ ਪ੍ਰਗਤੀ ਬਾਰੇ ਸੁਆਲ ਕੀਤਾ। ਨਾਮਦੇਵ ਨੇ ਦਿਲ ਦਾ ਭੇਤ ਖੋਲ੍ਹਦਿਆਂ ਉਸਨੂੰ ਵਡਵਾਲ ਜਾਣ ਦਾ ਮਨੋਰਥ ਦੱਸਿਆ। ਉਹਦਾ ਮਿੱਤਰ ਇਸ ਗੱਲੋਂ ਹੈਰਾਨ ਹੋਇਆ ਕਿ ਉਹ ਵਿਅਕਤੀ ਜਿਸ ਦੇ ਹੱਥੋਂ ਦੇਵਤੇ ਨੇ ਭੋਜਨ ਖਾ ਲਿਆ ਹੋਵੇ ਉਹ ਆਪਣੇ ਆਪ ਨੂੰ ਮਨੁੱਖੀ ਰੂਪ ਵਿੱਚ ਕਿਸੇ ਗੁਰੂ ਦੇ ਅਧੀਨ ਕਿਵੇਂ ਕਰ ਸਕਦਾ ਹੈ ਜੋ ਕਿ ਉਸਦੇ ਪ੍ਰਿਯ ਵਿੱਠਲ, ਜਿਸਦੀ ਸਭ ਪਾਸੀਂ ਬੜੀ ਪੂਜਾ ਹੁੰਦੀ ਹੈ, ਦੇ ਟਾਕਰੇ ਤੇ ਬਹੁਤ ਤੁੱਛ ਹੈ। ਨਾਮਦੇਵ ਨੇ ਇਸ ਤਰ੍ਹਾਂ ਉੱਤਰ ਦਿੱਤਾ, "ਪੱਥਰ ਦੇ ਰੱਬ ਕਦੇ ਨਹੀਂ ਬੋਲਦੇ। ਉਹ ਦੁਨੀਆਂ ਦੇ ਦੁੱਖ ਕਿਵੇਂ ਦੂਰ ਕਰ ਸਕਦੇ ਹਨ ? ਲੋਕ ਸਮਝਦੇ ਹਨ ਕਿ ਪੱਥਰ ਦੇ ਬੁੱਤ ਭਗਵਾਨ ਹਨ ਪ੍ਰੰਤੂ ਭਗਵਾਨ ਦੈਵੀ ਸ਼ਕਤੀ ਤੇ ਬਿਲਕੁਲ ਵੱਖਰੀ ਹਸਤੀ ਹੈ। ਜੇ ਪੱਥਰ ਦੇ ਦੇਵਤੇ ਮਨੁੱਖੀ ਇੱਛਾਵਾਂ ਪੂਰੀਆਂ ਕਰ ਸਕਦੇ ਹੁੰਦੇ ਤਾਂ ਆਦਮੀ ਦੁੱਖਾਂ ਤੇ ਵਖਤਾਂ ਨਾਲ ਕਿਉਂ ਦੁਖੀ ਹੁੰਦਾ । ਜੋ ਪੱਥਰਾਂ ਨੂੰ ਪੂਜਦੇ ਹਨ ਉਹ ਉੱਕਾ ਹੀ ਬੁੱਧੂ ਹਨ। ਜੋ ਇਹ ਪ੍ਰਚਾਰ ਕਰਦੇ ਹਨ ਤੇ ਵਿਸ਼ਵਾਸ ਕਰਦੇ ਹਨ ਕਿ ਪੱਥਰ ਸੰਤਾਂ ਭਗਤਾਂ ਨਾਲ ਗੱਲਬਾਤ ਕਰਦੇ ਹਨ ਉਹ ਉਲਟੀ ਖੋਪਰੀ ਵਾਲੇ ਹਨ। ਜੋ ਅਜਿਹੇ ਦੇਵਤਿਆਂ ਨੂੰ ਮਹਾਨ ਦੱਸਦੇ ਹਨ ਤੇ ਆਪਣੇ ਪੁਜਾਰੀਆਂ ਨੂੰ ਸੰਤ ਆਖਦੇ ਹਨ ਉਹ ਕਮੀਨੇ ਤੇ ਵਿਸ਼ਵਾਸ ਯੋਗ ਨਹੀਂ ਹਨ। ਉਹਨਾਂ ਦੇ ਸ਼ਬਦ ਵੀ ਕੰਨੀ ਨਾ ਪੈਣ ਦਿਉ। ਉਹਨਾਂ ਨੂੰ ਉਹ ਮੂਰਤੀਆਂ ਕਿਵੇਂ ਬਚਾ ਸਕਦੀਆਂ ਹਨ, ਜਿਹਨਾਂ ਨੂੰ ਆਦਮੀ

ਨੇ ਹੀ ਪੱਥਰ ਤੋਂ ਘੜਿਆ ਹੁੰਦਾ ਹੈ ਤੇ ਜਿਹਨਾਂ ਨੂੰ ਆਪਣੀ ਨਾਸਵਾਨ ਜ਼ਿੰਦਗੀ ਵਿੱਚ ਉਹ ਮਾਨ-ਸਤਿਕਾਰ ਨਾਲ ਪੂਜਦੇ ਹਨ। ਕੀ ਤੁਸੀਂ ਕਦੇ ਇਸ ਉਪਰ ਸੋਚ ਵਿਚਾਰ ਨਹੀਂ ਕੀਤੀ ? ਤੁਹਾਡੇ ਪਾਸ ਪੱਥਰਾਂ ਤੇ ਪਾਣੀ ਬਿਨਾਂ ਕੋਈ ਦੇਵਤਾ ਨਹੀਂ ਹੈ। ਜਾਓ, ਸਭ ਵੱਡੇ ਛੋਟੇ ਤੀਰਥ ਅਸਥਾਨਾਂ ਦੀ ਯਾਤਰਾ ਕਰੋ ਤਾਂ ਤੁਹਾਨੂੰ ਆਪਣੇ ਆਪ ਹੀ ਪਤਾ ਲੱਗ ਜਾਵੇਗਾ। ਮੈਂ ਵਡਵਾਲ ਜਾ ਕੇ ਸਿੱਖਿਆ ਗ੍ਰਹਿਣ ਕੀਤੀ ਹੈ ਕਿ ਪ੍ਰਮਾਤਮਾ ਹਰ ਥਾਂ ਹੈ। ਖੇਚਰ ਨੇ ਮੈਨੂੰ ਮੇਰੇ ਮਨ 'ਚ ਹੀ ਪ੍ਰਮਾਤਮਾ ਦੇ ਦਰਸ਼ਨ ਕਰਾ ਕੇ ਅਪਾਰ ਕ੍ਰਿਪਾ ਕੀਤੀ ਹੈ।

ਮਰਾਠੀ ਇਤਿਹਾਸਕਾਰ ਦੱਸਦੇ ਹਨ ਕਿ ਨਾਮਦੇਵ ਅੱਸੂ ਵਦੀ ਤੇਰ੍ਹਾਂ ਨੂੰ 1350 ਈਸਵੀ ਵਿੱਚ 80 ਸਾਲ ਦੀ ਉਮਰ 'ਚ ਚਲਾਣਾ ਕਰ ਗਿਆ ਤੇ ਉਸਨੂੰ ਪੰਡਰਪੁਰ ਵਿੱਚ ਦਫਨਾ ਦਿੱਤਾ ਗਿਆ, ਜਿੱਥੇ ਲੋਕ ਉਸਦੇ ਸਿਰ ਦੀ ਪਿੱਤਲ ਦੀ ਮੂਰਤੀ ਨੂੰ ਜੋ ਵਿਸ਼ੋਭਾ ਦੇ ਮੰਦਰ ਦੀ ਹੇਠਲੀ ਪੌੜੀ ਤੇ ਰੱਖੀ ਹੋਈ ਹੈ, ਪੂਜਦੇ ਹਨ। ਉਸਨੇ ਅਨੇਕਾਂ ਅਭੰਗ ਲਿਖੇ ਜਿਹਨਾਂ ਵਿੱਚ ਉਸਨੇ ਸ੍ਰੀ ਵਿੱਠਲ ਪਾਸ ਪ੍ਰਾਰਥਨਾ ਕੀਤੀ ਕਿ ਉਹ ਉਸਨੂੰ ਉਹਦੇ ਅੰਤ ਸਮੇਂ ਆਪਣੇ ਚਰਨਾਂ ਵਿੱਚ ਨਿਵਾਸ ਦੇਵੇ। ਇਸੇ ਅਨੁਸਾਰ ਉਸਨੂੰ ਵਿਸ਼ੋਭਾ ਮੰਦਰ ਦੇ ਪ੍ਰਵੇਸ਼ ਦੁਆਰ ਦੀ ਹੇਠਲੀ ਪੌੜੀ ਹੇਠ ਦਫਨਾਇਆ ਗਿਆ ਜਿੱਥੋਂ ਯਾਤਰੀ ਮੰਦਰ ਵਿੱਚ ਅੰਦਰ ਜਾਂਦੇ ਹਨ। ਉਸ ਦੀ ਇੱਛਾ ਸੀ ਕਿ ਉਸ ਦੇ ਸਿਰ ਤੇ ਸੰਤ ਮਹਾਤਮਾ ਪੈਰ ਰੱਖ ਕੇ ਲੰਘਣ ਤੇ ਉਹਨਾਂ ਦੀ ਚਰਨ ਧੂੜ ਤੋਂ ਉਸਨੂੰ ਰੂਹਾਨੀ ਲਾਭ ਪ੍ਰਾਪਤ ਹੋਵੇ। ਭਾਵ ਇਹੋ ਹੈ ਕਿ ਜਦੋਂ ਕੋਈ ਸੰਤ ਨੂੰ ਪੈਰਾਂ ਤੇ ਸਿਰ ਰੱਖ ਕੇ ਮੱਥਾ ਟੇਕਦਾ ਹੈ ਤਾਂ ਸੰਤ ਦੇ ਪੈਰਾਂ ਦੀ ਧੂੜ ਉਸ ਨੂੰ ਨਿਰਮਲ ਬਣਾ ਦਿੰਦੀ ਹੈ। ਪਰਮ-ਸੁੱਖ ਦੀ ਚਰਮ-ਸੀਮਾ ਉਦੋਂ ਪ੍ਰਾਪਤ ਹੁੰਦੀ ਹੈ ਜਦੋਂ ਸੰਤ ਦੀ ਪੈਰਾਂ ਦੀਆਂ ਤਲੀਆਂ ਦੀ ਗਰਦ ਉਪਾਸ਼ਕ ਦੇ ਸਿਰ ਤੇ ਪੈਂਦੀ ਹੈ।

ਨਾਮਦੇਵ ਦੀ ਕਬਰ ਦੇ ਸਾਹਮਣੇ ਚੋਖਯਾ ਨਾਮ ਦੇ ਮਹਾਰ, ਇੱਕ ਅਤਿ ਨੀਚ ਜਾਤੀ ਦੇ ਸ਼ੂਦਰ ਨੂੰ ਦਫਨਾਇਆ ਗਿਆ ਸੀ। ਉਹਦੀ ਜ਼ਾਤੀ ਇਤਨੀ ਨੀਚ ਗਿਣੀ ਜਾਂਦੀ ਸੀ ਕਿ ਸਮਾਜਕ ਰੂਪ ਵਿੱਚ ਉਸ ਜ਼ਾਤੀ ਨੂੰ ਇਤਨਾ ਤ੍ਰਿਸਕਾਰਿਆ ਜਾਂਦਾ ਸੀ ਤੇ ਉੱਚੀ ਜ਼ਾਤੀਆਂ ਦੇ ਲੋਕ ਉਹਨਾਂ ਨੂੰ ਹੱਥ ਵੀ ਨਹੀਂ ਲਗਾਂਦੇ ਸਨ। ਉਹਨਾਂ ਨੂੰ ਆਖਰੀ ਪੇਸ਼ਵਾ ਬਾਜੀ ਰਾਓ ਦੇ ਸਮੇਂ –1795-1817) ਤੱਕ ਉਸ ਸੜਕ ਤੇ ਤੁਰਨ ਦੀ ਆਗਿਆ ਨਹੀਂ ਸੀ ਜਿਸ ਤੇ ਬ੍ਰਾਹਮਣ ਚਲਦੇ ਸਨ ਤੇ ਅਜੇ ਵੀ ਦੱਖਣੀ ਭਾਰਤ ਵਿੱਚ ਉਹਨਾਂ ਨੂੰ ਅਜਿਹਾ ਕਰਨ ਦੀ ਆਗਿਆ ਨਹੀਂ ਹੈ। ਯਾਤਰੀ ਦੇ ਸੱਜੇ ਹੱਥ ਗਣੇਸ਼ ਦੀ ਮੂਰਤੀ ਇੱਕ ਚੱਟਾਨ ਨੂੰ ਕੱਟ ਕੇ ਲਾਲ ਰੰਗ ਕਰਕੇ ਬਣਾਈ ਗਈ ਹੈ। ਗਣੇਸ਼ ਦਾ ਸਿਰ ਹਾਥੀ ਦਾ ਹੈ ਤੇ ਇਹ ਗਿਆਨ ਦਾ ਦੇਵਤਾ ਹੈ। ਗਣੇਸ਼ ਦੇ ਨੇੜੇ ਹੀ ਅਣਘੜਤ ਪੱਥਰ ਹਨ ਜੋ ਹਨੂਮਾਨ ਦੀ ਮੂਰਤੀ ਜਾਂ ਨਕਲ ਦੱਸੇ ਜਾਂਦੇ ਹਨ। ਹਨੂਮਾਨ ਬੰਦਰ-ਦੇਵ ਸੀ ਤੇ ਲੰਕਾ ਉਪਰ ਜੋ ਮੁਹਿੰਮ ਗਈ ਉਸ ਵਿੱਚ ਉਹ ਰਾਮਚੰਦਰ ਦਾ ਸਾਥੀ ਸੀ। ਮੰਦਰ ਬਹੁਤ ਦੂਰ ਤੱਕ ਅੰਦਰਵਾਰ ਜਾਂਦਾ ਹੈ ਤੇ ਇਸ ਵਿੱਚ ਥੰਮਾ ਦੇ ਸਹਾਰੇ ਕਈ ਕਮਰੇ ਹਨ। ਇਹਨਾਂ ਵਿੱਚੋਂ ਦੀ ਯਾਤਰੀ ਟੋਲੀਆਂ ਵਿੱਚ ਪੁਲਿਸ ਦੇ ਕੰਟਰੋਲ ਅਧੀਨ ਲੰਘਦੇ ਹਨ। ਕਮਰਿਆਂ ਵਿੱਚ ਛੱਤ ਵਾਲੇ ਪਾਸੇ ਮਘੋਰੇ ਹਨ ਤਾਂ ਜੋ ਬਹੁਤ ਗਿਣਤੀ 'ਚ ਅੰਦਰ ਜਾਣ ਕਾਰਨ ਯਾਤਰੀਆਂ ਦਾ ਸਾਹ ਨਾ ਘੁੱਟ ਜਾਏ। ਮੰਦਰ ਦੀ ਛੱਤ ਤੋਂ ਕ੍ਰਿਸ਼ਨ ਦੀ ਪਤਨੀ ਰੁਕਮਣੀ ਦੀ ਯਾਦ ਵਿੱਚ ਪਵਿੱਤਰ ਪ੍ਰਾਰਥਨਾ ਘਰ ਹੈ ਜਿੱਥੇ ਕੇਵਲ ਇਸਤਰੀਆਂ ਹੀ ਪੂਜਾ ਕਰਦੀਆਂ ਹਨ। ਭਗਤ

ਨਾਮਦੇਵ ਨੇ ਇਸ ਮੰਦਰ ਨੂੰ "ਰੌਲ" ਆਖਿਆ ਸੀ। ਇਸ ਵਿੱਚ ਬਹੁਤ ਸਾਰੇ ਤੇ ਬਹੁਮੁੱਲੇ ਹੀਰੇ ਜਵਾਹਰਾਤ ਹਨ ਜੋ ਵਿਸ਼ੋਭਾ ਦੀ ਵਡਿਆਈ ਤੇ ਸਜਾਵਟ ਲਈ ਧਰਮੀ ਤੀਰਥ ਯਾਤਰੀਆਂ ਨੇ ਚੜ੍ਹਾਵੇ ਦੇ ਰੂਪ ਵਿੱਚ ਭੇਟਾ ਕੀਤੇ ਹਨ। ਹਾਰਾਂ ਦੇ ਵਿੱਚ ਸਪੇਨ, ਪੁਰਤਗਾਲ ਤੇ ਹੋਰ ਯੂਰਪੀਨੀ ਮੁਲਕਾਂ ਦੇ ਸੋਨੇ ਦੇ ਸਿੱਕੇ ਵੀ ਹਨ।

ਨਾਮਦੇਵ ਦੀਆਂ ਸਭ ਰਚਨਾਵਾਂ ਵਿੱਚੋਂ ਉਸਦੇ ਪ੍ਰਿਯ ਦੇਵਤੇ ਨਾਲ ਉਹਦੇ ਪ੍ਰੇਮ ਦੇ ਪ੍ਰਤੱਖ ਪ੍ਰਮਾਣ ਮਿਲਦੇ ਹਨ। ਸਥਾਨਕ ਰਿਵਾਇਤ ਅਨੁਸਾਰ ਉਸਨੇ ਆਪਣਾ ਬੁਢਾਪਾ ਵਿਸ਼ੋਭਾ ਦੇ ਮੰਦਰ ਦੇ ਨੇੜੇ ਹੀ ਗੁਜਾਰਿਆ ਤੇ ਇਸ ਲਈ ਇਹ ਨਿਸ਼ਚਿਤ ਰੂਪ 'ਚ ਪ੍ਰਵਾਨ ਕਰਨਾ ਪਵੇਗਾ ਕਿ ਉਸਨੂੰ ਉੱਥੇ ਹੀ ਦਫਨਾਇਆ ਗਿਆ ਹੋਵੇਗਾ।

ਸਿੱਖ ਤੇ ਨਾਮਦੇਵ ਦੇ ਪੰਜਾਬੀ ਪੈਰੋਕਾਰ ਕਹਿੰਦੇ ਹਨ ਕਿ ਨਾਮਦੇਵ ਦਾ ਸਸਕਾਰ ਪੰਜਬਾ ਦੇ ਗੁਰਦਾਸਪੁਰ ਜ਼ਿਲ੍ਹੇ ਵਿੱਚ ਘੁਮਾਣ ਵਿੱਚ ਕੀਤਾ ਗਿਆ ਸੀ। ਇਹ ਵਿਸ਼ਵਾਸ ਉੱਤਰੀ ਭਾਰਤ ਵਿੱਚ ਪ੍ਰਚਲਤ ਕਥਾ ਅਤੇ ਸੰਤ ਦੇ ਨਾਮ ਤੇ ਬਣੇ ਮੰਦਰ ਦੇ ਵਿਵਰਣ ਦੇ ਆਧਾਰ ਤੇ ਕੀਤਾ ਜਾਂਦਾ ਹੈ ਪ੍ਰੰਤੂ ਉਸਦੇ ਪੰਡਰਪੁਰ ਵਿਚਲੇ ਪੈਰੋਕਾਰ ਉਸੇ ਹੀ ਦ੍ਰਿੜ੍ਹਤਾ ਨਾਲ ਇਸ ਤੋਂ ਇਨਕਾਰ ਕਰਦੇ ਹਨ। ਉਹ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਉਸ ਦੇ ਸੰਤਤਵ ਦੀ ਪ੍ਰਸਿੱਧੀ ਕਾਰਨ, ਉਸਦੀਆਂ ਅਸਥੀਆਂ ਤੇ ਭਾਰਤ ਦੇ ਬਹੁਤ ਸਾਰੇ ਪ੍ਰਾਂਤਾਂ ਦੇ ਲੋਕਾਂ ਨੇ ਉਸੇ ਤਰ੍ਹਾਂ ਹੀ ਅਧਿਕਾਰ ਦਾ ਹੱਕ ਸਮਝ ਲਿਆ ਜਿਵੇਂ ਬੋਧੀਆਂ ਨੇ ਭਗਵਾਨ ਰਾਮ ਨੂੰ ਆਪਣਾ ਇੱਕ ਗੁਰੂ ਜਾਂ ਅਵਤਾਰ ਬਣਾ ਲਿਆ ਸੀ।

ਨਾਭਾ ਜੀ ਦੀ ਭਗਤ ਮਾਲ ਵਿੱਚ ਦਿੱਤਾ ਵਿਵਰਣ ਭਗਤ ਨਾਮਦੇਵ ਦੇ ਪੰਜਾਬੀ ਪੈਰੋਕਾਰਾਂ ਨੇ ਪ੍ਰਵਾਨ ਕਰ ਲਿਆ ਹੈ ਭਾਵੇਂ ਇਹਦਾ ਸੰਬੰਧ ਕਿਸੇ ਹੋਰ ਵਿਅਕਤੀ ਨਾਲ ਹੈ ਜਿਸ ਨੇ ਨਾਮਦੇਵ ਦਾ ਨਾਮ ਅਪਣਾ ਲਿਆ ਸੀ। ਬਾਮਦੇਵ ਇੱਕ ਛੀਪਾ ਸੀ ਜੋ ਪੰਡਰਪੁਰ ਨੇੜੇ ਗੋਪਾਲਪੁਰ ਵਿੱਚ ਰਹਿੰਦਾ ਸੀ। ਉਸਦੇ ਇੱਕ ਕੁਆਰੀ-ਵਿਧਵਾ ਲੜਕੀ ਸੀ, ਜਿਸਨੂੰ ਉਹ ਬਹੁਤ ਪਿਆਰ ਕਰਦਾ ਸੀ। ਬਾਮਦੇਵ ਆਪ ਪ੍ਰਭੂ ਦੇ ਭੈ ਵਿੱਚ ਰਹਿਣ ਵਾਲਾ ਵਿਅਕਤੀ ਸੀ। ਜਦੋਂ ਉਸਦੀ ਲੜਕੀ 12 ਸਾਲਾਂ ਦੀ ਹੋਈ ਤਾਂ ਉਸ ਨੇ ਉਸਨੂੰ ਵਿੱਠਲਨਾਥ ਦੇ ਨਾਮ ਹੇਠ ਪ੍ਰਭੂ ਦੀ ਸੇਵਾ ਤੇ ਪੂਜਾ ਕਰਨ ਦੀ ਸਿੱਖਿਆ ਦਿੱਤੀ। ਉਸਨੇ ਨਾਲ ਇਹ ਜਾਣਕਾਰੀ ਵੀ ਦਿੱਤੀ ਕਿ ਉਸ ਪ੍ਰਤੀ ਦਿਲੀ ਪਿਆਰ ਤੇ ਸ਼ਰਧਾ ਕਾਰਨ ਉਸਦੀਆਂ ਸਭ ਇੱਛਾਵਾਂ ਪੂਰੀਆਂ ਹੋ ਜਾਣਗੀਆਂ। ਉਸਨੇ ਉਸਦੀ ਇਤਨੇ ਉਤਸ਼ਾਹ ਤੇ ਪ੍ਰੇਮ ਨਾਲ ਪੂਜਾ ਕੀਤੀ ਕਿ ਥੋੜ੍ਹੇ ਹੀ ਸਮੇਂ ਵਿੱਚ, ਕਿਹਾ ਜਾਂਦਾ ਹੈ, ਪ੍ਰਭੂ ਨੇ ਉਹਦੀ ਪੁੱਤਰ ਲਈ ਇੱਛਾ ਪੂਰੀ ਕਰ ਦਿੱਤੀ ਤੇ ਉਹ ਗਰਭਵਤੀ ਹੋ ਗਈ। ਇਹਦੇ ਬਾਰੇ ਸ਼ਹਿਰ ਵਿੱਚ ਤੇ ਜਿੱਥੇ-ਜਿੱਥੇ ਕਬੀਲਾ ਫੈਲਿਆ ਹੋਇਆ ਸੀ ਸਭ ਨੂੰ ਜਾਣਕਾਰੀ ਹੋ ਗਈ। ਬੁਰੇ ਵਿਅਕਤੀਆਂ ਨੇ ਇਸ ਤੇ ਖੁਸ਼ੀ ਮਨਾਈ ਕਿਉਂਕਿ ਉਹਨਾਂ ਨੂੰ ਬਾਮਦੇਵ ਦੀ ਬਦਨਾਮੀ ਕਰਨ ਦਾ ਮੌਕਾ ਮਿਲ ਗਿਆ। ਅਖੀਰ ਇਹਦੀ ਜਾਣਕਾਰੀ ਬਾਮਦੇਵ ਨੂੰ ਵੀ ਹੋ ਗਈ। ਉਸਨੇ ਆਪਣੀ ਲੜਕੀ ਨੂੰ ਆਪਣੀ ਸਦਾਚਾਰਕ ਭੁੱਲ ਬਾਰੇ ਪੁੱਛਿਆ। ਉਸਨੇ ਉੱਤਰ ਦਿੱਤਾ, "ਤੁਸੀਂ ਮੈਨੂੰ ਕਿਹਾ ਸੀ ਕਿ ਪ੍ਰਭੂ ਨੂੰ ਸੱਚੇ ਮਨੋ ਪ੍ਰੇਮ ਤੇ ਸ਼ਰਧਾ ਕਰਨ ਨਾਲ ਉਹ ਮਨ ਦੀ ਹਰ ਇੱਛਾ ਪੂਰੀ ਕਰਦਾ ਹੈ। ਜੋ ਕੁਝ ਹੋਇਆ ਹੈ ਇਹ ਪ੍ਰਭੂ ਦਾ ਹੀ ਕੰਮ ਹੈ।"

ਨਾਮਦੇਵ ਇਹ ਸੁਣ ਕੇ ਖੁਸ਼ੀ 'ਚ ਫੁੱਲਾ ਨਾ ਸਮਾਇਆ। ਜਦੋਂ ਸਮੇਂ ਨਾਲ ਉਹਦੀ ਲੜਕੀ ਦੇ ਘਰ ਲੜਕਾ ਪੈਦਾ ਹੋਇਆ ਤਾਂ ਉਸਨੇ ਜੋ ਕੁਝ ਉਹਦੇ ਪਾਸ ਸੀ ਸਭ ਖੁਸ਼ੀ ਭਰੇ ਮੌਕੇ ਤੇ ਸ਼ੁਕਰਾਨੇ ਵਜੋਂ ਦਾਨ ਵਿੱਚ ਦੇ ਦਿੱਤਾ। ਉਸਨੇ ਬੱਚੇ ਦਾ ਨਾਂ ਨਾਮਦੇਵ ਰੱਖ ਦਿੱਤਾ ਤੇ ਆਪਣੀ ਜਾਨ ਨਾਲੋਂ ਵੀ ਜ਼ਿਆਦਾ ਪਿਆਰ ਕਰਨ ਲੱਗਾ।

ਭੈੜੇ ਤੇ ਨਿੰਦਕਾਂ ਦੇ ਇਤਰਾਜ਼ ਦੂਰ ਕਰਨ ਲਈ ਉਸਨੇ ਪੁਰਾਣ ਤੇ ਹੋਰ ਪਵਿੱਤਰ ਪੁਸਤਕਾਂ 'ਚੋਂ ਜਾਣਕਾਰੀ ਪ੍ਰਾਪਤ ਕੀਤੀ ਤੇ ਉਸਨੇ ਭਾਗਵਤ ਦੇ ਦੂਸਰੇ ਅਧਿਆਇ ਵਿਚਲੇ ਪ੍ਰਮਾਤਮਾ ਵਲੋਂ ਕਹੇ ਸ਼ਬਦਾਂ ਦੀ ਲੋਕਾਂ ਨੂੰ ਵਿਆਖਿਆ ਕਰਕੇ ਸਮਝਾਈ। ਉੱਥੇ ਪ੍ਰਭੂ ਨੇ ਕਿਹਾ ਹੈ ਕਿ ਉਸਦੀਆਂ ਸਭ ਇੱਛਾਂ ਦੀ ਪੂਰਤੀ ਪ੍ਰਭੂ ਵੱਲੋਂ ਹੋਵੇਗੀ ਭਾਵੇਂ ਇਹ ਖਾਹਿਸ਼ਾਂ ਦੁਨਿਆਵੀ ਜਾਂ ਰੂਹਾਨੀ ਵਿਸ਼ਿਆਂ ਵਸਤੂਆਂ ਬਾਰੇ ਹੋਣ। ਭਾਗਵਤ ਦੇ 11ਵੇਂ ਅਧਿਆਇ ਵਿੱਚ ਲਿਖਿਆ ਹੋਇਆ ਹੈ ਕਿ ਜਦੋਂ ਪ੍ਰਭੂ ਆਪਣੇ ਭਗਤਾਂ ਨੂੰ ਮੁਕਤੀ ਦਿੰਦਾ ਹੈ, ਤਾਂ ਉਹ ਉਹਨਾਂ ਦੀਆਂ ਦੁਨੀਆਵੀ ਇੱਛਾਵਾਂ ਕਿਉਂ ਪੂਰੀਆਂ ਨਾ ਕਰੇ ? ਇਸ ਵਿੱਚ ਕੋਈ ਹੈਰਾਨੀ ਵਾਲੀ ਗੱਲ ਨਹੀਂ ਜੇ ਉਸਨੇ ਆਪਣੇ ਉਸ ਭਗਤ ਦੀ ਇੱਛਾ ਪੂਰੀ ਕਰ ਦਿੱਤੀ ਹੈ ਜਿਸਨੇ ਉਹਦੀ ਸੱਚੇ ਮਨੋ ਅਰਾਧਨਾ ਕੀਤੀ ਹੈ।

ਨਾਮਦੇਵ ਦੇ ਘਰ ਇਕਾਦਸ਼ੀ ਨੂੰ ਤੇ ਮੱਸਿਆ ਦੀ ਰਾਤ ਨੂੰ ਜਗਰਾਤਾ ਹੋਇਆ ਕਰਦਾ ਸੀ। ਇੱਕ ਮੌਕੇ ਹਨੇਰੀ ਰਾਤ ਨੂੰ ਇਕੱਠੇ ਹੋਏ ਭਗਤ ਪਿਆਸੇ ਸਨ ਤੇ ਉਹਨਾਂ ਦੀ ਪਿਆਸ ਮਿਟਾਉਣ ਲਈ ਘਰ ਵਿੱਚ ਪਾਣੀ ਨਹੀਂ ਸੀ। ਕੋਈ ਵੀ ਨੇੜਲੇ ਖੂਹ 'ਚੋਂ ਪਾਣੀ ਖਿੱਚ ਕੇ ਲਿਆਉਣ ਲਈ ਤਿਆਰ ਨਹੀਂ ਸੀ ਕਿਉਂਕਿ ਜੋ ਉੱਥੇ ਭੂਤਾਂ ਦਾ ਵਾਸਾ ਸੀ। ਨਾਮਦੇਵ ਆਪ ਘੜਾ ਲੈਕੇ ਆਪਣੇ ਮਹਿਮਾਨਾਂ ਦੀ ਪਿਆਸ ਬੁਝਾਉਣ ਦੇ ਮਨੋਰਥ ਨਾਲ ਗਿਆ। ਉਸਨੂੰ ਇੱਕ ਭਿਆਨਕ ਤੇ ਡਰਾਉਣਾ ਭੂਤ ਦਿਖਾਈ ਦਿੱਤਾ। ਉਸ ਤੇ ਟੂਣਾ ਜਾਂ ਝਾੜ ਫੂਕ ਕਰਨ ਲਈ ਨਾਮਦੇਵ ਨੇ ਇੱਕ ਛੰਦ ਮੌਕੇ ਅਨੁਸਾਰ ਬੋਲ ਦਿੱਤਾ ਜੋ ਉਹ ਖੜਤਾਲਾਂ ਨਾਲ ਗਾਇਆ ਕਰਦਾ ਸੀ। ਛੰਦ ਦੀਆਂ ਪਹਿਲੀਆਂ ਪੰਕਤੀਆਂ ਇੰਝ ਸਨ :

*ਹੇ ਮੇਰੇ ਲੰਮੀਆਂ ਲੱਤਾਂ ਵਾਲੇ ਸ੍ਰੀਮਾਨ ਜੀ,*
*ਮੈਂ ਤੁਹਾਡਾ ਆਕਾਰ ਵੇਖ ਰਿਹਾ ਹਾਂ*

ਤੁਹਾਡੇ ਪੈਰ ਧਰਤੀ ਤੇ ਹਨ ਤੇ ਤੁਹਾਡਾ ਮੱਥਾ ਆਕਾਸ਼ ਨੂੰ ਛੂੰਹਦਾ ਹੈ। ਤੁਹਾਡੀਆਂ ਬਾਹਾਂ ਮੇਰੀਆਂ ਅੱਖਾਂ ਤੋਂ ਯੋਜਨਾ ਦੂਰ ਹਨ।

ਕਿਹਾ ਜਾਂਦਾ ਹੈ ਕਿ ਭੂਤ ਰਾਹੀਂ ਪ੍ਰਮਾਤਮਾ ਪ੍ਰਗਟ ਹੋਇਆ ਤੇ ਨਾਮਦੇਵ ਦੀ ਕ੍ਰਿਪਾ ਨਾਲ ਭੂਤ ਸਵਰਗਾਂ 'ਚ ਪਹੁੰਚ ਗਿਆ।

ਹੇਠਾਂ ਦਿੱਤੀ ਲੋਕੋਕਤੀ ਨਾਮਦੇਵ ਦੀਆਂ ਕੁਝ ਜੀਵਨੀਆਂ ਵਿੱਚ ਮਿਲਦੀ ਹੈ। ਇੱਕ ਸ਼ਾਹੂਕਾਰ ਸੀ ਜਿਸਦੀ ਦੌਲਤ ਇਤਨੀ ਜ਼ਿਆਦਾ ਸੀ ਕਿ ਉਹ ਆਪਣੇ ਬਰਾਬਰ ਸੋਨਾ ਤੋਲ ਕੇ ਤੁਲਾਦਾਨ, ਕਰਿਆ ਕਰਦਾ ਸੀ। ਉਸਨੇ ਕਿਸੇ ਦੇ ਕਹਿਣ ਤੇ ਨਾਮਦੇਵ ਨੂੰ ਸੱਦ ਭੇਜਿਆ। ਨਾਮਦੇਵ ਨੇ ਉਸਨੂੰ ਦੋ ਵਾਰ ਕਹਿ ਭੇਜਿਆ ਕਿ ਉਸਨੂੰ ਕੁਝ ਨਹੀਂ ਚਾਹੀਦਾ, ਪ੍ਰੰਤੂ ਤੀਸਰਾ ਬੁਲਾਵਾ ਆਉਣ ਤੇ ਉਸਨੇ ਜਾਣ ਦਾ ਫੈਸਲਾ ਕਰ ਲਿਆ। ਸ਼ਾਹੂਕਾਰ ਨੇ ਕਿਹਾ ਕਿ ਉਸ ਨੇ ਸਾਰੇ ਸ਼ਹਿਰ ਵਿੱਚ ਬਹੁਤ ਧਨ ਵੰਡਿਆ ਹੈ ਤੇ ਉਸਨੇ ਕਿਹਾ ਕਿ ਨਾਮਦੇਵ ਨੂੰ ਵੀ ਉਸਦੇ ਪੁੰਨਦਾਨ ਦਾ ਲਾਭ ਲੈਣਾ ਚਾਹੀਦਾ ਹੈ। ਨਾਮਦੇਵ ਨੇ ਉੱਤਰ

ਵਿੱਚ ਕਿਹਾ, "ਜਿਹੜੀ ਚੀਜ਼ ਨਾਲ ਤੇਰਾ ਭਲਾ ਹੁੰਦਾ ਹੋਵੇ ਮੈਂ ਲੈਣ ਤੋਂ ਕਿਉਂ ਇਨਕਾਰ ਕਰਾਂ ?" ਨਾਲ ਹੀ ਉਸਨੇ ਸੋਚਿਆ ਕਿ ਜੇ ਸ਼ਾਹੂਕਾਰ ਧੰਨ ਦਾ ਹੰਕਾਰ ਤਿਆਗ ਦੇਵੇ ਤਾਂ ਇਹ ਉਹਦੇ ਭਲੇ ਵਿੱਚ ਹੋਵੇਗਾ। ਇਸ ਵਾਸਤੇ ਉਸ ਨੇ ਪ੍ਰਭੂ ਦਾ ਅੱਧਾ ਨਾਮ 'ਰ' (ਰਾਮ ਦਾ ਪਹਿਲਾ ਅੱਖਰ) ਤੁਲਸੀ ਦੀ ਟਾਹਣੀ ਉਪਰ ਲਿਖਿਆ ਤੇ ਕਿਹਾ ਕਿ ਇਸ ਬਰਾਬਰ ਸੋਨਾ ਤੋਲ ਕੇ ਦੇ ਦੇਵੇ। ਸ਼ਾਹੂਕਾਰ ਨੇ ਪੁੱਛਿਆ ਕਿ ਕੀ ਉਹ ਉਸਦਾ ਮਖੌਲ ਉਡਾ ਰਿਹਾ ਹੈ ਤੇ ਫਿਰ ਕਹਿਣ ਲੱਗਾ, "ਆਪ ਦੀ ਪਵਿੱਤਰਤਾ ਤੇ ਦਿਆਲਤਾ ਹੈ ਜੋ ਤੁਸਾਂ ਮੇਰੇ ਘਰ ਦਰਸ਼ਨ ਦੇ ਕੇ ਦਿਖਾਈ, ਉਸ ਲਈ ਮੈਂ ਆਪ ਦਾ ਬਹੁਤ ਰਿਣੀ ਹਾਂ, ਇਸ ਲਈ ਜੋ ਆਪ ਦੀ ਇੱਛਾ ਹੈ ਮੰਗ ਲਵੋ।" ਨਾਮਦੇਵ ਨੇ ਕਿਹਾ ਕਿ ਹਾਸੇ ਮਜ਼ਾਕ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ, ਉਸਨੂੰ ਤਾਂ ਲੋੜ ਹੀ ਤੁਲਸੀ ਦੀ ਟਾਹਣੀ ਦਾ ਬਰਾਬਰ ਸੋਨਾ ਲੈਣ ਦੀ ਹੈ। ਇਸ ਤੇ ਸ਼ਾਹੂਕਾਰ ਨੇ ਛੋਟੀ ਤਕੜੀ ਮੰਗਵਾ ਲਈ ਤੇ ਥੋੜੇ ਜਿਹੇ ਸੋਨੇ ਨਾਲ ਤੁਲਸੀ ਦੀ ਟਹਿਣੀ ਤੋਲਣ ਲੱਗਾ। ਪ੍ਰੰਤੂ ਟਾਹਣੀ ਦੇ ਵਜ਼ਨ ਬਰਾਬਰ ਸੋਨਾ ਥੋੜ੍ਹਾ ਸੀ। ਸ਼ਾਹੂਕਾਰ ਨੇ ਵੱਡੀ ਤਕੜੀ ਮੰਗਵਾ ਲਈ ਤੇ ਇਹ ਵੇਖ ਕੇ ਟਾਹਣੀ 5 ਜਾਂ ਸੱਤ ਸੇਰ ਤੋਂ ਜ਼ਿਆਦਾ ਹੋਵੇਗੀ, ਉਸ ਨੇ ਛੇ ਸੱਤ ਮਣ ਸੋਨਾ ਪਾ ਦਿੱਤਾ ਪਰ ਤਕੜੀ ਦਾ ਉਹ ਛਾਬਾ ਜਿਸ ਵਿੱਚ ਟਹਿਣੀ ਸੀ ਜ਼ਮੀਨ ਨਾਲ ਟਿਕਿਆ ਰਿਹਾ ਪਰ ਸੋਨੇ ਵਾਲਾ ਛਾਬਾ ਸ਼ਤੀਰ ਨਾਲ ਛੋਹ ਗਿਆ। ਫਿਰ ਉਸਨੇ ਆਪਣੇ ਸ਼ਰੀਕੇ ਭਾਈਚਾਰੇ ਤੋਂ ਹੋਰ ਸੋਨਾ ਉਧਾਰ ਲਿਆ ਪਰ ਫਿਰ ਵੀ ਉਹ ਟਹਿਣੀ ਦੇ ਪਲੜੇ ਨੂੰ ਜ਼ਮੀਨ ਤੋਂ ਉਪਰ ਉਠਾਉਣ ਤੋਂ ਘੱਟ ਗਿਆ। ਇਸ ਤੇ ਸ਼ਾਹੂਕਾਰ ਤੇ ਉਹਦੇ ਆਸ੍ਰਿਤ ਬਹੁਤ ਚਿੰਤਤ ਹੋਏ। ਨਾਮਦੇਵ ਨੇ ਵੇਖਿਆ ਕਿ ਹੁਣ ਸ਼ਾਹੂਕਾਰ ਦਾ ਅਭਿਮਾਨ ਟੁੱਟ ਗਿਆ ਹੈ ਪ੍ਰੰਤੂ ਉਸਨੂੰ ਅਜੇ ਵੀ ਆਪਣੇ ਜੀਵਨ ਵਿੱਚ ਭਲੇ ਕੰਮਾਂ ਦਾ ਮਾਨ ਹੈ ? ਇਸ ਲਈ ਉਸਦਾ ਇਹ ਮਾਣ ਤੋੜਨਾ ਵੀ ਜ਼ਰੂਰੀ ਹੈ। ਨਾਮਦੇਵ ਨੇ ਉਸ ਨੂੰ ਕਿਹਾ ਕਿ ਉਹ ਆਪਣੀ ਜ਼ਿੰਦਗੀ ਵਿੱਚ ਭਲੇ ਤੇ ਨੇਕ ਕੀਤੇ ਕੰਮ ਵੀ ਸੋਨੇ ਦੇ ਨਾਲ ਤੋਲ ਦੇਵੇ ਸ਼ਾਇਦ ਫਿਰ ਤੁਲਸੀ ਦੀ ਟਹਿਣੀ ਉੱਪਰ ਉਠ ਸਕੇ। ਸ਼ਾਹੂਕਾਰ ਨੇ ਇਵੇਂ ਹੀ ਕੀਤਾ ਪਰ ਤੁਲਸੀ ਵਾਲਾ ਪਲੜਾ ਉਪਰ ਉੱਠਣ ਦਾ ਨਾਮ ਹੀ ਨਹੀਂ ਲੈਂਦਾ ਸੀ। ਸ਼ਾਹੂਕਾਰ ਦੇ ਭਲੇ ਕੰਮਾਂ ਦਾ ਕੋਈ ਭਾਰ ਹੀ ਨਹੀਂ ਸੀ। ਇਸ ਤੇ ਉਸਨੇ ਨਾਮਦੇਵ ਨੂੰ ਕਿਹਾ ਕਿ ਉਹ ਸਾਰਾ ਸੋਨਾ ਲੈ ਜਾਵੇ। ਨਾਮਦੇਵ ਨੇ ਪੁੱਛਿਆ ਕਿ ਉਸਦਾ ਉਸਨੂੰ ਕੀ ਫਾਇਦਾ ਹੋਵੇਗਾ ? ਉਹ ਤਾਂ ਪ੍ਰਭੂ ਸੇਵਾ ਦੇ ਧੰਨ ਦਾ ਇਛੁੱਕ ਹੈ ਜਿਸ ਦੇ ਅਧੀਨ ਸਭ ਦੇਵਤੇ ਤੇ ਦੋਹਾਂ ਜਹਾਨਾਂ ਦੀਆਂ ਸ਼ਕਤੀਆਂ ਹਨ। ਸ਼ਾਹੂਕਾਰ ਸ਼ਰਮਿੰਦਾ ਹੋ ਗਿਆ ਤੇ ਸ਼ਰਧਾ ਨਾਲ ਪ੍ਰੇਰਿਆ ਹੋਇਆ ਭਗਤ ਬਣ ਗਿਆ।

ਨਾਮਦੇਵ ਦੀਆਂ ਸਿੱਖਿਆਵਾਂ ਦੀਆਂ ਹੇਠਾਂ ਕੁਝ ਉਦਾਹਰਨਾਂ ਹਨ। ਜੇ ਕੋਈ ਆਦਮੀ ਦੂਸਰੇ ਨੂੰ ਉਪਰੋਂ-ਉਪਰੋਂ ਸਤਿਕਾਰ ਦਿੰਦਾ ਹੈ ਪਰ ਅੰਦਰੋਂ ਉਸਦੇ ਔਗੁਣਾਂ ਨੂੰ ਚਿਤਾਰਦਾ ਰਹਿੰਦਾ ਹੈ ਤਾਂ ਉਹ ਚੰਗਾ ਕੰਮ ਨਹੀਂ ਕਰਦਾ। ਇਹ ਤਾਂ ਮਠਿਆਈ 'ਚ ਮੱਖੀ ਖਾਣ ਵਾਂਗ ਹੈ। ਮਨ ਇਸ ਗਿਆਨ ਨਾਲ ਹੀ ਟਿਕਦਾ ਹੈ ਕਿ ਪ੍ਰਭੂ ਹਰ ਥਾਂ ਹੈ। ਇਹ ਸੱਚੀ ਭਗਤੀ ਹੈ। ਬਦਚਲਣ ਤੀਵੀਆਂ, ਭਾਵੇਂ ਆਪਣੇ ਪਤੀਆਂ ਦੀਆਂ ਬਾਹਵਾਂ ਵਿੱਚ ਹੀ ਹੋਣ ਸਦਾ ਆਪਣੇ ਪ੍ਰੇਮੀਆਂ ਬਾਰੇ ਹੀ ਸੋਚਦੀਆਂ ਹਨ ਜਿਵੇਂ ਚਾਤ੍ਰਿਕ ਧਰਤੀ ਤੇ ਬੈਠਾ ਵੀ ਬੱਦਲਾਂ ਬਾਰੇ ਸੋਚਦਾ ਹੈ ਜੋ ਉਸ ਨੂੰ ਮਨ-ਇੱਛਤ ਮੀਂਹ ਦੀ ਕਣੀ ਦੇਵੇਗਾ, ਜਾਂ ਜਿਵੇਂ ਝੀਲ ਵਿੱਚ

ਕਮਲ ਫੁੱਲ ਸੂਰਜ ਦਾ ਹੀ ਧਿਆਨ ਧਰਦੇ ਹਨ, ਜਿਵੇਂ ਖੇਤਾਂ 'ਚ ਚਰ ਰਹੀ ਗਾਂ ਆਪਣੇ ਵਛੜੇ ਦਾ ਹੀ ਖਿਆਲ ਕਰਦੀ ਹੈ, ਜਿਵੇਂ ਗਲੀ ਵਿੱਚ ਤੁੱਰਿਆ ਜਾ ਰਿਹਾ ਕੰਜੂਸ ਧਨ ਬਾਰੇ ਹੀ ਸੋਚਦਾ ਰਹਿੰਦਾ ਹੈ, ਜਿਵੇਂ ਸੁਨਿਆਰਾ ਗਹਿਣੇ ਬਣਾਉਣ ਲਈ ਦਿੱਤੇ ਸੋਨੇ 'ਚੋਂ ਸੋਨਾ ਚੁਰਾਉਣ ਬਾਰੇ ਸੋਚਦਾ ਰਹਿੰਦਾ ਹੈ, ਜਿਵੇਂ ਚਕੋਰ ਚਾਂਦਨੀ ਬਾਰੇ ਹੀ ਸੋਚਦਾ ਹੈ, ਜਿਵੇਂ ਖੂਹ ਤੋਂ ਪਾਣੀ ਭਰ ਕੇ ਮੁੜੀ ਆਉਂਦੀ ਇਸਤਰੀ ਸਹੇਲੀਆਂ ਨਾਲ ਗੱਲਾਂ ਕਰਦੀ ਹੋਈ ਵੀ ਘੜੇ ਬਾਰੇ ਸੋਚਦੀ ਰਹਿੰਦੀ ਹੈ, ਜਿਵੇਂ ਸ਼ਹਿਦ ਦੀ ਮੱਖੀ ਜੰਗਲ ਦੇ ਰੁੱਖਾਂ ਵਿੱਚ ਵੀ ਆਪਣਾ ਧਿਆਨ ਫੁੱਲਾਂ ਵਿੱਚ ਰੱਖਦੀ ਹੈ, ਇਸੇ ਤਰ੍ਹਾਂ ਆਦਮੀ ਨੂੰ ਵੀ ਦੁਨੀਆਂ ਵਿੱਚ ਕਾਰ ਵਿਹਾਰ ਕਰਦਿਆਂ ਆਪਣੇ ਮਨ ਵਿੱਚ ਪ੍ਰਭੂ ਦਾ ਧਿਆਨ ਹੀ ਕਰਨਾ ਚਾਹੀਦਾ ਹੈ।

ਨਾਮਦੇਵ ਨੇ 55 ਸਾਲ ਦੀ ਉਮਰ ਵਿੱਚ ਵਰਤਮਾਨ ਗੁਰਦਾਸਪੁਰ ਜ਼ਿਲੇ ਦੀ ਯਾਤਰਾ ਕੀਤੀ। ਪਹਿਲਾਂ ਉਹ ਭੱਟੀਵਾਲ ਗਿਆ ਤੇ ਤਾਲਾਬ ਦੇ ਕਿਨਾਰੇ ਜਾ ਕੇ ਟਿਕਿਆ ਜਿਸ ਨੂੰ ਉਹਦੇ ਆਉਣ ਦੀ ਯਾਦ ਵਿੱਚ ਨਾਮਿਆਣਾ ਕਿਹਾ ਜਾਂਦਾ ਹੈ। ਉਸਦੇ ਦੋ ਚੇਲੇ ਸਨ—ਲੱਧਾ ਤੇ ਇੱਕ ਤਰਖਾਣ ਜੱਲਾ, ਜੋ ਆਪਣੇ ਚੇਲਿਆਂ ਨਾਲ ਸੁਖੋਵਾਲ ਤੇ ਧਾਰੀਵਾਲ ਪਿੰਡਾਂ 'ਚ ਵੱਸ ਗਏ। ਨਾਮਦੇਵ ਭੱਟੇ ਵਾਲ ਤੋਂ ਚਲਾ ਗਿਆ ਤੇ ਜੰਗਲ ਵਿੱਚ ਇਕਾਂਤ ਵਾਲੀ ਥਾਂ ਤੇ ਇੱਕ ਤਾਲਾਬ ਕਿਨਾਰੇ ਟਿਕ ਗਿਆ ਜਿੱਥੇ ਉਸਨੂੰ ਪ੍ਰਭੂ ਭਗਤੀ ਤੇ ਆਰਾਧਨਾ ਲਈ ਵਧੇਰੇ ਵਿਹਲ ਦੀ ਉਮੀਦ ਸੀ। ਪ੍ਰੰਤੂ ਉਹਦੇ ਉੱਥੇ ਹੋਣ ਦਾ ਛੇਤੀ ਹੀ ਕਿਸਾਨਾਂ ਨੂੰ ਪਤਾ ਲੱਗ ਗਿਆ ਤੇ ਜਲਦੀ ਹੀ ਉੱਥੇ ਘੁਮਾਣ ਪਿੰਡ ਬੱਝ ਗਿਆ ਜਿੱਥੇ ਕਿਹਾ ਜਾਂਦਾ ਹੈ ਕਿ ਉਸਦਾ ਅੰਤਿਮ ਸਸਕਾਰ ਹੋਇਆ। ਇੱਕ ਸੁੰਦਰ ਕਲਸਰੂਪੀ ਇਮਾਰਤ ਉਹਦੀ ਯਾਦ ਵਿੱਚ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਵੱਲੋਂ ਉਸਾਰੀ ਗਈ ਤੇ ਤਾਲਾਬ ਦੀ ਮੁਰੰਮਤ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਸਦਾ ਕੌਰ ਨੇ ਕਰਵਾਈ। ਉਸ ਸਮੇਂ ਤੋਂ ਸੰਤ ਦੇ ਸਮਾਰਕ (ਸਮਾਧ) ਤੇ ਸਾਲਾਨਾ ਧਾਰਮਕ ਜੋੜ ਮੇਲਾ 2 ਮਾਘ (13 ਜਨਵਰੀ) ਨੂੰ ਮਨਾਇਆ ਜਾਂਦਾ ਹੈ ਤੇ ਜਿਸਦੀ ਕਾਫੀ ਮਹੱਤਾ ਹੈ। ਗੁਰਦਾਸਪੁਰ ਜ਼ਿਲੇ ਵਿੱਚ ਉਸਦੇ ਪੈਰੋਕਾਰ ਉਹਦੀ ਹੀ ਜਾਤੀ ਤੇ ਪੇਸ਼ੇ ਦੇ ਹਨ, ਉਹ ਗ੍ਰੰਥ ਸਾਹਿਬ ਦਾ ਸਤਿਕਾਰ ਕਰਦੇ ਹਨ ਤੇ ਆਪਣੇ ਰਸਮਾਂ ਰਿਵਾਜਾਂ ਵਿੱਚ ਸਿੱਖਾਂ ਨਾਲ ਮਿਲਦੇ ਹਨ।

ਨਾਮਦੇਵ ਦੇ ਹੇਠਾਂ ਦਿੱਤੇ ਸ਼ਬਦ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ। ਉਹ ਉਸਦੇ ਜੀਵਨ ਦੇ ਤਿੰਨਾਂ ਹੀ ਭਾਗਾਂ ਨਾਲ ਸੰਬੰਧਿਤ ਹਨ—ਲੜਕਪਣ ਵੇਲੇ ਜਦੋਂ ਉਹ ਬੁੱਤ-ਪੂਜ ਸੀ, ਜੁਆਨ ਹੋਣ ਤੇ ਜਦੋਂ ਉਹ ਹਿੰਦੂਆਂ ਦੇ ਵਹਿਮਾਂ-ਭਰਮਾਂ ਤੋਂ ਮੁਕਤ ਹੋਇਆ ਤੇ ਬੁਢਾਪੇ ਵੇਲੇ ਜਦੋਂ ਉਸ ਦੇ ਵਿਚਾਰ ਉਸ ਸਮੇਂ ਦੇ ਧਰਮ ਸੁਧਾਰਕਾਂ ਤੇ ਮਗਰੋਂ ਹੋਏ ਸਿੱਖ ਗੁਰੂ ਸਾਹਿਬਾਨ ਦੀ ਸਿੱਖਿਆ ਅਨੁਕੂਲ ਹੋ ਗਏ। ਇਸੇ ਕਰਕੇ ਉਹਦੇ ਮਗਰਲੇ ਤੇ ਪ੍ਰੌਢ ਵਿਚਾਰਾਂ ਕਾਰਨ ਉਸਦੀਆਂ ਰਚਨਾਵਾਂ ਸਿੱਖਾਂ ਦੀ ਧਰਮ ਪੁਸਤਕ ਵਿੱਚ ਸ਼ਾਮਲ ਕੀਤੀਆਂ ਗਈਆਂ ਹਨ।

## ਨਾਮਦੇਵ ਦੇ ਸ਼ਬਦ

(ਨਾਮਦੇਵ ਦੇ ਸ਼ਬਦ ਮੂਲ ਰੂਪ ਵਿੱਚ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਪਾਠਕ ਪੜ੍ਹ ਸਕਦੇ ਹਨ, ਇੱਥੇ ਮੈਕਾਲਿਫ਼ ਵੱਲੋਂ ਅਨੁਵਾਦਿ ਕਰਕੇ ਦੇਣੇ ਸੰਭਵ ਨਹੀਂ। ਹਾਂ ਸੰਖੇਪ ਜਿਹੀ ਚਰਚਾ ਹਵਾਲੇ ਵਜੋਂ ਕੀਤੀ ਜਾ ਰਹੀ ਹੈ, ਜੋ ਅਤਿ ਜ਼ਰੂਰੀ ਹੈ—ਅਨੁਵਾਦਿਕ)

ਗੁਰੂ ਗ੍ਰੰਥ ਸਾਹਿਬ ਵਿੱਚ ਨਾਮਦੇਵ ਦੇ ਕੁਲ 61 ਸ਼ਬਦ ਹਨ।

**1. ਰਾਗੁ ਗਉੜੀ (ਸ਼ਬਦ ਇੱਕ—ਆਦਿ ਗ੍ਰੰਥ ਪੰ: ੩੪੫)**—ਇਹ ਸ਼ਬਦ ਪ੍ਰਭੂ ਨਾਮ ਦੀ ਮਨੁੱਖ ਪ੍ਰਤੀ ਸਹਾਇਤਾ ਬਾਰੇ ਹੈ। ਇਸ ਸ਼ਬਦ ਦਾ ਆਰੰਭ ਇੰਝ ਹੁੰਦਾ ਹੈ : ਹੇ ਪ੍ਰਭੂ ਨੂੰ ਪੱਥਰ ਤਰਨ ਲਾ ਦਿੱਤੇ ਹਨ।

*ਤੇਰਾ ਨਾਮ ਜਪ ਕੇ ਆਦਮੀ ਕਿਉਂ ਨ ਤਰੂ ?*
*ਦੇਵਾ ਪਾਹਨ ਤਾਰੀਅਲੇ॥ ਰਾਮ ਕਹਤ ਜਨ ਕਸ ਨ ਤਰੇ॥ ਰਹਾਉ॥*
*ਤਾਰੀਲੇ ਮਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥*
*ਚਰਨ ਬਧਿਕ ਜਨ ਤੇਊ ਮੁਕਤਿ ਭਏ॥*
*ਹਉ ਬਲਿ ਬਲਿ ਜਿਨ ਰਾਮ ਕਹੇ॥੧॥*
*ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥*
*ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਕੇ ਸੁਆਮੀ ਤੇਊ ਤਰੇ॥੨॥*

**2. ਰਾਗੁ ਆਸਾ (ਆਸਾ ਬਾਣੀ ਵਿੱਚ ਨਾਮਦੇਵ ਦੇ ਪੰਜ ਸ਼ਬਦ ਹਨ—ਆਦਿ ਗ੍ਰੰਥ ਪੰ: ੪੮੫-੮੬)**—ਇਹਨਾਂ ਸ਼ਬਦਾਂ ਵਿੱਚ ਪ੍ਰਮਾਤਮਾ ਦੀ ਸਰਬ-ਵਿਆਪਕਤਾ ਬਾਰੇ ਦੱਸਿਆ ਗਿਆ ਹੈ। ਹਿੰਦੂ ਦਰਸ਼ਨ ਵਿੱਚ ਸ੍ਰਿਸ਼ਟੀ ਦੀ ਰਚਨਾ ਦਾ ਕੋਈ ਉਦੇਸ਼ ਨਹੀਂ ਦੱਸਿਆ ਗਿਆ। ਇਹ ਸਭ ਮਾਯਾ ਦੀ ਖੇਡ ਹੈ ਜਿਸਦਾ ਨਿਕਾਸ ਪ੍ਰਮਾਤਮਾ ਤੋਂ ਹੋਇਆ ਹੈ। ਆਦਮੀ ਨੂੰ ਲੁਭਾਉਣ ਤੇ ਛਲਣ ਦੀ ਮਾਯਾ ਹੁਣ ਵੀ ਹਰ ਢੰਗ ਵਰਤਦੀ ਹੈ। ਨਾਮਦੇਵ ਰੱਬੀ ਏਕਤਾ ਮੰਨਦਾ ਹੈ ਜੋ ਸ੍ਰਿਸ਼ਟੀ 'ਚ ਰਮਿਆ ਹੋਇਆ ਹੈ ਤੇ ਹਰ ਵਸਤੂ ਵਿੱਚ ਵਿਆਪਕ ਹੈ। (ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥ ਮਾਇਆ ਚਿਤ੍ਰ ਬਚਿਤ੍ਰ ਬਿਮੋਹਤ ਬਿਰਲਾ ਬੂਝੈ ਕੋਈ॥ ਆਦਿ ਗ੍ਰੰਥ ਪੰ: ੪੮੫)

ਆਸਾ ਬਾਣੀ ਦਾ ਦੂਸਰਾ ਸ਼ਬਦ ਮੂਰਤੀ ਪੂਜਾ ਦੀ ਨਿਰਾਰਥਕਤਾ ਬਾਰੇ ਹੈਂ :

*"ਆਨੀਲੇ ਕੁੰਭ ਕਰਾਈਲੇ ਊਦਕ ਠਾਕੁਰ ਕਉ ਇਸਨਾਨ ਕਰਉ॥*
*ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ।"*

ਨਾਮਦੇਵ ਨੇ ਆਪਣੇ ਸੰਸਾਰਕ ਕਾਰ ਵਿਹਾਰ ਤਿਆਗ ਦਿੱਤੇ ਸਨ ਤੇ ਫਿਰ ਉਸਨੂੰ ਕਿਹਾ ਗਿਆ ਕਿ ਉਸਨੂੰ ਕਾਰ ਵਿਹਾਰ ਮੁੜ ਕਰਨੇ ਚਾਹੀਦੇ ਹਨ। ਇੱਥੇ ਹੀ ਉਹ ਆਪਣੇ ਪੇਸ਼ੇ ਦੇ ਸੰਦਾਂ ਦੀ ਥਾਂ ਇਵਜ਼ੀ ਸੰਦਾਂ ਬਾਰੇ ਦੱਸਦਾ ਹੈ :—ਮੇਰਾ ਮਨ ਗਜ ਹੈ, ਮੇਰੀ ਜੀਭ ਕੈਂਚੀ ਹੈ ਇਸ ਨਾਲ ਮੈਂ ਮੌਤ ਦਾ ਮਾਪ ਲੈਂਦਾ ਹਾਂ ਤਾਂ ਉਹਦਾ ਨੱਕ ਕੱਟਦਾ ਹਾਂ।

*ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥*
*ਮਪਿ ਮਪਿ ਕਾਟਉ ਜਮ ਕੀ ਫਾਸੀ॥*

ਚੌਥਾ ਸ਼ਬਦ ਇੱਕ ਪ੍ਰਸਿੱਧ ਸਾਧੂ ਮਹਾਤਮਾ ਨੂੰ ਸੰਬੋਧਿਤ ਹੈ ਜਿਸਨੇ ਸੌਦਾਗਰ ਦਾ ਧਨ ਚੋਰੀ ਕਰ ਲਿਆ ਸੀ ਤੇ ਨਾਮਦੇਵ ਦਾ ਨਾਂ ਲਾ ਦਿੱਤਾ ਸੀ। ਵਪਾਰੀ ਇਸ਼ਨਾਨ ਕਰਨ ਗਿਆ ਸੀ ਤੇ ਕਪਟੀ ਨੇ ਸਮਾਧੀ ਦੀ ਮੁਦ੍ਰਾ 'ਚ ਬੈਠੇ ਹੋਏ ਨੇ ਉਹਦਾ ਬਟੂਆ ਚੁਰਾ ਲਿਆ। ਜਦੋਂ ਵਪਾਰੀ ਆਇਆ ਤਾਂ ਉਸਨੇ ਇਹ ਗੁੰਮ ਵੇਖਿਆ। ਸਾਧੂ ਦੇ ਵੇਸ ਵਿੱਚ ਬੈਠੇ ਵਿਅਕਤੀ ਉਪਰ ਉਹ ਚੋਰੀ ਦਾ ਆਰੋਪ ਲਾਉਣ ਬਾਰੇ ਸੋਚ ਵੀ ਨਹੀਂ ਸਕਦਾ ਸੀ, ਇਸ ਲਈ ਉਸਨੇ ਨਾਮਦੇਵ ਤੇ ਆਰੋਪ ਲਾਇਆ। ਵਪਾਰੀ ਨਾਮਦੇਵ ਵੱਲੋਂ ਇਨਕਾਰ ਉੱਤੇ

ਇਤਬਾਰ ਕਰਨ ਨੂੰ ਤਿਆਰ ਨਹੀਂ ਸੀ, ਇਸ ਲਈ ਉਸ ਨੂੰ ਕੋੜੇ ਮਰਵਾਏ ਗਏ। ਜਦੋਂ ਨਾਮਦੇਵ ਨੂੰ ਸਜ਼ਾ ਦਿੱਤੀ ਜਾ ਰਹੀ ਸੀ ਤਾਂ ਹਨੇਰੀ ਆਈ ਤੇ ਉਹ ਕੱਪੜਾ ਉਪਰ ਉੱਠ ਗਿਆ ਜਿਸ ਤੇ ਪ੍ਰਸਿੱਧ ਸਾਧੂ ਬੈਠਾ ਸੀ। ਗੁਆਚਾ ਬਟੂਆ ਕੱਪੜੇ ਥੱਲਿਉਂ ਮਿਲ ਗਿਆ। ਉਸ ਸਮੇਂ ਨਾਮਦੇਵ ਨੇ ਧੋਖੇਬਾਜ਼ ਸਾਧੂ ਨੂੰ ਇਹ ਸ਼ਬਦ ਸੰਬੋਧਿਤ ਕਰਕੇ ਲਿਖਿਆ :

ਸੱਪ ਕੁੰਜ ਤਿਆਗ ਦਿੰਦਾ ਹੈ, ਜ਼ਹਿਰ ਨਹੀਂ। ਜੇ ਤੇਰਾ ਮਨ ਹੀ ਸ਼ੁੱਧ ਨਹੀਂ ਤਾਂ ਭਗਤੀ ਕਰਨ ਤੇ ਰੱਬ ਦਾ ਨਾਮ ਜਪਣ ਦੀ ਕੀ ਲੋੜ ਹੈ ?

*"ਸਾਪੁ ਕੁੰਚ ਛੋਡੈ ਬਿਖੁ ਨਹੀਂ ਛਾਡੈ।*
*ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥੧॥*
*ਕਾਹੇ ਕਉ ਕੀਜੈ ਧਿਆਨੁ ਜਪੰਨਾ॥*
*ਜਬ ਤੇ ਸੁਧੁ ਨਾਹੀ ਮਨ ਅਪਨਾ॥੧॥ ਰਹਾਉ॥*

ਪੰਜਵੇਂ ਸ਼ਬਦ 'ਚ ਕਿਹਾ ਗਿਆ ਹੈ ਕਿ ਪ੍ਰਮਾਤਮਾ ਵਿੱਚ ਸ਼ਰਧਾ ਮਨੁੱਖੀ ਖੁਸ਼ੀ ਲਈ ਬਹੁਤ ਜ਼ਰੂਰੀ ਹੈ :

ਜੇ ਤੂੰ ਸਰਵੋਤਮ ਪ੍ਰਭੂ ਦੇ ਦਰਸ਼ਨ ਕਰ ਲਵੇਂ ਤਾਂ ਤੇਰੀ ਹੋਰ ਕੋਈ ਇੱਛਾ ਨਹੀਂ ਹੋਣੀ ਚਾਹੀਦੀ :

*ਪਾਰਬ੍ਰਹਮ ਜਿ ਚੀਨ੍ਹਸੀ ਆਸਾ ਤੇ ਨ ਭਾਵਸੀ॥*
*ਰਾਮ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ॥*

**3. ਗੁਜਰੀ ਸ੍ਰੀ ਨਾਮਦੇਵ (ਦੋ ਸ਼ਬਦ ਹਨ : ਆਦਿ ਗ੍ਰੰਥ ਪੰ: ੫੨੫)**—ਨਾਮਦੇਵ ਪ੍ਰਭੂ ਦੀ ਪੂਜਾ ਕਰਦਾ ਹੈ ਤੇ ਜੋ ਉਹ ਭੇਜਦਾ ਹੈ, ਉਸ ਨੂੰ ਸਵੀਕਾਰ ਕਰਨ ਲਈ ਤਿਆਰ ਹੈ ।

ਜੇ ਤੂੰ ਮੈਨੂੰ ਰਾਜ ਦੇ ਦੇਵੇਂ ਤਾਂ ਮੇਰੀ ਇਸ ਨਾਲ ਕੀ ਸ਼ਾਨ ਵਧ ਜਾਏਗੀ ? ਜੇ ਤੂੰ ਭੀਖ ਮੰਗਵਾਵੇ ਤਾਂ ਮੇਰਾ ਕੀ ਘੱਟ ਜਾਵੇਗਾ ?

*"ਜੌ ਰਾਜੁ ਦੇਹਿ ਤ ਕਵਨ ਬਡਾਈ॥*
*ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥...."*

ਦੂਸਰੇ ਸ਼ਬਦ ਵਿੱਚ ਕਿਹਾ ਗਿਆ ਹੈ ਕਿ ਉਹ ਹਰ ਥਾਂ ਅਨੁਭਵ ਕੀਤਾ ਜਾ ਸਕਦਾ ਹੈ, ਭਾਵੇਂ ਉਸਦਾ ਵਰਣਨ ਨਹੀਂ ਕੀਤਾ ਜਾ ਸਕਦਾ :

ਉਹਦੇ ਵਿੱਚ ਅਪਵਿੱਤਰਤਾ ਦਾ ਕਣ ਵੀ ਨਹੀਂ, ਉਹ ਨਿਰਮਲ ਹੈ ਉਹਦੇ ਵਿੱਚ ਚੰਦਨ ਦੀ ਮਹਿਕ ਹੈ, ਉਹਦਾ ਆਸਣ ਮੇਰੇ ਮਨ ਵਿੱਚ ਹੈ :

*"ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ॥*
*ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ।..."*

**4. ਰਾਗੁ ਸੋਰਠਿ ਵਿੱਚ ਤਿੰਨ ਸ਼ਬਦ ਹਨ (ਆਦਿ ਗ੍ਰੰਥ ਪੰ: ੬੫੬-੫੭)**—ਪਹਿਲੇ ਸ਼ਬਦ ਵਿੱਚ ਨਾਮ ਦੇਵ ਦੈਵੀ ਸਿੱਖਿਆ ਪਰਵਾਨ ਕਰਨ ਲਈ ਕਹਿੰਦਾ ਹੈ ਤਾਂ ਜੋ ਆਦਮੀ ਸੰਤੁਸ਼ਟ ਤੇ ਸੁਖੀ ਰਹਿ ਸਕੇ।

ਜਦੋਂ ਮੈਂ ਪ੍ਰਭੂ ਦਾ ਗਾਇਣ ਕਰਦਾ ਹਾਂ ਤਾਂ ਮੈਂ ਉਹਦੇ ਦਰਸ਼ਨ ਕਰਦਾ ਹਾਂ। ਫਿਰ ਉਸ ਦੇ ਦਾਸ ਨੂੰ ਸੰਤੋਖ ਪ੍ਰਾਪਤ ਹੁੰਦਾ ਹੈ :

*"ਜਬ ਦੇਖਾ ਤਬ ਗਾਵਾ॥ ਤਉ ਜਨ ਧੀਰਜੁ ਪਾਵਾ॥*

*ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ॥੧॥ਰਹਾਉ॥*

ਦੂਸਰੇ ਸ਼ਬਦ ਵਿੱਚ ਪ੍ਰਭੂ ਵੱਲੋਂ ਨਾਮਦੇਵ ਦੀ ਝੁੱਗੀ ਦੀ ਛੱਤ ਪਾਏ ਜਾਣ ਦਾ ਵੇਰਵਾ ਹੈ। ਪ੍ਰਭੂ ਉਸੇ ਦੇ ਕਾਰਜ ਸੁਆਰਦਾ ਹੈ ਜੋ ਉਹਦੀ ਅਰਾਧਨਾ ਕਰਦੇ ਹਨ :

*ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥*

*ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥*

ਤੀਸਰੇ ਸ਼ਬਦ ਵਿੱਚ ਜੋਗ ਦਰਸ਼ਨ ਤੇ ਉਸ ਦੇ ਅਭਿਆਸ ਨਾਲ ਮਨ ਦੇ ਆਨੰਦ ਤੇ ਵਡਿਆਈ ਬਾਰੇ ਕਿਹਾ ਗਿਆ ਹੈ :

*"ਅਣਮੜਿਆ ਮੰਦਲੁ ਬਾਜੈ॥ ਬਿਨ ਸਾਵਣ ਘਨਹਰੁ ਗਾਜੈ॥*

*ਬਾਦਲ ਬਿਨ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ॥"*

**5. ਰਾਗੁ ਧਨਾਸਰੀ (ਪੰਜ ਸ਼ਬਦ—ਆਦਿ ਗ੍ਰੰਥ ਪੰ: ੬੯੨-੯੪)**—ਪਹਿਲੇ ਸ਼ਬਦ ਵਿੱਚ ਕਿਹਾ ਗਿਆ ਹੈ ਕਿ ਆਦਮੀ ਭਾਵੇਂ ਕਿਤਨਾ ਵੀ ਮਹਾਨ ਹੋਵੇ ਮੌਤ ਨਹੀਂ ਭੁੱਲਣੀ ਚਾਹੀਦੀ। ਆਦਮੀ ਡੂੰਘੀਆਂ ਨੀਂਹਾਂ ਧਰਦਾ ਹੈ ਤੇ ਉਸ ਉਪਰ ਮਹਿਲ ਉਸਾਰਦਾ ਹੈ। ਕੀ ਕੋਈ ਮਾਰਕੰਡੇ ਰਿਸ਼ੀ ਨਾਲੋਂ ਵੀ ਜ਼ਿਆਦਾ ਉਮਰ ਭੋਗ ਸਕਿਆ ਹੈ ਜਿਸਨੇ ਸਿਰ ਉਪਰ ਘਾਹ ਉਗਾ ਸਮਾਂ ਬਿਤਾਇਆ। ਮੈਨੂੰ ਤਾਂ ਮਹਿਲਾਂ ਦੀ ਥਾਂ ਪ੍ਰਭੂ ਹੀ ਪਿਆਰਾ ਹੈ:

*ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥*

*ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥੧॥*

*ਹਮਰੋ ਕਰਤਾ ਰਾਮ ਸਨੇਹੀ॥*

*ਕਾਹੇ ਰੇ ਨਰ ਗਰਬ ਕਰਤ ਹਹੁ ਬਿਨਸੁ ਜਾਏ ਝੂਠੀ ਦੇਹੀ॥ਰਹਾਉ॥*

ਦੂਸਰਾ ਸ਼ਬਦ ਇੱਕ ਜੋਗੀ ਨੂੰ ਸੰਬੰਧਿਤ ਹੈ ਜਿਸਨੇ ਉਸਨੂੰ ਉਹਦਾ ਮੱਤ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਸੀ ਜੋਗੀ ਨੂੰ ਨਾਮ ਦੇਵ ਸਿੱਖਿਆ ਦੇ ਕੇ ਭਰਮ-ਭੁਲੇਖੇ ਦੂਰ ਕਰ ਦਿੰਦਾ ਹੈ:

*ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਾ ਲਪਟਾਉ॥*

*ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ॥*

ਤੀਸਰੇ ਸ਼ਬਦ ਰਾਹੀਂ ਨਾਮਦੇਵ ਇੱਕ ਜਾਣੀ ਪਛਾਣੀ ਮਿਸਾਲ ਰਾਹੀਂ ਦੱਸਦਾ ਹੈ ਕਿ ਉਸਨੂੰ ਪ੍ਰਭੂ ਨਾਲ ਕਿਤਨਾ ਪ੍ਰੇਮ ਹੈ। ਉਹ ਕਹਿੰਦਾ ਹੈ ਜਿਵੇਂ ਮਾਰਵਾੜ ਵਿੱਚ ਯਾਤਰੀ ਨੂੰ ਪਾਣੀ ਪਿਆਰਾ ਲੱਗਦਾ ਹੈ, ਊਠ ਨੂੰ ਵੇਲ ਤੇ ਸ਼ਿਕਾਰੀ ਦੀ ਘੰਟੀ ਰਾਤ ਸਮੇਂ ਸ਼ਿਕਾਰ ਨੂੰ ਚੰਗੀ ਲੱਗਦੀ ਹੈ। ਤਿਵੇਂ ਹੀ ਮੇਰੀ ਆਤਮਾ ਲਈ ਪ੍ਰਭੂ ਹੈ :

*"ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥*

*ਜਿਉ ਕੁਰੰਕ ਨਿਸਿ ਨਾਦੁ ਬਾਲੁਹਾ ਤਿਉ ਮੇਰੇ ਮਨਿ ਰਾਮ ਈਆ॥੧॥*

ਚੌਥੇ ਸ਼ਬਦ ਵਿੱਚ ਗੁਰੂ ਦਾ ਉਹ ਉੱਤਰ ਹੈ ਜੋ ਉਸਨੇ ਉਦੋਂ ਦਿੱਤਾ ਜਦੋਂ ਨਾਮਦੇਵ ਨੇ ਪੁੱਛਿਆ ਕਿ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੋਈ :

*ਬ੍ਰਹਿਮੰਡ ਤੋਂ ਪਹਿਲਾਂ ਕੰਵਲ ਪੈਦਾ ਹੋਇਆ,*

*ਕੰਵਲ 'ਚੋਂ ਬ੍ਰਹਮਾ ਤੇ ਉਸ ਤੋਂ ਸਾਰੇ ਆਦਮੀ।*

ਤੇ ਇਹ ਵੀ ਸਮਝ ਲਵੋ ਕਿ ਸਭ ਚੀਜ਼ ਮਾਯਾ ਦੀ ਖੇਡ ਹੈ ਉਹ ਦੁਨੀਆਂ ਨੂੰ ਨਾਚ ਨਚਾ ਰਹੀ ਹੈ :

*"ਪਹਿਲ ਪੁਰੀਏ ਪੁੰਡਰਨ ਵਨਾ॥ ਤਾ ਚੇ ਹੰਸਾ ਸਗਲ ਜਨਾ॥*
*ਕ੍ਰਿਸਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ॥*

ਪੰਜਵੇਂ ਸ਼ਬਦ ਵਿੱਚ ਕਿਹਾ ਗਿਆ ਹੈ ਕਿ ਨਾਮਦੇਵ ਦੇਵਤਿਆਂ ਤੇ ਉਹਨਾਂ ਸੰਸਾਰੀ ਪੁਰਸ਼ਾਂ ਨਾਲੋਂ ਵਧੇਰੇ ਖੁਸ਼ ਹੈ ਜੋ ਧਰਮੀ ਅਖਵਾਉਂਦੇ ਹਨ :

*ਪਤਿਤ ਪਾਵਨ ਮਾਧਉ ਬਿਰਦੁ ਤੇਰਾ॥*
*ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥*

**6. ਰਾਗੁ ਟੋਡੀ : (ਤਿੰਨ ਸ਼ਬਦ ਆਦਿ ਗ੍ਰੰਥ ਪੰ: ੭੧੮)**—ਕਿਹਾ ਜਾਂਦਾ ਹੈ ਕਿ ਨਾਮਦੇਵ ਨੇ ਦੋ ਪੰਡਿਤਾਂ ਨੂੰ ਇਹ ਬਹਿਸ ਕਰਦਿਆਂ ਸੁਣਿਆ ਕਿ ਪ੍ਰਭੂ ਦੂਰ ਹੈ ਜਾਂ ਨੇੜੇ ਤੇ ਫਿਰ ਉਸਨੇ ਇਹ ਸ਼ਬਦ ਉਚਾਰਿਆ-ਕਈ ਕਹਿੰਦੇ ਹਨ ਰੱਬ ਨੇੜੇ ਹੈ ਤੇ ਕਈ ਕਹਿੰਦੇ ਹਨ ਦੂਰ ਹੈ। ਇਹ ਕਹਿਣਾ ਕਿ ਉਹ ਦੂਰ ਹੈ ਜਾਂ ਨੇੜੇ, ਉਵੇਂ ਹੀ ਲੱਗਦਾ ਹੈ ਜਿਵੇਂ ਕੋਈ ਕਹੇ ਕਿ ਮਛਲੀ ਖਜੂਰ ਤੇ ਚੜ੍ਹ ਗਈ ਹੈ :

*ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ॥ ਜਲ ਕੀ ਮਾਛੁਲੀ ਚਰੈ ਖਜੂਰਿ॥*
*ਕਾਂਇ ਰੇ ਬਕਬਾਦੁ ਲਾਇਓ॥ ਜਿਨ ਹਰਿ ਪਾਇਓ ਤਿਨਹਿ ਛਪਾਇਓ॥ਰਹਾਉ॥*
*ਪੰਡਿਤੁ ਹੋਇ ਕੈ ਬੇਦੁ ਬਖਾਨੈ॥ ਮੂਰਖੁ ਨਾਮਦੇਉ ਰਾਮਹਿ ਜਾਨੈ॥੨॥੧॥*

ਹਿੰਦੂ ਹਰ ਇਕਾਦਸੀ ਨੂੰ ਵਰਤ ਰੱਖਦੇ ਹਨ। ਨਾਮਦੇਵ ਨੇ ਇਹ ਪ੍ਰਥਾ ਤਿਆਗ ਦਿੱਤੀ ਤੇ ਉਸਨੇ ਤੀਰਥ ਯਾਤਰਾ ਤੇ ਜਾਣਾ ਵੀ ਬੰਦ ਕਰ ਦਿੱਤਾ। ਉਹਦੇ ਘਰ ਆਇ ਅਤਿਥੀ ਨੇ ਧਰਮ ਦੇ ਦੋਨਾਂ ਕਰਤੱਵਾਂ ਵੱਲੋਂ ਅਣਗਹਿਲੀ ਕਾਰਨ ਉਸਨੂੰ ਬੁਰਾ ਭਲਾ ਕਿਹਾ। ਨਾਮਦੇਵ ਨੇ ਉਸ ਨੂੰ ਉੱਤਰ ਦਿੱਤਾ। ਉਸਨੇ ਕਿਹਾ ਕਿ ਰਾਮ ਨਾਮ ਲੈਣ ਨਾਲ ਕੋਈ ਪਾਪ ਨਹੀਂ ਰਹਿੰਦਾ ਫਿਰ ਵਰਤ ਰੱਖਣ ਤੇ ਤੀਰਥਾਂ ਦੀ ਯਾਤਰਾ ਦਾ ਕੀ ਲਾਭ ਹੈ?

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥*
*ਪਤਿਤ ਪਵਿਤ ਭਏ ਰਾਮ ਕਹਤ ਹੀ॥ਰਹਾਉ॥*
*ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਿਗਿਆ ਆਈ॥*
*ਭਨਿਤ ਨਾਮਦੇਉ ਸਕ੍ਰਿਤ ਸੁਮਤਿ ਭਏ॥*
*ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠ ਗਏ॥੨॥*

ਨਾਮਦੇਵ ਤੀਸਰੇ ਸ਼ਬਦ ਰਾਹੀਂ ਪ੍ਰਭੂ ਵੱਲੋਂ ਦਿੱਤੀ ਨਾਮਦਾਤ ਨਾਲ ਸੰਤੁਸ਼ਟ ਹੈ :

*ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮਗੋ॥*
*ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ॥*

**7. ਰਾਗੁ ਤਿਲੰਗ : ਇਸ ਵਿੱਚ ਦੋ ਸ਼ਬਦ ਹਨ। (ਆਦਿ ਗ੍ਰੰਥ ਪੰ: ੭੨੭)**—ਨਾਮਦੇਵ ਪ੍ਰਮਾਤਮਾ ਉਪਰ ਨਿਰਭਰਤਾ ਅਨੁਭਵ ਕਰਦਾ ਹੈ ਜਿਸ ਦੀ ਉਹ ਮਹਿਮਾ ਕਰਦਾ ਹੈ। ਹੇ ਪ੍ਰਭੂ ਮੇਰੇ ਅੰਧਲੇ ਦਾ ਤੇਰਾ ਨਾਮ ਹੀ ਸਹਾਰਾ ਹੈ। ਮੈਂ ਗਰੀਬ ਦੁਖੀ ਹਾਂ। ਤੇਰਾ ਨਾਮ ਹੀ ਮੇਰੀ ਓਟ ਹੈ :

*ਮੈਂ ਅੰਧੁਲੇ ਕੀ ਟੇਕ ਤੇਰਾ ਨਾਮ ਖੁੰਦਕਾਰਾ॥*
*ਮੈਂ ਗਰੀਬ ਮੈਂ ਮਸਕੀਨ ਤੇਰਾ ਨਾਮੁ ਹੈ ਆਧਾਰਾ॥*

ਦੂਸਰੇ ਸਲੋਕ ਵਿੱਚ ਉਸ ਬਿਰਤਾਂਤ ਦਾ ਜ਼ਿਕਰ ਹੈ ਜਦੋਂ ਨਾਮਦੇਵ ਦੁਆਰਕਾ ਜਾ ਰਿਹਾ ਸੀ ਤੇ ਰਾਹ ਵਿੱਚ ਇੱਕ ਮੁਗ਼ਲ ਨੇ ਪਕੜ ਕੇ ਉਸ ਨੂੰ ਜ਼ਬਰਦਸਤੀ ਮਜਦੂਰੀ ਕਰਨ ਲਾ ਦਿੱਤਾ। ਆਪਣੀ ਭਗਤੀ ਵਿੱਚ ਲੀਨ ਉਹ ਮੁਗਲ ਨੂੰ ਪ੍ਰਭੂ ਸਮਝਦਾ ਹੈ ਤੇ ਸਮਝਦਾ ਹੈ ਕਿ ਉਹਦੀ ਬੇਪਤੀ ਵੀ ਪ੍ਰਭੂ ਦੀ ਰਜ਼ਾ ਹੈ। ਇਸ ਮੌਕੇ ਉਸਨੇ ਹੇਠ ਲਿਖੀ ਰਚਨਾ ਕੀਤੀ :

*ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ॥*
*ਬਲਿ ਬਲਿ ਜਾਂਉ ਹਉ ਬਲਿ ਬਲਿ ਜਾਉਂ॥*
*ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ॥*

**8. ਰਾਗੁ ਬਿਲਾਵਲੁ : ਇੱਕ ਸ਼ਬਦ (ਆਦਿ ਗ੍ਰੰਥ ਪੰ: ੮੫੭)**—ਆਪਣੇ ਗੁਰੂ ਰਾਹੀਂ ਨਾਮਦੇਵ ਨੇ ਦੂਰ ਦ੍ਰਿਸ਼ਟੀ ਪ੍ਰਾਪਤ ਕਰ ਲਈ ਹੈ ਤੇ ਜੀਵਨ ਲਾਹੇਵੰਦਾ ਬਣਾ ਲਿਆ ਹੈ:—

*ਸਫਲ ਜਨਮੁ ਮੋ ਕਉ ਗੁਰ ਕੀਨਾ॥*
*ਦੁਖ ਬਿਸਾਰਿ ਸੁਖ ਅੰਤਰਿ ਲੀਨਾ॥੧॥*
*ਗਿਆਨ ਅੰਜਨੁ ਮੋ ਕਉ ਗੁਰਿ ਦੀਨਾ॥*
*ਰਾਮ ਨਮ ਬਿਨੁ ਜੀਵਨ ਮਨ ਹੀਨਾ॥੧॥ ਰਹਾਉ॥*

**9. ਰਾਗੁ ਗੋਂਡ : 7 ਸ਼ਬਦ (ਆਦਿ ਗ੍ਰੰਥ ਪੰ: ੮੭੩-੭੪)**—ਪਹਿਲੇ ਸ਼ਬਦ ਵਿੱਚ ਉਹ ਪ੍ਰਭੂ ਦਾ ਗਾਇਣ ਕਰਨਾ ਸਭ ਹਿੰਦੂ ਭਗਤੀ ਪਧਤੀਆਂ ਨਾਲੋਂ ਸ੍ਰੇਸ਼ਟ ਸਮਝਦਾ ਹੈ, ਜੇ ਮੈਂ ਅਸਵਮੇਧ ਯਗ ਕਰਨਾ ਹੋਵੇ ਤਾਂ ਮੈਨੂੰ ਮੇਰੇ ਵਜ਼ਨ ਜਿਤਨਾ ਤੁਲਾਦਾਨ ਦੇਵੋ, ਪ੍ਰਯਾਗ ਵਿੱਚ ਇਸ਼ਨਾਨ ਕਰਨਾ ਵੀ ਪ੍ਰਭੂ ਦਾ ਗਾਇਣ ਕਰਨ ਦੇ ਤੁੱਲ ਨਹੀਂ :

*ਅਸੁਮੇਦ ਜਗਨੇ॥ ਤੁਲਾ ਪੁਰਖ ਦਾਨੇ॥ ਪ੍ਰਾਗ ਇਸਨਾਨੇ॥੧॥*
*ਤਉ ਨ ਪੁਜਹਿ ਹਰਿ ਕੀਰਤਿ ਨਾਮਾ॥*
*ਅਪੁਨੇ ਆਹਿ ਭਜਿਰੇ ਮਨ ਆਲਸੀਆ॥੧॥ਰਹਾਉ॥*

ਦੂਸਰੇ ਸ਼ਬਦ 'ਚ ਉਹ ਆਪਣੇ ਪ੍ਰਭੂ ਪ੍ਰੇਮ ਬਾਰੇ ਜਾਣੇ ਪਛਾਣੇ ਦ੍ਰਿਸਟਾਂਤਾਂ ਨਾਲ ਦਸਦਾ ਹੈ : ਮੈਂ ਪ੍ਰਭੂ ਬਾਰੇ ਇੰਝ ਧਿਆਨ ਧਰਦਾ ਹਾਂ ਜਿਵੇਂ ਹਿਰਨ ਸ਼ਿਕਾਰੀ ਦੀ ਨਾਦ ਸੁਣਦਾ ਹੈ ਤੇ ਮਗਰ-ਮਗਰ ਜਾ ਕੇ ਜਾਨ ਗੁਆ ਲੈਂਦਾ ਹੈ ਪਰ ਧਿਆਨ ਹੋਰ ਪਾਸੇ ਨਹੀਂ ਲਿਜਾਂਦਾ :

*ਨਾਦ ਭ੍ਰਮੇ ਜੈਸੇ ਮ੍ਰਿਗਾਏ॥ ਪ੍ਰਾਨ ਤਜੇ ਵਾਕੋ ਧਿਆਨ ਨ ਜਾਏ॥੧॥*
*ਐਸੇ ਰਾਮਾ ਐਸੇ ਹੇਰਉ॥ ਰਾਮੁ ਛੋਡਿ ਚਿਤੁ ਅਨਤ ਨੇ ਫੇਰਉ॥੧॥ ਰਹਾਉ॥*

ਤੀਸਰੇ ਸ਼ਬਦ ਵਿੱਚ ਮੁਕਤੀ ਲਈ ਪ੍ਰਾਰਥਨਾ ਹੈ। ਚੌਥੇ ਵਿੱਚ ਪ੍ਰਭੂ ਪ੍ਰਤੀ ਇੱਛਾ ਦਾ ਵਰਣਨ ਹੈ। ਪੰਜਵੇਂ ਸ਼ਬਦ ਵਿੱਚ ਪ੍ਰਭੂ ਦਾ ਨਾਮ ਜਪਣ ਦੇ ਲਾਭ ਦੱਸੇ ਗਏ ਹਨ। ਛੇਵੇਂ ਵਿੱਚ ਹੋਰ ਦੇਵੀ ਦੇਵਤਿਆਂ ਦੀ ਪੂਜਾ ਦੀ ਥਾਂ ਵਾਹਿਗੁਰੂ ਦੀ ਭਗਤੀ ਨੂੰ ਉੱਤਮ ਦੱਸਿਆ ਗਿਆ ਹੈ :

*ਮਹਾਮਾਈ ਕੀ ਪੂਜਾ ਕਰੈ॥ ਨਰ ਸੈ ਨਾਰਿ ਹੋਇ ਅਉਤਰੈ॥੩॥*
*ਤੂੰ ਕਹੀਅਤ ਹੀ ਆਦਿ ਭਵਾਨੀ॥ ਮੁਕਤਿ ਕੀ ਬਰੀਆ ਕਹਾ ਛਪਾਨੀ॥੪॥*
*ਗੁਰਮਤਿ ਰਾਮ ਨਾਮ ਗਹੁ ਮੀਤਾ॥ ਪ੍ਰਣਵੈ ਨਾਮਾ ਇਉ ਕਹੈ ਗੀਤਾ॥੫॥*

ਅੱਠਵੇਂ ਸ਼ਬਦ ਵਿੱਚ ਝੂਠੇ ਦੇਵਤਿਆਂ ਦੀ ਪੂਜਾ ਕਰਨ ਵਾਲਿਆਂ ਦੀ ਦਸ਼ਾ ਦੱਸੀ ਗਈ ਹੈ ਤੇ ਬੁੱਤ ਪੂਜ ਬ੍ਰਾਹਮਣ ਦੀ ਨਿੰਦਿਆ ਕੀਤੀ ਗਈ ਹੈ।

**10. ਰਾਗੁ ਰਾਮਕਲੀ : 4 ਸ਼ਬਦ (ਆਦਿ ਗ੍ਰੰਥ ਪੰ: ੬੭੨-੭੩)**—ਇੱਕ ਵਾਰ ਭਗਤ ਤ੍ਰਿਲੋਚਨ ਨੇ ਨਾਮਦੇਵ ਨੂੰ ਬੋਲੀ ਮਾਰੀ ਕਿ ਉਹ ਆਪਣੇ ਕਿੱਤੇ ਵਿੱਚ ਹੀ ਲੱਗਾ ਰਹਿੰਦਾ ਹੈ ਤਾਂ ਨਾਮਦੇਵ ਜੀ ਨੇ ਰਾਮਕਲੀ ਰਾਗੁ ਦੇ ਸ਼ਬਦ ਰਾਹੀਂ ਉੱਤਰ ਦਿੱਤਾ :

ਜਿਵੇਂ ਇੱਕ ਲੜਕਾ ਕਾਗਜ਼ ਲੈ ਕੇ ਚਾਕੂ ਨਾਲ ਕੱਟਦਾ ਹੈ ਤੇ ਫਿਰ ਆਕਾਸ਼ 'ਚ ਉਡਾਉਂਦਾ ਹੈ ਤੇ ਆਪਣੇ ਨਾਲ ਦੇ ਸਾਥੀਆਂ ਗੱਲਾਂ ਕਰਦੇ ਹੋਏ ਦਾ ਧਿਆਨ ਵੀ ਡੋਰ ਵੱਲ ਰਹਿੰਦਾ ਹੈ ਤਿਵੇਂ ਹੀ ਮੇਰਾ ਧਿਆਨ ਕੰਮ ਕਰਦਿਆਂ ਵੀ ਮੇਰੀ ਆਤਮਾ ਪ੍ਰਭੂ ਨਾਲ ਪਰੁੱਚੀ ਰਹਿੰਦੀ ਹੈ ਜਿਵੇਂ ਸੁਨਿਆਰੇ ਦਾ ਧਿਆਨ ਆਪਣੇ ਕੰਮ 'ਚ ਜੁੜਿਆ ਰਹਿੰਦਾ ਹੈ:

*ਆਨੀਲੇ ਕਾਮਗਦੁ ਕਾਟੀਲੇ ਗੁਡੀ ਆਕਾਸ ਮਧੇ ਭਰਮੀਅਲੇ॥*
*ਪੰਚ ਜਨਾ ਸਿਉ ਬਾਤ ਬਤਊਆ ਚੀਤ ਸੁ ਡੋਰੀ ਰਾਖੀਅਲੇ॥੧॥*
*ਮਨੁ ਰਾਮ ਨਾਮਾ ਬੇਧੀਆਲੇ॥*
*ਜੈਸੇ ਕਨਿਕ ਕਨਿਕ ਕਲਾ ਚਿਤੁ ਮਾਂਡੀਅਲੇ॥੧॥ ਰਹਾਉ॥*

ਦੂਸਰੇ ਸ਼ਬਦ 'ਚ ਵੀ ਨਾਮਦੇਵ ਨੇ ਆਪਣਾ ਨਿਸ਼ਚਾ ਤ੍ਰਿਲੋਚਨ ਭਗਤ ਨੂੰ ਸੰਬੋਧਿਤ ਕੀਤਾ ਹੈ :

ਅਸੰਖ ਗੀਤ, ਵੇਦਾਂ, ਪੁਰਾਣਾਂ ਤੇ ਸ਼ਾਸਤਰਾਂ ਦੀ ਬਾਣੀ ਮੈਂ ਨਹੀਂ ਗਾਵਾਂਗਾ, ਮੈਂ ਤਾਂ ਅਬਿਨਾਸੀ ਪ੍ਰਭੂ ਦਾ ਅਨਹਦ ਸੰਗੀਤ ਸੁਣਾਂਗਾ :

*ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ॥*
*ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਉਗੋ॥੧॥*
*ਬੈਰਾਗੀ ਰਾਮਹਿ ਗਾਵਉਗੋ॥*
*ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ॥੧॥ ਰਹਾਉ।*

ਤੀਸਰੇ ਸ਼ਬਦ 'ਚ ਕਿਹਾ ਗਿਆ ਹੈ ਕਿ ਪ੍ਰਭੂ ਸਭ ਧਰਮ ਪੁਸਤਕਾਂ, ਸਭ ਕਰਮਾਂ ਤੇ ਕੁਲ ਸ੍ਰਿਸ਼ਟੀ ਤੋਂ ਪਹਿਲਾਂ ਹੀ ਸੀ।

*ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ॥*
*ਹਮ ਨਹੀਂ ਹੋਤੇ ਤੁਮ ਨਹੀਂ ਹੋਤੇ ਕਵਨ ਕਹਾਂ ਤੇ ਆਇਆ॥੧॥*
*ਰਾਮ ਕੋਇ ਨ ਕਿਸ ਕੀ ਕੇਰਾ॥ ਜੈਸੇ ਤਰਵਰਿ ਪੰਖਿ ਬਸੇਰਾ॥੧॥ ਰਹਾਉ॥*

ਚੌਥੇ ਸ਼ਬਦ ਰਾਹੀਂ ਕਿਹਾ ਗਿਆ ਹੈ ਕਿ ਹਰ ਕਿਸਮ ਦੀ ਪੂਜਾ ਨਾਲੋਂ ਪ੍ਰਭੂ ਦਾ ਨਾਮ ਉੱਤਮ ਹੈ।

**11. ਰਾਗੁ ਮਾਲੀ ਗਉੜਾ (ਤਿੰਨ ਸ਼ਬਦ ਪੰ: ੯੮੮)**—ਪਹਿਲੇ ਦੋ ਸ਼ਬਦਾਂ ਵਿੱਚ ਕ੍ਰਿਸ਼ਨ ਦੀ ਵਡਿਆਈ ਕੀਤੀ ਗਈ ਹੈ । ਇਹਨਾਂ ਸ਼ਬਦਾਂ ਦੀ ਰਚਨਾ ਨਾਮਦੇਵ ਨੇ ਕ੍ਰਿਸ਼ਨ ਭਗਤ ਬਣਨ ਪਿੱਛੋਂ ਕੀਤੀ। ਧੰਨ ਉਹ ਬੰਸਰੀ ਹੈ ਜੋ ਕ੍ਰਿਸ਼ਨ ਨੇ ਬਜਾਈ। ਇਸ

ਵਿੱਚ ਕਿਤਨੀ ਮਿੱਠੀ ਆਵਾਜ਼ ਆਉਂਦੀ ਹੈ। ਉਹ ਕੰਬਲ ਵੀ ਧੰਨ ਹੈ ਜੋ ਕ੍ਰਿਸ਼ਨ ਨੇ ਓਢਿਆ :

*ਧਨਿ ਧਨਿ ਓ ਰਾਮ ਬੇਨੁ ਬਾਜੈ॥*

*ਮਧੁਰ ਮਧੁਰ ਧੁਨਿਅਨਹਤ ਬਾਜੈ॥੧॥ ਰਹਾਉ॥*

ਤੇ ਫਿਰ ਦੂਸਰੇ ਸ਼ਬਦ ਵਿੱਚ ਵੀ ਕਿਹਾ ਗਿਆ ਹੈ ਕਿ ਹੇ ਮੇਰੇ ਸਾਵਲ ਕੇਸਾਂ ਵਾਲੇ ਵਿਠੁਲ ਪਿਤਾ ਮੈਂ ਤੇਰਾ ਸੁਆਗਤ ਕਰਦਾ ਹਾਂ। ਤੂੰ ਆਪਣੇ ਚੱਕਰ ਪਹਿਨ ਕੇ ਸੁਰਗਾਂ 'ਚੋਂ ਆ ਕੇ ਹਾਥੀ ਦੀ ਰੱਖਿਆ ਕੀਤੀ ਹੈ। ਭਰੀ ਸਭਾ 'ਚ ਦ੍ਰੋਪਤੀ ਦੀ ਚੀਰ ਹਰਨ ਤੋਂ ਰੱਖਿਆ ਕੀਤੀ:

*ਮੇਰੋ ਬਾਪੁ ਮਾਧਉ ਤੂੰ ਧਨੁ ਕੇਸੋ ਸਾਂਵਲੀਓ ਬੀਠੁਲਾਇ॥੧॥ ਰਹਾਉ।*

*ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਓਧਾਰੀਅਲੇ॥*

*ਦੁਹਸਾਸਨ ਕੀ ਸਭਾ ਦ੍ਰੋਪਦੀ ਅੰਬਰ ਲੇਤ ਓਬਾਰੀਅਲੇ॥੧॥*

ਤੀਸਰੇ ਸ਼ਬਦ 'ਚ ਕਿਹਾ ਗਿਆ ਹੈ ਕਿ ਪ੍ਰਭੂ ਹਰ ਥਾਂ ਹੈ ਤੇ ਨਾਮਦੇਵ ਉਸ ਵਿੱਚ ਲੀਨ ਹੈ। ਇਸ ਛੰਦ ਵਿੱਚ ਨਾਮਦੇਵ ਇਕਾਈ ਦੇ ਮਾਰਗ ਦੇ ਮਹੱਤਵਪੂਰਨ ਪੜਾਅ ਤੇ ਪਹੁੰਚਦਾ ਹੈ :

*ਹਰ ਚੀਜ਼ 'ਚ ਪ੍ਰਭੂ ਹੈ। ਉਸ ਬਿਨਾ ਹੋਰ ਕੌਣ ਬੋਲ ਸਕਦਾ ਹੈ ?*

*"ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*

*ਰਾਮ ਬਿਨਾ ਕੋ ਬੋਲੇ ਰੇ।"*

**12. ਰਾਗੁ ਮਾਰੂ (ਇਕ ਸ਼ਬਦ, ਪੰ: ੧੧੦੫)**—ਇਸ ਸ਼ਬਦ ਰਾਹੀਂ ਕਿਹਾ ਗਿਆ ਹੈ ਕਿ ਪ੍ਰਭੂ ਨੇ ਨਾਮਦੇਵ ਤੇ ਕ੍ਰਿਪਾ ਕੀਤੀ ਹੈ ਜਿਵੇਂ ਉਸਨੇ ਹੋਰ ਸੰਤਾਂ ਨੂੰ ਵੀ ਤਾਰਿਆ ਹੈ। ਜਦੋਂ ਮੈਂ ਪ੍ਰਭੂ ਲਾੜੇ ਦੀ ਸ਼ਰਨ ਆਇਆ ਤਾਂ ਮੈਨੂੰ ਮੁਕਤੀ ਦੇ ਚਾਰ ਪਦ ਤੇ ਚਾਰ ਅਲੌਕਿਕ ਸ਼ਕਤੀਆਂ ਪ੍ਰਾਪਤ ਹੋ ਗਈਆਂ। ਮੇਰੀ ਉਸ ਨੇ ਰੱਖਿਆ ਕੀਤੀ ਤੇ ਮੈਂ ਹਰ ਜੁਗ 'ਚ ਪ੍ਰਸਿੱਧੀ ਪ੍ਰਾਪਤ ਕੀਤੀ ਹੈ ਤੇ ਮੇਰੇ ਸਿਰ ਤੇ ਪ੍ਰਸੰਸਾ ਤੇ ਪ੍ਰਸਿੱਧੀ ਦਾ ਛਤਰ ਝੁੱਲ ਗਿਆ। ਉਹਦਾ ਨਾਮ ਜਪਣ ਨਾਲ ਤਾਂ ਹਰ ਕੋਈ ਤਰ ਗਿਆ।

*ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਕੂਲਹ ਪ੍ਰਭ ਕੀ ਸਰਨਿ ਪਰਿਓ॥*

*ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ॥੧॥*

*ਰਾਜਾ ਰਾਮ ਜਪਤ ਕੋ ਕੋ ਨ ਤਰਿਓ॥*

*ਗੁਰ ਉਪਦੇਸਿ ਸਾਧਾ ਕੀ ਸੰਗਤਿ ਭਗਤੁ ਤਾ ਕੋ ਨਾਮੁ ਪਰਿਓ॥੧॥ਰਹਾਉ॥*

**13. ਰਾਗੁ ਭੈਰਉ (ਸ਼ਬਦ ੧੧, ਪੰ: ੧੧੬੩-੬੭)**—ਇਹਨਾਂ ਸ਼ਬਦਾਂ 'ਚ ਪ੍ਰਭੂ ਭਗਤੀ ਤੇ ਜ਼ੋਰ ਹੈ। ਪਹਿਲੇ ਸ਼ਬਦ 'ਚ ਆਪਣੀ ਜੀਭਾ ਨੂੰ ਸਖਤ ਸਜ਼ਾ ਦਾ ਡਰਾਵਾ ਦੇ ਕੇ ਪ੍ਰਭੂ ਸਿਮਰਨ ਲਈ ਕਿਹਾ ਗਿਆ ਹੈ।

*"ਰੇ ਜਿਹਬਾ ਕਰਉ ਸਤ ਖੰਡ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ॥"*

ਦੂਸਰੇ ਸ਼ਬਦ ਰਾਹੀਂ ਕਿਹਾ ਗਿਆ ਹੈ ਕਿ ਆਦਮੀ 'ਚ ਭਾਵੇਂ ਕਿਤਨੇ ਵੀ ਗੁਣ ਹੋਣ ਉਹ ਪ੍ਰਭੂ ਦੀ ਆਰਾਧਨਾ ਤੋਂ ਬਿਨਾਂ ਬਰਬਾਦ ਹੋ ਜਾਂਦਾ ਹੈ।

*ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ॥*

*ਤੀਸਰੇ ਸ਼ਬਦ 'ਚ ਭਗਤ ਹੱਥੋਂ ਪ੍ਰਭੂ ਦੇ ਦੁੱਧ ਪੀਣ ਦੀ ਵਿਥਿਆ ਕਹੀ ਹੈ।*

*ਦੂਧੁ ਪੀਆਇ ਭਗਤੁ ਘਰੁ ਗਇਆ॥ ਨਾਮੇ ਹਰਿ ਕਾ ਦਰਸ਼ਨੁ ਭਇਆ॥*

ਚੌਥੇ ਸ਼ਬਦ ਵਿੱਚ ਨਾਮਦੇਵ ਵੱਲੋਂ ਆਪਣੀ ਹੀ ਸਫਾਈ ਦਿੱਤੀ ਗਈ ਹੈ ਜਦੋਂ ਉਹ ਆਪਣਾ ਕਾਰ ਵਿਹਾਰ ਛੱਡ ਕੇ ਪ੍ਰਭੂ ਦੀ ਬੰਦਗੀ 'ਚ ਲੱਗ ਗਿਆ ਤੇ ਸੰਤਾਂ ਦੀ ਸੇਵਾ ਕਰਨ ਲੱਗ ਗਿਆ ਤੇ ਲੋਕਾਂ ਨੇ ਨਿੰਦਿਆਂ ਸ਼ੁਰੂ ਕਰ ਦਿੱਤੀ।

*ਮੈਂ ਬਉਰੀ ਮੇਰਾ ਰਾਮੁ ਭਤਾਰੁ॥*
*ਰਚਿ ਰਚਿ ਤਾ ਕਉ ਕਰਉ ਸਿੰਗਾਰੁ॥੧॥*
*ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥*
*ਤਨ ਮਨੁ ਰਾਮ ਪਿਆਰੇ ਜੋਗੁ॥੧॥ ਰਹਾਉ॥*
*ਬਾਦਿ ਬਿਬਾਦ ਕਾਹੂ ਸਿਉ ਨ ਕੀਜੈ॥*
*ਰਸਨਾ ਰਾਮ ਰਸਾਇਨੁ ਪੀਜੈ॥੨॥*
*ਅਬ ਜੀਆ ਜਾਨਿ ਐਸੀ ਬਨਿਆਈ॥*
*ਮਿਲਉ ਗੁਪਾਲ ਨੀਸਾਨੁ ਬਜਾਈ॥੩॥*
*ਉਸਤਤਿ ਨਿੰਦਾ ਕਰੈ ਨਰੁ ਕੋਈ॥*
*ਨਾਮੇ ਸ੍ਰੀ ਰੰਗੁ ਭੇਟਲ ਸੋਈ॥੪॥*

ਪੰਜਵੇਂ ਸ਼ਬਦ ਵਿੱਚ ਕਿਹਾ ਗਿਆ ਕਿ ਆਦਮੀ ਨੂੰ ਆਪਣੀ ਕਿਸਮਤ ਤੇ ਸੰਤੁਸ਼ਟ ਹੋਣਾ ਚਾਹੀਦਾ ਹੈ। ਉਸਨੂੰ ਉਹਦੀ ਸ਼ਰਧਾ ਕਾਰਨ ਸੁਰੱਖਿਆ ਪ੍ਰਾਪਤ ਹੋਵੇਗੀ।

*(ਭਨਿਤ ਨਾਮ ਦੇਉ ਇਕੁ ਨਾਮੁ ਨਿਸਤਾਰੈ॥*
*ਜਿਹ ਗੁਰ ਮਿਲੈ ਤਿਹ ਪਾਰ ਉਤਾਰੈ॥)*

ਛੇਵੇਂ ਸ਼ਬਦ 'ਚ ਭਗਤੀ ਦੀ ਮਹਿਮਾ ਕਹੀ ਗਈ। ਭਗਤੀ ਦੀ ਸ਼ਕਤੀ ਨਾਲ ਮੰਦਰ ਉਲਟਾ ਗੇੜੇ ਦੇ ਕੇ ਭਗਤ ਵੱਲ ਹੋ ਜਾਂਦਾ ਹੈ :

*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥*
*ਭਗਤਾਂ ਜਨਾ ਕਉ ਦੇਹੁਰਾ ਫਿਰੈ॥*

ਸੱਤਵੇਂ ਸ਼ਬਦ ਵਿੱਚ ਸਮਝਾਇਆ ਗਿਆ ਹੈ ਕਿ ਪ੍ਰਭੂ ਆਪਣੇ ਭਗਤਾਂ ਨੂੰ ਕਿਤਨਾ ਪ੍ਰੇਮ ਕਰਦਾ ਹੈ :

*ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ॥*
*ਐਸਾ ਹਰਿ ਸੇਤੀ ਮਨੁ ਮਾਤਾ॥*

ਅੱਠਵੇਂ ਸ਼ਬਦ ਵਿੱਚ ਕਿਹਾ ਗਿਆ ਹੈ ਕਿ ਗੁਨਾਹਾਂ ਤੇ ਪਾਪਾਂ ਭਰੇ ਸੁਖ ਆਨੰਦ ਦੀ ਥਾਂ ਮਨੁੱਖ ਗੁਰੂ ਦੀ ਸ਼ਰਨ 'ਚ ਆਵੇ।

*ਘਰਿ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥*

... ... ... ... ... ... ... ... .... ... ...

*ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰੈਹ ਮਿਟਵੈ ਕਬ ਨਾਹਿ॥*

... ... ... ... ... ... ... ... .... ... ...

*ਜਾ ਕੇ ਮਸਤਕਿ ਲਿਖਿਓ ਕਰਮਾ॥ ਸੋ ਭਜਿਪਰਿ ਹੈ ਗੁਰ ਕੀ ਸਰਨਾ॥*

ਨੌਵੇਂ ਸ਼ਬਦ ਵਿੱਚ ਹਰਨਾਖਸ਼ ਦੀ ਹੋਣੀ ਦਰਸਾਈ ਗਈ ਹੈ ਜੋ ਆਪਣੇ ਪੁੱਤਰ ਦੀ ਸ਼ਰਧਾ ਭਗਤੀ ਵਿੱਚ ਰੋੜਾ ਬਣਦਾ ਸੀ।

ਦੱਸਵੇਂ ਸ਼ਬਦ ਵਿੱਚ ਸੁਲਤਾਨ ਵੱਲੋਂ ਨਾਮਦੇਵ ਨੂੰ ਮਾਰਨ ਦਾ ਯਤਨ ਕੀਤਾ ਗਿਆ ਪ੍ਰੰਤੂ ਨਾਮਦੇਵ ਨੂੰ ਪ੍ਰਭੂ ਨੇ ਬਚਾ ਲਿਆ

*ਸਗਲ ਕਲੇਸ਼ ਨਿੰਦਕ ਭਇਆ ਖੇਦੁ॥*

*ਨਾਮੇ ਨਾਰਾਇਣ ਨਹੀਂ ਭੇਦੁ॥*

ਗਿਆਰਵੇਂ ਸ਼ਬਦ ਵਿੱਚ ਵੀ ਗੁਰੂ ਦੀ ਉਪਮਾ ਕੀਤੀ ਗਈ ਹੈ। ਨਾਮਦੇਵ ਗੁਰੂ ਦੀ ਸ਼ਰਨ ਆਉਣ ਦੀ ਬਹੁਤ ਖੂਬਸੂਰਤੀ ਨਾਲ ਵਡਿਆਈ ਕਰਦਾ ਹੈ :

*ਜਉ ਗੁਰਦੇਉ ਤਾ ਮਿਲੈ ਮੁਰਾਰਿ॥*

*ਜਉ ਗੁਰਦੇਉ ਤਾ ਉਤਰੈ ਪਾਰਿ॥*

*ਜਉ ਗੁਰਦੇਉ ਤਾ ਬੈਕੁੰਠ ਤਰੈ॥*

*ਜਉ ਗੁਰਦੇਉ ਤਾ ਜੀਵਤ ਮਰੈ॥੧॥*

*ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥*

*ਝੂਠੁ ਝੂਠੁ ਝੂਠੁ ਝੂਠੁ, ਆਨ ਸਭ ਸੇਵ॥੧॥ ਰਹਾਉ॥*

... ... ... ... ... ... ... ... ....

*ਬਿਨ ਗੁਰਦੇਉ ਅਵਰ ਨਹੀਂ ਜਾਈ॥*

*ਨਾਮਦੇਉ ਗੁਰੂ ਕੀ ਸਰਣਾਈ॥੧੧॥*

12ਵਾਂ ਸ਼ਬਦ ਬਾਣੀ ਰਵਿਦਾਸ ਜੀਉ ਕੀ ਪੰਨਾ ੧੧੯੧ ਦੇ ਅੰਤ ਤੇ ਹੈ ਇਸ ਵਿੱਚ ਨਾਮਦੇਵ ਸਮਾਧੀ 'ਚ ਲੀਨ ਹੋ ਕੇ ਰੱਬ ਦੀ ਭਗਤੀ ਵਿੱਚ ਖੜਤਾਲ ਨਾਲ ਖੇਡਦਾ ਅਨੁਭਵ ਕਰਦਾ ਹੈ। ਉਸਨੂੰ ਜਾਪਿਆ ਕਿ ਪ੍ਰਭੂ ਨੇ ਉਸਦੀਆਂ ਖੜਤਾਲਾਂ ਲੈ ਲਈਆਂ ਤੇ ਕਲੰਦਰ ਦੇ ਰੂਪ ਵਿੱਚ ਸਾਹਮਣੇ ਆਇਆ ਹੈ। ਇਹ ਸ਼ਬਦ ਇਸ ਅਨੁਭਵ ਦੀ ਦੇਣ ਹੈ। ਨਾਮਦੇਵ ਲਿਖਦਾ ਹੈ :

*ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪਕਾਰਾ॥*

*ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ॥*

**14. ਰਾਗੁ ਬਸੰਤ : (ਸ਼ਬਦ ਤਿੰਨ—ਆਦਿ ਗ੍ਰੰਥ ਪੰ: ੧੧੯੬-੬)**—ਪਹਿਲੇ ਸ਼ਬਦ 'ਚ ਕਿਹਾ ਗਿਆ ਕਿ ਮਨੁੱਖ ਪ੍ਰਭੂ ਭਗਤੀ ਦਾ ਕਦੇ ਵੀ ਤਿਆਗ ਨਾ ਕਰੇ ਭਾਵੇਂ ਇਹ ਪ੍ਰੇਸ਼ਾਨ ਕਰਨ ਵਾਲੀ ਹੋਵੇ :

*ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥*

*ਚਰਨ ਕਮਲ ਮੇਰੇ ਹੀਅਰੈ ਬਸੈਂ॥੧॥*

*ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ॥*

*ਤੈਸੇ ਸੰਤ ਜਨਾ ਰਾਮ ਨਾਮੁਨ ਛਾਡੈਂ॥੨॥*

ਦੂਸਰੇ ਸ਼ਬਦ ਵਿੱਚ ਸੰਸਾਰ ਸਾਗਰ 'ਚ ਡੁੱਬਣ ਤੋਂ ਬਚਣ ਲਈ ਨਾਮਦੇਵ ਪ੍ਰਾਰਥਨਾ ਕਰਦਾ ਹੈ :

*ਲੋਭ ਲਹਰਿ ਅਤਿ ਨੀਝਰ ਬਾਜੈ॥ ਕਾਇਆ ਡੂਬੈ ਕੇਸਵਾ॥*
*ਸੰਸਾਰੁ ਸਮੁੰਦੇ ਤਾਰਿ ਗੋਬਿੰਦੇ॥ ਤਾਰਿ ਲੈ ਬਾਪ ਬੀਠੁਲਾ॥*

ਤੀਸਰੇ ਸ਼ਬਦ ਵਿੱਚ ਕਿਹਾ ਗਿਆ ਕਿ ਆਦਮੀ ਹੌਲੀ-ਹੌਲੀ ਵੱਡਾ ਹੁੰਦਾ ਹੈ ਫਿਰ ਉਹ ਦੁਨੀਆਂ ਦੇ ਰਾਗ ਰੰਗ ਵਿੱਚ ਫਸਕੇ ਪਾਪ ਕਰਦਾ ਹੈ, ਪ੍ਰੰਤੂ ਉਸਦੀ ਆਤਮਾ ਨੂੰ ਗੁਰੂ ਹੀ ਨਿਰਮਲ ਕਰ ਸਕਦਾ ਹੈ :

*ਧੋਬੀ ਧੋਵੈ ਬਿਰਹ ਬਿਰਾਤਾ॥ ਹਰਿਚਰਨ ਮੇਰਾ ਮਨੁਰਾਤਾ॥*
*ਭਣਿਤ ਨਾਮਦੇਉ ਰਮਿ ਰਹਿਆ॥ ਅਪਨੇ ਭਗਤਪਰ ਕਰ ਦਇਆ॥*

**15. ਰਾਗੁ ਸਾਰੰਗ : (ਸ਼ਬਦ ਤਿੰਨ, ਆਦਿ ਗ੍ਰੰਥ ਪੰ: ੧੨੫੨)**--ਪਹਿਲੇ ਸ਼ਬਦ 'ਚ ਕਿਹਾ ਗਿਆ ਹੈ ਕਿ ਆਦਮੀ ਦੁਨੀਆਂ ਦੇ ਪ੍ਰੇਮ ਵਿੱਚ ਨਸ਼ਿਆਇਆ ਹੋਇਆ ਹੈ ਪਰ ਜੋ ਕੁਝ ਇਕੱਠਾ ਕਰ ਰਿਹਾ ਹੈ, ਉਸਦੇ ਨਾਲ ਨਹੀਂ ਜਾਣਾ ਜਦੋਂ ਕਿ ਉਸਨੂੰ ਅਜਿਹਾ ਮਾਲ ਇਕੱਤਰ ਕਰਨ ਦੀ ਤਿਆਰੀ ਕਰਨੀ ਚਾਹੀਦੀ ਹੈ ਜੋ ਉਸ ਨਾਲ ਜਾਵੇ :

*ਕਾਏਂ ਰੇ ਮਨ ਬਿਖਿਆ ਬਨ ਜਾਇ॥ ਭੂਲੀ ਰੇ ਠਗਮੂਰੀ ਖਾਇ॥*

... ... ... ... ... ... ... ... .... ... ...

*ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ॥ ਸਾਧ ਸੰਗਤਿ ਕਬਹੂ ਨ ਕਰੈ॥*
*ਕਹਤ ਨਾਮਦੇਉ ਤਾ ਚੀ ਆਣਿ॥ ਨਿਰਭੈ ਹੋਇ ਭਜੀਐ ਭਗਵਾਨਿ॥*

ਦੂਸਰੇ ਸ਼ਬਦ ਵਿੱਚ ਕਿਹਾ ਗਿਆ ਕਿ ਪ੍ਰਭੂ ਹਰ ਵਸਤੂ ਵਿੱਚ ਵਿਆਪਕ ਹੈ। ਤੀਸਰੇ ਸ਼ਬਦ 'ਚ ਨਾਮਦੇਵ ਨੂੰ ਰੱਬ ਸੰਬੋਧਿਤ ਹੋਇਆ ਚਿਤਵਿਆ ਗਿਆ ਹੈ। ਇੱਥੇ ਭਗਤ ਦੇ ਉੱਚੇ ਅਸਥਾਨ ਦੀ ਚਰਚਾ ਕੀਤੀ ਗਈ ਹੈ :

*ਦਾਸ ਅਨਿੰਨ ਮੇਰੋ ਨਿਜ ਰੂਪ॥*
*ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ॥੧॥ਰਹਾਉ॥*
*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨਾ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੇ ਤਉ ਫੁਨਿ ਮੋ ਪੈ ਜਬਾਬ ਨ ਹੋਇ॥੧॥*
*ਮੈ ਗੁਨ ਬੰਧ ਸਗਲ ਦੀ ਜੀਵਨ ਕੀ ਮੇਰੀ ਜੀਵਨਿ ਮੇਰੇ ਦਾਸ॥*
*ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੋ ਪ੍ਰੇਮ ਪ੍ਰਗਾਸ॥*

**16. ਰਾਗ ਮਲਾਰ, ਦੋ ਸ਼ਬਦ : ਆਦਿ ਗ੍ਰੰਥ, ਪੰ: ੧੨੯੨**--ਪਹਿਲੇ ਸ਼ਬਦ ਰਾਹੀਂ ਪ੍ਰਭੂ ਦੇ ਮਹਿਲ ਦੀ ਵਡਿਆਈ ਦਰਸਾਈ ਗਈ ਜਿਸ ਵਿੱਚ ਸਭ ਦੇਵਤੇ ਪ੍ਰਭੂ ਦੇ ਸੇਵਕ ਬਣ ਨਿਵਾਸ ਕਰਦੇ ਹਨ :

*ਜਾਂ ਚੈ ਘਰਿ ਨਿਕਟ ਵਰਤੀ ਅਰਜਨ ਧ੍ਰੂ ਪ੍ਰਹਲਾਦ ਅੰਬਰੀਕ ਨਾਰਦੁ ਨੇਜੈ*
*ਸਿਸ ਬੁਧ ਗਣ ਗੰਧਰਵ ਬਾਨਵੇ ਹੇਲਾ॥*
*ਏਤੇ ਜੀਅ ਜਾਂ ਚੈ ਹਹਿ ਘਰੀ॥*
*ਸਰਬ ਬਿਆਪਕ ਅੰਤਰ ਹਰੀ॥*
*ਪ੍ਰਣਵੈ ਨਾਮਦੇਉ ਤਾਂ ਚੀ ਆਣਿ॥*
*ਸਗਲ ਭਗਤ ਜਾ ਦੈ ਨੀਸਾਣਿ॥*

ਦੂਸਰੇ ਸ਼ਬਦ ਵਿੱਚ ਬ੍ਰਾਹਮਣਾਂ ਵੱਲੋਂ ਸੂਦਰ ਕਹਿ ਕੇ ਭਗਤ ਨੂੰ ਮੰਦਰ 'ਚੋਂ ਬਾਹਰ ਕੱਢਣ ਦੀ ਚਰਚਾ ਹੈ ਪਰ ਪ੍ਰਭੂ ਮੰਦਰਾਂ ਦਾ ਮੂੰਹ ਹੀ ਭਗਤ ਵੱਲ ਕਰ ਦਿੰਦਾ ਹੈ। ਇਸ ਵਿੱਚ ਪ੍ਰਭੂ ਦੇ ਉਪਾਸ਼ਕ ਦੀ ਸ਼ਕਤੀ ਦਰਸਾਈ ਗਈ ਹੈ।

**17. ਰਾਗੁ ਕਾਨੜਾ : ਸ਼ਬਦ ਇੱਕ, ਪੰ: ੧੩੧੮**—ਇਸ ਸ਼ਬਦ ਰਾਹੀਂ ਪ੍ਰਭੂ ਨੂੰ ਅੰਤਰਜਾਮੀ ਦੱਸਿਆ ਹੈ। ਉਹ ਕਿਵੇਂ ਸਾਡਾ ਅਸਲੀ ਰੂਪ ਦਿਖਾ ਦਿੰਦਾ ਹੈ ਜਿਵੇਂ ਸ਼ੀਸ਼ਾ:

*ਐਸੋ ਰਾਮ ਰਾਇ ਅੰਤਰਜਾਮੀ ॥*
*ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ ਰਹਾਉ ॥*
*ਬਸੈ ਘਟਾ ਘਟ ਲੀਪ ਨ ਛੀਪੈ ॥ ਬੰਧਨ ਮੁਕਤਾ ਜਾਤ ਨ ਦੀਸੈ ॥੧॥*
*ਪਾਣੀ ਮਾਹਿ ਦੇਖਿ ਮੁਖਿ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥*

**18. ਰਾਗੁ ਪ੍ਰਭਾਤੀ : ਸ਼ਬਦ ਤਿੰਨ, ਪੰ: ੧੩੫੦-੫੧**—ਪਹਿਲੇ ਸ਼ਬਦ 'ਚ ਕਿਹਾ ਗਿਆ ਹੈ ਕਿ ਪ੍ਰਭੂ ਤੂੰ ਬਿਨਾ ਬਾਕੀ ਸਭ ਭਰਮ ਹੈ :

*ਖੇਧੀਅਲੇ ਗੋਪਾਲ ਗਸਾਈ ॥ ਮੇਰਾ ਪ੍ਰਭ ਰਵਿਆ ਸਰਬੇ ਠਾਈ ॥੧॥ਰਹਾਉ ॥*
*ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥*
*ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥*

ਦੂਸਰੇ ਸ਼ਬਦ 'ਚ ਕਿਹਾ ਗਿਆ ਹੈ ਕਿ ਪ੍ਰਭੂ ਪਵਿੱਤਰਤਾ ਦੀ ਸੁਗੰਧ ਨਾਲ ਆਦਮੀ ਨੂੰ ਕੁੰਦਨ ਬਣਾ ਦਿੰਦਾ ਹੈ :

*ਤੁਮ ਚੇ ਪਾਰਸੁ ਹਮ ਚੇ ਲੋਹਾ ਸੰਗੈ ਕੰਚਨੁ ਭਇਆਲਾ ॥*
*ਤੂੰ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥*

ਤੀਸਰੇ ਸ਼ਬਦ 'ਚ ਕਿਹਾ ਗਿਆ ਹੈ ਕਿ ਆਦਮੀ ਨੂੰ ਉਸ ਪਰਮ-ਆਨੰਦ ਦੀ ਉਮੀਦ ਨਹੀਂ ਕਰਨੀ ਚਾਹੀਦੀ ਜਦ ਤੱਕ ਉਸਨੂੰ ਆਪਣੇ ਪ੍ਰਭੂ ਦੀ ਸਾਰ ਨਹੀਂ ਜੋ ਉਸ ਦੇ ਮਨ ਅੰਦਰ ਹੈ :

*ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥*
*ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥*

... ... ... ... ... ... ...

*ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥*
*ਅਮਰੁ ਹੋਇ ਸਦ ਆਕੁਲ ਰਹੈ ॥*

# ਕਾਂਡ—83
# ਭਗਤ ਤ੍ਰਿਲੋਚਨ

ਤ੍ਰਿਲੋਚਨ ਜਿਸਦੇ ਅੱਖਰੀ ਅਰਥ ਤਿੰਨ ਅੱਖਾਂ ਵਾਲਾ ਭਾਵ ਜੋ ਤਿੰਨਾਂ ਹੀ ਜੁਗਾਂ—ਭੂਤ, ਵਰਤਮਾਨ ਤੇ ਭਵਿੱਖ ਦਾ ਗਿਆਤਾ ਹੈ, ਵੈਸ਼ ਜਾਤੀ ਦਾ ਉੱਘਾ ਭਗਤ ਸੀ। ਕਿਹਾ ਜਾਂਦਾ ਹੈ ਕਿ ਉਸ ਦਾ ਜਨਮ 1267 ਈਸਵੀ ਵਿੱਚ ਹੋਇਆ। ਉਹ ਜਾਂ ਤਾਂ ਬੰਬਈ ਪ੍ਰਦੇਸ਼ ਦੇ ਜ਼ਿਲੇ ਸ਼ੋਲ੍ਹਾਪੁਰ ਦੇ ਨਗਰ ਪੰਡਰਪੁਰ ਵਿੱਚ ਪੈਦਾ ਹੋਇਆ ਜਾਂ ਉੱਥੇ ਅਲਪਵਾਸ ਕੀਤਾ। ਉਹ ਨਾਮਦੇਵ ਦਾ ਸਮਕਾਲੀ ਸੀ ਜਿਸਨੇ ਉਸਨੂੰ ਆਪਣੇ ਸ਼ਬਦਾਂ ਵਿੱਚ ਸੰਬੋਧਿਤ ਵੀ ਕੀਤਾ। ਪ੍ਰੰਤੂ ਪੰਡਰਪੁਰ ਤੇ ਨੇੜਲੇ ਸ਼ਹਿਰ ਬਾਰਸੀ ਵਿੱਚ ਪੁੱਛ ਪੜਤਾਲ ਕਰਨ ਤੇ ਤ੍ਰਿਲੋਚਨ ਬਾਰੇ ਕੋਈ ਜਾਣਕਾਰੀ ਨਹੀਂ ਮਿਲ ਸਕੀ। ਨਿਮਨ ਪ੍ਰਸੰਗ ਹੀ ਉਹਦੇ ਪ੍ਰਸੰਸਕਾਂ ਵਿੱਚ ਉਸਦਾ ਇਤਿਹਾਸ ਮੰਨਿਆ ਜਾਂਦਾ ਹੈ। ਉਹਦੀ ਸਾਧੂਆਂ ਵਿੱਚ ਪੂਰੀ ਸ਼ਰਧਾ ਸੀ ਤੇ ਉਹਨਾਂ ਨਾਲ ਉਸਨੂੰ ਪਿਆਰ ਸੀ ਪਰ ਉਹ ਆਮ ਤੌਰ ਤੇ ਬੇਮੌਕਾ ਭਾਵ ਕੁਵੇਲੇ ਹੀ ਆਉਂਦੇ ਤੇ ਆਉਂਦੇ ਵੀ ਜ਼ਿਆਦਾ ਗਿਣਤੀ ਵਿੱਚ, ਤੇ ਉਹਨਾਂ ਦੀ ਦੇਖਭਾਲ ਕਰਨ ਲਈ ਉਹ ਤੇ ਉਹਦੀ ਪਤਨੀ ਦੋ ਹੀ ਸਨ। ਉਹ ਇਹ ਸੋਚਦਾ ਰਹਿੰਦਾ ਸੀ ਕਿ ਉਹਨਾਂ ਦੀ ਉਸ ਤਰ੍ਹਾਂ ਸੇਵਾ ਨਹੀਂ ਹੋ ਸਕਦੀ ਜਿਵੇਂ ਕਿ ਉਸਨੂੰ ਕਰਨੀ ਚਾਹੀਦੀ ਹੈ। ਇਸ ਲਈ ਉਸਨੇ ਇਰਾਦਾ ਕਰ ਲਿਆ ਕਿ ਉਹ ਸਾਧੂਆਂ ਦੀ ਆਉਭਗਤ ਤੇ ਦੇਖਭਾਲ ਲਈ ਅਜਿਹਾ ਨੌਕਰ ਰੱਖੇਗਾ ਜੋ ਸਾਧੂਆਂ ਦੀ ਸੇਵਾ ਕਰਨ ਦਾ ਆਦੀ ਹੋਵੇ, ਜੇਕਰ ਕੋਈ ਅਜਿਹਾ ਮਿਲ ਜਾਵੇ। ਅਜਿਹੇ ਸੇਵਕ ਦੀ ਉਸਨੇ ਭਾਲ ਜਾਰੀ ਰੱਖੀ, ਪ੍ਰੰਤੂ ਕੋਈ ਨਾ ਮਿਲਣ ਕਰਕੇ ਉਹ ਉਦਾਸ ਹੋ ਗਿਆ। ਕਿਹਾ ਜਾਂਦਾ ਹੈ ਕਿ ਪ੍ਰਮਾਤਮਾ ਨੂੰ ਆਪਣੇ ਭਗਤ ਦੀ ਚਿੰਤਾ ਤੇ ਅਪ੍ਰਸੰਨਤਾ ਹੋਈ ਤੇ ਉਸਨੇ ਇੱਕ ਲੋੜਵੰਦ ਉਮੀਦਵਾਰ ਭੇਜ ਦਿੱਤਾ। ਤ੍ਰਿਲੋਚਨ ਨੇ ਉਮੀਦਵਾਰ ਨੂੰ ਪੁੱਛਿਆ ਕਿ ਉਹ ਕੌਣ ਹੈ, ਕਿੱਥੋਂ ਆਇਆ ਹੈ ਤੇ ਕੀ ਉਸ ਦੇ ਮਾਂ ਪਿਉ ਤੇ ਘਰ ਘਾਟ ਹਨ। ਉਸਨੇ ਉੱਤਰ ਦਿੱਤਾ ਕਿ ਉਸ ਦੇ ਨਾ ਮਾਂ ਬਾਪ ਹਨ ਨਾ ਘਰ ਘਾਟ। ਉਹ ਤਾਂ ਸਿਰਫ ਨੌਕਰ ਹੋਣ ਲਈ ਹੀ ਆਇਆ ਹੈ। ਉਹ ਕਿਸੇ ਹੋਰ ਦੀ ਮਦਦ ਬਿਨਾਂ ਪ੍ਰਭੂ ਭਗਤਾਂ ਦੀ ਸੇਵਾ ਕਰ ਸਕਦਾ ਹੈ ਕਿਉਂਕਿ ਉਹਦੀ ਜ਼ਿੰਦਗੀ ਹੀ ਇਸ ਕੰਮ ਵਿੱਚ ਲੰਘੀ ਹੈ। ਉਸਨੇ ਆਪਣਾ ਨਾਮ ਅੰਤਰਜਾਮੀ ਦੱਸਿਆ ਜਿਸਦਾ ਭਾਵਾਰਥ ਹੈ ਦਿਲਾਂ ਦੀਆਂ ਜਾਣਨ ਵਾਲਾ। ਤ੍ਰਿਲੋਚਨ ਬਹੁਤ ਖੁਸ਼ ਹੋਇਆ ਤੇ ਉਸਨੇ ਆਪਣੀ ਪਤਨੀ ਨੂੰ ਕਿਹਾ ਕਿ ਉਸਨੂੰ ਨੌਕਰ ਰੱਖ ਲਵੇ ਤੇ ਉਸ ਦੀਆਂ ਸਭ ਲੋੜਾਂ ਦੀ ਪੂਰਤੀ ਕਰੇ। ਉਸਨੂੰ ਇਹ ਚੇਤਾਵਨੀ ਵੀ ਦਿੱਤੀ ਗਈ ਕਿ ਉਹਦੇ ਆਰਾਮ ਦਾ ਉਹ ਵੀ ਪੂਰਾ ਖਿਆਲ ਰੱਖੇ।

ਅੰਤਰਜਾਮੀ ਸਾਧੂਆਂ ਦੀ ਘਰੇਲੂ ਸੇਵਾ ਦੇ ਸਭ ਕਾਰਜ ਜਿਵੇਂ ਰੋਟੀ ਪਕਾਉਣਾ, ਖੂਹ 'ਚੋਂ ਪਾਣੀ ਲਿਆਉਣਾ, ਪੈਰ ਧੋਣਾ, ਮਾਲਿਸ਼ ਕਰਨਾ ਤੇ ਇਸ਼ਨਾਨ ਕਰਾਉਣਾ ਆਦਿ

ਇੰਝ ਕਰਦਾ ਕਿ ਤ੍ਰਿਲੋਚਨ ਦਾ ਘਰ ਪ੍ਰਾਹੁਣਾਚਾਰੀ ਲਈ ਪ੍ਰਸਿੱਧ ਹੋ ਗਿਆ। ਬਹੁਤ ਸਾਰੇ ਸਾਧੂ ਉਸ ਕੋਲ ਆ ਕੇ ਰਹਿਣ ਲੱਗੇ ਤੇ ਉਸਦਾ ਸਭ ਪਦਾਰਥ ਖਾ ਜਾਂਦੇ। ਇਸ ਤਰ੍ਹਾਂ ਤੇਰਾਂ ਮਹੀਨੇ ਲੰਘ ਗਏ। ਇੱਕ ਦਿਨ ਤ੍ਰਿਲੋਚਨ ਦੀ ਪਤਨੀ ਗੁਆਂਢਣ ਨੂੰ ਮਿਲਣ ਗਈ। ਗੁਆਂਢਣ ਨੇ ਪੁੱਛਿਆ ਕਿ ਉਹ ਇੰਝ ਦੁਖੀ ਤੇ ਮੈਲੀ ਕੁਚੈਲੀ ਕਿਉਂ ਹੈ। ਉਸਨੇ ਉੱਤਰ ਦਿੱਤਾ ਕਿ ਉਸਦੇ ਸੁਆਮੀ ਨੇ ਅਜਿਹਾ ਸੇਵਕ ਰੱਖ ਲਿਆ ਹੈ ਕਿ ਮੈਨੂੰ ਉਸਦੇ ਆਰਾਮ ਦਾ ਧਿਆਨ ਰੱਖਣਾ ਪੈਂਦਾ ਹੈ ਤੇ ਮੇਰਾ ਸਾਰਾ ਦਿਨ ਉਹਦੇ ਲਈ ਅਨਾਜ ਪੀਂਹਦਿਆਂ ਤੇ ਖਾਣਾ ਤਿਆਰ ਕਰਦਿਆਂ ਲੰਘ ਜਾਂਦਾ ਹੈ। ਇਸਦਾ ਜਦੋਂ ਅੰਤਰਜਾਮੀ ਨੂੰ ਪਤਾ ਲੱਗਾ ਤਾਂ ਉਹ ਗਾਇਬ ਹੋ ਗਿਆ।

ਜਦੋਂ ਸੰਤਾਂ ਦੀ ਸੇਵਾ ਕਰਨ ਦਾ ਸਮਾਂ ਆਇਆ ਤਾਂ ਅੰਤਰਜਾਮੀ ਕਿਤੇ ਨਹੀਂ ਸੀ। ਤ੍ਰਿਲੋਚਨ ਨੂੰ ਬਹੁਤ ਅਫਸੋਸ ਹੋਇਆ ਤੇ ਉਹ ਆਪਣੀ ਪਤਨੀ ਨੂੰ ਝਿੜਕਦਾ ਹੋਇਆ ਕਹਿਣ ਲੱਗਾ ਕਿ ਉਹਦੀ ਨਾਦਾਨੀ ਕਾਰਨ ਹੀ ਅੰਤਰਜਾਮੀ ਨੌਕਰੀ ਛੱਡ ਕੇ ਚਲਾ ਗਿਆ ਹੈ। ਜਦੋਂ ਤ੍ਰਿਲੋਚਨ ਨੂੰ ਦੁਖੀ ਹੁੰਦਿਆਂ ਤਿੰਨ ਦਿਨ ਹੋ ਗਏ ਤਾਂ ਕਿਹਾ ਜਾਂਦਾ ਹੈ ਕਿ ਦੈਵੀ ਮੁਦਾਖਲਤ ਨੇ ਉਸਨੂੰ ਤਸੱਲੀ ਦਿੱਤੀ। ਫਲਸਰੂਪ ਉਹ ਸੱਚੇ ਪ੍ਰਭੂ ਦੀ ਮਹਿਮਾ ਤੇ ਚਿੰਤਨ ਵਿੱਚ ਲੱਗ ਗਿਆ। ਫਿਰ ਉਸ ਦਾ ਅਫਸੋਸ ਸਮਾਪਤ ਹੋ ਗਿਆ।

ਤ੍ਰਿਲੋਚਨ ਦੇ ਹੇਠ ਲਿਖੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ।

1. ਰਾਗੁ ਸਿਰੀ ਰਾਗੁ (ਪੰ: ੯੨ ਸ਼ਬਦ ੧)—ਤ੍ਰਿਲੋਚਨ ਮਨੁੱਖ ਨੂੰ ਚਿਤਾਵਨੀ ਦਿੰਦਾ ਹੋਇਆ ਆਖਦਾ ਹੈ ਕਿ ਹੇ ਮਨੁੱਖ ਤੂੰ ਦੁਨਿਆਵੀ ਮੋਹ ਵਿੱਚ ਫਸ ਕੇ ਬੁਢਾਪਾ ਤੇ ਮੌਤ ਭੁਲਾ ਦਿੱਤੀ ਹੈ। ਹੇ ਮੂਰਖ, ਤੂੰ ਆਪਣਾ ਪਰਿਵਾਰ ਵੇਖ ਕੇ ਖੁਸ਼ ਹੈਂ ਜਿਵੇਂ ਚੋਰ ਗੁਆਂਢੀ ਦੇ ਘਰ ਦਾ ਭੇਦ ਲੈਕੇ ਖੁਸ਼ ਹੁੰਦਾ ਹੈ। ਜਦੋਂ ਜਮਦੂਤ ਦੌੜ ਕੇ ਆਉਣਗੇ ਤਾਂ ਮੈਂ ਉਹਨਾਂ ਨਾਲ ਟੱਕਰ ਨਹੀਂ ਲੈ ਸਕਾਂਗਾ।

*"ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ॥*
*ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ॥੧॥*
*ਦੂੜਾ ਆਇਓਹਿ ਜਮਹਿ ਤਣਾ॥ ਤਿਨ ਆਗਲੜੈ ਮੈ ਰਹਣੁ ਨ ਜਾਇ॥*
*ਕੋਈ ਕੋਈ ਸਾਜਣੁ ਆਇ ਕਹੈ॥*
*ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥*
*ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ॥੧॥ਰਹਾਉ॥*
*ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ॥*
*ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ॥੨॥*
*ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ॥*
*ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ॥੩॥*
*ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮ ਰਾਓ॥*
*ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ॥੪॥*
*ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾਂ ਵਣਿ ਤ੍ਰਿਣਿ ਰਤੜਾ ਨਾਰਾਇਣਾ॥*
*ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ॥੫॥*

(2-3.) ਰਾਗੁ ਗੁਜਰੀ (ਸ਼ਬਦ 2, ਪੰ: ੫੨੫-੨੬)—ਇੱਕ ਜੈ ਚੰਦ ਨਾਮ ਦੇ ਬ੍ਰਾਹਮਣ ਸੰਨਿਆਸੀ ਤੇ ਇੱਕ ਕਪੜੀਆ ਨਾਮ ਦੇ ਜੋਗੀ ਦੀ ਧਰਮ ਚਰਚਾ ਹੋਈ ਜਿਸ ਵਿੱਚ ਹਰ ਇੱਕ ਆਪਣੇ ਹੀ ਮੱਤ ਨੂੰ ਸ੍ਰੇਸ਼ਟ ਦੱਸਦਾ ਸੀ। ਫਿਰ ਉਹ ਗਰਮਾ-ਗਰਮ ਬਹਿਸ ਕਰਦੇ ਤ੍ਰਿਲੋਚਨ ਭਗਤ ਕੋਲ ਆਏ ਤੇ ਤ੍ਰਿਲੋਚਨ ਨੇ ਇਹ ਜਾਣਦਿਆਂ ਕਿ ਉਹ ਦੋਵੇਂ ਹੀ ਕਪਟੀ ਫਰੇਬੀ ਹਨ, ਦੋਹਾਂ ਨੂੰ ਵਾਰੀ-ਵਾਰੀ ਇੰਝ ਸੰਬੋਧਿਤ ਕੀਤਾ :

*ੴ ਸਤਿਗੁਰ ਪ੍ਰਸਾਦਿ॥*
*ਅੰਤਰੁ ਮਲੁ ਨਿਰਮਲੁ ਨਹੀਂ ਕੀਨਾ ਬਾਹਰਿ ਭੇਖ ਉਦਾਸੀ॥*
*ਹਿਰਦੈ ਕਮਲੁ ਘਟਿ ਬ੍ਰਹਮ ਨ ਚੀਨ੍ਹਾ ਕਾਹੇ ਭਇਆ ਸਨਿਆਸੀ॥੧॥*
*ਭਰਮੇ ਭੂਲੀ ਰੇ ਜੈ ਚੰਦਾ॥ ਨਹੀਂ ਨਹੀਂ ਚੀਨ੍ਹਿਆਂ ਪਰਮਾਨੰਦਾ॥੧॥ ਰਹਾਉ॥*
*ਘਰਿ ਘਰਿ ਖਾਇਆ ਪਿੰਡੁ ਬਸਾਇਆ ਖਿੰਥਾ ਮੁੰਦਾ ਮਾਇਆ॥*
*ਭੂਮਿ ਮਸਾਣਿ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥੨॥*
*ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥*
*ਲਖ ਚਉਰਾਸੀ ਜਿਨ੍ਹ ਉਪਾਈ ਸੋ ਸਿਮਰਹੁ ਨਿਰਬਾਣੀ॥੨॥*
*ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ॥*
*ਬਦਤਿ ਤ੍ਰਿਲੋਚਨੁ ਸੁਨ ਰੇ ਪ੍ਰਾਣੀ ਕਣ ਬਿਨੁਮਾਹੁ ਕਿ ਪਾਹੀ॥੪॥੧॥*

ਅਗਲੇ ਸ਼ਬਦ ਵਿੱਚ ਤ੍ਰਿਲੋਚਨ ਨੇ ਲਿਖਿਆ ਹੈ ਕਿ ਜੋ ਵਿਚਾਰ ਵਿਅਕਤੀ ਦੇ ਮਰਨ ਸਮੇਂ ਹੋਣ ਉਹਨਾਂ ਹੀ ਤੇ ਉਸਦਾ ਭਵਿੱਖ ਨਿਰਭਰ ਕਰਦਾ ਹੈ :

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੇ॥੧॥*
*ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ॥ਰਹਾਉ॥*
*ਅੰਤਿ ਕਾਲ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ॥੨॥*
*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸੂਦਰ ਜੋਨਿ ਵਲਿ ਵਲਿ ਅਉਤਰੈ॥੩॥*
*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੋ ਮਰੈ॥*
*ਪ੍ਰੇਤਿ ਜੋਨ ਵਲਿ ਵਲਿ ਅਉਤਰੈ॥੪॥*
*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੋ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ॥੫॥੨॥*

ਸਪੱਸ਼ਟ ਹੈ ਜੋ ਅੰਤ ਕਾਲ ਵਿੱਚ ਪ੍ਰਭੂ ਵੱਲ ਧਿਆਨ ਧਰਦਾ ਹੈ ਤੇ ਉਸੇ ਵਿਚਾਰ ਅਧੀਨ ਚਲਾਣਾ ਕਰ ਜਾਂਦਾ ਹੈ ਉਸਨੂੰ ਮੁਕਤੀ ਮਿਲਦੀ ਹੈ ਕਿਉਂ ਜੋ ਪ੍ਰਭੂ ਦਾ ਉਹਦੇ ਵਿੱਚ ਵਾਸਾ ਹੁੰਦਾ ਹੈ।

4. ਰਾਗੁ ਧਨਾਸਰੀ : (ਸ਼ਬਦ ੧, ਪੰ: ੬੯੫)—ਤ੍ਰਿਲੋਚਨ ਭਗਤੀ ਵਿੱਚ ਮਗਨ ਹੋ ਕੇ ਦੁਨਿਆਵੀ ਕਾਰ ਵਿਹਾਰ ਭੁੱਲ ਗਿਆ ਤੇ ਇਸ ਨਾਲ ਘਰੇਲੂ ਹਾਲਾਤ ਵਿਗੜ ਗਏ। ਇਸ ਤੇ ਉਹਦੀ ਪਤਨੀ ਬੇਚੈਨ ਰਹਿਣ ਲੱਗੀ ਤੇ ਪ੍ਰਭੂ ਨੂੰ ਵੀ ਬੁਰਾ ਭਲਾ ਕਹਿੰਦੀ

ਰਹਿੰਦੀ। ਤ੍ਰਿਲੋਚਨ ਨੇ ਇਸ ਸ਼ਬਦ ਰਾਹੀਂ ਉਸਨੂੰ ਸਮਝਾਉਣ ਦਾ ਯਤਨ ਕੀਤਾ। ਉਸਨੇ ਉਸ ਨੂੰ ਧੀਰਜ ਦੇਣ ਦਾ ਯਤਨ ਕਰਦਿਆਂ ਕਿਹਾ ਕਿ ਉਹਦਾ ਕਸ਼ਟ ਉਹਦੇ ਪਾਪਾਂ ਕਾਰਨ ਹੈ।

*ੴ ਸਤਿਗੁਰ ਪ੍ਰਸਾਦਿ॥*
*ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥*
*ਦੁਕ੍ਰਿਤ ਸੁਕ੍ਰਿਤ ਥਾਰੋ ਕਰਮੁਰੀ॥੧॥ ਰਹਾਉ॥*
*ਸੰਕਰਾ ਮਸਤਕਿ ਬਸਤਾ ਸੁਰਸੁਰੀ ਇਸਨਾਨ ਰੇ॥*
*ਕੁਲ ਜਨ ਮਧੇ ਮਿਲ੍ਯ੍ਰਿ ਸਾਰਗ ਪਾਨ ਰੇ॥*
*ਕਰਮ ਕਰਿ ਮਫੀਟਸਿ ਰੀ॥੧॥*
*ਬਿਸ੍ਵ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ*
*ਪੰਖੀ ਰਾਇ ਗਰੁੜ ਤਾ ਚੇ ਬਾਧਵਾ॥*
*ਕਰਮ ਕਰਿ ਅਰੁਣ ਪਿੰਗਲਾ ਰੀ॥੨॥*
*ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ*
*ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥*
*ਕਰਮ ਕਰਿ ਕਪਾਲੁ ਮਫੀਟਸਿ ਰੀ॥੩॥*
*ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ॥*
*ਕਰਮ ਕਰਿ ਖਾਰੁ ਮਫੀਟਸਿ ਰੀ॥੪॥*
*ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ॥*
*ਕਰਮ ਕਰਿ ਕਛਉਟੀ ਮਫੀਟਸਿ ਰੀ॥੫॥*
*ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ*
*ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚ ਨਾਮੰ॥*
*ਬਦਤਿ ਤ੍ਰਿਲੋਚਨ ਰਾਮ ਜੀ॥੬॥*

ਅੰਤ ਵਿੱਚ ਭਗਤ ਤ੍ਰਿਲੋਚਨ ਆਪਣੀ ਪਤਨੀ ਨੂੰ ਸਮਝਾਉਂਦੇ ਹਨ ਕਿ ਪਿਛਲੇ ਜਨਮ ਦਾ ਫਲ ਧੋਇਆ ਨਹੀਂ ਜਾ ਸਕਦਾ। ਹੇ ਘਰ ਦੀ ਸੁਆਣੀ ਮੇਰੀ ਖਾਤਰ ਹੀ ਰਾਮ ਨਾਮ ਦਾ ਜਾਪ ਕਰ। ਮੈਂ ਤ੍ਰਿਲੋਚਨ ਵੀ ਪ੍ਰਭੂ ਦੀ ਆਰਾਧਨਾ ਕਰਦਾ ਹਾਂ।

# ਕਾਂਡ—84
# ਭਗਤ ਪਰਮਾਨੰਦ

ਪਰਮਾਨੰਦ ਪੰਡਰਪੁਰ ਦੇ ਉੱਤਰ ਵਿੱਚ ਬਰਸੀ ਰਿਹਾ ਕਰਦੇ ਸਨ। ਉਸਦੇ ਸਮੇਂ ਤੇ ਉਹਦੇ ਜੀਵਨ ਬਾਰੇ ਕੁਝ ਵੀ ਗਿਆਨ ਨਹੀਂ ਹੈ। ਕਿਹਾ ਜਾਂਦਾ ਹੈ ਕਿ ਪ੍ਰਭੂ ਨਾਲ ਉਸ ਦਾ ਐਸਾ ਹੀ ਪ੍ਰੇਮ ਸੀ ਜੈਸਾ ਗੋਪੀਆਂ ਨੂੰ ਕ੍ਰਿਸ਼ਨ ਨਾਲ ਸੀ। ਉਹ ਬਾਲਗ ਅਵਸਥਾ ਵਿੱਚ ਵੀ ਪ੍ਰਮਾਤਮਾ ਦੇ ਭਜਨ 12-14 ਸਾਲ ਦੇ ਲੜਕਿਆਂ ਵਾਂਗ ਜੋਸ਼ ਤੇ ਉਤਸ਼ਾਹ ਨਾਲ ਗਾਇਆ ਕਰਦਾ ਸੀ। ਇਸ ਤਰ੍ਹਾਂ ਉਸਨੇ ਪ੍ਰਭੂ ਦੇ ਨਾਮ ਦੀ ਮਹਿਮਾ ਬਹੁਤ ਫੈਲਾਈ। ਕ੍ਰਿਸ਼ਨ ਦੀ ਅੰਦਰੂਨੀ ਤੇ ਬੈਰੂਨੀ ਸੁੰਦਰਤਾ ਤੇ ਕਾਰਨਾਮੇ ਸਦਾ ਉਹਦੇ ਮਨ ਵਿੱਚ ਵਸੇ ਰਹਿੰਦੇ ਸਨ, ਇਸ ਲਈ ਹੈਰਾਨੀ ਦੀ ਕੋਈ ਗੱਲ ਨਹੀਂ ਜੇ ਉਸਨੇ ਉਸ ਮਹਾਨ ਰਾਜੇ ਦੀ ਮਿਹਰ, ਸ਼ੋਭਾ, ਪਿਆਰ ਤੇ ਉਹਦੀਆਂ ਜੰਗਲੀ ਤੇ ਛੇੜੂਆਂ ਵਾਲੀਆਂ ਖੇਡਾਂ ਦਾ ਗਾਇਣ ਪੂਰੇ ਜੋਸ਼, ਭਗਤੀ ਭਾਵ ਤੇ ਸ਼ਰਧਾ ਨਾਲ ਕੀਤਾ।

ਪਰਮਾਨੰਦ ਪ੍ਰਭੂ ਦੇ ਧਿਆਨ ਤੇ ਪ੍ਰੇਮ ਵਿੱਚ ਇਤਨਾ ਲੀਨ ਹੋ ਜਾਂਦਾ ਸੀ ਕਿ ਕਿਹਾ ਜਾਂਦਾ ਸੀ ਕਿ ਕਈ ਵਾਰ ਉਹਦੀਆਂ ਅੱਖਾਂ 'ਚੋਂ ਲਗਾਤਾਰ ਹੰਝੂ ਵਗਣ ਲੱਗਦੇ ਸਨ ਤੇ ਅਣਗਿਣਤ ਆਨੰਦ ਦੇ ਆਵੇਸ਼ ਵਿੱਚ ਉਸਨੂੰ ਆਵਾਜ਼ ਬਦਲ ਜਾਣ ਦਾ ਤੇ ਬੰਦ ਹੋ ਜਾਣ ਦਾ ਅਨੁਭਵ ਹੁੰਦਾ। ਕੱਚੀ ਸੜਕ ਤੇ ਉਹ ਰੋਜ਼ ਸੱਤ ਸੌ ਵਾਰ ਪ੍ਰਭੂ ਅੱਗੇ ਪ੍ਰਤਿੱਗਿਆ ਕਰਦਾ। ਇੱਕ ਵਾਰ ਇੱਕ ਵਪਾਰੀ ਨੇ ਉਸ ਨੂੰ ਗੋਡੇ ਢਕਣ ਲਈ ਰੇਸ਼ਮੀ ਕੱਪੜੇ ਦੀ ਪੇਸ਼ਕਸ਼ ਕੀਤੀ। ਉਸਨੇ ਲੈਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਉਹ ਉਸ ਤੋਂ ਵਧੇਰੇ ਲੋੜਵੰਦ ਨੂੰ ਦੇ ਦੇਵੇ ਕਿਉਂਕਿ ਉਹ ਤਾਂ ਪੁਰਾਣੇ ਕੱਪੜੇ ਨਾਲ ਹੀ ਸੰਤੁਸ਼ਟ ਰਹੇਗਾ। ਵਪਾਰੀ ਨੇ ਉਸ ਨੂੰ ਪੁਰਾਣਾ ਕੱਪੜਾ ਦੇ ਦਿੱਤਾ।

ਪਰਮਾਨੰਦ ਪ੍ਰਭੂ ਨਾਮ ਦਾ ਜਾਪ ਭਗਤੀ ਭਾਵ ਨਾਲ ਕਰਨ ਦੇ ਪੱਖ ਵਿੱਚ ਸੀ ਕਿਉਂਕਿ ਬਹੁਤੀ ਵਾਰ ਅਰਦਾਸ ਦਾ ਐਸਾ ਪ੍ਰਭਾਵ ਨਹੀਂ ਪੈਂਦਾ ਕਿਉਂਕਿ ਅਜਿਹਾ ਕਰਦਿਆਂ ਮਨ ਬੇਕਾਬੂ ਹੋਇਆ ਰਹਿੰਦਾ ਹੈ ਪਰ ਪ੍ਰਭੂ ਨਾਮ ਦੇ ਨਿਰੰਤਰ ਜਾਪ ਦੇ ਫਲਸਰੂਪ ਮਨ 'ਚ ਸੱਚੀ ਸ਼ਰਧਾ ਪੈਦਾ ਹੋ ਜਾਂਦੀ ਹੈ।

ਉਸਨੇ ਆਪਣੇ ਸ਼ਬਦਾਂ ਵਿੱਚ ਆਪਣੇ ਆਪ ਨੂੰ ਸਾਰੰਗ ਕਿਹਾ ਹੈ ਜਿਸਦਾ ਭਾਵ ਇਹ ਹੈ ਕਿ ਉਹ ਵੀ ਪ੍ਰਭੂ ਦਾ ਉਸੇ ਤਰ੍ਹਾਂ ਅਭਿਲਾਸ਼ੀ ਹੈ ਜਿਵੇਂ ਚਾਤ੍ਰਿਕ ਸਾਲ ਮਗਰੋਂ ਵਰਖਾ ਦੀ ਬੂੰਦ ਲਈ ਤਰਸਦਾ ਰਹਿੰਦਾ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਪਰਮਾਨੰਦ ਦੀਆਂ ਰਚਨਾਵਾਂ ਮਨੁੱਖਾਂ ਦੇ ਮਨ ਵਿੱਚ ਪ੍ਰਭੂ ਪ੍ਰਤੀ ਪਿਆਰ ਦਾ ਵਾਧਾ ਕਰਦੀਆਂ ਹਨ। ਕਿਹਾ ਜਾਂਦਾ ਹੈ ਕਿ ਕਿਸੇ ਲਈ ਪ੍ਰਭੂ ਦਾ ਧਿਆਨ ਧਰੇ ਬਿਨਾਂ ਜਾਂ ਉਹਦੇ ਸਰੂਪ ਨੂੰ ਮਨ

'ਚ ਟਿਕਾਏ ਬਿਨਾਂ ਉਹਦੇ ਸ਼ਬਦ ਪੜ੍ਹਨੇ ਅਸੰਭਵ ਹਨ। ਪਰਮਾਨੰਦ ਦੀਆਂ ਰਚਨਾਵਾਂ ਦੀ ਸੂਚੀ ਅਸ਼ਟ ਛਾਪ (ਵਿਸ਼ਨੂੰ ਦੇ ਪੈਰੋਕਾਰਾਂ ਦੇ ਅੱਠ ਨਿਸ਼ਾਨ) ਵਿੱਚ ਦਿੱਤੀ ਹੋਈ ਹੈ।

ਪਰਮਾਨੰਦ ਦਾ ਰਾਗੁ ਸਾਰੰਗ ਵਿਚਲਾ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤਾ ਹੋਇਆ ਹੈ।

1. ਰਾਗੁ ਸਾਰੰਗ : (ਸ਼ਬਦ ੧, ਪੰ: ੧੨੫੩)—ਇਸ ਸ਼ਬਦ ਵਿੱਚ ਦਾਨ ਦਾ ਕਰਤਵ ਨਿਬਾਹੁਣ ਲਈ ਕਿਹਾ ਗਿਆ ਹੈ। ਕਾਮ, ਕ੍ਰੋਧ, ਲੋਭ, ਨਿੰਦਾ ਆਦਿ ਤੋਂ ਬਚਣ ਲਈ ਕਿਹਾ ਗਿਆ ਹੈ। ਡਾਕਾ ਜ਼ਨੀ ਤੇ ਚੋਰੀ ਆਦਿ ਨੂੰ ਅਪ੍ਰਾਧ ਕਿਹਾ ਗਿਆ ਹੈ ਕਿਸੇ ਸਜੀਵ ਦੀ ਜਾਨ ਲੈਣ ਦੀ ਮਨਾਹੀ ਹੈ। ਇਹ ਸਿਧਾਂਤ ਅਨੇਕਾਂ ਹਿੰਦੂ ਪ੍ਰਵਾਨ ਕਰਦੇ ਹਨ। ਸ਼ਬਦ ਦੇ ਅੰਤ ਤੇ ਚੰਗੇ ਅਮਲ ਦੇ ਲਾਭ ਦੱਸੇ ਗਏ ਹਨ।

*ੴ ਸਤਿਗੁਰ ਪ੍ਰਸਾਦਿ॥*
*ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥*
*ਅਨਪਾਵਨੀ ਭਗਤਿ ਨਹੀਂ ਉਪਜੀ ਭੂਖੈ ਦਾਨ ਨ ਦੀਨਾ॥੧॥ਰਹਾਉ॥*
*ਕਾਮੁ ਨ ਬਿਸਰਿਓ ਕ੍ਰੋਧ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥*
*ਪਰ ਨਿੰਦਾ ਮੁਖ ਤੇ ਨਹੀਂ ਛੂਟੀ ਨਿਹਫਲ ਭਈ ਸੇਵਾ॥੧॥*
*ਬਾਟਿ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥*
*ਜਿਹਿ ਪਰਲੋਕ ਜਾਇ ਅਪ ਕੀਰਤਿ ਸੋਈ ਅਬਿਦਿਆ ਸਾਧੀ॥੨॥*
*ਹਿੰਸਾ ਤਉ ਮਨ ਤੇ ਨਹੀਂ ਛੂਟੀ ਜੀਅ ਦਇਆ ਨਹੀਂ ਪਾਲੀ॥*
*ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥*

# ਕਾਂਡ—85
# ਭਗਤ ਸਧਨਾ

ਸਧਨਾ ਬਾਰੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹ ਸਿੰਧ ਦੇ ਸੇਹਵਾਨ ਨਗਰ ਵਿੱਚ ਪੈਦਾ ਹੋਏ। ਉਹ ਪੇਸ਼ੇ ਪੱਖੋਂ ਕਸਾਈ ਸੀ। ਉਹ ਨਾਮਦੇਵ ਦਾ ਸਮਕਾਲੀ ਸੀ। ਉਸਨੇ ਸਾਧੂਆਂ ਦੀ ਸਿੱਖਿਆ ਗ੍ਰਹਿਣ ਕਰਕੇ ਧਾਰਮਕ ਜੀਵਨ ਅਪਣਾ ਲਿਆ। ਸਧਨੇ ਨੇ ਕਦੇ ਆਪ ਪਸ਼ੂ ਨਹੀਂ ਮਾਰੇ ਸਨ ਪਰ ਦੂਸਰਿਆਂ ਦੇ ਮਾਰੇ ਹੋਏ ਖਰੀਦ ਕੇ ਮਾਸ ਵੇਚਿਆ ਕਰਦਾ ਸੀ। ਉਸਨੇ ਪਿਛਲੇ ਜਨਮਾਂ ਦੇ ਪਾਪ ਧੋ ਦਿੱਤੇ ਤੇ ਸੋਨੇ ਵਾਂਗ ਸ਼ੁੱਧ ਹੋ ਗਿਆ ਜੋ ਪਾਰਸ ਨੂੰ ਨੇੜੇ ਨਹੀਂ ਫਟਕਣ ਦਿੰਦਾ। ਉਸਨੇ ਸਾਲਗ੍ਰਾਮ ਨੂੰ ਵੱਟਾ ਬਣਾਇਆ ਹੋਇਆ ਸੀ। ਇਸ ਨਾਲ ਉਹ ਗਾਹਕਾਂ ਨੂੰ ਮਾਸ ਤੋਲ ਕੇ ਵੇਚਿਆ ਕਰਦਾ ਸੀ। ਭਾਵੇਂ ਕਿਸੇ ਨੂੰ ਬਹੁਤਾ ਚਾਹੀਦਾ ਹੁੰਦਾ  ਜਾਂ ਥੋੜਾ ਉਸ ਨੂੰ ਸਾਲਗ੍ਰਾਮ ਦੇ ਵਜ਼ਨ ਜਿਤਨਾ ਮਾਸ ਮਿਲ ਜਾਂਦਾ।

ਇੱਕ ਸਾਧੂ ਨੇ ਸਾਲਗ੍ਰਾਮ ਇੰਝ ਵਰਤੀਂਦਾ ਵੇਖ ਕੇ ਸੋਚਿਆ ਕਿ ਕਸਾਈ ਪਾਸ ਸਾਲਗ੍ਰਾਮ ਨਹੀਂ ਰਹਿਣਾ ਚਾਹੀਦਾ ਤੇ ਉਸ ਨੇ ਆਪਣੇ ਕਬਜ਼ੇ 'ਚ ਲੈਣ ਦਾ ਇਰਾਦਾ ਕਰ ਲਿਆ। ਸਧਨੇ ਨੇ ਬਿਨਾ ਝਿਜਕ ਉਸਨੂੰ ਦੇ ਦਿੱਤਾ। ਪ੍ਰੰਤੂ ਕੁਝ ਸਮੇਂ ਪਿੱਛੋਂ ਸਾਧੂ ਸਧਨੇ ਨੂੰ ਸਾਲਗ੍ਰਾਮ ਵਾਪਸ ਦੇ ਗਿਆ ਤੇ ਉਸਨੂੰ ਦੱਸਿਆ ਕਿ ਮੈਂ (ਉਸਨੇ) ਸਾਲਗ੍ਰਾਮ ਨੂੰ ਪੰਜ ਵਾਰ ਪੰਚ-ਅੰਮ੍ਰਿਤ (ਦਹੀਂ, ਮੱਖਣ, ਸ਼ਹਿਦ, ਗੰਗਾ ਜਲ ਤੇ ਦੁੱਧ) 'ਚ ਇਸ਼ਨਾਨ ਕਰਵਾਇਆ, ਇਸ ਦੀ ਪੂਜਾ ਚੰਦਨ, ਤੁਲਸੀ ਤੇ ਹੋਰ ਵਸਤੂਆਂ ਨਾਲ ਕੀਤੀ ਪਰ ਉਸਦੀ ਪੂਜਾ ਪ੍ਰਵਾਨ ਨਹੀਂ ਹੋਈ। ਸਾਧੂ ਨੇ ਕਿਹਾ, "ਸਾਲਗਰਾਮ ਤੇਰੇ ਪਾਸ ਹੀ ਖੁਸ਼ ਹੈ ਤੇ ਮੈਂ ਇਸਨੂੰ ਲਿਜਾ ਕੇ ਗੁਨਾਹ ਕੀਤਾ ਹੈ।" ਇਸ ਸਮੇਂ ਤੱਕ ਸਧਨੇ ਦੇ ਵਿਚਾਰਾਂ 'ਚ ਤਬਦੀਲੀ ਆ ਗਈ। ਉਹ ਪ੍ਰਭੂ ਪ੍ਰੇਮ 'ਚ ਬੱਝ ਗਿਆ, ਸਭ ਵਸਤਾਂ ਦਾ ਤਿਆਗ ਕਰ ਦਿੱਤਾ ਤੇ ਪ੍ਰਭੂ ਭਗਤੀ ਲਈ ਇਕਾਂਤ ਦਾ ਆਨੰਦ ਮਾਣਨ ਲਈ ਜੰਗਲ ਦੇ ਰਾਹ ਪੈ ਗਿਆ।

ਰਾਹ ਵਿੱਚ ਉਸਨੇ ਆਪਣੇ ਕੁਝ ਰਿਸ਼ਤੇਦਾਰ ਆਉਂਦੇ ਵੇਖੇ। ਉਹ ਆਪਣੇ ਆਪ ਨੂੰ ਛੁਪਾ ਕੇ ਉਹਨਾਂ ਤੋਂ ਪਾਸਾ ਕਰਨ ਲਈ ਹੋਰ ਰਾਹੇ ਪੈ ਗਿਆ ਤਾਂ ਜੋ ਉਹ ਉਸ ਤੇ ਘਰ ਮੁੜਨ ਲਈ ਦਬਾ ਨਾ ਪਾਉਣ। ਇੱਕ ਪਿੰਡ ਵਿੱਚ ਸ਼ਾਮ ਨੂੰ ਜਾਣ ਪਿੱਛੋਂ ਉਹ ਇੱਕ ਵਿਆਹੇ ਹੋਏ ਵਿਅਕਤੀ ਦੇ ਘਰ ਗਿਆ ਤੇ ਉਸ ਤੋਂ ਕੁਝ ਖਾਣ ਨੂੰ ਮੰਗਿਆ। ਘਰ ਦੀ ਤੀਵੀਂ ਨੂੰ ਜੁਆਨ ਤੇ ਸੁੰਦਰ ਸਧਨਾ ਵੇਖ ਕੇ ਉਸ ਨਾਲ ਪ੍ਰੇਮ ਹੋ ਗਿਆ। ਉਸ ਲਈ ਉਸਨੇ ਵਧੀਆ ਭੋਜਨ ਤਿਆਰ ਕੀਤਾ ਤੇ ਉਸਨੂੰ ਰਾਤ ਰਹਿਣ ਲਈ ਪ੍ਰੇਰ ਲਿਆ। ਰਾਤ ਸਮੇਂ ਉਸਨੇ ਸਧਨੇ ਨੂੰ ਉਸ ਨਾਲ ਜਾਣ ਲਈ ਸੁਝਾਉ ਦਿੱਤਾ। ਸਧਨੇ ਨੇ ਉਸਨੂੰ ਦੁਰਕਾਰਿਆ ਤੇ ਠੁਕਰਾ ਦਿੱਤਾ ਤੇ ਕਿਹਾ ਕਿ ਉਹ ਅਜਿਹਾ ਕਦੀ ਨਹੀਂ ਕਰੇਗਾ ਭਾਵੇਂ ਉਹ ਉਸਦਾ ਗਲਾ ਵੀ ਵੱਢ ਦੇਵੇ। ਇਹ ਖਿਆਲ ਕਰਕੇ ਕਿ ਜੇ ਉਸਨੇ ਆਪਣੇ ਪਤੀ ਦਾ ਗਲਾ ਵੱਢ ਦਿੱਤਾ

ਤਾਂ ਸਧਨਾ ਉਹਦੀ ਇੱਛਾ ਮੰਨ ਜਾਵੇਗਾ, ਉਹ ਝੱਟਪੱਟ ਗਈ ਤੇ ਆਪਣਾ ਪਤੀ ਮਾਰ ਦਿੱਤਾ। ਸਧਨੇ ਕੋਲ ਆਕੇ ਉਸਨੇ ਜੋ ਕੀਤਾ ਸੀ, ਸਧਨੇ ਨੂੰ ਦੱਸ ਦਿੱਤਾ। ਫਿਰ ਉਸਨੇ ਆਪਣੀ ਅਨਾਚਾਰੀ ਤਜ਼ਵੀਜ ਦੁਹਰਾਈ। ਸਧਨੇ ਨੇ ਉੱਤਰ ਦਿੱਤਾ, "ਐ ਭ੍ਰਸ਼ਟ ਇਸਤਰੀ, ਤੇਰੀ ਬੁੱਧੀ ਤੈਨੂੰ ਜੁਆਬ ਦੇ ਗਈ ਹੈ। ਮੈਂ ਤੇਰੀ ਤਜ਼ਵੀਜ ਕਿਵੇਂ ਮੰਨ ਸਕਦਾ ਹਾਂ ?" ਨਿਰਾਸ਼ ਹੋ ਕੇ ਉਸਨੇ ਉੱਚੀ-ਉੱਚੀ ਰੋਣਾ ਸ਼ੁਰੂ ਕਰ ਦਿੱਤਾ ਤੇ ਉਹਦੇ ਵਿਰੁੱਧ ਝੂਠੇ ਇਲਜ਼ਾਮਾਂ ਦੀ ਕਹਾਣੀ ਘੜ ਲਈ। "ਮੈਂ ਇਸ ਆਦਮੀ ਨੂੰ ਸਾਧੂ ਸਮਝਿਆ ਤੇ ਫਿਰ ਉਸਦੀ ਆਉਭਗਤ ਕੀਤੀ। ਤੇ ਕਹਿਣ ਲੱਗੀ : 'ਉਸਨੇ ਹੁਣ ਮੇਰਾ ਪਤੀ ਮਾਰ ਦਿੱਤਾ ਹੈ ਤੇ ਹੁਣ ਅਯੋਗ ਸੰਬੰਧਾਂ ਬਾਰੇ ਕਹਿੰਦਾ ਹੈ।' ਸਧਨੇ ਨੂੰ ਗ੍ਰਿਫਤਾਰ ਕਰਕੇ ਮੈਜਿਸਟ੍ਰੇਟ ਦੇ ਪੇਸ਼ ਕੀਤਾ ਗਿਆ। ਜਦੋਂ ਉਸਨੂੰ ਪੁੱਛਿਆ ਗਿਆ ਕਿ ਉਹ ਕੀ ਕਹਿਣਾ ਚਾਹੁੰਦਾ ਹੈ ਤਾਂ ਉਸਨੇ ਅਨੇਕਾਂ ਹਿੰਦੂ ਸੰਤਾਂ ਦੇ ਸੁਭਾਅ ਵਾਂਗ ਹੀ ਦੂਸਰਿਆਂ ਤੇ ਇਲਜ਼ਾਮ ਲਾਉਣ ਦੀ ਥਾਂ ਤੇ ਚੁੱਪ ਚਾਪ ਤੇ ਇੱਛਾ ਨਾਲ ਹੀ ਇਲਜ਼ਾਮ ਕਬੂਲ ਕਰ ਲਿਆ। ਉਸਨੇ ਮਨ ਵਿੱਚ ਹੀ ਕਿਹਾ, "ਕਿਉਂ ਜੋ ਪ੍ਰਭੂ ਨੇ ਮੈਨੂੰ ਅਜਿਹੀ ਅਵਸਥਾ ਵਿੱਚ ਪਾ ਦਿੱਤਾ ਹੈ ਕਿ ਕੋਈ ਵੀ ਮੇਰਾ ਇਨਕਾਰ ਸਹੀ ਨਹੀਂ ਮੰਨੇਗਾ।" ਫਿਰ ਉਸਨੇ ਨਿਮਨ ਸ਼ਬਦ ਦੀ ਰਚਨਾ ਕੀਤੀ :

'ਹੇ ਪ੍ਰਭੂ ਭਾਵੇਂ ਤੂੰ ਮੈਨੂੰ ਨਰਕਾਂ 'ਚ ਭੇਜ, ਮੈਂ ਇਨਕਾਰ ਨਹੀਂ ਕਰਾਂਗਾ ਤੇ ਨਾ ਹੀ ਮੂੰਹ ਮੋੜਾਂਗਾ। ਭਾਵੇਂ ਤੂੰ ਮੈਨੂੰ ਸਵਰਗ ਦੇਵੇਂ, ਮੈਂ ਇਹਦੀ ਨਾ ਖੁਸ਼ੀ ਮਨਾਵਾਂਗਾ ਨਾ ਹੀ ਮਹਿਮਾ ਗਾਵਾਂਗਾ। ਜੇ ਤੂੰ ਮੈਨੂੰ ਛੱਡ ਦੇਵੇਂਗਾ ਤਾਂ ਮੈਂ ਤੈਨੂੰ ਰੋਕਾਂਗਾ ਨਹੀਂ, ਜੇ ਤੂੰ ਮੈਨੂੰ ਅਪਨਾ ਲਵੇਂਗਾ ਤਾਂ ਮੈਂ ਐਵੇਂ ਵਾਧੂ ਖੁਸ਼ੀ 'ਚ ਆਕੜਿਆ ਨਹੀਂ ਫਿਰਾਂਗਾ। ਜਿਸਦੇ ਨਾਲ ਤੂੰ ਮੋਢਾ ਜੋੜ ਕੇ ਖਲੋ ਜਾਵੇਂ ਉਹ ਤੇਰੇ ਹੀ ਰੰਗ ਵਿੱਚ ਰੰਗਿਆ ਜਾਂਦਾ ਹੈ। ਜਿਸ ਨੂੰ ਤੂੰ ਆਗਿਆ ਕਰੇਂ ਉਹ ਖੁਸ਼ੀ ਖੁਸ਼ੀ ਆਪਣਾ ਸਰੀਰ ਅਗਨ ਭੇਟ ਕਰੇਗਾ। ਭਾਵੇਂ ਮੇਰਾ ਮਨ ਅਜੇ ਮਰਨ ਨੂੰ ਨਹੀਂ ਕਰਦਾ ਪਰ ਜੇ ਤੇਰੀ ਇੱਛਾ ਹੈ ਤਾਂ ਮੈਨੂੰ ਅੱਗ 'ਚ ਸੁੱਟ ਦੇਹ। ਜੋ ਪ੍ਰੇਮੀ ਚਾਹੇ, ਉਸਨੂੰ ਦਿਲ ਦੀ ਚਾਹਤ ਬਣਾ ਲੈਣਾ ਚਾਹੀਦਾ ਹੈ।

ਜੱਜ ਨੇ ਸਧਨੇ ਦੇ ਹੱਥ ਕੱਟ ਦੇਣ ਦੀ ਸਜ਼ਾ ਸੁਣਾਈ। ਇਹ ਸਜ਼ਾ ਇਨ ਬਿਨ ਦਿੱਤੀ ਗਈ ਤੇ ਫਿਰ ਸਧਨੇ ਨੂੰ ਛੱਡ ਦਿੱਤਾ ਗਿਆ। ਉਹ ਮੱਥੇ ਤੇ ਤਿਉੜੀ ਪਾਏ ਬਿਨਾਂ ਹੀ ਆਪਣੇ ਨਿਰਦੈਤਾ ਨਾਲ ਕੱਟੇ ਅੰਗਾਂ ਨਾਲ ਉੱਥੋਂ ਚਲਾ ਗਿਆ।

ਇੱਕ ਰਿਵਾਇਤ ਹੈ, ਪ੍ਰੰਤੂ ਇਹ ਭਗਤ ਮਾਲ ਵਿੱਚ ਨਹੀਂ ਮਿਲਦੀ, ਕਿ ਉਹ ਇਸਤਰੀ ਜਿਸਨੇ ਸਧਨੇ ਤੇ ਝੂਠਾ ਦੋਸ਼ ਥੋਪਿਆ ਸੀ ਕਿ ਉਸਨੇ ਉਸਦਾ ਪਤੀ, ਉਸਨੂੰ ਕੱਢ ਕੇ ਲੈ ਜਾਣ ਦੇ ਮਨੋਰਥ ਕਾਰਨ, ਮਾਰਿਆ ਹੈ, ਆਪਣੇ ਪਤੀ ਦੀ ਚਿਤਾ ਤੇ ਸੜ ਕੇ ਮਰ ਗਈ। ਇਹ ਵੇਖ ਕੇ ਸਧਨੇ ਨੇ ਕਿਹਾ, "ਕੋਈ ਵੀ ਇਸਤਰੀ ਨੂੰ ਸਮਝ ਨਹੀਂ ਸਕਦਾ। ਪਹਿਲਾਂ ਉਸਨੇ ਆਪਣਾ ਪਤੀ ਮਾਰਿਆ ਤੇ ਹੁਣ ਸਤੀ ਹੁੰਦੀ ਹੈ।" ਕਿਉਂਕਿ ਇਹ ਕਥਨ ਪ੍ਰਚਲਤ ਹੋਇਆ ਹੈ, ਇਸੇ ਲਈ ਇਹ ਕਹਾਵਤ ਦਾ ਰੂਪ ਧਾਰਨ ਕਰ ਗਿਆ।

ਕਿਹਾ ਜਾਂਦਾ ਹੈ ਕਿ ਸਧਨੇ ਦੀ ਭਗਤੀ ਰੰਗ ਲਿਆਈ ਤੇ ਉਸਦੇ ਸਰੀਰ ਤੇ ਨਵੇਂ ਹੱਥ ਫੁੱਟ ਪਏ ਤੇ ਫਿਰ ਜਨਮ-ਚੱਕਰ ਦੀ ਪੀੜ ਤੋਂ ਉਸ ਨੂੰ ਮੁਕਤੀ ਮਿਲ ਗਈ। ਭਗਤ ਮਾਲ ਦਾ ਲੇਖਕ ਕਹਿੰਦਾ ਹੈ ਕਿ "ਪ੍ਰਭੂ ਦਾ ਪ੍ਰੇਮ ਇਤਨਾ ਕਾਰਗਰ ਹੈ।" ਮਹਾਭਾਰਤ ਵਿੱਚ ਲਿਖਿਆ ਹੈ ਕਿ ਭਾਵੇਂ ਕੋਈ ਆਦਮੀ ਚਾਰੇ ਵੇਦ ਪੜ੍ਹ ਲਵੇ, ਉਸਨੂੰ ਤਦ ਤੱਕ ਕੋਈ

ਲਾਭ ਨਹੀਂ ਹੋਵੇਗਾ, ਜਦ ਤੱਕ ਉਹ ਪ੍ਰਭੂ ਨੂੰ ਪ੍ਰੇਮ ਨਾ ਕਰੇ।' ਤੇ ਪ੍ਰਮਾਤਮਾ ਨੇ ਕਿਹਾ ਹੈ, 'ਭਾਵੇਂ ਕੋਈ ਸਭ ਤੋਂ ਨੀਵੀਂ ਜਾਤੀ ਦਾ ਹੋਵੇ ਪਰ ਜੇ ਉਹ ਮੇਰਾ ਭਗਤ ਹੈ ਤਾਂ ਉਹ ਮੈਨੂੰ ਪਿਆਰਾ ਹੈ ਤੇ ਉਹ ਪੂਜੇ ਜਾਣ ਯੋਗ ਹੈ।'

ਇੱਕ ਹੋਰ ਪ੍ਰਸੰਗ ਹੈ ਕਿ ਸਧਨੇ ਨੂੰ ਹੋਰ ਵੀ ਸਜ਼ਾ ਦਿੱਤੀ ਗਈ। ਇੱਕ ਰਾਜਾ ਉਸਦੇ ਧਾਰਮਕ ਵਿਚਾਰਾਂ ਕਾਰਨ ਉਸ ਨਾਲ ਗੁੱਸੇ ਹੋ ਗਿਆ, ਉਸਨੇ ਰਾਤ ਨੂੰ ਬਹੁਤ ਕੁਵੇਲੇ ਉਸ ਲਈ ਮਾਸ ਪ੍ਰਾਪਤ ਕਰਨ ਦਾ ਹੁਕਮ ਦਿੱਤਾ। ਸਧਨਾ ਅਜਿਹਾ ਨਾ ਕਰ ਸਕਿਆ ਤੇ ਰਾਜੇ ਨੇ ਹੁਕਮ ਦੇ ਦਿੱਤਾ ਕਿ ਉਸਨੂੰ ਜਿਉਂਦੇ ਨੂੰ ਹੀ ਕੰਧ ਉਸਾਰ ਕੇ ਉਸ ਵਿੱਚ ਚਿਣਵਾ ਦਿੱਤਾ ਜਾਵੇ। ਜਿਉਂ-ਜਿਉਂ ਉਸ ਉਦਾਲੇ ਕੰਧ ਉਸਰ ਰਹੀ ਸੀ, ਕਿਹਾ ਜਾਂਦਾ ਹੈ ਕਿ ਸਧਨੇ ਨੇ ਹੇਠ ਲਿਖੇ ਬਿਲਾਵਲੁ ਰਾਗੁ ਵਿੱਚ ਸ਼ਬਦ ਦੀ ਰਚਨਾ ਕੀਤੀ :

*ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ।*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥੧॥*
*ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨਾ ਨਾਸੈ॥*
*ਸਿੰਘ ਸਰਨਿ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥੧॥ ਰਹਾਉ॥*
*ਏਕ ਬੂੰਦ ਕਾਰਨੇ ਚਾਤ੍ਰਿਕ ਦੁਖੁ ਪਾਵੈ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨*
*ਪ੍ਰਾਨ ਜੋ ਥਾਨੇ ਥਿਰੁ ਨਹੀਂ ਕੈਸੇ ਬਿਰਮਾਉ॥*
*ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥੩॥*
*ਮੈਂ ਨਾਹੀ ਕਛੁ ਹਉ ਨਹੀਂ ਕਿਛੁ ਆਹਿ ਨ ਮੋਰਾ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੇਰਾ॥* (ਆਦਿ ਗ੍ਰੰਥ ਪੰ: ੮੫੮)

ਸਧਨੇ ਦਾ ਮਕਬਰਾ ਪੰਜਾਬ ਵਿੱਚ ਸਰਹਿੰਦ ਵਿੱਚ ਹੈ ਪ੍ਰੰਤੂ ਉਸਦੇ ਪ੍ਰਬੰਧਕ ਸਾਧੂ ਨੂੰ ਸਧਨੇ ਬਾਰੇ ਕੋਈ ਜਾਣਕਾਰੀ ਨਹੀਂ ਹੈ।

# ਕਾਂਡ—86
# ਭਗਤ ਬੇਣੀ

ਬੇਣੀ ਜਨਮ ਤੋਂ ਲੈ ਕੇ ਆਦਮੀ ਦੀ ਰੂਹਾਨੀ ਗਿਰਾਵਟ ਦੀ ਗਤੀ ਦਾ ਖਾਕਾ ਲਿਖਦਾ ਹੈ। ਉਹਦੀਆਂ ਰਚਨਾਵਾਂ ਦੀ ਕਠਿਨਾਈ ਕਾਰਨ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹ ਦੂਸਰੇ ਭਗਤਾਂ ਦੇ ਮੁਕਾਬਲੇ ਤੇ ਵਧੇਰੇ ਪਹਿਲਾਂ ਹੋਇਆ ਹੈ। ਬਦਕਿਸਮਤੀ ਨਾਲ ਉਸਦੇ ਜੀਵਨ ਦਾ ਕੋਈ ਵੇਰਵਾ ਪ੍ਰਾਪਤ ਨਹੀਂ ਹੈ। ਉਹਦੇ ਗੁਰੂ ਗ੍ਰੰਥ ਸਾਹਿਬ ਵਿੱਚ ਤਿੰਨ ਸ਼ਬਦ ਹਨ :

**1. ਸ੍ਰੀ ਰਾਗ (ਆਦਿ ਗ੍ਰੰਥ ਪੰ: ੯੩)**

*ਰੇਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵਲਾਗਾ॥*
*ਮਿਰਤਕ ਪਿੰਡਿ ਪਦ ਮਦ ਨ ਅਹਿਨਿਸਿ ਏਕੁ ਅਗਿਆਨੁ ਸੁ ਨਾਗਾ॥*
*ਤੇ ਦਿਨ ਸੰਗਲ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ॥*
*ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ॥੧॥*
*ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ॥*
*ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨ ਬਿਚਰੈ ਅਨਰਾਧਾ॥੧॥ ਰਹਾਉ॥*
*ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ॥*
*ਰਸੁ ਮਿਸੁ ਮੇਧੁ ਅੰਮ੍ਰਿਤ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ॥*
*ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ॥*
*ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ॥੨॥*
*ਤਰੁਣ ਤੇਜੁ ਪਰ ਤ੍ਰਿਆ ਮੁਖ ਜੋਹਹਿ ਸਰੁ ਅਪਸਰੁ ਨ ਪਛਾਣਿਆ॥*
*ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪ ਪੁੰਨੁ ਨ ਪਛਾਨਿਆ॥*
*ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥*
*ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥੩॥*
*ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥*
*ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥*
*ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ॥*
*ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛਤਾਵਾ॥੪॥*

*ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀਂ ਬੂਝੈ॥*
*ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥*
*ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ॥*
*ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ॥੫॥*

**2. ਰਾਗੁ ਰਾਮਕਲੀ : (ਆਦਿ ਗ੍ਰੰਥ, ਪੰ: ੯੭੪)**—ਹੱਠ ਯੋਗ ਦੇ ਪ੍ਰਤੀਕ ਰਾਹੀਂ ਦੈਵੀ ਉਪਦੇਸ਼ ਦਿੱਤਾ ਗਿਆ ਹੈ। ਹੱਠ ਯੋਗ ਜੋਗੀ ਦੇ ਅਭਿਆਸ ਦਾ ਮੁਸ਼ਕਲ ਤੇ ਦੁਖਦਾਈ ਕਾਰਜ ਹੈ।

*ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥*
*ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥੧॥*
*ਸੰਤਹੁ ਤਹਾ ਨਿਰੰਜਨ ਰਾਮੁ ਹੈ॥*
*ਗੁਰ ਗਮਿ ਚੀਨੈ ਬਿਰਲਾ ਕੋਇ॥ ਤਹਾਂ ਨਿਰੰਜਨੁ ਰਮਈਆ ਹੋਇ॥੧॥ ਰਹਾਉ॥*
*ਦੇਵ ਸਥਾਨੈ ਕਿਆ ਨੀਸਾਣੀ॥ ਤਹ ਬਾਜੇ ਸਬਦ ਅਨਾਹਦ ਬਾਣੀ॥*
*ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥ ਸਾਖੀ ਜਾਗੀ ਗੁਰਮੁਖਿ ਜਾਣੀ॥੨॥*
*ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥*
*ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥੩॥*
*ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥*
*ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥੪॥*
*ਜਾਗਤੁ ਰਹੈ ਸੁ ਕਬਹੁ ਨ ਸੋਵੈ॥ ਤੀਨਿ ਤਿਲੋਕ ਸਮਾਧਿ ਪਲੋਵੈ॥*
*ਬੀਜ ਮੰਤ੍ਰੁ ਲੈ ਹਿਰਦੈ ਰਹੈ॥ ਮਨੂਆ ਉਲਟਿ ਸੁੰਨ ਮਹਿ ਗਹੈ॥੫॥*
*ਜਾਗਤੁ ਰਹੈ ਨ ਅਲੀਆ ਭਾਖੈ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ॥*
*ਗੁਰ ਕੀ ਸਾਖੀ ਰਾਖੈ ਚੀਤਿ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ॥੬॥*
*ਕਰ ਪਲਵ ਸਾਖਾ ਬੀਚਾਰੇ॥ ਅਪਨਾ ਜਨਮੁ ਨ ਜੂਐ ਹਾਰੇ॥*
*ਅਸੁਰ ਨਦੀ ਕਾ ਬੰਧੈ ਮੂਲੁ॥ ਪਛਿਮ ਫੇਰਿ ਚੜਾਵੈ ਸੂਰੁ॥*
*ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ॥੭॥*
*ਚਉਮੁਖ ਦੀਵਾ ਜੋਤਿ ਦੁਆਰ॥ ਪਲੂ ਅਨਤ ਮੂਲੁ ਬਿਚਕਾਰਿ॥*
*ਸਰਬ ਕਲਾ ਲੇ ਆਪੇ ਰਹੈ॥ ਮਨੁ ਮਾਣਕੁ ਰਤਨਾ ਮਹਿ ਗੁਹੈ॥੮॥*
*ਮਸਤਕਿ ਪਦਮੁ ਦੁਆਲੈ ਮਣੀ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ॥*
*ਪੰਚ ਸ਼ਬਦ ਨਿਆਇਲ ਬਾਜੈ॥ ਢੁਲਕੇ ਚਵਰ ਸੰਖ ਘਨ ਗਾਜੇ॥*
*ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥ ਬੇਣੀ ਜਾਚੈ ਤੇਰਾ ਨਾਮੁ॥੯॥੧॥*

**3. ਰਾਗੁ ਪਰਭਾਤੀ (ਆਦਿ ਗ੍ਰੰਥ ਪੰ: ੧੩੫੧)**—ਇਹ ਸ਼ਬਦ ਕਪਟੀ ਤੇ ਛਲੀਏ ਬ੍ਰਾਹਮਣ ਨੂੰ ਸੰਬੋਧਿਤ ਕੀਤਾ ਗਿਆ ਹੈ :

ਤਨਿ ਚੰਦਨ ਮਸਤਕ ਪਾਤੀ॥ ਰਿਦ ਅੰਤਰਿ ਕਰ ਤਲ ਕਾਤੀ॥
ਠਗ ਦਿਸਟਿ ਬਗਾ ਲਿਵ ਲਾਗਾ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ॥੧॥
ਕਲਿ ਭਗਵਤ ਬੰਦ ਚਿਰਾਂਮੰ। ਕ੍ਰੂਰ ਦਿਸਟਿ ਰਤਾ ਨਿਸਿ ਬਾਦੰ॥੧॥ ਰਹਾਉ॥
ਨਿਤ ਪ੍ਰਤਿ ਇਸਨਾਨ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥
ਰਿਦੈ ਛੁਰੀ ਸੰਧਿਆਨੀ॥ ਪਰ ਦਰਬ ਹਿਰਨ ਕੀ ਬਾਨੀ॥੨॥
ਸਿਲ ਪੂਜਸਿ ਚਕ੍ਰ ਗਣੇਸੰ॥ ਨਿਸਿ ਜਾਗਸਿ ਭਗਤਿ ਪ੍ਰਵੇਸੰ॥
ਪਗ ਨਾਚਸਿ ਚਿਤੁ ਅਕਰਮੰ॥ ਏ ਲੰਪਟ ਨਾਚ ਅਧਰਮੰ॥੩॥
ਮ੍ਰਿਗ ਆਸਣੁ ਤੁਲਸੀ ਮਾਲਾ॥ ਕਰ ਊਜਲ ਤਿਲਕੁ ਕਪਾਲਾ॥
ਰਿਦੈ ਕੂੜੁ ਕੰਠਿ ਰੁਦ੍ਰਾਖੰ॥ ਰੇ ਲੰਪਟ ਕ੍ਰਿਸਨੁ ਅਭਾਖੰ॥੪॥
ਜਿਨਿ ਆਤਮ ਤਤੁ ਨ ਚੀਨ੍ਹ੍ਹਿਆ॥ ਸਭ ਫੋਕਟ ਧਰਮ ਅਬੀਨਿਆ॥
ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥੫॥੮॥



# ਕਾਂਡ—87
# ਭਗਤ ਰਾਮਾਨੰਦ (ਰਾਮਾਨੁੰਜ ਅਤੇ ਰਾਮਾਨੰਦ)

ਰਾਮਾਨੰਦ ਦੇ ਸਿਧਾਂਤ ਸਪੱਸ਼ਟ ਕਰਨ ਲਈ ਰਾਮਾਨੁੰਜ ਦੇ ਜੀਵਨ ਦਾ ਸੰਖੇਪ ਵੇਰਵਾ ਅਤੇ ਭਾਰਤ ਵਿੱਚ ਹਿੰਦੂ ਧਰਮ ਦੇ ਸੁਧਾਰ ਦੀ ਪ੍ਰਗਤੀ ਦਾ ਹਾਲ ਦੇਣਾ ਜ਼ਰੂਰੀ ਜਾਪਦਾ ਹੈ। ਸੁਆਮੀ ਰਾਮਾਨੁੰਜ ਗਿਆਰਵੀਂ ਸਦੀ ਈਸਵੀ ਵਿੱਚ ਹੋਏ ਹਨ। ਉਸਦਾ ਜਨਮ ਭੂਤਨਗਰੀ ਪਿੰਡ ਵਿੱਚ, ਜਿਸ ਨੂੰ ਪੈਰੰਬੂਦੂਰ ਵੀ ਕਿਹਾ ਜਾਂਦਾ ਹੈ, ਤੇ ਜੋ ਕਾਂਚੀਪੁਰ, ਵਰਤਮਾਨ ਕਾਂਜੀਵਰਮ ਦੇ ਦੱਖਣ ਪੂਰਬ ਵਿੱਚ ਮਦਰਾਸ ਪ੍ਰਾਂਤ ਵਿੱਚ ਮੈਸੂਰ ਰਿਆਸਤ ਦੇ ਵਿਚਲੇ ਰਾਜ ਦੁਆਰਾ ਸਮੁਦਰਾ ਦੇ ਰਾਜੇ ਬੇਟਵਰਧਨ ਦੇ ਕਾਲ ਵਿੱਚ ੧੦੧੭ ਈਸਵੀ ਨੂੰ ਹੋਇਆ। ਉਹਦੇ ਜਨਮ ਦੀ ਤਾਰੀਖ ਸੰਸਕ੍ਰਿਤ ਦੇ ਤਿੱਥੀ ("ਧੀਰਾਲਾਭ ਦਾ") ਪੱਤਰ ਤੋਂ ਪ੍ਰਮਾਣਿਤ ਹੁੰਦੀ ਹੈ ਜਿਸ ਅਨੁਸਾਰ ਉਹਦਾ ਜਨਮ ਸਾਕਾ ਸੰਮਤ 939 ਬਣਦਾ ਹੈ ਤੇ ਇਹਦਾ ਇਹ ਭਾਵ ਵੀ ਹੈ ਕਿ ਉਹਦੇ ਜਨਮ ਤੇ ਮਨੁੱਖਾਂ ਨੂੰ ਸ਼ਾਂਤੀ ਜਾਂ ਧੀਰਜ ਮਿਲੀ। ਰਾਮਾਨੁੰਜ ਦਾ ਪਿਤਾ ਕੇਸਵ ਜਜਵਾ ਬ੍ਰਾਹਮਣ ਸੀ ਤੇ ਕਿਹਾ ਜਾਂਦਾ ਹੈ ਕਿ ਉਹਦਾ ਸਬੰਧ ਪ੍ਰਸਿੱਧ "ਹਰੀਤ" ਦੀ ਵੰਸ ਨਾਲ ਸੀ ਜੋ ਰਿਖੀਆਂ ਦਾ ਦੈਵੀ ਤੇ ਸ਼ਾਸਤਰੀ ਰਾਜਾ ਸੀ। ਉਸਦੀ ਮਾਤਾ ਦਾ ਨਾਮ ਕਾਂਤੀਮਤੀ ਸੀ। ਬਹੁਤ ਸਮਾਂ ਉਹ ਨਿਰ-ਸੰਤਾਨ ਰਹੀ। ਉਸਦੇ ਪਿਤਾ ਨੇ ਪ੍ਰਮਾਤਮਾ ਅੱਗੇ ਪੁੱਤਰ ਲਈ ਪ੍ਰਾਰਥਨਾ ਕੀਤੀ ਤੇ ਕਿਹਾ ਜਾਂਦਾ ਹੈ ਕਿ ਉਸ ਨੂੰ ਇੱਕ ਦੇਵਤਾ ਦੇ ਦਰਸ਼ਨ ਹੋਏ ਜਿਸ ਨੇ ਉਸਨੂੰ ਦੱਸਿਆ ਕਿ ਉਹਦੀ ਇੱਛਾ ਪੂਰੀ ਹੋ ਜਾਵੇਗੀ। ਇਸ ਮੰਤਵ ਦੀ ਪੂਰਤੀ ਲਈ ਇਹ ਵਰਣਨ ਕੀਤਾ ਜਾਂਦਾ ਹੈ ਕਿ ਸ਼ੇਸ਼ਨਾਗ ਜਿਸਨੇ, ਹਿੰਦੂਆਂ ਅਨੁਸਾਰ ਧਰਤੀ ਨੂੰ ਸੰਭਾਲਿਆ ਹੋਇਆ ਹੈ, ਉਸਨੇ ਰਾਮਾਨੁੰਜ ਬਣ ਕੇ ਅਵਤਾਰ ਧਾਰਿਆ।

ਮਾਤਾ ਦੀ ਵੰਸ਼ ਵੱਲੋਂ ਵੀ ਰਾਮਾਨੁੰਜ ਦਾ ਸਬੰਧ ਇੱਕ ਬੌਧਿਕ ਪਰਿਵਾਰ ਨਾਲ ਸੀ ਕਿਉਂਕਿ ਉਹਦਾ ਮਾਮਾ ਮਾਧਵਾਚਾਰੀਆ ਰਾਮਾਨੁੰਜ ਦਾ ਪਹਿਲਾ ਉਪਦੇਸ਼ਕ ਸੀ ਤੇ ਉਸਨੇ ਹੀ ਉਸਨੂੰ ਹਿੰਦੂ ਧਰਮ ਦੇ ਸਿਧਾਂਤਾਂ ਦੀ ਸਿੱਖਿਆ ਦਿੱਤੀ ਜਿਵੇਂ ਉਹਨਾਂ ਦੀ ਸਿਮ੍ਰਤੀਆਂ ਵਿੱਚ ਵਿਆਖਿਆ ਕੀਤੀ ਗਈ ਹੈ। ਰਾਮਾਨੁੰਜ ਯੋਗ ਸ਼ਿਸ਼ ਸੀ ਤੇ ਛੋਟੀ ਉਮਰ ਵਿੱਚ ਹੀ ਵੇਦਾਂ ਤੇ ਸ਼ਾਸ਼ਤਰਾਂ ਦਾ ਨਿਪੁੰਨ ਗਿਆਤਾ ਬਣ ਗਿਆ। ਅਧਿਐਨ ਕਰਨ ਸਮੇਂ ਉਸ ਨੂੰ ਪੈਰੰਬੁਦੂਰ ਦੇ ਨੇੜੇ ਇੱਕ ਇਮਲੀ ਦੇ ਬ੍ਰਿਛ ਹੇਠ ਬੈਠ ਕੇ ਪ੍ਰਸੰਨਤਾ ਪ੍ਰਾਪਤ ਹੁੰਦੀ ਸੀ ਜਿਸਦੀ ਅਜੇ ਤੱਕ ਵੀ ਉਸ ਦੇ ਪੈਰੋਕਾਰ ਪੂਜਾ ਕਰਦੇ ਹਨ।

ਰਾਮਾਨੁੰਜ ਨੇ ਕਰਤਾ ਤੇ ਕ੍ਰਿਤਮ ਦੇ ਸਬੰਧਾਂ ਬਾਰੇ ਨਵੇਂ ਵਿਚਾਰ ਪੇਸ਼ ਕੀਤੇ। ਉਸਨੇ ਪ੍ਰਸਿੱਧ ਵੇਦਾਂਤੀ ਸ਼ੰਕਰਾਚਾਰੀਆ ਦੇ ਸਿਧਾਂਤ ਰੱਦ ਕਰ ਦਿੱਤੇ ਤੇ ਉਸਨੇ ਸ਼ਿਵ ਦੀ ਥਾਂ ਤੇ ਵਿਸ਼ਨੂੰ ਦੀ ਪੂਜਾ ਦੀ ਪ੍ਰਮੁੱਖਤਾ ਗ੍ਰਹਿਣ ਕਰਵਾਈ ਜਦੋਂ ਕਿ ਸ਼ਿਵ ਦੀ ਦੱਖਣੀ ਭਾਰਤ ਵਿੱਚ ਮੁੱਖ ਰੂਪ ਵਿੱਚ ਪੂਜਾ ਹੁੰਦੀ ਸੀ।

ਰਾਮਾਨੁੰਜ ਨੇ ਕਾਂਚੀਪੁਰ ਦੇ ਰਾਜੇ ਦੀ ਲੜਕੀ ਨੂੰ ਜਿਸਨੂੰ ਪ੍ਰੇਤ ਆਤਮਾ ਚੰਬੜੀ ਹੋਈ ਸੀ, ਝਾੜ ਫੂਕ ਕੇ ਪ੍ਰੇਤ ਤੋਂ ਛੁਟਕਾਰਾ ਦਿਲਾ ਦਿੱਤਾ। ਰਾਜਾ ਬਹੁਤ ਖੁਸ਼ ਹੋਇਆ ਤੇ ਉਸਨੂੰ ਬੜੀ ਸਖਾਵਤ ਨਾਲ ਇਨਾਮ ਦਿੱਤਾ। ਉਸਨੇ ਰਾਜੇ ਵੱਲੋਂ ਉਸ ਦੇ ਉਪਦੇਸ਼ਾਂ ਵਿੱਚ ਰੁਚੀ ਵੇਖ ਕੇ ਉਸ ਨੂੰ ਵੈਸ਼ਨਵ ਸਿਧਾਂਤਾਂ ਦੀ ਸ੍ਰੇਸ਼ਟਤਾ ਦਾ ਪ੍ਰਚਾਰ ਕੀਤਾ। ਉਸਦੀਆਂ ਸ੍ਰੇਸ਼ਟ ਬੌਧਿਕ ਪ੍ਰਾਪਤੀਆਂ ਤੇ ਹਰ ਕੰਮ ਜਿਸ ਨਾਲ ਉਹ ਧਿਆਨ ਕਰਦਾ ਸੀ, ਵਿੱਚ ਸਫਲਤਾ ਵੇਖ ਕੇ ਉਹਦਾ ਗੁਰੂ ਉਸ ਨਾਲ ਈਰਖਾ ਕਰਨ ਲੱਗਾ। ਉਸਨੇ ਰਾਮਾਨੁੰਜ ਨੂੰ ਬਨਾਰਸ ਤੀਰਥ ਯਾਤਰਾ ਤੇ ਲਿਜਾ ਕੇ ਗੰਗਾ ਵਿੱਚ ਚੋਰੀ ਡੋਬ ਦੇਣ ਦੀ ਸਾਜ਼ਿਸ਼ ਘੜੀ। ਰਾਮਾਨੁੰਜ ਨੂੰ ਇਸ ਹੋਣੀ ਤੋਂ ਉਹਦੀ ਭੂਆ ਦੇ ਪੁੱਤਰ ਵੱਲੋਂ ਸਮੇਂ ਸਿਰ ਦਿੱਤੀ ਜਾਣਕਾਰੀ ਕਾਰਨ ਬਚਾ ਲਿਆ ਗਿਆ।

ਰਾਮਾਨੁੰਜ ਨੇ ਕਾਫੀ ਸਮੇਂ ਤੱਕ ਕਾਂਚੀਪੁਰ ਦੇ ਰੱਖਿਅਕ ਦੇਵਤਾ, ਬਾਰਦੇਜ ਦੀ ਪੂਜਾ ਕੀਤੀ। ਆਪਣੇ ਅਧਿਆਤਮਕ ਅਧਿਐਨ ਨੂੰ ਹੋਰ ਵਿਸਤਾਰ ਦੇਣ ਲਈ ਤੇ ਆਪਣੇ ਮਾਮੇ ਤੇ ਪੂਰੀ ਤਰ੍ਹਾਂ ਸ਼ੰਕਾ ਸੀਲ ਹੋ ਕੇ ਉਹ ਤ੍ਰਿਚਨਾਪਲੀ ਨੇੜੇ ਕਾਵੇਰੀ ਤੇ ਕੋਲਾਰੁਨ ਦਰਿਆਵਾਂ ਦੇ ਅਲੱਗ ਹੋਣ ਦੀ ਥਾਂ ਤੇ ਵੱਸੇ ਵਰਤਮਾਨ ਸ੍ਰੀਰੰਗਮ, ਜਿਸ ਨੂੰ ਸਰੀ ਰੰਗਨਾਥ ਕਿਹਾ ਜਾਂਦਾ ਸੀ, ਉੱਥੇ ਉਹ ਸ੍ਰੀ ਮੱਤ ਦੇ ਮਹਾਨ ਉੱਤਰਾਧਿਕਾਰੀ ਯਾਮੁਨ ਆਚਾਰੀਆ ਪਾਸ ਦੀਖਿਆ ਲੈਣ ਤੇ ਸ਼ਿਸ਼ ਬਣਨ ਲਈ ਗਿਆ। ਬਦਕਿਸਮਤੀ ਨਾਲ ਰਾਮਾਨੁੰਜ ਦੇ ਉੱਥੇ ਪਹੁੰਚਣ ਤੋਂ ਪਹਿਲਾਂ ਹੀ ਯਾਮੁਨ ਆਚਾਰੀਆ ਦੀ ਮੌਤ ਹੋ ਗਈ। ਫਿਰ ਰਾਮਾਨੁੰਜ ਮਹਾਪੂਰਨ ਦੀ ਸਰਪ੍ਰਸਤੀ ਅਧੀਨ ਰਿਹਾ ਜੋ ਯਾਮੁਨ ਆਚਾਰੀਆ ਦਾ ਚੇਲਾ ਤੇ ਉੱਤਰਾਧਿਕਾਰੀ ਸੀ। ਪਿੱਛੋਂ ਉਹ ਗੋਸ਼ਟੀਪੂਰਨ ਦਾ ਸ਼ਾਗਿਰਦ ਬਣ ਗਿਆ ਜਿਹੜਾ ਉਸਨੂੰ ਅਠਾਰਾਂ ਵਾਰ ਵਾਪਸ ਭੇਜ ਦਿੰਦਾ ਰਿਹਾ। ਫਿਰ ਕਿਤੇ ਜਾ ਕੇ ਉਸ ਨੇ ਉਸਨੂੰ ਦੀਖਿਆ ਲੈਣ ਦੇ ਯੋਗ ਸਮਝਿਆ।

ਵੈਸ਼ਨਵ ਦ੍ਰਿਸ਼ਟੀ ਤੋਂ ਨਾਭਾ ਜੀ ਹਿੰਦੂਆਂ ਦੇ ਚਾਰ ਮੱਤਾਂ—ਸ੍ਰੀ, ਸ਼ਿਵ, ਬ੍ਰਹਮਾ, ਸਨਕਾਦਿਕ—ਗਿਣਦਾ ਹੈ।

ਸ੍ਰੀਮਤ ਦੇ ਮੈਂਬਰ ਵਿਸ਼ਨੂੰ ਦੀ ਸ਼ਕਤੀ ਦੇ ਰੂਪ ਵਿੱਚ ਉਹਦੀ ਪਤਨੀ ਲਕਸ਼ਮੀ ਦੀ ਪੂਜਾ ਕਰਦੇ ਹਨ। ਕਿਹਾ ਜਾਂਦਾ ਹੈ ਕਿ ਅਸਲ ਵਿੱਚ ਵਿਸ਼ਨੂੰ ਨੇ ਹੀ ਲਕਸ਼ਮੀ ਨੂੰ ਪੂਜਾ ਦਾ ਸਹੀ ਢੰਗ ਸਿਖਾਇਆ ਤੇ ਉਸਨੇ ਅੱਗੇ ਰਾਮਾਨੁੰਜ ਨੂੰ ਪ੍ਰਤੱਖ ਇਹ ਦੀ ਸਿੱਧੀ ਸੌਂਪਣਾ ਕੀਤੀ। ਰਾਮਾਨੁਜ ਨੇ ਬੜੇ ਉਤਸ਼ਾਹ ਨਾਲ ਸ੍ਰੀ ਰੰਗਨਾਥ ਵਿੱਚ ਆਪਣਾ ਅਧਿਐਨ ਜਾਰੀ ਰੱਖਿਆ ਤੇ ਉਸਨੇ ਉੱਥੇ ਵਯਾਸ ਦੇ ਸੂਤ੍ਰਾਂ ਤੇ ਹੋਰ ਵੈਦਿਕ ਰਚਨਾਵਾਂ ਦੇ ਟੀਕਿਆ ਦੀ ਰਚਨਾ ਕੀਤੀ। ਜਦੋਂ ਉਹ 50 ਸਾਲ ਦੀ ਉਮਰ ਟੱਪ ਗਿਆ ਤਾਂ ਉਸਨੇ ਆਪਣਾ ਪਰਿਵਾਰ ਛੱਡ ਦਿੱਤਾ ਤੇ ਪੂਰੀ ਤਰ੍ਹਾਂ ਮਨੁੱਖ ਦੀ ਮੁਕਤੀ ਲਈ ਅਰਪਿਤ ਹੋ ਗਿਆ। ਮਹਾਪੂਰਨ ਨੇ ਉਸਨੂੰ ਮੰਤਰ ਰੂਪ ਵਿੱਚ ਬੋਲੇ ਜਾਣ ਵਾਲੇ ਸ਼ਬਦਾਂ ਦੀ ਜਾਣਕਾਰੀ ਦਿੱਤੀ ਜਿਹਨਾਂ ਨਾਲ ਪ੍ਰਭੂ ਦੀ ਸੁਰੱਖਿਆ ਪ੍ਰਾਪਤ ਕੀਤੀ ਜਾ ਸਕਦੀ ਹੈ। ਉਸਨੇ ਰਾਮਾਨੁੰਜ ਨੂੰ ਇਹ ਵੀ ਦੱਸਿਆ ਕਿ ਜੋ ਵੀ ਇਹ ਸੁਣੇਗਾ ਉਹ ਆਵਾਗਵਨ ਦੇ ਦੁੱਖ ਤੋਂ ਮੁਕਤੀ ਪਾ ਲਵੇਗਾ। ਨਾਲ ਹੀ ਉਸਨੇ ਰਾਮਾਨੁਜ ਨੂੰ ਕਿਹਾ ਕਿ ਉਹ ਭੇਦ ਕਿਸੇ ਹੋਰ ਤੇ ਪ੍ਰਗਟ ਨਹੀਂ ਕਰੇਗਾ। ਰਾਮਾਨੁੰਜ ਨੇ ਇਸ ਪਾਬੰਦੀ ਤੇ ਪੂਰੀ ਸੋਚ ਵਿਚਾਰ ਕੀਤੀ ਤੇ ਇਸ ਸਿੱਟੇ ਤੇ

ਰਾਮਾਨੁੰਜ ਆਪਣੀ ਸੁਰੱਖਿਆ ਬਾਰੇ ਆਪਣੀ ਜਨਮ ਭੂਮੀ ਵਿੱਚ ਡਰ ਕਾਰਨ ਤੇ ਮੈਸੂਰ ਦੇ ਬਾਦਸ਼ਾਹ ਦੇ ਉਤਸ਼ਾਹ, ਮੈਤਰੀ ਤੇ ਸੁਰੱਖਿਆ ਕਾਰਨ 12 ਸਾਲ ਉਹਦੀ ਰਾਜਧਾਨੀ ਵਿੱਚ ਰਿਹਾ ਤੇ ਉਸ ਸਮੇਂ ਵਿੱਚ ਉਸਨੇ ਰਾਜੇ ਨੂੰ ਪ੍ਰੇਰਨਾ ਦੇਕੇ ਮੈਲਕੋਟ ਵਿੱਚ ਕ੍ਰਿਸ਼ਨ ਨੂੰ ਸਮਰਪਿਤ ਮੰਦਰ ਬਣਵਾਇਆ। ਏਥੇ ਰਾਮਾਨੁੰਜ ਨੇ ਆਪਣੇ ਸਿਧਾਂਤਾਂ ਦਾ ਪ੍ਰਚਾਰ ਕੀਤਾ ਤੇ ਬ੍ਰਾਹਮਣਾਂ 'ਚੋਂ ਬਹੁਤ ਸਾਰਿਆਂ ਦਾ ਧਰਮ ਬਦਲ ਕੇ ਉਹਨਾਂ ਨੂੰ ਸ਼ਿਵ ਦੀ ਆਸਥਾ ਪੂਜਾ ਤੋਂ ਹਟਾਇਆ।

ਰਾਮਾਨੁੰਜ ਦੀਆਂ ਸਿੱਖਿਆਵਾਂ ਪ੍ਰਸ਼ੋਤਮ ਪੁਰੀ ਵਰਤਮਾਨ ਜਗਨਨਾਥ ਵਿੱਚ ਅਪਣਾਈਆਂ ਗਈਆਂ ਜੋ ਅੱਜਕੱਲ ਵਾਂਗ ਹੀ ਹਿੰਦੂ ਧਰਮ ਦੇ ਗੜ੍ਹਾਂ ਵਿੱਚ ਇੱਕ ਸੀ। ਪ੍ਰੰਤੂ ਉਸਦੇ ਰੋਜ਼ਾਨਾ ਜੀਵਨ ਲਈ ਨਿਯਮ ਬਾਧੁਕ ਵਿਸ਼ੇਸ਼ਤਾ ਵਾਲੇ ਸਨ ਜਿਹਨਾਂ ਦੀ ਉਮੀਦ ਅਜਿਹੇ ਵਿਅਕਤੀ ਤੋਂ ਨਹੀਂ ਕੀਤੀ ਜਾ ਸਕਦੀ ਸੀ ਜੋ ਨਿਰਭੀਤ ਹੋ ਕੇ ਦੁਨੀਆਂ ਨੂੰ ਮੁਕਤੀ ਦਾ ਮਾਰਗ ਦੱਸਦਾ ਸੀ। ਉਸਨੇ ਆਪਣੇ ਚੇਲਿਆਂ ਨੂੰ ਖਾਣਾ ਪਕਾਉਣ ਤੇ ਖਾਣੇ ਵਿੱਚ ਸਫਾਈ ਪ੍ਰਤੀ ਬਹੁਤ ਜ਼ਿਆਦਾ ਧਿਆਨ ਦੇਣ ਦੀ ਹਦਾਇਤ ਕੀਤੀ ਜੋ ਤੰਦਰੁਸਤੀ ਲਈ ਤਾਂ ਪ੍ਰਸੰਸਾਯੋਗ ਹੈ, ਪ੍ਰੰਤੂ ਉਸਨੇ ਕੱਪੜੇ ਪਹਿਨਣ, ਪ੍ਰਣਾਮ ਕਰਨ ਤੇ ਸਮਰਪਣ ਚਿੰਨ੍ਹਾਂ ਬਾਰੇ ਵੀ ਅਜਿਹੇ ਸਖਤ ਨਿਯਮ ਬਣਾਏ ਜਿਹਨਾਂ ਦੀ ਆਮ ਜੀਵਨ ਵਿੱਚ ਪਾਲਣਾ ਕਰਨੀ ਔਖੀ ਹੈ। ਮਿਸਾਲ ਦੇ ਤੌਰ ਤੇ ਉਹਦੇ ਪੈਰੋਕਾਰ ਆਪਣਾ ਭੋਜਨ ਆਪ ਪਕਾਉਂਦੇ ਸਨ ਤੇ ਫਿਰ ਇਸ਼ਨਾਨ ਪਿੱਛੋਂ ਗੁਪਤ ਰੂਪ ਵਿੱਚ ਖਾਂਦੇ ਸਨ। ਇੱਕ ਗੱਲ ਤੇ ਉਹ ਬੜਾ ਹੀ ਜ਼ੋਰ ਦਿੰਦਾ ਸੀ ਕਿ ਜੇ ਉਸਦੇ ਕਿਸੇ ਚੇਲੇ ਦੇ ਭੋਜਨ ਤੇ ਕਿਸੇ ਵਿਅਕਤੀ ਦਾ ਪ੍ਰਛਾਵਾਂ ਜਾਂ ਨਜ਼ਰ ਪੈ ਜਾਵੇ ਤਾਂ ਉਸਨੂੰ ਉਸੇ ਵਕਤ ਫੈਂਕ ਦਿੱਤਾ ਜਾਂਦਾ ਸੀ। ਉਹਦਾ ਵਿਚਾਰ ਸੀ ਕਿ ਵਿਚਾਰਾਂ ਵਿੱਚ ਤਦ ਹੀ ਸ਼ੁੱਧਤਾ ਪ੍ਰਾਪਤ ਕੀਤੀ ਜਾ ਸਕਦੀ ਹੈ ਜੇਕਰ ਐਸਾ ਖਾਣਾ ਖਾਧਾ ਜਾਵੇ ਜੋ ਕਿਸੇ ਨੇ ਵੇਖਿਆ ਨਾ ਹੋਵੇ। ਨਾਭਾ ਜੀ ਵਰਣਨ ਕਰਦੇ ਹਨ ਕਿ ਰਾਮਾਨੁੰਜ ਦੇ ਰਸੋਈ ਬਾਰੇ ਕਠੋਰ ਨਿਯਮ ਜਾਤ ਪਾਤ ਦੇ ਮਨੋਰਥਾਂ ਕਾਰਨ ਨਹੀਂ ਸਗੋਂ ਪ੍ਰਭੂ ਦੀ ਸ਼ਾਨ ਤੇ ਪੂਜਾ ਦੀ ਸ਼ੁੱਧਤਾ ਲਈ ਸਨ।

ਕੁਦਰਤੀ ਹੀ ਅਜਿਹੀ ਸਿੱਖਿਆ ਦੀ ਵਿਰੋਧਤਾ ਹੋਈ। ਛੇਤੀ ਹੀ ਪਤਾ ਲੱਗ ਗਿਆ ਕਿ ਜਗਨਨਾਥ ਰਾਮਾਨੁੰਜ ਦੇ ਲਈ ਸਥਾਈ ਤੌਰ ਤੇ ਰਹਿਣ ਲਈ ਖਤਰਨਾਕ ਥਾਂ ਹੈ, ਤੇ ਉਹ ਇਸੇ ਕਾਰਨ ਰਾਤ ਨੂੰ ਆਪਣੇ ਪ੍ਰਚਾਰਕ ਮਿਸ਼ਨ ਲਈ ਦੂਸਰੇ ਦੇਸ਼ੀਂ ਚਲਾ ਗਿਆ। ਕਿਹਾ ਜਾਂਦਾ ਹੈ ਕਿ ਉਸਨੇ 10000 ਚੇਲੇ ਬਣਾਏ ਜਿਹਨਾਂ ਵਿੱਚੋਂ 74 ਤਾਂ ਆਪਣੇ ਗੁਰੂ ਪ੍ਰਤੀ ਪੂਰੀ ਤਰ੍ਹਾਂ ਦ੍ਰਿੜ੍ਹ-ਭਗਤ ਸਨ ਤੇ ਉਹਨਾਂ ਨੇ ਉਸ ਲਈ ਆਪਣੇ ਆਪ ਨੂੰ ਵਕਫ ਕੀਤਾ ਹੋਇਆ ਸੀ। ਪ੍ਰੰਤੂ ਇਹ 74 ਉਸਦੇ ਸਿਧਾਂਤਾਂ ਦੀ ਵੱਖਰੀ-ਵੱਖਰੀ ਵਿਆਖਿਆ ਕਰਦੇ ਸਨ ਤੇ ਇਹਨਾਂ ਨੇ ਇਤਨੇ ਹੀ ਆਪਣੇ ਮੱਤ ਸਥਾਪਿਤ ਕੀਤੇ।

ਰਾਮਾਨੁੰਜ ਦੀ ਮੌਤ 120 ਸਾਲ ਦੀ ਉਮਰ ਵਿੱਚ ਸ੍ਰੀ ਰੰਗਨਾਥ ਵਿੱਚ ਹੋਈ। ਤਿਥੀ ਪੱਤਰ ਧਰਮੋਨਾਸਥਾ (ਧਰਮ ਦੀ ਤਬਾਹੀ) ਅਨੁਸਾਰ ਉਹਦੀ ਮੌਤ 1059 ਸੱਕ ਸੰਮਤ ਨੂੰ ਹੋਈ ਜੋ 1137 ਈਸਵੀ ਬਣਦੀ ਹੈ।

ਧਰਮ ਦੀ ਦੀਖਿਆ ਦੇਣ ਲਈ ਮੰਤਰ ਅੱਠ ਅੱਖਰਾਂ ਤੇ ਆਧਾਰਿਤ ਹੈ ਤੇ ਇਹਦਾ ਚੇਲੇ ਦੇ ਕੰਨ ਵਿੱਚ ਗੁਪਤ ਰੂਪ ਵਿੱਚ ਕੁਝ ਘੁਸਰ ਮੁਸਰ ਕਰਕੇ ਸੰਚਾਰ ਕੀਤਾ ਜਾਂਦਾ ਹੈ।

ਇਸ ਮੰਤਰ ਦਾ ਐਲਾਨ ਰਾਮਾਨੁੰਜ ਵੱਲੋਂ ਉੱਚਤਮ ਗੋਪੁਰਾ ਤੋਂ ਕੀਤਾ ਗਿਆ ਸੀ ਜਿਸ ਨੂੰ ਸੇਤ ਗੋਪੁਰਾ ਜਾਂ ਸ੍ਰੀਰੰਗਮ ਦਾ ਸੁਆਗਤੀ ਜਾਂ ਸਜਾਵਟੀ ਦੁਆਰ ਵੀ ਕਿਹਾ ਜਾਂਦਾ ਸੀ। ਇਸ ਪ੍ਰਥਾ ਜਾਂ ਧਰਮ-ਸੰਘ ਦਾ ਆਦਰਸ਼ ਸੀ 'ਰਾਮਾਨੁੰਜ ਅਸਯਾ ਦਾਸੋ ਅਸਮੀ'। ਜਿਸਦਾ ਭਾਵ ਸੀ 'ਮੈਂ ਰਾਮਾਨੁੰਜ ਦਾ ਦਾਸ ਹਾਂ।' ਉਹਨਾਂ ਵੱਲੋਂ ਪ੍ਰਣਾਮ ਵਜੋਂ ਸਿਰ ਥੋੜਾ ਜਿਹਾ ਝੁਕਾਇਆ ਜਾਂਦਾ ਹੈ ਤੇ ਹੱਥ ਜੋੜੇ ਜਾਂਦੇ ਹਨ ਤੇ ਪੂਜਾ ਚਿੰਨ੍ਹ ਅਨੇਕਾਂ ਹਨ। ਮੱਥੇ ਤੇ ਦੋ ਖੜੇ ਰੁਖ ਗੋਪੀਚੰਦਨ (ਖੜੀਆਂ ਮਿੱਟੀ ਜਾਂ ਚੂਨੇ) ਦੋ ਲਕੀਰਾਂ ਮਾਰੀਆਂ ਜਾਂਦੀਆਂ ਹਨ ਤੇ ਉਹਨਾਂ ਵਿਚਕਾਰ ਹੀ ਹਲਦੀ ਤੇ ਜੂਨੇ ਦੀ ਖੜੇ ਰੁੱਖ ਦੀ ਲਾਲ ਧਾਰੀ ਹੁੰਦੀ ਹੈ। ਚਿੱਟੀਆਂ ਧਾਰੀਆਂ ਨੱਕ ਉਪਰ, ਨੱਕ ਨਾਲ ਇੱਕ ਪਾਸੇ ਤੋਂ ਦੂਸਰੇ ਪਾਸੇ ਤੱਕ ਧਾਰੀਆਂ ਨਾਲ ਜੁੜੀਆਂ ਹੁੰਦੀਆਂ ਹਨ, ਜਿਹਨਾਂ ਦੇ ਆਮ ਚਿੰਨ੍ਹ ਇਸ ਤਰ੍ਹਾਂ ਹੁੰਦੇ ਹਨ (।) (↓) ਜਿਹਨਾਂ ਦਾ ਭਾਵ ਇਹ ਹੁੰਦਾ ਹੈ ਕਿ ਸਰੀਰ, ਜੀਭਾ ਤੇ ਮਨ ਨਿਯੰਤਰਣ ਵਿੱਚ ਰੱਖਿਆ ਜਾਵੇ। ਛਾਤੀ ਤੇ ਮੋਢਿਆਂ ਤੇ ਰਾਮਾਨੁਦੀ ਚਿੱਟੇ ਨਿਸ਼ਾਨ ਲਾਉਂਦੇ ਹਨ ਜਿਹਨਾਂ ਵਿਚਕਾਰ ਲਾਲ ਧਾਰੀਆਂ ਹੁੰਦੀਆਂ ਹਨ। ਕਈ ਚਿੰਨ੍ਹ ਘੋਗਾ, ਚਕਰ, ਲਾਠੀ ਤੇ ਵਿਸ਼ਨੂੰ ਦੇ ਚਾਰ ਹੱਥਾਂ 'ਚ ਕੰਵਲ ਫੁੱਲ ਨੂੰ ਵਰਣਨ ਕਰਦੇ ਹਨ ਤੇ ਲਾਲ ਧਾਰੀ ਉਸਦੀ ਸ਼ਕਤੀ ਲਕਸ਼ਮੀ ਨੂੰ ਨਿਰੂਪਤ ਕਰਦੀ ਹੈ। ਇਹ ਬੜੀ ਸ਼ਰਧਾ ਨਾਲ ਮੰਨਿਆ ਜਾਂਦਾ ਹੈ ਕਿ ਜੋ ਲੋਕ ਇਹ ਚਿੰਨ੍ਹ ਲਾਉਂਦੇ ਹਨ, ਉਹ ਭਾਵੇਂ ਕਿਸੇ ਜ਼ਾਤੀ ਦੇ ਹੋਣ, ਇਸ ਸੰਸਾਰ ਤੋਂ ਚਲਾਣਾ ਕਰਨ ਤੇ ਯਮ-ਦੂਤ ਦੇ ਮੰਤਰੀਆਂ ਵੱਲੋਂ ਤੰਗ ਨਹੀਂ ਕੀਤੇ ਜਾਣਗੇ। ਇਸ ਮੱਤਵ ਵਾਲੇ ਇਹਨਾਂ ਤੋਂ ਬਿਨਾਂ ਸਾਲਗ੍ਰਾਮ ਦੀ ਤੇ ਤੁਲਸੀ ਨੂੰ ਵੀ ਪੂਜਾ ਦਾ ਅਨਿੱਖੜ ਅੰਗ ਸਮਝਦੇ ਹਨ।

ਰਾਮਾਨੁੰਜ ਦੇ ਪੈਰੋਕਾਰ ਵਿਸ਼ਨੂੰ ਨੂੰ ਸਰਵ-ਸ੍ਰੇਸ਼ਟ ਹਸਤੀ ਮੰਨਦੇ ਹਨ, ਸ੍ਰਿਸ਼ਟੀ ਦੀ ਰਚਨਾ ਉਹਦੀ ਆਪਣੇ ਆਪ ਨੂੰ ਵਿਸਥਾਰ ਦੇਣ ਦੀ ਇੱਛਾ ਕਾਰਨ ਉਹਦੇ ਭੌਤਕ ਮੂਲ ਤੱਤ 'ਚੋਂ ਹੋਈ। ਪ੍ਰੰਤੂ ਇਹ ਮੂਲ ਤੱਤ ਪ੍ਰਗਟ ਹੋ ਕੇ ਉਹਦੀ ਉਸ ਸ਼ਕਤੀ ਦੇ ਉਸ ਭਾਗ ਵਿੱਚ ਸਮਾ ਗਿਆ ਹੈ ਜੋ ਅੱਗੋਂ ਫਿਰ ਉਹਦੇ ਦੈਵੀ ਮੂਲ ਤੱਤ ਤੋਂ ਭਿੰਨ ਹੈ ਕਿਉਂ ਪ੍ਰਮਾਤਮਾ ਦੇ ਰੂਹਾਨੀ ਤੇ ਭੌਤਿਕ ਤੱਤ ਭਿੰਨ ਹਨ। ਦੂਸਰੀਆਂ ਧਰਮ ਪ੍ਰਣਾਲੀਆਂ ਦੇ ਸਿਧਾਂਤ ਨਿਵੇਦਕਾਂ ਵਾਂਗ ਰਾਮਾਨੁੰਜ ਨੂੰ ਸਰਬ-ਈਸ਼ਵਰਵਾਦ (ਵਹਿਦਤ) ਤੇ ਅਵਤਾਰਵਾਦ ਬਾਰੇ ਬੜੀ ਉਲਝਣ ਪੇਸ਼ ਆਈ। ਵਿਸ਼ਨੂੰ ਰਚਨਾ ਵਿੱਚ ਹਾਜ਼ਰ ਨਾਜ਼ਰ ਹੈ। ਵਿਸ਼ਨੂੰ ਤੇ ਸ੍ਰਿਸ਼ਟੀ ਇੱਕ ਹਨ ਪਰ ਵਿਸ਼ਨੂੰ ਆਕਾਰ-ਰਹਿਤ ਵੀ ਨਹੀਂ ਹੈ ਤੇ ਉਸ ਸਭ ਦੈਵੀ ਗੁਣਾਂ ਦਾ ਮਾਲਕ ਹੈ। ਵਿਸ਼ਨੂੰ ਪੁਰਸ਼ਾਂ ਸਾਹਮਣੇ ਕਈ ਮਨੁੱਖੀ ਤੇ ਅਵਤਾਰੀ ਰੂਪਾਂ ਵਿੱਚ ਪ੍ਰਗਟ ਹੋਇਆ ਹੈ। ਉਹ ਪੂਜਾ ਵਾਲੀਆਂ ਵਸਤੂਆਂ ਵਿੱਚ ਵੀ ਵਿਆਪਕ ਹੈ ਤੇ ਉਸਨੂੰ ਮੰਦਰਾਂ ਮੂਰਤੀਆਂ ਦੀ ਸ਼ੁੱਧਤਾ, ਫੁੱਲਾਂ ਤੇ ਸੁਗੰਧੀਆਂ ਦੀ ਭੇਟਾ ਦੇ ਕੇ, ਮਾਲਾ ਫੇਰ ਕੇ, ਉਹਦਾ ਤੇ ਉਹਦੀ ਪਤਨੀ ਲਕਸ਼ਮੀ ਦੀ ਪੂਜਾ ਕਰਕੇ ਤੇ ਅੰਤ ਜੋਗ ਅਭਿਆਸੀ ਰਾਹੀਂ ਪੂਜਿਆ ਜਾਂਦਾ ਹੈ। ਭਗਤੀ ਦਾ ਫਲ ਸਦੀਵੀ ਰੂਪ ਵਿੱਚ ਆਵਾਗੌਣ ਤੋਂ ਮੁਕਤੀ ਹੈ।

ਰਾਮਾਨੁੰਜ ਦੇ ਸਤਿਕਾਰ ਵਿੱਚ ਬੜੇ ਮੰਦਰ ਬਣਾਏ ਗਏ ਜਿਹਨਾਂ ਵਿੱਚੋਂ ਜਾਦਰੀ, ਗਾਲਾਤਾ, ਅਹੋਬਲ ਤੇ ਰੇਵਾਸਾ 'ਚ ਪ੍ਰਮੁੱਖ ਹਨ। ਸ੍ਰੀਰੰਗਾਪਟਮ ਦੇ ਪ੍ਰਸਿੱਧ ਕਿਲ੍ਹੇ ਵਿੱਚ ਵੀ ਰਾਮਾਨੁਜ ਦਾ ਪਵਿੱਤਰ ਮੰਦਰ ਯਾਤਰੂਆਂ ਨੂੰ ਦੱਸਿਆ ਤੇ ਵਿਖਾਇਆ ਜਾਂਦਾ ਹੈ।

ਰਾਮਾਨੁੰਜ ਨੇ ਕਈ ਰਚਨਾਵਾਂ ਕੀਤੀਆਂ ਜਿਹਨਾਂ ਵਿੱਚ ਸ੍ਰੀ ਰਾਮਾਨੁੰਜ ਭਾਸ਼ਯ, ਗੀਤਾ ਭਾਸ਼ਯ, ਵੇਦਾਰਥ ਸੰਗ੍ਰਹਿ, ਵੇਦਾਂਤ ਦੀਪ, ਵੇਦਾਂਤ ਸਾਰ ਤੇ ਧਰਮ ਸੰਹਿਤਾ ਪ੍ਰਮੁੱਖ ਹਨ।

**ਰਾਮਾਨੰਦ**—ਰਾਮਾਨੰਦ ਇੱਕ ਗੌੜ ਬ੍ਰਾਹਮਣ ਸੀ ਜੋ ਮੈਲਕੋਟ ਵਿੱਚ ਪੈਦਾ ਹੋਇਆ ਸੀ ਜਿੱਥੇ ਰਾਮਾਨੁੰਜ ਨੇ ਵਿਸ਼ਨੂੰ ਦੀ ਮੂਰਤੀ ਸਥਾਪਿਤ ਕੀਤੀ ਸੀ ਤੇ ਬ੍ਰਾਹਮਣਾਂ ਨੂੰ ਸ਼ਿਵ ਦੀ ਪੂਜਾ ਤਿਆਗ ਦੇਣ ਦੀ ਪ੍ਰੇਰਨਾ ਦਿੱਤੀ ਸੀ। ਰਾਮਾਨੰਦ ਦੇ ਜੀਵਨ ਬਾਰੇ ਬੜੀ ਘੱਟ ਜਾਣਕਾਰੀ ਮਿਲਦੀ ਹੈ। ਨਾਭਾ ਜੀ ਦੀ ਭਗਤ ਮਾਲ ਵਿੱਚ ਉਹਦੇ ਜੀਵਨ ਬਾਰੇ ਡੇਢ ਪੰਨਾ ਹੀ ਹੈ, ਜਿੱਥੇ ਉਸਦੀ ਤੁਲਨਾ ਰਾਮ ਨਾਲ ਕੀਤੀ ਗਈ ਹੈ ਉਸਨੂੰ ਪ੍ਰਭੂ ਦਾ ਅਵਤਾਰ ਦੱਸਿਆ ਗਿਆ ਹੈ ਜੋ ਸੰਸਾਰ ਦੇ ਉਧਾਰ ਲਈ ਸਵਰਗਾਂ ਤੋਂ ਉਧਰਿਤ ਹੋਇਆ।

ਰਾਮਾਨੰਦੀ ਆਪਣੇ ਮੱਤ ਤੇ ਬਾਨੀ ਦੇ ਸਭ ਵੇਰਵਿਆਂ ਨੂੰ ਪੂਰਾ ਰੂਪ ਵਿੱਚ ਲੁਕੋ ਕੇ ਰੱਖਣ ਦਾ ਉਚੇਚਾ ਯਤਨ ਕਰਦੇ ਹਨ। ਜਿਹੜੀਆਂ ਰਚਨਾਵਾਂ ਸਾਨੂੰ ਰਾਮਾਨੰਦ ਬਾਰੇ ਮਿਲੀਆਂ ਹਨ, ਉਹਨਾਂ ਵਿੱਚ ਵਧੇਰੇ ਕਰਕੇ ਰਾਮਾਨੰਦ ਦੀ ਪ੍ਰਸੰਸਾ ਹੀ ਹੈ। ਅਸੀਂ ਏਥੇ ਉਹਦੇ ਜੀਵਨ ਦੇ ਉਹੀ ਵੇਰਵੇ ਦੇ ਰਹੇ ਹਾਂ ਜੋ ਸਾਨੂੰ ਪ੍ਰਾਪਤ ਹੋਏ ਸਰੋਤਾਂ 'ਚੋਂ ਮਿਲੇ ਹਨ।

ਨਾਭਾ ਜੀ ਅਨੁਸਾਰ ਰਾਮਾਨੁੰਜ ਤੋਂ ਰੂਹਾਨੀ ਪੱਖੋਂ ਰਾਮਾਨੰਦ ਚੌਥੀ ਪੀੜ੍ਹੀ ਤੇ ਆਉਂਦਾ ਹੈ। ਹਰ ਧਾਰਮਕ ਆਗੂ ਨੂੰ ਪਦਵੀ ਗ੍ਰਹਿਣ ਕਰਨ ਦੇ 75 ਸਾਲ ਦੇਣ ਦੇ (ਸਦੀ ਦਾ ਤਿੰਨ ਚੌਥਾਈ) ਹਿਸਾਬ ਨਾਲ, ਰਾਮਾਨੰਦ ਚੌਧਵੀ ਸਦੀ ਦੇ ਅਖੀਰ ਅਤੇ ਪੰਦਰਵੀਂ ਸਦੀ ਦੇ ਪਹਿਲੇ ਅੱਧ ਵਿੱਚ ਹੋਇਆ ਹੋਵੇਗਾ। ਇਹ ਹੋਰ ਹਿਸਾਬ ਨਾਲ ਵੀ ਇਹ ਠੀਕ ਹੈ ਜੇ ਇਹਦੀ ਪਰਖ ਮਿਤੀ-ਕਾਰ ਦੀ ਕਸੌਟੀ ਤੇ ਕੀਤੀ ਜਾਵੇ। ਮਹਾਨ ਧਰਮ ਸੁਧਾਰਕ ਕਬੀਰ ਜਿਸ ਬਾਰੇ ਅੱਗੇ ਅਸੀਂ ਬਹੁਤ ਕੁਝ ਲਿਖਾਂਗੇ, ਸਾਰੇ ਦਸਤਾਵੇਜੀ ਤੇ ਪ੍ਰੰਪਰਕ ਗਵਾਹੀ ਅਨੁਸਾਰ ਰਾਮਾਨੰਦ ਦਾ ਚੇਲਾ ਸੀ। ਕਬੀਰ ਦੇ ਚੇਲੇ ਕਹਿੰਦੇ ਹਨ ਕਿ 1908 ਈ. ਦਾ ਸਾਲ ਹਿਜਰੀ ਸਾਲ 510 ਬਣਦਾ ਹੈ। ਉਹਨਾਂ ਅਨੁਸਾਰ ਉਹਦਾ ਜਨਮ 1398 ਈਸਵੀ ਵਿੱਚ ਹੋਇਆ ਤੇ ਇਹ ਤਾਰੀਖ ਬਿਨਾਂ ਹਿਚਕਚਾਹਟ ਦੇ ਮੰਨੀ ਜਾ ਸਕਦੀ ਹੈ। ਇਸ ਤਰ੍ਹਾਂ ਅਸੀਂ ਰਾਮਾਨੰਦ ਦਾ ਉੱਚਿਤ ਸਮਾਂ ਨਿਸਚਿਤ ਕਰ ਸਕਦੇ ਹਾਂ।

ਰਾਮਾਨੰਦ ਨੇ ਵੀ ਸ਼ੁਰੂ ਵਿੱਚ ਰਾਮਾਨੁੰਜ ਵਾਂਗ ਸਿਮ੍ਰਤੀਆਂ ਵਿੱਚ ਪ੍ਰਸਤੁਤ ਕੀਤੇ ਗਏ ਸਿਧਾਂਤ ਗ੍ਰਹਿਣ ਕੀਤੇ ਜਿਹਨਾਂ ਦੀ ਸਿੱਖਿਆ ਉਸਨੂੰ ਇੱਕ ਸੰਨਿਆਸੀ ਨੇ ਦਿੱਤੀ ਸੀ। ਬਾਅਦ ਵਿੱਚ ਉਸਨੇ ਰਾਮਾਨੁੰਜ ਵੱਲੋਂ ਸੋਧੇ ਹੋਏ ਸਿਧਾਂਤ ਅਪਨਾਏ ਤੇ ਸ੍ਰੀਮੱਤ ਦਾ ਉੱਘਾ ਸਦੱਸਵੀ ਬਣ ਗਿਆ। ਇਹ ਵਰਣਨ ਕੀਤਾ ਗਿਆ ਹੈ ਕਿ ਰਾਮਾਨੰਦ ਅਜੇ ਜਦੋਂ ਸਮ੍ਰਿਤੀਆਂ ਦੀ ਸਿੱਖਿਆ ਅਨੁਸਾਰ ਹੀ ਪੂਜਾ ਕਰਿਆ ਕਰਦਾ ਸੀ ਤਾਂ ਬਾਗ 'ਚੋਂ ਫੁੱਲ ਤੋੜਦੇ ਹੀ ਉਹਦੀ ਰਾਮਾਨੁੰਜ ਦੇ ਚੇਲੇ ਸਵਾਮੀ ਰਾਘਵਾਨੰਦ ਨਾਲ ਮੁਲਾਕਾਤ ਹੋਈ। ਰਾਘਵਾਨੰਦ ਨੇ ਉਸਨੂੰ ਪੁੱਛਿਆ ਕਿ ਕੀ ਉਸਨੂੰ ਆਪਣੀ ਦਸ਼ਾ ਦਾ ਕੋਈ ਪਤਾ ਹੈ, ਪਰ ਉਹਦੇ ਉੱਤਰ ਦੇਣ ਤੋਂ ਪਹਿਲਾਂ ਹੀ ਉਸਨੇ ਉਸਨੂੰ ਕਿਹਾ ਕਿ ਉਹਦੇ ਜੀਵਨ ਦਾ ਅੰਤ ਆ ਗਿਆ ਹੈ ਉਸਨੂੰ ਉਪਦੇਸ਼ ਦਿੱਤਾ ਕਿ ਉਹ ਆਪਣੀ ਅੰਤ ਦੀ ਘੜੀ ਪ੍ਰਭੂ ਦੀ ਸ਼ਰਨ ਆਵੇ। ਰਾਮਾਨੰਦ ਚਲਾ ਗਿਆ ਤੇ ਉਸਨੇ ਆਪਣੇ ਸੰਨਿਆਸੀ ਗੁਰੂ ਨੂੰ ਉਹ ਸੰਦੇਸ਼ ਦਿੱਤਾ ਜੋ ਉਸਨੂੰ ਪ੍ਰਾਪਤ ਹੋਇਆ ਸੀ। ਸੰਨਿਆਸੀ ਤੇ ਉਹਦਾ ਚੇਲਾ ਰਾਘਵਾਨੰਦ ਪਾਸ ਗਏ ਤੇ ਉਸਦੀ ਰੂਹਾਨੀ ਮਦਾਖਲਤ ਲਈ ਬੇਨਤੀ ਕੀਤੀ। ਮਹਾਨ ਸੁਆਮੀ ਨੇ ਰਾਮਾਨੰਦ ਤੇ

ਤਰਸ ਖਾ ਕੇ ਆਪਣੇ ਹੱਠ ਜੋਗ ਦੇ ਹੁਨਰ ਦੀ ਵਰਤੋਂ ਕਰਕੇ ਉਹਦੇ ਸੁਆਸ ਦਸਮ ਦੁਆਰ ਚੜ੍ਹਾ ਦਿੱਤੇ। ਇਸ ਤਰ੍ਹਾਂ ਹੋਣੀ ਨੇ ਜੋ ਸਮਾਂ ਰਾਮਾਨੰਦ ਦੀ ਮੌਤ ਦਾ ਮਿਥਿਆ ਸੀ ਲੰਘ ਗਿਆ, ਰਾਘਵਾਨੰਦ ਨੇ ਉਸਨੂੰ ਇੰਞ ਲੰਮੀ ਉਮਰ ਦੀ ਇੱਛਾ ਦਾ ਵਰਦਾਨ ਦੇ ਦਿੱਤਾ।

ਰਾਮਾਨੰਦ ਨੇ ਕੁਝ ਸਮਾਂ ਸੁਆਮੀ ਦੀ ਸੇਵਾ ਕੀਤੀ ਤੇ ਫਿਰ ਉਹ ਬਦਰੀਕਸਰਾਮ (ਹਿਮਾਲਾ ਪਰਬਤ ਵਿੱਚ ਵਰਤਮਾਨ ਬਦਰੀਨਾਥ) ਤੇ ਹੋਰ ਥਾਵਾਂ ਦੀ ਤੀਰਥ ਯਾਤਰਾ ਤੇ ਚਲਾ ਗਿਆ। ਆਪਣੇ ਭ੍ਰਮਣ ਸਮੇਂ ਉਸਨੇ ਬਨਾਰਸ ਵੇਖਿਆ ਤੇ ਪੰਚ ਗੰਗਾ ਘਾਟ ਤੇ ਰਿਹਾ ਜਿੱਥੇ ਉਸਦੀਆਂ ਖੜਾਵਾਂ ਨਾਭਾ ਜੀ ਦੇ ਭਗਤ ਮਾਲ ਰਚਣ ਤੱਕ ਸਾਂਭੀਆਂ ਰਹੀਆਂ।

ਇਹ ਨਿਸਚਿਤ ਹੈ ਕਿ ਬਨਾਰਸ ਵਿੱਚ ਰਾਮਾਨੰਦ ਦਾ ਸੰਪਰਕ ਮੁਸਲਮਾਨ ਵਿਦਵਾਨਾਂ ਨਾਲ ਹੋਇਆ ਕਿਉਂਕਿ ਉਸ ਸਮੇਂ ਤੱਕ ਮੱਕੇ ਦੇ ਪੈਗੰਬਰ ਦੇ ਝੰਡੇ ਹੇਠ ਬਹੁਤ ਸਾਰੀਆਂ ਜਿੱਤਾਂ ਪ੍ਰਾਪਤ ਕੀਤੀਆਂ ਜਾ ਚੁੱਕੀਆਂ ਸਨ। ਇਹ ਮੰਨਣਾ ਕੁਦਰਤੀ ਹੈ ਕਿ ਹਿੰਦੂਆਂ ਦੇ ਪਵਿੱਤਰ ਸ਼ਹਿਰ ਵਿੱਚ ਮੁੱਲਾਵਾਂ ਤੇ ਬ੍ਰਾਹਮਣਾਂ ਵਿੱਚ ਅਨੇਕ ਗਰਮਾ-ਗਰਮ ਮੁਬਾਹਸੇ ਹੋਏ ਹੋਣਗੇ ਤੇ ਹਿੰਦੂਆਂ ਦੇ ਵਧੇਰੇ ਸੂਝਵਾਨ ਤਬਕੇ ਜੋ ਇੱਕ ਈਸ਼ਵਰਵਾਦ ਵੱਲ ਵਿਸ਼ੇਸ਼ ਰੁਚੀ ਰੱਖਦੇ ਸਨ, ਉਹਨਾਂ ਨੇ ਦੈਵੀ ਏਕਤਾ ਦਾ ਸਹੀ ਸੰਕਲਪ ਗ੍ਰਹਿਣ ਕਰ ਲਿਆ ਹੋਵੇ। ਅਸੀਂ ਅੱਗੇ ਪੜ੍ਹਾਂਗੇ ਕਿ ਕਿਵੇਂ ਬਨਾਰਸ ਵਿੱਚ ਰਾਮਾਨੰਦ ਦੇ ਕੁਝ ਚੇਲੇ ਤੀਬਰਤਾ ਨਾਲ ਇੱਕ-ਈਸ਼ਵਰਵਾਦੀ ਬਣੇ ਤੇ ਨਾਲ ਹੀ ਉਹਨਾਂ ਨੇ ਮੁਲਾਣਿਆਂ ਤੇ ਬ੍ਰਾਹਮਣਾਂ ਦੇ ਪੁਜਾਰੀ-ਪੁਣੇ ਦਾ ਮਜ਼ਾਕ ਉਡਾਇਆ।

ਆਪਣੇ ਧਰਮ-ਨਿਸਚੈ ਤੇ ਮਾਰਗ ਵਾਲੇ ਸਾਥੀਆਂ ਤੋਂ ਬਹੁਤ ਦੂਰ ਰਾਮਾਨੰਦ ਹੁਣ ਧਰਮ ਬਾਰੇ ਆਪਣੇ ਵਿਚਾਰਾਂ ਅਤੇ ਅਨੁਮਾਨਾਂ ਨੂੰ ਨਵਾਂ ਰੂਪ ਦੇਣ ਲਈ ਸੁਤੰਤਰ ਸੀ ਤੇ ਉਸਨੇ ਆਪਣੇ ਪਹਿਲੇ ਧਰਮ ਵਿਸ਼ਵਾਸ ਦੇ ਸਿਧਾਂਤਾਂ ਤੋਂ ਬਿਨਾਂ ਸ੍ਰੀ ਮੱਤ ਦੇ ਵੀ ਬਹੁਤ ਸਾਰੇ ਤੇ ਜ਼ਾਤ ਪਾਤ ਤੇ ਸਮਾਜਕ ਵਿਹਾਰ ਦੇ ਬੋਝਲ ਕਰਮ-ਕਾਂਡ ਰੱਦ ਕਰ ਦਿੱਤੇ। ਜਦੋਂ ਉਹ ਰਾਘਵਾਨੰਦ ਕੋਲ ਲੰਮੀ ਗੈਰ ਹਾਜ਼ਰੀ ਪਿੱਛੋਂ ਮੁੜਿਆ ਤਾਂ ਉਸਦੇ ਸਹਿਧਰਮੀਆਂ ਨੇ ਉਸ ਨੂੰ ਉਹਨਾਂ ਕੋਲੋਂ ਜਾਣ ਤੋਂ ਬਾਅਦ ਦੇ ਸਮੇਂ ਵਿੱਚ ਜ਼ਾਤ-ਪਾਤ ਦੇ ਕਰਮਾਂ ਕਾਂਡਾਂ ਦੀ ਪਾਲਣਾ ਕਰਨ ਬਾਰੇ ਸੁਆਲ ਕੀਤੇ। ਇਹ ਅਨੁਭਵ ਕੀਤਾ ਗਿਆ ਕਿ ਉਸਦੇ ਧਰਮ-ਵਿਸ਼ਵਾਸ ਵਿੱਚ ਕੁਝ ਤਬਦੀਲੀ ਆ ਗਈ ਤੇ ਇਹ ਵੀ ਕਿ ਉਸਨੇ ਰਾਮਾਨੁੰਜ ਦੇ ਰਸੋਈ ਬਾਰੇ ਨਿਯਮਾਂ ਵਿੱਚ ਵੀ ਕੁਝ ਤਬਦੀਲੀ ਕੀਤੀ ਹੋਈ ਹੈ।

ਇਹ ਹਿੰਦੂ ਪੁਜਾਰੀਆਂ ਦਾ ਆਮ ਹੀ ਨਿਯਮ ਹੈ ਕਿ ਜਦੋਂ ਉਹ ਮੂਰਤੀ ਅੱਗੇ ਪ੍ਰਸ਼ਾਦ ਰੱਖਦੇ ਹਨ ਤਾਂ ਉਹ ਮੂਰਤੀ ਤੇ ਪ੍ਰਸਾਦ ਉਪਰ ਪਰਦਾ ਕਰ ਦਿੰਦੇ ਹਨ। ਜਦੋਂ ਹਿਸਾਬ ਨਾਲ਼ ਮੂਰਤੀ ਦੇ ਖਾਣਾ ਖਾਣ 'ਚ ਕਾਫੀ ਸਮਾਂ ਲੰਘ ਜਾਂਦਾ ਹੈ ਤਾਂ ਪਰਦਾ ਹਟਾ ਦਿੱਤਾ ਜਾਂਦਾ ਹੈ। ਰਾਮਾਨੁੰਜ ਦੇ ਚੇਲੇ ਇਹੋ ਦਸਤੂਰ ਅਪਣਾਉਂਦੇ ਹਨ ਪਰ ਉਹਨਾਂ ਇੱਕ ਹੋਰ ਸਖਤ ਆਦੇਸ਼ ਇਹ ਸ਼ਾਮਿਲ ਕਰ ਦਿੱਤਾ ਕਿ ਜੇ ਭੋਜਨ ਤਿਆਰ ਕਰਨ ਵਾਲੇ ਤੋਂ ਬਿਨਾਂ ਹੋਰ ਕੋਈ ਭੋਜਨ ਵੇਖ ਲਵੇ ਤਾਂ ਇਹ ਤੱਤ ਫੱਟ ਤਿਆਗ ਦਿੱਤਾ ਜਾਂਦਾ ਹੈ। ਰਾਮਾਨੁੰਜ ਦੇ ਪੈਰੋਕਾਰ ਅਜਿਹੀਆਂ ਗੱਲਾਂ ਵੱਲ ਧਿਆਨ ਦੇਣਾ ਦੈਵੀ ਪੂਜਾ ਲਈ ਮਹੱਤਵਪੂਰਨ ਸਮਝਦੇ ਸਨ।

ਰਾਮਾਨੰਦ ਨੇ ਇਹ ਵਿਚਾਰ ਨਹੀਂ ਅਪਣਾਇਆ। ਇੱਕ ਹੋਰ ਮਹਾਨ ਗੁਰੂ ਵਾਂਗ ਉਸਨੂੰ ਵੀ ਇਹ ਗੱਲ ਸਮਝ ਨਹੀਂ ਆਉਂਦੀ ਸੀ ਕਿ ਰਸੋਈ ਸਬੰਧੀ ਨਿਯਮਾਂ ਦਾ ਪ੍ਰਮਾਤਮਾ ਦੀ ਪੂਜਾ ਨਾਲ ਕੀ ਸਬੰਧ ਹੈ। ਉਸਨੇ ਜ਼ਰੂਰ ਹੀ ਆਪਣੀਆਂ ਭਾਵਨਾਵਾਂ ਨੂੰ ਖੁੱਲ੍ਹ ਕੇ ਪ੍ਰਗਟ ਕੀਤਾ ਹੋਵੇਗਾ, ਭਾਵੇਂ ਉਸ ਦੇ ਕਥਨ ਸੰਭਾਲ ਕੇ ਨਹੀਂ ਰੱਖੇ ਗਏ। ਉਹਦੇ ਪੰਥ ਵਾਲਿਆਂ ਉਸਨੂੰ ਤੁਰੰਤ ਹੀ ਆਪਣੇ ਮੱਤ 'ਚੋਂ ਛੇਕ ਦਿੱਤਾ ਪਰ ਉਸਦੇ ਧਰਮ ਦੇ ਆਗੂ ਨੇ ਉਹਦੇ ਨਾਲ ਹਮਦਰਦੀ ਪ੍ਰਗਟ ਕੀਤੀ ਤੇ ਉਸਨੂੰ ਨਵਾਂ ਮੱਤ ਸਥਾਪਿਤ ਕਰਨ ਦੀ ਆਗਿਆ ਦਿੱਤੀ ਜੋ ਉਸਨੇ ਛੇਤੀ ਹੀ ਸਥਾਪਿਤ ਕਰ ਲਿਆ। ਨਵੇਂ ਮੱਤ ਦੇ ਧਾਰਮਕ ਸਿਧਾਂਤ ਕਾਫੀ ਹੱਦ ਤੱਕ ਰਾਮਾਨੁੰਜ ਦੇ ਸਿਧਾਂਤਾਂ ਨਾਲ ਮੇਲ ਖਾਂਦੇ ਹਨ ਬਿਨਾਂ ਇਸ ਗੱਲ ਦੇ ਕਿ ਰਾਮਾਨੰਦ ਦੀ ਪੂਜਾ ਵਿੱਚ ਲਕਸ਼ਮੀ ਨਾਰਾਇਣ ਦੀ ਥਾਂ ਤੇ ਸੀਤਾ ਤੇ ਰਾਮ ਦੀ ਪੂਜਾ ਵਿਸ਼ੇਸ਼ ਉਦੇਸ਼ ਬਣ ਗਈ ਤੇ ਰਾਮਾਨੁੰਜ ਦੇ ਰਸੋਈ ਸਬੰਧੀ ਤੇ ਹੋਰ ਸੰਬੰਧਿਤ ਸਿਧਾਂਤਾਂ ਨੂੰ ਕੁਝ ਖੁੱਲ੍ਹ ਦੇ ਦਿੱਤੀ ਗਈ।

ਫਿਰ ਰਾਮਾਨੰਦ ਨੇ ਸ਼ਾਸਤਰਾਂ ਵਿੱਚੋਂ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਕਿ ਜ਼ਾਤ ਪਾਤ ਦਾ ਕਰਮ ਕਾਂਡ ਉਸ ਵਿਅਕਤੀ ਲਈ ਮੰਨਣੀ ਜ਼ਰੂਰੀ ਹਨੀਂ ਜੋ ਪ੍ਰਭੂ ਦੀ ਸੇਵਾ ਕਰਦਾ ਹੈ ਤੇ ਉਹਦੀ ਸ਼ਰਨ ਆਉਂਦਾ ਹੈ। ਉਸ ਨੇ ਇਹ ਸਿਧਾਂਤ ਬਣਾ ਦਿੱਤਾ ਕਿ ਸਭ ਵਿਅਕਤੀ ਭਾਵੇਂ ਉਹ ਕਿਸੇ ਵੀ ਜ਼ਾਤੀ ਦੇ ਹੋਣ, ਜੇ ਉਹ ਉਹਦੇ ਸਿਧਾਂਤਾਂ ਦੇ ਨਿਯਮਾਂ ਨੂੰ ਅਪਣਾਉਂਦੇ ਹਨ ਤਾਂ ਉਹ ਜ਼ਾਤ-ਪਾਤ ਦੇ ਭਿੰਨ ਭੇਦ ਬਿਨਾਂ ਇਕੱਠੇ ਖਾ ਪੀ ਸਕਦੇ ਹਨ। ਜੋ ਆਦਮੀ ਪ੍ਰਭੂ ਦੀ ਇੱਕੋ ਢੰਗ ਨਾਲ ਪੂਜਾ ਸੇਵਾ ਕਰਦੇ ਹਨ ਉਹ ਭਾਈ ਭਾਈ ਹਨ ਤੇ ਸਮਾਜ ਵਿੱਚ ਬਰਾਬਰ ਹਨ। ਰਾਮਾਨੁੰਜ ਦੀ ਪ੍ਰਥਾ ਜਿਸ ਵਿੱਚ ਸਾਧਾਰਨ ਮਨੁੱਖਾਂ ਲਈ ਬਹੁਤ ਕਰੜਾ ਅਨੁਸ਼ਾਸਨ ਲਾਗੂ ਕਰ ਦਿੱਤਾ ਗਿਆ ਸੀ, ਰਾਮਾਨੰਦ ਨੇ ਈਸ਼ਵਰੀ ਪੂਜਾ ਦੇ ਦਰ ਬਹੁਤ ਖੁੱਲ੍ਹੇ ਕਰ ਦਿੱਤੇ, ਸਭ ਜ਼ਾਤਾਂ ਦੇ ਚੇਲੇ ਬਣਾਏ, ਤੇ ਬੜਾ ਨਿਸ਼ਚੈ ਤੇ ਦ੍ਰਿੜ੍ਹਤਾ ਨਾਲ ਐਲਾਨ ਕੀਤਾ ਕਿ ਰੱਬੀ ਗਿਆਨ ਆਦਮੀ ਨੂੰ ਸਮਾਜਕ ਬੰਧਨ ਤੋਂ ਮੁਕਤ ਕਰ ਦਿੰਦਾ ਹੈ।

ਨਾਭਾ ਜੀ ਦੀ ਭਗਤ ਮਾਲ ਵਿੱਚ ਲਿਖਿਆ ਹੈ ਕਿ ਇੱਕ ਨੀਵੀਂ ਜ਼ਾਤੀ ਦਾ ਵਿਅਕਤੀ ਜੋ ਪ੍ਰਭੂ-ਪ੍ਰੇਮੀ ਹੈ ਉਸ ਬ੍ਰਾਹਮਣ ਨਾਲੋਂ ਸ੍ਰੇਸ਼ਟ ਹੈ ਜੋ ਭਾਵੇਂ ਆਪਣੇ ਵਿਵਹਾਰ ਵਿੱਚ ਨਿਰਦੋਸ਼ ਹੈ ਪਰ ਉਹ ਪ੍ਰਭੂ ਪ੍ਰਤੀ ਕੋਈ ਪ੍ਰੇਮ ਨਹੀਂ ਰੱਖਦਾ। ਇਸਦੀ ਇੱਕ ਮਿਸਾਲ ਦਿੱਤੀ ਜਾਂਦੀ ਹੈ। ਕੌਰਵਾਂ ਉਪਰ ਪਾਂਡਵਾਂ ਦੀ ਜਿੱਤ ਦੇ ਉਪਲਕਸ਼ ਵਿਚ ਯੁਧਸ਼ਿਟਰ ਵਲੋਂ ਮਹਾਂ-ਭੋਜ ਦਾ ਪ੍ਰਬੰਧ ਕੀਤਾ ਗਿਆ ਤੇ ਖਾਣੇ ਲਈ ਘੰਟੀ ਨੇ ਮਿੱਥੇ ਸਮੇਂ ਤੇ ਆਪਣੇ ਆਪ ਖੜਕਣਾ ਸੀ। ਕ੍ਰਿਸ਼ਨ ਨੇ, ਜੋ ਖਾਣੇ ਸਮੇਂ ਹਾਜ਼ਰ ਸੀ, ਪੁੱਛਿਆ ਕਿ ਕੋਈ ਆਪਣੇ ਹਿੱਸੇ ਦਾ ਭੋਜਣ ਲੈਣ ਤੋਂ ਰਹਿ ਤਾਂ ਨਹੀਂ ਗਿਆ। ਉਸਨੂੰ ਦੱਸਿਆ ਗਿਆ ਕਿ ਬਾਲਮੀਕ ਨੂੰ ਭੋਜਨ ਨਹੀਂ ਦਿੱਤਾ ਗਿਆ ਜੋ ਕਿ ਇੱਕ ਸ਼ਿਕਾਰੀ ਹੈ ਤੇ ਜੀ-ਘਾਤ ਕਰਦਾ ਹੈ। ਕ੍ਰਿਸ਼ਨ ਨੇ ਹੁਕਮ ਕੀਤਾ ਕਿ ਵਾਲਮੀਕ ਨੂੰ ਵਿਚਕਾਰ ਬਿਠਾਇਆ ਜਾਵੇ ਤੇ ਦਰੋਪਦੀ ਜੋ ਯੁਧਿਸ਼ਟਰ ਦੀ ਦੂਸਰੇ ਭਰਾਵਾਂ ਨਾਲ ਸਾਂਝੀ ਪਤਨੀ ਸੀ ਉਸਨੂੰ ਆਪਣੇ ਹੱਥਾਂ ਨਾਲ ਭੋਜਨ ਖੁਆਵੇ। ਇੰਝ ਕਰਨ ਨਾਲ ਭੋਜਣ ਦੀ ਆਗਿਆ ਲਈ ਘੰਟੀ ਆਪੇ ਹੀ ਗੈਬੀ ਹੱਥਾਂ ਨਾਲ ਵੱਜਣ ਲੱਗੀ।

ਰਾਮਾਨੰਦ ਆਪਣੀ ਪ੍ਰਭੂ ਭਗਤੀ ਤੇ ਦੂਸਰਿਆਂ ਪ੍ਰਤੀ ਦਇਆ ਲਈ ਬਹੁਤ ਮਸ਼ਹੂਰ ਸੀ। ਉਸਨੇ ਚਹੁੰ ਜਾਤੀਆਂ ਦੇ ਲੋਕਾਂ ਨੂੰ ਤੇ ਚਾਰਾਂ ਹੀ ਆਸ਼ਰਮਾਂ ਬਾਰੇ ਪ੍ਰਭੂ ਦਾ ਮਾਰਗ ਲੋਕਾਂ ਨੂੰ ਸਮਝਾਇਆ। ਉਸਨੇ ਭਗਤੀ ਦੇ ਵੱਖ-ਵੱਖ ਢੰਗਾਂ ਨੂੰ ਫਜ਼ੂਲ ਕਿਹਾ ਤੇ ਇਹ ਦੱਸਿਆ ਕਿ ਭਗਤੀ ਦਾ ਉੱਤਮ ਲਾਭ ਨਿਰੰਤਰ ਪ੍ਰਭੂ ਦਾ ਨਾਮ ਜਪਣ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ। ਉਸਨੇ ਆਪਣੇ ਚੇਲਿਆਂ ਨੂੰ 'ਮੁਕਤ' ਆਖਿਆ ਕਿਉਂਕਿ ਉਹਦੇ ਵੱਲੋਂ ਆਗਿਆ ਦੇਣ ਨਾਲ ਉਹਨਾਂ ਨੇ ਹਿੰਦੂ ਸਮਾਜਕ ਨਿਯਮਾਂ ਦੀ ਉਦਾਰਵਾਦੀ ਵਿਆਖਿਆ ਪ੍ਰਵਾਨ ਕੀਤੀ। ਜੋ ਧਰਮ ਅਨੁਸਾਰ ਪ੍ਰਵਾਣਿਤ ਸੀ। ਨਾਲ ਹੀ ਉਸਨੇ ਨਾਸਤਕਾਂ ਦੀ ਘੋਰ ਵਿਰੋਧਤਾ ਕੀਤੀ ਜੋ ਡੀਂਗਾ ਮਾਰਦੇ ਸਨ ਕਿ ਰੱਬ ਤੋਂ ਸੁਤੰਤਰ ਹੀ ਉਹਨਾਂ ਦੀ ਹੋਂਦ ਹੈ। ਉਸਨੇ ਜੈਨੀਆਂ, ਬੋਧੀਆਂ ਤੇ ਵਾਮ ਮਾਰਗੀਆਂ ਨੂੰ ਵਾਦ-ਵਿਵਾਦ ਵਿੱਚ ਹਰਾਇਆ ਜਿਹਨਾਂ ਦੀ ਸ਼ਰਧਾ ਸੰਸਾਰ ਦੇ ਮਾਲਕ ਈਸ਼ਵਰ ਵੱਲ ਸੇਧਿਤ ਨਹੀਂ ਸੀ।

ਰਾਮਾਨੰਦ ਨੇ ਸੰਸਾਰ ਦੀਆਂ ਚਿੰਤਾਵਾਂ ਤਿਆਗ ਕੇ ਵੈਰਾਗ ਅਪਨਾ ਲਿਆ ਤੇ ਸਭ ਸੰਸਾਰੀ ਚੀਜ਼ਾਂ ਦਾ ਤਿਆਗ ਕਰ ਦਿੱਤਾ। ਇਸ ਤਰ੍ਹਾਂ ਉਹ ਪਹਿਲਾ ਬੈਰਾਗੀ ਬਣ ਗਿਆ। ਉਹਦੇ ਚਾਰ ਚੇਲੇ ਸਨ ਜਿਹਨਾਂ ਨਾਗੇ ਤੇ ਆਧਾਰਿਤ ਚਾਰ-ਚਾਰ ਪੰਥ ਚਲੇ । ਜੋ ਨਾਗਿਆਂ ਤੇ ਸ਼ਾਮ ਯੋਗੀਆਂ ਜੋ ਪੂਰੀ ਤਰ੍ਹਾਂ ਵਿਰਕਤ ਤੇ ਤਪੱਸਵੀ ਹਨ ਤੇ ਇਕਾਂਤਵਾਸ ਕਰਦੇ ਹਨ, ਤੇ ਸ਼ਾਮ ਯੋਗੀ ਵਿਆਹ ਕਰਵਾ ਕੇ ਗ੍ਰਹਿਸਤੀ ਜੀਵਨ ਬਤੀਤ ਕਰਦੇ ਹਨ। ਦੋਵੇਂ ਪੰਥ ਇਕੱਠੇ ਭੋਜਨ ਨਹੀਂ ਖਾਂਦੇ। ਉਹਨਾਂ ਦਾ ਸਬੰਧ ਵਧੇਰੇ ਕਰਕੇ ਸ਼ੂਦਰਾਂ ਨਾਲ ਹੈ ਪ੍ਰੰਤੂ ਕਈ ਦ੍ਵਿਜਾਂ ਵਾਲਾ ਤੀਹਰਾ ਜਨੇਊ ਪਹਿਨਦੇ ਹਨ ਤੇ ਆਪਣੇ ਆਪ ਨੂੰ ਗੌੜ ਬ੍ਰਾਹਮਣ ਆਖਦੇ ਹਨ ਜਿਹਨਾਂ ਦਾ ਮੁੱਢ ਉੱਤਰੀ ਭਾਰਤ ਵਿੱਚੋਂ ਹੋਇਆ।

ਕਿਹਾ ਜਾਂਦਾ ਹੈ ਕਿ ਰਾਮਾਨੰਦ ਨੇ ਗੰਗਾ ਸਾਗਰ ਵਿੱਚ ਗੰਗਾ ਦੀ ਇਕ ਸ਼ਾਖ ਹੁਗਲੀ ਦੇ ਮੁਹਾਣੇਤੇ ਇਕ ਮੰਦਰ ਦੀ ਖੋਜ ਕੀਤੀ ਜੋ ਵਿਸ਼ਨੂੰ ਦੇ ਅਵਤਾਰ ਤੇ ਸ਼ਾਂਖਯ ਸ਼ਾਸਤ ਦੇ ਲੇਖਕ ਕਪਿਲ ਦੀ ਪਵਿੱਤਰ ਯਾਦ ਵਿੱਚ ਹੈ । ਉਸਦੀ ਯਾਦ ਵਿੱਚ ਹਰ ਸਾਲ ਸੀਤ ਆਇਣ ਦੇ ਮੌਕੇ ਮੇਲਾ ਲੱਗਦਾ ਹੈ।

ਨਾਭਾ ਜੀ ਅਨੁਸਾਰ ਅਨੰਤਾਨੰਦ, ਸੁਰੇਸ਼ਵਰਾਨੰਦ, ਸੁਖਾਨੰਦ, ਭਵਾਨਾਨੰਦ, ਪੀਪਾ, ਸੈਣ, ਧੰਨਾ, ਰਵਿਦਾਸ, ਕਬੀਰ ਤੇ ਹੋਰ ਉਹਦੇ ਚੇਲੇ ਸਨ। ਰਾਮਾਨੰਦ ਦੀ ਮੌਤ ਕਾਫੀ ਵੱਡੀ ਉਮਰ ਵਿੱਚ ਬਨਾਰਸ ਵਿੱਚ ਹੋਈ।

ਅਜੋਕੇ ਸਮੇਂ ਵਿੱਚ ਰਾਮਾਨੰਦ ਦੇ ਬਹੁਤ ਸਾਰੇ ਪੈਰੋਕਾਰ ਉਹਦੇ ਮਾਰਗ ਤੋਂ ਭਟਕ ਚੁੱਕੇ ਹਨ ਤੇ ਬੜੀ ਕਠੋਰਤਾ ਨਾਲ ਜਾਤ-ਪਾਤ ਦੀ ਪਾਲਣਾ ਕਰਦੇ ਹਨ। ਜਿੱਥੋਂ ਤੱਕ ਉਹਨਾਂ ਦੇ ਸਿਧਾਂਤਾਂ ਦਾ ਸਬੰਧ ਹੈ, ਉਹ ਬੁਰੀ ਤਰ੍ਹਾਂ ਰਾਮਾਨੁੰਜ ਦੇ ਸਿਧਾਂਤਾਂ ਨਾਲ ਰੱਲਗਡ ਹੋ ਗਏ ਹਨ ਤੇ ਉਹ ਕੇਵਲ ਆਪਣੇ ਪੂਜਾ ਚਿੰਨ੍ਹਾਂ ਅਤੇ ਲਕਸ਼ਮੀ ਤੇ ਨਾਰਾਇਣ ਦੀ ਥਾਂ ਤੇ ਸੀਤਾ ਰਾਮ ਦੀ ਪੂਜਾ ਪ੍ਰਤੀ ਤਰਜੀਹ ਦੇਣ ਕਾਰਨ ਹੀ ਭਿੰਨ ਹਨ।

ਹੇਠਾਂ ਰਾਮਾਨੰਦ ਦਾ ਸ਼ਬਦ ਹੈ ਜੋ ਗ੍ਰੰਥ ਸਾਹਿਬ ਵਿੱਚ ਮਿਲਦਾ ਹੈ। ਉਸਨੂੰ ਵਿਸ਼ਨੂੰ ਦੀ ਅਰਾਧਨਾ ਦੇ ਸਮਾਗਮ ਵਿੱਚ ਸੱਦਾ ਦਿੱਤਾ ਗਿਆ ਜਿਸਦਾ ਉੱਤਰ ਉਸਨੇ ਆਪਣੇ ਇਸ ਸ਼ਬਦ ਰਾਹੀਂ ਦਿੱਤਾ।

*ਰਾਗੁ ਬਸੰਤ (ਆਦਿ ਗ੍ਰੰਥ, ਪੰ: ੧੧੯੫)*
*ੴ ਸਤਿਗੁਰ ਪ੍ਰਸਾਦਿ॥*
*ਕਤ ਜਾਈਐ ਰੇ ਘਰ ਲਾਗੋ ਰੰਗੁ॥*
*ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥੧॥ ਰਹਾਉ॥*
*ਏਕ ਦਿਵਸ ਮਨ ਭਈ ਉਮੰਗ॥*
*ਘਸਿ ਚੰਦਨ ਚੋਆ ਬਹੁ ਸੁਗੰਧ॥*
*ਪੂਜਨ ਚਾਲੀ ਬ੍ਰਹਮ ਠਾਇ॥*
*ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥*
*ਜਹ ਜਾਈਐ ਤਹ ਜਲ ਪਖਾਨ॥*
*ਤੂੰ ਪੂਰਿ ਰਹਿਓ ਹੈ ਸਭ ਸਮਾਨ॥*
*ਬੇਦ ਪੁਰਾਨ ਸਭ ਦੇਖੇ ਜੋਇ॥*
*ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥*
*ਸਤਿਗੁਰ ਮੈ ਬਲਿਹਾਰੀ ਤੋਰ॥*
*ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥*
*ਰਾਮਾਨੰਦ ਸੁਆਮੀ ਰਮਤ ਬ੍ਰਹਮ॥*
*ਗੁਰ ਕਾ ਸ਼ਬਦੁ ਕਾਟੈ ਕੋਟਿ ਕਰਮ॥੩॥੧॥*

# ਕਾਂਡ—88
# ਭਗਤ ਧੰਨਾ

ਧੰਨਾ ਜੋ ਆਮ ਕਰਕੇ ਧੰਨਾ ਜੱਟ ਕਰਕੇ ਮਸ਼ਹੂਰ ਹੈ, 1415 ਈਸਵੀ ਵਿੱਚ ਪੈਦਾ ਹੋਇਆ ਦੱਸਿਆ ਜਾਂਦਾ ਹੈ। ਉਹ ਟਾਂਕ ਦੇ ਇਲਾਕੇ ਵਿੱਚ ਰਾਜਪੂਤਾਨੇ ਦੀ ਦਿਉਲੀ ਛਾਉਣੀ ਤੋਂ ਵੀਹ ਮੀਲ ਦੂਰ ਧੁਆਨ ਨਗਰ ਵਿੱਚ ਪੈਦਾ ਹੋਇਆ। ਉਸਦੇ ਬਚਪਨ ਤੋਂ ਉਸ ਪ੍ਰਤਿਭਾ ਦਾ ਧਰਮ ਪ੍ਰਤੀ ਝੁਕਾ ਹੋ ਗਿਆ। ਇੱਕ ਬ੍ਰਾਹਮਣ ਉਹਦੇ ਮਾਪਿਆਂ ਦੇ ਘਰ ਪੂਜਾ ਕਰਨ ਲਈ ਗਿਆ। ਉਸਨੂੰ ਪੂਜਾ ਕਰਦਿਆਂ ਦੇਖ ਕੇ ਧੰਨੇ ਨੇ ਉਸ ਤੋਂ ਮੂਰਤੀ ਦੀ ਮੰਗ ਕੀਤੀ ਤਾਂ ਜੋ ਉਹ ਵੀ ਬ੍ਰਾਹਮਣ ਵਾਂਗ ਪੂਜਾ ਉਪਾਸਨਾ ਕਰ ਸਕੇ। ਪਹਿਲਾਂ ਤਾਂ ਬ੍ਰਾਹਮਣ ਨੇ ਉਸਨੂੰ ਬਹਾਨੇ ਬਣਾ ਕੇ ਟਾਲ ਦਿੱਤਾ ਪਰ ਜਦੋਂ ਧੰਨੇ ਨੇ ਹੋਰ ਹੱਠ ਕੀਤਾ ਤੇ ਤਰਲੇ ਕੀਤੇ ਤਾਂ ਉਸਨੇ ਉਸਨੂੰ ਇੱਕ ਛੋਟਾ ਤੇ ਕਾਲਾ ਪੱਥਰ ਉਸ ਦੀ ਨਵੀਂ-ਨਵੀਂ ਸ਼ਰਧਾ ਭਗਤੀ ਲਈ ਦੇ ਦਿੱਤਾ। ਸਿਦਕੀ ਨੇ ਉਸਨੂੰ ਪ੍ਰਵਾਨ ਕਰ ਲਿਆ ਤੇ ਉਸਨੂੰ ਆਪਣੇ ਸਿਰ ਤੇ ਅੱਖਾਂ ਨੂੰ ਲਾ ਕੇ ਬ੍ਰਾਹਮਣ ਵਾਂਗ ਹੀ ਪੂਜਾ ਕਰਨੀ ਸ਼ੁਰੂ ਕਰ ਦਿੱਤੀ। ਇਹਦੀ ਵਿਧੀ ਇਸ ਪ੍ਰਕਾਰ ਸੀ : ਧੰਨੇ ਨੇ ਪਹਿਲਾਂ ਇਸ਼ਨਾਨ ਕੀਤਾ, ਫਿਰ ਪੱਥਰ ਨੂੰ ਇਸ਼ਨਾਨ ਕਰਵਾਇਆ ਤੇ ਨੇੜਲੇ ਤਲਾਅ ਵਿੱਚੋਂ ਗਾਰੇ ਦਾ ਤਿਲਕ ਉਹਦੇ ਲਾਇਆ। ਉਸਦੇ ਕੋਲ ਦੇਵਤਿਆਂ ਤੇ ਮੂਰਤੀਆਂ ਦੀ ਮਨਪਸੰਦ ਤੁਲਸੀ ਤਾਂ ਨਹੀਂ ਸੀ ਪਰ ਉਸ ਨੇ ਉਸਦੀ ਥਾਂ ਹਰੇ ਪੱਤੇ ਭੇਟਾ ਕੀਤੇ ਤੇ ਫਿਰ ਵਿਧੀ ਅਨੁਸਾਰ ਲੰਮੇ ਪੈ ਕੇ ਡੰਡੌਤ ਕਰਕੇ ਸਤਿਕਾਰ ਵਜੋਂ ਉਪਾਸਨਾ ਕੀਤੀ।

ਜਦੋਂ ਧੰਨੇ ਦੀ ਮਾਤਾ ਉਹਦੇ ਲਈ ਰੋਟੀ ਲਿਆਈ ਤਾਂ ਉਸਨੇ ਮੂਰਤੀ ਅੱਗੇ ਧਰ ਦਿੱਤੀ ਤੇ ਆਪ ਅੱਖਾਂ ਬੰਦ ਕਰਕੇ ਕੋਲ ਹੀ ਬੈਠ ਗਿਆ। ਉਸਨੇ ਕਾਫੀ ਸਮਾਂ ਇਸ ਉਮੀਦ ਨਾਲ ਉਡੀਕ ਕੀਤੀ ਕਿ ਮੂਰਤੀ ਭੋਜਨ ਖਾਏਗੀ, ਪਰ ਇਹ ਵੇਖ ਕੇ ਇਹ ਖਾ ਨਹੀਂ ਰਹੀ ਤਾਂ ਉਹ ਬੜਾ ਦੁਖੀ ਤੇ ਉਦਾਸ ਹੋ ਗਿਆ। ਉਸਨੇ ਮਿੰਨਤਾਂ ਕਰਨ ਲਈ ਹੱਥ ਜੋੜੇ ਤੇ ਜਦੋਂ ਇਸ ਲੋਭ ਦਾ ਵੀ ਅਸਰ ਨਾ ਹੋਇਆ ਤਾਂ ਉਸਨੇ ਮੂਰਤੀਆਂ ਦੀ ਮੁੰਡਿਆਂ ਵਾਂਗ ਝੂਠੀ ਪ੍ਰਸੰਸਾ ਕਰਨੀ ਸ਼ੁਰੂ ਕਰ ਦਿੱਤੀ। ਅੰਤ ਜਦੋਂ ਸਭ ਬੇਫਾਇਦਾ ਸਾਬਤ ਹੋਏ ਤਾਂ ਉਸਨੇ ਖਾਣਾ ਤਲਾਅ 'ਚ ਸੁੱਟ ਦਿੱਤਾ ਜਿਸ ਰਾਹੀਂ ਉਹ ਮੂਰਤੀ ਨੂੰ ਸਾਫ ਦੱਸ ਦੇਣਾ ਚਾਹੁੰਦਾ ਸੀ ਕਿ ਜੇ ਮੂਰਤੀ ਖਾਣਾ ਨਹੀਂ ਖਾਏਗੀ ਤਾਂ ਉਹ ਆਪ ਵੀ ਖਾਣਾ ਨਹੀਂ ਖਾਏਗਾ। ਕੁਝ ਦਿਨ ਇਸੇ ਤਰ੍ਹਾਂ ਲੰਘ ਗਏ ਤੇ ਧੰਨਾ ਭੁੱਖਾ ਪਿਆਸਾ ਹੋਣ ਦੇ ਕਾਰਨ ਇਤਨ ਕਮਜ਼ੋਰ ਹੋ ਗਿਆ ਕਿ ਸੱਚਮੁੱਚ ਮਰਨ ਕਿਨਾਰੇ ਪਹੁੰਚ ਗਿਆ। ਅੰਤ ਬ੍ਰਾਹਮਣ ਜੋ ਜੁਆਨ ਭਗਤ ਨੂੰ ਅਸ਼ੀਰਵਾਦ ਦੇਣ ਦਾ ਅਭਿਲਾਸ਼ੀ ਸੀ, ਉਸ ਕੋਲ ਆਇਆ ਤੇ ਉਸਨੂੰ ਜ਼ੋਰ ਦੇਣ ਲੱਗਾ ਕਿ ਉਹ ਆਪਣੀ ਭੁੱਖ ਰੋਟੀ ਖਾ ਕੇ ਮਿਟਾ ਲਵੇ। ਧੰਨੇ ਨੇ ਇਸੇ ਤਰ੍ਹਾਂ ਕੀਤਾ ਤੇ ਫਿਰ ਆਪਣੀ ਭਗਤੀ ਲਈ ਪਹਿਲਾਂ ਨਾਲੋਂ ਵਧੇਰੇ ਉਤਸ਼ਾਹ ਨਾਲ ਤਿਆਰ ਹੋ ਗਿਆ।

ਬ੍ਰਾਹਮਣ ਫਿਰ ਧੰਨੇ ਨੂੰ ਮਿਲਣ ਆਇਆ ਤੇ ਰੂਹਾਨੀ ਪੂਰਨਤਾ ਵੱਲ ਉਹਦੀ ਪ੍ਰਗਤੀ ਵੇਖ ਕੇ ਉਹਦੇ ਅੱਗੇ ਡੰਡੌਤ ਕਰਨ ਲੱਗਾ ਤੇ ਪਿਆਰ ਨਾਲ ਹੰਝੂ ਵਹਾਏ। ਧੰਨੇ ਦੀ ਬੰਦਗੀ, ਪੂਜਾ ਤੇ ਨਾਮ ਜਪਣ ਨਾਲ ਰੱਬ ਪ੍ਰਸੰਨ ਹੋ ਗਿਆ ਤੇ ਧੰਨੇ ਦੀ ਭਗਤੀ ਰਾਹੀਂ ਬ੍ਰਾਹਮਣ ਦੀਆਂ ਵੀ, ਕਿਹਾ ਜਾਂਦਾ ਹੈ, ਲੋਕ-ਪ੍ਰਲੋਕ ਦੋਹਾਂ ਜਹਾਨਾਂ ਦੀਆਂ ਇੱਛਾਵਾਂ ਪੂਰੀਆਂ ਹੋ ਗਈਆਂ।

ਧੰਨੇ ਨੂੰ ਅਲੌਕਿਕ ਸ਼ਕਤੀ ਨੇ ਬਨਾਰਸ ਜਾ ਕੇ ਦੀਖਿਆ ਦੇ ਮੰਤਰ ਰਾਮਾਨੰਦ ਤੋਂ ਲੈਣ ਦੀ ਹਿਦਾਇਤ ਕੀਤੀ। ਉਸਨੇ ਇਵੇਂ ਹੀ ਕੀਤਾ। ਰਾਮਾਨੰਦ ਨੇ ਉਹਦੀ ਨਿਰਮਲਤਾ ਤੇ ਲਗਨ ਵੇਖ ਕੇ ਉਸਨੂੰ ਇੱਕ ਮਹਾਨ ਸੰਤ ਤੇ ਅਵਤਾਰ ਵਜੋਂ ਪਛਾਣ ਲਿਆ ਤੇ ਉਸਨੂੰ ਵਿਧੀਵੱਤ ਆਪਣਾ ਚੇਲਾ ਬਣਾ ਲਿਆ। ਸਮਾਂ ਪਾਕੇ ਰਾਮਾਨੰਦ ਨੇ ਕੁਝ ਭਗਤਾਂ ਨੂੰ ਧੰਨੇ ਦੀ ਵਿਸ਼ੇਸ਼ ਸੇਵਾ ਕਰਨ ਦਾ ਫਰਜ਼ ਪੂਰਾ ਕਰਨ ਦੀ ਹਿਦਾਇਤ ਕੀਤੀ। ਫਿਰ ਉਸ ਨੂੰ ਪਿਆਰ ਸਤਿਕਾਰ ਦੇ ਕਈ ਯਾਦ-ਚਿੰਨ੍ਹ ਦੇ ਕੇ ਵਿਦਾ ਕਰ ਦਿੱਤਾ ਤੇ ਧੰਨੇ ਨੇ ਆਪਣੇ ਘਰ ਪਹੁੰਚ ਕੇ ਰੂਹਾਨੀ ਗੁਰੂ ਦਿਆਂ ਆਦੇਸ਼ਾਂ ਦੀ ਵਿਧੀ ਅਨੁਸਾਰ ਪਾਲਣਾ ਕੀਤੀ।

ਇੱਕ ਦਿਨ ਧੰਨਾ ਖੇਤ ਵਿੱਚ ਕਣਕ ਬੀਜਣ ਗਿਆ ਤਾਂ ਉਸਨੂੰ ਕੁਝ ਸੰਤ ਸਾਧੂ ਮਿਲੇ ਤੇ ਉਸਨੂੰ ਆਪਣੀਆਂ ਲੋੜਾਂ ਦੱਸੀਆਂ। ਇਸ ਬੇਨਤੀ ਤੇ ਉਸਨੇ ਬਿਜਾਈ ਵਾਲੀ ਕਣਕ ਸਾਧੂਆਂ ਨੂੰ ਅਰਪਿਤ ਕਰ ਦਿੱਤੀ। ਪ੍ਰਭੂ ਨੇ ਧੰਨੇ ਦੀ ਸਾਧੂਆਂ ਪ੍ਰਤੀ ਸਖਾਵਤ ਵੇਖ ਕੇ ਕਿਹਾ, "ਜੋ ਖੇਤ ਵਿੱਚ ਬੀਜ ਬੀਜਦਾ ਹੈ ਉਸ ਨੂੰ ਕਈ ਗੁਣਾਂ ਵਧੇਰੇ ਦਾਣਿਆਂ ਦੀ ਉਮੀਦ ਹੁੰਦੀ ਹੈ। ਹੁਣ ਧੰਨੇ ਨੇ ਦਾਣੇ ਮੇਰੇ ਭਗਤਾਂ ਦੇ ਮੂੰਹ ਵਿੱਚ ਪਾ ਦਿੱਤੇ ਹਨ, ਤਾਂ ਮੈਂ ਉਸਨੂੰ ਜ਼ਰੂਰ ਹੀ ਹਜ਼ਾਰ ਗੁਣਾਂ ਸੇਵਾ ਫਲ ਦਿਆਂਗਾ।" ਇਸ ਅਨੁਸਾਰ ਧੰਨੇ ਦੇ ਖੇਤ ਵਿੱਚ ਗੁਆਂਢੀਆਂ ਦੇ ਖੇਤਾਂ ਮੁਕਾਬਲੇ ਇਤਨੀ ਭਰਪੂਰ ਫਸਲ ਹੋਈ ਕਿ ਸਭ ਹੀ ਉਸ ਨੂੰ ਵਧਾਈ ਦੇਣ ਲੱਗੇ। ਧੰਨੇ ਨੇ ਸੋਚਿਆ ਕਿ ਲੋਕਾਂ ਵੱਲੋਂ ਵਧਾਈਆਂ ਦੇਕੇ ਉਸ ਨੂੰ ਮਖੌਲ ਕੀਤਾ ਜਾ ਰਿਹਾ ਹੈ ਤੇ ਚਿੜ੍ਹਾਇਆ ਜਾ ਰਿਹਾ ਹੈ। ਅੰਤ ਉਸਨੇ ਇੱਕ ਦਿਨ ਆਪ ਖੇਤ ਜਾ ਕੇ ਵੇਖਿਆ, ਤੇ ਉਸਨੂੰ ਪਤਾ ਲੱਗਾ ਕਿ ਜੋ ਲੋਕ ਕਹਿ ਰਹੇ ਸਨ, ਉਹ ਠੀਕ ਸੀ। ਉਹ ਪ੍ਰਭੂ ਪ੍ਰੇਮ 'ਚ ਲੀਨ ਹੋ ਗਿਆ, ਤੇ ਉਸਨੇ ਪ੍ਰਭੂ ਤੇ ਉਹਦੇ ਸੰਤਾਂ ਦੀ ਉਪਾਸ਼ਨਾ ਦੁਗਣੀ ਕਰ ਦਿੱਤੀ। ਉਸਦੀ ਜ਼ਮੀਨ ਨੂੰ ਅਜੇ ਤੱਕ ਵੀ "ਧੰਨੇ ਭਗਤ ਦਾ ਖੇਤ" ਕਿਹਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਉਹਦੀ ਯੁਵਾ ਅਵਸਥਾ ਦੀ ਬੰਦਗੀ ਵਾਲਾ ਕਾਲਾ ਪੱਥਰ ਬਾਅਦ ਵਿੱਚ ਮੰਦਰ ਦੀਆਂ ਕੰਧਾਂ ਵਿੱਚ ਲਾ ਦਿੱਤਾ ਗਿਆ।

ਨਾਭਾ ਜੀ ਨੇ ਧੰਨੇ ਦਾ ਵੇਰਵਾ ਇਸ ਦੇਵ-ਉਸਤਤੀ ਨਾਲ ਕੀਤਾ ਹੈ : "ਹੇ ਪ੍ਰਭੂ ਇੰਦਰ, ਤੂੰ ਕਿਤਨਾ ਸਿਆਣਾ ਹੈਂ ਕਿ ਤੂੰ ਰਿਖੀਆਂ ਦੇ ਰਾਜੇ ਦਧੀਚ ਦੀਆਂ ਹੱਡੀਆਂ ਤੋਂ ਬੱਦਲਾਂ ਦੀ ਗਰਜ ਬਣਾਈ, ਤੂੰ ਮੇਰਾ ਅਭਾਗਾ ਦਿਲ ਕਿਉਂ ਨਾ ਲੈ ਗਿਆ ਜੋ ਅੜੀਅਲ ਨਾਲੋਂ ਕਠੋਰ ਵਧੇਰੇ ਹੈ ਕਿਉਂ ਜੋ ਇਹ ਧੰਨੇ ਦੀ ਕਹਾਣੀ ਪੜ੍ਹ ਕੇ ਭਗਤਾਂ ਨਾਲ ਪ੍ਰਭੂ ਦੀ ਦਇਆਲਤਾ, ਪ੍ਰੇਮ ਤੇ ਮੋਹ ਬਾਰੇ ਸੁਣ ਕੇ ਰਤਾ ਭਰ ਵੀ ਨਰਮ ਨਹੀਂ ਹੋਇਆ?"

ਧੰਨੇ ਦਾ ਜੀਵਨ ਭਾਵੇਂ ਇੱਕ ਬੁਤ-ਪੂਜ ਵਜੋਂ ਸ਼ੁਰੂ ਹੋਇਆ ਸੀ, ਪ੍ਰੰਤੂ ਜਿਵੇਂ ਉਹਦੇ ਹੇਠ ਲਿਖੇ ਸ਼ਬਦਾਂ ਤੋਂ ਸਾਫ ਹੈ ਉਹ ਆਪਣੀ ਪ੍ਰੌਢ ਉਮਰ ਵਿੱਚ ਇੱਕ ਈਸ਼ਵਰ ਦਾ

ਪੁਜਾਰੀ ਬਣ ਗਿਆ ਤੇ ਉਸਨੇ ਸਭ ਵਹਿਮਾਂ ਭਰਮਾਂ ਭਰੇ ਵਿਹਾਰਾਂ ਦਾ ਤਿਆਗ ਕਰ ਦਿੱਤਾ :

1. ਰਾਗੁ ਆਸਾ (ਸ਼ਬਦ 3, ਆਦਿ ਗ੍ਰੰਥ ਪੰ: ੪੮੭-੮੮)

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨ ਪਾਇਆ॥੨॥*
*ਸੈਨ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ॥੩॥*
*ਇਹ ਬਿਧਿ ਸੁਣ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥੨॥*

ਧੰਨੇ ਦਾ ਹੇਠਲਾ ਸ਼ਬਦ ਹੋਰ ਵਧੇਰੇ ਸ਼ਾਹਦੀ ਭਰਦਾ ਹੈ ਕਿ ਵਧੇਰੇ ਅਧਿਐਨ ਤੇ ਸ਼ਰਧਾ ਨਾਲ ਆਪਣੀ ਜੁਆਨੀ ਦੇ ਟਾਕਰੇ ਤੇ ਉਹਦੀ ਉਪਾਸ਼ਨਾ-ਭਗਤੀ ਹੋਰ ਵੀ ਨਿਰਮਲ ਹੋ ਗਈ। ਆਪਣੇ ਵੱਲੋਂ ਕੀਤੇ ਪਾਪਾਂ ਦਾ ਇਕਬਾਲ ਕਰਕੇ ਉਹ ਗੁਰੂ ਨੂੰ ਮਿਲਿਆ, ਜਿਸਨੇ ਉਸਨੂੰ ਪ੍ਰਭੂ ਨਾਲ ਮਿਲਾ ਦਿੱਤਾ :

*ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀਂ ਧੀਰੇ॥*
*ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ ਰਹਾਉ॥*
*ਬਿਖ ਫਲ ਮੀਠ ਲਗੈ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥*
*ਗੁਨ ਤੇ ਪ੍ਰੀਤ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥*
*ਜੁਗਤਿ ਜਾਨਿ ਨਹੀਂ ਰਿਦੈ ਨਿਵਾਸੀ ਜਲਤ ਜਮ ਫੰਧ ਫੰਸ ਪਰੇ॥*
*ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥*
*ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ॥*
*ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥੩॥*
*ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ॥*
*ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥੪॥੧॥*

**ਧੰਨੇ ਭਗਤ ਅਨੁਸਾਰ ਪ੍ਰਮਾਤਮਾ ਸਭ ਦਾ ਰਾਖਣਹਾਰਾ ਹੈ :**

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ ਰਹਾਉ*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡ ਕੀਆ ਦਸ ਦੁਆਰਾ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖਿ ਮਨ ਮਾਹੀ॥੨॥*

*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥* *(ਪੰ: ੪੮੮)*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਹੀ॥੩॥੩॥*

ਜਦੋਂ ਧੰਨਾ ਭਗਤੀ ਵਿੱਚ ਲੱਗ ਗਿਆ ਤਾਂ ਭਗਤੀ ਕਰਦਾ ਹੋਇਆ ਵੀ ਜੀਵਨ ਦੀ ਰੋਜ਼ੀ ਰੋਟੀ ਦੇ ਸਾਧਨਾਂ ਦੀ ਪ੍ਰਭੂ ਪਾਸੋਂ ਮੰਗ ਕਰਦਾ ਹੈ।

2. ਰਾਗੁ ਧਨਾਸਰੀ (੧, ਪੰ; ੬੯੫)

*ਗੋਪਾਲ ਤੇਰਾ ਆਰਤਾ॥*
*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ ਰਹਾਉ॥*
*ਦਾਲਿ ਸੀਧਾ ਮਾਗਉ ਘੀਉ॥*
*ਹਮਰਾ ਖੁਸ਼ੀ ਕਰੈ ਨਿਤ ਜੀਉ॥*
*ਪਨ੍ਹੀਆ ਛਾਦਨੁ ਨੀਕਾ॥*
*ਅਨਾਜੁ ਮਗਉ ਸਤ ਸੀ ਕਾ॥੧॥*
*ਗਊ ਭੈਸ ਮਗਉ ਲਾਵੇਰੀ॥*
*ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥*
*ਜਨੁ ਧਨ ਲੇਵੈ ਮੰਗੀ॥੨॥*

# ਕਾਂਡ—89
# ਭਗਤ ਪੀਪਾ

ਗਗਰੌਨਗੜ੍ਹ ਦਾ ਰਾਜਾ ਪੀਪਾ 1425 ਈ. ਨੂੰ ਪੈਦਾ ਹੋਇਆ। ਉਹ ਰੂਹਾਨੀ ਸ੍ਰੇਸ਼ਟਤਾ ਦਾ ਸੁਆਮੀ ਸੀ ਤੇ ਮਨੁੱਖਤਾ ਨੂੰ ਉਹ ਖੁਸ਼ੀ ਤੇ ਸਦਾਚਾਰ ਦੀ ਬਖਸ਼ਿਸ਼ ਕਰਦਾ ਸੀ।

ਪਹਿਲਾਂ ਪੀਪਾ ਸ਼ਿਵ ਦੀ ਪਤਨੀ ਦੁਰਗਾ ਦਾ ਪੁਜਾਰੀ ਸੀ। ਕੁਝ ਸਾਧੂ ਉਹਦੀ ਰਾਜਧਾਨੀ ਵਿੱਚ ਆਏ ਤੇ ਉਸਨੇ ਆਪਣੇ ਸਖੀ ਸੁਭਾਅ ਤੇ ਸ਼ਰਧਾ ਨਾਲ ਉਹਨਾਂ ਦੀਆਂ ਸਭ ਜ਼ਰੂਰਤਾਂ ਪੂਰੀਆਂ ਕਰਨ ਦਾ ਪ੍ਰਬੰਧ ਕੀਤਾ। ਉਹਨਾਂ ਨੇ ਫਿਰ ਪ੍ਰਸ਼ਾਦ ਤਿਆਰ ਕੀਤਾ, ਪ੍ਰਮਾਤਮਾ ਦੀ ਭੇਟਾ ਕੀਤਾ ਤੇ ਇਹ ਪ੍ਰਾਰਥਨਾ ਕੀਤੀ ਕਿ ਰਾਜਾ ਭਗਤ ਬਣ ਜਾਏ। ਰਾਤ ਸਮੇਂ ਉਸਨੂੰ ਇੱਕ ਸਾਧੂ ਦੇ ਸੁਪਨੇ 'ਚ ਦਰਸ਼ਨ ਹੋਏ ਜਿਸਨੇ ਉਹਦੀ ਭਲਾਈ ਵਿੱਚ ਦਿਲਚਸਪੀ ਲਈ, ਉਸਦੇ ਸਾਹਮਣੇ ਆਇਆ ਤੇ ਕਹਿਣ ਲੱਗਾ, "ਤੂੰ ਕਿਤਨਾ ਮੂਰਖ ਹੈਂ ? ਤੂੰ ਪ੍ਰਮਾਤਮਾ ਤੋਂ ਦੂਰ ਵੀ ਨੱਠ ਰਿਹਾ ਹੈਂ ਤੇ ਖਿਮਾ ਵੀ ਮੰਗ ਰਿਹਾ ਹੈਂ ?" ਉਸ ਦਿਨ ਤੋਂ ਉਸਨੇ ਪ੍ਰਭੂ ਭਗਤੀ ਤੋਂ ਬਿਨਾਂ ਕਿਸੇ ਚੀਜ਼ ਦੀ ਆਸ ਨਾ ਰੱਖੀ। ਉਸਨੂੰ ਪ੍ਰਤੀਤ ਹੋਇਆ ਕਿ ਇਸ ਦੁਨੀਆਂ ਦੀ ਕਿਸੇ ਚੀਜ਼ ਦੀ ਕੋਈ ਅਸਲੀਅਤ ਨਹੀਂ ਹੈ।

ਕਿਹਾ ਜਾਂਦਾ ਹੈ ਕਿ ਪਿੱਛੋਂ ਉਸਨੂੰ ਦੇਵੀ ਦੇ ਦਰਸ਼ਨ ਹੋਏ। ਪੀਪਾ ਉਸ ਸਾਹਮਣੇ ਡੰਡੌਤ ਕਰਨ ਲੱਗਾ ਤੇ ਉਸਨੂੰ ਪੁੱਛਣ ਲੱਗਾ ਕਿ ਉਹ ਪ੍ਰਭੂ ਦੀ ਕਿਸ ਤਰ੍ਹਾਂ ਸੇਵਾ ਕਰ ਸਕਦਾ ਹੈ। ਉਸਨੇ ਉਸਨੂੰ ਕਿਹਾ ਕਿ ਜਾਉ ਤੇ ਰਾਮਾਨੰਦ ਨੂੰ ਗੁਰੂ ਧਾਰ ਲਉ। ਇਸ ਨਿਰਪੱਖ ਤੇ ਬੇਲਾਗ ਸਲਾਹ ਪਿੱਛੋਂ ਦੇਵੀ ਲੋਪ ਹੋ ਗਈ। ਪੀਪੇ ਨੇ ਰਾਮਾਨੰਦ ਦੇ ਦਰਸ਼ਨ ਕਰਨ ਦੀ ਅਜਿਹੀ ਤੀਬਰ ਇੱਛਾ ਪ੍ਰਗਟ ਕੀਤੀ ਕਿ ਉਹਦੇ ਦੋਸਤਾਂ ਨੂੰ ਡਰ ਲੱਗਣ ਲੱਗਾ ਕਿ ਉਹ ਪਾਗਲ ਹੋ ਜਾਵੇਗਾ। ਅੰਤ ਉਹ ਬਨਾਰਸ ਗਿਆ ਜਿੱਥੇ ਉਸਨੇ ਸੁਣ ਰੱਖਿਆ ਸੀ ਕਿ ਰਾਮਾਨੰਦ ਰਹਿੰਦਾ ਹੈ। ਮਹਾਨ ਸੁਆਮੀ ਨੇ ਪੀਪੇ ਦਾ ਆਉਣਾ ਸੁਣ ਕੇ ਹੈਰਾਨੀ ਪ੍ਰਗਟ ਕੀਤੀ ਤੇ ਉਸਨੂੰ ਸੰਦੇਸ਼ਾ ਭੇਜਿਆ : "ਮੇਰਾ ਘਰ ਤਾਂ ਫਕੀਰਾਂ ਲਈ ਹੈ। ਬਾਦਸ਼ਾਹਾਂ ਦਾ ਏਥੇ ਕੀ ਕੰਮ ?"

ਰਾਮਾਨੰਦ ਵੱਲੋਂ ਉਸਨੂੰ ਮਿਲਣ ਤੋਂ ਨਾਂਹ ਕਰਨ ਤੇ ਪੀਪਾ ਆਪਣੇ ਘਰ ਚਲਾ ਗਿਆ ਤੇ ਜਾ ਕੇ ਆਪਣਾ ਸਾਰਾ ਧਨ ਗਰੀਬਾਂ ਵਿੱਚ ਵੰਡ ਦਿੱਤਾ। ਉਹ ਫਿਰ ਰਾਮਾਨੰਦ ਦੇ ਦਰਸ਼ਨਾਂ ਲਈ ਜਾ ਹਾਜ਼ਰ ਹੋਇਆ। ਰਾਮਾਨੰਦ ਨੇ ਉਹਦੀ ਸੱਚਾਈ ਤੇ ਨਿਰਛਲਤਾ ਪਰਖਣ ਲਈ ਉਸਨੂੰ ਖੂਹ 'ਚ ਛਾਲ ਮਾਰਨ ਨੂੰ ਆਖਿਆ ਪੀਪਾ ਹੋਰ ਸੋਚ ਵਿਚਾਰ ਕਰਨ ਤੋਂ ਬਿਨਾਂ ਹੀ ਖੂਹ ਵੱਲ ਤੁਰ ਪਿਆ ਪ੍ਰੰਤੂ ਰਾਮਾਨੰਦ ਦੇ ਚੇਲਿਆਂ ਨੇ ਉਸਨੂੰ ਰੋਕ ਲਿਆ।

ਉਹ ਉਸਨੂੰ ਰਾਮਾਨੰਦ ਕੋਲ ਲੈ ਆਏ ਤੇ ਉਸਨੇ ਉਹਦੀ ਨਿਮਰਤਾ ਵੇਖ ਕੇ ਉਸਨੂੰ ਆਪਣਾ ਚੇਲਾ ਬਣਾ ਲਿਆ ਤੇ ਉਸਨੂੰ ਸੰਤਤਾਈ ਬਖਸ਼ ਦਿੱਤੀ। ਫਿਰ ਰਾਮਾਨੰਦ ਨੇ ਉਸਨੂੰ ਆਪਣੇ ਮੁਲਕ ਮੁੜਨ ਦੀ ਆਗਿਆ ਦਿੱਤੀ ਤੇ ਸਾਧੂਆਂ ਦੀ ਸੇਵਾ ਕਰਦੇ ਰਹਿਣ ਲਈ ਕਿਹਾ। ਰਾਮਾਨੰਦ ਨੇ ਵਚਨ ਦਿੱਤਾ ਕਿ ਉਹ ਪ੍ਰੀਖਿਆ ਦੇ ਇੱਕ ਸਾਲ ਪਿੱਛੋਂ ਸਾਧੂਆਂ ਦੀ ਸੰਗਤ ਵਿੱਚ ਉਸ ਪਾਸ ਆਵੇਗਾ। ਪੀਪਾ ਚਲਾ ਗਿਆ, ਸਾਧੂਆਂ ਦੀ ਸੇਵਾ ਕਰਦਾ ਰਿਹਾ ਤੇ ਵਧੇਰੇ ਉਤਸ਼ਾਹ ਨਾਲ ਪ੍ਰਭੂ ਭਗਤੀ ਕਰਦਾ ਰਿਹਾ। ਸਾਲ ਮਗਰੋਂ ਉਸਨੇ ਰਾਮਾਨੰਦ ਨੂੰ ਲਿਖਤੀ ਰੂਪ ਵਿੱਚ ਚਿੱਠੀ ਭੇਜ ਕੇ ਉਸਨੂੰ ਵਚਨ ਯਾਦ ਕਰਾਇਆ ਤੇ ਉਹ ਗਗਰੌਨ ਆ ਕੇ ਇਸ ਨੂੰ ਪਵਿੱਤਰ ਕਰਨ।

ਰਾਮਾਨੰਦ ਆਪਣੇ 40 ਚੇਲਿਆਂ ਨਾਲ ਸਣੇ ਰਵਿਦਾਸ ਤੇ ਪ੍ਰਸਿੱਧ ਚੇਲੇ ਕਬੀਰ ਦੇ ਉਧਰ ਲਈ ਤੁਰ ਪਿਆ। ਪੀਪਾ ਆਪਣੇ ਗੁਰੂ ਲਈ ਪਾਲਕੀ ਲੈ ਕੇ ਸ਼ਹਿਰ ਤੋਂ ਬਾਹਰ ਹੀ ਮਿਲ ਪਿਆ। ਉਸਨੇ ਰਾਮਾਨੰਦ ਤੇ ਉਹਦੇ ਸਾਰੇ ਚੇਲਿਆਂ ਨੂੰ ਡੰਡੌਤ ਕੀਤੀ ਤੇ ਬਹੁਤ ਸਾਰਾ ਧਨ ਗਰੀਬਾਂ 'ਚ ਵੰਡ ਦਿੱਤਾ ਤੇ ਉਸ ਖੁਸ਼ੀ ਦੇ ਮੌਕੇ ਤੇ ਬਚੀ ਹੋਈ ਜਾਇਦਾਦ ਵੀ ਸ਼ੁਕਰਾਨੇ ਵਜੋਂ ਵੰਡ ਦਿੱਤੀ। ਉਹ ਸਾਰੀ ਮੰਡਲੀ ਨੂੰ ਮਹਿਲ ਵਿੱਚ ਲੈ ਗਿਆ ਤੇ ਉਹਨਾਂ ਦੀ ਇਸ ਤਰ੍ਹਾਂ ਸੇਵਾ ਕੀਤੀ ਕਿ ਉਸਨੂੰ ਤੁਰੰਤ ਹੀ ਆਪਣੀ ਜ਼ਿੰਦਗੀ ਵਿੱਚ ਮੁਕਤੀ ਦਾ ਮਹਾਨ ਰੂਹਾਨੀ ਫਲ ਪ੍ਰਾਪਤ ਹੋ ਗਿਆ।

ਕੁਝ ਸਮੇਂ ਪਿੱਛੋਂ ਰਾਮਾਨੰਦ ਨੇ ਕਾਠੀਆਵਾੜ ਦੇ ਪੱਛਮੀ ਤੱਟ ਤੇ ਦਵਾਰਕਾ ਜਾਣ ਦੀ ਇੱਛਾ ਵਿਅਕਤੀ ਕੀਤੀ। ਪੀਪਾ ਇਹ ਸੁਣ ਕੇ ਦੁਖੀ ਹੋ ਗਿਆ ਕਿਉਂ ਜੋ ਉਹ ਆਪਣੇ ਪਾਵਨ ਗੁਰੂ ਦੇ ਸਾਥ ਤੋਂ ਵਾਂਝਾ ਹੋ ਜਾਏਗਾ। ਰਾਮਾਨੰਦ ਨੇ ਰਾਜੇ ਦਾ ਦਿਲੀ ਪਿਆਰ ਵੇਖ ਕੇ ਕਿਹਾ ਕਿ ਉਹ ਆਪਣੀ ਇੱਛਾ ਨਾਲ ਜਿਹੜਾ ਰਾਹ ਮਰਜ਼ੀ ਚੁਣ ਲਵੇ ਜਾਂ ਤਾਂ ਉਥੇ ਹੀ ਰਹੇ ਜਿੱਥੇ ਉਹ ਹੈ ਜਾਂ ਫਿਰ ਉਹ ਉਸਦੇ ਪੰਥ ਦਾ ਫਕੀਰ ਬਣ ਜਾਵੇ ਤੇ ਉਹਨਾਂ ਦੇ ਨਾਲ ਤੁਰ ਚਲੇ। ਇਸ ਤੇ ਪੀਪੇ ਨੇ ਰਾਜ ਤਿਆਗ ਦਿੱਤਾ ਤੇ ਰਾਮਾਨੰਦ ਦੀ ਟੋਲੀ ਵਿੱਚ ਸ਼ਾਮਿਲ ਹੋ ਗਿਆ।

ਉਸਦੀਆਂ ਰਾਣੀਆਂ ਵੀ ਉਸਦੀ ਫਕੀਰੀ ਵਿੱਚ ਸਾਥ ਦੇਣ ਲਈ ਦਵਾਰਕਾ ਤੀਰਥ ਯਾਤਰਾ ਤੇ ਜਾਣ ਲਈ ਤਿਆਰ ਹੋ ਗਈਆਂ। ਪੀਪੇ ਨੇ ਉਹਨਾਂ ਨੂੰ ਸਫਰ ਦੀਆਂ ਔਕੜਾਂ ਦੱਸ ਕੇ ਜੰਗਲਾਂ ਤੇ ਇਕਾਂਤ ਦੇ ਨਿਵਾਸ ਦੇ ਕਸ਼ਟਾਂ ਬਾਰੇ ਸਮਝਾਕੇ ਨਾਲ ਜਾਣ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਨਾ ਮੰਨੀਆਂ। ਫਿਰ ਉਸਨੇ ਉਹਨਾਂ ਨੂੰ ਕਿਹਾ ਕਿ ਉਹ ਸਭ ਗਹਿਣੇ ਤੇ ਸ਼ਾਹੀ ਵਸਤਰ ਉਤਾਰ ਕੇ, ਫਟੇ ਪੁਰਾਣੇ ਕੱਪੜੇ ਪਹਿਨ ਲੈਣ ਤੇ ਇਸ ਤਰ੍ਹਾਂ ਜੇ ਉਹ ਚਾਹੁਣ ਤਾਂ ਉਸ ਦੇ ਨਾਲ ਜਾ ਸਕਦੀਆਂ ਹਨ। ਵਸਤਰਾਂ ਦੇ ਬਦਲਣ ਦਾ ਜ਼ਿਕਰ ਕਿਸੇ ਹੋਰ ਵਿਰੋਧ ਸ਼ਿਕਾਇਤ ਨਾਲੋਂ ਜ਼ਿਆਦਾ ਪ੍ਰਭਾਵਸ਼ਾਲੀ ਹੋਇਆ। ਇੱਕ ਰਾਣੀ ਤੋਂ ਬਿਨਾਂ ਸਭ ਹੀ ਤੁਰੰਤ ਘਰ ਮੁੜ ਗਈਆਂ। ਸਭ ਤੋਂ ਛੋਟੀ ਰਾਣੀ ਜਿਸਦਾ ਨਾਮ ਸੀਤਾ ਸੀ ਤੇ ਜੋ ਪਤੀ ਦੀ ਸਭ ਤੋਂ ਵਧੇਰੇ ਪ੍ਰਿਯ ਸੀ, ਉਸਨੇ ਆਪਣੀ ਸੁੰਦਰ ਜੁਆਨੀ ਲਈ ਢੁਕਵੇਂ ਫਬਵੇਂ ਕੱਪੜੇ ਉਤਾਰ ਕੇ ਜਿਵੇਂ ਪਤੀ ਨੇ ਸੁਝਾਅ ਦਿੱਤਾ ਸੀ, ਫਕੀਰ ਵਾਲੀ ਮੋਟੀ ਕੰਬਲੀ ਪਹਿਨ ਲਈ।

ਰਾਮਾਨੰਦ, ਪੀਪਾ ਤੇ ਸੀਤਾ ਉਚਿਤ ਰੂਪ ਵਿੱਚ ਦਵਾਰਕਾ ਪਹੁੰਚ ਗਏ। ਰਾਮਾਨੰਦ ਤਾਂ ਕੇਵਲ ਉੱਥੇ ਮੰਦਰ ਵੇਖਣ ਦਾ ਹੀ ਚਾਹਵਾਨ ਸੀ ਤੇ ਇਹ ਵੇਖ ਕੇ ਉਸਨੇ ਬਨਾਰਸ ਮੁੜਨ ਦੀ ਇੱਛਾ ਦਾ ਐਲਾਨ ਕਰ ਦਿੱਤਾ। ਪ੍ਰੰਤੂ ਪੀਪੇ ਨੇ ਦਵਾਰਕਾ ਹੀ ਵੱਸ ਜਾਣ ਦਾ ਐਲਾਨ ਕਰ ਦਿੱਤਾ ਤੇ ਇੰਝ ਕਰਨ ਦੀ ਰਾਮਾਨੰਦ ਤੋਂ ਆਗਿਆ ਲੈ ਲਈ। ਉਹ ਤੇ ਉਹਦੀ ਪਤਨੀ ਉੱਥੇ ਸਾਧੂਆਂ ਦੀ ਸੰਗਤ ਵਿੱਚ ਰਹੇ ਤੇ ਰੂਹਾਨੀ ਪੂਰਨਤਾ ਵੱਲ ਵਿਕਾਸ ਕਰਨ ਵਿੱਚ ਬਹੁਤ ਪ੍ਰਗਤੀ ਕੀਤੀ।

ਜਦੋਂ ਪੀਪਾ ਤੇ ਉਹਦੀ ਆਗਿਆਕਾਰ ਪਤਨੀ ਦੀ ਪਵਿੱਤਰਤਾ ਬਾਰੇ ਲੋਕਾਂ ਨੂੰ ਪਤਾ ਲੱਗਾ ਤਾਂ ਬਹੁਤ ਵੱਡੀ ਭੀੜ ਉਹਨਾਂ ਦੇ ਸਨਮਾਨ-ਸਤਿਕਾਰ ਲਈ ਇਕੱਠੀ ਹੋ ਗਈ। ਲੋਕਾਂ ਵੱਲੋਂ ਦਿੱਤੇ ਆਦਰ-ਸਤਿਕਾਰ ਤੋਂ ਅੱਕ ਕੇ ਸੀਤਾ ਨੇ ਆਪਣੇ ਪਤੀ ਨੂੰ ਸੰਕੇਤ ਦਿੱਤਾ ਕਿ ਆਪਣੇ ਆਪ ਨੂੰ ਬੇਆਰਾਮੀ ਤੋਂ ਬਚਾਉਣ ਲਈ ਤੇ ਨਿਮਰਤਾ ਕਾਇਮ ਰੱਖਣ ਲਈ, ਉਹਨਾਂ ਲਈ ਇਹ ਉਚਿਤ ਹੋਵੇਗਾ ਕਿ ਉਹ ਕਿਸੇ ਓਪਰੇ ਨਵੇਂ ਦੇਸ਼ ਚਲੇ ਜਾਣ। ਇਸ ਅਨੁਸਾਰ ਉਹ ਹੋਰ ਤੀਰਥ ਅਸਥਾਨਾਂ ਦੀ ਯਾਤਰਾ ਤੇ ਤੁਰ ਪਏ। ਜਦੋਂ ਛੇ ਮੰਜ਼ਿਲਾਂ ਪਾਰ ਕਰ ਗਏ ਤਾਂ ਉਹਨਾਂ ਨੂੰ ਅਫਗਾਨ ਫ਼ੌਜੀ ਟੱਕਰ ਪਏ। ਸੀਤਾ ਦੀ ਸੁੰਦਰਤਾ ਵੇਖ ਕੇ ਸੀਤਾ ਨੂੰ ਉਹਨਾਂ ਨੇ ਖੋਹ ਲਿਆ। ਇਸ ਬਿਪਤਾ ਦੀ ਘੜੀ ਉਸਨੇ ਪ੍ਰਮਾਤਮਾ ਨੂੰ ਯਾਦ ਕੀਤਾ ਤੇ ਬੜੀ ਤੀਬਰ ਅਰਦਾਸ ਕਰਕੇ ਉਸਦੀ ਸਹਾਇਤਾ ਮੰਗੀ। ਉਸਨੇ ਅਫਗਾਨਾਂ ਤੋਂ ਉਸਨੂੰ ਛੁਡਾਇਆ ਤੇ ਸੀਤਾ ਉਸਦੇ ਪਤੀ ਨੂੰ ਖ਼ੁਸ਼ੀ-ਖ਼ੁਸ਼ੀ ਵਾਪਿਸ ਕਰ ਦਿੱਤੀ। ਪੀਪੇ ਨੇ ਉਸਨੂੰ ਪੁੱਛਿਆ ਕਿ ਇਹ ਵੇਖ ਕੇ ਵੀ ਕਿ ਹਰ ਪਾਸੇ ਉਹਦੇ ਕਾਰਨ ਹੀ ਤਕਲੀਫਾਂ ਆਉਂਦੀਆਂ ਹਨ, ਉਹ ਫਿਰ ਵੀ ਘਰ ਨਹੀਂ ਜਾਏਗੀ। ਉਸਨੇ ਉੱਤਰ ਦਿੱਤਾ, "ਹੇ ਰਾਜਨ, ਕਿਹੜੀ ਬਿਪਤਾ ਨੇ ਆਪ ਦੀ ਭਗਤੀ ਵਿੱਚ ਵਿਘਨ ਪਾਇਆ ਹੈ ਜਾਂ ਕਿਹੜੀ ਬਿਪਤਾ ਆਪਦੀ ਵਿਉਂਤ ਜਾਂ ਹੀਲੇ ਨਾਲ ਟਲੀ ਹੈ ? ਇਹ ਸਾਰਾ ਪ੍ਰਭੂ ਦਾ ਹੀ ਕੰਮ ਹੈ। ਤੇਰੇ ਤੇ ਮੇਰੇ ਕੋਲ ਇਸਦੇ ਸਬੂਤ ਹਨ ਤੇ ਸਾਨੂੰ ਇਸਦਾ ਪੂਰਾ ਭਰੋਸਾ ਹੈ। ਬਾਵਜੂਦ ਇਸਦੇ ਜੋ ਕੁਝ ਹੋਇਆ ਹੈ, ਮੈਨੂੰ ਝਿੜਕਣਾ ਇੱਕ ਪਤੀ ਜਾਂ ਭਗਤ ਦੀ ਸ਼ਰਧਾ ਅਨੁਸਾਰ ਉਚਿਤ ਨਹੀਂ ਹੈ।" ਪੀਪਾ ਉਹਦੀ ਦ੍ਰਿੜ੍ਹਤਾ ਤੇ ਖ਼ੁਸ਼ ਹੋ ਗਿਆ, ਉਹ ਦੋਵੇਂ ਫਿਰ ਪਹਿਲਾਂ ਵਾਂਗ ਰਾਜ਼ੀ ਖ਼ੁਸ਼ੀ ਤੇ ਸ਼ਾਂਤ ਹੋ ਗਏ। ਉਹਨਾਂ ਨੇ ਆਪਣਾ ਰਸਤਾ ਬਦਲ ਲਿਆ ਤੇ ਯਾਤਰਾ ਵੀ ਜਾਰੀ ਰੱਖੀ।

ਪੀਪਾ ਤੇ ਉਹਦੀ ਪਤਨੀ ਇੱਕ ਸਾਧੂ ਨੂੰ ਮਿਲੇ ਜਿਸਦਾ ਨਾਮ ਛਿੱਧਰ ਸੀ। ਛਿੱਧਰ ਤੇ ਉਹਦੀ ਪਤਨੀ ਭਾਵੇਂ ਉਹਨਾਂ ਨੂੰ ਮਿਲ ਕੇ ਬੜੇ ਪ੍ਰਸੰਨ ਹੋਏ ਪਰ ਉਹਨਾਂ ਕੋਲ ਉਹਨਾਂ ਦੀ ਆਉਭਗਤ ਲਈ ਕੋਈ ਸਾਮਾਨ ਨਹੀਂ ਸੀ। ਇਸ ਮੁਸ਼ਕਲ ਹਾਲਤ ਵਿੱਚ ਛਿੱਧਰ ਦੀ ਪਤਨੀ ਨੂੰ ਘੱਗਰਾ ਪ੍ਰਾਹੁਣਿਆਂ ਨੂੰ ਭੋਜਣ ਖੁਆਉਣ ਲਈ ਵੇਚਣਾ ਪਿਆ। ਉਹਦੇ ਕੋਲ ਪਹਿਣਨ ਲਈ ਇਹੋ ਵਸਤਰ ਸੀ ਤੇ ਫਿਰ ਉਸਨੂੰ ਆਪਣੇ ਕਮਰੇ ਵਿੱਚ ਲੁਕ ਕੇ ਰਹਿਣਾ ਪਿਆ। ਜਦੋਂ ਖਾਣਾ ਪੱਕ ਗਿਆ ਤੇ ਪ੍ਰਾਹੁਣੇ ਖਾਣਾ ਖਾਣ ਲਈ ਬੈਠ ਗਏ ਤਾਂ ਪੀਪੇ ਨੇ ਛਿੱਧਰ ਨੂੰ ਕਿਹਾ ਕਿ ਉਹ ਆਪਣੀ ਪਤਨੀ ਨੂੰ ਖਾਣਾ ਖਾਣ ਵਿੱਚ ਸ਼ਾਮਿਲ ਹੋਣ ਲਈ

ਬੁਲਾਵੇ। ਛਿੱਧਰ ਨੇ ਉਹਨਾਂ ਨੂੰ ਕਿਹਾ ਕਿ ਉਹ ਖਾਣਾ ਖਾ ਲੈਣ, ਉਹ ਮਗਰੋਂ ਵਧਿਆ ਹੋਇਆ ਖਾ ਲਵੇਗੀ। ਇਸ ਤੇ ਪੀਪੇ ਨੇ ਸੀਤਾ ਨੂੰ ਜਾ ਕੇ ਉਸਨੂੰ ਲਿਆਉਣ ਲਈ ਕਿਹਾ। ਸੀਤਾ ਗਈ ਤੇ ਉਸਨੇ ਉਸਨੂੰ ਕਮਰੇ 'ਚ ਲੁਕੀ ਹੋਈ ਵੇਖਿਆ। ਕਾਰਨ ਪੁੱਛਣ ਪਿੱਛੋਂ ਛਿੱਧਰ ਦੀ ਪਤਨੀ ਨੇ ਕਿਹਾ ਕਿ ਕੱਪੜੇ ਪਹਿਨਣ ਨਾਲ ਹੀ ਪ੍ਰਮਾਤਮਾ ਦੀ ਮਿਹਰ ਨਹੀਂ ਮਿਲਦੀ ਸਗੋਂ ਸਭ ਤੋਂ ਪ੍ਰਮੁੱਖ ਕਰੱਤਵ ਤਾਂ ਪ੍ਰਭੂ ਦਾ ਧਿਆਨ ਤੇ ਉਹਦੇ ਸੰਤਾਂ ਦੀ ਸੇਵਾ ਹੈ। ਸੀਤਾ ਜਾਣ ਗਈ ਕਿ ਕੀ ਵਾਪਰਿਆ ਹੈ ਤੇ ਇਸ ਸਿੱਟੇ ਤੇ ਪਹੁੰਚੀ ਕਿ ਉਹਦੀ ਸ਼ਰਧਾ ਤੇ ਸੇਵਾ ਤਾਂ ਜੋ ਕੁਝ ਉਸਨੇ ਵੇਖਿਆ ਹੈ, ਉਸਦੇ ਟਾਕਰੇ ਤੇ ਕੁਝ ਵੀ ਨਹੀਂ ਹੈ। ਉਸਨੇ ਜੋ ਕੱਪੜੇ ਪਹਿਨੇ ਹੋਏ ਸਨ, ਉਹਨਾਂ 'ਚੋਂ ਅੱਧੇ ਛਿੱਧਰ ਦੀ ਪਤਨੀ ਨੂੰ ਦੇ ਦਿੱਤੇ ਤੇ ਉਸ ਨੂੰ ਝੱਟ ਹੀ ਉਸਦੀ ਲੁਕਣ ਵਾਲੀ ਥਾਂ ਤੋਂ ਬਾਹਰ ਲੈ ਆਈ। ਫਿਰ ਸਭ ਨੇ ਇਕੱਠਿਆਂ ਭੋਜਨ ਖਾਧਾ।

ਪੀਪਾ ਤੇ ਸੀਤਾ ਛਿੱਧਰ ਤੇ ਉਹਦੀ ਪਤਨੀ ਤੋਂ ਆਗਿਆ ਲੈ ਕੇ ਤੁਰ ਪਏ ਤੇ ਬੜੀਆਂ ਮੁਸ਼ਕਲਾਂ ਤੇ ਵਿਗੋਚੇ ਅਰ ਥੁੜਾਂ ਝੱਲਦੇ ਹੋਏ ਭਾਰਤ ਦੀ ਉੱਤਰ-ਪੱਛਮੀ ਸੀਮਾ ਤੇ ਟਾਂਕ ਨੇੜੇ ਟੋਡਾ ਪਹੁੰਚੇ। ਇੱਕ ਦਿਨ, ਜਦੋਂ ਪੀਪਾ ਨਹਾਉਣ ਗਿਆ ਤਾਂ ਉਸਨੇ ਮਿੱਟੀ ਦਾ ਬਰਤਨ ਸੋਨੇ ਦੇ ਸਿੱਕਿਆਂ ਨਾਲ ਭਰਿਆ ਹੋਇਆ ਵੇਖਿਆ, ਪਰ ਉਸਨੇ ਉਸਨੂੰ ਹੱਥ ਨਾ ਲਾਇਆ। ਰਾਤ ਨੂੰ ਉਸਨੇ ਇਹ ਗੱਲ ਆਪਣੀ ਪਤਨੀ ਨੂੰ ਦੱਸੀ ਤਾਂ ਉਸਨੇ ਕਿਹਾ ਕਿ ਇਹ ਉਚਿਤ ਹੋਵੇਗਾ ਕਿ ਉਹ ਫਿਰ ਉਸ ਥਾਂ ਤੇ ਨਹਾਉਣ ਲਈ ਨਾ ਜਾਵੇ। ਕੁਝ ਚੋਰਾਂ ਨੇ ਜਿਹਨਾਂ ਨੇ ਉਹਨਾਂ ਦੀ ਗੱਲਬਾਤ ਸੁਣ ਲਈ ਸੀ, ਉਧਰ ਚਲੇ ਗਏ ਤੇ ਉਹਨਾਂ ਨੇ ਬਰਤਨ ਵਿੱਚ ਜ਼ਹਿਰੀਲਾ ਸੱਪ ਗੁੱਛੀ ਮਾਰ ਕੇ ਬੈਠਾ ਵੇਖਿਆ। ਉਹਨਾਂ ਨੇ ਆਪਣੇ ਆਪ ਨੂੰ ਕਿਹਾ ਕਿ ਇਸ ਨਵੇਂ ਆਏ ਫਕੀਰ ਨੇ ਉਹਨਾਂ ਨੂੰ ਘੜੇ 'ਚ ਸੱਪ ਦੀ ਥਾਂ ਸੋਨੇ ਦੇ ਸਿੱਕੇ ਦੱਸ ਕੇ ਉਹਨਾਂ ਨੂੰ ਮਰਵਾ ਦੇਣ ਦੀ ਵਿਉਂਤ ਸੋਚੀ ਸੀ। ਫਿਰ ਉਹਨਾਂ ਫੈਸਲਾ ਕਰ ਲਿਆ ਕਿ ਉਹ ਆਪ ਹੀ ਫਕੀਰ ਨੂੰ ਸੱਪ ਲੜਾ ਕੇ ਮਰਵਾ ਦੇਣਗੇ ਉਹਨਾਂ ਨੇ ਘੜਾ ਬਾਹਰ ਖੋਦ ਕੇ ਕੱਢਿਆ ਤੇ ਉਸ ਵਿਚਲੀ ਵਸਤੂ ਸਣੇ ਪੀਪੇ ਦੇ ਘਰ ਵਿੱਚ ਸੁੱਟ ਦਿੱਤਾ। ਪ੍ਰੰਤੂ ਉਸ ਸੰਤ ਲਈ ਵਸਤੂ 'ਚ ਕੋਈ ਪਰਿਵਰਤਨ ਨਹੀਂ ਆਇਆ ਸੀ। ਇਹ ਪਹਿਲਾਂ ਵਾਂਗ ਹੀ ਰਹੀ। ਉਸਨੇ ਪਹਿਲਾਂ ਵਾਂਗ ਅਜੇ ਵੀ ਘੜੇ ਨੂੰ ਸੋਨੇ ਦੇ ਸਿੱਕਿਆਂ ਨਾਲ ਭਰਿਆ ਵੇਖਿਆ। ਪੀਪੇ ਨੇ ਇਹ ਵਿਸ਼ਵਾਸ ਕਰਦਿਆਂ ਹੋਇਆਂ ਕਿ ਇਹ ਖਜ਼ਾਨਾ ਰੱਬੀ ਮਿਹਰ ਨਾਲ ਪ੍ਰਾਪਤ ਹੋਇਆ ਹੈ, ਅਗਲੇ ਤਿੰਨਾਂ ਦਿਨਾਂ ਵਿੱਚ ਪ੍ਰਮਾਤਮਾ ਦੇ ਸਤਿਕਾਰ ਵਜੋਂ ਖੁਸ਼ੀਆਂ ਮਨਾਉਂਦਿਆਂ ਤੇ ਸਾਧੂਆਂ ਨੂੰ ਭੋਜਨ ਛਕਾਉਂਦਿਆਂ ਖਰਚ ਕਰ ਦਿੱਤਾ।

ਉਸ ਮੁਲਕ ਦਾ ਰਾਜਾ ਸੂਰਸੇਨ, ਪੀਪੇ ਦਾ ਨਾਮ ਤੇ ਭਗਤੀ ਬਾਰੇ ਸੁਣ ਕੇ ਉਸਨੂੰ ਮਿਲਣ ਗਿਆ। ਉਹ ਪੀਪੇ ਦੇ ਪੈਰਾਂ ਤੇ ਮੱਥਾ ਟੇਕ ਕੇ ਬੇਨਤੀ ਕਰਨ ਲੱਗਾ ਕਿ ਉਸਨੂੰ ਉਪਦੇਸ਼ ਦੇ ਕੇ ਭਗਤ ਬਣਾ ਦਿਉ। ਪੀਪੇ ਨੇ ਉਸਨੂੰ ਸਮਝਾਉਣ ਬੁਝਾਉਣ ਦਾ ਯਤਨ ਕੀਤਾ ਤੇ ਸੰਨਿਆਸੀ ਦਾ ਜੀਵਨ ਅਪਣਾਉਣ ਤੋਂ ਵੀ ਵਰਜਿਆ। ਪ੍ਰੰਤੂ ਉਸਦੀ ਦ੍ਰਿੜ੍ਹਤਾ ਵੇਖ ਕੇ ਪੀਪੇ ਨੇ ਰਾਜੇ ਨੂੰ ਸਭ ਸੰਪਤੀ ਤਿਆਗ ਦੇਣ ਲਈ ਕਿਹਾ। ਰਾਜੇ ਨੇ ਤੁਰੰਤ ਉਹਦੇ

ਆਦੇਸ਼ ਦਾ ਪਾਲਣ ਕੀਤਾ ਤੇ ਆਪਣੀ ਸਾਰੀ ਦੌਲਤ ਸਾਧੂ ਦੀ ਸਪੁਰਦਗੀ ਵਿੱਚ ਕਰ ਦਿੱਤੀ। ਇਸ ਪਰਖ ਪਿੱਛੋਂ ਪੀਪਾ ਭਗਤ ਨੇ ਉਸਨੂੰ ਦੀਖਿਆ ਮੰਤਰ ਦੇ ਕੇ ਉਸਨੂੰ ਆਪਣਾ ਚੇਲਾ ਬਣਾ ਲਿਆ। ਸੂਰਸੇਨ ਦੀ ਪਤਨੀ ਪੀਪਾ ਭਗਤ ਕੋਲ ਘੁੰਡ ਕੱਢ ਕੇ ਗਈ ਤੇ ਉਸਨੂੰ ਆਪਣੇ ਪਤੀ ਨਾਲੋਂ ਵਿਯੋਗ ਹੋ ਜਾਣ ਕਾਰਨ ਆਪੱਤੀ ਕੀਤੀ। ਪੀਪਾ ਭਗਤ ਨੇ ਉਸਨੂੰ ਉਹਦੇ ਪਤੀ ਸੂਰਸੇਨ ਨਾਲ ਮਿਲਾਉਂਦਿਆਂ ਉਸਨੂੰ ਯਕੀਨ ਦੁਆਇਆ ਕਿ ਉਹ ਵਿਆਹੁਤਾ ਹਾਲਤ ਵਿੱਚ ਵੀ ਸਾਧੂਆਂ ਵਾਲਾ ਜੀਵਨ ਬਤੀਤ ਕਰ ਸਕਦਾ ਹੈ ਤੇ ਇਹ ਵੀ ਕਿਹਾ ਕਿ ਸਾਧੂਆਂ ਦੀ ਸੰਗਤ ਵਿੱਚ ਇਸਤਰੀਆਂ ਦਾ ਘੁੰਡ ਕੱਢਣਾ ਬੇਲੋੜਾ ਹੈ। ਸ਼ਾਇਦ ਵਰਤਮਾਨ ਭਾਰਤ ਵਿੱਚ ਪਰਦੇ ਦੀ ਨਿਰਦਇਤਾ ਨੂੰ ਸਮਾਪਤ ਕਰਨ ਲਈ ਇਹ ਪਹਿਲਾ ਯਤਨ ਸੀ।

ਕੁਝ ਸਮੇਂ ਪਿੱਛੋਂ ਸੂਰਸੇਨ ਤੇ ਪੀਪਾ ਵਿੱਚ ਬਦਕਿਸਮਤੀ ਨਾਲ ਮਤਭੇਦ ਪੈਦਾ ਹੋ ਗਏ ਤੇ ਦਰਬਾਰ ਦੇ ਬ੍ਰਾਹਮਣਾਂ ਦੀ ਸਾਜ਼ਿਸ਼ ਨਾਲ ਇਹ ਗੰਭੀਰ ਸ਼ਕਲ ਧਾਰਨ ਕਰ ਗਏ। ਸੂਰਸੇਨ ਨੇ ਆਪਣੇ ਸ਼ਾਹੀ ਪ੍ਰਾਹੁਣੇ ਦੀ ਰੂਹਾਨੀ ਅਧੀਨਗੀ ਵੀ ਤਿਆਗ ਦਿੱਤੀ। ਪੀਪਾ ਭਗਤ ਨੇ ਵਿਚਾਰ ਕੀਤੀ ਕਿ ਗੁਰੂ ਹੀ ਆਦਮੀਆਂ ਨੂੰ ਪਾਪਾਂ ਤੇ ਉਹਦੇ ਫਲ ਤੋਂ ਮੁਕਤੀ ਦਿੰਦਾ ਹੈ ਤੇ ਜਦੋਂ ਵਿਅਕਤੀ ਨੇ ਗੁਰੂ ਦੀ ਅਧੀਨਗੀ ਹੀ ਠੁਕਰਾ ਦਿੱਤੀ ਹੈ ਤਾਂ ਉਹਦੇ ਲਈ ਕੀ ਆਸ ਹੋ ਸਕਦੀ ਹੈ ? ਉਸਨੂੰ ਡਰ ਸੀ ਕਿ ਬਾਦਸ਼ਾਹ ਆਪਣਾ ਲੋਕ ਤੇ ਪਰਲੋਕ ਦੋਵੇਂ ਹੀ ਗੁਆ ਬੈਠੇਗਾ, ਇਸ ਲਈ ਉਸਨੇ ਉਸਨੂੰ ਬਚਾਉਣ ਦਾ ਇਰਾਦਾ ਕਰ ਲਿਆ। ਇਸ ਅਨੁਸਾਰ ਉਹ ਰਾਜੇ ਦੇ ਮਹਿਲਾਂ ਵੱਲ ਤੁਰ ਗਿਆ ਤੇ ਆਪਣੇ ਆਉਣ ਦਾ ਐਲਾਨ ਕਰਵਾ ਦਿੱਤਾ। ਬਾਦਸ਼ਾਹ ਨੇ ਕਹਿਲਾ ਭੇਜਿਆ ਕਿ ਉਹ ਭਗਤੀ ਵਿੱਚ ਰੁੱਝਾ ਹੈ ਤੇ ਮੁਲਾਕਾਤੀ ਨੂੰ ਮਿਲ ਨਹੀਂ ਸਕਦਾ। ਇਸਤੇ ਪੀਪੇ ਨੇ ਕਿਹਾ ਕਿ ਰਾਜਾ ਵੱਡਾ ਮੂਰਖ ਹੈ, ਕਿਉਂਕਿ ਉਹ ਭਗਤੀ ਕਰਨ ਦਾ ਬਹਾਨਾ ਕਰਕੇ, ਆਪਣੇ ਪੈਰਾਂ ਲਈ ਨਵਾਂ ਜੋੜਾ ਪ੍ਰਾਪਤ ਕਰਨ ਬਾਰੇ ਸੋਚ ਰਿਹਾ ਹੈ। ਜਦੋਂ ਇਹ ਸ਼ਬਦ ਸੂਰਸੇਨ ਨੂੰ ਦੱਸੇ ਗਏ ਤਾਂ ਉਹ ਇਹ ਜਾਣਕੇ ਕਿ ਪੀਪਾ ਭਗਤ ਨੇ ਉਹਦੇ ਵਿਚਾਰ ਵੀ ਬੁੱਝ ਲਏ ਹਨ, ਝਟਪਟ ਉਸ ਕੋਲ ਗਿਆ ਤੇ ਉਹਦੇ ਪੈਰਾਂ ਤੇ ਲਿਟ ਗਿਆ ਤੇ ਕਿਹਾ, "ਮੈਂ ਨਿਕੰਮਾ ਤੇ ਸ਼ਰਧਾਹੀਣ ਹਾਂ। ਮੈਨੂੰ ਆਪਦੀ ਮਹਾਨਤਾ ਦਾ ਗਿਆਨ ਨਹੀਂ ਸੀ। ਰਹਿਮ ਕਰੋ ਤੇ ਮੈਨੂੰ ਮਾਫ ਕਰ ਦਿਉ। ਮੈਂ ਆਪ ਬਾਰੇ ਬਣਾਏ ਹੋਏ ਗਲਤ ਵਿਚਾਰਾਂ ਤੇ ਆਪ ਉਪਰ ਸ਼ੱਕ ਸੁਬਹ ਕਰਕੇ ਬਹੁਤ ਸ਼ਰਮਿੰਦਾ ਹਾਂ।" ਪੀਪਾ ਭਗਤ ਨੇ ਉੱਤਰ ਦਿੱਤਾ, "ਹੇ ਰਾਜਾ, ਜਿਸ ਦਿਨ ਤੂੰ ਮੇਰਾ ਚੇਲਾ ਬਣਿਆ ਸੀ, ਉਸ ਦਿਨ ਦਾ ਪਿਆਰ ਤੇ ਸ਼ਰਧਾ ਯਾਦ ਕਰ। ਸਾਰੇ ਨਿਯਮਾਂ ਅਨੁਸਾਰ ਤੇਰਾ ਪ੍ਰਭੂ ਤੇ ਗੁਰੂ ਬਾਰੇ ਪ੍ਰੇਮ ਵਧਣਾ ਚਾਹੀਦਾ ਸੀ। ਇਸ ਦੇ ਵਿਪਰੀਤ ਤੂੰ ਉਹਨਾਂ ਵੱਲ ਕੰਡ ਕਰ ਲਈ ਹੈ ਤੇ ਆਪਣੇ ਆਪ ਨੂੰ ਨਰਕਾਂ ਦਾ ਅਧਿਕਾਰੀ ਬਣਾ ਲਿਆ ਹੈ। ਭਵਿੱਖ ਲਈ ਪ੍ਰਮਾਤਮਾ ਦੇ ਭਗਤਾਂ ਦੀ ਪ੍ਰਭੂ ਦਾ ਰੂਪ ਜਾਣ ਕੇ ਸੇਵਾ ਕਰ। ਇਸ ਢੰਗ ਨਾਲ ਤੂੰ ਦੋ ਜਹਾਨਾਂ ਦੇ ਸੁਖ ਪ੍ਰਾਪਤ ਕਰ ਸਕੇਂਗਾ।" ਪੀਪੇ ਨੇ ਬਾਦਸ਼ਾਹ ਨੂੰ ਇਸੇ ਤਰ੍ਹਾਂ ਦੀ ਹੋਰ ਸਿੱਖਿਆ ਵੀ ਦਿੱਤੀ ਜਿਸ ਨੇ ਉਹਦੇ ਦਿਲ ਤੇ ਪ੍ਰਭਾਵ ਪਾਇਆ। ਫਿਰ ਉਹ ਪਹਿਲਾਂ ਵਾਂਗ ਹੀ ਪੀਪਾ ਭਗਤ

ਦੀ ਅਧੀਨਗੀ ਸਵੀਕਾਰ ਕਰਕੇ ਆਪਣਾ ਧਾਰਮਕ ਜੀਵਨ ਮੁੜ ਜਿਉਣ ਲੱਗਾ ਤੇ ਪ੍ਰਭੂ ਦਾ ਨਾਮ ਜਪਣ ਲੱਗਾ।

ਪੀਪਾ ਬਹੁਤੇ ਮੌਕਿਆਂ ਤੇ ਦੂਸਰਿਆਂ ਦੀਆਂ ਇੱਛਾਵਾਂ ਦਾ ਉਚੇਚਾ ਸਤਿਕਾਰ ਕਰਿਆ ਕਰਦਾ ਸੀ, ਜਿਹਨਾਂ ਦਾ ਏਥੇ ਵਰਣਨ ਨਹੀਂ ਕੀਤਾ ਜਾ ਸਕਦਾ। ਇੱਕ ਵਾਰ ਕੁਝ ਸਾਧੂਆਂ ਨੂੰ ਦਹੀਂ ਜੋ ਉਹਨਾਂ ਗੁਆਲਣ ਪਾਸ ਦੇਖ ਲਿਆ ਸੀ, ਇਤਨਾ ਪਸੰਦ ਆ ਗਿਆ ਕਿ ਉਹਨਾਂ ਨੇ ਪੀਪੇ ਨੂੰ ਦਹੀਂ ਉਹਨਾਂ ਲਈ ਪ੍ਰਾਪਤ ਕਰਨ ਲਈ ਕਹਿ ਦਿੱਤਾ। ਉਸਨੇ ਸਾਧੂਆਂ ਦੀ ਸੇਵਾ ਰੋਜ਼ ਦਹੀਂ ਨਾਲ ਕਰਨੀ ਸ਼ੁਰੂ ਕਰ ਦਿੱਤੀ ਤੇ ਆਪ ਖੁਸ਼ੀ-ਖੁਸ਼ੀ ਦੋਧਣ ਨੂੰ ਉਹਦਾ ਮੁੱਲ ਤਾਰ ਦਿੱਤਾ।

ਪੀਪੇ ਦਾ ਇੱਕ ਬ੍ਰਾਹਮਣ ਮਿੱਤਰ ਸੀ ਜੋ ਦੁਰਗਾ ਦਾ ਪੁਜਾਰੀ ਸੀ। ਪੀਪੇ ਨੇ ਬ੍ਰਾਹਮਣ ਦੇ ਘਰ ਪ੍ਰਸ਼ਾਦ ਬਣਾਇਆ, ਆਪ ਖਾਧਾ ਤੇ ਬ੍ਰਾਹਮਣ ਨੂੰ ਇੰਝ ਕਰਨ ਲਈ ਪ੍ਰੇਰਿਆ। ਕਿਹਾ ਜਾਂਦਾ ਹੈ ਕਿ ਪੀਪੇ ਦੀ ਮੁਦਾਖਲਿਤ ਰਾਹੀਂ ਦੇਵੀ ਨੇ ਬ੍ਰਾਹਮਣ ਨੂੰ ਦਰਸ਼ਨ ਦਿੱਤੇ। ਉਸਦਾ ਮਨ ਨਿਰਮਲ ਹੋ ਗਿਆ ਤੇ ਉਹ ਮੂਰਤੀ ਪੂਜਣ ਦੀ ਥਾਂ ਪ੍ਰਭੂ ਦੀ ਪੂਜਾ ਕਰਨ ਲੱਗਾ।

ਇੱਕ ਸੁੰਦਰ ਇਸਤਰੀ ਜੋ ਤੇਲ ਵੇਚਿਆ ਕਰਦੀ ਸੀ ਇਹ ਕਹਿੰਦੀ ਤੁਰੀ ਜਾ ਰਹੀ ਸੀ, "ਮੇਰਾ ਤੇਲ ਲੈ ਲਵੋ। ਮੇਰਾ ਤੇਲ ਲੈ ਲਵੋ।" ਪੀਪੇ ਨੇ ਕਿਹਾ ਕਿ ਉਹਦੇ ਬੁਲ੍ਹਾਂ 'ਚ ਰੱਬ ਦਾ ਨਾਮ ਲਿਆ ਵਧੇਰੇ ਚੰਗਾ ਲੱਗੇਗਾ। ਉਹ ਇਸਤਰੀ ਗੁੱਸੇ ਹੋ ਗਈ ਕਿ ਰੱਬ ਦਾ ਨਾਂ ਉਦੋਂ ਹੀ ਲਿਆ ਜਾਂਦਾ ਹੈ ਜਦੋਂ ਕੋਈ ਮਰ ਜਾਵੇ। ਘਰ ਪਹੁੰਚ ਕੇ ਉਸਨੇ ਵੇਖਿਆ ਕਿ ਉਸਦਾ ਪਤੀ ਮਰ ਗਿਆ ਸੀ। ਉਹ ਸ਼ਰਧਾਲੂ ਹੋ ਗਈ, ਪੀਪੇ ਦੇ ਪੈਰੀਂ ਪੈ ਗਈ ਤੇ ਸਾਰੇ ਪਰਿਵਾਰ ਸਮੇਤ ਪ੍ਰਭੂ ਨਾਮ ਜਪਣ ਦਾ ਇਕਰਾਰ ਕੀਤਾ। ਕਿਹਾ ਜਾਂਦਾ ਹੈ ਕਿ ਇਸ ਪਿੱਛੋਂ ਪੀਪਾ ਭਗਤ ਨੇ ਉਹਦੇ ਪਤੀ ਨੂੰ ਜਿਉਂਦਾ ਕਰ ਦਿੱਤਾ।

ਪੀਪੇ ਨੇ ਸਾਧੂਆਂ ਲਈ ਦੁੱਧ ਵਾਸਤੇ ਮੱਝ ਖਰੀਦ ਲਈ। ਮੱਝ ਚੋਰੀ ਹੋ ਗਈ। ਪੀਪਾ ਭਗਤ ਨੇ ਮੱਝ ਦੀ ਕੱਟੀ ਨਾਲ ਲੈ ਲਈ ਤੇ ਚੋਰਾਂ ਦੇ ਮਗਰ ਲੱਗ ਤੁਰਿਆ। ਉਸਨੇ ਉਹਨਾਂ ਨੂੰ ਕਿਹਾ ਕਿ ਉਹ ਕੱਟੀ ਵੀ ਲੈ ਜਾਣ ਨਹੀਂ ਤਾਂ ਮੱਝ ਅਪ੍ਰਸੰਨ ਹੋਵੇਗੀ ਤੇ ਦੁੱਧ ਨਹੀਂ ਦੇਵੇਗੀ। ਚੋਰ ਪਛਤਾਏ ਤੇ ਮਾਲਕ ਨੂੰ ਉਹਦੀ ਚੋਰੀ ਕੀਤੀ ਮੱਝ ਵਾਪਸ ਦੇ ਗਏ।

ਇੱਕ ਹੋਰ ਮੌਕੇ ਤੇ ਪੀਪਾ ਘਰ ਗੱਡੇ ਤੇ ਲੱਦ ਕੇ ਕਣਕ ਲਿਜਾ ਰਿਹਾ ਸੀ ਤੇ ਉਸ ਪਾਸ ਕੁਝ ਰੁਪੈ ਵੀ ਸਨ। ਲੁਟੇਰਿਆਂ ਨੇ ਉਹਦਾ ਗੱਡਾ ਸਣੇ ਅਸਬਾਬ ਲੁੱਟ ਲਿਆ। ਪੀਪੇ ਨੇ ਉਹਨਾਂ ਨੂੰ ਆਪਣੇ ਰੁਪੈ ਵੀ ਦੇਣ ਦੀ ਪੇਸ਼ਕਸ਼ ਕੀਤੀ ਤੇ ਕਿਹਾ ਕਿ ਉਹਨਾਂ ਨੂੰ ਕਣਕ ਤੋਂ ਰੋਟੀਆਂ ਪਕਾਉਣ ਲਈ ਬਰਤਨ ਖਰੀਦਣ ਦੀ ਲੋੜ ਪਵੇਗੀ। ਲੁਟੇਰਿਆਂ ਨੂੰ ਪਛਤਾਵਾ ਹੋਇਆ ਤੇ ਪੀਪੇ ਭਗਤ ਦਾ ਗੱਡਾ ਵੀ ਮੋੜ ਗਏ।

ਕਿਸੇ ਵਿਅਕਤੀ ਨੇ ਗਊ ਮਾਰ ਦਿੱਤੀ ਤੇ ਹਿੰਦੂਆਂ ਲਈ ਇਹ ਘਿਨਾਉਣਾ ਪਾਪ ਹੋਣ ਕਰਕੇ ਉਸਨੂੰ ਜਾਤ 'ਚੋਂ ਬੇਦਖਲ ਕਰ ਦਿੱਤਾ ਗਿਆ। ਪੀਪੇ ਨੇ ਉਸਨੂੰ ਕਿਹਾ ਕਿ ਉਹ ਪ੍ਰਭੂ ਨਾਮ ਦਾ ਜਾਪ ਕਰੇ ਤੇ ਪ੍ਰਭੂ ਸਤਿਕਾਰ ਵਿੱਚ ਮਹਾਂ-ਭੋਜ ਤਿਆਰ ਕਰੇ। ਇਸ

ਤਰ੍ਹਾਂ ਪੀਪਾ ਜੀ ਨੇ ਉਸਨੂੰ ਪਾਪੀ ਤੋਂ ਸੰਤ ਬਣਾ ਦਿੱਤਾ। ਉਸਦੀ ਜ਼ਾਤ ਦੇ ਲੋਕਾਂ ਨੇ ਫਿਰ ਵੀ ਆਪਣੀ ਬਿਰਾਦਰੀ ਵਿੱਚ ਰਲਾਉਣ ਤੋਂ ਇਨਕਾਰ ਕਰ ਦਿੱਤਾ। ਇਸ ਤੇ ਪੀਪੇ ਭਗਤ ਨੇ ਵੇਦਾਂ ਤੇ ਸ਼ਾਸਤਰਾਂ 'ਚੋਂ ਪ੍ਰਮਾਣ ਦੇ ਕੇ ਪ੍ਰਭੂ ਦੀ ਮਹਿਮਾ ਦੱਸੀ ਤੇ ਕਿਹਾ ਕਿ ਜਿਸਨੇ ਇੱਕ ਵਾਰ ਵੀ ਨਾਮ ਜਪ ਲਿਆ ਤਾਂ ਉਹਦੇ ਲੱਖਾਂ ਜਨਮਾਂ ਦੇ ਭਿਅੰਕਰ ਪਾਪ ਮਾਫ ਕਰ ਦਿੱਤੇ ਜਾਣੇ ਚਾਹੀਦੇ ਹਨ। ਇਸ ਲਈ ਫਿਰ ਗਊ ਹੱਤਿਆ ਦਾ ਪਾਪ ਉਸਨੂੰ ਕਿਵੇਂ ਲੱਗਾ ਰਹਿ ਸਕਦਾ ਹੈ ਜਿਸਨੇ ਲੱਖਾਂ ਵਾਰ ਪ੍ਰਭੂ ਦਾ ਨਾਮ ਜਪਿਆ ਹੋਵੇ। ਹਰ ਇੱਕ ਨੇ ਇਸ ਦਲੀਲ ਦਾ ਵਿਵੇਕ ਤੇ ਨਿਆਂ ਪ੍ਰਵਾਨ ਕੀਤਾ ਤੇ ਗਊ ਦੇ ਹਤਿਆਰੇ ਨੂੰ ਆਪਣੀ ਜ਼ਾਤ ਤੇ ਭਾਈਚਾਰੇ ਵਿੱਚ ਰਲਾ ਲਿਆ।

ਇੱਕ ਸ੍ਰੀ ਰੰਗ ਨਾਮ ਦਾ ਭਗਤ ਪੀਪੇ ਨੂੰ ਇੱਕ ਸੱਦਾ ਪੱਤਰ ਲੈ ਕੇ ਮਿਲਣ ਆਇਆ। ਪੀਪੇ ਨੇ ਉਹਦਾ ਸੱਦਾ ਪੱਤਰ ਪ੍ਰਵਾਨ ਕਰ ਲਿਆ। ਉੱਥੇ ਪਹੁੰਚ ਕੇ ਪੀਪਾ ਭਗਤ ਨੇ ਵੇਖਿਆ ਕਿ ਸ੍ਰੀ ਰੰਗ ਮੂਰਤੀ ਪੂਜਾ ਵਿੱਚ ਲੱਗਾ ਹੋਇਆ ਸੀ ਤੇ ਉਹ ਆਪ ਹੀ ਮੂਰਤੀ ਦੇ ਮੁਕਟ ਨਾਲ ਉਲਝਿਆ ਹੋਇਆ ਸੀ। ਉਸ ਵੇਲੇ ਉਸਨੂੰ ਪੀਪਾ ਭਗਤ ਦੇ ਆਉਣ ਦੀ ਇਤਲਾਹ ਦਿੱਤੀ ਗਈ। ਉਸਨੇ ਕਿਹਾ ਕਿ ਉਹ ਪੂਜਾ 'ਚ ਰੁੱਝਾ ਹੋਇਆ ਹੈ ਤੇ ਸਮਾਪਤੀ ਪਿੱਛੋਂ ਅਤਿਥੀ ਦਾ ਸੁਆਗਤ ਕਰਨ ਆਵੇਗਾ। ਪੀਪੇ ਨੇ ਉੱਤਰ ਦਿੱਤਾ, "ਉਹ ਕਿਸ ਕਿਸਮ ਦੀ ਸੇਵਾ ਕਰ ਰਿਹਾ ਹੈ ? ਉਹ ਮੂਰਤੀ ਦੇ ਗਲ਼ ਵਿੱਚ ਫੁੱਲਾਂ ਦਾ ਹਾਰ ਵੀ ਨਹੀਂ ਪਾ ਸਕਦਾ।' ਇਹ ਸੁਣ ਕੇ ਸ੍ਰੀ ਰੰਗ ਉਹਦੇ ਸੁਆਗਤ ਲਈ ਦੌੜਿਆ ਗਿਆ। ਉਹ ਇੱਕ ਦੂਸਰੇ ਨੂੰ ਗਲਵੱਕੜੀ ਪਾ ਕੇ ਮਿਲੇ ਤੇ ਪੀਪਾ ਆਪਣੇ ਨਵੇਂ ਮਿੱਤਰ ਕੋਲ ਕਈ ਦਿਨ ਠਹਿਰਿਆ। ਸ੍ਰੀ ਰੰਗ ਨੇ ਸੀਤਾ ਦਾ ਪ੍ਰੇਮ ਤੇ ਸ਼ਰਧਾ ਵੇਖ ਕੇ ਬਹੁਤ ਸਿੱਖਿਆ ਗ੍ਰਹਿਣ ਕੀਤੀ ਤੇ ਉਹ ਆਪ ਵੀ ਉਹਦੀ ਮਿਸਾਲ ਤੋਂ ਪ੍ਰਭਾਵਿਤ ਹੋ ਕੇ ਤੀਬਰ ਸੇਵਾ ਵਿੱਚ ਲੱਗ ਗਿਆ।

ਇੱਕ ਵਾਰ ਕਾਲ ਪੈ ਜਾਣ ਤੇ ਪੀਪੇ ਵੱਲੋਂ ਇਤਨੀ ਭਾਰੀ ਗਿਣਤੀ ਵਿੱਚ ਖਾਣ ਪੀਣ ਦਾ ਸਾਮਾਨ ਵੰਡਿਆ ਗਿਆ ਕਿ ਇੰਝ ਪ੍ਰਤੀਤ ਹੋ ਰਿਹਾ ਸੀ ਜਿਵੇਂ ਕਾਲ ਪਿਆ ਹੀ ਨਾ ਹੋਵੇ ਤੇ ਹਰ ਇੱਕ ਦਾ ਕਸ਼ਟ ਦੁੱਖ ਦੂਰ ਹੋ ਗਿਆ।

ਭਗਤ ਮਾਲ ਦਾ ਲੇਖਕ ਵਰਣਨ ਕਰਦਾ ਹੈ ਕਿ ਇਸ ਤਰ੍ਹਾਂ ਦੀਆਂ ਅਣਗਿਣਤ ਕਥਾਵਾਂ ਹਨ ਜੋ ਅਨੁਮਾਨ ਤੇ ਸੰਕਲਪ ਤੋਂ ਬਾਹਰ ਹਨ। ਲੇਖਕ ਲਿਖਦਾ ਹੈ ਕਿ ਪ੍ਰਭੂ ਤੇ ਉਹਦੇ ਸੰਤਾਂ ਵਿੱਚ ਕੋਈ ਅੰਤਰ ਨਹੀਂ ਹੈ ਕਿਉਂਕਿ ਪੀਪੇ ਦੀ ਮਹਿਮਾ ਪ੍ਰਭੂ ਨਾਲ ਹੀ ਮਨਸੂਬ ਹੁੰਦੀ ਹੈ। ਮਰਾਠੀ ਇਤਿਹਾਸਕਾਰ ਪੀਪਾ ਭਗਤ ਦੇ ਚਰਿੱਤਰ ਦਾ ਸਾਰ ਦਿੰਦਾ ਹੋਇਆ ਲਿਖਦਾ ਹੈ ਕਿ ਉਹ ਬਹਾਦਰ, ਉਦਾਰ, ਵਿਦਵਾਨ, ਧਰਮੀ, ਸ੍ਵੈ-ਸੰਜਮ ਵਾਲਾ ਤੇ ਚੇਤੰਨ ਸੀ।

ਹੇਠ ਦਿੱਤਾ ਹੋਇਆ ਪੀਪੇ ਦਾ ਸ਼ਬਦ ਜੋ ਵਰਣਨ ਕਰਦਾ ਹੈ ਕਿ ਮਨੋਂ ਕੀਤੀ ਨਾ ਕਿ ਵਿਖਾਵੇ ਵਾਲੀ ਪੂਜਾ ਹੀ ਲਾਭਕਾਰੀ ਹੁੰਦੀ ਹੈ, ਗ੍ਰੰਥ ਸਾਹਿਬ ਵਿੱਚ ਦਰਜ ਹੈ :

**ਰਾਗੁ ਧਨਾਸਰੀ : (ਸ਼ਬਦ ਇੱਕ, ਪੰਃ ੬੯੫)**

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥*
*ਕਾਇਅਉ ਧੂਪ ਦੀਪ ਨਈ ਬੇਦਾ ਕਾਇਉ ਪੂਜਉ ਪਾਤੀ॥੧॥*
*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥*
*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ਰਹਾਉ॥*
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁਹੈ ਸਤਿਗੁਰੁ ਹੋਇ ਲਿਖਾਵੈ॥੨॥*

(ਸਰੀਰ ਹੀ ਪ੍ਰਭੂ, ਸਰੀਰ ਹੀ ਪ੍ਰਭੂ ਦਾ ਮੰਦਰ ਹੈ, ਤੇ ਇਸ ਵਿੱਚ ਹੀ ਤੀਰਥ ਯਾਤਰੀ ਹਨ। ਇਸ ਸਰੀਰ ਵਿੱਚ ਹੀ ਧੂਫ, ਦੀਵਾ, ਭੋਗ ਤੇ ਤੁਲਸੀ ਪੱਤਰਾਂ ਦੀ ਭੇਟਾ ਹੈ। ਮੈਂ ਸਭ ਖੰਡ ਖੋਜ ਲਏ ਹਨ। ਸਰੀਰ ਵਿੱਚ ਹੀ ਨੌਂ ਖ਼ਜ਼ਾਨੇ ਹਨ। ਪ੍ਰਭੂ ਅੱਗੇ ਮੇਰੀ ਬੇਨਤੀ ਕੀਤੀ ਹੋਣ ਕਾਰਨ ਮੇਰਾ ਆਉਣਾ ਜਾਣਾ ਖਤਮ ਹੋ ਗਿਆ। ਜੋ ਕੁਝ ਬ੍ਰਹਿਮੰਡ ਵਿੱਚ ਹੈ, ਉਹੋ ਸਰੀਰ ਵਿੱਚ ਹੈ। ਜੋ ਇਸ ਦੀ ਖੋਜ ਕਰੇਗਾ, ਪਾ ਲਵੇਗਾ। ਪੀਪਾ ਬੇਨਤੀ ਕਰਦਾ ਹੋਇਆ ਪ੍ਰਣਾਮ ਕਰਦਾ ਹੈ ਪ੍ਰਭੂ ਹੀ ਸਾਰ ਤੱਤ ਹੈ। ਸੱਚਾ ਗੁਰੂ ਹੀ ਪ੍ਰਭੂ ਦੇ ਦਰਸ਼ਨ ਕਰਾਵੇਗਾ।

# ਕਾਂਡ—90
# ਭਗਤ ਸੈਣ

ਭਗਤ ਸੈਣ ਰਾਮਾਨੰਦ ਦਾ ਚੇਲਾ ਸੀ ਤੇ ਸਿੱਟੇ ਵਜੋਂ ਉਹ ਚੌਦਵੀਂ ਸਦੀ ਦੇ ਅੰਤ ਤੇ ਪੰਦਰਵੀਂ ਸਦੀ ਈਸਾ ਦੇ ਆਰੰਭ ਵਿੱਚ ਹੋਇਆ ਹੈ। ਉਹ ਰੇਵਾ (ਜਿਸਨੂੰ ਉਸ ਸਮੇਂ ਬਾਧਵਗਢ ਕਿਹਾ ਜਾਂਦਾ ਸੀ) ਦੇ ਰਾਜਾ, ਰਾਜਾ ਰਾਮ ਦੇ ਦਰਬਾਰ ਵਿੱਚ ਨਾਈ ਵਜੋਂ ਸੇਵਾ ਕਰਦਾ ਸੀ। ਉਸ ਯੁੱਗ ਵਿੱਚ ਬਹੁਤਾ ਝੁਕਾ ਭਗਤੀ ਤੇ ਧਾਰਮਕ ਸ਼ਬਦਾਂ ਦੀ ਰਚਨਾ ਕਰਨ ਵੱਲ ਸੀ ਤੇ ਸੈਣ ਭਗਤ ਕੋਲ ਆਪਣੀ ਨੌਕਰੀ ਦੌਰਾਨ ਕਾਫੀ ਵਿਹਲ ਸੀ ਜਿਸ ਵਿੱਚ ਉਹ ਰਾਮਾਨੰਦ ਦੇ ਸ਼ਬਦਾਂ ਦਾ ਅਧਿਐਨ ਕਰਦਾ। ਇਸ ਨਾਲ ਉਸਨੇ ਆਪਣਾ ਜੀਵਨ ਸ਼ਬਦਾਂ ਵਿੱਚ ਬਾਹ-ਬਾਰ ਦੁਹਰਾਏ ਸਿਧਾਂਤਾਂ ਅਨੁਸਾਰ ਬਣਾ ਲਿਆ ਤੇ ਉਹਨਾਂ ਵਿਚਲੀ ਮਨੋਭਾਵਾਂ ਤੇ ਭਗਤੀ ਦੇ ਉਤਸ਼ਾਹ ਨੂੰ ਸਫਲਤਾ ਨਾਲ ਆਪਣੇ ਜੀਵਨ ਵਿੱਚ ਢਾਲ ਲਿਆ।

ਭਾਰਤੀ ਨਾਈ ਦੀਆਂ ਯੋਗਤਾਵਾਂ ਤੇ ਕਰਤੱਵ ਉਸ ਸਮੇਂ ਵੀ ਤੇ ਅੱਜ ਵੀ ਭਾਂਤ-ਭਾਂਤ ਦੇ ਹਨ। ਉਹ ਕੁਝ ਹੱਦ ਤੱਕ ਜਰੱਾਹ ਵੀ ਹੈ। ਸਾਧਾਰਨ ਤੌਰ ਤੇ ਉਹ ਵਿਆਹ-ਸ਼ਾਦੀਆਂ ਵਿੱਚ ਵਿਚੋਲਗਿਰੀ ਵੀ ਕਰਦਾ ਹੈ, ਉਹ ਰਾਜੇ ਦੇ ਸਰੀਰ ਨੂੰ ਤੇਲ ਲਾ ਕੇ ਮੁੱਠੀ ਚਾਪੀ ਤੇ ਮਾਲਿਸ਼ ਕਰਦਾ, ਉਹਦੇ ਨਹੁੰ ਉਤਾਰਦਾ, ਜੇ ਰਾਜਾ ਹਿੰਦੂ ਹੋਵੇ ਤਾਂ ਉਹਦਾ ਮੂੰਹ ਸਿਰ ਮੁੰਨਦਾ ਤੇ ਜੇ ਉਹ ਮੁਸਲਮਾਨ ਹੁੰਦਾ ਤਾਂ ਮੁੱਛਾ ਵੀ ਕਤਰਦਾ, ਉਹ ਉਸ ਨੂੰ ਗੱਪ ਸੱਪ ਤੇ ਕਹਾਣੀਆਂ ਸੁਣਾ ਕੇ ਉਹਦਾ ਮਨ-ਪ੍ਰਚਾਉਂਦਾ, ਕਈ ਵਾਰ ਰਬਾਬ ਤੇ ਆਪਣੀਆਂ ਰਚਨਾਵਾਂ ਗਾਕੇ ਸੁਣਾਉਂਦਾ ਜਿਸ ਵਿੱਚ ਬੜੀ ਨਿਪੁੰਨਤਾ ਨਾਲ ਆਪਣੇ ਆਕਾ ਦੀ ਖੁਸ਼ਾਮਦ, ਸਮਾਜਕ ਵਿਅੰਗ ਨਾਲ ਓਤਪੋਤ ਹੁੰਦੀ।

ਹਿੰਦੂ ਇਤਿਹਾਸਕਾਰ ਲਿਖਦਾ ਹੈ ਕਿ ਪ੍ਰਭੂ ਸੈਣ ਨੂੰ ਇਵੇਂ ਹੀ ਪਿਆਰ ਕਰਦਾ ਸੀ ਜਿਵੇਂ ਗਾਂ ਬਛੜੇ ਨੂੰ। ਉਹ ਸਾਧੂਆਂ ਦੀ ਸੰਗਤ ਵਿੱਚ ਆਮ ਹੀ ਜਾਂਦਾ ਤੇ ਉਹਨਾਂ ਦੀ ਸੰਗਤ ਵਿੱਚ ਖੁਸ਼ ਰਹਿੰਦਾ। ਉਹ ਉਹਨਾਂ ਦੇ ਸਭ ਨਿੱਕੇ ਮੋਟੇ ਕੰਮ ਕਰਦਾ ਕਿਉਂਕਿ ਉਹਦਾ ਵਿਸ਼ਵਾਸ਼ ਸੀ ਕਿ ਸਾਧੂਆਂ ਦੀ ਸੇਵਾ ਪ੍ਰਭੂ ਸੇਵਾ ਦੇ ਤੁੱਲ ਹੈ।

ਭਗਤ ਮਾਲ ਵਿੱਚ ਇੱਕ ਪ੍ਰਸੰਗ ਮਿਲਦਾ ਹੈ ਜਿਸ ਤੋਂ ਸਾਨੂੰ ਸੈਣ ਦੀ ਸਾਧੂਆਂ ਪ੍ਰਤੀ ਸ਼ਰਧਾ ਦਾ ਪਤਾ ਲੱਗਦਾ ਹੈ ਤੇ ਉਸ ਦੀ ਪਵਿੱਤਰਤਾ ਕਾਰਨ ਉਸ ਦੇ ਕੀਤੇ ਜਾਂਦੇ ਮਾਨ ਸਤਿਕਾਰ ਦੀ ਵੀ ਜਾਣਕਾਰੀ ਮਿਲਦੀ ਹੈ। ਇੱਕ ਦਿਨ ਰੋਜ਼ ਦੇ ਕੰਮ ਧੰਦੇ ਲਈ ਰਾਜਾ ਰਾਮ ਦੇ ਦਰਬਾਰ ਵਿੱਚ ਜਾਣ ਸਮੇਂ ਉਸਨੂੰ ਕੁਝ ਸਾਧੂ ਮਿਲ ਪਏ। ਉਸ ਨੇ ਉਹਨਾਂ ਦੀ ਸੇਵਾ ਕਰਨਾ ਪਹਿਲਾ ਫਰਜ਼ ਸਮਝਿਆ। ਉਹ ਉਹਨਾਂ ਨੂੰ ਆਪਣੇ ਨਾਲ ਲੈ ਗਿਆ ਤੇ ਉਹਨਾਂ ਦੀ ਆਮ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਪੂਰੀ ਮਾਨਸਿਕ ਸੰਤੁਸ਼ਟਤਾ ਨਾਲ

ਉਸਨੇ ਉਹਨਾਂ ਨੂੰ ਪਵਿੱਤਰ ਸ਼ੁੱਧ ਭੋਜਨ ਛਕਾਇਆ ਤੇ ਉਹਨਾਂ ਦੇ ਮਨ ਤੇ ਆਤਮਾ ਨੂੰ ਸੁੱਖ ਆਰਾਮ ਦਿੱਤਾ। ਇਸ ਤਰ੍ਹਾਂ ਸੈਣ ਨੇ ਰਾਜੇ ਪ੍ਰਤੀ ਫਰਜ਼ ਭੁਲਾ ਕੇ ਉਹਦੀ ਨਾਰਾਜ਼ਗੀ ਦਾ ਸਾਹਮਣਾ ਕੀਤਾ।

ਪ੍ਰਸੰਗ ਵਿੱਚ ਇਹ ਵੀ ਵਰਣਨ ਕੀਤਾ ਗਿਆ ਹੈ ਕਿ ਪ੍ਰਭੂ ਦੀ ਮਿਹਰ ਨਾਲ ਇੱਕ ਸਾਧੂ ਰਾਜੇ ਦੇ ਕ੍ਰੋਧ ਰੋਕਣ ਲਈ ਤੇ ਸੈਣ ਨੂੰ ਸਜ਼ਾ ਤੋਂ ਬਚਾਉਣ ਲਈ ਉਹਦਾ ਭੇਸ ਧਾਰ ਕੇ, ਤੇ ਜਾ ਕੇ ਸਾਰੇ ਕਾਰਜ ਨਿਭਾ ਕੇ ਰਾਜੇ ਦੇ ਦਰਬਾਰ 'ਚੋਂ ਵਾਪਸ ਵੀ ਆ ਗਿਆ। ਥੋੜੀ ਦੇਰ ਪਿੱਛੋਂ ਸੈਣ ਵੀ ਦਰਬਾਰ 'ਚ ਚਲਾ ਗਿਆ ਤੇ ਦੇਰੀ ਲਈ ਖਿਮਾਂ ਮੰਗੀ। ਰਾਜੇ ਨੇ ਕਿਹਾ, "ਤੂੰ ਹੁਣੇ ਹੀ ਸਾਰਾ ਕੰਮ-ਕਾਜ ਕਰਕੇ ਗਿਆ ਹੈਂ, ਮੁਆਫੀ ਕਿਸ ਗੱਲ ਦੀ ਮੰਗ ਰਿਹਾ ਹੈਂ ?" ਸੈਣ ਨੇ ਉੱਤਰ ਦਿੱਤਾ, "ਮੈਂ ਤਾਂ ਏਥੇ ਸੀ ਹੀ ਨਹੀਂ। ਸ਼ਾਇਦ ਬਾਦਸ਼ਾਹ ਸਲਾਮਤ ਮੇਰੀ ਗੈਰ-ਹਾਜ਼ਰੀ ਦਾ ਦੋਸ਼ ਮਾਫ ਕਰਨ ਲਈ ਇੰਝ ਕਹਿ ਰਹੇ ਹਨ।" ਰਾਜਾ ਫਿਰ ਸਮਝ ਗਿਆ ਕਿ ਕੋਈ ਅਲੌਕਿਕ ਹਸਤੀ ਨੇ ਦਖਲ ਦੇ ਕੇ ਉਹਦੇ ਵਾਲੇ ਹੱਜਾਮ ਦੇ ਸਭ ਕੰਮ ਕਰ ਦਿੱਤੇ ਹਨ। ਉਹ ਯਕਦਮ ਉਸਦਾ ਚੇਲਾ ਬਣ ਗਿਆ, ਸੈਣ ਦੇ ਪੈਰੀਂ ਪੈ ਗਿਆ, ਗੁਰੂ ਜਾਣ ਪੂਜਾ ਕਰਨ ਲੱਗਾ ਤੇ ਇਸ ਤਰ੍ਹਾਂ ਉਸਨੇ ਪ੍ਰਭੂ ਨਾਮ ਦੀ ਓਟ ਲਈ।

ਘੱਟੋ ਘੱਟ ਭਗਤ ਮਾਲ ਦੀ ਰਚਨਾ ਸਮੇਂ ਤੱਕ ਤਾਂ ਇਹ ਰਿਵਾਜ ਬਣ ਚੁੱਕਾ ਸੀ ਕਿ ਬਾਧਵਗਢ ਦੇ ਰਾਜ-ਘਰਾਣੇ ਦੇ ਰਾਜੇ ਸਿਲਸਿਲੇਵਾਰ ਸੈਣ ਦੇ ਉੱਤਰਾਧਿਕਾਰੀਆਂ ਦੇ ਸਦਾ ਹੀ ਚੇਲੇ ਬਣਦੇ ਰਹੇ। ਹੁਣ ਉਹ ਕਬੀਰ ਦੇ ਚੇਲੇ ਦੱਸੇ ਜਾਂਦੇ ਹਨ।

ਸੈਣ ਦਾ ਨਿਮਨਲਿਖਤ ਸ਼ਬਦ ਧਨਾਸਰੀ ਰਾਗੁ ਵਿੱਚ ਗ੍ਰੰਥ ਸਾਹਿਬ ਵਿੱਚ ਦਰਜ ਹੈ :

*ਰਾਗੁ ਧਨਾਸਰੀ : (ਸ਼ਬਦ ੧ ਪੰ: ੬੯੫)*
*ਧੂਪ ਦੀਪ ਘ੍ਰਿਤ ਸਾਜ ਆਰਤੀ ॥*
*ਵਾਰਨੇ ਜਾਓ ਕਮਲਾ ਪਤੀ ॥੧॥*
*ਮੰਗਲਾ ਹਰਿ ਮੰਗਲਾ ਮੰਗਲਾ ॥*
*ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥*
*ਊਤਮੁ ਦੀਆ ਨਿਰਮਲ ਬਾਤੀ ॥*
*ਤੂੰਹੀ ਨਿਰੰਜਨੁ ਕਮਲਾਪਤੀ ॥੨॥*
*ਰਾਮਾ ਭਗਤਿ ਰਾਮਾਨੰਦੁ ਜਾਨੈ ॥*
*ਪੂਰਨ ਪਰਮਾਨੰਦ ਬਖਾਨੈ ॥੩॥*
*ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥*
*ਸੈਨ ਭਣੈ ਭਜੁ ਪਰਮਾਨੰਦੇ ॥੪॥*

# ਕਾਂਡ—91
# ਭਗਤ ਕਬੀਰ

ਬਨਾਰਸ ਵਿੱਚ ਇੱਕ ਬ੍ਰਾਹਮਣ ਸੀ ਜੋ ਸਦਾ ਹੀ ਰਾਮਾਨੰਦ ਦੀ ਸੇਵਾ ਵਿੱਚ ਰਹਿੰਦਾ ਸੀ। ਬ੍ਰਾਹਮਣ ਦੀ ਇੱਕ ਕੁਆਰੀ ਵਿਧਵਾ ਕੰਨਿਆ ਸੀ ਜੋ ਆਪਣੇ ਪਿਤਾ ਦੇ ਧਿਆਨ ਤੇ ਸ਼ਰਧਾ ਦੀ ਵਸਤੂ ਦੇ ਦਰਸ਼ਨ ਕਰਨ ਦੀ ਅਭਿਲਾਖੀ ਸੀ। ਇੱਕ ਦਿਨ ਉਹਦਾ ਪਿਤਾ ਉਸਨੂੰ ਸਾਧੂ ਦੇ ਦਰਸ਼ਨ ਕਰਨ ਲਈ ਨਾਲ ਲੈ ਗਿਆ। ਉਸਨੂੰ ਸਾਧੂ ਅੱਗੇ ਪ੍ਰਣਵਤ ਡੰਡੌਤ ਕਰਨ ਤੇ ਉਹਦੇ ਪੈਰਾਂ ਤੇ ਮੱਥਾ ਟੇਕਣ ਦੀ ਆਗਿਆ ਮਿਲ ਗਈ। ਉਸਨੇ ਉਹਦੀ ਦਸ਼ਾ ਤੋਂ ਅਬੋਧ ਹੋਣ ਕਾਰਨ ਉਸਨੂੰ ਪੁੱਤਰ ਦਾ ਵਰ ਦੇ ਦਿੱਤਾ। ਜਦੋਂ ਉਹਦੇ ਪਿਤਾ ਨੇ ਕਿਹਾ ਕਿ ਉਹ ਤਾਂ ਵਿਧਵਾ ਹੈ ਤਾਂ ਰਾਮਾਨੰਦ ਨੇ ਕਿਹਾ ਕਿ ਉਹਦਾ ਵਚਨ ਨਿਹਫਲ ਨਹੀਂ ਜਾ ਸਕਦਾ ਤੇ ਉਸਦੇ ਪੁੱਤਰ ਹੋਵੇਗਾ ਹੀ, ਪ੍ਰੰਤੂ ਕਿਸੇ ਨੂੰ ਉਹਦੇ ਗਰਭ ਧਾਰਨ ਦੇ ਚਿੰਨ੍ਹ ਦਿਖਾਈ ਨਹੀਂ ਦੇਣਗੇ। ਇਸ ਨਾਲ ਉਹਦੀ ਸ਼ੁਹਰਤ ਤੇ ਇੱਜ਼ਤ ਮਾਨ ਨੂੰ ਕੋਈ ਕਲੰਕ ਨਹੀਂ ਲੱਗੇਗਾ। ਉਸਦਾ ਪੁੱਤਰ ਧਰਮ ਸੁਧਾਰ ਕਰੇਗਾ ਤੇ ਦੁਨੀਆਂ ਦਾ ਉਧਾਰ ਕਰੇਗਾ। ਤੁਰੰਤ ਪਿੱਛੋਂ ਉਹੇ ਗਰਭਵਤੀ ਹੋ ਗਈ ਤੇ ਸਮੇਂ ਅਨੁਸਾਰ ਉਸਦੇ ਘਰ ਸੋਮਵਾਰ, ਜੇਠ ਸੁਦੀ ਪੂਰਨਮਾਸ਼ੀ ਵਿਕਰਮਾਦਿਤਯ ਸੰਮਤ 1455 (ਈ. 1398) ਨੂੰ ਲੜਕਾ ਪੈਦਾ ਹੋਇਆ। ਉਸਨੇ ਬਨਾਰਸ ਤੋਂ ਥੋੜ੍ਹੀ ਦੂਰ "ਲਹਿਰ ਤਲਾਓ" ਝੀਲ ਕਿਨਾਰੇ ਆਪਣਾ ਪੁੱਤਰ ਸੁੱਟ ਦਿੱਤਾ। ਉਹ ਇੱਕ ਮੁਸਲਮਾਨ ਜੁਲਾਹੇ ਅਲੀ ਨੂੰ ਉਦੋਂ ਲੱਭ ਪਿਆ ਜਦੋਂ ਉਹ ਆਪਣੀ ਪਤਨੀ ਨੂੰ ਉਹਦੇ ਪੇਕਿਆਂ ਤੋਂ ਲੈ ਕੇ ਜਾ ਰਿਹਾ ਸੀ। ਉਹ ਜੁਲਾਹਾ ਨੀਰੂ ਨਾਮ ਨਾਲ ਪ੍ਰਸਿੱਧ ਸੀ ਕਿਉਂਕਿ ਨਹਿਰ ਜਾਂ ਪਾਣੀ ਦੇ ਨੇੜੇ ਰਹਿਣ ਕਾਰਨ ਉਹ ਇਸੇ ਨਾਮ ਨਾਲ ਜਾਣਿਆ ਜਾਂਦਾ।

ਕਿਹਾ ਜਾਂਦਾ ਹੈ ਕਿ ਉਸਨੇ ਲੜਕੇ ਨੂੰ ਝੀਲ ਵਿੱਚ ਖਿੜ ਰਹੇ ਕੰਵਲ ਫੁੱਲ ਤੇ ਪਿਆ ਵੇਖਿਆ। ਸਪਸ਼ਟ ਸੀ ਕਿ ਕੋਈ ਅਣਵਿਆਹੀ ਮਾਂ ਹੀ ਬੱਚੇ ਨੂੰ ਉੱਥੇ ਸੁੱਟ ਕੇ, ਤਿਆਗ ਕੇ ਗਈ ਸੀ। ਨੀਰੂ ਨੇ ਆਪਣੀ ਪਤਨੀ ਨੀਮਾ ਨੂੰ ਕਾਹਲੀ ਨਾਲ ਜਾ ਦੱਸਿਆ। ਉਹਨਾਂ ਦੇ ਆਪਣਾ ਕੋਈ ਲੜਕਾ ਨਹੀਂ ਸੀ ਤੇ ਉਹ ਉਸਨੂੰ ਅਪਣਾ ਸਕਣ ਦੇ ਸਮਰਥ ਸਨ। ਨੀਮਾ ਨੇ ਉਸਨੂੰ ਇਹ ਸਮਝਾਉਣ ਦਾ ਯਤਨ ਕੀਤਾ ਕਿ ਅਜਿਹਾ ਕਰਨ ਨਾਲ ਉਹਨਾਂ ਦੇ ਤੇ ਉਹਨਾਂ ਦੀ ਜ਼ਾਤੀ ਦੀ ਭੰਡੀ ਹੋਵੇਗੀ ਤੇ ਉਹਨਾਂ ਦੇ ਮਾਨ ਪ੍ਰਤਿਸ਼ਠਾ ਨੂੰ ਕਲੰਕਿਤ ਕਰਨ ਵਾਲੀਆਂ ਗੱਲਾਂਬਾਤਾਂ ਫੈਲਾਈਆਂ ਜਾਣਗੀਆਂ। ਪ੍ਰੰਤੂ ਬੱਚੇ ਦਾ ਮੂੰਹ ਵੇਖ ਕੇ ਉਸਦੀ ਜ਼ਿੱਦ ਨਰਮ ਪੈ ਗਈ। ਉਹ ਵੇਖਣ ਵਿੱਚ ਸੁਹਣਾ ਸੀ ਤੇ ਦੂਸਰੇ ਬੱਚਿਆਂ ਵਾਂਗ ਰੋਂਦਾ ਕੁਰਲਾਉਂਦਾ ਵੀ ਨਹੀਂ ਸੀ ਸਗੋਂ ਇਸ ਦੇ ਉਲਟ ਹੱਸਮੁੱਖ ਤੇ ਸੁੰਦਰ ਸੀ। ਉਹ ਉਸਨੂੰ ਉਠਾ ਕੇ ਘਰ ਲੈ ਗਏ।

"ਲਹਿਰ ਤਲਾਓ" ਸਵਾ ਮੀਲ ਲੰਮੀ ਤੇ ਮੀਲ ਦਾ ਅੱਠਵਾਂ ਹਿੱਸਾ ਚੌੜੀ ਝੀਲ ਹੈ। ਦਸੰਬਰ ਦੇ ਮਹੀਨੇ ਵਿੱਚ ਲੇਖਕ ਦੇ ਉੱਥੇ ਜਾਣ ਸਮੇਂ ਥਾਂ-ਥਾਂ ਸੁਨੀਨੇ ਦੇ ਬੂਟਿਆਂ ਤੋਂ ਬਿਨਾਂ ਇਹ ਬਾਦਾਮੀ ਰੰਗ ਦੀ ਘਾਹ ਨਾਲ ਭਰੀ ਹੋਈ ਸੀ ਜਿਸ ਤੇ ਜਲਚਰ ਆ ਕੇ ਡਿੱਗਦੇ ਤੇ ਖੇਡਦੇ ਸਨ। ਝੀਲ ਦੇ ਕਿਨਾਰੇ ਕਬੀਰ ਦੀ ਪਵਿੱਤਰ ਯਾਦ ਵਿੱਚ ਛੋਟਾ ਜਿਹਾ ਮੰਦਰ ਹੈ। ਇਸ ਦੀ ਦੇਖਭਾਲ ਕੁਝ ਸਾਧੂ ਕਰਦੇ ਹਨ ਜੋ ਆਪਣੇ ਸੰਸਕ੍ਰਿਤ ਦੇ ਗਿਆਨ ਤੇ ਬਹੁਤ ਮਾਨ ਕਰਦੇ ਹਨ। ਨੇੜੇ ਹੀ ਕਬੀਰ ਦੇ ਪਾਲਕ ਪਿਤਾ ਦਾ ਮਕਬਰਾ ਹੈ।

ਬੱਚਾ ਮਿਲਣ ਤੋਂ ਪਿੱਛੋਂ ਕਾਜ਼ੀ ਨੂੰ ਬੱਚੇ ਦਾ ਨਾਮ ਰੱਖਣ ਲਈ ਬੁਲਾਇਆ ਗਿਆ। ਕੁਰਾਨ ਦਾ ਪਾਠ ਕੀਤਾ ਗਿਆ ਤੇ ਅੱਖਰ ਦੇਖਿਆ ਗਿਆ। ਸਭ ਤੋਂ ਪਹਿਲਾਂ ਸ਼ਬਦ ਕਬੀਰ ਦੇਖਿਆ ਗਿਆ ਜਿਸ ਦਾ ਅਰਬੀ ਭਾਸ਼ਾ ਵਿੱਚ ਅਰਥ ਹੈ—ਵੱਡਾ ਜਾਂ ਮਹਾਨ। ਇਹੋ ਨਾਮ ਰੱਖਿਆ ਗਿਆ। ਜਦੋਂ ਕਬੀਰ ਇਤਨਾ ਕੁ ਵੱਡਾ ਹੋ ਗਿਆ ਕਿ ਉਹ ਆਪਣੇ ਜਨਮ ਬਾਰੇ ਸ਼ੱਕ-ਸ਼ੰਕੇ ਸਮਝਣ ਜੋਗਾ ਹੋ ਗਿਆ ਤਾਂ ਉਸਨੇ ਇਹ ਰਚਨਾ ਕੀਤੀ :

(ਮੈਂ ਸਿੱਧਾ ਪ੍ਰਭੂ ਪਾਸੋਂ ਆਇਆ ਹਾਂ। ਮਾਇਆ ਨੇ ਦੁਨੀਆਂ ਨੂੰ ਕੁਰਾਹੇ ਪਾਇਆ ਹੋਇਆ ਹੈ। ਇਸ ਨੇ ਮੇਰੇ ਜਨਮ ਦਾ ਭੇਤ ਨਹੀਂ ਜਾਣਿਆ। ਮੈਂ ਜਨਮ ਨਹੀਂ ਲਿਆ, ਨਾ ਹੀ ਮੈਂ ਗਰਭਵਾਸ ਕੀਤਾ ਹੈ। ਮੈਂ ਇਸ ਤਰ੍ਹਾਂ ਹੀ ਬਾਲਕ ਦੇ ਰੂਪ ਵਿੱਚ ਪ੍ਰਗਟ ਹੋ ਗਿਆ ਸੀ। ਬਨਾਰਸ 'ਚ ਇੱਕ ਝੀਲ ਕਿਨਾਰੇ ਆਪਣੀ ਝੌਂਪੜੀ ਨੇੜੇ ਇੱਕ ਜੁਲਾਹੇ ਨੇ ਮੈਨੂੰ ਲੱਭ ਲਿਆ। ਨਾ ਮੈਂ ਆਕਾਸ਼ ਵਿੱਚ ਸੀ ਨਾ ਧਰਤੀ ਤੇ ਨਾ ਕਿਸੇ ਮੁਲਕ ਵਿੱਚ। ਮੇਰੇ ਦੈਵੀ ਗਿਆਨ ਦੀ ਕੋਈ ਸੀਮਾ ਨਹੀਂ ਹੈ। ਜੋ ਆਤਮਾ ਪ੍ਰਭੂ ਦੇ ਸੰਸਾਰ ਵਿੱਚ ਪ੍ਰਗਟ ਹੈ, ਉਹੋ ਹੀ ਮੇਰਾ ਨਾਮ ਹੈ। ਮੈਂ ਲਹੂ ਮਾਸ ਜਾਂ ਹੱਡੀ ਦਾ ਬਣਿਆ ਹੋਇਆ ਨਹੀਂ ਹਾਂ। ਮੈਂ ਤਾਂ ਸ਼ਬਦ ਤੋਂ ਹੀ ਪ੍ਰਗਟ ਹੋਇਆ ਹਾਂ। ਮੇਰੀ ਕੋਈ ਸੀਮਾ ਨਹੀਂ ਤੇ ਮੈਂ ਆਕਾਰ ਰਹਿਤ ਹਾਂ। ਮੈਂ ਤਾਂ ਸਰਵ-ਸ੍ਰੇਸ਼ਟ ਸ਼ਕਤੀ ਹਾਂ ਜਿਸਨੂੰ ਲੋਕ ਕਬੀਰ ਕਹਿੰਦੇ ਹਨ।)

ਇਹ ਪ੍ਰਤੀਤ ਹੁੰਦਾ ਹੈ ਕਿ ਭਾਵੇਂ ਲੜਕੇ ਦੀ ਪਾਲਣਾ ਮੁਸਲਮਾਨਾਂ ਨੇ ਕੀਤੀ ਪਰ ਉਹਦੇ ਬਚਪਨ ਤੋਂ ਹੀ ਉਹ ਹਿੰਦੂ ਪ੍ਰਭਾਵ ਅਧੀਨ ਸੀ। ਬਨਾਰਸ ਉਦੋਂ ਵੀ ਤੇ ਹੁਣ ਵੀ ਹਿੰਦੂ ਧਰਮ ਦਾ ਗੜ੍ਹ ਹੈ ਤੇ ਇੱਥੋਂ ਦੇ ਮੁਸਲਮਾਨ ਨਿਵਾਸੀਆਂ ਨੂੰ ਵੀ ਵਧੇਰੇ ਕਰਕੇ ਭਾਰਤ ਦੇ ਪ੍ਰਾਚੀਨ ਧਰਮ ਦੀ ਪੁੱਠ ਚੜ੍ਹੀ ਹੋਈ ਹੈ। ਇਸਦੇ ਇਲਾਵਾ ਇਹ ਵੀ ਕਿਹਾ ਜਾਂਦਾ ਹੈ ਕਿ ਉਸ ਸਮੇਂ ਦੇ ਇੱਕ ਹਿੰਦੂ ਸੰਤ ਗੋਸਾਈਂ ਅਸ਼ਟਾ ਨੰਦ ਨੇ, ਜੋ ਰਾਮਾਨੰਦ ਦਾ ਚੇਲਾ ਕਿਹਾ ਗਿਆ ਹੈ, ਤਲਾਅ 'ਚੋਂ ਕੱਢਣ ਸਮੇਂ ਬੱਚੇ ਨੂੰ ਦੇਖ ਲਿਆ ਸੀ, ਤੇ ਸ਼ਾਇਦ ਸੰਭਵ ਹੋਵੇ ਕਿ ਉਸਨੇ ਬਾਲਕ ਦੀ ਪੈਰਵੀ ਕੀਤੀ ਹੋਵੇ ਤੇ ਉਸਨੂੰ ਮੌਕਾ ਮਿਲਣ ਤੇ ਧਾਰਮਕ ਸਿੱਖਿਆ ਦਿੱਤੀ ਹੋਵੇ।

ਸ਼ੁਰੂ ਤੋਂ ਹੀ ਕਬੀਰ ਦੀ ਧਾਰਮਿਕ ਸਿੱਖਿਆ ਚਰਮ ਸੀਮਾ ਤੇ ਪਹੁੰਚੀ ਹੋਈ ਸੀ। ਆਪਣੇ ਹਾਣੀਆਂ ਨਾਲ ਖੇਡਦਾ-ਖੇਡਦਾ ਵੀ ਉਹ ਪ੍ਰਮਾਤਮਾ ਦੇ ਹਿੰਦੂਆਂ ਵੱਲੋਂ ਰੱਖੇ ਨਾਮ—ਰਾਮ ਜਾਂ ਹਰੀ—ਦਾ ਜਾਪ ਕਰਦਾ ਰਹਿੰਦਾ ਸੀ। ਮੁਸਲਮਾਨ ਕਹਿੰਦੇ ਸਨ ਕਿ ਬੱਚਾ ਕਾਫਰ ਹੈ। ਕਬੀਰ ਇਸਦਾ ਉੱਤਰ ਦਿੰਦਾ ਹੋਇਆ ਕਹਿੰਦਾ ਸੀ। ਕਾਫਿਰ ਉਹ ਹੈ :

(i) ਜੋ ਅਕਾਰਨ ਕਿਸੇ ਨੂੰ ਮਾਰਦਾ ਹੈ।

(ii) ਜੋ ਦੁਨੀਆਂ ਨੂੰ ਧੋਖਾ ਦੇਣ ਲਈ ਧਰਮ ਦਾ ਭੇਖ ਧਾਰਦਾ ਹੈ।

(iii) ਜੋ ਸ਼ਰਾਬ ਪੀਂਦਾ ਹੈ।
(iv) ਜੋ ਚੋਰੀ ਕਰਦਾ ਹੈ।
(v) ਜੋ ਆਤਮਘਾਤੀ ਹੈ।
(vi) ਜੋ ਤੰਬਾਕੂ ਪੀਂਦਾ ਹੈ।
(vii) ਜੋ ਡਕੈਤੀ ਤੇ ਲੁੱਟਾਂ ਖੋਹਾਂ ਕਰਦਾ ਹੈ।
(viii) ਜੋ ਜੀਵਨ-ਘਾਤ ਕਰਦਾ ਹੈ।

ਇਹੋ ਕਬੀਰ ਦੇ ਧਾਰਮਿਕ ਸਿਧਾਂਤ ਬਣੇ।

ਇੱਕ ਦਿਨ ਉਸਨੇ ਮੱਥੇ ਤੇ ਤਿਲਕ ਲਾ ਲਿਆ ਤੇ ਹਿੰਦੂਆਂ ਦਾ ਜਨੇਊ ਪਹਿਨ ਲਿਆ। ਇੱਕ ਮੁਕੰਦ ਨਾਮ ਦੇ ਬ੍ਰਾਹਮਣ ਨੇ ਉਸਨੂੰ ਸਮਝਾਉਂਦਿਆਂ ਤੇ ਵਿਰੋਧ ਕਰਦਿਆਂ ਕਿਹਾ ਕਿ ਉਸਦੀ ਮੁਸਲਮਾਨ ਨੇ ਪਰਵਰਿਸ਼ ਕੀਤੀ ਹੈ ਤੇ ਉਸਨੇ ਪਾਲਕ ਪਿਤਾ ਦਾ ਕਿੱਤਾ ਵੀ ਅਪਣਾਇਆ ਹੋਇਆ ਹੈ ਇਸ ਲਈ ਉਸਦਾ ਹਿੰਦੂ ਧਰਮ ਨਾਲ ਕੋਈ ਸੰਬੰਧ ਨਹੀਂ ਹੈ, ਤੇ ਇਸ ਲਈ ਉਸਦਾ ਕੋਈ ਹੱਕ ਨਹੀਂ ਕਿ ਉਹ ਹਿੰਦੂ ਧਰਮ ਦੇ ਵਖਰੇਵੇਂ ਵਾਲੇ ਉੱਘੇ ਚਿੰਨ੍ਹਾਂ ਦੀ ਵਰਤੋਂ ਕਰੇ। ਕਬੀਰ ਨੇ ਇਸ ਇਤਰਾਜ਼ ਦਾ ਉੱਤਰ ਹੇਠਲੇ ਸ਼ਬਦ ਨਾਲ ਦਿੱਤਾ :

*ਰਾਗੁ ਆਸਾ : (ਆਦਿ ਗ੍ਰੰਥ, ਪੰ: ੪੮੨)*
*ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥*
*ਤੁਮ੍ਹ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੈ॥੧॥*
*ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ॥*
*ਜਮ ਦੁਆਰਿ ਜਬ ਪੂਛਸਿ ਤਬ ਕਿਆ ਕਹਸਿ ਮੁਕੰਦਾ॥੧॥ ਰਹਾਉ॥*
*ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ॥*
*ਕਬਹੂ ਨ ਪਾਰਿ ਉਤਾਰਿ ਚਰਾਇਗੁ ਕੈਸੇ ਖਸਮ ਹਮਾਰੇ॥੨॥*
*ਤੂੰ ਬਾਮ੍ਹਨੁ ਮੈਂ ਕਾਸੀਕ ਜੁਲਾਹਾ ਬੂਝਹੁ ਮੋਰ ਗਿਆਨਾ॥*
*ਤੁਮ੍ਹ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ॥ ॥੩॥*

ਜਿਉਂ-ਜਿਉਂ ਕਬੀਰ ਵੱਡਾ ਹੁੰਦਾ ਗਿਆ, ਉਸ ਦੀ ਸ਼ਰਧਾ ਰੂਹਾਨੀ ਸ਼ਕਤੀ ਅਤੇ ਕਰਾਮਾਤਾਂ ਦੀ ਪ੍ਰਸਿੱਧੀ ਫੈਲ ਗਈ। ਜੋ ਪ੍ਰਭੂ ਭਗਤੀ ਵਿਰੁੱਧ ਸੀ, ਉਹ ਉਸ ਨੂੰ ਕੁਫਰ ਮੰਨਦਾ ਸੀ। ਉਹਦਾ ਖਿਆਲ ਸੀ ਕਿ ਜੋਗ, ਦਾਨ, ਵਰਤ ਤੇ ਬ੍ਰਾਹਮਣ ਨੂੰ ਭੋਜਨ ਖੁਆਉਣ ਪਰਮਾਤਮਾ ਦੇ ਨਾਮ ਦੀ ਆਰਾਧਨਾ ਜਾਂ ਜਾਪ ਬਿਨਾਂ ਬੇਲੋੜੇ ਹੀ ਨਹੀਂ ਸਗੋਂ ਗਲਤ ਤੇ ਅਨਉਚਿਤ ਹਨ। ਨਾਭਾ ਜੀ ਅਨੁਸਾਰ ਸ਼ਾਸ਼ਤਰਾਂ ਦਾ ਵੀ ਇਹ ਰੁਖ਼ ਹੈ ਕਿ ਸਾਰੇ ਉਪਰੋਕਤ ਧਾਰਮਕ ਕਰਮ ਵਿੱਚ ਕੇਵਲ ਬਿੰਦੀ ਹਨ ਤੇ ਪ੍ਰਭੂ ਦਾ ਨਾਮ ਹਿੰਦਸਾ ਹੈ। ਜੋਗ, ਬ੍ਰਾਹਮਣਾਂ ਨੂੰ ਭੋਜਨ ਕਰਾਉਣਾ, ਰੱਬੀ ਨਾਮ ਤੋਂ ਬਿਨਾਂ ਫਜ਼ੂਲ ਹਨ। ਭਗਤ ਮਾਲ ਦੇ ਲੇਖਕ ਦਾ ਭਾਵ ਇਹੋ ਹੈ ਕਿ ਸਾਰੇ ਧਾਰਮਕ ਕਰਮਕਾਂਡ ਪ੍ਰਭੂ ਦੇ ਪਿਆਰ ਤੇ ਭਗਤੀ ਲਈ ਕੀਤੇ ਜਾਣੇ ਚਾਹੀਦੇ ਹਨ ਨਾ ਕਿ ਦੁਨਿਆਵੀ ਤੌਰ ਤੇ ਵਿਖਾਵੇ ਵਜੋਂ।

ਕਬੀਰ ਦੀਆਂ ਰਚਨਾਵਾਂ ਸਭ ਧਰਮਾਂ ਦੇ ਲੋਕਾਂ ਲਈ ਪ੍ਰਵਾਨ ਕਰਨ ਯੋਗ ਹਨ, ਤੇ ਜੇਕਰ ਉਹਨਾਂ ਨੂੰ ਧਰਮ-ਕਠੋਰਤਾ ਛੱਡ ਕੇ ਪੜ੍ਹਿਆ ਜਾਵੇ ਤਾਂ ਸਭ ਵਿਅਕਤੀਆਂ ਦੀ ਮੁਕਤੀ ਲਈ ਲਾਭਦਾਇਕ ਹਨ। ਕਬੀਰ ਪ੍ਰਮਾਤਮਾ ਦੇ ਜਾਪ ਬਾਰੇ ਇਤਨਾ ਦ੍ਰਿੜ੍ਹ ਸੀ ਕਿ

ਇਹਦੇ ਮੁਕਾਬਲੇ ਤੇ ਉਹ ਹਿੰਦੂ ਧਰਮ ਦੀ ਜ਼ਾਤ-ਪਾਤ ਤੇ ਕਰਮ ਕਾਂਡ ਤੇ ਮੁਸਲਮਾਨਾਂ ਦੇ ਧਰਮ ਦੀਆਂ ਰਹੁ-ਰੀਤਾਂ ਫਜ਼ੂਲ ਸਮਝਦਾ ਸੀ।

ਕਬੀਰ ਦੇ ਬਚਪਨ ਤੋਂ ਹੀ ਉਹਦਾ ਮਨ ਅੰਤ੍ਰੀਵ ਗਿਆਨ ਨਾਲ ਇਤਨਾ ਭਰਪੂਰ ਸੀ ਤੇ ਉਸਦੀ ਤਰਕ ਸ਼ਕਤੀ ਇਤਨੀ ਤੇਜ਼ ਸੀ ਕਿ ਉਸਨੇ ਆਪਣੇ ਸਮਕਾਲੀ ਹਿੰਦੂ ਤੇ ਮੁਸਲਮਾਨ ਵਿਦਵਾਨਾਂ ਨੂੰ ਧਾਰਮਕ ਤੇ ਸਦਾਚਾਰਕ ਵਾਦ-ਵਿਵਾਦ ਵਿੱਚ ਚਿੱਤ ਕਰ ਦਿੱਤਾ ਸੀ। ਬ੍ਰਾਹਮਣਾਂ ਤੇ ਮੁਲਾਣਿਆਂ ਨੇ ਉਸਨੂੰ ਹਰਾਉਣ ਤੇ ਚੁੱਪ ਕਰਾਉਣ ਦੀਆਂ ਬਹੁਤ ਵਿਉਂਤਾਂ ਘੜੀਆਂ ਪਰ ਉਹਨਾਂ ਦੇ ਸਭ ਯਤਨ ਨਿਸਫਲ ਹੋ ਗਏ। ਅੰਤ ਉਹਨਾਂ ਨੇ ਫੈਸਲਾ ਕੀਤਾ ਕਿ ਉਹ ਉਸਨੂੰ ਨਿਗੁਰਾ ਕਹਿਣਗੇ ਤੇ ਫਲਸਰੂਪ ਕਾਫਰ ਆਖਣਗੇ। ਕਾਫਰ ਆਮ ਅਨਪੜ੍ਹ ਲੋਕਾਂ ਦੀ ਨਜ਼ਰ ਵਿੱਚ ਮਾੜੇ ਚਰਿੱਤਰ ਦਾ ਲਖਾਇਕ ਹੈ ਤੇ ਇਸ ਤਰ੍ਹਾਂ ਉਹ ਉਸਨੂੰ ਨੀਚ ਕਹਿ ਕੇ ਉਹਦਾ ਅਪਮਾਨ ਕਰਨਗੇ। ਬ੍ਰਾਹਮਣਾਂ ਦੇ ਇਰਾਦੇ ਬਾਰੇ ਸੁਣ ਕੇ ਤੇ ਰਾਮਾਨੰਦ ਦੀ ਪ੍ਰਸਿੱਧੀ ਕਾਰਨ ਉਸਨੇ ਰਾਮਾਨੰਦ ਨਾਲ ਭੇਟ ਕੀਤੀ ਤੇ ਉਸਦਾ ਚੇਲਾ ਬਣ ਗਿਆ।

ਜਦੋਂ ਕਬੀਰ ਦੇ ਪਾਲਕ ਮਾਪਿਆਂ ਨੂੰ ਪਤਾ ਲੱਗਿਆ ਕਿ ਉਹ ਉਸਦੇ ਹਿੰਦੂ ਝੁਕਾਵਾਂ ਨੂੰ ਰੋਕ ਨਹੀਂ ਸਕਦੇ ਤਾਂ ਉਹਨਾਂ ਨੇ ਉਹਦੀ ਸੁੰਨੱਤ ਕਰਾਉਣ ਦਾ ਫੈਸਲਾ ਕੀਤਾ। ਇਸ ਪ੍ਰਥਾਇ ਕਬੀਰ ਨੇ ਇਸ ਸ਼ਬਦ ਦੀ ਰਚਨਾ ਕੀਤੀ :

*ਰਾਗੁ ਆਸਾ (ਆਦਿ ਗ੍ਰੰਥ ਪੰ: ੪੭੭)*
*ਹਿੰਦੂ ਤੁਰਕ ਕਹਾਤੇ ਆਏ ਕਿਨਿ ਏਹ ਰਾਹ ਚਲਾਈ॥*
*ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥੧॥*
*ਕਾਜੀ ਤੈ ਕਵਨ ਕਤੇਬ ਬਖਾਨੀ॥*
*ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ॥੮॥ਰਹਾਉ॥*
*ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ॥*
*ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਅਪਨ ਹੀ ਕਟਿ ਜਾਈ ॥੨॥*
*ਸੁੰਨਤਿ ਕੀਏ ਤੁਰਕੁ ਜੇ ਹੋਇਆ ਅਉਰਤ ਕਾ ਕਿਆ ਕਰੀਐ ॥*
*ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ॥੩॥*
*ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ॥*
*ਕਬੀਰ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ॥੪॥*

ਜਦੋਂ ਕਬੀਰ ਦੀ ਮਾਤਾ ਨੂੰ ਪਤਾ ਲੱਗਾ ਕਿ ਉਹਦਾ ਝੁਕਾਅ ਮੁਸਲਮਾਨ ਦੇ ਅੱਲਾਹ ਨਾਲੋਂ ਹਿੰਦੂਆਂ ਦੇ ਪ੍ਰਮਾਤਮਾ ਵੱਲ ਵਧੇਰੇ ਝੁਕਿਆ ਹੋਇਆ ਹੈ ਤਾਂ ਉਹ ਬਹੁਤ ਸ਼ਿਕਵੇ ਕਰਨ ਲੱਗੀ। ਕਬੀਰ ਨੇ ਉਸ ਵੱਲ ਕੋਈ ਧਿਆਨ ਨਾ ਦਿੱਤਾ, ਸਗੋਂ ਉਸਨੇ ਆਪਣੇ ਆਪ ਨੂੰ ਪਹਿਲਾਂ ਵਾਂਗ ਹੀ ਰੱਬ ਦੇ ਨਾਮ ਜਪਣ ਤੇ ਸਿਮਰਨ 'ਚ ਹੋਰ ਰੁਝਾ ਲਿਆ।

ਕਬੀਰ ਆਪਣਾ ਨਿੱਤ ਦਾ ਧੰਦਾ ਵੀ ਕਰਦਾ ਰਿਹਾ ਪਰ ਨਾਲ ਹੀ ਸਾਧੂਆਂ ਫਕੀਰਾਂ ਦੀ ਆਉਭਗਤ ਵੀ ਕਰਦਾ ਰਿਹਾ ਤੇ ਸੇਵਾ ਵਿੱਚ ਵੀ ਰੁੱਝਿਆ ਰਿਹਾ। ਇਸ ਤੇ ਉਹਦੀ ਮਾਤਾ ਬਹੁਤ ਚਿੰਤਾਤੁਰ ਹੋਈ ਤੇ ਇਸ ਸ਼ਬਦ ਦੇ ਪਹਿਲੇ ਭਾਗ ਵਿੱਚ ਕਬੀਰ ਨੇ ਕਾਵਿ ਬੱਧ ਕਰਕੇ ਉਸਦੇ ਗਿਲੇ ਸ਼ਿਕਵੇ ਪ੍ਰਗਟਾਏ :

*ਰਾਗੁ ਬਿਲਾਵਲੁ : (ਆਦਿ ਗ੍ਰੰਥ ਪੰ: ੮੫੬)*
*ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥*
*ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥੧॥*
*ਹਮਾਰੇ ਕੁਲ ਕਉਨੈ ਰਾਮੁ ਕਹਿਓ ॥*
*ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ ਰਹਾਉ ॥*
*ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ ॥*
*ਸਾਤ ਸੂਤਿ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ ॥੨॥*
*ਕਬੀਰ ਦਾ ਉੱਤਰ ਅਗਲੇ ਹਿੱਸੇ ਵਿੱਚ ਦਿੱਤਾ ਗਿਆ ਹੈ :*
*ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥*
*ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥੩॥*
*ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ ॥*
*ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ ॥੪॥*

ਬਨਾਰਸ ਵਿੱਚ ਅਮੀਰ ਹਿੰਦੂ ਹਰ ਰੋਜ਼ ਬਰਤਨਾਂ ਨੂੰ ਧੁੱਪ ਲੁਆ ਕੇ ਰੱਖਦੇ ਹਨ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਰਾਤ ਪੈਣ ਨਾਲ ਬਰਤਨ ਅਪਵਿੱਤਰ ਹੋ ਜਾਂਦੇ ਹਨ। ਕਬੀਰ ਸਾਧੂਆਂ ਨੂੰ ਆਪਣੇ ਵੱਲ ਪ੍ਰੇਰਨ ਲਈ ਉਤਾਵਲਾ ਰਹਿੰਦਾ ਸੀ, ਇਸ ਲਈ ਉਹ ਰੋਜ਼ ਰਸੋਈ ਦੇ ਬਰਤਨ ਮਾਂਝ ਸੁਆਰ ਕੇ ਤੇ ਰਸੋਈ ਲਿੱਪ ਕੇ ਆਮ ਰਿਵਾਜ ਨੂੰ ਅਪਨਾਉਂਦਾ ਸੀ। ਉਪਰੋਕਤ ਸ਼ਬਦ ਕਬੀਰ ਨੇ ਆਪਣੀ ਜੁਆਨੀ ਸਮੇਂ ਲਿਖਿਆ ਸੀ।

ਇੱਕ ਦਿਨ ਉਹ ਬਾਜ਼ਾਰ ਵਿੱਚ ਕੱਪੜਾ ਵੇਚ ਰਿਹਾ ਸੀ। ਉਸ ਨੇ ਪੰਜ ਪੈਸੇ ਮੰਗੇ ਪਰ ਕੋਈ ਤਿੰਨ ਦੇਣ ਲਈ ਤਿਆਰ ਨਹੀਂ ਸੀ। ਇੱਕ ਦਲਾਲ ਆ ਗਿਆ ਤੇ ਇਹ ਵੇਖ ਕੇ ਕਬੀਰ ਘੱਟ ਭਾਅ (ਕੀਮਤ) ਮੰਗ ਰਿਹਾ ਹੈ, ਉਸਨੇ ਵਿਕਰੀ ਵਿੱਚ ਉਹਦੀ ਸਹਾਇਤਾ ਕਰਨੀ ਸ਼ੁਰੂ ਕਰ ਦਿੱਤੀ। ਦਲਾਲ ਨੇ ਸੰਭਾਵੀ ਗਾਹਕਾਂ ਤੋਂ 12 ਪੈਸਿਆਂ ਦੀ ਮੰਗ ਕੀਤੀ। ਗਾਹਕਾਂ ਨੇ ਕੱਪੜੇ ਦੀ ਕੀਮਤ ਦਾ ਮੰਗੇ ਪੈਸਿਆਂ ਤੋਂ ਅੰਦਾਜ਼ਾ ਲਾ ਕੇ 7 ਪੈਸੇ ਦੇਣ ਦੀ ਪੇਸ਼ਕਸ਼ ਕੀਤੀ ਤੇ ਇਸੇ ਕੀਮਤ ਤੇ ਸੌਦਾ ਪੱਕਾ ਹੋ ਗਿਆ। ਇਸ ਤੇ ਕਬੀਰ ਨੇ ਇਹ ਦੋਹਾ ਉਚਾਰਨ ਕੀਤਾ : ਜੇ ਮੈਂ ਸੱਚ ਕਹਾਂ ਤਾਂ ਲੋਕ ਮਾਰਦੇ ਹਨ, ਲੋਕ ਝੂਠ ਨਾਲ ਖੁਸ਼ ਹੁੰਦੇ ਹਨ। ਪੰਜ ਪੈਸੇ ਦਾ ਕੱਪੜਾ ਸੱਤਾਂ ਵਿੱਚ ਵਿਕ ਰਿਹਾ ਹੈ।

ਕਬੀਰ ਨੇ ਨਿਰੰਤਰ ਆਪਣਾ ਧਿਆਨ ਪ੍ਰਭੂ ਵਿੱਚ ਲਗਾਈ ਰੱਖਿਆ ਤੇ ਪਰਿਵਾਰ ਤੇ ਆਪਣੇ ਗੁਜ਼ਾਰੇ ਲਈ ਕਾਫੀ ਕੰਮ ਵੀ ਕੀਤਾ। ਇੱਕ ਹੋਰ ਦਿਨ ਉਹ ਬਾਜ਼ਾਰ ਵਿੱਚ ਕੱਪੜਾ ਵੇਚਣ ਲਈ ਖੜਾ ਸੀ ਤਾਂ ਇੱਕ ਫਕੀਰ ਆ ਗਿਆ ਤੇ ਉਸਨੇ ਤਨ ਢਕਣ ਲਈ ਕੱਪੜਾ ਮੰਗਿਆ। ਕਬੀਰ ਨੇ ਵੇਚਣ ਲਈ ਰੱਖੇ ਕੱਪੜੇ 'ਚੋਂ ਅੱਧੇ ਦੀ ਪੇਸ਼ਕਸ਼ ਕੀਤੀ। ਫਕੀਰ ਨੇ ਕਿਹਾ ਕਿ ਇਹ ਕਾਫੀ ਨਹੀਂ ਹੈ। ਇਸ ਪਿੱਛੋਂ ਕਬੀਰ ਨੇ ਉਸਨੂੰ ਸਾਰਾ ਕੱਪੜਾ ਦੇ ਦਿੱਤਾ। ਕਬੀਰ ਨੇ ਮਨ 'ਚ ਵਿਚਾਰ ਕੀਤੀ ਕਿ ਉਹਦੀ ਮਾਂ ਤੇ ਪਰਿਵਾਰ ਕੱਪੜੇ ਦੀ ਵਟਕ ਦੀ ਉਡੀਕ ਕਰ ਰਹੇ ਹੋਣਗੇ ਤੇ ਉਹ ਉਹਨਾਂ ਕੋਲ ਹੁਣ ਖਾਲੀ ਹੱਥ ਕਿਵੇਂ ਜਾਵੇਗਾ ? ਉਸਨੇ ਫੈਸਲਾ ਕਰ ਲਿਆ ਕਿ ਉਹ ਘਰ ਨਹੀਂ ਜਾਵੇਗਾ ਤੇ ਕਿਤੇ ਲੁੱਕ ਰਹੇਗਾ। ਉਹਦੇ ਪਰਿਵਾਰ ਵਾਲੇ ਉਹਦੇ ਬਾਰੇ ਬੜੇ ਫਿਕਰਮੰਦ ਹੋ ਗਏ।

ਇਤਨੇ ਚਿਰ ਨੂੰ ਪ੍ਰਮਾਤਮਾ ਅਨਾਜ ਦੇ ਵਪਾਰੀ ਦੇ ਮਨ ਵਿੱਚ ਵਸ ਕੇ ਹਰ ਪ੍ਰਕਾਰ ਦੇ ਭੋਜਨ ਦਾ ਗੱਡਾ ਲੱਦ ਕੇ ਕਬੀਰ ਦੇ ਘਰ ਚਲਾ ਗਿਆ ਤਾਂ ਜੋ ਉਹਦੇ ਮਗਰੋਂ ਉਹਦੇ ਪਰਿਵਾਰ ਨੂੰ ਕਸ਼ਟ ਨਾ ਆਵੇ। ਕਬੀਰ ਦੀ ਮਾਤਾ ਨੇ ਸਖਤੀ ਨਾਲ ਪੇਸ਼ਕਸ਼ ਦਾ ਵਿਰੋਧ ਕੀਤਾ ਤੇ ਕਿਹਾ, "ਮੇਰਾ ਪੁੱਤਰ ਤਾਂ ਕਿਸੇ ਤੋਂ ਇੱਕ ਦਾਣਾ ਵੀ ਨਹੀਂ ਲਵੇਗਾ। ਤੂੰ ਕੌਣ ਹੈਂ ਜੋ ਰਾਸ਼ਨ ਦੀ ਇਤਨੀ ਜ਼ਿਆਦਾ ਮਾਤਰਾ ਮੇਰੇ ਬੂਹੇ ਤੇ ਢੇਰੀ ਕਰ ਰਿਹਾ ਹੈ ?" ਵਪਾਰੀ ਨੇ ਉਹਦੀ ਕੋਈ ਪ੍ਰਵਾਹ ਨਾ ਕੀਤੀ ਤੇ ਸਾਰਾ ਰਾਸ਼ਨ ਛੱਡ ਕੇ ਚਲਾ ਗਿਆ। ਫਿਰ ਦੋ ਤਿੰਨ ਆਦਮੀ ਕਬੀਰ ਦੀ ਭਾਲ ਵਿੱਚ ਗਏ ਤੇ ਉਸਨੂੰ ਘਰ ਲੈ ਆਏ। ਜਦੋਂ ਉਸਨੇ ਅਚਾਨਕ ਰਸਦ-ਸਾਮਾਨ ਵੇਖਿਆ ਤੇ ਸਭ ਹਾਲਾਤ ਸੁਣੇ ਤਾਂ ਉਹ ਸਮਝ ਗਿਆ ਕਿ ਇਹ ਸਭ ਪ੍ਰਮਾਤਮਾ ਦੀ ਕ੍ਰਿਪਾ ਹੈ ਤੇ ਉਹ ਪ੍ਰਮਾਤਮਾ ਦਾ ਅਤਿ ਸ਼ੁਕਰਗੁਜ਼ਾਰ ਹੋਇਆ ਤੇ ਗਦ ਗਦ ਹੋ ਉਠਿਆ। ਫਿਰ ਉਸਨੇ ਕੁਝ ਸੰਤਾਂ ਸਾਧੂਆਂ ਨੂੰ ਬੁਲਾ ਭੇਜਿਆ ਤੇ ਜੋ ਕੁਝ ਉਸਨੂੰ ਮਿਲਿਆ ਸੀ, ਉਹਨਾਂ ਵਿੱਚ ਵੰਡ ਦਿੱਤਾ।

ਜਦੋਂ ਬਨਾਰਸ ਦੇ ਬ੍ਰਾਹਮਣਾਂ ਨੇ ਸੁਣਿਆ ਕਿ ਕਬੀਰ ਨੇ ਸੈਂਕੜੇ ਮਣ ਅਨਾਜ ਸਾਧੂਆਂ ਵਿੱਚ ਵੰਡ ਦਿੱਤਾ ਹੈ ਪਰ ਉਹਨਾਂ ਨੂੰ ਇੱਕ ਦਾਣਾ ਵੀ ਨਹੀਂ ਦਿੱਤਾ ਤਾਂ ਉਹ ਇਕੱਠੇ ਹੋ ਕੇ ਉਸ ਦੇ ਘਰ ਗਏ ਤੇ ਇਸ ਤਰ੍ਹਾਂ ਸੰਬੋਧਿਤ ਹੋਏ, "ਐ ਜੁਲਾਹੇ, ਤੈਨੂੰ ਆਪਣੀ ਦੌਲਤ ਦਾ ਬੜਾ ਘੁਮੰਡ ਹੋ ਗਿਆ ਕਿਉਂ ਜੋ ਤੂੰ ਸਾਨੂੰ ਦੱਸੇ ਬਿਨਾਂ ਹੀ ਨੀਚ ਜ਼ਾਤੀ ਦੇ ਫਕੀਰਾਂ ਦੇ ਸ਼ੂਦਰਾਂ ਵਿੱਚ ਇਤਨੀ ਭੋਜਨ ਸਾਮੱਗਰੀ ਵੰਡ ਦਿੱਤੀ ਹੈ। ਇਹ ਸ਼ਹਿਰ ਛੱਡ ਜਾ ਤੇ ਕਿਤੇ ਹੋਰ ਜਾ ਕੇ ਰਹਿ ਲੈ।" ਕਬੀਰ ਨੇ ਉਹਨਾਂ ਨੂੰ ਪੁੱਛਿਆ ਕਿ ਉਹ ਸ਼ਹਿਰ ਕਿਉਂ ਛੱਡ ਕੇ ਜਾਵੇ। ਕੀ ਉਸਨੇ ਕਿਸੇ ਦੇ ਘਰ ਚੋਰੀ ਕੀਤੀ ਹੈ ਜਾਂ ਉਸਨੇ ਲੁੱਟਮਾਰ ਕੀਤੀ ਹੈ ਜੋ ਉਸ ਸ਼ਹਿਰ 'ਚੋਂ ਕੱਢਿਆ ਜਾ ਰਿਹਾ ਹੈ ? ਬ੍ਰਾਹਮਣਾਂ ਨੇ ਉੱਤਰ ਦਿੱਤਾ ਕਿਉਂਕਿ ਉਸਨੇ ਬ੍ਰਾਹਮਣਾਂ ਦੀ ਥਾਂ ਫਕੀਰਾਂ ਦਾ ਮਾਨ ਸਤਿਕਾਰ ਕੀਤਾ ਹੈ, ਇਹ ਅਪਰਾਧ ਹੈ ਉਸਨੂੰ ਸ਼ਹਿਰ 'ਚੋਂ ਕੱਢਣ ਲਈ ਕਾਫੀ ਹੈ। ਬਹੁਤਾ ਕਹਿਣ ਦੀ ਲੋੜ ਨਹੀਂ । ਤੇਰਾ ਭਲਾ ਇਸੇ ਵਿੱਚ ਹੈ ਜਾਂ ਤਾਂ ਸਾਨੂੰ ਦਾਨ ਕਰ ਜਾਂ ਸ਼ਹਿਰ ਛੱਡ ਜਾ।" ਉਹਨਾਂ ਨੇ ਕਹਿਣਾ ਜਾਰੀ ਰੱਖਿਆ। ਕਬੀਰ ਨੇ ਕਿਹਾ ਕਿ ਉਹਦੇ ਕੋਲ ਹੁਣ ਤਾਂ ਸਿਰਫ ਘਰ ਹੀ ਹੈ। ਉਹ ਹੀ ਉਹ ਲੈ ਸਕਦੇ ਹਨ। ਇਹ ਕਹਿ ਕੇ ਉਹ ਉਹਨਾਂ ਤੋਂ ਬਚ ਕੇ ਨਿਕਲ ਗਿਆ ਤੇ ਕਿਸੇ ਦੂਰ ਜੰਗਲ ਵਿੱਚ ਜਾ ਛੁਪਿਆ।

ਇਸ ਪਿੱਛੋਂ ਕਬੀਰ ਦੀ ਧਾਰਮਿਕ ਪਵਿੱਤਰਤਾ ਦੇ ਪ੍ਰਸੰਸਕਾਂ ਨੇ ਅਤੇ ਬਿਪਤਾ ਵਿੱਚ ਉਸ ਨਾਲ ਹਮਦਰਦੀ ਕਰਨ ਵਾਲਿਆਂ ਨੇ ਬ੍ਰਾਹਮਣਾਂ ਨੂੰ ਇਤਨਾ ਧਨ ਤੇ ਰਸਦ ਸਾਮਾਨ ਦਾਨ ਦੇ ਦਿੱਤਾ ਕਿ ਕਬੀਰ ਦੀ ਸਾਰੇ ਸ਼ਹਿਰ ਵਿੱਚ ਮਹਿਮਾ ਗੂੰਜ ਉਠੀ ਤੇ ਬ੍ਰਾਹਮਣ ਵੀ ਬੜੇ ਖੁਸ਼ ਹੋ ਗਏ ਤੇ ਆਪਣੇ ਢਿੱਡਾਂ ਦੀ ਤ੍ਰਿਪਤੀ ਕਾਰਨ ਬੜੇ ਕ੍ਰਿਤਾਰਥ ਹੋਏ। ਉਸ ਪਿੱਛੋਂ ਇੱਕ ਸਾਧੂ ਨੇ ਕਬੀਰ ਨੂੰ ਭਾਲ ਲਿਆਂਦਾ ਤੇ ਪੁੱਛਿਆ ਕਿ ਉਹ ਜੰਗਲ ਵਿੱਚ ਕਿਉਂ ਲੁਕ ਗਿਆ ਸੀ। 'ਤੂੰ ਆਪਣੇ ਘਰ ਕਿਉਂ ਨਹੀਂ ਜਾਂਦਾ? ਜਿਹੜਾ ਵੀ ਤੇਰੇ ਦਰ ਤੇ ਜਾਂਦਾ ਹੈ, ਉਸ ਨੂੰ ਰੁਪੈ ਤੇ ਰਸਦ-ਪਦਾਰਥ ਮਿਲਦਾ ਹੈ, ਕੀ ਤੇਰੇ ਲਈ ਉੱਥੇ ਕੁਝ ਨਹੀਂ?' ਕਬੀਰ ਫਿਰ ਘਰ ਗਿਆ ਤੇ ਆਪਣੇ ਪਰਿਵਾਰ ਲਈ ਕਾਫੀ ਰਸਦ ਵੇਖ ਕੇ ਪ੍ਰਮਾਤਮਾ ਦੇ ਪਿਆਰ ਤੇ ਮਿਹਰ ਪ੍ਰਤੀ ਧੰਨਵਾਦੀ ਹੋਇਆ।

ਜਦੋਂ ਇਸ ਬਖਸ਼ੀਸ਼ ਤੇ ਚੰਗੇ ਭਾਗਾਂ ਦੀ ਖਬਰ ਬਾਹਰ ਉੱਡੀ ਤਾਂ ਲੋਕ ਵੱਡੀ ਗਿਣਤੀ 'ਚ ਕਬੀਰ ਕੋਲ ਆਏ। ਉਹਨਾਂ ਦੇ ਆਉਣ ਕਾਰਨ ਉਹਦੀ ਸਮਾਧੀ 'ਚ ਖਲਲ ਪੈਂਦਾ ਵੇਖ ਕੇ ਉਸਨੇ ਲੋਕਾਂ ਨੂੰ ਦੂਰ ਰੱਖਣ ਲਈ ਇੱਕ ਅਨੋਖਾ ਹੀ ਢੰਗ ਲੱਭ ਲਿਆ ਤੇ ਆਪਣੇ ਚਰਿੱਤਰ ਨੂੰ ਭੈੜਾ ਬਣਾ ਕੇ ਪੇਸ਼ ਕੀਤਾ। ਭਗਤ ਮਾਲ ਵਿੱਚ ਨਾਭਾ ਜੀ ਨੇ ਲਿਖਿਆ ਹੈ ਕਿ ਕਬੀਰ ਨੇ ਸ਼ਰਾਬੀ ਹੋਣ ਦਾ ਨਾਟਕ ਕੀਤਾ ਤੇ ਵੇਸਵਾ ਦੇ ਦੁਆਲੇ ਬਾਂਹਾਂ ਪਾ ਕੇ ਸ਼ਹਿਰ 'ਚ ਘੁੰਮਣ ਲੱਗਾ। ਪਾਵਨ ਪੁਨੀਤ ਲੋਕ ਬਦਨਾਮੀ ਤੋਂ ਪਰੇਸ਼ਾਨ ਹੋ ਉਠੇ ਤੇ ਕਿਹਾ ਕਿ ਕਬੀਰ ਤਾਂ ਨੇਕ ਸੰਤ ਸੀ ਹੁਣ ਤਾਂ ਉਹ ਦੁਸ਼ਟ ਜਾਪਦਾ ਹੈ ਤੇ ਭਲੇ ਪੁਰਸ਼ਾਂ ਦੀ ਸੰਗਤ ਦੇ ਯੋਗ ਨਹੀਂ ਹੈ।

ਜਦੋਂ ਕਬੀਰ ਦੀ ਇਕਾਂਤ ਦੀ ਇੱਛਾ ਪੂਰੀ ਹੋ ਗਈ ਤੇ ਲੋਕ ਵਹੀਰਾਂ ਘੱਤ ਕੇ ਆਉਣੋਂ ਹਟ ਗਏ, ਤਾਂ ਅਗਿਆਨੀ ਉਸਦੀ ਨਿੰਦਾ ਕਰਨ ਲੱਗੇ ਤੇ ਉਸ ਤੇ ਵਿਅੰਗ ਕਰਨ ਲੱਗੇ। ਕਬੀਰ ਅਜੀਬ ਹੀ ਭੇਸ ਬਣਾ ਕੇ ਰਾਜੇ ਦੇ ਦਰਬਾਰ ਵਿੱਚ ਚਲਾ ਗਿਆ ਤੇ ਸਭਾ ਦੇ ਵਿਚਕਾਰ ਜਾ ਕੇ ਬੈਠ ਗਿਆ। ਰਾਜੇ ਜੇ ਦੇ ਦਰਬਾਰੀ ਅਜੀਬ ਵਿਹਾਰ ਵੇਖਕੇ ਉਸਨੂੰ ਘ੍ਰਿਣਾ ਕਰਨ ਲੱਗੇ ਤੇ ਰਾਜੇ ਨੇ ਉਸਨੂੰ ਉੱਥੋਂ ਕੱਢ ਦੇਣ ਦਾ ਹੁਕਮ ਦੇ ਦਿੱਤਾ। ਪ੍ਰੰਤੂ ਰਾਜੇ ਨੂੰ ਆਪਣੇ ਜਲਦਬਾਜ਼ੀ ਦੇ ਆਦੇਸ਼ ਤੇ ਅਜਿਹੇ ਸੰਤ ਪ੍ਰਤੀ ਸਤਿਕਾਰ ਨਾ ਵਿਖਾਉਣ ਕਾਰਨ ਬਾਵਜੂਦ ਉਸਦੇ ਅਜੀਬ ਵਸਤਰਾਂ ਦੇ, ਬੜੀ ਸ਼ਰਮ ਮਹਿਸੂਸ ਹੋਈ। ਰਾਜੇ ਨੇ ਫਿਰ ਇਹ ਸੋਚਣਾ ਸ਼ੁਰੂ ਕੀਤਾ ਕਿ ਉਹ ਆਪਣੇ ਪਾਪਾਂ ਨੂੰ ਕਿਵੇਂ ਬਖਸ਼ਾਏ। ਉਸਨੇ ਕੁਹਾੜਾ ਮੋਢੇ ਤੇ ਰੱਖਿਆ ਤੇ ਲੱਕੜੀਆਂ ਦੀ ਪੰਡ ਸਿਰ ਤੇ ਰੱਖ ਕੇ ਨੰਗੇ ਪੈਰੀਂ ਆਪਣੀ ਰਾਣੀ ਸਮੇਤ ਕਬੀਰ ਪਾਸ ਜਾ ਹਾਜ਼ਰ ਹੋਇਆ ਤੇ ਨਿਮਰਤਾ ਤੇ ਲੱਜਾ ਨਾਲ ਉਹਦੇ ਪੈਰਾਂ ਤੇ ਪੈ ਗਿਆ। ਕਬੀਰ ਨੇ ਉਹਦੀ ਅਸ਼ਿਸ਼ਟਤਾ ਦੀ ਮਾਫੀ ਦੇ ਦਿੱਤੀ ਤੇ ਉਸਨੂੰ ਪ੍ਰਭੂ ਭਗਤੀ ਦਾ ਮਾਰਗ ਦਿਖਾਇਆ।

ਬਹਿਲੋਲ ਲੋਧੀ ਬਾਦਸ਼ਾਹ ਦੇ ਕੱਟੜਪੰਥੀ ਪੁੱਤਰ ਸਿਕੰਦਰ ਖ਼ਾਂ ਲੋਧੀ ਨੇ 1545 ਸੰਮਤ ਵਿੱਚ ਉੱਦੋਂ ਬਨਾਰਸ ਦੀ ਯਾਤਰਾ ਕੀਤੀ ਜਦੋਂ ਉਹ ਗੱਦੀ ਤੇ ਬੈਠਿਆ। ਇਲਾਕੇ ਦੀ ਸਿਲ੍ਹ ਕਾਰਨ ਉਸਨੂੰ ਸਖਤ ਬੁਖਾਰ ਤੇ ਮਲੇਰੀਆ ਹੋ ਗਿਆ। ਕਬੀਰ ਦੇ ਦੁਸ਼ਮਣਾਂ ਨੇ ਸੁਝਾਅ ਦਿੱਤਾ ਕਿ ਕਬੀਰ ਨੂੰ ਬਾਦਸ਼ਾਹ ਦੇ ਇਲਾਜ ਲਈ ਬੁਲਾਇਆ ਜਾਵੇ। ਉਹਨਾਂ ਦਾ ਮਨੋਰਥ ਸੀ ਕਿ ਕਬੀਰ ਰਾਜੇ ਨੂੰ ਠੀਕ ਕਰਨ ਦੇ ਯਤਨਾਂ ਵਿੱਚ ਅਸਫਲ ਹੋ ਜਾਏਗਾ ਤੇ ਫਿਰ ਉਸ ਨੂੰ ਦੁਸ਼ਟ ਰਾਜੇ ਵੱਲੋਂ ਕਸ਼ਟ ਦਿੱਤਾ ਜਾਵੇਗਾ।

ਸ਼ੇਖ ਤਕੀ ਦੀ ਅਗਵਾਈ ਵਿੱਚ ਮੁਸਲਮਾਨ ਤੇ ਅਸ਼ਰਧਕ ਬ੍ਰਾਹਮਣ ਫਿਰ ਬਾਦਸ਼ਾਹ ਕੋਲ ਕਬੀਰ ਵਿਰੁੱਧ ਸ਼ਿਕਾਇਤ ਕਰਨ ਲਈ ਗਏ। ਉਹਨਾਂ ਇਹ ਵਰਣਨ ਕੀਤਾ ਕਿ ਕਬੀਰ ਨੇ ਸਾਰੇ ਸ਼ਹਿਰ ਦੇ ਲੋਕ ਇਤਨੇ ਕੁਰਾਹੇ ਪਾ ਦਿੱਤੇ ਹਨ ਕਿ ਜੋ ਵੀ ਉਹਦੇ ਵਿਚਾਰ ਸੁਣ ਲੈਂਦਾ ਹੈ ਨਾ ਉਹ ਹਿੰਦੂ ਰਹਿੰਦਾ ਹੈ ਨਾ ਮੁਸਲਮਾਨ।

ਬਾਦਸ਼ਾਹ ਨੇ ਕਬੀਰ ਨੂੰ ਬੁਲਾ ਭੇਜਿਆ। ਜਦੋਂ ਕਬੀਰ ਪਹੁੰਚਿਆ ਤਾਂ ਦਰਬਾਰੀਆਂ ਨੇ ਉਸਨੂੰ ਕਿਹਾ ਕਿ ਆਮ ਪਰਜਾ ਵਾਂਗ ਬਾਦਸ਼ਾਹ ਨੂੰ ਸਲਾਮ ਦੁਆ ਕਰੇ। ਕਬੀਰ ਨੇ ਉੱਤਰ ਦਿੱਤਾ ਕਿ ਉਹ ਦਰਬਾਰਾਂ ਕਚਹਿਰੀਆਂ ਦੇ ਤੌਰ ਤਰੀਕਿਆਂ ਤੋਂ ਪਰਿਚਿਤ ਨਹੀਂ ਹੈ ਤੇ ਨਾ ਹੀ ਉਹ ਡੰਡੌਤ ਕਰਨੀ ਜਾਣਦਾ ਹੈ, ਨਾ ਹੀ ਉਸਨੂੰ ਬਾਦਸ਼ਾਹ ਨਾਲ ਕੋਈ ਕੰਮ ਹੈ। ਉਹ

ਤਾਂ ਸਿਰਫ ਪ੍ਰਭੂ ਦਾ ਨਾਮ ਜਾਣਦਾ ਹੈ ਜੋ ਉਹਦੀ ਆਤਮਾ ਦੀ ਓਟ ਹੈ ਤੇ ਸਾਰੇ ਸੰਸਾਰ ਦਾ ਸ਼ਹਿਨਸ਼ਾਹ ਹੈ। ਬਾਦਸ਼ਾਹ ਇਹ ਸੁਣ ਕੇ ਗੁੱਸੇ ਨਾਲ ਭੜਕ ਉਠਿਆ ਤੇ ਕਬੀਰ ਵੱਲੋਂ ਕੀਤੇ ਪਹਿਲੇ ਉਪਕਾਰ ਭੁਲਾ ਕੇ ਉਸਨੂੰ ਜੰਜੀਰਾਂ 'ਚ ਜਕੜ ਕੇ ਦਰਿਆ ਵਿੱਚ ਸੁਟਵਾ ਦਿੱਤਾ। ਇਹ ਵਰਣਨ ਕੀਤਾ ਗਿਆ ਹੈ ਕਿ ਕਬੀਰ ਜੋ ਪਹਿਲਾਂ ਪਾਪਾਂ ਦੀਆਂ ਬੇੜੀਆਂ ਤੋਂ ਮੁਕਤ ਹੋ ਚੁੱਕਾ ਸੀ, ਆਪਣੀ ਜੰਜ਼ੀਰ ਦਰਿਆ ਵਿੱਚ ਹੀ ਸੁੱਟ ਕੇ ਦਰਿਆ ਤਰ ਕੇ ਬਾਹਰ ਆ ਗਿਆ। ਅਸ਼ਰਧਕਾਂ ਨੇ ਇਸ ਨੂੰ ਜਾਦੂ ਕਰਾਮਾਤ ਨਾਲ ਜੋੜ ਦਿੱਤਾ ਤੇ ਫਿਰ ਲੱਕੜੀ ਨੂੰ ਅੱਗ ਲਾ ਕੇ ਕਬੀਰ ਨੂੰ ਵਿੱਚ ਸੁੱਟ ਦਿੱਤਾ। ਪ੍ਰਭੂ ਦੀ ਕਿਰਪਾ ਨਾਲ ਅੱਗ ਪੂਰੀ ਤਰ੍ਹਾਂ ਬੁਝ ਗਈ, ਤੇ ਕਬੀਰ ਦਾ ਸਰੀਰ ਪਹਿਲਾਂ ਨਾਲੋਂ ਵੀ ਵਧੇਰੇ ਕੰਚਨ ਹੋਕੇ ਬਾਹਰ ਪ੍ਰਗਟ ਹੋ ਗਿਆ। ਜਦੋਂ ਉਹਦੀ ਤਬਾਹੀ ਦੇ ਸਭ ਢੰਗ ਅਸਫਲ ਹੋ ਗਏ ਤਾਂ ਕਬੀਰ ਉਪਰ ਇੱਕ ਭਿਅੰਕਰ ਹਾਥੀ ਛੱਡ ਦਿੱਤਾ ਗਿਆ। ਹਾਥੀ ਨੇ ਕਬੀਰ ਵੱਲ ਤਾਂ ਕੀ ਵਧਣਾ ਸੀ, ਸਗੋਂ ਉਸਨੂੰ ਵੇਖਦਿਆਂ ਹੀ ਦੌੜ ਗਿਆ। ਇਸ ਮੌਕੇ ਕਬੀਰ ਨੇ ਹੇਠ ਲਿਖੇ ਸ਼ਬਦ ਦੀ ਰਚਨਾ ਕੀਤੀ :

*(ਰਾਗੁ ਗੌਂਡ—ਪੰ: ੮੭੦)*
*ਭੁਜਾ ਬਾਂਧੀ ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥*
*ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥੧॥*
*ਆਹਿ ਮੇਰੇ ਠਾਕੁਰ ਤੁਮਰਾ ਜੋਰੁ॥*
*ਕਾਜੀ ਬਕਿਬੋ ਹਸਤੀ ਤੋਰੁ॥੧॥ ਰਹਾਉ॥*
*ਰੇ ਮਹਾਵਤ ਤੁਝੁ ਡਾਰਉ ਕਾਟਿ॥ ਇਸਹਿ ਤਰਾਵਹੁ ਘਾਲਹੁ ਸਾਟਿ॥*
*ਹਸਤਿ ਨ ਤੋਰੈ ਧਰੈ ਧਿਆਨੁ॥ ਵਾਕੈ ਰਿਦੈ ਬਸੈ ਭਗਵਾਨੁ॥੨॥*
*ਕਿਆ ਅਪਰਾਧੁ ਸੰਤ ਹੈ ਕੀਨ੍ਹਾ॥ ਬਾਧਿ ਪੋਟ ਕੁੰਚਰ ਕਉ ਦੀਨ੍ਹਾ॥*
*ਕੁੰਚਰ ਪੋਟ ਲੈ ਲੈ ਨਮਸਕਾਰੈ॥ ਬੂਝੀ ਨਹੀਂ ਕਾਜੀ ਅੰਧਿਆਰੈ॥੩॥*
*ਤੀਨਿ ਬਾਰ ਪਤੀਆ ਭਰਿ ਲੀਨਾ॥ ਮਨ ਕਠੋਰੁ ਅਜਹੂ ਨ ਪਤੀਨਾ॥*
*ਕਹਿ ਕਬੀਰ ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥੪॥*

ਜਦੋਂ ਕਬੀਰ ਇਹਨਾਂ ਅਗਨ-ਪ੍ਰੀਖਿਆਵਾਂ ਵਿੱਚ ਖਰਾ ਉਤਰ ਗਿਆ ਤਾਂ ਉਸਦੇ ਉਪਰ ਇਹ ਦੋਸ਼ ਲਾਇਆ ਗਿਆ ਕਿ ਉਹ ਕੁਫਰ ਦਾ ਦੋਸ਼ੀ ਹੈ ਕਿਉਂਕਿ ਉਹ ਆਪਣੇ ਆਪ ਨੂੰ ਰੱਬ ਕਹਿੰਦਾ ਹੈ। ਇਹ ਗਵਾਹੀ ਕਈ ਗਵਾਹਾਂ ਵੱਲੋਂ ਦਿੱਤੀ ਗਈ ਤੇ ਬਾਦਸ਼ਾਹ ਨੇ ਇੱਕ ਗਊ ਕਤਲ ਕਰਵਾ ਦਿੱਤੀ ਤੇ ਕਬੀਰ ਨੂੰ ਕਿਹਾ ਕਿ ਉਹ ਇਸਨੂੰ ਜਿਉਂਦੀ ਕਰੇ। ਕਬੀਰ ਨੇ ਗਊ ਤੇ ਹੱਥ ਫੇਰਿਆ ਤੇ ਥਾਪੜਾ ਦਿੱਤਾ ਤੇ ਫਿਰ ਮੂੰਹ ਨਾਲ ਇਸ ਤਰ੍ਹਾਂ ਆਵਾਜ਼ ਕੱਢੀ ਜਿਵੇਂ ਉਸਨੂੰ ਹੱਕ ਰਿਹਾ ਹੋਵੇ। ਵਰਣਨ ਕੀਤਾ ਗਿਆ ਹੈ ਕਿ ਗਊ ਉੱਠ ਖੜੀ ਹੋਈ ਤੇ ਉਸਦੇ ਸਭ ਜ਼ਖ਼ਮ ਤੇ ਸੱਟਾਂ ਠੀਕ ਹੋ ਗਏ।

ਜਦੋਂ ਬਾਦਸ਼ਾਹ ਨੂੰ ਕਬੀਰ ਦੀ ਭਗਤੀ ਦੀ ਸ਼ਕਤੀ ਦਾ ਇਲਮ ਹੋਇਆ ਤਾਂ ਕਿਹਾ ਜਾਂਦਾ ਹੈ ਕਿ ਉਹ ਪੈਰੀ ਢਹਿ ਪਿਆ ਤੇ ਇਸ ਤਰ੍ਹਾਂ ਸੰਬੋਧਿਤ ਹੋਇਆ, "ਮੈਂ ਤੁਹਾਡਾ ਸੇਵਕ ਤੇ ਦਾਸ ਹਾਂ। ਮੇਰੇ ਗੁਨਾਹ ਬਖਸ਼ੋ ਤਾਂ ਜੋ ਮੈਂ ਅੱਲਾਹ ਦੀ ਕਰੋਪੀ ਤੋਂ ਬਚ ਸਕਾਂ। ਤੁਸੀਂ ਜੋ ਕੁਝ ਮੰਗਣਾ ਹੈ, ਮੰਗੋ—ਜ਼ਰ, ਜ਼ਮੀਨ ਤੇ ਹੋਰ ਵਸਤੂਆਂ ਤੇ ਮੈਂ ਉਹ ਹਾਜ਼ਰ

ਕਰਾਂਗਾ। ਤੇ ਤੁਸੀਂ ਬਦਲੇ 'ਚ ਮੇਰੇ ਮਾੜੇ ਕਰਮਾਂ ਤੇ ਐਸੀ ਦਇਆ ਦੀ ਬਖਸ਼ਿਸ਼ ਕਰੋ ਕਿ ਮੈਂ ਦੋਹਾਂ ਜਹਾਨਾਂ ਵਿੱਚ ਸੁਖੀ ਰਹਾਂ।' ਕਬੀਰ ਨੇ ਉੱਤਰ ਦਿੱਤਾ ਕਿ ਉਸਦਾ ਪ੍ਰਭੂ ਦੇ ਨਾਮ ਤੋਂ ਬਿਨਾਂ ਕਿਸੇ ਚੀਜ਼ ਨਾਲ ਸੰਬੰਧ ਨਹੀਂ ਹੈ। ਉਹਦੇ ਲਈ ਸੋਨਾ ਤੇ ਜ਼ਮੀਨ ਫਜ਼ੂਲ ਹਨ। ਇਹ ਕਹਿ ਉਹ ਘਰ ਚਲਾ ਗਿਆ।

ਸਾਧੂ ਲੋਗ ਤਾਂ ਕਬੀਰ ਦੀ ਸਲਾਮਤੀ ਤੇ ਬਾਗੋਬਾਗ ਹੋ ਗਏ ਪਰ ਬ੍ਰਾਹਮਣ ਆਪਣੀ ਹਾਰ ਤੇ ਹੋਰ ਚਿੜ੍ਹ ਗਏ ਤੇ ਉਸ ਨੂੰ ਤੰਗ ਕਰਨ ਦੀਆਂ ਹੋਰ ਵਿਉਂਤਾਂ ਸੋਚਣ ਲੱਗੇ। ਉਹਨਾਂ ਨੇ ਕੁਝ ਆਦਮੀਆਂ ਨੂੰ ਸੰਤਾਂ ਸਾਧੂਆਂ ਵਾਲੇ ਕੱਪੜੇ ਪੁਆ ਕੇ, ਵੱਡੇ ਅਧਿਕਾਰ ਵਾਲੇ ਵਿਅਕਤੀਆਂ ਨੂੰ ਕਬੀਰ ਵੱਲੋਂ ਨਿਸ਼ਚਿਤ ਮਿਤੀ ਤੇ ਭੋਜਣ ਛਕਣ ਦਾ ਨਿਉਂਦਾ ਦੇਣ ਲਈ ਭੇਜ ਦਿੱਤਾ। ਕਬੀਰ ਇਹ ਵੇਖ ਕੇ ਕਿ ਉਸ ਨਾਲ ਫਿਰ ਚਾਲ ਖੇਡੀ ਗਈ ਹੈ ਤੇ ਆਪਣੀ ਗਰੀਬੀ ਵਿਚਾਰਕੇ ਕਿ ਉਹ ਇਤਨੇ ਵੱਡੇ ਭੋਜ ਦਾ ਪ੍ਰਬੰਧ ਨਹੀਂ ਕਰ ਸਕੇਗਾ, ਇਸ ਵਾਰ ਸੰਤ ਰਵਿਦਾਸ ਦੀ ਅਨੁਮਤੀ ਨਾਲ ਲੁਕਣ ਲਈ ਗੁਆਂਢ ਦੇ ਜੰਗਲ ਵਿੱਚ ਚਲਾ ਗਿਆ।

ਪ੍ਰੰਤੂ ਪ੍ਰਭੂ ਨਹੀਂ ਚਾਹੁੰਦਾ ਸੀ ਕਿ ਉਸਦੇ ਭਗਤ ਦਾ ਮਜ਼ਾਕ ਉਡਾਇਆ ਜਾਵੇ। ਉਸਨੇ ਕਬੀਰ ਦੇ ਭੇਸ ਵਿੱਚ ਇੱਕ ਸੰਤ ਨੂੰ ਭੇਜ ਦਿੱਤਾ ਜਿਸਨੇ ਮਹਿਮਾਨ ਨਿਵਾਜ਼ੀ ਦਾ ਕਾਰਜ ਇਤਨੀ ਸ਼ਾਨ ਤੇ ਖੁਸ਼ਅਸਲੂਬੀ ਨਾਲ ਨਿਬਾਹਿਆ ਜਿਹੜਾ ਕਿ ਸਾਧਾਰਨ ਮਨੁੱਖ ਪਾਸੋਂ ਸੰਭਵ ਵੀ ਨਹੀਂ ਸੀ ਹੋ ਸਕਦਾ। ਜਿਉਂ-ਜਿਉਂ ਪ੍ਰਾਹੁਣਿਆਂ ਦੀਆਂ ਟੋਲੀਆਂ ਆਉਂਦੀਆਂ ਗਈਆਂ, ਸਾਧੂ ਉਹਨਾਂ ਦਾ ਦਰਵਾਜ਼ੇ ਤੇ ਸੁਆਗਤ ਕਰਦਾ ਤੇ ਪ੍ਰਾਹੁਣਾਚਾਰੀ ਦੀ ਸਾਰੀ ਰੀਤ ਨਿਬਾਹੁੰਦਾ। ਉਹਨਾਂ ਦੇ ਠਹਿਰਾਉਣ ਲਈ ਵੱਖਰੇ-ਵੱਖਰੇ ਕਮਰੇ ਦਿੱਤੇ ਗਏ, ਉਹਨਾਂ ਦੇ ਪੈਰ ਧੁਆਏ ਤੇ ਹੋਰ ਲੋੜੀਂਦੀ ਸੇਵਾ ਨਿਭਾਈ। ਜਦੋਂ ਸਭ ਮਹਿਮਾਨ ਢਿੱਡ ਭਰ ਕੇ ਖਾ ਚੁਕੇ ਤੇ ਸਾਧੂ ਵੀ ਉਹਨਾਂ ਦੀ ਸੇਵਾ ਤੋਂ ਵਿਹਲਾ ਹੋ ਗਿਆ ਤਾਂ ਉਹ ਹਰ ਟੋਲੀ ਨਾਲ ਬੈਠ ਕੇ ਧਾਰਮਿਕ ਵਿਸ਼ਿਆਂ ਬਾਰੇ ਗੱਲਬਾਤ ਕਰਨ ਲੱਗਾ। ਇਸ ਤਰ੍ਹਾਂ ਇਹ ਉਤਸਵ ਕਈ ਦਿਨ ਚਲਦਾ ਰਿਹਾ। ਉਸ ਪਿੱਛੋਂ ਉਹ ਕਬੀਰ ਪਾਸ ਗਿਆ ਤੇ ਉਸਨੇ ਕਬੀਰ ਨੂੰ ਉਤਸਵ ਦਾ ਪੂਰਾ ਵਿਵਰਣ ਦਿੱਤਾ। ਕਬੀਰ ਫਿਰ ਪ੍ਰਭੂ ਦੇ ਪ੍ਰੇਮ ਤੇ ਮਿਹਰ ਨਾਲ ਭਰਪੂਰ ਆਪਣੇ ਘਰ ਗਿਆ ਤੇ ਇਹ ਸ਼ਲੋਕ ਉਚਾਰਿਆ :

*ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰ ਸਕੈ ਸਰੀਰੁ ॥*
*ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰ ॥*

*(ਆਦਿ ਗ੍ਰੰਥ ਪੰ: ੧੩੬੭)*

ਕਬੀਰ ਨੇ ਧੰਨਵਾਦ ਵਜੋਂ ਪ੍ਰਮਾਤਮਾ ਪ੍ਰਤੀ ਨਿਮਨ ਸ਼ਲੋਕ ਵੀ ਉਚਾਰਨ ਕੀਤਾ :

*ਰਾਗੁ ਗਉੜੀ (ਪੰ: ੩੨੮)*
*ਜਾ ਕੈ ਹਰਿ ਸਾ ਠਾਕੁਰੁ ਭਾਈ ॥*
*ਮੁਕਤਿ ਅਨੰਤ ਪੁਕਾਰਣਿ ਜਾਈ ॥੧ ॥*
*ਅਬ ਕਹੁ ਰਾਮ ਭਰੋਸਾ ਤੋਰਾ ॥ ਤਬ ਕਾਹੂ ਕਾ ਕਵਨੁ ਨਿਹੋਰਾ ॥੧ ॥ ਰਹਾਉ ॥*
*ਤੀਨਿ ਲੋਕ ਜਾ ਕੇ ਹਹਿ ਭਾਰਿ ॥ ਸੋ ਕਾਹੇ ਨ ਕਰੈ ਪ੍ਰਤਿਪਾਰ ॥੨ ॥*
*ਕਹੁ ਕਬੀਰ ਇੱਕ ਬੁਧਿ ਬੀਚਾਰੀ ॥ ਕਿਆ ਬਸ ਜਉ ਬਿਖੁ ਕੇ ਮਹਤਾਰੀ ॥੩ ॥*

ਕਿਹਾ ਜਾਂਦਾ ਹੈ ਕਿ ਭੋਜ ਉਸ ਥਾਂ ਤੇ ਕੀਤਾ ਗਿਆ ਸੀ ਜਿੱਥੇ ਪਿੱਛੋਂ "ਚੌਰਾ ਕਬੀਰ" ਉਸਾਰਿਆ ਗਿਆ। ਇਹ ਮੰਦਰ ਕਬੀਰ ਦੀ ਯਾਦ ਨੂੰ ਸਮਰਪਿਤ ਹੈ ਜਿੱਥੇ ਉਹਦੀਆਂ ਰਚਨਾਵਾਂ ਸੰਭਾਲੀਆਂ ਹੋਈਆਂ ਹਨ।

ਇੱਕ ਪ੍ਰਸਿੱਧ ਬ੍ਰਾਹਮਣ ਪੰਡਤ ਸਰਵਜੀਤ ਸੀ ਜੋ ਬੜਾ ਵਿਵਾਦੀ ਤੇ ਝਗੜਾਲੂ ਸੀ। ਉਹ ਆਪਣੀ ਮਾਤਾ ਦੀ ਸਲਾਹ ਤੇ ਕਈ ਗੱਡੇ ਪੁਸਤਕਾਂ ਦੇ ਭਰ ਕੇ ਬਨਾਰਸ ਪਹੁੰਚਿਆ। ਉਸਨੇ ਕਬੀਰ ਦੀ ਕੀਰਤੀ ਸੁਣੀ ਸੀ ਤੇ ਉਸਨੂੰ ਹੀ ਮਿਲਣ ਲਈ ਚਲਾ ਗਿਆ। ਲਹਿਰ ਤਲਾਓ ਤੇ ਪਹੁੰਚ ਕੇ ਉਹ ਨੀਰੂ ਦੀ ਲੜਕੀ ਨੂੰ ਮਿਲਿਆ ਜੋ ਪਾਣੀ ਭਰ ਰਹੀ ਸੀ ਤੇ ਉਸਨੂੰ ਕਬੀਰ ਦੀ ਰਿਹਾਇਸ਼ ਦਾ ਪਤਾ ਪੁੱਛਿਆ। ਉਸਨੇ ਕਿਹਾ ਕਿ ਉਹਦਾ ਘਰ ਬਹੁਤ ਉੱਚੀ ਥਾਂ ਤੇ ਹੈ ਪਰ ਉੱਥੇ ਪਹੁੰਚਣ ਲਈ ਗਲੀ ਇਤਨੀ ਤੰਗ ਹੈ ਕਿ ਕੀੜੀ ਵੀ ਨਹੀਂ ਲੰਘ ਸਕਦੀ ਤੇ ਜੋ ਤੁਸੀਂ ਬੈਲ ਲਿਆਏ ਹੋ, ਇਹਨਾਂ ਦੇ ਜਾਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ। ਉਹਦੇ ਉੱਤਰ ਤੇ ਉਸਨੂੰ ਯਕੀਨ ਹੋ ਗਿਆ ਕਿ ਉਸਨੂੰ ਕਬੀਰ ਦੇ ਘਰ ਦਾ ਪਤਾ ਹੈ। ਉਸਨੇ ਉਸ ਤੋਂ ਪਾਣੀ ਦਾ ਲੋਟਾ ਲਿਆ ਤੇ ਕਿਹਾ ਕਿ ਉਹ ਇਹ ਲੋਟਾ ਕਬੀਰ ਦੇ ਸਾਹਮਣੇ ਰੱਖ ਦੇਵੇ। ਉਸਨੇ ਇਸੇ ਤਰ੍ਹਾਂ ਹੀ ਕੀਤਾ ਤੇ ਇਸ ਪਿੱਛੋਂ ਕਬੀਰ ਨੇ ਉਹਦੇ ਵਿੱਚ ਸੂਈ ਪਾ ਦਿੱਤੀ ਤੇ ਕਿਹਾ ਕਿ ਉਹ ਬਰਤਨ ਸਰਵਜੀਤ ਕੋਲ ਲੈ ਜਾਵੇ। ਇੱਕ ਕਹਾਵਤ ਹੈ ਕਿ ਸੱਚ ਤਾਂ ਖੂਹ ਦੇ ਤਲ ਵਿੱਚ ਵੀ ਪਛਾਣਿਆ ਜਾਂਦਾ ਹੈ। ਸੂਈ ਤੋਂ ਕਬੀਰ ਦਾ ਭਾਵ ਸੀ ਕਿ ਸੱਚ ਥੋੜਾ ਹੈ ਤੇ ਇਸਨੂੰ ਲਿਸ਼ਕਾ ਪੁਸ਼ਕਾ ਕੇ ਬਹੁਤ ਉੱਤਮ ਬਣਾ ਦਿੱਤਾ ਗਿਆ ਹੈ ਤੇ ਇਸ ਦੀ ਤਹਿ ਵਿੱਚ ਬਹੁਤ ਸਾਰੀ ਕਾਲਪਨਿਕ ਵਸਤੂ ਹੈ।

ਬਨਾਰਸ ਦੇ ਬ੍ਰਾਹਮਣ ਸਰਵਜੀਤ ਦਾ ਬਨਾਰਸ ਆਉਣਾ ਸੁਣ ਕੇ ਰਾਮਾਨੰਦ ਕੋਲ ਗਏ ਤੇ ਉਸਨੂੰ ਇਤਲਾਹ ਦਿੱਤੀ ਕਿ ਇੱਕ ਪੰਡਤ ਆਇਆ ਹੈ ਜਿਸ ਨਾਲ ਕੋਈ ਟਾਕਰਾ ਨਹੀਂ ਕਰ ਸਕਦਾ। ਰਾਮਾਨੰਦ ਪੰਡਤ ਦੀ ਵਿਦਵਤਾ ਤੋਂ ਬਹੁਤ ਘੱਟ ਪ੍ਰਭਾਵਿਤ ਹੋਇਆ ਸੀ ਤੇ ਉਸ ਨੇ ਬ੍ਰਾਹਮਣਾਂ ਨੂੰ ਕਿਹਾ ਕਿ ਉਹ ਗਲੀ ਬਾਜ਼ਾਰਾਂ 'ਚ ਜਾਣ ਤੇ ਜਿਹੜਾ ਵਿਅਕਤੀ ਪਹਿਲਾਂ ਮਿਲੇ ਉਸਨੂੰ ਨਾਲ ਲੈ ਆਉਣ ਤੇ ਉਹ ਦਾ ਖਿਆਲ ਸੀ ਕਿ ਸਰਵਜੀਤ ਨੂੰ ਤਰਕ ਵਿੱਚ ਉਹੀ ਚਿੱਤ ਕਰ ਦੇਵੇਗਾ। ਬ੍ਰਾਹਮਣ ਤੁਰੰਤ ਹੀ ਗਲੀਆਂ ਬਾਜ਼ਾਰਾਂ ਵਿੱਚ ਚਲੇ ਗਏ। ਕਬੀਰ ਪਹਿਲਾ ਆਦਮੀ ਸੀ ਜੋ ਉਹਨਾਂ ਨੂੰ ਮਿਲਿਆ ਤੇ ਉਹ ਉਸਨੂੰ ਰਾਮਾਨੰਦ ਕੋਲ ਲੈ ਗਏ। ਰਾਮਾਨੰਦ ਨੇ ਐਲਾਨ ਕੀਤਾ ਕਿ ਕਬੀਰ ਅਜਿੱਤ ਹੈ ਤੇ ਬ੍ਰਾਹਮਣਾਂ ਨੇ ਵੀ ਉਸਨੂੰ ਹੀ ਆਪਣਾ ਧਾਰਮਿਕ ਪੱਖਧਾਰੀ ਮੰਨ ਲਿਆ। ਸਰਵਜੀਤ ਉਸਨੂੰ ਵੇਖਦਿਆਂ ਹੀ ਉਹਦੀ ਜਾਤੀ ਪੁੱਛਣ ਲੱਗਾ, ਜਿਸ ਤੇ ਕਬੀਰ ਨੇ ਉੱਤਰ ਦਿੱਤਾ ਕਿ ਉਹ ਜੁਲਾਹਾ ਹੈ। ਘਮੰਡੀ ਪੰਡਤ ਨੇ ਨੱਕ ਚੜ੍ਹਾਉਂਦਿਆਂ ਹੋਇਆਂ ਕਿਹਾ ਕਿ ਜੁਲਾਹਾ ਕੌਣ ਹੁੰਦਾ ਹੈ। ਕਬੀਰ ਨੇ ਇਸ ਤਰ੍ਹਾਂ ਉੱਤਰ ਦਿੱਤਾ :

*ਰਾਗੁ ਆਸਾ (ਆਦਿ ਗ੍ਰੰਥ ਪੰ: ੪੮੪)*

*ਕੋਰੀ ਕੋ ਕਾਹੂ ਮਰਮੁ ਨ ਜਾਨਾ॥ ਸਭੁ ਜਗੁ ਆਨਿ ਤਨਾਇਓ ਤਾਨਾਂ॥੧॥ ਰਹਾਉ॥*

*ਜਬ ਤੁਮਿ ਸੁਨਿ ਲੇ ਬੇਦ ਪੁਰਾਨਾ॥ ਤਬ ਹਮ ਇਤਨਕੁ ਪਸਰਿਓ ਤਾਨਾ॥੧॥*

*ਧਰਨਿ ਆਕਾਸ ਕੀ ਕਰਗਹ ਬਨਾਈ॥ ਚੰਦੁ ਸੂਰਜੁ ਦੁਇ ਸਾਥ ਚਲਾਈ॥੨॥*

*ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ॥*

*ਜੋਲਾਹੇ ਘਰੁ ਅਪਨਾ ਚੀਨ੍ਹਾ ਘਟ ਹੀ ਰਾਮ ਪਛਾਨਾਂ ॥੩॥*
*ਕਹਤੁ ਕਬੀਰੁ ਕਾਰਗਹ ਤੋਰੀ॥*
*ਸੂਤੈ ਸੂਤ ਮਿਲਾਏ ਕੋਰੀ॥੪॥*

ਸਰਵਜੀਤ ਨੇ ਆਪਣੀ ਹਾਰ ਮੰਨ ਲਈ ਤੇ ਕਬੀਰ ਨੂੰ ਬੇਨਤੀ ਕੀਤੀ ਕਿ ਉਹ ਉਸ ਨੂੰ ਆਪਣਾ ਚੇਲਾ ਬਣਾ ਲਵੇ। ਕਬੀਰ ਨੇ ਨਿਮਰਤਾ ਸਹਿਤ ਉਸਨੂੰ ਆਪਣੇ ਗੁਰੂ ਰਾਮਾਨੰਦ ਦੇ ਸਪੁਰਦ ਕਰ ਦਿੱਤਾ ਜਿਸਨੇ ਉਸਨੂੰ ਦੀਖਿਆ ਦਿੱਤੀ।

ਤਾਤਾ ਤੇ ਜੀਵਾ ਦੋ ਬ੍ਰਾਹਮਣ ਭਾਈ ਨਰਬਦਾ ਦਰਿਆ ਦੇ ਕਿਨਾਰੇ ਇਕਾਂਤ ਵਿੱਚ ਰਹਿੰਦੇ ਸਨ। ਉਹਨਾਂ ਨੇ ਆਪਣੇ ਗੁਰੂ ਦੀ ਰੂਹਾਨੀ ਪੂਰਨਤਾ ਉਪਰ ਸ਼ੰਕਾ ਕਰਦਿਆਂ ਆਪਣੇ ਨਿਵਾਸ ਅਸਥਾਨ ਦੇ ਬਾਹਰ ਖਜੂਰ ਦੀ ਕਰੂੰਬਲ ਦੀ ਅੱਖ ਦੱਬ ਦਿੱਤੀ ਤੇ ਪ੍ਰਤਿੱਗਿਆ ਕੀਤੀ ਕਿ ਜੇ ਇਹ ਕਿਸੇ ਸਾਧੂ ਦੇ ਪੈਰ ਧੋ ਕੇ ਜਲ ਪਾਉਣ ਨਾਲ ਫੁੱਟ ਪਈ ਤਾਂ ਉਹ ਉਸਦੇ ਹੀ ਚੇਲੇ ਬਣ ਜਾਣਗੇ। ਉਸ ਪਾਸੇ ਅਨੇਕਾਂ ਉੱਘੇ ਸਾਧੂ ਆਏ, ਪ੍ਰੰਤੂ ਕਬੀਰ ਦੇ ਆਉਣ ਪਿੱਛੋਂ ਇੱਛਿਤ ਸਿੱਟੇ ਪ੍ਰਾਪਤ ਹੋਏ। ਇਸ ਤੇ ਤਾਤਾ ਤੇ ਜੀਵਾ ਨੇ ਕਬੀਰ ਦੀ ਅਲੌਕਿਕ ਸ਼ਕਤੀ ਪ੍ਰਵਾਨ ਕਰ ਲਈ।

ਇੱਕ ਸੁੰਦਰ ਤੇ ਮੋਹਿਤ ਕਰਨ ਵਾਲੀ ਸ਼ਕਲ ਦੀ ਔਰਤ ਕਬੀਰ ਦੇ ਦੁਸ਼ਮਣਾਂ ਨੇ ਉਹਦੀ ਪਵਿੱਤਰਤਾ ਦੀ ਪਰਖ ਲਈ ਭੇਜੀ। ਪ੍ਰੰਤੂ ਉਹਦੀ ਸਭ ਆਕਰਸ਼ਣ-ਸ਼ਕਤੀ ਤੇ ਜਾਦੂ ਜੋ ਉਸਨੇ ਵਰਤੋਂ 'ਚ ਲਿਆਂਦੇ, ਨਿਸਫਲ ਰਹੇ। ਪ੍ਰਭੂ ਦੀ ਮੂਰਤ ਕਬੀਰ ਦੇ ਮਨ ਵਿੱਚ ਇਸ ਤਰ੍ਹਾਂ ਇਸਥਿਤ ਸੀ ਕਿ ਮੋਹਣੀ ਇਸਤਰੀ ਦਾ ਜਾਦੂ ਕਬੀਰ ਤੇ ਕੋਈ ਪ੍ਰਭਾਵ ਨਾ ਪਾ ਸਕਿਆ। ਉਹ ਲਾਚਾਰ ਤੇ ਪ੍ਰਾਜਿਤ ਹੋਕੇ ਚਲੀ ਗਈ। ਪ੍ਰਭੂ ਕਬੀਰ ਦਾ ਸੰਤੋਖ ਤੇ ਭਗਤੀ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਉਸਨੂੰ ਉਸਨੇ ਦੀਦਾਰੇ ਦਿੱਤੇ। ਪ੍ਰਭੂ ਨੇ ਆਪਣਾ ਹੱਥ ਕਬੀਰ ਦੇ ਸਿਰ ਤੇ ਰੱਖਿਆ ਤੇ ਉਸਨੂੰ ਸਵਰਗਾਂ ਵਿੱਚ ਸਣਦੇਹੀ ਆਉਣ ਦਾ ਸੱਦਾ ਦਿੱਤਾ। ਕਬੀਰ ਨੇ ਇਹ ਜਾਣ ਕੇ ਕਿ ਉਸਨੂੰ ਮੁਕਤੀ ਪ੍ਰਾਪਤ ਹੋ ਗਈ ਹੈ ਪ੍ਰਮਾਤਮਾ ਦਾ ਸੱਦਾ ਪੱਤਰ ਪ੍ਰਵਾਨ ਕਰਨ ਦੀ ਤਿਆਰੀ ਕਰ ਲਈ ਪ੍ਰੰਤੂ ਹਿੰਦੂਆਂ ਦੇ ਵਹਿਮਾਂ ਭਰਮਾਂ ਪ੍ਰਤੀ ਤਿਰਸਕਾਰ ਵਿਖਾਉਣ ਲਈ ਤੇ ਭਗਤੀ ਦੀ ਸ਼ਕਤੀ ਦੀ ਮਹੱਤਤਾ ਦੱਸਣ ਲਈ ਉਸਨੇ ਬ੍ਰਹਮ ਲੋਕ (ਰੱਬੀ ਦਰਗਾਹ) ਜਾਣ ਤੋਂ ਪਹਿਲਾਂ ਇੱਕ ਅਸਧਾਰਨ ਕਾਰਨਾਮਾ ਕੀਤਾ।

ਕਬੀਰ ਆਪਣੇ ਜੀਵਨ ਦੇ ਆਖਰੀ ਸਾਲ ਤੋਂ ਪਹਿਲਾਂ ਤੱਕ ਬਨਾਰਸ ਵਿੱਚ ਹੀ ਰਹੇ ਜੋ ਕਿ ਸ਼ਿਵ ਦਾ ਪਵਿੱਤਰ ਸ਼ਹਿਰ ਮੰਨਿਆ ਜਾਂਦਾ ਹੈ ਜਿੱਥੋਂ ਹੀ ਕੇਵਲ ਹਿੰਦੂਆਂ ਦੇ ਖਿਆਲ ਅਨੁਸਾਰ ਮੁਕਤੀ ਮਿਲ ਸਕਦੀ ਹੈ। ਗੰਗਾ ਤੋਂ ਪਾਰ ਅਯੁੱਧਿਆ ਤੋਂ 85 ਮੀਲ ਪੂਰਬ ਵਿੱਚ ਤੇ ਗੋਰਖਪੁਰ ਤੋਂ 15 ਮੀਲ ਪੱਛਮ ਵਿੱਚ ਇੱਕ ਮਗਹਰ ਨਾਮ ਦਾ ਨਗਰ ਹੈ ਤੇ ਬ੍ਰਾਹਮਣਾਂ ਅਨੁਸਾਰ ਉੱਥੇ ਮਰਨ ਵਾਲਿਆਂ ਨੂੰ ਮੁਕਤੀ ਦੀ ਕੋਈ ਉਮੀਦ ਨਹੀਂ ਹੈ। ਕਬੀਰ ਦਾ ਜੀਵਨੀ ਲੇਖਕ ਕਹਿੰਦਾ ਹੈ ਕਿ ਜੋ ਸ਼ਾਸਤਰਾਂ ਵਿੱਚ ਦੱਸੇ ਗਏ ਉਪਾਵਾਂ ਵਿੱਚ ਵਿਸ਼ਵਾਸ ਕਰਦੇ ਹਨ ਉਹ ਜੇ ਮਗਹਰ 'ਚ ਮਰਨ ਤਾਂ ਉਹਨਾਂ ਦੀ ਰੂਹ ਗਧਿਆਂ ਦੇ ਸਰੀਰ ਵਿੱਚ ਪ੍ਰਵੇਸ਼ ਕਰਦੀ ਹੈ, ਪ੍ਰੰਤੂ ਜੋ ਖੁਸ਼ਕਿਸਮਤੀ ਨਾਲ ਪ੍ਰਭੂ ਦੀ ਸੱਚੀ ਭਗਤੀ ਕਰਦੇ ਹਨ, ਉਹਨਾਂ ਵਾਸਤੇ ਹਰ ਮੁਲਕ ਤੇ ਹਰ ਥਾਂ ਹਿੰਦੂਆਂ ਦੇ ਬਨਾਰਸ ਸ਼ਹਿਰ ਜਿਹੇ ਹਜ਼ਾਰਾਂ ਸ਼ਹਿਰਾਂ

ਬਰਾਬਰ ਹੈ। ਸਗੋਂ ਭਗਤੀ ਦੀ ਤਾਂ ਇਤਨੀ ਸ਼ਕਤੀ ਹੈ ਕਿ ਰੱਬ ਦੇ ਭਗਤ ਜੋ ਮਗਹਰ ਵਿੱਚ ਮਰ ਜਾਂਦੇ ਹਨ, ਸਿੱਧੇ ਸਵਰਗਾਂ ਨੂੰ ਜਾਂਦੇ ਹਨ। ਕਬੀਰ ਜੀ ਮਗਹਰ ਪਹੁੰਚ ਕੇ ਅਮੀ ਦਰਿਆ ਦੇ ਕਿਨਾਰੇ ਤੇ ਕਿਸੇ ਸਾਧੂ ਦੇ ਭੋਰੇ 'ਚ ਬੈਠ ਗਏ। ਦਰਿਆ ਉਦੋਂ ਖੁਸ਼ਕ ਸੀ, ਪ੍ਰੰਤੂ ਜਦੋਂ ਤੋਂ ਕਬੀਰ ਨੇ ਉਸ ਥਾਂ ਨੂੰ ਪਵਿੱਤਰ ਕੀਤਾ, ਉਦੋਂ ਤੋਂ ਹੀ ਉਸ ਵਿੱਚ ਪਾਣੀ ਵਗਣ ਲੱਗ ਪਿਆ।

ਮਗਹਰ 'ਚ ਕਬੀਰ ਨੇ ਹੇਠ ਲਿਖਿਆ ਸ਼ਬਦ ਰਚਿਆ :

*ਰਾਗੁ ਗਉੜੀ (ਪੰ: ੩੨੬)*
*ਜਿਉਂ ਜਲ ਛੋਡਿ ਬਾਹਰਿ ਭਇਓ ਮੀਨਾ॥*
*ਪੂਰਬ ਜਨਮ ਹਉ ਤਪ ਕਾ ਹੀਨਾ॥*
*ਅਬ ਕਹੁ ਰਾਮ ਕਵਨ ਗਤਿ ਮੋਰੀ॥*
*ਤਜੀਲੇ ਬਨਾਰਸ ਮਤਿ ਭਈ ਥੋਰੀ॥੧॥ਰਹਾਉ।*
*ਸਗਲ ਜਨਮੁ ਸ਼ਿਵਪੁਰੀ ਗਵਾਇਆ॥*
*ਮਰਤੀ ਬਾਰ ਮਗਹਰਿ ਉਠਿ ਆਇਆ॥੨॥*
*ਬਹੁਤੁ ਬਰਸ ਤਪ ਕੀਆ ਕਾਸੀ॥*
*ਮਰਨੁ ਭਇਆ ਮਗਹਰ ਕੀ ਬਾਸੀ॥੩॥*
*ਕਾਸੀ ਮਗਹਰ ਸਮ ਬੀਚਾਰੀ॥*
*ਓਛੀ ਭਗਤਿ ਕੈਸੇ ਉਤਰਸਿ ਪਾਰੀ॥੪*
*ਕਹੁ ਗੁਰ ਗਜ ਸਿਵ ਸਭੁ ਕੋ ਜਾਨੈ॥*
*ਮੁਆ ਕਬੀਰੁ ਰਮਤ ਸ੍ਰੀ ਰਾਮੈ॥੫॥*

*ਇਸ ਤਰ੍ਹਾਂ ਹੀ ਰਾਗੁ ਰਾਮਕਲੀ (ਪੰ: ੯੬੯) ਵਿੱਚ ਕਿਹਾ ਗਿਆ ਹੈ :*

*ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥*
*ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥੧॥*
*ਅਬ ਤਬ ਜਬ ਕਬ ਤੁਹੀ ਤੁਹੀ॥*
*ਹਮ ਤੁਅਪਰਸਾਦਿਸੁਖੀ ਸਦਹੀ॥੧॥ ਰਹਾਉ॥*
*ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ॥*
*ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ॥੨॥*
*ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ॥*
*ਹਮ ਨਿਰਧਨ ਜਿਉ ਇਹ ਧਨੁ ਪਾਇਆ ਮਰਤੇ ਫੂਟਿ ਗੁਮਾਨੀ॥੩॥*
*ਕਰੇ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥*
*ਅਜੈ ਸੋ ਚੋਭੁ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥*
*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥*
*ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥੫॥*
*ਅਬ ਤਉ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥*

ਕਬੀਰ ਦੀ ਮੌਤ ਪਿੱਛੋਂ ਹਿੰਦੂਆਂ ਤੇ ਮੁਸਲਮਾਨਾਂ ਵਿੱਚ ਕਬੀਰ ਦੀ ਮ੍ਰਿਤਕ ਦੇਹ ਦੇ ਨਿਪਟਾਰੇ ਲਈ ਝਗੜਾ ਹੋ ਗਿਆ। ਬਨਾਰਸ ਦਾ ਰਾਜਾ, ਵੀਰ ਸਿੰਘ ਬਘੇਲਾ ਉਹਦਾ ਸਸਕਾਰ ਕਰਨਾ ਚਾਹੁੰਦਾ ਸੀ, ਗੋਰਖਪੁਰ ਦਾ ਨਵਾਬ ਬਿਜਲੀ ਖ਼ਾਂ, ਇਸਨੂੰ ਦਫਨ ਕਰਨਾ ਚਾਹੁੰਦਾ ਸੀ। ਉਹ ਇਸ ਗੱਲ ਤੇ ਤਦ ਤੱਕ ਲੜਦੇ ਰਹੇ ਜਦ ਆਕਾਸ਼ਵਾਣੀ ਹੋਈ ਤੇ ਦੋਹਾਂ ਲੜ ਰਹੀਆਂ ਧਿਰਾਂ ਨੂੰ ਵੱਖ-ਵੱਖ ਕਰ ਦਿੱਤਾ। ਜਦੋਂ ਝਗੜਾ ਨਿਬੜਿਆ ਤਾਂ ਵੇਖਿਆ ਕਿ ਉੱਥੇ ਨਿਪਟਾਰੇ ਲਈ ਕੋਈ ਲਾਸ਼ ਨਹੀਂ ਸੀ। ਉਹਦੀ ਥਾਂ ਤੇ ਮਹਿਕਦੇ ਫੁੱਲ ਪਏ ਸਨ। ਪ੍ਰੰਤੂ ਮੁਸਲਮਾਨਾਂ ਨੇ ਕਬਰ ਖੋਦੀ ਤੇ ਹਿੰਦੂਆਂ ਨੇ ਉਸਦੇ ਨੇੜੇ ਹੀ ਮੰਦਰ ਉਸਾਰ ਦਿੱਤਾ ਜਿਵੇਂ ਕਿ ਦੋਵੇਂ ਧਿਰਾਂ ਹੀ ਕਬੀਰ ਦੀਆਂ ਅਸਥੀਆਂ ਦੀਆਂ ਮਾਲਕ ਹੋਣ।

ਕਬੀਰ ਇਤਨੀ ਲੰਮੀ ਉਮਰ ਜੀਵਿਆ—119 ਸਾਲ 5 ਮਹੀਨੇ ਤੇ 27 ਦਿਨ—ਕਿ ਉਹਦੇ ਜੀਵਨ ਦੇ ਕਈ ਝੂਠੇ ਵੇਰਵੇ ਪ੍ਰਚਲਤ ਹਨ। ਅਸਲ ਵਿੱਚ ਉਸਦੇ ਕਈ ਪੈਰੋਕਾਰ ਤਾਂ ਇਹ ਵਿਸ਼ਵਾਸ ਵੀ ਕਰਦੇ ਹਨ ਕਿ ਉਹ ਅਜੇ ਵੀ ਜੀਵਿਤ ਹੈ। ਪ੍ਰੰਤੂ ਹੇਠਾਂ ਦਿੱਤੀਆਂ ਉਸਦੀ ਸਿਮ੍ਰਤੀ ਵਿੱਚ ਪੰਕਤੀਆਂ ਇਸ ਤੱਥ ਨੂੰ ਪੂਰਨ ਤੌਰ ਤੇ ਪ੍ਰਮਾਣਿਤ ਕਰਦੀਆਂ ਹਨ ਕਿ ਕਬੀਰ ਵੀ ਦੂਸਰੇ ਮਨੁੱਖਾਂ ਵਾਂਗ ਹੀ ਸੰਸਾਰ ਤੋਂ ਗਿਆ :

ਪੰਦਰਹ ਸੌ ਪਛੱਤਰ ਬਿਖੇ ਕਿਯਾ ਮਗਹਰ ਕੋ ਗੌਣ,
ਮਘਸਰ ਸ਼ੁਦੀ ਏਕਾਦਸੀ ਰਲੀ ਪਉਣ ਮੇਂ ਪਉਣ,

ਕਬੀਰ ਮਗਹਰ ਸੰਮਤ 1575 (1518 ਈ.) ਨੂੰ ਗਏ। ਮਘਰ ਦੀ ਇਕਾਦਸ਼ੀ ਨੂੰ ਉਹਦੀ ਆਤਮਾ ਪ੍ਰਮਾਤਮਾ (ਵਿਸ਼ਵ-ਆਤਮਾ) ਵਿੱਚ ਵਿਲੀਨ ਹੋ ਗਈ।

ਨਾਭਾ ਜੀ ਨੇ ਵੀ ਇਸ ਘਟਨਾ ਬਾਰੇ ਲਿਖਿਆ ਹੈ :

ਆਪਣੀ ਭਗਤੀ ਤੇ ਭਰੋਸਾ ਕਰਕੇ ਕਬੀਰ ਨੇ ਆਪਣਾ ਸਰੀਰ ਮਗਹਰ ਵਿੱਚ ਤਿਆਗ ਦਿੱਤਾ ਤੇ ਹੁਣ ਉਹ ਅਮਰ ਪ੍ਰਭੂ ਦੀ ਗੋਦ ਵਿੱਚ ਆਨੰਦ ਮਾਨ ਰਿਹਾ ਹੈ।

ਦਾਦੂ ਪੰਥੀ ਭਾਵ ਸੰਤ ਦਾਦੂ ਦੇ ਪੈਰੋਕਾਰ ਵੀ ਇਸ ਤੱਥ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਕਬੀਰ ਦੀ ਮੌਤ ਵੀ ਉਪਰ ਦੱਸੇ ਅਨੁਸਾਰ ਮਗਹਰ ਵਿੱਚ ਹੀ ਹੋਈ॥

ਕਿਹਾ ਜਾਂਦਾ ਹੈ ਕਿ ਕੁਝ ਦਿਨਾਂ ਪਿੱਛੋਂ ਕਬੀਰ ਜਿੰਦਾ ਹੋ ਗਿਆ ਤੇ ਆਪਣੇ ਇੱਕ ਚੇਲੇ ਰਤਨ ਚੰਦ ਨੂੰ ਮਥਰਾ ਵਿੱਚ ਮਿਲਿਆ ਤੇ ਉਸਨੂੰ ਦੈਵੀ ਉਪਦੇਸ਼ ਦਿੱਤਾ। ਉੱਥੇ ਉਦੋਂ ਕਬੀਰ ਧਰਮ ਦਾਸ ਨੂੰ ਵੀ ਮਿਲਿਆ ਜਿਸਨੂੰ ਉਸਨੇ ਆਪਣਾ ਉੱਤਰਾਧਿਕਾਰੀ ਥਾਪਿਆ ਸੀ ਤੇ ਉਸ ਨੂੰ ਆਪਣੇ ਪੰਥ ਦੇ ਹੋਰ ਸਿਧਾਂਤ ਵਿਸਥਾਰ ਨਾਲ ਸਮਝਾਏ। ਉਸ ਨੇ 42 ਨਿਯਮ ਨਿਰਧਾਰਿਤ ਕੀਤੇ ਜਿਹਨਾਂ ਨੂੰ ਉਸਨੇ ਧਰਮ ਦੇ ਸਤੰਭ ਆਖਿਆ ਤੇ ਪੂਰੀ ਤਰ੍ਹਾਂ ਆਪਣੇ ਚੇਲਿਆਂ ਨੂੰ ਸਮਝਾ ਕੇ ਉਹ ਆਪਣੇ ਸਦੀਵੀ ਨਿਵਾਸ ਤੇ ਚਲਾ ਗਿਆ।

ਗ੍ਰੰਥ ਸਾਹਿਬ ਵਿੱਚ ਸਾਂਭੀ ਗਈ ਕਬੀਰ ਦੀਆਂ ਰਚਨਾਵਾਂ ਤੋਂ ਬਿਨਾਂ ਉਸਦੇ ਨਾਮ ਨਾਲ ਅਨੇਕਾਂ ਰਚਨਾਵਾਂ ਦੀ ਲੰਬੀ ਸੂਚੀ ਜੋੜੀ ਗਈ ਹੈ ਜਿਹਨਾਂ ਵਿੱਚੋਂ ਵਧੇਰੇ ਪ੍ਰਸਿੱਧ ਬੀਜਕ ਹੈ। ਉਸਦੇ ਬਹੁਤ ਸਾਰੇ ਪਦ ਰਮਤੇ ਸਾਧੂ ਗਾਉਂਦੇ ਫਿਰਦੇ ਹਨ :

ਜਾਤ ਦੇ ਵਿਸ਼ੇ ਬਾਰੇ ਕਬੀਰ ਨੇ ਲਿਖਿਆ :

"ਉਹ ਨਿਡਰ ਵਿਅਕਤੀ ਜੋ ਜਾਤ-ਪਾਤ ਤੇ ਅਭਿਮਾਨ ਮਿਟਾ ਦੇਵੇਗਾ ਉਹ ਸੰਤ ਸਿੱਧ ਹੋਵੇਗਾ।"

ਮੂਰਤੀ ਪੂਜਾ ਬਾਰੇ ਉਸਨੇ ਲਿਖਿਆ ਹੈ :

ਜੇ ਪ੍ਰਮਾਤਮਾ ਪੱਥਰ ਪੂਜਿਆਂ ਮਿਲਦਾ ਹੋਵੇ ਤਾਂ ਮੈਂ ਪਹਾੜ ਦੀ ਪੂਜਾ ਕਰਾਂਗਾ। ਇਸ ਪੱਥਰ ਨਾਲੋਂ ਤਾਂ ਚੱਕੀ ਹੀ ਚੰਗੀ ਹੈ ਜੋ ਲੋਕਾਂ ਦੇ ਖਾਣ ਲਈ ਆਟਾ ਪੀਂਹਦੀ ਹੈ।

ਇਸੇ ਤਰ੍ਹਾਂ ਦੀਆਂ ਹੋਰ ਕਾਵਿ-ਪੰਗਤੀਆਂ (ਸ਼ਲੋਕ) ਉੱਤਰੀ ਭਾਰਤ ਵਿੱਚ ਜੋ ਲੋਕਾਂ ਦੇ ਮੂੰਹ ਚੜ੍ਹੇ ਹੋਏ ਹਨਤੇ ਲਗਭਗ ਸਾਰੀਆਂ ਹੀ ਕਬੀਰ ਦੀਆਂ ਰਚਨਾਵਾਂ ਉਸਨੂੰ ਮੌਲਿਕ ਤੇ ਸਾਹਸੀ ਵਿਚਾਰਵਾਨ ਸਿੱਧ ਕਰਦੀਆਂ ਹਨ। ਇਹ ਬਿਆਨ ਕਰਨਾ ਜ਼ਰੂਰੀ ਹੈ ਕਿ ਉਹਦੀਆਂ ਰਚਨਾਵਾਂ ਰਹੱਸਵਾਦੀ ਸਰੂਪ ਦੀਆਂ ਹਨ ਤੇ ਉਹਨਾਂ ਦੀ ਪੂਰੀ ਵਿਆਖਿਆ ਲਈ ਵਿਚਾਰਾਂ ਦੀ ਇਕਾਗਰਤਾ ਤੇ ਉਸਦੇ ਯੁੱਗ ਦੀ ਧਾਰਮਕ ਤੇ ਸਮਾਜਕ ਅਵਸਥਾ ਨੂੰ ਜਾਣਨਾ ਜ਼ਰੂਰੀ ਹੈ। ਲੇਖਕ ਨੇ ਕਬੀਰ ਦੇ ਸ਼ਬਦਾਂ ਦੀ ਪੰਜਾਬ ਦੇ ਗਿਆਨੀਆਂ ਵੱਲੋਂ ਦਿੱਤੀ ਵਿਆਖਿਆ ਪ੍ਰਵਾਨ ਕੀਤੀ ਹੈ ਪਰ ਸੰਭਵ ਹੈ ਕਿ ਕਬੀਰ ਦੇ ਪੈਰੋਕਾਰ ਜੋ ਭਾਰਤ ਦੇ ਹੋਰ ਭਾਗਾਂ ਵਿੱਚ ਹਨ ਵੇਰਵੇ ਪ੍ਰਤੀ ਅੱਡਰੇ ਵਿਚਾਰ ਰੱਖਦੇ ਹੋਣ।

ਕਬੀਰ ਅਹਿੰਸਾ ਦੇ ਸਿਧਾਂਤ ਦਾ ਅਨੁਸਾਰੀ ਸੀ ਤੇ ਜੀਵਨ ਜਿਸਦਾ ਪਸਾਰ ਫੁੱਲਾਂ ਤੱਕ ਸੀ, ਦੀ ਤਬਾਹੀ ਦੇ ਵਿਰੁੱਧ ਸੀ। ਇਸ ਦੇ ਵਿਪਰੀਤ ਸਿੱਖ ਗੁਰੂ ਸਾਹਿਬਾਨ ਨੇ ਮਾਸ ਖਾਣ ਦੀ ਆਗਿਆ ਹੀ ਨਹੀਂ ਦਿੱਤੀ ਸਗੋਂ ਉਤਸ਼ਾਹ ਵੀ ਦਿੱਤਾ।

ਕਬੀਰ ਦੇ ਮੰਦਰ ਵਿੱਚ ਜਾਣ ਵਾਲੇ ਯਾਤਰੀਆਂ ਨੂੰ ਬਨਾਰਸ ਵਿੱਚ ਕਬੀਰ ਦੀ ਸਮਝੀ ਜਾਂਦੀ ਤਸਵੀਰ ਦਿਖਾਈ ਜਾਂਦੀ ਹੈ। ਧਰਮ ਦਾਸ ਤੇ ਸੂਰਤ ਗੋਪਾਲ ਜੋ ਉਹਦਾ ਇੱਕ ਹੋਰ ਚੇਲਾ ਸੀ, ਉਹਦੇ ਪੈਰਾਂ ਤੇ ਝੁਕੇ ਹੋਏ ਬੇਨਤੀ ਕਰਦੇ ਦਿਖਾਏ ਗਏ ਹਨ ਜਦੋਂ ਕਿ ਉਹਦਾ ਲੜਕਾ ਕਮਾਲ ਜੋ ਕਬੀਰ ਪੰਥੀਆਂ ਦੇ ਵਿਸ਼ਵਾਸ ਅਨੁਸਾਰ ਜੋ ਪੁਨਰਜੀਵਿਤ ਕੀਤਾ ਗਿਆ ਬੱਚਾ ਹੀ ਸੀ, ਉਸਨੂੰ ਪੱਖਾ ਕਰ ਰਿਹਾ ਹੈ। ਦਰਸ਼ਨਾਰਥੀ ਕਬੀਰ ਤੇ ਰਵਿਦਾਸ ਦਾ ਚਿੱਤਰ ਵੀ ਦੇਖਦਾ ਹੈ। ਰਵਿਦਾਸ ਕਬੀਰ ਦਾ ਮਿੱਤਰ ਤੇ ਗੁਰ-ਭਾਈ ਤੇ ਉਹਦੇ ਸ਼ਹਿਰ ਦਾ ਵਾਸੀ ਸੀ। ਰਵਿਦਾਸ ਬੜਾ ਕਮਜ਼ੋਰ ਬਜ਼ੁਰਗ ਦਿਖਾਇਆ ਗਿਆ ਹੈ ਜੋ ਸਰੀਰੋਂ ਨੰਗਾ ਹੈ ਤੇ ਲੱਕ ਦੁਆਲੇ ਕੇਵਲ ਇੱਕ ਲਾਲ ਕੱਪੜਾ ਹੀ ਪਹਿਨਿਆ ਹੋਇਆ ਹੈ, ਗਲ ਵਿੱਚ ਦੋਹਰੀ ਲੜੀ ਵਾਲੀ ਮਾਲਾ ਪਾਈ ਹੋਈ ਹੈ ਤੇ ਬਾਹਾਂ ਤੇ ਕਲਾਈਆਂ 'ਚ ਮਣਕੇ ਹਨ। ਸ਼ਾਹੀ ਘਰਾਣੇ ਦੀ ਇਸਤਰੀ, ਚਿਤੌੜ ਦੀ ਰਾਣੀ ਝਾਲੀ, ਜਿਸਨੇ ਅਮੀਰੀ ਵੇਸ ਧਾਰਿਆ ਹੋਇਆ ਹੈ, ਥਾਲ 'ਚ ਭੋਜਨ ਪੇਸ਼ ਕਰ ਰਹੀ ਹੈ।

## ਕਬੀਰ ਦੇ ਸ਼ਬਦ ਤੇ ਸਲੋਕ

ਕਬੀਰ ਦੇ ਸ਼ਬਦਾਂ ਤੇ ਸਲੋਕਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਦੀ ਸਿਫਾਰਸ਼ ਕੀਤੀ ਜਾਂਦੀ ਹੈ। ਇੱਥੇ ਕਬੀਰ ਦੇ ਕੁਲ 541 ਸ਼ਬਦਾਂ ਤੇ ਸਲੋਕਾਂ ਦਾ ਉਤਾਰਾ ਦੇਣ ਨਾਲ ਪੁਸਤਕ ਦਾ ਆਕਾਰ ਬਹੁਤ ਵਧ ਜਾਏਗਾ। ਫਿਰ ਵੀ ਸੰਖੇਪ ਹਵਾਲਾ ਦਿੱਤਾ ਜਾਂਦਾ ਹੈ ਤਾਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਇਹਨਾਂ ਬਾਰੇ ਸੌਖੀ ਜਾਣਕਾਰੀ ਮਿਲ ਸਕੇ :

**1. ਰਾਗੁ ਸਿਰੀ ਰਾਗੁ : (ਪੰ: ੯੧) (ਕੁਲ ਦੋ ਸ਼ਬਦ)**—ਇਸ ਸ਼ਬਦ ਵਿੱਚ ਦੱਸਿਆ ਗਿਆ ਹੈ ਪ੍ਰਭੂ ਦੀ ਸਹਾਇਤਾ, ਆਸਰੇ ਬਿਨਾਂ ਮਨੁੱਖ ਸੰਸਾਰ ਵਿੱਚ ਲੋਭ ਲਾਲਚ ਵਿੱਚ ਖੁਭ ਜਾਂਦਾ ਹੈ।

(ਪੰ: ੯੨)

ਇਸ ਸ਼ਬਦ ਵਿੱਚ ਕਬੀਰ ਜੋਗੀ ਨੂੰ ਸੰਬੋਧਿਤ ਹਨ ਜਿਸਨੇ ਕਬੀਰ ਨੂੰ ਸ਼ਰਾਬ ਦੀ ਪੇਸ਼ਕਸ਼ ਕੀਤੀ ਸੀ।

2. ਰਾਗੁ ਗਉੜੀ : ੭੪ ਸ਼ਬਦ (ਪੰ: ੩੨੩ ਤੋਂ ੩੩੯ ਤੱਕ)

ਬਾਵਨ ਅੱਖਰੀ : (੩੪੦ ਤੋਂ ੩੫੨) ੪੫ ਸ਼ਬਦ

ਥਿਤੀ : (੩੪੩-੪੪) ੧੬ ਸ਼ਬਦ

ਵਾਰ : (੩੪੪) ਸ਼ਬਦ

3. ਰਾਗੁ ਆਸਾ : ੩੭ ਸ਼ਬਦ —ਪੰ: ੪੭੫-੪੮੪

4. ਰਾਗੁ ਗੁਜਰੀ ਦੋ ਸ਼ਬਦ (੫੨੪)

5. ਰਾਗੁ ਸੋਰਠਿ (੧੧ ਸ਼ਬਦ, ਪੰ: ੬੫੪-੫੬)

6. ਰਾਗੁ ਧਨਾਸਰੀ (ਪੰਜ ਸ਼ਬਦ, ਪੰ: ੭੯੧-੯੨)

7. ਰਾਗੁ ਸੂਹੀ (ਪੰਜ ਸ਼ਬਦ, ਪੰ: ੭੯੨-੯੩)

8. ਰਾਗੁ ਬਿਲਾਵਲੁ (ਬਾਰਾਂ ਸ਼ਬਦ ਪੰ: ੮੫੫-੫੭)

9. ਰਾਗੁ ਗੌਂਡ (ਸ਼ਬਦ ੧੧, ਪੰ: ੮੭੦-੭੩)

10. ਰਾਗੁ ਰਾਮਕਲੀ (ਸ਼ਬਦ ੧੨, ਪੰ: ੯੬੮-੭੨)

11. ਰਾਗੁ ਮਾਰੂ (ਸ਼ਬਦ ੧੧, ਪੰ: ੧੧੦੨-੦੫, ੦੬)

12. ਰਾਗੁ ਕੇਦਾਰਾ (ਸ਼ਬਦ ੬, ਪੰ: ੧੧੨੩-੨੪)

13. ਰਾਗੁ ਭੈਰਉ (ਸ਼ਬਦ ੨੦, ਪੰ: ੧੧੫੭-੬੨)

14. ਰਾਗੁ ਬਸੰਤ (ਸ਼ਬਦ ੭, ਪੰ: ੧੧੯੩-੯੫)

15. ਰਾਗੁ ਸਾਰੰਗ (ਸ਼ਬਦ ਤਿੰਨ, ਪੰ: ੧੨੫੨-੧੨੫੩)

16. ਰਾਗੁ ਪ੍ਰਭਾਤੀ (ਸ਼ਬਦ ੫, ਪੰ: ੧੩੪੯-੫੦)

ਕਬੀਰ ਜੀ ਦੇ ਸਲੋਕ (੨੪੩, ਪੰ: ੧੩੬੪-੭੭)

(ਇਸ ਤਰ੍ਹਾਂ ਕਬੀਰ ਦੀ ਬਾਣੀ ਦਾ ਆਕਾਰ ਭਗਤਾਂ ਦੀ ਬਾਣੀ ਵਿੱਚੋਂ ਸਭ ਤੋਂ ਅਧਿਕ ਹੈ ਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਪ੍ਰਮੁੱਖ ਸਥਾਨ ਦਾ ਧਾਰਨੀ ਹੈ ਤੇ ਕਬੀਰ ਦੇ ਸ਼ਲੋਕ ਵੀ ਫਰੀਦ ਦੇ ਸ਼ਲੋਕਾਂ ਵਾਂਗ ਗੁਰਬਾਣੀ ਦੇ ਆਸੇ ਅਨੁਕੂਲ ਤੇ ਜਨ-ਸਾਧਾਰਨ ਵਿੱਚ ਸੁਖੈਨ ਹੋਣ ਕਾਰਨ ਬੜੇ ਲੋਕਪ੍ਰਿਯ ਹਨ।-ਅਨੁਵਾਦਕ)

# ਕਾਂਡ—92
# ਭਗਤ ਰਵਿਦਾਸ

ਰਵਿਦਾਸ ਗ੍ਰੰਥ ਸਾਹਿਬ ਵਿੱਚ ਅਨੇਕ ਸ਼ਬਦਾਂ ਦਾ ਰਚੇਤਾ ਹੈ। ਉਹ ਨਿਰਸੰਦੇਹ ਰਾਮਾਨੰਦ ਦਾ ਚੇਲਾ ਤੇ ਕਬੀਰ ਦਾ ਸਮਕਾਲੀ ਸੀ ਪ੍ਰੰਤੂ ਇਸਦੇ ਬਿਨਾਂ ਉਸਦੇ ਜਨਮ ਦੀ ਤਾਰੀਖ, ਮਾਤਾ-ਪਿਤਾ ਤੇ ਜਨਮ ਅਸਥਾਨ ਬਾਰੇ ਕੋਈ ਜਾਣਕਾਰੀ ਨਹੀਂ ਹੈ। ਜਦੋਂ ਰਵਿਦਾਸ ਨੂੰ ਸੋਝੀ ਹੋਈ ਤਾਂ ਉਹ ਸਾਧੂਆਂ ਦੀ ਸੇਵਾ ਕਰਨ ਲੱਗਾ। ਜਿਹੜੀ ਵਸਤੂ ਉਸਨੂੰ ਆਪਣੇ ਪਿਤਾ ਦੇ ਘਰੋਂ ਮਿਲਦੀ ਉਹ ਉਹਨਾਂ ਦੀ ਭੇਟ ਕਰ ਦਿਆਂ ਕਰਦਾ। ਉਸਦਾ ਪਿਤਾ ਨਾਰਾਜ਼ ਹੋ ਗਿਆ ਤੇ ਉਸ ਨੂੰ ਘਰੋਂ ਅੱਡ ਕਰ ਦਿੱਤਾ। ਭਾਵੇਂ ਉਹਦੇ ਪਿਤਾ ਪਾਸ ਕਾਫੀ ਧੰਨ ਸੰਪਤੀ ਸੀ ਪਰ ਉਸਨੇ ਆਪਣੇ ਪੁੱਤਰ ਨੂੰ ਕੁਝ ਨਾ ਦਿੱਤਾ। ਰਵਿਦਾਸ ਜੋ ਹੁਣ ਤੱਕ ਵਿਆਹਿਆ ਜਾ ਚੁੱਕਾ ਸੀ ਉਹ ਆਪਣਾ ਤੇ ਪਤਨੀ ਦਾ ਨਿਰਬਾਹ ਕਰਨ ਲਈ ਜੁੱਤੀਆਂ ਬਣਾ ਕੇ ਗੁਜ਼ਾਰਾ ਕਰਨ ਲੱਗਾ ਤੇ ਖੁਸ਼ੀ-ਖੁਸ਼ੀ ਜੀਵਨ ਗੁਜ਼ਾਰਨ ਲੱਗਾ। ਜਦੋਂ ਉਹ ਕਿਸੇ ਸਾਧੂ ਨੂੰ ਮਿਲਦਾ ਤਾਂ ਉਸ ਦੇ ਪੈਰਾਂ ਲਈ ਸ਼ੁਕਰਾਨੇ ਵਜੋਂ ਜੋੜਾ ਭੇਟ ਕਰਦਾ। ਬਾਅਦ ਵਿੱਚ ਉਸਨੇ ਝੁੱਗੀ ਬਣਾ ਲਈ, ਉਸ ਵਿੱਚ ਮੂਰਤੀ ਸਥਾਪਿਤ ਕਰ ਲਈ ਜੋ ਉਸਨੇ ਚਮੜੇ ਦੀ ਬਣਾਈ ਸੀ ਤੇ ਉਸਦੀ ਪੂਜਾ ਕਰਨ ਲੱਗਾ। ਜਦੋਂ ਉਸ ਦਾ ਚਮੜੇ ਤੋਂ ਮੂਰਤੀ ਬਣਾਉਣ ਕਾਰਨ ਤਿਰਸਕਾਰ ਕੀਤਾ ਜਾਂਦਾ ਤਾਂ ਉਹ ਚਮੜੇ ਦੇ ਅਨੇਕਾਂ ਲਾਭਾਂ ਦੀ ਵਿਆਖਿਆ ਕਰਦਾ। ਉਹ ਕਹਿੰਦਾ ਕਿ ਪੂਜਾ ਲਈ ਜੋ ਢੋਲਕੀ ਵਰਤੀ ਜਾਂਦੀ ਹੈ, ਉਹ ਵੀ ਚਮੜੇ ਤੋਂ ਬਣਦੀ ਹੈ। ਗਊ ਜੋ ਹਿੰਦੂਆਂ ਲਈ ਪਵਿੱਤਰ ਹੈ ਉਹਦੇ ਵੀ ਤਾਂ ਚਮੜਾ ਹੈ। ਪ੍ਰਮਾਤਮਾ ਜਾਨਵਰਾਂ ਵਿੱਚ ਵੀ ਹੈ, ਜਿਹਨਾਂ ਦੇ ਖਲ੍ਹ ਜਾਂ ਚਮੜਾ ਹੈ।

ਰਵਿਦਾਸ ਸਦਾ ਭਗਤੀ ਵਿੱਚ ਮਸਤ ਰਹਿੰਦਾ ਸੀ ਜਿਸ ਕਾਰਨ ਉਸਨੂੰ ਆਪਣਾ ਕਾਰ ਵਿਹਾਰ ਛੱਡਣਾ ਪਿਆ ਤੇ ਉਹਦੀ ਆਰਥਕ ਦਸ਼ਾ ਵਿਗੜ ਗਈ। ਜ਼ਾਹਿਰਾ ਤੌਰ ਤੇ ਉਹਦੀ ਗੁਰਬਤ ਤੇ ਸੰਘਰਸ਼ੀ ਜੀਵਨ ਸਾਫ ਦਿਖਾਈ ਦਿੰਦੇ ਸਨ ਪਰ ਅੰਦਰੋਂ ਉਹ ਪ੍ਰਭੂ ਭਗਤੀ ਵਿੱਚ ਖੁਸ਼ ਸੀ। ਇਸ ਔਖ ਸਮੇਂ ਇੱਕ ਸਾਧੂ ਨੇ ਉਸ ਦੀ ਸਹਾਇਤਾ ਕਰਨ ਦੀ ਇੱਛਾ ਵਿਅਕਤ ਕੀਤੀ। ਰਵਿਦਾਸ ਨੇ ਉਸਨੂੰ ਖਾਣ ਲਈ ਰੋਟੀ ਦਿੱਤੀ ਤੇ ਉਸ ਦੀ ਪੂਰੀ ਸੇਵਾ ਕੀਤੀ। ਉਸਦੇ ਦਰਸ਼ਨਾਰਥੀ ਨੇ ਇਸ ਦੇ ਬਦਲੇ ਉਸਨੂੰ ਪਾਰਸ ਦਿੱਤਾ ਤੇ ਉਸਦੇ ਗੁਣ ਦੱਸਦਿਆਂ ਹੋਇਆਂ ਸੰਭਾਲ ਕੇ ਰੱਖਣ ਲਈ ਕਿਹਾ। ਰਵਿਦਾਸ ਨੇ ਉੱਤਰ ਦਿੱਤਾ ਕਿ ਉਸਨੂੰ ਉਹਦੀ ਲੋੜ ਨਹੀਂ ਹੈ ਕਿਉਂ ਜੋ ਉਹਦੀ ਪੂੰਜੀ ਤੇ ਸੰਪਤੀ ਤਾਂ ਪ੍ਰਭੂ ਦਾ ਨਾਮ ਹੀ ਹੈ। ਜਦੋਂ ਦਰਸ਼ਨਾਰਥੀ ਨੇ ਵੇਖਿਆ ਕਿ ਰਵਿਦਾਸ ਨੂੰ ਕਿਸੇ ਚੀਜ਼ ਦਾ ਲੋਭ ਨਹੀਂ ਤਾਂ ਉਸਨੇ ਉਸਨੂੰ ਪਾਰਸ ਲੈਣ ਲਈ ਬੇਨਤੀ ਕੀਤੀ। ਰਵਿਦਾਸ ਨੇ ਉਸ ਨੂੰ ਕਿਹਾ ਕਿ ਉਹ ਉਹਦੇ ਘਰ ਦੇ ਛੱਪਰ ਵਿੱਚ ਰੱਖ ਦੇਵੇ ਜਿਸ ਤੋਂ ਉਹਦਾ ਭਾਵ ਸਾਫ ਸੀ ਕਿ ਉਹ ਵਸਤੂ ਉਹਦੇ

ਕੰਮ ਦੀ ਨਹੀਂ ਹੈ। ਰਵਿਦਾਸ ਦੀ ਆਗਿਆ ਪਾ ਕੇ ਉਹ ਚਲਿਆ ਗਿਆ। ਉਸ ਮੌਕੇ ਰਵਿਦਾਸ ਨੇ ਨਿਮਨ ਸ਼ਬਦ ਰਚਿਆ :

*ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ॥*
*ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥੧॥*
*ਦੇਵ ਸੰਸੈ ਗਾਂਠਿ ਨ ਛੂਟੈ॥*
*ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲ ਲੂਟੇ॥ਰਹਾਉ॥*
*ਹਮ ਬਡ ਕਬਿਕੁਲੀਨ ਹਮ ਪੰਡਿਤ ਹਮ ਜੋਗੀ ਸਨਿਆਸੀ॥*
*ਗਿਆਨੀ ਗੁਣੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥੨॥*
*ਕਹੁ ਰਵਿਦਾਸ ਸਭੈ ਨਹੀਂ ਸਮਝਸਿ ਭੂਲਿ ਪਰੇ ਜੈਸੇ ਬਉਰੇ॥*
*ਮੋਹਿ ਆਧਾਰੁ ਨਾਮੁ ਨਾਰਾਇਣ ਜੀਵਨ ਪ੍ਰਾਨ ਧਨ ਮੋਰੇ॥੩॥*

*(ਪੰ: ੬੭੪, ਰਾਗੁ ਰਾਮਕਲੀ)*

13 ਮਹੀਨਿਆਂ ਪਿੱਛੋਂ ਫਿਰ ਯਾਤਰੀ ਆਇਆ ਤੇ ਰਵਿਦਾਸ ਦਾ ਪਹਿਲਾਂ ਵਾਂਗ ਹੀ ਹਾਲ ਵੇਖਿਆ। ਉਸਨੇ ਪੁੱਛਿਆ ਕਿ ਪਾਰਸ ਦਾ ਕੀ ਬਣਿਆ ? ਰਵਿਦਾਸ ਨੇ ਉੱਤਰ ਦਿੱਤਾ, "ਇਹ ਉੱਥੇ ਹੀ ਹੋਵੇਗਾ ਜਿੱਥੇ ਤੂੰ ਰੱਖ ਗਿਆ ਸੀ। ਮੈਂ ਤਾਂ ਇਸਨੂੰ ਹੱਥ ਲਾਉਣ ਤੋਂ ਵੀ ਡਰਦਾ ਰਿਹਾ ਹਾਂ।" ਇਸ ਉਪਰੰਤ ਦਰਸ਼ਨਾਰਥੀ ਨੇ ਪਾਰਸ ਛੱਤ 'ਚੋਂ ਲੈ ਲਿਆ ਤੇ ਚਲਾ ਗਿਆ। ਉਸਨੂੰ ਪੂਰਨ ਤੌਰ ਤੇ ਸੰਤੁਸ਼ਟਤਾ ਹੋ ਗਈ ਕਿ ਰਵਿਦਾਸ ਨੂੰ ਕਿਸੇ ਦੁਨਿਆਵੀ ਵਸਤੂ ਦਾ ਲੋਭ ਨਹੀਂ ਹੈ।

ਇੱਕ ਦਿਨ ਭਗਤ ਜੀ ਨੇ ਉਸ ਟੋਕਰੀ ਵਿੱਚ ਪੰਜ ਸੋਨੇ ਦੇ ਸਿੱਕੇ ਵੇਖੇ ਜਿਸ ਦੀ ਵਰਤੋਂ ਪੂਜਾ ਦੀ ਸਾਮੱਗਰੀ ਲਿਆਉਣ ਲਈ ਕੀਤੀ ਜਾਂਦੀ ਸੀ। ਸਿੱਟਾ ਇਹ ਨਿਕਲਿਆ ਕਿ ਉਹ ਪ੍ਰਭੂ ਦੀ ਭਗਤੀ ਕਰਨ ਤੋਂ ਵੀ ਡਰਨ ਲੱਗਾ ਤਾਂ ਜੋ ਐਸਾ ਨਾ ਹੋਵੇ ਕਿ ਇਸ ਨਾਲ ਦੌਲਤ ਮਿਲਣ ਲੱਗ ਪਵੇ। ਫਿਰ ਪ੍ਰਭੂ ਨੇ ਉਸਨੂੰ ਸੁਪਨੇ 'ਚ ਕਿਹਾ, "ਭਾਵੇਂ ਤੈਨੂੰ ਕਿਸੇ ਚੀਜ਼ ਦੀ ਅਭਿਲਾਸ਼ਾ ਨਹੀਂ ਪਰ ਜੋ ਚੀਜ਼ ਤੈਨੂੰ ਮੈਂ ਦੇਵਾਂ, ਉਹ ਪਰਵਾਨ ਕਰ ਲਿਆ ਕਰ।" ਰਵਿਦਾਸ ਨੇ ਅਜਿਹਾ ਹੀ ਕਰਨ ਦਾ ਵਚਨ ਦਿੱਤਾ। ਇੱਕ ਨੇਕ ਪ੍ਰਸੰਸਕ ਨੇ ਉਸਨੂੰ ਧਨ ਦਿੱਤਾ ਜਿਸ ਨਾਲ ਉਸਨੇ ਸਰਾਇ ਬਣਾਈ ਜਿੱਥੇ ਉਹ ਸਾਧੂ ਮਹਾਤਮਾਵਾਂ ਦੀ ਆਉ-ਭਗਤ ਕਰਿਆ ਕਰਦਾ ਸੀ। ਉਸਨੇ ਫਿਰ ਇੱਕ ਮੰਦਰ ਬਣਾਇਆ ਤੇ ਇਸਨੂੰ ਛਤਰ, ਝਾਲਰਾਂ, ਜ਼ਰੀ ਦੀਆਂ ਤਣੀਆਂ, ਕੰਧ ਵਿੱਚ ਦੀਵਿਆਂ, ਫਾਨੂਸਾਂ ਆਦਿ ਨਾਲ ਇਸ ਤਰ੍ਹਾਂ ਸਜਾਇਆ ਕਿ ਯਾਤਰੀ ਉਸ ਦੀ ਸੁੰਦਰਤਾ ਤੇ ਮੋਹਿਤ ਹੋ ਜਾਂਦੇ। ਉਸ ਪਿੱਛੋਂ ਰਵਿਦਾਸ ਨੇ ਝੌਂਪੜੀ ਦੀ ਥਾਂ ਤੇ ਦੋ ਮੰਜ਼ਿਲ ਘਰ ਆਪਣੇ ਨਿਵਾਸ ਲਈ ਬਣਵਾਇਆ ਜਿਸਨੂੰ ਉਹ ਮੰਦਰ ਦੇ ਤੌਰ ਤੇ ਵਰਤਦਾ ਸੀ ਤੇ ਪਿਆਰ-ਪ੍ਰੇਮ ਨਾਲ ਭਜਨ ਬੰਦਗੀ ਕਰਦਾ।

ਰਵਿਦਾਸ ਨਾਲ ਵੀ ਅਚਾਨਕ ਅਮੀਰ ਹੋਏ ਲੋਕਾਂ ਵਾਂਗ ਹੋਈ। ਬ੍ਰਾਹਮਣਾਂ ਨੇ ਈਰਖਾ ਤੇ ਸਾੜੇ ਵੱਸ ਬਨਾਰਸ ਦੇ ਰਾਜੇ ਕੋਲ ਸ਼ਿਕਾਇਤ ਕੀਤੀ ਕਿ ਸ਼ਾਸਤਰਾਂ ਵਿੱਚ ਮੋਚੀ ਨੂੰ ਪ੍ਰਭੂ ਦੀ ਮੂਰਤੀ ਬਣਾਉਣ ਦਾ ਕੋਈ ਅਧਿਕਾਰ ਨਹੀਂ ਲਿਖਿਆ ਹੋਇਆ, ਤੇ ਫਿਰ ਵੀ ਰਵਿਦਾਸ ਨੇ ਬਿਨਾਂ ਡਰ ਜਾਂ ਪਛਤਾਵੇ ਦੇ ਅਜਿਹੀ ਮੂਰਤੀ ਬਣਾਈ ਹੋਈ ਹੈ,

ਉਸ ਦੀ ਪੂਜਾ ਕਰਦਾ ਹੈ ਤੇ ਪ੍ਰੇਮ ਸਤਿਕਾਰ ਭੇਟ ਕਰਦਾ ਹੈ। ਇਸ ਲਈ ਉਸਨੂੰ ਆਪਣੀ ਦੀਦਾ-ਦਲੇਰੀ ਤੇ ਗੁਸਤਾਖੀ ਦੀ ਸਜ਼ਾ ਦਿੱਤੀ ਜਾਵੇ। ਬਾਦਸ਼ਾਹ ਨੇ ਰਵਿਦਾਸ ਨੂੰ ਬੁਲਾਇਆ ਪ੍ਰੰਤੂ ਉਹ ਉਹਦੇ ਪੱਖ ਦੇ ਤਰਕ ਤੇ ਗੌਰਵ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਉਸਨੇ ਬਿਨਾਂ ਕਿਸੇ ਮੁਸ਼ਕਲ ਦੇ ਤੱਤ ਫੱਟ ਹੀ ਉਸਨੂੰ ਨਿਰਦੋਸ਼ ਐਲਾਨ ਕਰ ਦਿੱਤਾ।

ਚਿਤੌੜ ਦੀ ਰਾਣੀ ਝਾਲੀ, ਰਵਿਦਾਸ ਦੀ ਪ੍ਰਸਿੱਧੀ ਸੁਣ ਕੇ ਉਸਦੇ ਦਰਸ਼ਨ ਕਰਨ ਆਈ ਤੇ ਉਸਦੀ ਚੇਲੀ ਬਣ ਗਈ। ਇਸ ਤੇ ਉਹਦੇ ਬ੍ਰਾਹਮਣ ਸੇਵਕ ਬਹੁਤ ਕ੍ਰੋਧਿਤ ਹੋ ਗਏ। ਉਹ ਕਹਿਣ ਲੱਗੇ ਕਿ ਰਾਣੀ ਦੀ ਮੱਤ ਮਾਰੀ ਗਈ ਹੈ, ਉਹ ਗਏ ਤੇ ਰਾਣੇ ਕੋਲ ਜੋ ਉਸ ਨਾਲ ਬਨਾਰਸ ਗਿਆ ਸੀ, ਸ਼ਿਕਾਇਤ ਕਰਨ ਲੱਗੇ। ਉਸਨੇ ਰਵਿਦਾਸ ਨੂੰ ਬੁਲਾਇਆ ਤੇ ਉਹਦੇ ਵਿਰੁੱਧ ਇਕੱਠੇ ਹੋਏ ਬ੍ਰਾਹਮਣਾਂ ਵੱਲੋਂ ਲਗਾਏ ਦੋਸ਼ ਸੁਣੇ। ਉਹਨਾਂ ਰਾਜੇ ਪਾਸ ਜ਼ਾਤ-ਪਾਤ ਦੀ ਸ੍ਰੇਸ਼ਟ ਮਹੱਤਤਾ ਦਾ ਵਰਣਨ ਕੀਤਾ ਤੇ ਇੱਕ ਚਮਾਰ ਲਈ ਆਪਣੇ ਜਨਮ-ਜ਼ਾਤੀ ਦੇ ਅਸਥਾਨ ਤੋਂ ਉਚੇਰੀ ਅਧਿਆਤਮਕ ਤੇ ਸਮਾਜਿਕ ਅਵਸਥਾ ਤੇ ਪਹੁੰਚਣ ਦੀ ਭੁੱਲ ਤੇ ਅਨੁਚਿਤੱਤਾ ਦਾ ਵਿਰੋਧ ਕੀਤਾ। ਰਵਿਦਾਸ ਨੇ ਉੱਤਰ ਦਿੱਤਾ, “ਪ੍ਰਭੂ ਨੂੰ ਤਾਂ ਭਗਤੀ ਪਿਆਰੀ ਹੈ। ਉਸਨੂੰ ਜ਼ਾਤ-ਪਾਤ ਦੀ ਕੋਈ ਚਿੰਤਾ ਨਹੀਂ ਹੈ।” ਇਸ ਪਿੱਛੋਂ ਬ੍ਰਾਹਮਣਾਂ ਨੇ ਤਜ਼ਵੀਜ ਕੀਤਾ ਕਿ ਸਾਰੀ ਗੱਲ ਪ੍ਰਾਰਥਨਾ ਜਾਂ ਅਰਦਾਸ ਦੀ ਸਾਲਸੀ ਤੇ ਛੱਡ ਦਿੱਤੀ ਜਾਵੇ। ਉਹ ਤਿੰਨ ਘੰਟੇ ਵੇਦਾਂ ਦਾ ਪਾਠ ਕਰਦੇ ਰਹੇ ਤੇ ਬਹੁਤ ਮੰਤਰਾਂ ਦਾ ਜਾਪ ਕੀਤਾ ਪ੍ਰੰਤੂ ਰਾਣੇ ਨੂੰ ਰਵਿਦਾਸ ਦੇ ਦੋਸ਼ ਬਾਰੇ ਸਹਿਮਤ ਕਰਾਉਣ ਵਿੱਚ ਸਫਲ ਨਾ ਹੋ ਸਕੇ। ਜਦੋਂ ਰਵਿਦਾਸ ਦੀ ਵਾਰੀ ਆਈ ਤਾਂ ਉਸ ਕਿਹਾ, “ਹੇ ਪ੍ਰਭੂ, ਤੂੰ ਪਾਪੀਆਂ ਨੂੰ ਬਖਸ਼, ਤੇਰਾ ਨਾਮ ਬਖਸ਼ਿੰਦ ਹੈ, ਆਪਣੇ ਨਾਮ ਦੀ ਲਾਜ ਰੱਖ।’ ਫਿਰ ਉਸਨੇ ਦੋ ਸਲੋਕਾਂ ਦਾ ਗਾਇਣ ਕੀਤਾ। ਪਹਿਲੇ ਸਲੋਕ ਦੀ ਪਹਿਲੀ ਪੰਕਤੀ ਸੀ :

*ਹੇ ਪ੍ਰਭੂ ਮੇਰੇ ਕੋਲ ਆਓ ਜਾਂ ਮੈਨੂੰ ਬੁਲਾ ਲਉ।*

*ਦੂਸਰੇ ਸਲੋਕ ਦੀਆਂ ਪਹਿਲੀਆਂ ਪੰਕਤੀਆਂ ਸਨ :*

*ਹੇ ਸੁਆਮੀ, ਮੈਂ ਤੇਰੀ ਸ਼ਰਨ ਮੰਗਦਾ ਹਾਂ,*
*ਮੈਨੂੰ ਆਪਣਾ ਦਾਸ ਜਾਣ ਕੇ ਮੇਰੇ ਤੇ ਰਹਿਮ ਕਰੋ।*

ਫਿਰ ਰਾਣੇ ਨੂੰ ਝੱਟਪੱਟ ਹੀ ਰਵਿਦਾਸ ਦੀ ਬੇਗੁਨਾਹੀ ਦਾ ਯਕੀਨ ਹੋ ਗਿਆ ਤੇ ਫਿਰ ਉਸਨੇ ਆਪਣਾ ਫੈਸਲਾ ਵੀ ਉਸੇ ਅਨੁਸਾਰ ਸੁਣਾਇਆ। ਇਸ ਉਪਰੰਤ ਕਿਹਾ ਜਾਂਦਾ ਹੈ ਕਿ ਸਭ ਹਾਜ਼ਰ ਲੋਕ ਰਵਿਦਾਸ ਦੀ ਪਵਿੱਤਰਤਾ ਦੇ ਕਾਇਲ ਹੋ ਗਏ ਤੇ ਉਹਦੇ ਸ਼ਰਧਾਲੂ ਬਣ ਗਏ।

ਉਸ ਪਿੱਛੋਂ ਝਾਲੀ ਰਾਣੀ ਬਨਾਰਸ ਤੋਂ ਆਪਣੀ ਰਿਆਸਤ ਵੱਲ ਚਲੀ ਗਈ ਜਿੱਥੇ ਉਸਨੇ ਸ਼ੁਕਰਾਨੇ ਵਜੋਂ ਭੋਜ-ਉਤਸਵ ਕਰਨ ਦਾ ਨਿਰਣਾ ਕੀਤਾ। ਉਸਨੇ ਬੜੀ ਨਿਰਮਾਣਤਾ ਨਾਲ ਰਵਿਦਾਸ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ। ਉਸ ਨੇ ਉਹਦੀ ਬੇਨਤੀ ਪ੍ਰਵਾਨ ਕੀਤੀ ਤੇ ਚਿਤੌੜ ਪਹੁੰਚਿਆ। ਉਸਦੀ ਯਾਤਰਾ ਨਾਲ ਉਹ ਅਤਿਅੰਤ ਖੁਸ਼ ਹੋਈ। ਉਸ ਮੌਕੇ ਉਸਨੇ ਦਾਨ-ਖੈਰਾਤ ਵਜੋਂ ਬਹੁਤ ਧਨ ਵੰਡਿਆ ਤੇ ਆਪਣੇ ਰਾਜ ਦੇ ਮਹਾ-ਪੰਡਤਾਂ ਨੂੰ ਧਰਮੀ ਭਗਤ ਦੇ ਦਰਸ਼ਨਾਂ ਲਈ ਸੱਦਾ-ਪੱਤਰ ਭੇਜੇ। ਬ੍ਰਾਹਮਣ ਜਾਣਦੇ ਸਨ ਕਿ ਰਾਣੀ ਦਾ ਗੁਰੂ ਮੋਚੀ ਹੈ ਤੇ ਉਹਨਾਂ ਲਈ ਇਹ ਠੀਕ ਰਹੇਗਾ ਕਿ ਉਹ ਕੱਚਾ ਰਾਸ਼ਨ (ਸੀਧਾ) ਲੈ

ਉਸ ਦੀ ਪੂਜਾ ਕਰਦਾ ਹੈ ਤੇ ਪ੍ਰੇਮ ਸਤਿਕਾਰ ਭੇਟ ਕਰਦਾ ਹੈ। ਇਸ ਲਈ ਉਸਨੂੰ ਆਪਣੀ ਦੀਦਾ-ਦਲੇਰੀ ਤੇ ਗੁਸਤਾਖੀ ਦੀ ਸਜ਼ਾ ਦਿੱਤੀ ਜਾਵੇ। ਬਾਦਸ਼ਾਹ ਨੇ ਰਵਿਦਾਸ ਨੂੰ ਬੁਲਾਇਆ ਪ੍ਰੰਤੂ ਉਹ ਉਹਦੇ ਪੱਖ ਦੇ ਤਰਕ ਤੇ ਗੌਰਵ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਉਸਨੇ ਬਿਨਾਂ ਕਿਸੇ ਮੁਸ਼ਕਲ ਦੇ ਤੱਤ ਫੱਟ ਹੀ ਉਸਨੂੰ ਨਿਰਦੋਸ਼ ਐਲਾਨ ਕਰ ਦਿੱਤਾ।

ਚਿਤੌੜ ਦੀ ਰਾਣੀ ਝਾਲੀ, ਰਵਿਦਾਸ ਦੀ ਪ੍ਰਸਿੱਧੀ ਸੁਣ ਕੇ ਉਸਦੇ ਦਰਸ਼ਨ ਕਰਨ ਆਈ ਤੇ ਉਸਦੀ ਚੇਲੀ ਬਣ ਗਈ। ਇਸ ਤੇ ਉਹਦੇ ਬ੍ਰਾਹਮਣ ਸੇਵਕ ਬਹੁਤ ਕ੍ਰੋਧਿਤ ਹੋ ਗਏ। ਉਹ ਕਹਿਣ ਲੱਗੇ ਕਿ ਰਾਣੀ ਦੀ ਮੱਤ ਮਾਰੀ ਗਈ ਹੈ, ਉਹ ਗਏ ਤੇ ਰਾਣੇ ਕੋਲ ਜੋ ਉਸ ਨਾਲ ਬਨਾਰਸ ਗਿਆ ਸੀ, ਸ਼ਿਕਾਇਤ ਕਰਨ ਲੱਗੇ। ਉਸਨੇ ਰਵਿਦਾਸ ਨੂੰ ਬੁਲਾਇਆ ਤੇ ਉਹਦੇ ਵਿਰੁੱਧ ਇਕੱਠੇ ਹੋਏ ਬ੍ਰਾਹਮਣਾਂ ਵੱਲੋਂ ਲਗਾਏ ਦੋਸ਼ ਸੁਣੇ। ਉਹਨਾਂ ਰਾਜੇ ਪਾਸ ਜ਼ਾਤ-ਪਾਤ ਦੀ ਸ੍ਰੇਸ਼ਟ ਮਹੱਤਤਾ ਦਾ ਵਰਣਨ ਕੀਤਾ ਤੇ ਇੱਕ ਚਮਾਰ ਲਈ ਆਪਣੇ ਜਨਮ-ਜ਼ਾਤੀ ਦੇ ਅਸਥਾਨ ਤੋਂ ਉਚੇਰੀ ਅਧਿਆਤਮਕ ਤੇ ਸਮਾਜਿਕ ਅਵਸਥਾ ਤੇ ਪਹੁੰਚਣ ਦੀ ਭੁੱਲ ਤੇ ਅਨੁਚਿਤੱਤਾ ਦਾ ਵਿਰੋਧ ਕੀਤਾ। ਰਵਿਦਾਸ ਨੇ ਉੱਤਰ ਦਿੱਤਾ, "ਪ੍ਰਭੂ ਨੂੰ ਤਾਂ ਭਗਤੀ ਪਿਆਰੀ ਹੈ। ਉਸਨੂੰ ਜ਼ਾਤ-ਪਾਤ ਦੀ ਕੋਈ ਚਿੰਤਾ ਨਹੀਂ ਹੈ।" ਇਸ ਪਿੱਛੋਂ ਬ੍ਰਾਹਮਣਾਂ ਨੇ ਤਜ਼ਵੀਜ ਕੀਤਾ ਕਿ ਸਾਰੀ ਗੱਲ ਪ੍ਰਾਰਥਨਾ ਜਾਂ ਅਰਦਾਸ ਦੀ ਸਾਲਸੀ ਤੇ ਛੱਡ ਦਿੱਤੀ ਜਾਵੇ। ਉਹ ਤਿੰਨ ਘੰਟੇ ਵੇਦਾਂ ਦਾ ਪਾਠ ਕਰਦੇ ਰਹੇ ਤੇ ਬਹੁਤ ਮੰਤਰਾਂ ਦਾ ਜਾਪ ਕੀਤਾ ਪ੍ਰੰਤੂ ਰਾਣੇ ਨੂੰ ਰਵਿਦਾਸ ਦੇ ਦੋਸ਼ ਬਾਰੇ ਸਹਿਮਤ ਕਰਾਉਣ ਵਿੱਚ ਸਫਲ ਨਾ ਹੋ ਸਕੇ। ਜਦੋਂ ਰਵਿਦਾਸ ਦੀ ਵਾਰੀ ਆਈ ਤਾਂ ਉਸ ਕਿਹਾ, "ਹੇ ਪ੍ਰਭੂ, ਤੂੰ ਪਾਪੀਆਂ ਨੂੰ ਬਖਸ਼, ਤੇਰਾ ਨਾਮ ਬਖਸ਼ਿੰਦ ਹੈ, ਆਪਣੇ ਨਾਮ ਦੀ ਲਾਜ ਰੱਖ।' ਫਿਰ ਉਸਨੇ ਦੋ ਸਲੋਕਾਂ ਦਾ ਗਾਇਣ ਕੀਤਾ। ਪਹਿਲੇ ਸਲੋਕ ਦੀ ਪਹਿਲੀ ਪੰਕਤੀ ਸੀ :

*ਹੇ ਪ੍ਰਭੂ ਮੇਰੇ ਕੋਲ ਆਓ ਜਾਂ ਮੈਨੂੰ ਬੁਲਾ ਲਉ।*

*ਦੂਸਰੇ ਸਲੋਕ ਦੀਆਂ ਪਹਿਲੀਆਂ ਪੰਕਤੀਆਂ ਸਨ :*

*ਹੇ ਸੁਆਮੀ, ਮੈਂ ਤੇਰੀ ਸ਼ਰਨ ਮੰਗਦਾ ਹਾਂ,*
*ਮੈਨੂੰ ਆਪਣਾ ਦਾਸ ਜਾਣ ਕੇ ਮੇਰੇ ਤੇ ਰਹਿਮ ਕਰੋ।*

ਫਿਰ ਰਾਣੇ ਨੂੰ ਝੱਟਪੱਟ ਹੀ ਰਵਿਦਾਸ ਦੀ ਬੇਗੁਨਾਹੀ ਦਾ ਯਕੀਨ ਹੋ ਗਿਆ ਤੇ ਫਿਰ ਉਸਨੇ ਆਪਣਾ ਫੈਸਲਾ ਵੀ ਉਸੇ ਅਨੁਸਾਰ ਸੁਣਾਇਆ। ਇਸ ਉਪਰੰਤ ਕਿਹਾ ਜਾਂਦਾ ਹੈ ਕਿ ਸਭ ਹਾਜ਼ਰ ਲੋਕ ਰਵਿਦਾਸ ਦੀ ਪਵਿੱਤਰਤਾ ਦੇ ਕਾਇਲ ਹੋ ਗਏ ਤੇ ਉਹਦੇ ਸ਼ਰਧਾਲੂ ਬਣ ਗਏ।

ਉਸ ਪਿੱਛੋਂ ਝਾਲੀ ਰਾਣੀ ਬਨਾਰਸ ਤੋਂ ਆਪਣੀ ਰਿਆਸਤ ਵੱਲ ਚਲੀ ਗਈ ਜਿੱਥੇ ਉਸਨੇ ਸ਼ੁਕਰਾਨੇ ਵਜੋਂ ਭੋਜ-ਉਤਸਵ ਕਰਨ ਦਾ ਨਿਰਣਾ ਕੀਤਾ। ਉਸਨੇ ਬੜੀ ਨਿਰਮਾਣਤਾ ਨਾਲ ਰਵਿਦਾਸ ਨੂੰ ਦਰਸ਼ਨ ਦੇਣ ਦੀ ਬੇਨਤੀ ਕੀਤੀ। ਉਸ ਨੇ ਉਹਦੀ ਬੇਨਤੀ ਪ੍ਰਵਾਨ ਕੀਤੀ ਤੇ ਚਿਤੌੜ ਪਹੁੰਚਿਆ। ਉਸਦੀ ਯਾਤਰਾ ਨਾਲ ਉਹ ਅਤਿਅੰਤ ਖੁਸ਼ ਹੋਈ। ਉਸ ਮੌਕੇ ਉਸਨੇ ਦਾਨ-ਖੈਰਾਤ ਵਜੋਂ ਬਹੁਤ ਧਨ ਵੰਡਿਆ ਤੇ ਆਪਣੇ ਰਾਜ ਦੇ ਮਹਾ-ਪੰਡਤਾਂ ਨੂੰ ਧਰਮੀ ਭਗਤ ਦੇ ਦਰਸ਼ਨਾਂ ਲਈ ਸੱਦਾ-ਪੱਤਰ ਭੇਜੇ। ਬ੍ਰਾਹਮਣ ਜਾਣਦੇ ਸਨ ਕਿ ਰਾਣੀ ਦਾ ਗੁਰੂ ਮੋਚੀ ਹੈ ਤੇ ਉਹਨਾਂ ਲਈ ਇਹ ਠੀਕ ਰਹੇਗਾ ਕਿ ਉਹ ਕੱਚਾ ਰਾਸ਼ਨ (ਸੀਧਾ) ਲੈ

ਲੈਣ ਤੇ ਰਾਣੀ ਵੱਲੋਂ ਭੇਟ ਕੀਤਾ ਭੋਜਨ ਖਾਣ ਦੀ ਥਾਂ ਆਪਣਾ ਪਕਾਉਣ। ਉਹਨਾਂ ਨੇ ਇਸੇ ਤਰ੍ਹਾਂ ਹੀ ਕੀਤਾ ਤੇ ਆਪਣਾ ਭੋਜਨ ਤਿਆਰ ਕਰ ਲਿਆ ਪ੍ਰੰਤੂ ਜਦੋਂ ਉਹ ਖਾਣ ਬੈਠੇ ਤਾਂ ਉਹਨਾਂ ਨੂੰ ਹਰ ਦੋ ਬ੍ਰਾਹਮਣਾਂ 'ਚ ਇੱਕ ਰਵਿਦਾਸ ਬੈਠਾ ਦਿਖਾਈ ਦਿੱਤਾ। ਕਿਹਾ ਜਾਂਦਾ ਹੈ ਕਿ ਉਸ ਮੌਕੇ ਉਸ ਦੇ ਬਹੁਤ ਸਾਰੇ ਚੇਲੇ ਬਣ ਗਏ। ਰਵਿਦਾਸ ਨੇ ਭੋਜ ਪਿੱਛੋਂ ਨਿਮਨ ਸ਼ਬਦ ਦੀ ਰਚਨਾ ਕੀਤੀ :

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀਂ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹ ਹੋਇ ਆਨੰ॥੧॥*
*ਤਰ ਤਾਰਿ ਅਪਿਵਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਉਪਰੈ ਪੂਜੀਐ ਕਰਿ ਨਮਸਕਾਰੰ॥੨॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ॥ ਤੇਰੇ ਨਾਮ ਸਰਣਾਇ ਰਵਿਦਾਸ ਦਾਸਾ॥੩॥੧॥*

ਕਿਹਾ ਜਾਂਦਾ ਹੈ ਕਿ ਰਵਿਦਾਸ ਪ੍ਰਭੂ ਦਾ ਅਜਿਹਾ ਪੂਰਨ ਭਗਤ ਸੀ ਕਿ ਉਹ ਆਪਣੀ ਗੱਲਬਾਤ ਤੇ ਬਾਣੀ ਦੇ ਸੂਰਜਾਂ ਰਾਹੀਂ ਸ਼ੰਕੇ ਤੇ ਅਸ਼ਰਧਾ ਦਾ ਹਨੇਰਾ ਦੂਰ ਕਰ ਦਿੰਦਾ ਸੀ। ਉਹ ਵੇਦਾਂ ਤੇ ਸ਼ਾਸ਼ਤਰਾਂ ਵਿੱਚ ਦੱਸੇ ਨੇਕ ਕਾਰਜ ਕਰ ਲੈਂਦਾ ਸੀ। ਪੂਰਬੀ ਲੋਕਾਂ ਦਾ ਵਿਸ਼ਵਾਸ ਹੈ ਕਿ ਜੇ ਦੁੱਧ ਵਿੱਚ ਪਾਣੀ ਮਿਲਾਕੇ ਹੰਸ ਦੇ ਅੱਗੇ ਰੱਖਿਆ ਜਾਵੇ ਤਾਂ ਉਹ ਆਪਣੀ ਵਿਸ਼ੇਸ਼ ਚੁੰਝ ਨਾਲ ਦੁੱਧ ਪਾਣੀ ਵੱਖ ਕਰ ਸਕਦਾ ਹੈ। ਇਸੇ ਤਰ੍ਹਾਂ ਰਵਿਦਾਸ ਬੁਰਾਈ ਨੂੰ ਚੰਗਿਆਈ ਨਾਲੋਂ ਵੱਖ ਕਰ ਦਿੰਦਾ ਸੀ, ਚੰਗੇ ਨੇਕ ਕੰਮ ਕਰਦਾ ਸੀ ਤੇ ਭੈੜੇ ਤੇ ਮਨ੍ਹਾ ਕੀਤੇ ਕਾਰਜਾਂ ਤੋਂ ਦੂਰ ਰਹਿੰਦਾ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਰਵਿਦਾਸ ਦੀਆਂ ਇਹ ਰਚਨਾਵਾਂ ਮਿਲਦੀਆਂ ਹਨ। ਰਵਿਦਾਸ ਦੇ ਕੁਲ 40 ਸ਼ਬਦ ਹਨ :

1. ਰਾਗੁ ਸ੍ਰੀ ਰਾਗੁ (ਇੱਕ, ਪੰ: ੯੩)

ਇਸ ਸ਼ਬਦ ਵਿੱਚ ਭਗਤ ਜੀ ਨੇ ਦੱਸਿਆ ਹੈ ਕਿ ਪ੍ਰਮਾਤਮਾ ਤੇ ਆਤਮਾ ਵਿੱਚ ਕੋਈ ਅੰਤਰ ਨਹੀਂ ਹੈ। ਭੇਦ ਇਹੋ ਹੈ ਕਿ ਆਤਮਾ ਨੂੰ ਸਰੀਰ ਦਾ ਵਾਧੂ ਜੰਜਾਲ ਹੈ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥੧॥*
*ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥*
*ਪਤਿਤ ਪਾਵਨ ਨਾਮੁ ਕੈਸਾ ਹੰਤਾ॥੧॥ ਰਹਾਉ॥*
*ਤੁਮ ਜੁ ਨਾਇਕ ਆਛਹੁ ਅੰਤਰਜਾਮੀ॥*
*ਪ੍ਰਭ ਤੇ ਜਨ ਜਾਨੀ ਜੈ ਜਨ ਤੇ ਸੁਆਮੀ॥੨॥*
*ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੁ॥*
*ਰਵਿਦਾਸ ਸਮ ਦਲ ਸਮਝਾਵੈ ਕੋਊ॥੩॥*

2. ਰਾਗੁ ਗਉੜੀ (ਪੰਜ ਸ਼ਬਦ, ਪੰ: ੩੪੬)
3. ਰਾਗੁ ਆਸਾ (ਛੇ ਸ਼ਬਦ, ਪੰ: ੪੮੬)
4. ਰਾਗੁ ਗੁਜਰੀ (ਇੱਕ ਸ਼ਬਦ, ਪੰ: ੫੨੫)
5. ਰਾਗੁ ਸੋਰਠਿ (ਸੱਤ ਸ਼ਬਦ, ਪੰ: ੬੫੯)
6. ਰਾਗੁ ਧਨਾਸਰੀ (ਤਿੰਨ ਸ਼ਬਦ, ਪੰ: ੬੯੪)
7. ਰਾਗੁ ਜੈਤਸਰੀ (ਇੱਕ ਸ਼ਬਦ, ਪੰ: ੭੧੦)
8. ਰਾਗੁ ਸੂਹੀ (ਤਿੰਨ ਸ਼ਬਦ, ਪੰ: ੭੯੪-੯੪)
9. ਰਾਗੁ ਬਿਲਾਵਲੁ (ਦੋ ਸ਼ਬਦ, ਪੰ: ੮੫੮)
10. ਰਾਗੁ ਗੌਂਡ (ਦੋ ਸ਼ਬਦ, ਪੰ: ੮੭੫)
11. ਰਾਗੁ ਰਾਮਕਲੀ (ਇੱਕ ਸ਼ਬਦ, ਪੰ: ੯੭੩)
12. ਰਾਗੁ ਮਾਰੂ (ਦੋ ਸ਼ਬਦ, ਪੰ: ੧੧੦੬)
13. ਰਾਗੁ ਕੇਦਾਰਾ (ਇੱਕ ਸ਼ਬਦ, ਪੰ: ੧੧੨੪)
14. ਰਾਗੁ ਭੈਰਉ (ਇੱਕ ਸ਼ਬਦ, ਪੰ: ੧੧੬੭)
15. ਰਾਗੁ ਬਸੰਤ (ਸ਼ਬਦ ਇੱਕ, ਪੰ: ੧੧੯੬)
16. ਰਾਗੁ ਮਲਾਰ (ਸ਼ਬਦ ਤਿੰਨ ਪੰ: ੧੨੯੩)

# ਕਾਂਡ—93
# ਮੀਰਾ ਬਾਈ

ਮੀਰਾ ਬਾਈ ਦਾ ਇੱਕ ਸ਼ਬਦ ਭਾਈ ਬੰਨੋ ਦੀ ਬੀੜ ਵਿੱਚ ਮਾਂਗਟ ਜ਼ਿਲਾ ਗੁਜਰਾਤ ਵਿੱਚ ਵੇਖਿਆ ਜਾ ਸਕਦਾ ਹੈ, ਪਰ ਇਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਨਹੀਂ ਕੀਤਾ ਸੀ।

ਮੀਰਾ ਬਾਈ ਮੇਰਤਾ ਦੇ ਹਾਕਮ ਰਤਨ ਸਿੰਘ ਰਾਠੌਰ ਦੀ ਬੇਟੀ ਸੀ। ਇਹ ਨਗਰ ਰਾਜਪੂਤਾਨਾ ਵਿੱਚ ਬੀਕਾਨੇਰ ਤੇ ਜੋਧਪੁਰ ਵਿਚਕਾਰ ਹੈ। ਉਹਦਾ ਜਨਮ 1504 ਈ. ਨੂੰ ਹੋਇਆ। ਪ੍ਰਤੀਤ ਹੁੰਦਾ ਹੈ ਕਿ ਉਸਨੂੰ ਧਾਰਮਕ ਸੰਸਕਾਰ ਤੇ ਝੁਕਾਅ ਆਪਣੀ ਮਾਤਾ ਪਾਸੋਂ ਪ੍ਰਾਪਤ ਹੋਏ। ਜਦੋਂ ਉਹ ਬੱਚੀ ਹੀ ਸੀ ਤਾਂ ਇੱਕ ਅਮੀਰ ਨੌਜੁਆਨ ਦੀ ਬਰਾਤ ਮਹਿਲ ਕੋਲੋਂ ਲੰਘੀ। ਮੀਰਾ ਬਾਈ ਦੀ ਮਾਂ ਤੋਂ ਬਿਨਾਂ ਦਰਬਾਰ ਦੀਆਂ ਸਭ ਇਸਤਰੀਆਂ ਉਪਰਲੀ ਮੰਜ਼ਿਲ ਤੇ ਚੜ੍ਹ ਕੇ ਬਾਰਾਤ ਵੇਖਣ ਗਈਆਂ। ਉਸਨੇ ਉਸ ਸਮੇਂ ਉਹਨਾਂ ਦੀ ਅਣਉਪਸਥਿਤੀ ਦਾ ਲਾਹਾ ਲੈ ਕੇ ਕ੍ਰਿਸ਼ਨ ਦੀ ਮੂਰਤੀ ਦੀ ਪੂਜਾ ਕਰਨੀ ਸ਼ੁਰੂ ਕਰ ਦਿੱਤੀ ਜਿਸ ਨੂੰ ਉਹ ਗਿਰਧਰ ਲਾਲ ਆਖਦੀ ਸੀ ਤੇ ਉਹਦੇ ਨਿੱਜੀ ਕਮਰੇ ਵਿੱਚ ਅਸਥਾਪਿਤ ਸੀ।

ਮੀਰਾ ਬਾਈ ਆਪਣੀਆਂ ਖੇਡਣ ਵਾਲੀਆਂ ਗੁੱਡੀਆਂ ਪਟੋਲੇ ਛੱਡ ਕੇ ਆਪਣੀ ਮਾਂ ਮਗਰ ਚਲੀ ਗਈ ਤੇ ਜਾ ਕੇ ਕਿਹਾ, "ਮੇਰਾ ਲਾੜਾ ਕੌਣ ਹੈ?" ਉਹਦੀ ਮਾਤਾ ਮੁਸਕਰਾਈ ਤੇ ਉਸਨੂੰ ਬਾਹਾਂ 'ਚ ਲੈ ਕੇ, ਗਿਰਧਰ ਵੱਲ ਸੰਕੇਤ ਕਰਕੇ ਕਿਹਾ, "ਔਹ ਹੈ ਤੇਰਾ ਲਾੜਾ!" ਇਸ ਉਪਰੰਤ ਮੀਰਾ ਬਾਈ ਨੇ ਤੁਰੰਤ ਹੀ ਉਸ ਨੂੰ ਆਪਣਾ ਲਾੜਾ ਮੰਨ ਲਿਆ ਤੇ ਪੂਰਬੀ ਰਿਵਾਜ ਅਨੁਸਾਰ ਆਪਣੇ ਮੂੰਹ ਤੇ ਘੁੰਡ ਲੈ ਲਿਆ ਜਿਸ ਕਾਰਨ ਪਤਨੀ ਆਪਣੇ ਪਤੀ ਦੇ ਸਾਹਮਣੇ ਆਪਣੀ ਮਾਂ ਤੋਂ ਵੀ ਪਰਦਾ ਕਰਦੀ ਹੈ। ਉਹ ਗਿਰਧਰ ਲਾਲ ਤੇ ਇਤਨੀ ਮੋਹਿਤ ਹੋ ਗਈ ਕਿ ਉਸ ਨੂੰ ਵੇਖੇ ਬਿਨਾਂ ਉਹ ਪਲ ਵੀ ਨਾ ਗੁਜ਼ਾਰਦੀ। ਉਹਦੇ ਪ੍ਰੇਮ ਦੀ ਤੁਲਨਾ ਬਿੰਦਰਾਬਨ ਦੀਆਂ ਗੋਪੀਆਂ ਦੇ ਕ੍ਰਿਸ਼ਨ ਨਾਲ ਪ੍ਰੇਮ ਦੀ ਤੁਲਨਾ ਕੀਤੀ ਜਾਂਦੀ ਹੈ। ਉਹ ਆਪਣਾ ਪ੍ਰੇਮ ਭਾਵ ਬਿਨਾ ਡਰ ਤੇ ਲੱਜਾ ਦੇ ਪ੍ਰਗਟ ਕਰਦੀ ਤੇ ਇਸ ਲਈ ਉਹ ਪਰਿਵਾਰ ਦੀਆਂ ਰਿਵਾਇਤਾਂ ਦੀ ਪਰਵਾਹ ਵੀ ਨਾ ਕਰਦੀ ਜਿਸ ਅਨੁਸਾਰ ਇਸਤਰੀਆਂ ਲੋਕਾਂ ਦੀ ਨਜ਼ਰ ਤੋਂ ਲੁਕ ਕੇ ਪਰਦੇ 'ਚ ਰਹਿੰਦੀਆਂ ਹਨ।

ਜਦੋਂ ਉਹ ਪ੍ਰੇਮ ਵਿੱਚ ਇਸ ਤਰ੍ਹਾਂ ਵਿਅਸਤ ਸੀ ਤਾਂ ਉਹਦੀ ਮੰਗਣੀ ਮੇਵਾੜ ਦੇ ਰਾਣਾ ਸਾਂਗਾ ਦੇ ਲੜਕੇ ਕੰਵਰ ਭੋਜਰਾਜ ਨਾਲ ਕਰ ਦਿੱਤੀ ਗਈ। ਤੇ ਫਿਰ ਉਹਦਾ ਵਿਆਹ ਛੇਤੀ ਹੀ 1510 ਈ. ਵਿੱਚ ਕਰ ਦਿੱਤਾ ਗਿਆ ਜੋ ਉਮੀਦ ਅਨੁਸਾਰ ਅਭਾਗਾ ਹੀ ਸਿੱਧ ਹੋਇਆ। ਭੋਜਰਾਜ ਮੇਰਤਾ ਬੜੀ ਸ਼ਾਹੀ ਠਾਠ ਨਾਲ ਤੇ ਲਾਮ-ਲਸ਼ਕਰ ਨਾਲ ਆਇਆ। ਜਦੋਂ ਵਿਆਹ ਦੀ ਰਸਮ ਹੋ ਰਹੀ ਸੀ ਤੇ ਰਸਮ ਅਨੁਸਾਰ ਫੇਰੇ ਲੈਣ ਲਈ ਮੰਡਪ

ਤਿਆਰ ਕੀਤਾ ਗਿਆ ਤਾਂ ਲਾੜੀ ਨੇ ਗਿਰਧਰ ਲਾਲ ਦੀ ਮੂਰਤੀ ਉਦਾਲੇ ਫੇਰੇ ਲੈ ਲਏ ਤੇ ਲਾੜੇ ਵੱਲ ਕੋਈ ਧਿਆਨ ਨਾ ਦਿੱਤਾ। ਜਦੋਂ ਉਹਦਾ ਪਤੀ ਨਾਲ ਜਾਣ ਲਈ ਵਿਦਾਇਗੀ ਦਾ ਸਮਾਂ ਆਇਆ ਤਾਂ ਉਹਦੇ ਮਾਪੇ ਉਸਨੂੰ ਵਿਆਹ ਦੇ ਉਚਿਤ ਤੋਹਫ਼ੇ ਦੇਣਾ ਚਾਹੁੰਦੇ ਸਨ ਪਰ ਉਹ ਗਿਰਧਰ ਲਾਲ ਦੀ ਮੂਰਤੀ ਨੂੰ ਛੱਡ ਕੇ ਜਾਣ ਕਾਰਨ ਦੁਖੀ ਸੀ। ਉਹ ਉਦਾਸ ਤੇ ਬੇਚੈਨ ਹੋ ਗਈ ਤੇ ਇਤਨਾ ਰੋਈ ਕਿ ਉਹ ਬੇਹੋਸ਼ ਹੋ ਗਈ। ਜਦੋਂ ਉਸਨੂੰ ਹੋਸ਼ ਆਈ ਤਾਂ ਉਸਦੇ ਮਾਪਿਆਂ ਨੇ ਉਸ ਨੂੰ ਬੜੇ ਪਿਆਰ ਨਾਲ ਦੱਸਿਆ ਕਿ ਜੇ ਉਹ ਇਸ ਤਰ੍ਹਾਂ ਖੁਸ਼ ਰਹਿ ਸਕਦੀ ਹੈ ਤਾਂ ਉਹ ਗਿਰਧਰ ਲਾਲ ਨੂੰ ਬਿਨਾਂ ਕਿਸੇ ਤੁਕੱਲਫ ਦੇ ਲਿਜਾ ਸਕਦੀ ਹੈ। ਉਸਨੇ ਜੁਆਬ ਦਿੱਤਾ ਕਿ ਜੇ ਉਹ ਉਸਨੂੰ ਹੁਣ ਤੇ ਭਵਿੱਖ ਵਿੱਚ ਵੀ ਖੁਸ਼ ਦੇਖਣਾ ਚਾਹੁੰਦੇ ਹਨ ਤਾਂ ਉਸਨੂੰ ਮੂਰਤੀ ਦੇ ਦੇਣ ਤੇ ਉਹ ਉਹਦੀ ਤਨ ਮਨ ਨਾਲ ਪੂਜਾ ਕਰੇਗੀ। ਉਹਦੇ ਮਾਪਿਆਂ ਨੇ ਪਹਿਲਾਂ ਹੀ ਅਨੁਭਵ ਕਰ ਲਿਆ ਸੀ ਕਿ ਉਹ ਇੱਕ ਸੰਤ ਹੈ ਤੇ ਪ੍ਰਭੂ ਦੀ ਭਗਤ ਹੈ ਤੇ ਇਸ ਲਈ ਉਹਨਾਂ ਵਿਦਾਈ ਸਮੇਂ ਆਪਣੀ ਪ੍ਰਿਯ ਪੁੱਤਰੀ ਨੂੰ ਦਾਜ ਦੇ ਰੂਪ ਵਿੱਚ ਮੂਰਤੀ ਦੇ ਦਿੱਤੀ।

ਮੀਰਾ ਬਾਈ ਜੋ ਆਪਣੀ ਸ਼ਰਧਾ ਦੀ ਵਸਤੂ ਵੇਖ ਕੇ ਬਾਗੋਬਾਗ ਹੋ ਗਈ ਸੀ, ਉਸਨੂੰ ਉਸਨੇ ਪਾਲਕੀ 'ਚ ਸਜਾ ਲਿਆ ਤੇ ਸਫਰ ਵਿੱਚ ਉਹਦੀ ਸੁੰਦਰਤਾ ਤੇ ਅੱਖਾਂ ਗੱਡ ਕੇ ਬੈਠੀ ਰਹੀ। ਜਦੋਂ ਉਹ ਆਪਣੇ ਸਹੁਰੇ ਘਰ ਪਹੁੰਚੀ ਤਾਂ ਉਸਦੀ ਸੱਸ ਰਾਣੀ ਨੇ ਰਸਮਾਂ ਰੀਤਾਂ ਨਿਭਾਉਣ ਤੋਂ ਪਹਿਲਾਂ ਹੀ ਉਸਨੂੰ ਦੁਰਗਾ ਦੀ ਪੂਜਾ ਕਰਨ ਲਈ ਆਖਿਆ- ਇਹ ਦੇਵੀ ਉਹਦੇ ਕਲੋਲਾਂ ਕਰਨ ਵਾਲੇ ਕ੍ਰਿਸ਼ਨ ਨਾਲੋਂ ਬਿਲਕੁਲ ਭਿੰਨ ਸੀ। ਮੀਰਾ ਬਾਈ ਨੇ ਉੱਤਰ ਦਿੱਤਾ ਕਿ ਉਸਨੇ ਆਪਣਾ ਤਨ ਗਿਰਧਰ ਲਾਲ ਨੂੰ ਅਰਪਿਤ ਕੀਤਾ ਹੋਇਆ ਹੈ ਤੇ ਉਹ ਉਸ ਤੋਂ ਬਿਨਾਂ ਕਿਸੇ ਅੱਗੇ ਆਪਣਾ ਸਿਰ ਨਹੀਂ ਝੁਕਾਏਗੀ। ਉਹਦੀ ਸੱਸ ਨੇ ਕਿਹਾ ਕਿ ਚੰਗੀ ਪਤਨੀ ਤਾਂ ਦੁਰਗਾ ਦੀ ਪੂਜਾ ਨਾਲ ਹੋਰ ਵੀ ਉਤਕ੍ਰਿਸ਼ਟ ਹੋ ਜਾਂਦੀ ਹੈ। ਪਰ ਮੀਰਾ ਨੇ ਸਾਰੀ ਗੱਲਬਾਤ ਇਹ ਕਹਿ ਕੇ ਸਮਾਪਤ ਕਰ ਦਿੱਤੀ ਕਿ ਉਸਨੂੰ ਹੋਰ ਦਬਾਉਣ ਦੀ ਲੋੜ ਨਹੀਂ ਤੇ ਉਹ ਆਪਣੇ ਫੈਸਲੇ ਤੇ ਪੱਕੀ ਰਹੇਗੀ। ਇਸ ਤੇ ਰਾਣੀ ਬੜੀ ਨਾਰਾਜ਼ ਹੋਈ ਤੇ ਰਾਣਾ ਪਾਸ ਉਹਦੀ ਸ਼ਿਕਾਇਤ ਕਰਨ ਗਈ। "ਇਹ ਤੇਰੀ ਨੂੰਹ ਬਹੁਤ ਨਿਕੰਮੀ ਹੈ ਕਿਉਂਕਿ ਉਹ ਆਪਣੇ ਆਉਣ ਦੇ ਪਹਿਲੇ ਦਿਨ ਹੀ ਮੇਰੀ ਆਗਿਆ ਮੋੜ ਰਹੀ ਹੈ ਤੇ ਮੈਨੂੰ ਨਮੋਸ਼ੀ ਦੁਆ ਰਹੀ ਹੈ। ਸਾਫ ਹੈ ਕਿ ਸਾਡੇ ਭਵਿੱਖ 'ਚ ਕਿਹੋ ਜਿਹੇ ਸੰਬੰਧ ਹੋਣਗੇ।"

ਰਾਣਾ ਵੀ ਬਹੁਤ ਕ੍ਰੋਧਿਤ ਹੋ ਗਿਆ ਤੇ ਆਪਣੀ ਨੂੰਹ ਨੂੰ ਸਜ਼ਾ ਦੇਣ ਦੀ ਨੀਤ ਨਾਲ ਉਸ ਕੋਲ ਗਿਆ। ਪ੍ਰੰਤੂ ਰਾਣੀ ਨੇ ਅਕਲ ਕਰਕੇ ਉਸਨੂੰ ਰੋਕ ਲਿਆ ਤੇ ਉਸਨੇ ਫੈਸਲਾ ਕਰ ਲਿਆ ਕਿ ਪਰਿਵਾਰਕ ਸੁੱਖ ਸ਼ਾਂਤੀ ਲਈ ਮੀਰਾ ਬਾਈ ਨੂੰ ਵੱਖਰੇ ਘਰ ਰੱਖ ਕੇ ਸੋਚ ਵਿਚਾਰ ਕੀਤੀ ਜਾਵੇਗੀ। ਨਾਭਾ ਜੀ ਵੀ ਮੰਨਦੇ ਹਨ ਕਿ ਰੁਕਮਣੀ ਜੋ ਕ੍ਰਿਸ਼ਨ ਦੀ ਪਤਨੀ ਬਣੀ ਤੇ ਗੋਪੀਆਂ ਜੋ ਕ੍ਰਿਸ਼ਨ ਦੀਆਂ ਸਖੀਆਂ ਬਣੀਆਂ, ਤਦ ਤੱਕ ਕ੍ਰਿਸ਼ਨ ਨੂੰ ਨਹੀਂ ਮਿਲੀਆਂ ਸਨ ਜਦ ਤੱਕ ਉਹਨਾਂ ਦੁਰਗਾ ਦੀ ਪੂਜਾ ਨਹੀਂ ਕਰ ਲਈ ਸੀ, ਪਰ ਮੀਰਾ ਬਾਈ ਤਾ ਕ੍ਰਿਸ਼ਨ ਨੂੰ ਪ੍ਰਾਪਤ ਕਰ ਚੁੱਕੀ ਸੀ ਤੇ ਉਹਦੇ ਲਈ ਦੁਰਗਾ ਦੀ ਪੂਜਾ ਕਰਨੀ ਫਜ਼ੂਲ ਸੀ ਤੇ ਰੁਕਮਣੀ ਤੇ ਗੋਪੀਆਂ ਦੀ ਮਿਸ਼ਾਲ ਨੂੰ ਸਾਹਮਣੇ ਰੱਖ ਕੇ ਮੀਰਾਂ ਦੇ ਵਿਹਾਰ ਤੇ ਕੋਈ ਅਪਵਾਦ ਨਹੀਂ ਕੀਤਾ ਜਾ ਸਕਦਾ।

ਮੀਰਾ ਬਾਈ ਆਪਣੇ ਆਪ ਨੂੰ ਨਿੱਜੀ ਕਮਰੇ ਵਿੱਚ ਵੇਖ ਕੇ ਬੜੀ ਖੁਸ਼ ਹੋਈ ਤੇ ਪੂਰੇ ਜੋਸ਼ ਨਾਲ ਧਰਮ ਕਾਰਜ ਵਿੱਚ ਖੁਭ ਗਈ। ਉਸਨੇ ਮੂਰਤੀ ਸਥਾਪਿਤ ਕਰ ਲਈ। ਉਸ ਨੂੰ ਸਜਾਇਆ, ਸ਼ਿੰਗਾਰਿਆ ਤੇ ਰਾਤ ਦਿਨ ਸੰਤਾਂ ਦੀ ਸੇਵਾ ਵਿੱਚ ਸ਼ਰਧਾ ਨਾਲ ਵਿਅਸਤ ਰਹੀ। ਉਸਦੀ ਨਨਾਣ ਉਦੈ ਬਾਈ ਉਸਨੂੰ ਸਮਝਾਉਣ ਲਈ ਭੇਜੀ ਗਈ ਤੇ ਉਸ ਨੇ ਕਿਹਾ, "ਤੂੰ ਰਾਜ-ਘਰਾਣੇ ਦੀ ਸੰਤਾਨ ਹੈਂ। ਸਿਆਣੀ ਬਣ ਤੇ ਫਕੀਰਾਂ ਦੀ ਸੰਗਤ ਤੋਂ ਬਾਜ਼ ਰਹਿ, ਇਸ ਨਾਲ ਦੋਹਾਂ ਪਰਿਵਾਰਾਂ ਨੂੰ ਕਲੰਕ ਲੱਗਦਾ ਹੈ।" ਮੀਰਾ ਬਾਈ ਨੇ ਉੱਤਰ ਦਿੱਤਾ ਕਿ ਸਾਧੂਆਂ ਦੀ ਸੰਗਤਾਂ ਨਾਲ ਲੱਖਾਂ ਜਨਮਾਂ ਦੇ ਕਲੰਕ ਧੁਲ ਜਾਂਦੇ ਹਨ। ਕਲੰਕ ਉਹਨਾਂ ਨੂੰ ਹੈ ਜੋ ਸਾਧੂਆਂ ਦੀ ਸੰਗਤ ਨੂੰ ਪ੍ਰੇਮ ਨਹੀਂ ਕਰਦੇ। ਜੋ ਇਸ ਨਾਲ ਅਪ੍ਰਸੰਨ ਹੈ ਉਸ ਨਾਲ ਤਾਂ ਤੇਰਾ ਇਹ ਵਿਰੋਧ ਉਚਿਤ ਹੋ ਸਕਦਾ ਹੈ।" ਇਸ ਮੌਕੇ ਤੇ ਮੀਰਾ ਬਾਈ ਨੇ ਇਹ ਭਜਨ ਉਚਾਰਿਆ :

"ਹੇ ਪ੍ਰਿਯ, ਮੇਰਾ ਮਨ ਕ੍ਰਿਸ਼ਨ ਨਾਲ ਜੁੜਿਆ ਹੋਇਆ ਹੈ। ਮੈਂ ਉਸ ਨੂੰ ਪ੍ਰੇਮ ਕਰਨ ਤੋਂ ਰੋਕ ਨਹੀਂ ਸਕਦੀ। ਜੇ ਕੋਈ ਮੈਨੂੰ ਇਸ ਕਾਰਨ ਇੱਕ ਵਾਰ ਝਿੜਕੇਗਾ, ਤਾਂ ਮੈਂ ਲੱਖਾਂ ਝਿੜਕਾਂ ਦੇਵਾਂਗੀ। ਮੇਰੀ ਸੱਸ ਕਠੋਰ ਹੈ, ਮੇਰੀ ਨਨਾਣ ਹੱਠੀ ਹੈ, ਮੈਂ ਇਹ ਸੰਤਾਪ ਕਿਵੇਂ ਸਹਿ ਸਕਦੀ ਹਾਂ ?

"ਮੀਰਾ ਆਪਣੇ ਗਿਰਧਰ ਖਾਤਰ ਦੁਨੀਆ ਦੀ ਨਿੰਦਿਆ ਸਹਿ ਲਵੇਗੀ....."

ਮੇਰਾ ਤਾਂ ਗਿਰਧਰ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਹੀਂ ਹੈ, ਉਹੋ ਮੇਰਾ ਪਤੀ ਹੈ ਜਿਸਦੇ ਸਿਰ ਤੇ ਮੁਕਟਮੋਰ ਹੈ ਜਿਸ ਪਾਸ ਸੰਖ, ਚੱਕਰ, ਭਾਲਾ, ਕੰਵਲ ਤੇ ਗਲ ਵਿੱਚ ਹਾਰ ਹੈ। ਮੈਂ ਦੁਨੀਆਂ ਦਾ ਪ੍ਰੇਮ ਸਾਧੂਆਂ ਦੀ ਸੰਗਤ 'ਚ ਰਹਿ ਕੇ ਤਿਆਗ ਦਿੱਤਾ ਹੈ। ਹੁਣ ਤਾਂ ਇਹ ਗੱਲ ਨਸ਼ਰ ਹੋ ਗਈ ਹੈ। ਹਰ ਕੋਈ ਜਾਣਦਾ ਹੈ। ਪੂਰਨ ਸ਼ਰਧਾ ਕਾਰਨ ਮੈਂ ਦੁਨੀਆ ਵੇਖਦੀ-ਵੇਖਦੀ ਪ੍ਰਾਣ ਦੇ ਰਹੀ ਹਾਂ।

ਮੇਰੀ ਕੋਈ ਮਾਂ ਨਹੀਂ, ਪਿਤਾ ਨਹੀਂ, ਪੁੱਤਰ ਨਹੀਂ ਅੰਗ ਸਾਕ ਨਹੀਂ ਮੈਂ ਆਪਣੇ ਪ੍ਰੇਮੀ ਨੂੰ ਵੇਖ ਕੇ ਖੁਸ਼ ਹੁੰਦੀ ਹਾਂ ਲੋਕ ਕਹਿੰਦੇ ਹਨ, ਮੈਂ ਰੋਂਦੀ ਹਾਂ। ਮੈਂ ਪ੍ਰੇਮ-ਵੇਲ ਨੂੰ ਬਾਰ-ਬਾਰ ਆਪਣੇ ਹੰਝੂਆਂ ਦਾ ਪਾਣੀ ਦਿੰਦੀ ਹਾਂ। ਮੈਂ ਦੁਨੀਆਂ ਦਾ ਭੈ ਤਿਆਗ ਦਿੱਤਾ ਹੈ। ਮੇਰਾ ਕੋਈ ਕੀ ਕਰ ਸਕਦਾ ਹੈ ? ਮੀਰਾ ਦਾ ਪ੍ਰੇਮ ਉਹਦੇ ਪ੍ਰਭੂ ਨਾਲ ਸਥਿਰ ਹੈ, ਕੋਈ ਕੁਝ ਨਹੀਂ ਕਰ ਸਕਦਾ।"

ਰਾਣਾ ਨੂੰ ਜਦੋਂ ਮੀਰਾ ਬਾਈ ਦੇ ਇਰਾਦੇ ਦਾ ਪਤਾ ਲੱਗਾ ਤਾਂ ਉਹ ਗੁਸੇ 'ਚ ਪਾਗਲ ਹੋ ਗਿਆ ਤੇ ਮੀਰਾ ਲਈ ਜ਼ਹਿਰ ਦਾ ਪਿਆਲਾ ਇਹ ਕਹਿ ਕੇ ਭੇਜ ਦਿੱਤਾ ਕਿ ਇਹ ਚਰਣਾਮਤ ਹੈ ਜਿਸ ਵਿੱਚ ਮੂਰਤੀ ਨੂੰ ਇਸ਼ਨਾਨ ਕਰਵਾਇਆ ਗਿਆ ਹੈ। ਜਦੋਂ ਉਸਨੇ ਉਹ ਘੋਲ ਮੂੰਹ ਨੂੰ ਲਾਇਆ ਤਾਂ ਉਹ ਸਮਝ ਗਈ ਕਿ ਉਹ ਜ਼ਹਿਰ ਹੈ ਤੇ ਉਸਨੇ ਫਿਰ ਇਸ ਤਰ੍ਹਾਂ ਸੰਬੋਧਨ ਕੀਤਾ, "ਸਰੀਰ ਨਾਸ਼ਮਾਨ ਹੈ। ਜੇ ਇਹ ਕ੍ਰਿਸ਼ਨ ਦੀ ਸੇਵਾ ਵਿੱਚ ਨਸ਼ਟ ਵੀ ਹੋਵੇ ਤਾਂ ਰੋਣਾ ਕਿਉਂ ? ਮਾਇਆ ਦੇ ਛਲਾਵੇ ਦਾ ਕੀ ਅਫਸੋਸ ਕਰਨਾ ਹੈ ਜਾਂ ਬਾਂਝ ਇਸਤਰੀ ਦੇ ਪੁੱਤਰ ਦੇ ਵਿਆਹ ਨਾ ਹੋ ਸਕਣ ਦਾ ਕੀ ਪਛਤਾਵਾ ? ਇਹ ਕਹਿਣਾ ਠੀਕ ਨਹੀਂ ਕਿ ਚੰਦ ਤ੍ਰਿਦੌਸ ਦੀ ਰਾਤ ਨੂੰ ਖਤਮ ਹੋ ਜਾਂਦਾ ਹੈ। ਚੀਕ-ਚਿਹਾੜਾ ਇਤਨਾ ਹੀ ਫਜ਼ੂਲ ਹੈ ਜਿਵੇਂ ਸ਼ਹਿਦ ਦੀ ਮੱਖੀ ਦਾ ਖਿਆਲੀ ਫੁੱਲ ਦੇ ਮੁਰਝਾਉਣ ਤੇ ਅਫਸੋਸ।

ਜਿਵੇਂ ਦਰੱਖਤ ਦਾ ਫਲ ਪਹਿਲਾਂ ਜਾਂ ਪਿੱਛੋਂ ਡਿੱਗਦਾ ਹੈ, ਇਸੇ ਤਰ੍ਹਾਂ ਹੀ ਮੈਂ ਕ੍ਰਿਸ਼ਨ ਦੇ ਮੁਕਟ ਵਿੱਚ ਚਮਕਾਂਗੀ। ਸੰਸਾਰ ਖੁਦ ਹੀ ਇੱਕ ਮਾਯਾ ਹੈ।"

ਮੀਰਾ ਬਾਈ ਨੂੰ ਇੱਕੋ ਅਫਸੋਸ ਸੀ ਕਿ ਉਹਦੇ ਸਰੀਰ ਤਿਆਗਣ ਪਿੱਛੋਂ ਕ੍ਰਿਸ਼ਨ ਭਗਤੀ ਘੱਟ ਹੋ ਜਾਵੇਗੀ। ਆਪਣੇ ਸਹੁਰੇ ਦੀ ਇੱਛਾ ਬਾਰੇ ਦੇਵਤੇ ਨੂੰ ਇਤਲਾਹ ਦੇਣ ਪਿੱਛੋਂ ਉਸਨੇ ਆਪਣੇ ਇਸ਼ਟ ਨੂੰ ਇੰਝ ਸੰਬੋਧਿਤ ਕੀਤਾ : "ਲੋਕ ਕਹਿਣਗੇ ਕਿ ਰਾਜੇ ਨੇ ਆਪਣੀ ਨੂੰਹ ਨੂੰ ਇਸ ਕਰਕੇ ਜ਼ਹਿਰ ਦਿੱਤਾ ਕਿ ਉਹ ਤੇਰੀ ਪੁਜਾਰਨ ਸੀ। ਮੈਨੂੰ ਡਰ ਹੈ ਕਿ ਫਿਰ ਉਹ ਤੇਰੀ ਪੂਜਾ ਵੱਲੋਂ ਬੇਧਿਆਨੇ ਹੋ ਜਾਣਗੇ ਤੇ ਇਹ ਡਰ ਮੈਨੂੰ ਬੜਾ ਸਖਤ ਕਸ਼ਟ ਦੇਵੇਗਾ। ਹੁਣ ਤੇਰੀ ਸਜਾਵਟ ਕੌਣ ਕਰੇਗਾ ? ਤੇਰੇ ਮੱਥੇ ਕੇਸਰ ਦਾ ਟਿੱਕਾ ਕੌਣ ਲਾਵੇਗਾ? ਤੇ ਤੇਰੇ ਕੰਨਾਂ 'ਚ ਚਮਕਦੀਆਂ ਮੁਰਕੀਆਂ ਕੌਣ ਪਾਵੇਗਾ, ਤੇਰੇ ਗਲ 'ਚ ਮੋਤੀਆਂ ਦੀ ਮਾਲਾ ਕੌਣ ਪਾਵੇਗਾ, ਸੁਨਹਿਰੀ ਹੀਰਿਆਂ ਜੜੀ ਤੜਾਗੀ ਕੌਣ ਪਾਵੇਗਾ ਤੇ ਬਾਜੂਆਂ ਤੇ ਬਾਜੂਬੰਦ ਤੇ ਗਿਟਿਆਂ ਤੇ ਪੰਜੇਬਾਂ ਕੌਣ ਪਹਿਨਾਏਗਾ, ਤੇਰੀਆਂ ਨਾਸਾਂ ਨੂੰ ਸੁਗੰਧਿਤ ਕਰਨ ਲਈ ਧੂਫ ਕੌਣ ਧੁਖਾਏਗਾ, ਤੁਲਸੀ ਤੇਰੀ ਭੇਟਾ ਕੌਣ ਚੜ੍ਹਾਏਗਾ, ਤੇਰੀ ਭੁੱਖ ਮਿਟਾਉਣ ਲਈ ਪ੍ਰਸ਼ਾਦ ਕੌਣ ਭੇਟਾ ਕਰੇਗਾ ਤੇ ਤੇਰੇ ਅੱਗੇ ਪਿਆਰ ਸਤਿਕਾਰ 'ਚ ਡੰਡੌਤ ਕੌਣ ਕਰੇਗਾ? ਮੇਰੇ ਨਾਲ ਨਾਰਾਜ਼ ਹੋ ਕੇ ਉਸ ਨੇ ਤੇਰੀ ਪੂਜਾ ਪਹਿਲਾਂ ਹੀ ਬੰਦ ਕਰਵਾ ਦਿੱਤੀ ਹੈ, ਦੂਸਰੇ ਵੀ ਮੇਰੀ ਮੌਤ ਦਾ ਦੋਸ਼ ਤੇਰੇ ਤੇ ਹੀ ਲਾਉਣਗੇ ਤੇ ਤੇਰੀ ਬੰਦਗੀ ਪੂਜਾ ਬੰਦ ਕਰ ਦੇਣਗੇ। ਪਰ ਫਿਰ ਭਲਾ ਫਿਕਰ ਦੀ ਕੀ ਲੋੜ ਹੈ ? ਤੂੰ ਆਪ ਹੀ ਭੂਤ, ਵਰਤਮਾਨ ਤੇ ਭਵਿੱਖ ਦਾ ਜਾਣਨਹਾਰਾ ਹੈਂ। ਤੂੰ ਤਾਂ ਆਪਣੇ ਭਗਤਾਂ ਨੂੰ ਜ਼ਹਿਰ, ਅਗਨੀ ਤੇ ਤਲਵਾਰ ਤੋਂ ਬਚਾਉਂਦਾ ਆਇਆ ਹੈਂ, ਮੈਨੂੰ ਫਿਕਰ ਕਰਨ ਦੀ ਕੀ ਲੋੜ ਹੈ ?"

ਇਸ ਪਿੱਛੋਂ ਮੀਰਾ ਨੇ ਹੁਕਮ ਦੀ ਪਾਲਣਾ ਕਰਨ ਦੇ ਸੰਕੇਤ ਵਜੋਂ ਪਹਿਲਾਂ ਜ਼ਹਿਰ ਦਾ ਪਿਆਲਾ ਸਿਰ ਤੇ ਧਰਿਆ ਤੇ ਫਿਰ ਖੁਸ਼ੀ-ਖੁਸ਼ੀ ਪੀ ਲਿਆ। ਉਸ ਸਮੇਂ ਉਸਨੇ ਇਹ ਛੰਦ ਰਚਿਆ :

"ਮੇਰੇ ਮਨ ਵਿੱਚ ਰਾਧਾ ਤੇ ਕ੍ਰਿਸ਼ਨ ਵੱਸਦੇ ਹਨ। ਕਈ ਕਹਿੰਦੇ ਹਨ ਮੀਰਾ ਪਾਗਲ ਹੈ, ਦੂਸਰੇ ਕਹਿੰਦੇ ਹਨ ਉਸਨੇ ਆਪਣੇ ਘਰਾਣੇ ਨੂੰ ਕਲੰਕਿਤ ਕਰ ਦਿੱਤਾ ਹੈ। ਉਹ ਘੁੰਡ ਲਾਹ ਕੇ ਤੇ ਛਾਤੀ ਨੰਗੀ ਕਰਕੇ ਆਪਣੇ ਦੇਵਤਾ ਅੱਗੇ ਨਾਚ ਕਰਦੀ ਹੈ। ਬਿੰਦਰਾਬਨ ਦੀਆਂ ਟਹਿਣੀਆਂ ਵਿੱਚ ਤਿਲਕਧਾਰੀ ਕ੍ਰਿਸ਼ਨ ਮੇਰਾ ਮਨ ਖੁਸ਼ੀ ਨਾਲ ਨਚਾ ਰਿਹਾ ਹੈ। ਰਾਣਾ ਨੇ ਜ਼ਹਿਰ ਦਾ ਪਿਆਲਾ ਭੇਜਿਆ ਤੇ ਮੀਰਾ ਨੇ ਡੱਕ-ਡੱਕ ਕਰਕੇ ਪੀ ਲਿਆ। ਮੀਰਾ ਦਾ ਪ੍ਰਭੂ ਸਰਬੱਗ ਗਿਰਧਰ ਹੈ। ਉਹ ਤਾਂ ਉਹਦੀ ਸੇਵਾ ਦੀ ਦੀਵਾਨੀ ਹੈ।"

ਰਾਣਾ ਮੀਰਾ ਦੀ ਮੌਤ ਦੀ ਖਬਰ ਸੁਣਨ ਲਈ ਉਡੀਕ ਕਰਦਾ ਰਿਹਾ ਪ੍ਰੰਤੂ ਕੁਦਰਤੀ ਕਰਾਮਾਤ ਨੇ ਉਹਦਾ ਜੀਵਨ ਬਚਾ ਦਿੱਤਾ ਤੇ ਉਹਦੀਆਂ ਅੱਖਾਂ ਹੌਲੀ-ਹੌਲੀ ਹੋਰ ਵੀ ਚਮਕ-ਦਮਕ ਵਿੱਚ ਲਿਸ਼ਕਣ ਲੱਗੀਆਂ। ਉਸਨੇ ਮੂਰਤੀ ਦੀ ਸਜਾਵਟ ਤੇ ਸ਼ਿੰਗਾਰ ਲਈ ਆਪਣੇ ਆਪ ਨੂੰ ਹੋਰ ਵੀ ਸਮਰਪਿਤ ਕਰ ਦਿੱਤਾ। ਉਹ ਆਪਣੇ ਦੇਵਤਾ ਦੀ ਮਹਿਮਾ ਗਾਉਣ ਲੱਗੀ ਤੇ ਉਹਦਾ ਮਨ ਅਮਰ ਪ੍ਰੇਮ ਤੇ ਖੁਸ਼ੀ ਨਾਲ ਭਰ ਗਿਆ। ਇਸ ਮੌਕੇ ਤੇ ਉਸਨੇ ਇਸ ਭਜਨ ਦੀ ਰਚਨਾ ਵੀ ਕੀਤੀ :

"ਮੈਨੂੰ ਪਤਾ ਹੈ ਕਿ ਰਾਣਾ ਨੇ ਮੈਨੂੰ ਜ਼ਹਿਰ ਦਿੱਤੀ ਹੈ। ਪ੍ਰਮਾਤਮਾ ਜਿਸਨੇ ਮੇਰਾ ਬੇੜਾ ਪਾਰ ਕਰ ਦਿੱਤਾ ਹੈ, ਉਸਨੇ ਮੇਰੇ ਲਈ ਦੁੱਧ-ਪਾਣੀ ਵੱਖ-ਵੱਖ ਕਰ ਦਿੱਤਾ ਹੈ। ਜਦ ਤੱਕ ਸੋਨਾ ਤਪਾਇਆ ਨਹੀਂ ਜਾਂਦਾ ਇਹ ਸ਼ੁੱਧ ਨਹੀਂ ਹੁੰਦਾ। ਹੇ ਰਾਜਨ ਤੂੰ ਆਪਣਾ ਪਰਿਵਾਰ ਮੈਥੋਂ ਦੂਰ ਹੀ ਇਕਾਂਤ 'ਚ ਰੱਖ। ਮੈਂ ਤਾਂ ਕਿਸੇ ਹੋਰ ਦੀ ਪਤਨੀ ਹਾਂ। ਮੇਰੀ ਆਤਮਾ ਤੇ ਸਰੀਰ ਸੰਤਾਂ ਦਾ ਹੈ ਭਾਵੇਂ ਉਹ ਚੰਡਾਲ ਹੀ ਹੋਣ ਮੈਂ ਤਾਂ ਦੇਵਤੇ ਦੀ ਹੋ ਚੁੱਕੀ ਹਾਂ। ਮੀਰਾ ਗਿਰਧਰ ਦੀ ਪੂਜਾ-ਅਰਚਨਾ ਖਾਤਰ ਸਾਧੂਆਂ ਦੇ ਚਰਨਾਂ ਨਾਲ ਉਲਝ ਚੁੱਕੀ ਹਾਂ।"

ਜਦੋਂ ਰਾਣਾ ਨੂੰ ਪਤਾ ਲੱਗਾ ਕਿ ਜ਼ਹਿਰ ਦਾ ਕੋਈ ਅਸਰ ਨਹੀਂ ਹੋਇਆ ਤਾਂ ਉਸਨੇ ਸੂਹੀਏ ਨਿਯੁਕਤ ਕਰ ਦਿੱਤੇ ਤਾਂ ਜੋ ਉਹ ਇਤਲਾਹ ਦੇ ਸਕਣ ਕਿ ਉਹ ਫਿਰ ਕਦੋਂ ਫਕੀਰਾਂ ਨਾਲ ਗੱਲਾਂਬਾਤਾਂ ਕਰਦੀ ਹੈ ਤਾਂ ਜੋ ਉਸਨੂੰ ਮੌਕੇ ਤੇ ਪਕੜ ਕੇ ਮੌਤ ਦੇ ਘਾਟ ਉਤਾਰਿਆ ਜਾ ਸਕੇ। ਉਸਨੂੰ ਮੂਰਤੀ ਨਾਲ ਹੱਸਣ ਖੇਡਣ ਦੀ ਤੇ ਗੱਲਾਂ ਕਰਨ ਦੀ ਆਦਤ ਸੀ। ਇੱਕ ਦਿਨ ਇੱਕ ਸੂਹੀਆ ਗਿਆ ਤੇ ਰਾਜੇ ਨੂੰ ਕਹਿਣ ਲੱਗਾ, "ਇਸ ਵੇਲੇ ਮੀਰਾ ਕਿਸੇ ਨਾਲ ਗੱਲਬਾਤ ਕਰਦੀ ਹੱਸ ਰਹੀ ਹੈ।" ਬਾਦਸ਼ਾਹ ਨੇ ਤਲਵਾਰ ਉਠਾਈ ਤੇ ਉਸਨੇ ਮੀਰਾ ਨੂੰ ਬੰਦ ਦਰਵਾਜ਼ੇ ਖੋਲ੍ਹਣ ਲਈ ਪੁਕਾਰਿਆ। ਉਸਨੇ ਉਸਨੂੰ ਪੁੱਛਿਆ ਕਿ ਉਹ ਆਦਮੀ ਕਿੱਥੇ ਹੈ ਜਿਸ ਨਾਲ ਉਹ ਹੱਸ-ਹੱਸ ਕੇ ਗੱਲਾਂ ਬਾਤਾਂ ਕਰ ਰਹੀ ਸੀ। ਉਸਨੇ ਉੱਤਰ ਦਿੱਤਾ, "ਉਹ ਤੁਹਾਡੇ ਸਾਹਮਣੇ ਹੈ, ਮੇਰੀ ਮੂਰਤੀ, ਮੇਰਾ ਪ੍ਰਿਯ। ਆਪਣੀਆਂ ਅੱਖਾਂ ਖੋਲੋ ਤੇ ਵੇਖ ਲਵੋ। ਉਹ ਨਾ ਤਾਂ ਭੈ ਭੀਤ ਹੈ ਤੇ ਨਾ ਹੀ ਸਰਮਸਾਰ ਹੈ।"

ਨਾਭਾ ਜੀ ਵਰਣਨ ਕਰਦੇ ਹਨ ਕਿ ਰਾਜੇ ਦੇ ਅੰਦਰ ਦਾਖਲ ਹੋਣ ਤੇ ਮੂਰਤੀ ਤੇ ਮੀਰਾ ਬਾਈ ਬਾਰਾਂ ਟਾਹਣ ਖੇਡ ਰਹੇ ਸਨ ਤੇ ਮੂਰਤੀ ਸੱਚ ਮੁੱਚ ਹੀ ਬਾਂਹ ਅੱਗੇ ਕਰਕੇ ਗੋਟੀ ਚੱਲ ਰਹੀ ਸੀ। ਰਾਣਾ ਇਹ ਕਰਾਮਾਤ ਵੇਖ ਕੇ ਠਿੱਠ ਹੋ ਗਿਆ। ਪ੍ਰੰਤੂ ਉਹਦੇ ਹਠੀਲੇ ਮਨ ਤੇ ਕੋਈ ਸਥਿਰ ਪ੍ਰਭਾਵ ਨਾ ਪਿਆ।

ਇੱਕ ਵਾਰ ਜਦੋਂ ਮੀਰਾ ਬਾਈ ਬਿਮਾਰ ਸੀ ਤਾਂ ਉਸਨੇ ਇਹ ਸ਼ਬਦ ਰਚਿਆ : "ਜਦੋਂ ਮੈਂ ਜਮਨਾ ਤੋਂ ਪਾਣੀ ਲੈਣ ਜਾ ਰਹੀ ਸਾਂ ਤੇ ਮੇਰੇ ਸਿਰ ਤੇ ਘੜਾ ਚਮਕ ਰਿਹਾ ਸੀ ਤਾਂ ਵੱਡਿਆਂ-ਵੱਡਿਆਂ ਨੈਣਾਂ ਵਾਲੇ ਕ੍ਰਿਸ਼ਨ ਨੇ ਮੇਰੇ ਵੱਲ ਵੇਖਿਆ ਤੇ ਮੁਸਕਰਾਇਆ। ਉਦੋਂ ਤੋਂ ਹੀ ਮੇਰੇ ਮਨ 'ਚ ਉਹਦੀ ਸਾਂਵਰੀ ਸੁੰਦਰ ਤਸਵੀਰ ਵਿੱਚ ਵਸੀ ਹੋਈ ਹੈ। ਤੂੰ ਭਾਵੇਂ ਕੁਝ ਟੂਣੇ ਲਿਖ ਜਾਂ ਮੰਤਰ ਲਿਖ, ਕੋਈ ਦੁਆਈ ਰਗੜ ਕੇ ਮੈਨੂੰ ਦੇ, ਇਸ ਨਾਲ ਮੈਂ ਠੀਕ ਨਹੀਂ ਹੋਵਾਂਗੀ। ਜੇ ਕੋਈ ਮੇਰੇ ਵੈਦ ਕ੍ਰਿਸ਼ਨ ਨੂੰ ਬੁਲਾ ਲਿਆਵੇ ਤਾਂ ਹੀ ਮੈਂ ਰਾਜ਼ੀ ਹੋਵਾਂਗੀ। ਉਹਦੀਆਂ ਭਵਾਂ ਕਮਾਨਾਂ ਵਰਗੀਆਂ ਹਨ ਤੇ ਉਹਦੀਆਂ ਅੱਖਾਂ ਤੀਰਾਂ ਜਿਹੀਆਂ ਹਨ ਜੋ ਉਹ ਮੇਰੇ ਕਲੇਜੇ 'ਚ ਮਾਰਦਾ ਹੈ। ਮੀਰਾ ਦਾ ਪ੍ਰਭੂ ਬੁੱਧੀਮਾਨਰ ਗਿਰਧਰ ਹੈ, ਮੈਂ ਘਰ ਕਿਵੇਂ ਬੈਠੀ ਰਹਿ ਸਕਦੀ ਹਾਂ ?"

ਇੱਕ ਲੁੱਚੇ-ਲਫੰਗਾ ਤੇ ਦੁਰਾਚਾਰੀ ਵਿਅਕਤੀ ਨੇ ਮੀਰਾ ਬਾਈ ਦਾ ਸਤੀਤਵ ਭੰਗ ਕਰਨ ਦਾ ਯਤਨ ਕੀਤਾ। ਉਸਨੇ ਉਸਨੂੰ ਕਿਹਾ ਕਿ ਉਸਨੂੰ ਗਿਰਧਰ ਲਾਲ ਨੇ ਆਗਿਆ ਦਿੱਤੀ ਹੋਈ ਹੈ ਕਿ ਮੈਂ ਤੈਨੂੰ ਅਜਿਹਾ ਅਨੰਦ ਦੇਵਾਂ ਜੋ ਕੇਵਲ ਆਦਮੀ ਦੀ ਗੱਲਵਕੜੀ 'ਚੋਂ ਹੀ ਮਿਲ ਸਕਦਾ ਹੈ। ਉਸਨੇ ਕਿਹਾ ਕਿ ਉਹ ਗਿਰਧਰ ਦੀ ਆਗਿਆ ਮੰਨਣ ਨੂੰ ਤਿਆਰ ਹੈ ਪਰ ਪਹਿਲਾਂ ਉਹ ਭੋਜਨ ਖਾ ਲੈਣ। ਇਸ ਦੌਰਾਨ ਉਸਨੇ ਉਸ ਵਲਗਣ ਵਿੱਚ

ਪਲੰਘ ਡਾਹ ਦਿੱਤਾ ਤੇ ਵਿਛਵਾ ਦਿੱਤਾ ਜਿੱਥੇ ਸਾਧੂ ਆ ਕੇ ਠਹਿਰਿਆ ਕਰਦੇ ਸਨ। ਉੱਥੇ ਉਸਨੇ ਆਪਣੇ ਹੋਣ ਵਾਲੇ ਪ੍ਰੇਮੀ ਨੂੰ ਸੰਬੋਧਿਤ ਹੋ ਕੇ ਕਿਹਾ : "ਤੈਨੂੰ ਕਿਸੇ ਤੋਂ ਡਰਨ ਜਾਂ ਸ਼ਰਮਸ਼ਾਰ ਹੋਣ ਦੀ ਲੋੜ ਨਹੀਂ ਕਿਉਂ ਜੋ ਗਿਰਧਰ ਦਾ ਹੁਕਮ ਹਰ ਤਰ੍ਹਾਂ ਨਾਲ ਉਚਿਤ ਹੈ।" ਆਦਮੀ ਨੇ ਉੱਤਰ ਵਿੱਚ ਕਿਹਾ, "ਕੀ ਕੋਈ ਅਜਿਹਾ ਕੰਮ ਕੋਈ ਲੋਕਾਂ ਸਾਹਮਣੇ ਕਰਦਾ ਹੈ ?" ਉਸਨੇ ਉੱਤਰ ਦਿੱਤਾ ਕਿ ਉਸਨੂੰ ਕਿਸੇ ਲੁਕਣ ਵਾਲੀ ਥਾਂ ਦਾ ਕੋਈ ਗਿਆਨ ਨਹੀਂ ਹੈ, ਕਿਉਂ ਜੋ ਕ੍ਰਿਸ਼ਨ ਤਾਂ ਹਰ ਥਾਂ ਹਾਜ਼ਰ ਹੈ।" ਉਹ ਸਭ ਮਨੁਖਾਂ ਦੇ ਚੰਗੇ ਮਾੜੇ ਕੰਮ ਦੇਖਦਾ ਹੈ ਤੇ ਉਸ ਅਨੁਸਾਰ ਹੀ ਉਹਨਾਂ ਨੂੰ ਫਲ ਦਿੰਦਾ ਹੈ। ਇਹ ਸੁਣ ਕੇ ਬਦਮਾਸ਼ ਦਾ ਰੰਗ ਉੱਡ ਗਿਆ ਤੇ ਮਨ ਵਿੱਚ ਬਦਮਾਸ਼ੀ ਦੀ ਥਾਂ ਨੇਕੀ ਨੇ ਮੱਲ ਲਈ। ਉਹ ਉਸਦੇ ਪੈਰੀਂ ਪੈ ਗਿਆ ਤੇ ਹੱਥ ਜੋੜ ਕੇ ਉਸ ਤੋਂ ਮਾਫੀ ਮੰਗੀ ਤੇ ਉਪਕਾਰ ਲਈ ਬੇਨਤੀ ਕੀਤੀ। ਮੀਰਾ ਬਾਈ ਨੇ ਉਹਦੇ ਤੇ ਤਰਸ ਕੀਤਾ ਤੇ ਇਤਿਹਾਸਕਾਰ ਲਿਖਦਾ ਹੈ ਕਿ ਉਸਨੂੰ ਪ੍ਰਭੂ ਦੇ ਰੂਬਰੂ ਕੀਤਾ।

ਸਾਰੇ ਪ੍ਰਾਪਤ ਬਿਰਤਾਂਤਾਂ ਅਨੁਸਾਰ ਤੁਲਸੀ ਦਾਸ, ਮੀਰਾ ਬਾਈ ਤੋਂ ਇੱਕ ਸਦੀ ਮਗਰੋਂ ਹੋਇਆ ਹੈ ਪ੍ਰੰਤੂ ਸ਼ਾਇਰਾਂ ਨੇ ਉਹਨਾਂ ਨੂੰ ਸਮਕਾਲੀ ਬਣਾ ਧਰਿਆ ਹੈ। ਰਾਜਾ ਰਘੂਰਾਜ ਸਿੰਘ ਨੇ ਹੇਠਲਾ ਖ਼ਤ ਤੁਲਸੀ ਦਾਸ ਨੂੰ ਮੀਰਾ ਬਾਈ ਵੱਲੋਂ ਲਿਖਿਆ ਹੋਇਆ ਸੰਬੰਧਿਤ ਕਰ ਦਿੱਤਾ ਹੈ :

ਪਵਿੱਤਰ-ਪਾਰਸਾ ਤੇ ਪਾਪਾਂ ਦਾ ਨਾਸ਼ ਕਰਨ ਵਾਲੇ ਪਾਵਨ ਤੁਲਸੀ ਦਾਸ ਜੀ ਪ੍ਰਣਾਮ। ਮੈਂ ਸਦਾ ਆਪ ਨੂੰ ਪ੍ਰਣਾਮ ਕਰਦੀ ਹਾਂ, ਮੇਰੇ ਦੁੱਖਾਂ ਦਾ ਨਾਸ਼ ਕਰੋ। ਮੇਰੇ ਪਤੀ ਦੇ ਅੰਗ ਸਾਕ ਸਦਾ ਮੈਨੂੰ ਦੁੱਖ ਦਿੰਦੇ ਹਨ। ਜਦੋਂ ਮੈਂ ਸੰਤਾਂ ਦੀ ਸੰਗਤ ਕਰਦੀ ਹਾਂ ਜਾਂ ਪੂਜਾ ਅਰਚਨਾ ਕਰਦੀ ਹਾਂ ਤਾਂ ਉਹ ਮੈਨੂੰ ਬਹੁਤ ਦੁਖੀ ਕਰਦੇ ਹਨ। ਮੀਰਾ ਨੂੰ ਤਾਂ ਬਚਪਨ ਤੋਂ ਗਿਰਧਰ ਲਾਲ ਨਾਲ ਪ੍ਰੇਮ ਹੋ ਗਿਆ ਸੀ, ਹੁਣ ਇਸ ਪ੍ਰੇਮ ਤੋਂ ਕਿਵੇਂ ਲਾਂਭੇ ਜਾ ਸਕਦੀ ਹੈ, ਮੈਂ ਤਾਂ ਪੂਰੀ ਤਰ੍ਹਾਂ ਉਹਦੇ ਵਸੀਕਾਰ ਵਿੱਚ ਹਾਂ। ਤੂੰ ਮੇਰਾ ਪਿਤਾ ਵੀ ਹੈਂ ਤੇ ਮਾਤਾ ਵੀ, ਤੂੰ ਰੱਬ ਦੇ ਭਗਤਾਂ ਨੂੰ ਖੁਸ਼ੀ ਦਿੰਦਾ ਹੈਂ। ਮੈਨੂੰ ਲਿਖੋ ਤੇ ਜਾਣਕਾਰੀ ਦਿਉ ਕਿ ਮੇਰੇ ਲਈ ਕੀ ਕਰਨਾ ਯੋਗ ਹੈ।"

"ਅੱਗੋਂ ਤੁਲਸੀ ਦਾਸ ਦਾ ਉੱਤਰ ਇਹ ਹੈ : ਜੋ ਰਾਮ ਤੇ ਸੀਤਾ ਨੂੰ ਪ੍ਰੇਮ ਨਹੀਂ ਕਰਦੇ, ਸਾਨੂੰ ਉਹਨਾਂ ਦਾ ਇੰਝ ਤਿਆਗ ਕਰਨਾ ਚਾਹੀਦਾ ਹੈ ਜਿਵੇਂ ਉਹ ਵੈਰੀ ਸੈਨਾ ਹੋਵੇ, ਭਾਵੇਂ ਅਸੀਂ ਉਹਨਾਂ ਨੂੰ ਕਿਤਨਾ ਵੀ ਪਿਆਰ ਕਰਦੇ ਹੋਈਏ।

ਪ੍ਰਹਿਲਾਦ ਨੇ ਆਪਣਾ ਪਿਤਾ ਤਿਆਗਿਆ, ਭਭੀਸ਼ਣ ਨੇ ਆਪਣਾ ਭਰਾ ਰਾਵਣ, ਭਰਤ ਨੇ ਆਪਣੀ ਮਾਂ ਦਾ ਤਿਆਗ ਕੀਤਾ। ਬਾਲੀ ਨੇ ਆਪਣਾ ਗੁਰੂ ਛੱਡਿਆ ਤੇ ਬ੍ਰਜ ਦੀਆਂ ਇਸਤਰੀਆਂ ਨੇ ਆਪਣੇ ਪਤੀਆਂ ਨੂੰ ਛੱਡ ਦਿੱਤਾ ਤੇ ਇੰਝ ਕਰਨ ਨਾਲ ਉਹਨਾਂ ਦੇ ਜੀਵਨ ਵਿੱਚ ਵਧੇਰੇ ਸੁੱਖ ਆਨੰਦ ਆ ਗਿਆ। ਸਾਰੇ ਸੰਤ ਇੱਕ ਮੱਤ ਹਨ ਕਿ ਪ੍ਰਭੂ ਪ੍ਰੇਮ ਤੇ ਉਹਦੇ ਨਾਲ ਸੰਬੰਧ ਹੀ ਸੱਚੇ ਹਨ। ਉਸ ਅੱਖ ਦੇ ਲੇਪ ਦਾ ਕੀ ਲਾਭ ਜੋ ਅੱਖ ਨੂੰ ਪਾੜ ਦੇਵੇ, ਮੈਂ ਹੋਰ ਕੀ ਕਹਾਂ ? ਤੁਲਸੀ ਦਾਸ ਨੇ ਕਿਹਾ ਕਿ ਪਤੀ ਪੂਜਣਯੋਗ ਹੈ, ਪੁੱਤਰ ਜ਼ਿੰਦਗੀ ਨਾਲੋਂ ਪਿਆਰਾ ਹੈ। ਜੋ ਰਾਮ ਦਾ ਭਗਤ ਹੈ, ਉਹੋ ਹੀ ਇਸ ਸੰਸਾਰ ਵਿੱਚ ਮੇਰਾ ਸਖਾ ਹੈ, ਮਿੱਤਰ ਹੈ।"

ਜਿਵੇਂ ਮੀਰਾ ਨੂੰ ਤੁਲਸੀ ਦਾਸ ਦੀ ਸਮਕਾਲੀ ਬਣਾ ਦਿੱਤਾ ਗਿਆ ਹੈ ਇਵੇਂ ਹੀ ਅਕਬਰ ਨੂੰ ਵੀ ਉਹਦਾ ਸਮਕਾਲੀ ਬਣਾ ਦਿੱਤਾ ਗਿਆ ਹੈ। ਕਿਹਾ ਜਾਂਦਾ ਹੈ ਕਿ ਮੀਰਾ ਬਾਈ ਦੀ ਪਵਿੱਤਰਤਾ ਤੇ ਸੁੰਦਰਤਾ ਬਾਰੇ ਸੁਣ ਕੇ ਅਕਬਰ ਆਪਣੇ ਗਵੱਈਏ ਤਾਨਸੇਨ ਨਾਲ ਸਾਧੂਆਂ ਦਾ ਭੇਸ ਧਾਰ ਕੇ ਗਏ। ਮੀਰਾ ਬਾਈ ਵੱਲੋਂ ਇਸ ਹਾਲਤ ਨੂੰ ਦਰਸਾਉਂਦੀਆਂ ਸਤਰਾਂ ਮੀਰਾ ਬਾਈ ਨਾਲ ਮਨਸੂਬ ਕੀਤੀਆਂ ਗਈਆਂ ਹਨ।

"ਹੇ ਮਾਤਾ ਮੈਂ ਕ੍ਰਿਸ਼ਨ ਨੂੰ ਹੀ ਆਪਣਾ ਪਤੀ ਮੰਨ ਲਿਆ ਹੈ। ਅਕਬਰ ਮੇਰੀ ਪਰਖ ਕਰਨ ਆਇਆ ਤੇ ਤਾਨਸੇਨ ਨੂੰ ਨਾਲ ਲਿਆਇਆ। ਉਸਨੇ ਸ਼ਬਦ, ਸੰਗੀਤ ਤੇ ਪ੍ਰਵਚਨ ਸੁਣੇ, ਵਾਰ-ਵਾਰ ਉਸਨੇ ਧਰਤੀ ਤੇ ਨਮਸਕਾਰ ਕੀਤੀ। ਮੀਰਾ ਬਾਈ ਦੇ ਸਰਬੱਗ ਗਿਰਧਰ ਨੇ ਮੈਨੂੰ ਆਪਣੀ ਰੱਖਿਆ ਵਿੱਚ ਲਿਆ ਹੋਇਆ ਹੈ।"

ਕਿਹਾ ਜਾਂਦਾ ਹੈ ਕਿ ਮੀਰਾ ਬਾਈ ਦੀ ਸ਼ਰਧਾ ਵੇਖ ਕੇ ਅਕਬਰ ਆਪਣੇ ਚੰਗੇ ਭਾਗਾਂ ਤੇ ਬਹੁਤ ਖੁਸ਼ ਹੋਇਆ ਜਿਸ ਨੇ ਉਸਨੂੰ ਮੀਰਾ ਬਾਈ ਦੇ ਦਰਸ਼ਨ ਕਰਵਾ ਦਿੱਤੇ। ਉਸਨੇ ਉਸਨੂੰ ਹੀਰਿਆਂ ਦਾ ਹਾਰ ਦਿੱਤਾ ਜੋ ਉਸਨੇ ਕੁਝ ਸੰਦੇਹ ਉਪਰੰਤ ਪ੍ਰਵਾਨ ਕਰ ਲਿਆ ਕਿਉਂਕਿ ਉਹ ਇਤਨਾ ਕੀਮਤੀ ਸੀ ਕਿ ਅਜਿਹੀ ਵਸਤੂ ਸੰਨਿਆਸੀ ਕੋਲ ਚੰਗੀ ਨਹੀਂ ਲੱਗਦੀ। ਬਾਦਸ਼ਾਹ ਨੇ ਵੀ ਮੌਕਾ ਸੰਭਾਲਦਿਆਂ ਕਿਹਾ ਕਿ ਉਸਨੂੰ ਇਹ ਜਮਨਾ ਵਿੱਚ ਇਸ਼ਨਾਨ ਕਰਦਿਆਂ ਮਿਲਿਆ ਤੇ ਮੈਂ ਸੋਚਿਆ ਕਿ ਮੀਰਾ ਦੇ ਪ੍ਰਭੂ ਦੀ ਭੇਟਾ ਲਈ ਇਹ ਠੀਕ ਰਹੇਗਾ। ਕਿਹਾ ਜਾਂਦਾ ਹੈ ਕਿ ਤਾਨਸੇਨ ਨੇ ਵੀ ਉਹਦੇ ਸਤਿਕਾਰ ਵਿੱਚ ਗੀਤ ਦੀ ਰਚਨਾ ਕੀਤੀ ਤੇ ਫਿਰ ਉਹ ਆਪਣੇ ਸ਼ਾਹੀ ਆਕਾ ਨਾਲ ਰਾਜਧਾਨੀ ਮੁੜ ਆਏ। ਹਾਰ ਇਤਨਾ ਕੀਮਤੀ ਸੀ ਕਿ ਇਸਦੇ ਮਾਲਕ ਦੀ ਉਸਤਤੀ ਵਿੱਚ ਟਿੱਪਣੀਆਂ ਕੀਤੀਆਂ ਜਾਣੀਆਂ ਸੁਭਾਵਕ ਸਨ। ਰਾਣੇ ਨੇ ਇਸ ਦੀ ਪਾਰਖੂ ਤੋਂ ਪਰਖ ਕਰਵਾਈ ਜਿਸਨੇ ਇਸਨੂੰ ਬੇਸ਼-ਕੀਮਤ ਦੱਸਿਆ। ਪੜਤਾਲ ਕਰਨ ਤੇ ਪਤਾ ਲੱਗਾ ਕਿ ਇਹ ਉਹੋ ਹਾਰ ਹੈ ਜੋ ਰਾਜੇ ਨੇ ਕੁਝ ਸਮਾਂ ਵੱਡੀ ਕੀਮਤ ਦੇ ਕੇ ਜੌਹਰੀ ਤੋਂ ਬਣਵਾਇਆ ਹੈ। ਹੋਰ ਪੁਛ ਪੜਤਾਲ ਪਿੱਛੋਂ ਦੋ ਰਮਤੇ ਸੰਨਿਆਸੀਆਂ ਤੇ ਉਹਨਾਂ ਨਾਲ ਅਕਬਰ ਤੇ ਉਹਦੇ ਗਵੱਈਏ ਦੀ ਪਛਾਣ ਹੋ ਗਈ। ਹੁਣ ਮੀਰਾ ਬਾਈ ਦੀ ਤਕਦੀਰ ਹਾਰ ਦੇ ਗਈ। ਉਹਦੇ ਪਤੀ ਨੇ ਸ਼ੱਕ ਕਰ ਲਿਆ ਕਿ ਮੀਰਾ ਬਾਈ ਨੂੰ ਰਾਜੇ ਨੇ ਭ੍ਰਸ਼ਟ ਕਰ ਦਿੱਤਾ ਹੈ ਤੇ ਉਸ ਜ਼ਮਾਨੇ 'ਚ ਇਹਦੀ ਇੱਕੋ ਸਜ਼ਾ ਸੀ ਉਹ ਮਰ ਜਾਏ। ਮੀਰਾ ਬਾਈ ਦੇ ਬਕਸੇ ਵਿੱਚ ਫਨੀਅਰ ਸੱਪ ਬੰਦ ਕਰਕੇ ਉਸ ਪਾਸ ਭੇਜ ਦਿੱਤਾ ਤਾਂ ਜੋ ਜਦੋਂ ਹੀ ਉਹ ਉਸਨੂੰ ਖੋਲ੍ਹੇ ਤਾਂ ਸੱਪ ਉਸਨੂੰ ਡੰਗ ਮਾਰੇ ਤੇ ਉਹ ਮਰ ਜਾਵੇ। ਉਸਨੂੰ ਇਹ ਕਿਹਾ ਗਿਆ ਸੀ ਕਿ ਇਸ ਵਿੱਚ ਸਾਲਗ੍ਰਾਮ ਹੈ। ਡੱਬਾ ਖੋਹਲਣ ਤੋਂ ਪਹਿਲਾਂ ਉਹ ਇਸ ਤਰ੍ਹਾਂ ਸੰਬੋਧਿਤ ਹੋਈ :

"ਹੇ ਡੱਬੇ 'ਚ ਬੰਦ ਸਾਲਗ੍ਰਾਮ ਤੂੰ ਚੁੱਪ ਕਿਉਂ ਹੈਂ ?
ਮੈਂ ਬੋਲ ਰਹੀ ਹਾਂ ਤੇਰਾ ਉੱਤਰ ਕਿਉਂ ਨਹੀਂ ਆਉਂਦਾ ?
ਤੇਰੀ ਚੁੱਪ ਦਾ ਕੀ ਕਾਰਨ ਹੈ ?
ਸੰਸਾਰ ਸੰਸਾਰ ਬਹੁਤ ਵਿਸ਼ਾਲ ਹੈ, ਮੇਰੀ ਬਾਂਹ ਪਕੜ ਤੇ ਮੇਰਾ ਪਾਰ ਉਤਾਰਾ ਕਰ।
ਮੀਰਾ ਦੇ ਸੁਆਮੀ ਗਿਰਧਰ ਤੂੰ ਹੀ ਮੇਰਾ ਸਹਾਈ ਹੈਂ।" ਡੱਬਾ ਖੋਹਲਣ ਪਿੱਛੋਂ ਮੀਰਾ ਨੇ ਇਹ ਰਚਨਾ ਕੀਤੀ :

"ਰਾਣਾ ਮੇਰਾ ਕੀ ਵਿਗਾੜ ਲਵੇਗਾ ? ਮੀਰਾ ਨੇ ਉਹਦੀ ਵੰਸ਼ ਦੀ ਕੈਦ ਹੀ ਤਿਆਗ ਦਿੱਤੀ ਹੈ।

ਰਾਣਾ ਨੇ ਇੱਕ ਵਾਰ ਮੀਰਾ ਨੂੰ ਮਾਰਨ ਲਈ ਜ਼ਹਿਰ ਭੇਜਿਆ, ਮੀਰਾ ਨੇ ਖੁਸ਼ੀ-ਖੁਸ਼ੀ ਪੀ ਲਿਆ, ਇਤਨੇ ਪਿਆਰ ਨਾਲ ਜਿਵੇਂ ਉਹਦੇ ਪ੍ਰਭੂ ਨੇ ਬਖਸ਼ਿਸ਼ ਕੀਤਾ ਹੋਵੇ।

ਹੁਣ ਰਾਣੇ ਨੇ ਡੱਬੇ 'ਚ ਫਨੀਅਰ ਭੇਜ ਦਿੱਤਾ ਹੈ ਪਰ ਜਦੋਂ ਮੈਂ ਖੋਲ੍ਹਿਆ ਤੇ ਵੇਖਿਆ ਤਾਂ ਸੱਪ ਸਾਲਗ੍ਰਾਮ ਬਣਿਆ ਹੋਇਆ ਸੀ। ਸੰਤਾਂ ਦੀ ਸੰਗਤ ਵਿੱਚ ਖੁਸ਼ੀਆਂ ਦੀ ਗੂੰਜ ਹੈ। ਕ੍ਰਿਸ਼ਨ ਨੇ ਮੇਰੇ ਤੇ ਰਹਿਮਤ ਕੀਤੀ ਹੈ।

ਮੈਂ ਸਜੀ ਫਬੀ, ਪੈਰਾਂ ਨੂੰ ਘੂੰਗਰੂ ਬੰਨ੍ਹ ਲਏ, ਹੱਥਾਂ ਨਾਲ ਤਾਲੀਆਂ ਵਜਾਈਆਂ, ਮੂਰਤੀ ਸਾਹਮਣੇ ਨੱਚੀ ਤੇ ਕ੍ਰਿਸ਼ਨ ਦੀ ਮਹਿਮਾ ਗਾਈ। ਪ੍ਰਭੂ ਮੇਰੇ ਹਨ ਤੇ ਮੈਂ ਪ੍ਰਭੂ ਦੀ ਹਾਂ। ਮੇਰਾ ਜੀਵਨ ਹੀ ਪ੍ਰਭੂ ਹੈ। ਮੀਰਾ ਪ੍ਰਭੂ ਵਿੱਚ ਇੰਝ ਵਿਲੀਨ ਹੈ ਜਿਵੇਂ ਰਿੜਕਣ ਤੋਂ ਪਹਿਲਾਂ ਦੁੱਧ ਵਿੱਚ ਮੱਖਣ ਹੁੰਦਾ ਹੈ।"

ਮੀਰਾ ਦਾ ਸਹੁਰਾ ਰਾਣਾ ਸਾਂਗਾ ਅਜੇ ਵੀ ਹੱਠ ਤੇ ਡਟਿਆ ਹੋਇਆ ਸੀ ਕਿ ਮੀਰਾ ਜ਼ਰੂਰ ਤਲਵਾਰ ਨਾਲ ਮਾਰ ਦੇਣੀ ਚਾਹੀਦੀ ਹੈ, ਪ੍ਰੰਤੂ ਕੋਈ ਜੱਲਾਦ ਬਣਨ ਲਈ ਤਿਆਰ ਨਹੀਂ ਸੀ। ਫਿਰ ਇਹ ਹੁਕਮ ਦਿੱਤਾ ਗਿਆ ਕਿ ਉਹ ਆਪਣੀ ਇੱਛਾ ਅਨੁਸਾਰ ਆਪਣੇ ਆਪ ਨੂੰ ਮਾਰ ਲਵੇ। ਉਸ ਸਮੇਂ ਤੱਕ ਉਹ ਵਿਧਵਾ ਹੋ ਚੁੱਕੀ ਸੀ। ਉਹਦਾ ਪਤੀ ਆਪਣੇ ਪਿਤਾ ਤੋਂ ਪਹਿਲਾਂ ਹੀ ਮਰ ਚੁੱਕਾ ਸੀ। ਤੇ ਹੁਣ ਉਹ ਆਪਣੀ ਆਪ ਹੀ ਮਾਲਕ ਸੀ। ਇਹ ਵਚਨ ਦੇ ਕੇ ਉਹ ਰਾਣਾ ਦਾ ਹੁਕਮ ਮੰਨੇਗੀ, ਉਹ ਇਕਾਂਤਵਾਸ 'ਚ ਚਲੀ ਗਈ, ਰਾਤ ਨੂੰ ਸੰਨਿਆਸੀ ਦੇ ਵਸਤਰ ਪਹਿਨ ਕੇ ਮਹਿਲਾਂ 'ਚੋਂ ਚਲੀ ਗਈ। ਉਹ ਰਾਣੇ ਦੇ ਹੁਕਮ ਦੀ ਪਾਲਣਾ ਕਰਨ ਲਈ ਨੇੜੇ ਵਗਦੇ ਦਰਿਆ ਵਿੱਚ ਛਾਲ ਮਾਰ ਗਈ। ਕਿਹਾ ਜਾਂਦਾ ਹੈ ਕਿ ਕਿਸੇ ਫਰਿਸ਼ਤੇ ਨੇ ਉਸ ਨੂੰ ਅਕਸਮਾਤ ਆ ਬਚਾਇਆ ਤੇ ਉਸਨੂੰ ਪਾਣੀ 'ਚੋਂ ਕੱਢ ਕੇ ਬਾਹਰ ਕਿਨਾਰੇ ਤੇ ਲੈ ਆਂਦਾ ਤੇ ਉਸਨੂੰ ਇੰਝ ਸੰਬੋਧਿਤ ਹੋਇਆ :

"ਹੇ ਰਾਣੀ, ਤੂੰ ਆਪਣੇ ਸਹੁਰੇ ਦੇ ਹੁਕਮ ਦੀ ਪਾਲਣਾ ਕੀਤੀ ਤੇ ਤੂੰ ਆਪਣੀ ਸ਼ਰਧਾ ਕਾਰਨ ਪ੍ਰਸੰਸਾ ਦੇ ਯੋਗ ਹੈਂ, ਪਰ ਤੇਰਾ ਤਾਂ ਇਸ ਤੋਂ ਵੀ ਸ੍ਰੇਸ਼ਟ ਕਰਤੱਵ ਹੈ ਜੋ ਤੂੰ ਅਜੇ ਨਿਭਾਉਣਾ ਹੈ। ਤੂੰ ਅਜੇ ਉਹ ਮਿਸਾਲ ਦੁਨੀਆਂ ਸਾਹਮਣੇ ਰੱਖਣੀ ਹੈ ਤੇ ਪ੍ਰਭੂ ਦੀ ਇੱਛਾ ਪੂਰੀ ਕਰਨੀ ਤੇ ਉਸ ਦੀ ਭਗਤੀ ਵਿੱਚ ਵਿਲੀਨ ਰਹਿਣਾ ਹੈ।"

ਜਦੋਂ ਉਸ ਨੂੰ ਹੋਸ਼ ਆਈ ਤਾਂ ਉਹ ਦਰਿਆ ਕਿਨਾਰੇ ਇਕੱਲੀ ਬੈਠੀ ਸੀ ਤੇ ਦਰਿਆ ਦੀਆਂ ਲਹਿਰਾਂ ਉਹਦੇ ਪੈਰਾਂ ਕੋਲ ਵੱਗ ਰਹੀਆਂ ਸਨ। ਉਹ ਹੈਰਾਨੀ ਵਿੱਚ ਉਠ ਖੜੀ ਹੋਈ। ਉਸਨੂੰ ਪਤਾ ਨਹੀਂ ਲੱਗ ਰਿਹਾ ਸੀ ਕਿ ਉਹ ਕੀ ਕਰੇ। ਉਹ ਕੁਝ ਗਵਾਲਿਆਂ ਨੂੰ ਮਿਲੀ ਤੇ ਬਿੰਦਰਾਬਨ ਦਾ ਰਾਹ ਪੁੱਛਿਆ। ਉਹਨਾਂ ਨੇ ਉਸ ਨੂੰ ਦੁੱਧ ਪੇਸ਼ ਕੀਤਾ ਤੇ ਫਿਰ ਉਹਦੇ ਜਾਣ ਦਾ ਰਸਤਾ ਦੱਸਿਆ। ਉਹ ਆਪਣੇ ਭਜਨ ਗਾਉਂਦੀ ਤੁਰੀ ਗਈ ਤੇ ਜੋ ਉਹਨਾਂ ਪਿੰਡਾਂ ਦੇ ਲਈ ਅਸੀਸਾਂ ਜਿਹੇ ਸਨ ਤੇ ਉਹਨਾਂ ਦਾ ਧਿਆਨ੍ਹ ਖਿੱਚਦੇ ਸਨ ਜਿਹਨਾਂ ਵਿੱਚੋਂ ਦੀ ਉਹ ਲੰਘਦੀ ਸੀ।

ਬਿੰਦਰਾਬਨ ਵਿੱਚ ਪਹੁੰਚ ਕੇ ਉਸਨੇ ਜੀਵਨ ਗੁਸਾਈਂ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਉਸਨੂੰ ਉਸ ਸਮੇਂ ਬੜੀ ਨਿਰਾਸਤਾ ਹੋਈ ਜਦੋਂ ਉਸਨੇ ਕਹਿਲਾ ਭੇਜਿਆ ਕਿ ਉਹ

ਕਿਸੇ ਇਸਤਰੀ ਦੇ ਮੱਥੇ ਨਹੀਂ ਲੱਗਦਾ। ਉਸਨੇ ਉੱਤਰ ਦਿੱਤਾ, "ਮੈਂ ਖਿਆਲ ਕਰਦੀ ਸਾਂ ਕਿ ਬਿੰਦਰਾਬਨ ਵਿੱਚ ਸਭ ਇਸਤਰੀਆਂ (ਗੋਪੀਆਂ) ਹਨ ਤੇ ਸਿਰਫ ਗਿਰਧਰ ਲਾਲ ਹੀ ਆਦਮੀ ਹੈ। ਮੈਨੂੰ ਅੱਜ ਪਤਾ ਲੱਗਾ ਹੈ ਕਿ ਬਿੰਦਰਾਬਨ ਵਿੱਚ ਕ੍ਰਿਸ਼ਨ ਦੇ ਸ਼ਰੀਕ ਵੀ ਹਨ।" ਇਸ ਤਰ੍ਹਾਂ ਗੋਸਾਈਂ ਦਾ ਮੌਜੂ ਉਡਾਉਣ ਤੇ ਉਹਦਾ ਭਾਵ ਸੀ ਕਿ ਗੋਸਾਈਂ ਵੀ ਬਿੰਦਰਾਬਨ ਦੇ ਕ੍ਰਿਸ਼ਨ ਦੇ ਬਰਾਬਰ ਆਪਣੇ ਆਪ ਨੂੰ ਵੀ ਦੇਵਤਾ ਹੀ ਸਮਝਦਾ ਹੈ। ਗੋਸਾਈਂ, ਉਸਦੀ ਝਾੜ ਸੁਣ ਕੇ, ਉਸਦਾ ਆਦਰ-ਸਤਿਕਾਰ ਕਰਨ ਲਈ ਨੰਗੇ ਪੈਰੀਂ ਗਿਆ ਤੇ ਉਹਦੇ ਦਰਸ਼ਨ ਕਰਕੇ ਪ੍ਰਭੂ ਪ੍ਰੇਮ ਨਾਲ ਭਰਪੂਰ ਹੋ ਗਿਆ।

ਮੀਰਾ ਬਾਈ ਸ਼ਰਧਾ ਭਗਤੀ ਨਾਲ ਬਿੰਦਰਾਬਨ ਦੇ ਹਰ ਰਸਤੇ ਅਤੇ ਦਰਖਤਾਂ ਦੀਆਂ ਝਿੜੀਆਂ ਵਿੱਚੋਂ ਲੰਘੀ ਤੇ ਆਪਣੇ ਮਨ ਵਿੱਚ ਕ੍ਰਿਸ਼ਨ ਦੀ ਤਸਵੀਰ ਬਿਠਾ ਕੇ ਆਪਣੇ ਸਵਰਗੀ ਪਤੀ ਦੇ ਘਰ ਮੁੜ ਆਈ। ਆਪਣੇ ਸਹੁਰੇ ਨੂੰ ਅਜੇ ਵੀ ਹਠੀ ਤੇ ਅੜੀਅਲ ਵੇਖ ਕੇ ਉਹ ਦਵਾਰਕਾ ਦੀ ਯਾਤਰਾ ਤੇ ਚਲੀ ਗਈ ਜਿੱਥੇ ਕ੍ਰਿਸ਼ਨ ਨੇ ਮਥਰਾ ਤੋਂ ਚਲੇ ਜਾਣ ਪਿੱਛੋਂ ਰਾਜ ਕੀਤਾ। ਉੱਥੇ ਉਹ ਫਿਰ ਭਗਤੀ ਨਾਲ ਆਨੰਦਿਤ ਹੋਈ ਵਿਆਕੁਲ ਹੋ ਗਈ ਤੇ ਆਪਣੇ ਪ੍ਰਭੂ ਦੀ ਵਡਿਆਈ ਤੇ ਸੁੰਦਰਤਾ ਦੀ ਅਤਿ ਉਕਤੀ ਕਰਦੀ ਰਹੀ।

ਚਿਤੌੜ ਤੋਂ ਬਾਹਰ ਹੋਣ ਦੇ ਸਮੇਂ ਵਿੱਚ ਮੇਵਾੜ ਦੀ ਰਾਜਧਾਨੀ ਵਿੱਚ ਸਾਧੂਆਂ ਦਾ ਆਉਣਾ ਬੰਦ ਹੋ ਗਿਆ। ਰਾਜ ਵਿੱਚ ਝਗੜੇ ਸ਼ੁਰੂ ਹੋ ਗਏ। ਉਦੋਂ ਰਾਣੇ ਨੂੰ ਅਨੁਭਵ ਹੋਇਆ ਕਿ ਉਸਨੇ ਇੱਕ ਪਵਿੱਤਰ ਆਤਮਾ ਗੁਆ ਲਈ ਹੈ। ਉਸਨੇ ਕਈ ਬ੍ਰਾਹਮਣ ਭੇਜੇ ਤੇ ਉਹਨਾਂ ਨੂੰ ਹਿਦਾਇਤ ਕੀਤੀ ਕਿ ਉਹ ਮੀਰਾ ਨੂੰ ਪ੍ਰੇਰਨ ਲਈ ਇਹ ਵੀ ਦੱਸ ਦੇਣ ਕਿ ਜੇ ਉਸਨੇ ਉਹਦੀ (ਰਾਣਾ ਦੀ) ਪ੍ਰਾਰਥਨਾ ਪ੍ਰਵਾਨ ਨਾ ਕੀਤੀ ਤਾਂ ਉਹਦੇ ਲਈ ਜੀਣਾ ਸੰਭਵ ਨਹੀਂ ਹੈ। ਬ੍ਰਾਹਮਣਾਂ ਨੇ ਰਾਜੇ ਦੇ ਹੁਕਮਾਂ ਦੀ ਪਾਲਣਾ ਕੀਤੀ ਪਰ ਉਸਨੇ ਰਾਜੇ ਦੇ ਵੱਸ ਪੈਣ ਤੋਂ ਇਨਕਾਰ ਕਰ ਦਿੱਤਾ। ਇਸ ਪਿੱਛੋਂ ਬ੍ਰਾਹਮਣ ਮੀਰਾ ਬਾਈ ਦੇ ਦਰ ਤੇ ਧਰਨਾ ਮਾਰ ਕੇ ਬੈਠ ਗਏ ਤੇ ਐਲਾਨ ਕਰ ਦਿੱਤਾ ਕਿ ਉਦੋਂ ਤੱਕ ਉਹ ਨਾ ਕੁਝ ਖਾਣਗੇ ਤੇ ਨਾ ਪੀਣਗੇ ਜਦ ਤੱਕ ਉਹ ਉਹਨਾਂ ਨਾਲ ਵਾਪਸ ਨਾ ਗਈ। ਉਸਨੇ ਕਿਹਾ ਕਿ ਉਹ ਦਵਾਰਕਾ ਕ੍ਰਿਸ਼ਨ ਦੀ ਕ੍ਰਿਪਾ ਨਾਲ ਹੀ ਰਹਿ ਰਹੀ ਹੈ। ਉਹ ਉਸ ਪਾਸ ਜਾਏਗੀ ਤੇ ਬ੍ਰਾਹਮਣਾਂ ਨਾਲ ਵਾਪਸ ਮੁੜਨ ਦੀ ਆਗਿਆ ਲੈ ਲਵੇਗੀ। ਉਹ ਰਣਛੋੜ (ਇਹ ਕ੍ਰਿਸ਼ਨ ਦਾ ਨਾਮ ਸੀ ਕਿਉਂਕਿ ਉਹੋ ਜਰਾਸੰਧ ਰਾਜੇ ਨਾਲ ਰਣ-ਖੇਤਰ 'ਚੋਂ ਲੜਾਈ ਲੜਦਾ ਹੋਇਆ ਭੱਜਕੇ ਦਵਾਰਕਾ ਚਲਾ ਗਿਆ ਸੀ) ਕੋਲ ਸਤਿਕਾਰ ਭੇਟ ਕਰਨ ਗਈ ਤੇ ਉਸ ਦੇਵਤਾ ਦੇ ਪ੍ਰਗਟ ਰੂਪ (ਮੂਰਤੀ) ਵਿੱਚ ਤੇ ਉਹਦੇ ਪ੍ਰੇਮ ਵਿੱਚ ਇਤਨੀ ਮਸਤ ਹੋ ਗਈ ਤੇ ਜੋ ਕੁਝ ਉਸ ਪਾਸ ਸੀ, ਛੰਦ ਦੇ ਰੂਪ ਵਿੱਚ ਸਨਿਮਰ ਭੇਟਾ ਦੇ ਰੂਪ ਵਿੱਚ ਉਹਦੇ ਮੰਦਰ ਵਿੱਚ ਅਰਪਿਤ ਕਰ ਦਿੱਤਾ :

"ਹੇ ਪ੍ਰਭੂ, ਆਪਣੀ ਦਾਸੀ ਦੇ ਦੁਖ ਦੂਰ ਕਰ, ਤੂੰ ਦਰੋਪਦੀ ਨੂੰ ਅਸੀਮ ਵਸਤਰ ਦਿੱਤੇ ਤੇ ਉਸਦੀ ਲਾਜ ਬਚਾਈ, ਆਪਣੇ ਸੇਵਕ ਪ੍ਰਹਿਲਾਦ ਦੀ ਖਾਤਰ ਸਿੰਘ ਰੂਪ ਧਾਰਨ ਕੀਤਾ, ਤੂੰ ਹਰਨਾਕਸ਼ਪ ਨੂੰ ਮਾਰ ਮੁਕਾਇਆ ਜਿਸ ਵਿੱਚ ਤੇਰਾ ਵਿਰੋਧ ਕਰਨ ਦਾ ਹੌਸਲਾ ਨਹੀਂ ਸੀ, ਤੂੰ ਮੱਛ ਨੂੰ ਮਾਰ ਕੇ ਡੁਬ ਰਹੇ ਗਜ ਨੂੰ ਬਚਾਇਆ, ਹੇ ਪ੍ਰਭੂ ਗਿਰਧਰ ਮੀਰਾ ਤੇਰੀ ਦਾਸੀ ਹੈ, ਉਹਦੇ ਵੈਰੀ ਹਰ ਥਾਂ ਹੀ ਉਸਨੂੰ ਪ੍ਰੇਸ਼ਾਨ ਕਰਦੇ ਹਨ। ਮੈਨੂੰ ਸ਼ਰਨ 'ਚ ਲੈ ਲੈ, ਤੂੰ

ਜਿਵੇਂ ਵੀ ਠੀਕ ਜਾਣਦਾ ਹੈਂ, ਕਰ। ਮੇਰਾ ਤੇਰੇ ਬਿਨ ਕੋਈ ਨਹੀਂ, ਮੇਰੇ ਤੇ ਮਿਹਰ ਕਰ। ਮੈਨੂੰ ਦਿਨ ਸਮੇਂ ਭੁੱਖ ਨਹੀਂ ਤੇ ਰਾਤ ਨੂੰ ਨੀਂਦਰ ਨਹੀਂ, ਮੇਰਾ ਸਰੀਰ ਤੇਰੇ ਲਈ ਤੜਪਦਾ ਹੈ। ਹੇ ਮੀਰਾ ਦੇ ਸਰਬੱਗ ਸੁਆਮੀ, ਮੈਂ ਤੇਰੇ ਬਿਨਾਂ ਜ਼ਿੰਦਾ ਨਹੀਂ ਰਹਿ ਸਕਦੀ।"

ਕਿਹਾ ਜਾਂਦਾ ਹੈ ਕਿ ਰਣਛੋੜ, ਉਹਦੀ ਅਪਾਰ ਸ਼ਰਧਾ ਵੇਖ ਕੇ ਹੋਰ ਨਾ ਰੁਕ ਸਕਿਆ। ਉਸਨੇ ਮੀਰਾ ਨੂੰ ਆਪਣੇ ਵਿੱਚ ਸਮਾਵਿਸ਼ਟ ਕਰ ਲਿਆ ਤੇ ਉਹ ਮਨੁੱਖੀ ਨਜ਼ਰਾਂ ਤੋਂ ਓਝਲ ਹੋ ਗਈ। ਬ੍ਰਾਹਮਣ ਨਿਸਫਲ ਹੀ ਉਸਦੀ ਤਲਾਸ਼ ਕਰਦੇ ਰਹੇ। ਉਹਦੀ ਜੋ ਨਿਸ਼ਾਨੀ ਉਹਨਾਂ ਨੂੰ ਮਿਲੀ, ਉਹ ਇੱਕ ਸਾੜ੍ਹੀ ਸੀ ਜੋ ਮੂਰਤੀ ਦੇ ਉਦਾਲੇ ਵਲ੍ਹੇਟੀ ਹੋਈ ਸੀ। ਬ੍ਰਾਹਮਣਾਂ ਦਾ ਭਰੋਸਾ ਕ੍ਰਿਸ਼ਨ ਵਿੱਚ ਹੋਰ ਪੱਕਾ ਹੋ ਗਿਆ ਪ੍ਰੰਤੂ ਉਂਝ ਉਹ ਆਪਣੇ ਉਦੇਸ਼ ਵਿੱਚ ਅਸਫਲ ਰਹੇ ਤੇ ਉਹ ਬੜੇ ਦੁਖੀ ਤੇ ਨਿਰਾਸ਼ ਰਾਣਾ ਕੋਲ ਮੁੜ ਆਏ। ਰਾਣੇ ਨੂੰ ਛੇਤੀ ਹੀ ਹੋਰ ਕਸ਼ਟ ਝੱਲਣੇ ਪਏ ਤੇ ਕਿਹਾ ਜਾਂਦਾ ਹੈ ਕਿ ਉਸ ਨੇ ਮੀਰਾ ਬਾਈ ਦੇ ਨਾਲ ਭੈੜੇ ਸਲੂਕ ਕਰਨ ਦੀ ਸਜ਼ਾ ਵਜੋਂ ਆਪਣੇ ਰਾਜ ਨੂੰ ਲੁੱਟਦਿਆਂ ਤੇ ਅਕਬਰ ਵੱਲੋਂ ਪ੍ਰਾਜਿੱਤ ਹੁੰਦਾ ਵੇਖਿਆ।

ਹੇਠਾਂ ਉਹਨਾਂ ਸ਼ਬਦਾਂ ਵਿੱਚੋਂ ਇੱਕ ਸ਼ਬਦ ਦਿੱਤਾ ਜਾਂਦਾ ਹੈ ਜਿਸਦੀ ਤੀਬਰਤਾ ਮਨੋਵੇਗ ਤੇ ਸ਼ਰਧਾ ਭਾਵਨਾ ਨੇ ਮੀਰਾ ਬਾਈ ਨੂੰ ਰਣਛੋੜ 'ਚ ਸਮਾਵਿਸ਼ਟ ਕਰ ਦਿੱਤਾ :

"ਹੇ ਪ੍ਰਭੂ ਰਣਛੋੜ, ਮੈਨੂੰ ਦਵਾਰਕਾ 'ਚ ਰਹਿਣ ਦੀ ਆਗਿਆ ਦੇਹ, ਆਪਣੇ ਸੰਖ, ਚੱਕਰ, ਗਦਾ ਤੇ ਕੰਵਲ ਨਾਲ ਮੌਤ ਦਾ ਭੈ ਦੂਰ ਕਰ। ਮੇਰੇ ਲਈ ਹਰ ਤੀਰਥ ਅਸਥਾਨ ਮੇਰੇ ਮਨ ਦੀ ਗੋਮਤੀ ਸਮਾਨ ਹਨ ਤੇਰੇ ਸੰਖ ਤੇ ਖੜਤਾਲਾਂ ਦੀ ਗੁੰਜਾਰ ਮੇਰੇ ਲਈ ਅਨੰਦਦਾਇਕ ਹੈ ਮੈਂ ਆਪਣਾ ਮੁਲਕ, ਸ਼ਾਹੀ ਵਸਤਰ, ਪਤੀ ਦਾ ਘਰ, ਸੰਪਤੀ ਤੇ ਰਾਜ ਸਭ ਕੁਝ ਤਿਆਗ ਦਿੱਤਾ ਹੈ। ਮੀਰਾ, ਤੇਰੀ ਦਾਸੀ ਤੇਰੀ ਸ਼ਰਨ ਆਈ ਹੈ, ਹੁਣ ਤੂੰ ਹੀ ਉਸਦੀ ਲਾਜ ਰੱਖਣ ਵਾਲਾ ਹੈਂ।"

ਕਿਹਾ ਜਾਂਦਾ ਹੈ ਕਿ ਮੀਰਾ ਬਾਈ ਦੇ ਅਲੌਕਿਕ ਤੇ ਕਰਾਮਾਤੀ ਤੌਰ ਤੇ ਅਦ੍ਰਿਸ਼ਟ ਹੋਣ ਦੀ ਯਾਦ ਵਿੱਚ ਉਹਦੀ ਮੂਰਤੀ ਦੀ ਅਜੇ ਵੀ ਉਦੈਪੁਰ ਵਿੱਚ ਉਹਦੇ ਬਚਪਨ ਦੇ ਪ੍ਰੇਮੀ ਗਿਰਧਰ ਦੀ ਮੂਰਤੀ ਨਾਲ ਹੀ ਪੂਜਾ ਕੀਤੀ ਜਾਂਦੀ ਹੈ।

ਭਾਈ ਬੰਨੋ ਦੇ ਗ੍ਰੰਥ ਵਿੱਚ ਮੀਰਾ ਬਾਈ ਦਾ ਇਹ ਸ਼ਬਦ ਦਿੱਤਾ ਹੋਇਆ ਹੈ :

"ਹੇ ਮਾਂ, ਕੰਵਲ ਨੈਣ ਨੇ ਮੇਰੀ ਰੂਹ ਨੂੰ ਆਪਣੇ ਗੁਣਾਂ ਨਾਲ ਲਪੇਟ ਲਿਆ ਹੈ, ਮੈਂ ਉਹਦੇ ਹੀ ਗੀਤ ਗਾਉਂਦੀ ਹਾਂ।

ਹੇ ਮਾਂ, ਉਹਦੇ ਨੈਣਾਂ ਦੇ ਤਿੱਖੇ ਤੀਰਾਂ ਨੇ ਮੇਰਾ ਸਰੀਰ ਛਲਣੀ-ਛਲਣੀ ਕਰ ਦਿੱਤਾ ਹੈ। ਜਦੋਂ ਇਹ ਤੀਰ ਵੱਜਿਆ ਮੈਨੂੰ ਪਤਾ ਨਹੀਂ ਲੱਗਾ, ਹੁਣ ਇਹ ਸਹਿਣਾ ਮੁਸ਼ਕਲ ਹੈ। ਭਾਵੇਂ ਕੋਈ ਵੀ ਟੂਣਾ ਟਾਮਣ ਕਰਾਂ, ਮੰਤਰ ਪੜ੍ਹਾਂ, ਦਵਾ ਦਾਰੂ ਕਰਾਂ, ਪੀੜ ਤਾਂ ਘਟਦੀ ਹੀ ਨਹੀਂ। ਕੋਈ ਹੈ ਜੋ ਮੇਰਾ ਇਲਾਜ ਕਰ ਸਕੇ? ਹਾਏ ਮਾਂ ਡਾਢਾ ਕਸ਼ਟ ਹੈ, ਪੀੜ ਹੈ। ਹੇ ਪ੍ਰਭੂ ਤੂੰ ਨੇੜੇ ਹੀ ਹੈਂ, ਦੂਰ ਨਹੀਂ ਛੇਤੀ ਆ, ਤੇ ਮਿਲ।

ਮੀਰਾ ਕਹਿੰਦੀ ਹੈ ਹੇ ਮੇਰੇ ਪ੍ਰਭੂ ਕ੍ਰਿਸ਼ਨ ਤੂੰ ਕ੍ਰਿਪਾਲੂ ਹੈਂ ਮੇਰੇ ਸਰੀਰ ਦੀ ਪਿਆਸ ਬੁਝਾ। ਹੇ ਮਾਂ, ਕੰਵਲ-ਨੈਣ ਨੇ ਮੇਰੀ ਆਤਮਾ ਨੂੰ ਆਪਣੀ ਵਲਗਣਾਂ ਵਿੱਚ ਵਲ ਲਿਆ ਹੈ।"

# ਕਾਂਡ—94
# ਸ਼ੇਖ਼ ਫਰੀਦ

ਗੁਰੂ ਗ੍ਰੰਥ ਸਾਹਿਬ ਵਿੱਚ ਫ਼ਰੀਦ ਦੇ ਨਾਮ ਹੇਠਾਂ ਸ਼ਬਦ ਤੇ ਸ਼ਲੋਕ ਦਰਜ ਹਨ। ਫਾਰਸੀ ਦਾ ਇਤਿਹਾਸਕਾਰ ਫਰਿਸ਼ਤਾ ਵਰਣਨ ਕਰਦਾ ਹੈ ਕਿ ਜਦੋਂ ਤੈਮੂਰ ਲੰਗ ਪੰਜਾਬ ਵਿੱਚ 1318 ਈਸਵੀ ਨੂੰ ਅਯੋਧਨ (ਪਾਕ-ਪਟਨ) ਨੇੜੇ ਪਹੁੰਚਿਆ ਤਾਂ ਉਸ ਸਮੇਂ ਸ਼ੇਖ਼ ਫ਼ਰੀਦ ਦੀ ਰੂਹਾਨੀ ਗੱਦੀ ਤੇ ਉਸਦਾ ਪੋਤਰਾ ਬੈਠਾ ਹੋਇਆ ਸੀ ਤੇ ਉਹ ਨਗਰ ਦੇ ਉੱਘੇ ਲੋਕਾਂ ਨਾਲ ਬੀਕਾਨੇਰ ਰਿਆਸਤ ਦੇ ਸ਼ਹਿਰ ਭਟਨੇਰ ਨੱਠ ਗਿਆ ਜਿੱਥੇ ਮਗਰੋਂ ਉਸ ਨੇ ਹਮਲਾਵਰਾਂ ਨਾਲ ਸੁਲਹ ਕਰ ਲਈ। ਗੁਰੂ ਨਾਨਕ ਦਾ ਜਨਮ 1469 ਈਸਵੀ ਨੂੰ ਹੋਇਆ ਸੀ, ਇਸ ਲਈ ਉਹਦਾ ਮੇਲ ਫ਼ਰੀਦ ਨਾਲ ਹੋ ਹੀ ਨਹੀਂ ਸਕਦਾ। ਇਹ ਵੀ ਗੁਰੂ ਜੀ ਦੀ ਸਭ ਤੋਂ ਪੁਰਾਣੀ ਜਨਮ ਸਾਖੀ ਵਿੱਚ ਲਿਖਿਆ ਹੋਇਆ ਹੈ ਕਿ ਉਹਦੀਆਂ ਸ਼ੇਖ਼ ਬ੍ਰਹਮ (ਇਬਰਾਹੀਮ) ਨਾਲ, ਜੋ ਫ਼ਰੀਦ ਦਾ ਉੱਤਰਾਧਿਕਾਰੀ ਸੀ ਤੇ ਫ਼ਰੀਦ ਦਾ ਸਾਨੀ ਕਰਕੇ ਪ੍ਰਸਿੱਧ ਸੀ, ਦੋ ਮੁਲਾਕਾਤਾਂ ਹੋਈਆਂ। ਇਹ ਨਿਸ਼ਚਿਤ ਹੈ ਕਿ ਇਹ ਸ਼ੇਖ਼ ਬ੍ਰਹਮ ਹੀ ਸੀ ਜਿਸ ਨੇ ਗ੍ਰੰਥ ਸਾਹਿਬ ਵਿੱਚ ਦਿੱਤੇ ਸ਼ਲੋਕ ਤੇ ਸ਼ਬਦ ਫ਼ਰੀਦ ਦੇ ਨਾਮ ਹੇਠ ਰਚੇ ਭਾਵੇਂ ਉਸਨੇ ਆਪਣੀ ਅਧਿਆਤਮਕ ਸਿਲਸਿਲੇ ਦੇ ਮੋਢੀ ਦੇ ਨਾਮ ਤੇ ਹੀ ਆਪਣਾ ਕਵੀ ਵਾਲਾ ਤੁਖੱਲਸ ਵਰਤਿਆ।

ਸ਼ੇਖ਼ ਬ੍ਰਹਮ ਦੀ ਬੰਸਾਵਲੀ ਇੰਝ ਹੈ—ਉਹ ਖ਼ਵਾਜਾ ਸ਼ੇਖ਼ ਮੁਹੰਮਦ ਦਾ ਪੁੱਤਰ ਸੀ ਜੋ ਅੱਗੋਂ ਦੀਵਾਨ ਪੀਰ ਅਤਾਉੱਲਾ ਦਾ ਪੁੱਤਰ ਸੀ। ਉਹ ਦੀਵਾਨ ਸ਼ੇਖ਼ ਅਹਿਮਦ ਸ਼ਾਹ ਦਾ ਉਹ ਅੱਗੋਂ ਦੀਵਾਨ ਪੀਰ ਬਹਾ-ਉਦੀਨ ਦਾ ਪੁੱਤਰ ਸੀ ਜਿਸਨੂੰ ਹਾਰੂੰ ਵੀ ਕਿਹਾ ਜਾਂਦਾ ਸੀ। ਉਹ ਖ਼ਵਾਜਾ ਮੁਨਾਵਰ ਸ਼ਾਹ ਦਾ ਤੇ ਉਹ ਅੱਗੋਂ ਖ਼ਵਾਜਾ ਦੀਵਾਨ ਪੀਰ ਫਜ਼ਲ ਦਾ, ਉਹ ਖ਼ਵਾਜਾ ਦੀਵਾਨ ਮੁਇਜ਼-ਉਦੀਨ ਦਾ, ਜੋ ਅੱਗੋਂ ਖ਼ਵਾਜਾ ਦੀਵਾਨ ਪੀਰ ਅਲਾਉਦੀਨ ਦਾ ਪੁੱਤਰ ਸੀ ਜਿਸਨੂੰ ਮੌਜ-ਇ-ਦਰਿਆ, ਭਾਵ ਪਵਿੱਤਰਤਾ ਦੀ ਲਹਿਰ ਕਿਹਾ ਜਾਂਦਾ ਸੀ। ਉਹ ਦੀਵਾਨ ਬਦਰ-ਉਦੀਨ ਸੁਲੇਮਾਨ ਦਾ ਪੁੱਤਰ ਸੀ ਜੋ ਹਜ਼ਰਤ ਬਾਬਾ ਫ਼ਰੀਦ-ਉਦੀਨ ਮਸੂਦ ਸ਼ਕਰਗੰਜ ਦਾ ਪੁੱਤਰ ਸੀ ਜੋ ਪਾਕ ਪਟਨ ਦਾ ਪਹਿਲਾ ਫ਼ਰੀਦ ਸੀ।

ਸ਼ੇਖ਼ ਬ੍ਰਹਮ ਸੰਤਾਂ ਭਗਤਾਂ ਦੀ ਲੰਬੀ ਸੂਚੀ ਵਿੱਚ ਪ੍ਰਸਿੱਧ ਅਸਥਾਨ ਦਾ ਹੱਕਦਾਰ ਹੈ ਤੇ ਉਸਦੇ ਕਈ ਤੁਖੱਲਸ ਜਾਂ ਉਪਨਾਮ ਸਨ। ਉਸਨੂੰ ਫ਼ਰੀਦ ਸ਼ਾਨੀ ਜਾਂ ਫ਼ਰੀਦ ਸਾਲਿਸ਼, ਸੇਖ਼ ਬ੍ਰਹਮ ਕਲਾਂ, ਬਾਲ ਰਾਜਾ, ਸ਼ੇਖ਼ ਬ੍ਰਹਮ ਸਾਹਿਬ ਤੇ ਸ਼ੇਖ਼ ਬ੍ਰਹਮ ਵੀ ਕਿਹਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਉਸਨੇ ਕਈ ਕਰਾਮਾਤਾਂ ਵਿਖਾਈਆਂ। ਇੱਕ ਉਦਾਹਰਣ ਹੇਠਾਂ ਦਿੱਤੀ ਜਾਂਦੀ ਹੈ। ਇੱਕ ਚੋਰ ਉਹਦੇ ਘਰ ਵਿੱਚ ਭੈੜੀ ਨੀਤ ਨਾਲ ਦਾਖਲ ਹੋਇਆ ਪ੍ਰੰਤੂ ਰੱਬੀ ਰਜ਼ਾ ਨਾਲ ਅੰਨ੍ਹਾ ਹੋ ਗਿਆ ਤੇ ਉਸਨੂੰ ਬਾਹਰ ਜਾਣ ਦਾ ਰਾਹ ਨਾ ਦਿੱਸਿਆ। ਜਦੋਂ ਰਾਤ

ਸਮੇਂ ਸ਼ੇਖ਼ ਬ੍ਰਹਮ ਨਮਾਜ਼ ਪੜ੍ਹਨ ਲਈ ਉਠਿਆ ਤਾਂ ਉਸਨੇ ਆਪਣੇ ਨੌਕਰ ਨੂੰ ਵੁਜ਼ੂ (ਪੰਜ-ਇਸ਼ਨਾਨਾਂ) ਕਰਨ ਲਈ ਪਾਣੀ ਲਿਆਉਣ ਲਈ ਕਿਹਾ। ਨੌਕਰ ਨੇ ਅੰਨ੍ਹੇ ਚੋਰ ਨੂੰ ਫਰਸ਼ ਤੇ ਲਾਚਾਰ ਖੜਾ ਵੇਖਿਆ ਤੇ ਆਪਣੇ ਮਾਲਕ ਨੂੰ ਇਤਲਾਹ ਦਿੱਤੀ। ਚੋਰ ਨੇ ਮੁਆਫੀ ਲਈ ਬੇਨਤੀ ਕੀਤੀ ਤੇ ਪ੍ਰਤਿੱਗਿਆ ਕੀਤੀ ਕਿ ਜੇ ਉਹਦੀ ਨਜ਼ਰ ਬਹਾਲ ਹੋ ਗਈ ਤਾਂ ਉਹ ਆਪਣੇ ਭੈੜੇ ਕੰਮਾਂ ਦਾ ਤਿਆਗ ਕਰ ਦੇਵੇਗਾ। ਇਸ ਉਪਰੰਤ ਸ਼ੇਖ਼ ਬ੍ਰਹਮ ਨੇ ਉਹਦੇ ਲਈ ਦੁਆ ਕੀਤੀ, ਉਹਦੀ ਨਜ਼ਰ ਬਹਾਲ ਹੋ ਗਈ ਤੇ ਉਹ ਇੱਕ ਸ਼ਰਧਾਲੂ ਮੁਸਲਮਾਨ ਬਣ ਗਿਆ। ਸ਼ੇਖ਼ ਬ੍ਰਹਮ ਦੀ ਇੱਕ ਹੋਰ ਕਰਾਮਾਤ ਇਸ ਤਰ੍ਹਾਂ ਹੈ: "ਔੜ ਲੱਗਣ ਤੇ ਉਸਨੇ ਆਪਣੀ ਪਗੜੀ ਲਾਹੀ ਤੇ ਉਹ ਪਗੜੀ ਨੂੰ ਉਦਾਲੇ ਘੁਮਾਉਣ ਲੱਗ ਪਏ ਜਿਸ ਨਾਲ ਬੜੀ ਭਾਰੀ ਵਰਖਾ ਹੋਈ।"

ਸ਼ੇਖ਼ ਬ੍ਰਹਮ ਦੇ ਦੋ ਪੁੱਤਰਾਂ ਦਾ ਵਰਣਨ ਮਿਲਦਾ ਹੈ—ਇੱਕ ਤਾਂ ਮਹਾਨ ਫਕੀਰ ਸੀ, ਸ਼ੇਖ਼ ਤਾਜਉਦੀਨ ਮਹਿਮੂਦ ਤੇ ਦੂਸਰਾ ਸ਼ੇਖ਼ ਮੁਨੱਵਰ ਸ਼ਾਹ ਸ਼ਾਹਿਦ। ਸ਼ੇਖ਼ ਬ੍ਰਹਮ ਦੇ ਅਨੇਕ ਚੇਲੇ ਸਨ ਜਿਵੇਂ ਸ਼ੇਖ਼ ਸਲੀਮ ਚਿਸ਼ਤੀ ਫਤਹਪੁਰੀ, ਸ਼ੇਖ਼ ਅਲਮਾਦੀ ਚੂਨੀਆਂ ਵਾਲੇ, ਬਾਬਾ ਅਹਿਮਦ ਲਾਨਕ ਦਿਪਾਲਪੁਰੀ, ਮੌਲਵੀ ਜਲਾਲ-ਉਦੀਨ ਸ਼ੈਖ਼ਾਬਾਦ ਵਾਲੇ, ਗਾਜ਼ੀਪੁਰ ਵਾਲਾ ਸ਼ਾਹ ਅਬਦੁਲ ਫਾਤਹ, ਤੇ ਸ਼ੇਖ਼ੂਪੁਰਾ ਵਾਲੇ ਹਾਜੀ ਨਿਆਮਤ-ਉੱਲਾ।

ਸ਼ੇਖ਼ ਬ੍ਰਹਮ ਦੀ ਮ੍ਰਿਤੂ 21 ਰਜਬ ਹਿਜਰੀ ਸੰਮਤ 960 (1552 ਈ.) ਨੂੰ 42 ਸਾਲ ਦੇ ਅਧਿਆਤਮਕ ਰਾਜ ਪਿੱਛੋਂ ਹੋਈ। ਖੁਲਾਸਾਤ-ਓ-ਤ਼ਵਾਰੀਖ 'ਚ ਵਰਣਨ ਕੀਤਾ ਗਿਆ ਹੈ ਕਿ ਉਸਨੂੰ ਸਰਹਿੰਦ ਵਿੱਚ ਦਫਨਾਇਆ ਗਿਆ। ਜੋ ਵੀ ਉਹਦੇ ਬਾਰੇ ਹੋਰ ਵੇਰਵੇ ਹਨ ਉਹ ਗੁਰੂ ਨਾਨਕ ਦੇ ਜੀਵਨ ਵਿੱਚ ਦਿੱਤੇ ਗਏ ਹਨ ਜੋ ਉਸ ਨਾਲ ਦੋ ਵਾਰ ਮਿਲਣ ਤੇ ਗੋਸ਼ਟ ਕਰਨ ਗਏ।

ਪਹਿਲੇ ਸ਼ੇਖ਼ ਫ਼ਰੀਦ ਬਾਰੇ ਬਹੁਤ ਕੁਝ ਪ੍ਰਸਿੱਧ ਹੈ ਜਾਂ ਲਿਖਿਆ ਜਾ ਚੁੱਕਿਆ ਹੈ ਤੇ ਪ੍ਰਤੀਤ ਹੁੰਦਾ ਹੈ ਕਿ ਇਹ ਰੂਪ-ਰੇਖਾ ਉਹਦੇ ਵਰਣਨ ਬਿਨਾਂ ਅਧੂਰੀ ਹੀ ਰਹੇਗੀ। ਸ਼ੇਖ਼ ਫ਼ਰੀਦ ਜਿਸਨੂੰ ਮਗਰੋਂ ਫ਼ਰੀਦ ਸ਼ੱਕਰਗੰਜ ਕਿਹਾ ਗਿਆ ਹੈ, ਉਸਦੀਆਂ ਦੋ ਬੰਸਾਵਲੀਆਂ—ਇੱਕ ਅਧਿਆਤਮਕ ਤੇ ਦੂਸਰੀ ਸੰਸਾਰਕ-ਜਵਾਹਰਿ-ਫ਼ਰੀਦੀ ਵਿੱਚ ਦਿੱਤੀਆਂ ਗਈਆਂ ਹਨ। ਉਸਨੇ ਆਪਣੀ ਧਾਰਮਕ ਗੱਦੀ ਖ਼ਵਾਜਾ ਕੁਤਬਉਦੀਨ ਬਖਤਿਆਰ ਊਸ਼ੀ (ਦਿੱਲੀ ਵਾਲੇ) ਤੋਂ ਪ੍ਰਾਪਤ ਕੀਤੀ। (ਉਸਨੂੰ ਊਸ਼ੀ ਇਸ ਕਰਕੇ ਕਿਹਾ ਜਾਂਦਾ ਸੀ ਕਿਉਂ ਜੋ ਉਹ ਦਿੱਲੀ ਆਉਣ ਤੋਂ ਪਹਿਲਾਂ ਫਰਗਾਨਾ ਦੇ ਨਗਰ ਊਸ਼ੀ ਦੇ ਰਹਿਣ ਵਾਲੇ ਸਨ।) ਉਸਦੇ ਅਧਿਆਤਮਕ ਪੂਰਵਜ ਮੱਕੇ ਦੇ ਪੈਗੰਬਰ ਦੀ ਵੰਸ਼ ਨਾਲ ਸਿੱਧੇ ਸੰਬੰਧਿਤ ਸਨ। ਫ਼ਰੀਦ ਦੀ ਪਰਿਵਾਰਕ ਵੰਸ਼ ਜਾਂ ਕੁਲ ਦਾ ਸਬੰਧ ਸ਼ਹਿਜ਼ਾਦਿਆਂ ਤੇ ਰਾਜਿਆਂ ਰਾਹੀਂ ਹਜ਼ਰਤ ਅਮੀਰ-ਉਲ-ਮੋਮਨੀਨ ਉਮਰ-ਬਿਨ-ਉਦ-ਖਿਤਾਬ ਕੁਰੈਸ਼ੀ ਮਕੀ ਫਾਰੂਦੀ ਨਾਲ ਜਾ ਜੁੜਦਾ ਹੈ ਜੋ ਮੁਸਲਮਾਨਾਂ ਦਾ ਦੂਸਰਾ ਖਲੀਫਾ ਸੀ।

ਜਦੋਂ ਫਰੁਖ ਸ਼ਾਹ, ਜਿਸਦਾ ਵੰਸ਼ਜ ਫ਼ਰੀਦ ਸੀ, ਕਾਬਲ ਦਾ ਰਾਜਾ ਸੀ, ਤਾਂ ਗਜ਼ਨੀ ਤੇ ਹੋਰ ਰਿਆਸਤਾਂ ਦੇ ਰਾਜੇ ਉਹਦੇ ਅਧੀਨ ਸਨ। ਪਿੱਛੋਂ ਗਜ਼ਨੀ ਦੇ ਰਾਜੇ ਨੇ ਕਾਬਲ ਜਿੱਤ ਲਿਆ ਤਾਂ ਫਰੁਖ ਸ਼ਾਹ ਦਾ ਪੁੱਤਰ ਰੋਟੀ-ਰੋਜ਼ੀ ਦੀ ਭਾਲ ਵਿੱਚ ਗਜ਼ਨੀ ਦੇ ਰਾਜੇ ਪਾਸ ਗਿਆ। ਗਜ਼ਨੀ ਦੇ ਰਾਜੇ ਨੇ ਉਸਦਾ ਆਦਰ ਸਤਿਕਾਰ ਕੀਤਾ ਤੇ ਆਪਣੀ ਲੜਕੀ ਵੀ

ਉਸ ਨਾਲ ਵਿਆਹ ਦਿੱਤੀ। ਇਹ ਪ੍ਰਤੀਤ ਹੁੰਦਾ ਹੈ ਕਿ ਗਜ਼ਨੀ ਤੇ ਕਾਬਲ ਦੇ ਰਾਜੇ ਉਸ ਸਮੇਂ ਆਪਸੀ ਰਿਸ਼ਤੇਦਾਰ ਸਨ ਕਿਉਂਕਿ ਸ਼ੇਖ਼ ਫ਼ਰੀਦ ਦਾ ਪਿਤਾ ਸ਼ੇਖ਼ ਜਮਾਲਉਦੀਨ ਗਜ਼ਨੀ ਦੇ ਰਾਜੇ ਦਾ ਭਤੀਜਾ ਸੀ।

ਸ਼ੇਖ਼ ਫ਼ਰੀਦ ਦਾ ਪੜਦਾਦਾ ਉਸ ਸਮੇਂ ਦੇ ਯੁੱਧਾਂ ਵਿੱਚ ਮਾਰਿਆ ਗਿਆ ਸੀ। ਫ਼ਰੀਦ ਦਾ ਦਾਦਾ ਸ਼ੇਖ਼ ਸਹੈਬ ਨੇ, ਆਪਣੇ ਰਿਸ਼ਤੇਦਾਰ ਤੇ ਤਿੰਨ ਪੁੱਤਰਾਂ ਸਮੇਤ, ਜਿਹਨਾਂ ਵਿੱਚੋਂ ਜਮਾਲਉਦੀਨ ਸੁਲੇਮਾਨ ਵੱਡਾ ਸੀ, ਆਪਣਾ ਮੁਲਕ ਛੱਡ ਦਿੱਤਾ ਤੇ ਪੰਜਾਬ ਵਿੱਚ ਹਿਜਰੀ 519 (1125 ਈ.) ਵਿੱਚ ਆ ਕੇ ਪਨਾਹ ਲੈ ਲਈ। ਕਸੂਰ ਦੇ ਕਾਜ਼ੀ ਨੇ ਜਿਸ ਨੇ ਕਾਬਲ ਵਿੱਚ ਵਿਦਿਆ ਪੜ੍ਹੀ ਸੀ ਤੇ ਜੋ ਸ਼ੇਖ਼ ਸੁਹੈਬ ਦੀ ਉੱਚੀ ਪਦਵੀ ਤੋਂ ਵਾਕਿਫ ਸੀ, ਉਸ ਨੂੰ ਤੇ ਉਹਦੇ ਰਿਸ਼ਤੇਦਾਰਾਂ ਨੂੰ ਬੜਾ ਸਤਿਕਾਰ ਦਿੱਤਾ ਤੇ ਆਉਭਗਤ ਕੀਤੀ।

ਕੁਝ ਸਮੇਂ ਪਿੱਛੋਂ ਸ਼ੇਖ਼ ਸੁਹੈਬ ਮੁਲਤਾਨ ਵੱਲ ਤੁਰ ਗਿਆ ਜਿੱਥੇ ਉਹਦਾ ਖਿਆਲ ਸੀ ਕਿ ਉਹ ਦੁਨਿਆਵੀ ਪ੍ਰਭਾਵਾਂ ਤੇ ਲੋਭ ਲਾਲਚ ਤੋਂ ਦੂਰ ਰਹਿ ਸਕੇਗਾ। ਜਦੋਂ ਉਸਨੂੰ ਇਹ ਪਤਾ ਲੱਗਾ ਕਿ ਉਸ ਸ਼ਹਿਰ ਦੇ ਲੋਕ ਉਹਦੀ ਤੀਬਰਤਾ ਨਾਲ ਤਾਂਘ ਕਰ ਰਹੇ ਹਨ ਤਾਂ ਉਸਨੇ ਨਿਰਣਾ ਕੀਤਾ ਕਿ ਉਸ ਸ਼ਹਿਰ ਵਿੱਚ ਵੀ ਉਹ ਆਪਣੇ ਲੁਪਤ ਤੇ ਨਿਮਰਤਾ ਨਾਲ ਰਹਿਣ ਦੀ ਇੱਛਾ ਪੂਰੀ ਨਹੀਂ ਕਰ ਸਕੇਗਾ। ਸੋ ਉਸਨੇ ਆਪਣਾ ਟਿਕਾਣਾ ਜਾਂ ਖੋਤਵਾਲ ਕੋਠੀਵਾਲ ਜੋ ਹੁਣ ਚਾਵਲੀ ਮੁਸ਼ੈਖ ਕਰਕੇ ਪ੍ਰਸਿੱਧ ਹੈ, ਬਣਾ ਲਿਆ ਜੋ ਦੀਪਾਲਪੁਰ ਤੋਂ ਬਹੁਤੀ ਦੂਰ ਨਹੀਂ ਹੈ।

ਸ਼ੇਖ਼ ਸੁਹੈਬ ਨੇ ਧਾਰਮਕ ਸਿੱਖਿਆ ਲਈ ਕੋਠੀਵਾਲ ਜਾਂ ਖੋਤਵਾਲ ਵਿੱਚ ਨਿੱਜੀ ਕਾਲਜ (ਮਦਰਸਾ) ਸਥਾਪਿਤ ਕਰ ਲਿਆ ਤੇ ਉਹਦੀ ਇੱਛਾ ਦੇ ਵਿਰੁੱਧ ਉਹਦਾ ਬਹੁਤ ਆਦਰ ਸਤਿਕਾਰ ਹੋਣ ਲੱਗ ਪਿਆ। ਉਸਦੇ ਵੱਡੇ ਲੜਕੇ ਜਮਾਲਉਦੀਨ ਦਾ ਵਿਆਹ ਸੱਯਦ ਮੁਹੰਮਦ ਅਬਦੁੱਲਾ ਸ਼ਾਹ, ਜੋ ਹਜ਼ਰਤ ਅਲੀ ਦੀ ਵੰਸ਼ 'ਚੋਂ ਸੀ, ਦੀ ਲੜਕੀ ਬੀਬੀ ਮਰੀਅਮ ਨਾਲ ਹੋਇਆ ਜੋ ਮੱਕੇ ਦੇ ਪੈਗੰਬਰ ਦੇ ਚਾਚੇ ਅੱਬਾਸ ਦੇ ਵੰਸ਼ਜ ਮੌਲਵੀ ਵਜੀਹਉਦੀਨ ਦੀ ਪਾਲਕ ਪੁਤਰੀ ਸੀ। ਵਜੀਹਉਦੀਨ ਰਾਜਸੀ ਮੁਸ਼ਕਲਾਂ ਦੇ ਦੌਰ ਵਿੱਚ ਕਾਬਲ 'ਚੋਂ ਦੌੜ ਗਏ ਤੇ ਉਹ ਕਰੋੜ ਜ਼ਿਲਾ ਮੁਲਤਾਨ 'ਚ ਜਾ ਕੇ ਰਹਿਣ ਲੱਗੇ। ਮਰੀਅਮ ਬਾਰੇ ਵਰਣਨ ਕੀਤਾ ਗਿਆ ਹੈ ਕਿ ਉਹ ਨੇਕ ਪਾਕ ਤੇ ਅਲੌਕਿਕ ਸਖਸ਼ੀਅਤ ਸੀ। ਉਸਦੇ ਤਿੰਨ ਪੁੱਤਰ ਸਨ—ਖ਼ਵਾਜਾ ਅਜ਼ੀਜ ਉਦੀਨ, ਫ਼ਰੀਦ-ਉਦੀਨ ਮਸੂਦ, ਖ਼ਵਾਜਾ ਨਜੀਬ-ਉ-ਦੀਨ ਤੇ ਇੱਕ ਲੜਕੀ ਬੀਬੀ ਖਾਤੂਨ ਜਮੀਲਾ ਸੀ ਜੋ ਅੱਗੋਂ ਸੱਯਦ ਅਲਾ-ਉ-ਦੀਨ ਅਲੀ ਅਹਿਮਦ ਸਾਬੀਰ ਦੀ ਮਾਤਾ ਬਣੀ।

ਖ਼ਵਾਜਾ ਨਜਾਮ-ਉਦੀਨ ਔਲੀਆ ਜੋ ਫ਼ਰੀਦ ਦਾ ਚੇਲਾ ਸੀ, ਇੱਕ ਲੁਟੇਰੇ ਦੀ ਕਹਾਣੀ ਬਿਆਨ ਕਰਦਾ ਹੈ ਜੋ ਫ਼ਰੀਦ ਦੀ ਮਾਂ ਦੇ ਘਰ ਚੋਰੀ ਕਰਨ ਲਈ ਗਿਆ। ਚੋਰੀ ਸ਼ੁਰੂ ਕਰਨ ਦੀ ਕਾਰਵਾਈ ਨਾਲ ਹੀ ਉਹਦੀ ਨਜ਼ਰ ਖਤਮ ਹੋ ਗਈ। ਉਹ ਫਿਰ ਚਿਲਾਉਣ ਲੱਗਾ ਕਿ ਇੱਥੇ ਜ਼ਰੂਰ ਹੀ ਕੋਈ ਸੰਤ ਫਕੀਰ ਜਾਂ ਕਰਾਮਾਤੀ ਵਿਅਕਤੀ ਹੋਵੇਗਾ। ਉਸਨੇ ਪ੍ਰਤਿੱਗਿਆ ਕੀਤੀ ਕਿ ਜੇ ਉਸਦੀ ਗੁਆਚੀ ਨਜ਼ਰ ਬਹਾਲ ਹੋ ਗਈ ਤਾਂ ਉਹ ਚੋਰੀ ਦਾ ਤਿਆਗ ਕਰਕੇ ਸੱਚਾ ਮੁਸਲਮਾਨ ਬਣ ਜਾਵੇਗਾ। ਇਹ ਪ੍ਰਤਿੱਗਿਆ ਸੁਣ ਕੇ ਮਰੀਅਮ ਨੇ ਉਹਦੇ ਲਈ ਦੁਆ ਕੀਤੀ ਤੇ ਉਸ ਦੀ ਨਜ਼ਰ ਠੀਕ ਹੋ ਗਈ। ਉਹ ਘਰ

ਗਿਆ ਤੇ ਅਗਲੀ ਸਵੇਰ ਉਸ ਪਾਸ ਦੁੱਧ ਦੀ ਭੇਟਾ ਲੈ ਕੇ ਗਿਆ। ਆਪਣੀ ਪਤਨੀ ਤੇ ਬੱਚਿਆਂ ਨੂੰ ਨਾਲ ਲੈ ਕੇ ਉਸਨੇ ਇੱਛਾ ਪ੍ਰਗਟ ਕੀਤੀ ਕਿ ਸਾਰੇ ਮੁਸਲਮਾਨ ਬਣਨਾ ਚਾਹੁੰਦੇ ਹਨ। ਮਰੀਅਮ ਨੇ ਉਹਨਾਂ ਦੀ ਇੱਛਾ ਪ੍ਰਵਾਨ ਕਰ ਲਈ ਤੇ ਉਹ ਸਾਰੇ ਧਰਮੀ ਮੁਸਲਮਾਨ ਬਣ ਗਏ। ਉਹਦੇ ਇੱਕ ਪ੍ਰਸ਼ਨ ਦੇ ਉੱਤਰ ਵਿੱਚ ਉਸ ਕਿਹਾ ਕਿ ਉਹਦਾ ਨਾਮ ਚਾਵਾ ਹੈ। ਉਹਦਾ ਉਸ ਖੇਤਰ ਵਿੱਚ ਹੋਰਨਾਂ ਤੋਂ ਬਿਨਾਂ ਇੱਕ ਸਮਾਰਕ ਹੈ ਜੋ ਮਗਰੋਂ ਸ਼ਰਧਾਲੂਆਂ ਲਈ ਤੀਰਥ ਅਸਥਾਨ ਬਣ ਗਿਆ।

ਜਦੋਂ ਫ਼ਰੀਦ ਆਪਣੀ ਮਾਤਾ ਦੇ ਗਰਭ ਵਿੱਚ ਸੀ ਤਾਂ ਉਹਦੀ ਮਾਤਾ ਦਿਨ ਰਾਤ ਨਮਾਜ਼ਾਂ ਪ੍ਰਾਰਥਨਾਵਾਂ ਵਿੱਚ ਹੀ ਰੁਝੀ ਰਹਿੰਦੀ। ਉਹ ਕੋਠੀਵਾਲ ਜਾਂ ਖੋਤਵਾਲ ਵਿੱਚ 569 ਹਿਜਰੀ (ਈ. 1173) ਨੂੰ ਰਮਜ਼ਾਨ ਦੇ ਮਹੀਨੇ ਪੈਦਾ ਹੋਇਆ। ਉਹਦੇ ਜਨਮ ਸਮੇਂ ਰਾਤ ਹਨੇਰੀ ਤੇ ਬੱਦਲਵਾਈ ਵਾਲੀ ਸੀ ਤੇ ਚੰਦ ਜਿਸਦੇ ਨਿਕਲਣ ਨਾਲ ਰਮਜ਼ਾਨ ਦੇ ਸ਼ੁਰੂ ਹੋਣ ਦਾ ਸੰਕੇਤ ਮਿਲਦਾ ਹੈ, ਦਿਖਾਈ ਨਹੀਂ ਸੀ ਦਿੱਤਾ, ਇਸ ਲਈ ਲੋਕਾਂ ਨੂੰ ਪਤਾ ਨਹੀਂ ਲੱਗਦਾ ਸੀ ਕਿ ਰੋਜ਼ੇ ਕਦੋਂ ਸ਼ੁਰੂ ਕਰਨ। ਇੱਕ ਪਾਕ ਫਕੀਰ ਆਇਆ ਤੇ ਕਹਿਣ ਲੱਗਾ ਕਿ ਜਮਾਲਉਦੀਨ ਸੁਲੇਮਾਨ ਦੇ ਘਰ ਵਿੱਚ ਅਦਭੁਤ ਪੁੱਤਰ ਨੇ ਜਨਮ ਲਿਆ ਹੈ। ਜੇ ਬਾਲਕ ਦੁੱਧ ਚੁੰਘਦਾ ਹੋਵੇ ਤਾਂ ਅਜੇ ਰੋਜ਼ਾ ਰੱਖਣ ਦਾ ਵਕਤ ਨਹੀਂ ਆਇਆ ਪਰ ਜੇ ਉਸਨੇ ਇਸ ਦੇ ਵਿਪਰੀਤ ਦੁੱਧ ਚੁੰਘਣ ਤੋਂ ਨਾਂਹ ਕਰ ਦਿੱਤੀ ਤਾਂ ਸਭ ਨੇਕ ਮੁਸਲਮਾਨ ਰੋਜ਼ੇ ਰੱਖਣੇ ਸ਼ੁਰੂ ਕਰ ਦੇਣ। ਫ਼ਰੀਦ ਨੇ ਦੁੱਧ ਨਾ ਚੁੰਘਿਆ ਤੇ ਇਸ ਲਈ ਸਾਫ ਪ੍ਰਗਟ ਸੀ ਕਿ ਰੋਜ਼ੇ ਸ਼ੁਰੂ ਹੋ ਗਏ ਹਨ । ਕਿਹਾ ਜਾਂਦਾ ਹੈ ਕਿ ਬਾਲਕ ਮੁਸਲਮਾਨਾਂ ਦੀ ਰੀਤੀ ਅਨੁਸਾਰ ਰਮਜ਼ਾਨ ਦੇ ਮਹੀਨੇ ਕੇਵਲ ਰਾਤ ਨੂੰ ਦੁੱਧ ਚੁੰਘਦਾ ਤੇ ਦਿਨ ਸਮੇਂ ਉਹ ਰੋਜ਼ਾ ਰੱਖਦਾ।

ਜਦੋਂ ਫ਼ਰੀਦ ਕੁਝ ਹੀ ਸਾਲਾਂ ਦਾ ਸੀ ਤਾਂ ਉਹਦੀ ਮਾਤਾ ਉਸਨੂੰ ਨਮਾਜ਼ ਸਿਖਾਉਣ ਲੱਗੀ। ਬਾਲਕ ਨੇ ਪੁੱਛਿਆ ਕਿ ਨਮਾਜ਼ ਦਾ ਕੀ ਲਾਭ ਹੈ ? ਉਸਦੀ ਮਾਤਾ ਨੇ ਉੱਤਰ ਦਿੱਤਾ, "ਸ਼ੱਕਰ।" ਉਹ ਇਸੇ ਅਨੁਸਾਰ, ਉਹਦੇ ਨਮਾਜ਼ ਪੜ੍ਹਨ ਵਾਲੇ ਮੁਸੱਲੇ ਹੇਠ ਕੁਝ ਸ਼ੱਕਰ ਲੁਕਾ ਰੱਖਦੀ ਤੇ ਜਦੋਂ ਉਹ ਨਮਾਜ਼ ਪੜ੍ਹ ਹਟਦਾ ਤਾਂ ਉਹ ਉੱਥੋਂ ਕੱਢ ਕੇ ਉਸਨੂੰ ਉਹਦੀ ਸ਼ਰਧਾ ਲਈ ਇਨਾਮ ਵਜੋਂ ਦੇ ਦਿੰਦੀ। ਇੱਕ ਵਾਰ ਉਹਦੀ ਮਾਤਾ ਘਰੋਂ ਗੈਰ-ਹਾਜ਼ਰ ਸੀ, ਉਸਨੇ ਬਹੁਤ ਸਮਾਂ ਨਮਾਜ਼ ਪੜ੍ਹੀ ਤਾਂ ਕਿਹਾ ਜਾਂਦਾ ਹੈ ਕਿ ਅਲੌਕਿਕ ਰੱਬੀ ਸੁਗਾਤ ਵਜੋਂ ਉਸਦੀ ਦਰੀ (ਮੁਸੱਲੇ) ਹੇਠੋਂ ਕਾਫੀ ਮਿਕਦਾਰ ਵਿੱਚ ਸ਼ੱਕਰ ਮਿਲੀ। ਕੁਝ ਆਪ ਖਾ ਲਈ ਤੇ ਬਾਕੀ ਉਸਨੇ ਆਪਣੇ ਖਿਡਾਰੀ ਸਾਥੀਆਂ ਵਿੱਚ ਵੰਡ ਦਿੱਤੀ। ਮਾਂ ਦੇ ਘਰ ਮੁੜ ਕੇ ਆਉਣ ਤੇ ਉਸਨੇ ਸਾਰੀ ਵਿੱਥਿਆ ਮਾਂ ਨੂੰ ਸੁਣਾਈ। ਉਸ ਸਮੇਂ ਤੋਂ ਹੀ ਉਸਦੀ ਮਾਂ ਨੇ ਉਸਦਾ ਨਾਮ "ਸ਼ੱਕਰਗੰਜ" ਰੱਖ ਦਿੱਤਾ ਜਿਸਦਾ ਭਾਵ ਹੈ ਸ਼ੱਕਰ ਦਾ ਖਜ਼ਾਨਾ ਜਾਂ ਭੰਡਾਰ।

ਹੇਠਾਂ ਇੱਕ ਹੋਰ ਵੇਰਵਾ ਵੀ ਮਿਲਦਾ ਹੈ ਜਿਸ ਅਨੁਸਾਰ ਉਸਦਾ ਨਾਮ ਸ਼ੱਕਰਗੰਜ ਰੱਖੇ ਜਾਣ ਦੇ ਕਾਰਨ ਦਾ ਪਤਾ ਲੱਗਦਾ ਹੈ। ਇਹ ਵਰਣਨ ਕੀਤਾ ਗਿਆ ਹੈ ਕਿ ਜਦੋਂ ਪੈਗੰਬਰ ਮੁਹੰਮਦ ਸਵਰਗਾਂ 'ਚ ਗਏ ਤਾਂ ਪ੍ਰਮਾਤਮਾ ਨੇ ਉਹਨਾਂ ਅੱਗੇ ਸ਼ੱਕਰ ਦੀ ਥਾਲੀ ਰੱਖੀ ਜਿਸ ਉਪਰੰਤ ਪ੍ਰਮਾਤਮਾ ਨੇ ਕਿਹਾ ਕਿ ਇਹ ਸ਼ੱਕਰ ਉਸ ਫਕੀਰ ਦੇ ਖਜ਼ਾਨੇ 'ਚੋਂ ਹੈ ਜਿਸਨੇ ਤੁਹਾਡੇ ਧਰਮ ਵਿੱਚ ਜਨਮ ਲੈਣਾ ਹੈ। ਪੈਗੰਬਰ ਨੇ ਉਸ ਵਿੱਚੋਂ ਥੋੜ੍ਹੀ ਕੁ ਖਾ ਲੈਣੀ ਸੀ ਤੇ

ਬਾਕੀ ਦੀ ਆਪਣੇ ਚੇਲਿਆਂ 'ਚ ਵੰਡਣੀ ਸੀ। ਜਦੋਂ ਪੈਗੰਬਰ ਧਰਤੀ ਤੇ ਮੁੜ ਆਇਆ ਤੇ ਉਹਦੇ ਮਿੱਤਰਾਂ ਨੇ ਪੁਛਿਆ ਕਿ ਉਸਨੂੰ ਸ਼ੱਕਰ ਕਿੱਥੋਂ ਮਿਲੀ ਹੈ। ਉਸਨੇ ਕਿਹਾ ਕਿ ਇਸ ਧਰਤੀ ਤੇ ਇੱਕ ਪਾਕ ਰੂਹ ਮੇਰੇ ਮੱਤ ਵਿੱਚ ਜਨਮ ਲਵੇਗੀ ਜੋ ਦੁਨੀਆਂ ਦੇ ਪਾਪੀਆਂ ਦਾ ਕਲਿਆਣ ਕਰਨ ਵਿੱਚ ਸਹਾਈ ਹੋਵੇਗੀ। ਜਦੋਂ ਪੈਗੰਬਰ ਤੋਂ ਪਾਕ ਵਿਅਕਤੀ ਦਾ ਨਾਮ ਪੁੱਛਿਆ ਗਿਆ ਤਾਂ ਉਸ ਕਿਹਾ, "ਉਸ ਦਾ ਪ੍ਰਮਾਤਮਾ ਵੱਲੋਂ ਫ਼ਰੀਦ ਨਾਮ ਰੱਖਿਆ ਜਾਵੇਗਾ। ਫ਼ਰੀਦ-ਇ-ਆਲਮ (ਸੰਸਾਰ ਵਿੱਚ ਅਦੁੱਤੀ) ਹੋਣ ਕਾਰਨ ਉਸ ਨੂੰ ਸ਼ੱਕਰਗੰਜ ਦੇ ਨਾਮ ਨਾਲ ਬੁਲਾਇਆ ਜਾਏਗਾ। ਇਸ ਨਾਮ ਦਾ ਤੀਸਰਾ ਕਾਰਨ ਵੀ ਛੇਤੀ ਹੀ ਦੱਸਿਆ ਜਾਵੇਗਾ।

ਫ਼ਰੀਦ ਨੂੰ ਉਸਦੀ ਮਾਤਾ ਨੇ 4-5 ਸਾਲ ਦੀ ਉਮਰ ਵਿੱਚ ਪੜ੍ਹਣ ਲਾ ਦਿੱਤਾ। ਥੋੜ੍ਹੇ ਹੀ ਸਮੇਂ 'ਚ ਉਸਨੇ ਕੁਰਾਨ ਸ਼ਰੀਫ ਜਬਾਨੀ ਯਾਦ ਕਰ ਲਿਆ। ਫਿਰ ਉਸਨੂੰ ਮੁਲਤਾਨ ਭੇਜਿਆ ਗਿਆ ਜਿੱਥੇ ਉਹ ਲੌਕਿਕ ਵਿਦਿਆ ਵਿੱਚ ਪ੍ਰਬੀਨ ਹੋ ਗਿਆ। ਫਿਰ, ਕਿਹਾ ਜਾਂਦਾ ਹੈ ਕਿ ਉਸਦੀ ਮਾਤਾ ਨੂੰ ਇੱਕ ਫਰਿਸ਼ਤੇ ਨੇ ਸਲਾਹ ਦਿੱਤੀ ਕਿ ਉਸਨੂੰ ਮੱਕੇ ਦੇ ਹੱਜ ਤੇ ਭੇਜਿਆ ਜਾਵੇ। ਫ਼ਰੀਦ ਦੇ ਵੀ ਮਨ ਵਿੱਚ ਪਹਿਲਾਂ ਇਹੋ ਵਿਚਾਰ ਆਇਆ ਸੀ ਭਾਵੇਂ ਉਹ ਅਜੇ ਉਸ ਸਮੇਂ ਬੱਚਾ ਹੀ ਸੀ। ਉਹ ਉਸ ਸਮੇਂ ਸੱਯਦ ਨਜ਼ੀਰ ਅਹਿਮਦ ਕੋਲੋਂ ਅਬੁਲ-ਨਫਾ ਪੜ੍ਹ ਰਿਹਾ ਸੀ। ਜਦੋਂ ਉਸਨੂੰ ਫ਼ਰੀਦ ਦੇ ਜਾਣ ਦੀ ਇੱਛਾ ਦਾ ਪਤਾ ਲੱਗਾ ਤਾਂ ਉਸਨੇ ਪਿਆਰੇ ਸ਼ਾਗਿਰਦ ਦੇ ਚਲੇ ਜਾਣ ਤੇ ਰੋਣਾ ਸ਼ੁਰੂ ਕਰ ਦਿੱਤਾ। ਉਸਦਾ ਮਾਪਿਆਂ ਨੇ ਫਿਰ ਉਸਦੇ ਅਧਿਆਪਕ ਨੂੰ ਵੀ ਨਾਲ ਲੈ ਜਾਣ ਦਾ ਫੈਸਲਾ ਕਰ ਲਿਆ। ਉਹ ਕੋਠੀਵਾਲ ਜਾਂ ਖੋਤਵਾਲ ਤੋਂ ਜਮਾਦੀ-ਉਲ-ਸ਼ਾਨੀ ਹਿਜਰੀ 585 ਦੇ ਤੇਰ੍ਹਵੇ ਦਿਨ ਉੱਥੋਂ ਤੁਰੇ ਤੇ ਜੱਦਾਹ ਦੀ ਬੰਦਰਗਾਹ ਤੇ ਉਸੇ ਸਾਲ ਜ਼ੀਕਦਾ ਦੇ 12ਵੇਂ ਦਿਨ ਪਹੁੰਚੇ। ਇਸ ਤਰ੍ਹਾਂ ਇਹ ਸਾਰਾ ਸਫਰ ਪੰਜ ਮਹੀਨਿਆਂ ਵਿੱਚ ਹੋਇਆ। ਉੱਥੋਂ ਉਹ ਮੱਕੇ ਨੂੰ ਗਏ।

ਫ਼ਰੀਦ ਦੀ ਮੰਡਲੀ ਅਬਦੁੱਲ ਰਹੀਮ ਅਨੁਸਾਰੀ ਦੇ ਘਰ ਰਹੀ ਜਿਸਦੀ ਪਤਨੀ ਉਹਨਾਂ ਦਾ ਉਚੇਚਾ ਧਿਆਨ ਰੱਖਦੀ ਸੀ। ਉਹਨਾਂ ਨੇ ਸੁਣਿਆ ਕਿ ਅਬਦੁੱਲ ਕਾਦਿਰ ਜਿਲਾਨੀ ਜਿਸਨੂੰ ਹਜ਼ਰਤ ਗਉਸ ਪਾਕ ਕੁਤਬ-ਇ-ਆਲਮ ਕਿਹਾ ਜਾਂਦਾ ਸੀ, ਬਗਦਾਦ ਤੋਂ ਇਸ ਮਹਾਨ ਇਸਲਾਮੀ ਹੱਜ ਦੀ ਯਾਤਰਾ ਕਰਨ ਆਇਆ ਸੀ ਤੇ ਉਸਨੇ ਮੱਕਾ ਨੇੜੇ ਅਬੂਕਾਬੀਸ ਦੇ ਪਰਬਤ ਵਿੱਚ "ਹੁਰਾ" ਦੀ ਗੁਫਾ ਵਿੱਚ ਟਿਕਾਣਾ ਬਣਾਇਆ ਹੋਇਆ ਸੀ। ਹਰ ਕੋਈ ਹਜ਼ਰਤ ਗਉਸ ਦੀ ਉਪਮਾ ਕਰ ਰਿਹਾ ਸੀ ਤੇ ਫ਼ਰੀਦ ਨੇ ਵੀ ਪ੍ਰਸਿੱਧ ਫਕੀਰ ਦੀ ਉਪਮਾ ਸ਼ਰੇਆਮ ਕੀਤੀ। ਇੱਕ ਅਸਤ-ਵਿਅਸਤ ਵਿਅਕਤੀ ਨੇ ਫ਼ਰੀਦ ਦੀ ਆਉਣ ਵਾਲੇ ਸਮੇਂ ਵਿੱਚ ਵਡਿਆਈ ਬਾਰੇ ਭਵਿੱਖਬਾਣੀ ਕਰ ਦਿੱਤੀ। ਫਕੀਰ ਨੇ ਉਹਦੇ ਕੰਨਾਂ ਵਿੱਚ ਕੁਝ ਕਿਹਾ ਤੇ ਉਹ ਸੁੱਧ ਬੁੱਧ ਭੁਲਾ ਬੈਠਾ। ਉਸਨੂੰ ਉੱਥੋਂ ਉਠਾ ਕੇ ਅਬਦੁੱਲ ਰਹੀਮ ਦੇ ਘਰ ਲਿਜਾਇਆ ਗਿਆ।

ਫ਼ਰੀਦ ਨੇ ਪਿੱਛੋਂ ਇਸ ਘਟਨਾ ਨੂੰ ਪ੍ਰਮਾਣਿਤ ਕਰਦਿਆਂ ਕਿਹਾ ਕਿ ਉਸ ਬੇਸੁੱਧੀ ਦੀ ਅਵਸਥਾ ਵਿੱਚ ਉਸਨੂੰ ਪੈਗੰਬਰ ਨੇ ਦਰਸ਼ਨ ਦਿੱਤੇ ਤੇ ਭਵਿੱਖ ਵਿੱਚ ਉਹਦੀ ਪ੍ਰਸਿੱਧੀ ਤੇ ਉਹਦੇ ਧਰਮ-ਅਸਥਾਨ ਦੀ ਮਸ਼ਹੂਰੀ ਬਾਰੇ ਭਵਿੱਖਬਾਣੀ ਕੀਤੀ ਸੀ। ਮੁਹੰਮਦ ਨੇ ਵਚਨ ਦਿੱਤਾ ਕਿ ਉਹ ਫ਼ਰੀਦ ਦੇ ਮਕਬਰੇ ਤੇ ਹਰ ਮੁਹੱਰਮ ਦੇ ਪੰਜਵੇਂ ਦਿਨ ਲਗਾਤਾਰ 9 ਘੰਟੇ

ਖੜ੍ਹਾ ਰਿਹਾ ਕਰੇਗਾ। ਫ਼ਰੀਦ ਦੀ ਮਾਤਾ ਨੇ ਉਸਨੂੰ ਸਲਾਹ ਦਿੱਤੀ ਕਿ ਉਹ ਪੈਗੰਬਰ ਨਾਲ ਹੋਈ ਮੁਲਾਕਾਤ ਦੇ ਸਭ ਵੇਰਵੇ ਲਿਖਤੀ ਰੂਪ ਵਿੱਚ ਤਿਆਰ ਕਰ ਲਏ ਪ੍ਰੰਤੂ ਉਹ ਯਾਦਦਾਸ਼ਤ ਜੋ ਮਾਤਾ ਦੀ ਸਲਾਹ ਤੇ ਆਗਿਆ ਦਾ ਪਾਲਣ ਕਰਦਿਆਂ ਤਿਆਰ ਕੀਤੀ ਗਈ, ਲੱਭੀ ਨਹੀਂ ਜਾ ਸਕੀ।

ਜਦੋਂ ਮੱਕੇ ਦਾ ਹੱਜ ਸਮਾਪਤ ਹੋ ਗਿਆ ਤਾਂ ਹਜ਼ਰਤ ਗਉਸ ਨੇ ਫ਼ਰੀਦ ਨੂੰ ਤੇ ਉਹਦੀ ਮੰਡਲੀ ਨੂੰ ਗੁਫਾ ਵਿੱਚ ਆਉਣ ਲਈ ਸੱਦਿਆ। ਹਜ਼ਰਤ ਗਉਸ ਨੇ ਲੋਹੇ ਦੇ ਬਕਸੇ ਵਿੱਚੋਂ ਹਜ਼ਰਤ ਦੇ ਯਾਦਗਾਰੀ ਚਿੰਨ੍ਹ ਕੱਢ ਕੇ ਦਿਖਾਏ। ਉਸ ਵਿੱਚ ਦੋ ਝੰਡੇ ਸਨ ਜੋ ਹਜ਼ਰਤ ਮੁਹੰਮਦ ਜੰਗ ਸਮੇਂ ਸਭ ਤੋਂ ਅੱਗੇ ਰੱਖਦੇ ਸਨ, ਦੋ ਉਹਨਾਂ ਝੰਡਿਆਂ ਨੂੰ ਕੱਜਣ ਲਈ ਸਰਪੋਸ਼ ਜਾਂ ਉਛਾੜ ਸਨ, ਇੱਕ ਜੈਤੂਨ ਦੀ ਲੱਕੜੀ ਤੋਂ ਬਣਿਆ ਪਿਆਲਾ, ਇੱਕ ਜੋੜਾ ਉੱਚੀ ਅੱਡੀ ਵਾਲੇ ਬੂਟਾਂ ਦਾ, ਕੇਸਰੀ ਰੰਗ ਦੀ ਦਸਤਾਰ, ਕੁਝ ਧੌਣ ਦੁਆਲੇ ਲਪੇਟਣ ਲਈ ਊਠ ਦੀ ਉੱਨ ਦੇ ਕੱਪੜੇ ਸਨ। ਜਦੋਂ ਇਹ ਵਸਤੂਆਂ ਵਿਖਾਉਣ ਪਿੱਛੋਂ ਲੋਹੇ ਦੇ ਬਕਸੇ ਵਿੱਚ ਪਹਿਲਾਂ ਵਾਂਗ ਰੱਖ ਦਿੱਤੀਆਂ ਗਈਆਂ ਤਾਂ ਇਹ ਟਰੰਕ ਫ਼ਰੀਦ ਦੇ ਸਿਰ ਤੇ ਰੱਖ ਦਿੱਤਾ ਗਿਆ ਤੇ ਉਸਨੂੰ ਹੀ ਬਖਸ਼ ਦਿੱਤਾ ਗਿਆ।

ਇਸ ਪਿੱਛੋਂ ਫ਼ਰੀਦ ਦੀ ਮੰਡਲੀ ਮਦੀਨਾ ਦੀ ਯਾਤਰਾ ਤੇ ਗਈ ਤੇ ਥੋੜ੍ਹਾ ਸਮਾਂ ਉੱਥੇ ਠਹਿਰਨ ਪਿੱਛੋਂ ਭਾਰਤ ਮੁੜ ਆਈ। ਸਮੁੰਦਰੋਂ ਉਤਰ ਕੇ ਰਾਹ ਵਿੱਚ ਪਹਿਲਾਂ ਉਹਨਾਂ ਅਜਮੇਰ ਦੀ ਯਾਤਰਾ ਕੀਤੀ ਜਿੱਥੇ ਫ਼ਰੀਦ ਨੇ ਖ਼ਵਾਜਾ ਗਰੀਬ ਨਿਵਾਜ਼ ਤੋਂ ਉਪਦੇਸ਼ ਪ੍ਰਾਪਤ ਕੀਤਾ।

ਫ਼ਰੀਦ ਨੂੰ ਉਚਿਤ ਸਮੇਂ ਤੇ ਧਰਮ ਸ਼ਾਸਤਰਾਂ ਦਾ ਅਧਿਐਨ ਕਰਨ ਲਈ ਭੇਜਿਆ ਗਿਆ। ਉੱਥੇ ਪਾਠ-ਕ੍ਰਮ ਪੂਰਾ ਕਰਨ ਪਿੱਛੋਂ ਫ਼ਰੀਦ ਮੁਲਤਾਨ ਮੁੜ ਆਇਆ। ਮਿਨਹਾਜ-ਉ-ਦੀਨ ਦੀ ਮਸਜਿਦ ਵਿੱਚ ਉਹ ਕੁਤਬ-ਉ-ਦੀਨ ਨੂੰ ਮਿਲਿਆ ਤੇ ਉਸਦਾ ਚੇਲਾ ਬਣ ਗਿਆ।

ਫ਼ਰੀਦ ਦਾ ਚਚੇਰਾ ਭਰਾ ਬਹਾਉ ਦੀਨ ਜ਼ਕਰੀਆ ਸੱਯਦ ਜਲਾਲਉਦੀਨ ਬੁਖਾਰੀ ਤੇ ਲਾਲ ਸਾਹਬਾਜ਼ ਕਲੰਦਰ ਨੇ ਫ਼ਰੀਦ ਨੂੰ ਧਾਰਮਿਕ ਯਾਤਰਾ ਤੇ ਉਹਨਾਂ ਨਾਲ ਜਾਣ ਲਈ ਕਿਹਾ। ਉਹਨਾਂ ਨੇ ਜਿਵੇਂ ਉਹਨਾਂ ਦੇ ਮਨ ਮੌਜ ਆਵੇ, ਉਸੇ ਤਰ੍ਹਾਂ ਪ੍ਰਸਿੱਧ ਪਾਕ ਹਸਤੀ ਦੀ ਭਾਲ ਵਿੱਚ ਜਾਣਾ ਸੀ। ਫ਼ਰੀਦ ਨੇ ਕਿਹਾ ਕਿ ਉਹ ਤਾਂ ਕੇਵਲ ਆਪਣੇ ਪੀਰ ਕੁਤਬ-ਉ-ਦੀਨ ਦਾ ਹੀ ਸ਼ਰਧਾਲੂ ਹੈ। ਬਹਾਉ-ਉ-ਦੀਨ ਨੇ ਜ਼ੋਰ ਦਿੱਤਾ ਤੇ ਆਖੀਰ ਫ਼ਰੀਦ ਉਹਨਾਂ ਨਾਲ ਜਾਣ ਲਈ ਰਜ਼ਾਮੰਦ ਹੋ ਗਿਆ। ਆਪਣੇ ਸਫਰ ਤੇ ਜਾਂਦੇ ਹੋਏ ਉਹ ਇੱਕ ਐਸੀ ਥਾਂ ਤੇ ਪਹੁੰਚੇ ਜਿੱਥੇ ਦੋ ਪਾਸਿਆਂ ਤੋਂ ਆ ਕੇ ਰਾਹ ਮਿਲਦੇ ਸਨ। ਇੱਕ ਰਾਹ ਜੋ ਛੋਟਾ ਸੀ, ਉਸ ਵਿੱਚ ਚੋਰ ਸਨ ਤੇ ਜੋ ਲੰਬਾ ਸੀ ਉਸ ਤੇ ਸ਼ਾਇਦ ਉਹ ਸੁਰੱਖਿਅਤ ਸਫਰ ਕਰ ਸਕਣ। ਬਹਾਉਦੀਨ ਨੇ ਸਲਾਹ ਦਿੱਤੀ ਕਿ ਉਹ ਲੰਬੇ ਰਸਤੇ ਤੇ ਜਾਣ ਭਾਵੇਂ ਉਸ ਵਿੱਚ ਔਕੜਾਂ ਵਧੇਰੇ ਸਨ ਤਾਂ ਜੋ ਉਹ ਜੋ ਰੁਪੈ ਰਾਹ ਦੇ ਖਰਚੇ ਲਈ ਲਿਆਏ ਸਨ, ਉਸ ਤੋਂ ਉਹ ਵੰਚਿਤ ਨਾ ਹੋ ਜਾਣ। ਫ਼ਰੀਦ ਨੇ ਕਿਹਾ ਕਿ ਉਹ ਹਰ ਚੀਜ਼ ਦਾ ਤਿਆਗ ਕਰ ਦੇਣ ਜਾਂ ਉਤਾਰ ਦੇਣ ਜੋ ਚੋਰੀ ਕੀਤੀ ਜਾ ਸਕਦੀ ਹੋਵੇ ਤੇ ਫਿਰ ਛੋਟੇ ਮਾਰਗ ਤੇ ਤੁਰ ਪੈਣ। ਇਹ ਸਲਾਹ ਮੰਨ ਲਈ ਗਈ।

ਰਸਤੇ ਵਿੱਚ ਤੁਰਦੇ ਤੁਰਦੇ ਉਹ ਸਿੰਧ ਦਰਿਆ ਤੇ ਪਹੁੰਚੇ ਜਿੱਥੇ ਮਛੇਰਿਆਂ ਨੇ ਮੱਛੀਆਂ ਫੜਨ ਲਈ ਜਾਲ ਲਾਏ ਹੋਏ ਸਨ। ਫ਼ਰੀਦ ਤੇ ਉਹਦੀ ਮੰਡਲੀ ਨੂੰ ਭੁੱਖ ਲੱਗੀ ਹੋਈ ਸੀ ਤੇ ਉਹ ਵੀ ਆਪਣੇ ਨਾਮ ਤੇ ਵਾਰੋ ਵਾਰੀ ਜਾਲ ਲਾਉਣ ਲਈ ਸਹਿਮਤ ਹੋ ਗਏ ਤਾਂ ਜੋ ਖਾਣ ਲਈ ਮਛਲੀ ਹੱਥ ਆ ਜਾਏ। ਜਾਲ ਸੁੱਟੇ ਗਏ ਤੇ ਹਰ ਵਾਰ ਖਾਲੀ ਹੀ ਰਹੇ। ਫਿਰ ਫ਼ਰੀਦ ਦੀ ਵਾਰੀ ਆਈ। ਉਸਦੀ ਵਾਰੀ ਤਾਂ ਜਾਲ ਵਿੱਚ ਇਤਨੀਆਂ ਮਛਲੀਆਂ ਫਸ ਗਈਆਂ ਤੇ ਸਿੱਟੇ ਵਜੋਂ ਜਾਲ ਇਤਨਾ ਭਾਰੀ ਹੋ ਗਿਆ ਕਿ ਮਛੇਰੇ ਇਸਨੂੰ ਪਾਣੀ 'ਚੋਂ ਬਾਹਰ ਨਾ ਕੱਢ ਸਕੇ। ਫ਼ਰੀਦ ਨੇ 'ਬਿਸਮਇੱਲਾ' ਕਿਹਾ ਤੇ ਸੌਖਿਆਈ ਨਾਲ ਹੀ ਜਾ ਬਾਹਰ ਕੱਢ ਲਿਆ।

ਫਿਰ ਸਾਰੀ ਮੰਡਲੀ ਨੇ ਦਰਿਆ ਪਾਰ ਕਰਨ ਦੀ ਤਿਆਰੀ ਕੀਤੀ। ਦਰਿਆ ਦੇ ਦੂਸਰੇ ਕਿਨਾਰੇ ਸ਼ੇਖ਼ ਸੂਫ ਨਾਮ ਦਾ ਸੰਤ ਰਹਿੰਦਾ ਸੀ ਜਿਸ ਦੀ ਰੂਹਾਨੀ ਅਗਵਾਈ ਪ੍ਰਾਪਤ ਕਰਨ ਦੀ ਇੱਛਾ ਨਾਲ ਫ਼ਰੀਦ ਤੇ ਉਹਨਾਂ ਦੀ ਟੋਲੀ ਉਧਰ ਆਈ ਸੀ। ਸ਼ੇਖ਼ ਸੂਫ ਨੇ ਫ਼ਰੀਦ ਤੇ ਉਹਦੇ ਮਿੱਤਰਾਂ ਨੂੰ ਕਿਹਾ ਕਿ ਉਹਦੇ ਵਿੱਚ ਉਹਨਾਂ ਨੂੰ ਆਪਣੇ ਚੇਲੇ ਬਣਾਉਣ ਦੀ ਕੋਈ ਸ਼ਕਤੀ ਨਹੀਂ ਤੇ ਉਸਨੇ ਉਹਨਾਂ ਨੂੰ ਸ਼ੇਖ਼ ਸਹਾਬ-ਉਦੀਨ ਸਾਹਾਰਵਰਦੀ ਕੋਲ ਭੇਜਿਆ ਜੋ ਉਸ ਜ਼ਮਾਨੇ ਦਾ ਧਰੂਤਾਰਾ ਸੀ ਤੇ ਬੁਖਾਰਾ ਵਿਖੇ ਰਹਿੰਦਾ ਸੀ। ਫ਼ਰੀਦ ਤੇ ਉਹਦੇ ਤਿੰਨ ਮਿੱਤਰ ਬੁਖਾਰੇ ਲਈ ਚੱਲ ਪਏ। ਸਹਾਬ-ਉਦੀਨ ਨੇ ਕਿਹਾ ਕਿ ਫ਼ਰੀਦ ਹੈਰਾਨ ਕਰਨ ਵਾਲੇ ਹੌਸਲੇ ਦਾ ਸੁਆਮੀ ਹੈ ਤੇ ਉਹ ਉੱਚੀ ਰੂਹਾਨੀ ਪਦਵੀ ਪ੍ਰਾਪਤ ਕਰੇਗਾ। ਪਰ ਉਸਨੂੰ ਆਪਣੇ ਗੁਰੂ ਕੁਤਬ-ਉਦੀਨ ਕੋਲ ਮੁੜ ਜਾਣਾ ਚਾਹੀਦਾ ਹੈ। ਮੰਡਲੀ ਦੇ ਵਾਪਿਸ ਮੁੜਨ ਤੋਂ ਪਹਿਲਾਂ ਬਹਾਉਦੀਨ, ਸਹਾਬਾਉਦੀਨ ਦਾ ਚੇਲਾ ਬਣ ਗਿਆ।

ਜਦੋਂ ਫ਼ਰੀਦ, ਬਹਾਉਦੀਨ, ਸੱਯਦ ਜਲਾਲਉਦੀਨ ਬੁਖਾਰੀ ਤੇ ਲਾਲ ਸਾਹਬਾਜ਼ ਕਲੰਦਰੀ ਬੁਖਾਰਾ ਤੋਂ ਵਾਪਸ ਮੁੜ ਰਹੇ ਸਨ ਤਾਂ ਉਹ ਸਿੰਧ ਨੇੜੇ ਇੱਕ ਪਿੰਡ ਵਿੱਚ ਠਹਿਰੇ। ਇੱਕ ਦਇਆਲੂ ਵਿਅਕਤੀ ਨੇ ਉਹਨਾਂ ਨੂੰ ਖਾਣੇ ਲਈ ਕੁਝ ਅਨਾਜ ਦਿੱਤਾ ਜਿਸ ਦੀ ਉਹਨਾਂ ਨੂੰ ਲੰਮੇ ਫਾਕੇ ਪਿੱਛੋਂ ਸਖਤ ਜ਼ਰੂਰਤ ਸੀ। ਫ਼ਰੀਦ ਨੇ ਆਪਣੇ ਸਾਥੀਆਂ ਨੂੰ ਜੰਗਲ ਵਿੱਚ ਨਮਾਜ਼ ਅਦਾ ਕਰਨ ਲਈ ਵਿਦਾ ਕਹੀ ਤੇ ਆਪ ਦਾਣੇ ਪਿਸਾਉਣ ਲਈ ਪਿੰਡ ਵਿੱਚ ਚਲਾ ਗਿਆ। ਉਹ ਇੱਕ ਇਸਤਰੀ ਦੇ ਘਰ ਗਿਆ ਤੇ ਉਸਨੂੰ ਦਾਣੇ ਪੀਹਣ ਲਈ ਤੇ ਮਜ਼ਦੂਰੀ ਵਜੋਂ ਆਟਾ ਲੈਣ ਲਈ ਕਿਹਾ। ਉਸਨੇ ਇਹ ਵੇਖ ਕੇ ਉਹ ਬਹੁਤ ਸੁੰਦਰ ਹੈ ਉਸਨੂੰ ਆਪਣੇ ਘਰ ਅੰਦਰ ਬੁਲਾਇਆ ਤੇ ਉਸਨੂੰ ਕਿਹਾ ਕਿ ਉਹ ਆਪ ਹੀ ਅਨਾਜ ਪੀਹ ਲਵੇ। ਜਦੋਂ ਉਹ ਦਾਖਲ ਹੋਇਆ ਤਾਂ ਉਸਨੇ ਤਜ਼ਵੀਜ਼ ਕੀਤਾ ਕਿ ਉਸਨੂੰ ਪਿਆਰ ਕਰੇ ਤੇ ਆਪਣੇ ਇੱਛਤ ਕਰਮ ਦੀ ਤਿਆਰੀ ਲਈ ਉਸਨੇ ਆਪਣਾ ਤਿੰਨ ਮਹੀਨੇ ਦਾ ਬੱਚਾ ਪੰਘੂੜੇ 'ਚ ਪਾ ਦਿੱਤਾ। ਫ਼ਰੀਦ ਨੇ ਉਸਨੂੰ ਰੋਕ ਦਿੱਤਾ ਤੇ ਜਦੋਂ ਉਸਨੇ ਹੋਰ ਜ਼ੋਰ ਪਾਇਆ ਤਾਂ ਉਹ ਉੱਥੋਂ ਦੌੜ ਗਿਆ। ਉਹ ਫਿਰ ਰੌਲਾ ਪਾਉਣ ਲੱਗੀ ਤੇ ਸਭ ਗੁਆਂਢੀਆਂ ਨੂੰ ਆਪਣੇ ਉਪਰ ਹਮਲੇ ਦੇ ਗੁਆਹ ਵਜੋਂ ਬੁਲਾਉਣ ਲੱਗੀ ਤੇ ਦੌੜੇ ਹੋਏ ਵਿਅਕਤੀ ਉਪਰ ਉਸ ਨੂੰ ਬੇਪਤ ਕਰਨ ਦਾ ਦੋਸ਼ ਲਾਇਆ। ਪੇਂਡੂ ਇਕੱਠੇ ਹੋ ਗਏ, ਪਿੱਛਾ ਕਰਕੇ ਫ਼ਰੀਦ ਨੂੰ ਪਕੜ ਲਿਆਏ। ਉਹ ਉਸਨੂੰ ਕਾਜ਼ੀ ਪਾਸ ਲੈ ਗਏ। ਉਸਨੂੰ ਆਪਣੀ ਸਫਾਈ ਦੇਣ ਲਈ ਕਿਹਾ ਗਿਆ ਤੇ ਉਸਨੂੰ ਆਪਣੇ ਬੇਕਸੂਰ ਹੋਣ ਦੇ ਗੁਆਹ, ਜੇ ਕੋਈ ਹੋਣ, ਤਾਂ ਲਿਆਉਣ

ਲਈ ਕਿਹਾ ਗਿਆ ਨਹੀਂ ਤਾਂ ਉਸਨੂੰ ਅਜਿਹੇ ਘਿਨਾਉਣੇ ਅਪਰਾਧ ਦੀ ਸਖਤ ਸਜ਼ਾ ਦਿੱਤੀ ਜਾਵੇਗੀ। ਫ਼ਰੀਦ ਨੇ ਕਿਹਾ ਕਿ ਉਸਦਾ ਗੁਆਹ ਉਸ ਇਸਤਰੀ ਦਾ ਬੱਚਾ ਹੈ ਜੋ ਉਸ ਦੇ ਕਥਨ ਦਾ ਸਮਰਥਨ ਕਰੇਗਾ। ਬੱਚਾ ਕਚਹਿਰੀ ਵਿੱਚ ਪੰਘੂੜੇ 'ਚ ਹੀ ਲਿਆਂਦਾ ਗਿਆ। ਫ਼ਰੀਦ ਨੇ ਬੱਚੇ ਨੂੰ ਬੇਨਤੀ ਕੀਤੀ ਕਿ ਉਹ ਅੱਲਾਹ ਨੂੰ ਯਾਦ ਕਰਕੇ ਸੱਚ ਬੋਲੇ ਤੇ ਉਹੋ ਕੁਝ ਦੱਸੇ ਜੋ ਕੁਝ ਵਾਪਰਿਆ ਸੀ। ਸਭ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਹ ਸੁੱਘੜਤਾ ਨਾਲ ਹੀ ਨਾ ਬੋਲਿਆ ਸਗੋਂ ਉਸ ਨੇ ਫ਼ਰੀਦ ਨੂੰ ਨਿਰਦੋਸ਼ ਸਿੱਧ ਕਰਨ ਲਈ ਢੁੱਕਵੀਂ ਤੇ ਗਿਣੀ ਮਿਥੀ ਗਵਾਹੀ ਦਿੱਤੀ। ਇਸ ਤੇ ਕਾਜ਼ੀ ਨੇ ਇਸਤਰੀ ਨੂੰ ਝਿੜਕਿਆ ਤੇ ਕੈਦ ਕਰ ਦਿੱਤਾ।

ਜਦੋਂ ਫ਼ਰੀਦ ਖ਼ਵਾਜਾ ਕੁਤਬ-ਉਦੀਨ ਕੋਲ ਗਿਆ ਤਾਂ ਉਹ ਪ੍ਰਸਿੱਧੀ ਦੀ ਸਿਖਰ ਤੇ ਸੀ। ਜਵਾਹਿਰ-ਫ਼ਰੀਦੀ ਦਾ ਲੇਖਕ ਵਰਣਨ ਕਰਦਾ ਹੈ ਕਿ ਉਸ ਨੇ ਉਹਨਾਂ ਸਭ ਨੂੰ ਜੋ ਪੂਰਨਤਾ ਦੀ ਇੱਛਾ ਕਰਦੇ ਹਨ, ਚਾਰ ਨਿਯਮਾਂ ਤੇ ਚੱਲਣ ਦੀ ਹਿਦਾਇਤ ਕੀਤੀ-ਥੋੜਾ ਸੌਂਵੋ, ਥੋੜਾ ਖਾਵੋ, ਥੋੜਾ ਬੋਲੋ ਤੇ ਦੁਨੀਆਂ ਵਿੱਚ ਥੋੜਾ ਹੀ ਮੇਲ ਜੋਲ ਰੱਖੋ। ਫ਼ਰੀਦ ਨੇ ਕਿਹਾ ਕਿ ਜੇ ਉਹਦੇ ਸਰੀਰ ਦਾ ਹਰ ਵਾਲ ਜੀਭ ਬਣ ਜਾਵੇ ਤਾਂ ਵੀ ਉਹ ਕੁਤਬਉਦੀਨ ਦੇ ਗੁਣਾਂ ਦਾ ਵਰਣਨ ਨਹੀਂ ਕਰ ਸਕਦਾ।

ਕੁਤਬਉਦੀਨ ਨੇ ਇਹ ਵੇਖ ਕੇ ਫ਼ਰੀਦ ਦੀ ਵਿਦਵਤਾ ਅਧੂਰੀ ਹੈ, ਉਸ ਨੇ ਸਰਸਾ ਦੇ ਅਬਦੁਲ ਸ਼ਕੂਰ ਦੀ ਦਰਗਾਹ ਤੇ ਵਿਦਿਆ ਪੂਰੀ ਕਰਨ ਲਈ ਭੇਜ ਦਿੱਤਾ। ਉਸ ਮੌਕੇ ਤੇ ਫ਼ਰੀਦ ਨੇ ਇਸ ਸ਼ਬਦ ਦਾ ਉਚਾਰਨ ਕੀਤਾ :

ਹੇ ਫ਼ਰੀਦ ਤੂੰ ਅੱਲਾਹ ਦੇ ਮਾਰਗ ਤੇ ਨਹੀਂ ਚਲਿਆ, ਇਸੇ ਲਈ ਤੈਨੂੰ ਉਸ ਦਾ ਦੀਦਾਰ ਨਹੀਂ ਹੋਇਆ। ਕੌਣ ਹੈ ਜਿਸਨੇ ਅੱਲਾਹ ਦਾ ਦਰ ਖੜਕਾਇਆ ਹੋਵੇ ਤੇ ਅੱਲਾਹ ਨੇ ਉਸਨੂੰ ਖੋਲ੍ਹਿਆ ਨਾ ਹੋਵੇ ? ਪਿਆਰੇ ਦੇ ਰਾਹ ਤੇ ਤੁਰਦਿਆਂ ਜਾਨ ਵਾਰ ਦੇਹ ਜੇ ਤੂੰ ਦੂਸਰੇ ਸਾਂਈ ਲੋਕਾਂ ਜਿਹਾ ਬਣਨਾ ਚਾਹੁੰਦਾ ਹੈਂ।

ਫ਼ਰੀਦ ਦੀ ਦਿੱਲੀ ਵਿੱਚ ਫੈਲੀ ਪ੍ਰਸਿੱਧੀ ਉਹਦੇ ਲਈ ਛੇਤੀ ਤੰਗ ਕਰਨ ਵਾਲਾ ਜੰਜਾਲ ਬਣ ਗਈ। ਇਸ ਲਈ ਉਹ ਹਾਂਸੀ ਚਲਾ ਗਿਆ, ਜਿੱਥੇ ਉਹ ਕੁਝ ਸਮਾਂ ਰਿਹਾ। ਇਤਨੇ ਸਮੇਂ ਵਿੱਚ ਜਾਪਦਾ ਹੈ ਉਹਦੇ ਗੁਰੂ ਦੀ ਮੌਤ ਹੋ ਗਈ। ਇਸ ਪਿੱਛੋਂ ਫ਼ਰੀਦ ਦਿੱਲੀ ਦੂਸਰੀ ਵਾਰ ਗਿਆ ਤੇ ਆਪਣੇ ਸਵਰਗਵਾਸੀ ਮੁਰਸ਼ਦ ਦਾ ਚੋਗਾ ਧਾਰਨ ਕਰ ਲਿਆ। ਆਖਰਕਾਰ ਉਹ ਹਾਂਸੀ ਦੇ ਜਮਾਲਉਦੀਨ ਦੇ ਕਹੇ ਅਨੁਸਾਰ ਉੱਥੋਂ ਚਲਾ ਗਿਆ ਤੇ ਅਜੋਧਨ (ਵਰਤਮਾਨ ਪਾਕਪਟਨ) ਪਹੁੰਚਿਆ ਜਿੱਥੇ ਹੀ ਉਹ ਪਿੱਛੋਂ ਮਰ ਗਿਆ ਤੇ ਜਿੱਥੇ ਉਸਦੇ ਪੈਰੋਕਾਰ ਹੁਣ ਰਹਿੰਦੇ ਹਨ ਤੇ ਉਹਦੀ ਦਰਗਾਹ ਤੇ ਚੜ੍ਹਾਵੇ ਤੇ ਭੇਟਾਵਾਂ ਪ੍ਰਾਪਤ ਕਰਦੇ ਹਨ। ਜਿਸ ਢੰਗ ਨਾਲ ਉਸ ਥਾਂ ਦਾ ਨਾਮ ਪਾਕਪਟਨ ਪਿਆ, ਏਥੇ ਸੰਖੇਪ ਜਿਹਾ ਦੱਸਿਆ ਜਾਂਦਾ ਹੈ। ਇੱਕ ਨਹਿਰ ਜੋ ਸਤਲੁਜ 'ਚੋਂ ਨਿਕਲਦੀ ਸੀ, ਇਸ ਸ਼ਹਿਰ ਕੋਲੋਂ ਲੰਘਦੀ ਸੀ। ਜੋ ਲੋਕ ਫ਼ਰੀਦ ਦੇ ਦਰਸ਼ਨਾਂ ਨੂੰ ਜਾਂਦੇ ਸਨ ਉਹ ਆਮ ਕਰਕੇ ਉਸ ਨਹਿਰ 'ਚੋਂ ਹੱਥ ਪੈਰ ਧੋ ਕੇ ਹੀ ਜਾਂਦੇ ਸਨ। ਉਸ ਥਾਂ ਦਾ ਨਾਮ ਬਾਬਾ ਸਾਹਿਬ ਦਾ ਪਾਕ ਪੱਤਣ ਪੈ ਗਿਆ।

ਜਦੋਂ ਫ਼ਰੀਦ ਪਹਿਲਾਂ ਅਜੋਧਨ ਗਿਆ, ਕਿਹਾ ਜਾਂਦਾ ਹੈ ਕਿ ਉਹ ਜਲ ਨਾਮ ਦੇ ਫਲ ਤੇ ਜੰਗਲੀ ਬੇਰਾਂ ਤੇ ਗੁਜ਼ਾਰਾ ਕਰਦਾ ਸੀ। ਇਹ ਉਦੋਂ ਵੀ ਉਹਦਾ ਖਾਸ ਭੋਜਨ ਰਹੇ ਜਦੋਂ

ਉਹ ਪ੍ਰਸਿੱਧ ਤੇ ਮਹਾਨ ਬਣ ਗਿਆ। ਪਾਕਪਟਨ ਦਾ ਇੱਕ ਕਾਜ਼ੀ ਜਿਸਦਾ ਨਾਮ ਅਬੂ ਮਸੁੱਲਾ ਸੀ ਉਹ ਨਵੇਂ ਆਏ ਫ਼ਰੀਦ ਨਾਲ ਈਰਖਾ ਕਰਨ ਲੱਗਾ ਪਿਆ। ਉਸਨੇ ਮੁਲਤਾਨ ਦੇ ਸੂਬੇਦਾਰ ਕੋਲ ਉਸਦੀ ਸ਼ਿਕਾਇਤ ਕਰ ਦਿੱਤੀ ਕਿ ਉਹ ਗਾਉਂਦਾ ਤੇ ਨੱਚਦਾ ਹੈ। ਸੂਬੇਦਾਰ ਨੇ ਸ਼ਿਕਾਇਤ ਬਾਦਸ਼ਾਹ ਕੋਲ ਭੇਜ ਦਿੱਤੀ ਜਿਸ ਨੇ ਆਮ ਵਾਂਗ ਹੀ ਫਾਰਸੀ ਵਿੱਚ ਹੁਕਮ ਜਾਰੀ ਕਰ ਦਿੱਤਾ, 'ਅਨਰਾ ਅਜ਼ ਸ਼ਹਰ ਬਾਦਰ ਕੁਨੇਦ'—ਉਸਨੂੰ ਸ਼ਹਿਰ ਤੋਂ ਬਾਹਰ ਕੱਢ ਦਿਓ ਜਦੋਂ ਇਹ ਹੁਕਮ ਸੂਬੇਦਾਰ ਕੋਲ ਪਹੁੰਚਿਆ ਤਾਂ ਉਸਨੇ ਪੜ੍ਹਿਆ, 'ਕਜ਼ੀਰਾ ਅਜ ਸਹਰ ਬਾਦਰ ਕੁਨੇਦ' ਕਾਜ਼ੀ ਨੂੰ ਸ਼ਹਿਰ 'ਚੋਂ ਬਾਹਰ ਕੱਢ ਦਿਉ। ਕਿਹਾ ਜਾਂਦਾ ਹੈ ਕਿ ਹੁਕਮ ਦੇ ਸ਼ਬਦ ਦਿੱਲੀ ਤੋਂ ਮੁਲਤਾਨ ਤੱਕ ਰਸਤੇ 'ਚ ਆਉਂਦਿਆਂ ਵੀ ਅਲੌਕਿਕ ਸ਼ਕਤੀ ਦੁਆਰਾ ਬਦਲੇ ਗਏ। ਜਦੋਂ ਕਾਜ਼ੀ ਨੇ ਹੁਕਮ ਸੁਣਿਆ ਤਾਂ ਉਸਨੇ ਸ਼ਹਿਰ ਛੱਡਣ ਨਾਲੋਂ ਫ਼ਰੀਦ ਕੋਲ ਪਛਤਾਵਾ ਕਰਕੇ ਮੁਆਫੀ ਮੰਗਣਾ ਵਧੇਰੇ ਉਚਿਤ ਸਮਝ ਕੇ, ਫ਼ਰੀਦ ਦੇ ਪੈਰੀਂ ਢਹਿ ਕੇ ਮਾਫੀ ਲਈ ਤਰਲੇ ਕੀਤੇ ਤੇ ਉਸਦਾ ਚੇਲਾ ਬਣ ਗਿਆ। ਕਾਜ਼ੀ ਨੇ ਥੋੜ੍ਹੇ ਸਮੇਂ ਪਿੱਛੋਂ ਆਪਣੀ ਲੜਕੀ ਦਾ ਨਿਕਾਹ ਫ਼ਰੀਦ ਦੇ ਲੜਕੇ ਮਖਮੂਦਮ ਬਦਰਉਦੀਨ ਨਾਲ ਕਰ ਦਿੱਤਾ। ਇਸ ਸ਼ਾਦੀ 'ਚੋਂ ਹਜਰਤ ਅਲਾਉਦੀਨ ਮੌਜ-ਇ-ਦਰਿਆ ਪੈਦਾ ਹੋਏ।

ਫ਼ਰੀਦ ਕੁਝ ਸਮੇਂ ਪਿੱਛੋਂ ਆਪਣੀ ਮਾਤਾ ਦੀ ਨਸੀਹਤ ਨਾਲ ਜੰਗਲ ਵਿੱਚ ਚਲਾ ਗਿਆ ਤੇ ਸੰਨਿਆਸੀ ਫਕੀਰ ਵਾਂਗ 12 ਸਾਲ ਦਰਖਤਾਂ ਦੇ ਪੱਤਿਆਂ ਤੇ ਗੁਜ਼ਾਰਾ ਕਰਦਾ ਰਿਹਾ। ਵਾਪਸੀ ਤੇ ਉਸ ਨੇ ਉਹਦੇ ਉਲਝੇ ਹੋਏ ਵਾਲ ਵਾਹੇ। ਫ਼ਰੀਦ ਨੇ ਸ਼ਿਕਾਇਤ ਕੀਤੀ ਕਿ ਵਾਲ ਵਾਹੁਣ ਨਾਲ ਉਸਨੂੰ ਪੀੜ ਹੁੰਦੀ ਹੈ। ਫ਼ਰੀਦ ਦੀ ਮਾਂ ਨੇ ਉੱਤਰ ਦਿੱਤਾ ਕਿ ਉਸਨੇ ਵੀ ਜ਼ਰੂਰ ਦਰਖਤਾਂ ਦੇ ਪੱਤੇ ਤੇ ਫੁੱਲ ਧੂਹ ਕੇ ਭੋਜਨ ਲਈ ਖਾਧੇ ਹੋਣਗੇ ਤੇ ਉਹਨਾਂ ਨੂੰ ਵੀ ਚੇਤਨ ਮਨੁੱਖਾਂ ਵਾਂਗ ਪੀੜ ਹੋਈ ਹੋਵੇਗੀ। ਫ਼ਰੀਦ ਨੇ ਪਹਿਲੀ ਵਾਰ ਅਨੁਭਵ ਕੀਤਾ ਕਿ ਉਹਦੀ ਤਪੱਸਿਆ ਅਕਾਰਥ ਗਈ ਹੈ। ਇਸ ਅਨੁਸਾਰ ਉਹ ਫਿਰ 12 ਸਾਲ ਭਗਤੀ ਕਰਨ ਤੁਰ ਗਿਆ। ਇਸ ਵਾਰ ਕਿਸੇ ਸਜੀਵ ਵਸਤੂ ਨੂੰ ਨੁਕਸਾਨ ਪਹੁੰਚਾਏ ਬਿਨਾਂ ਹੀ, ਕਿਹਾ ਜਾਂਦਾ ਹੈ, ਉਸਨੇ ਆਪਣੇ ਪੇਟ ਨਾਲ ਲਕੜੀ ਦੀ ਰੋਟੀ ਬੰਨ੍ਹ ਕੇ ਤੇ ਇਸੇ ਹੀ ਕਾਲਪਨਿਕ ਖੁਰਾਕ ਦੇ ਆਸਰੇ ਆਪਣਾ ਸਾਰਾ ਪ੍ਰਤਿੱਗਿਆ ਦਾ ਸਮਾਂ ਜ਼ਿੰਦਾ ਰਿਹਾ। ਜੇ ਕੋਈ ਉਸਨੂੰ ਕਹਿੰਦਾ ਕਿ ਭੋਜਨ ਖਾ ਲੈ ਤਾਂ ਉਹ ਕਾਠ ਦੀ ਰੋਟੀ ਵੱਲ ਸੰਕੇਤ ਕਰਕੇ ਕਹਿੰਦੇ ਕਿ ਉਹ ਖਾ ਚੁੱਕਿਆ ਹੈ ਤੇ ਵਧਦਾ ਖਾਣਾ ਢਿੱਡ ਨਾਲ ਬੰਨ੍ਹਿਆ ਹੋਇਆ ਹੈ। ਇੱਕ ਦਿਨ ਬਹੁਤ ਹੀ ਜ਼ਿਆਦਾ ਭੁੱਖ ਨੇ ਦੁਖੀ ਕੀਤਾ ਤਾਂ, ਕਿਹਾ ਜਾਂਦਾ ਹੈ, ਉਸਨੇ ਭੁੱਖ ਮਿਟਾਉਣ ਲਈ ਕਾਠ ਦੀ ਰੋਟੀ ਤੇ ਚੱਕ (ਦੰਦ) ਮਾਰਿਆ ਤਾਂ ਜੋ ਭੁੱਖ ਮਿਟਾਈ ਜਾ ਸਕੇ। ਪਾਕਪਟਨ ਵਿੱਚ ਸੰਭਾਲ ਕੇ ਰੱਖੀ ਹੋਈ ਕਾਠ ਦੀ ਰੋਟੀ ਤੇ ਅਜੇ ਵੀ ਉਹਨਾਂ ਦੰਦਾਂ ਦੇ ਨਿਸ਼ਾਨ ਵਿਖਾਏ ਜਾਂਦੇ ਹਨ।

ਆਪਣੇ ਭ੍ਰਮਣ ਸਮੇਂ 1244 ਈ. ਵਿੱਚ ਫ਼ਰੀਦ ਨੇ ਮੱਧ ਭਾਰਤ ਦੀਆਂ ਗਿਰਨਾਰ ਦੀਆਂ ਪਹਾੜੀਆਂ ਦੀ ਯਾਤਰਾ ਵੀ ਕੀਤੀ ਤੇ ਕੁਝ ਸਮਾਂ ਉੱਥੇ ਵੀ ਰਿਹਾ। ਦੋ ਮੁਸਾਫਰ ਜੋ ਪਹਿਲਾਂ ਉਸਦਾ ਮਖੌਲ ਉਡਾਉਂਦੇ ਸਨ, ਜਲਦੀ ਹੀ ਉਸਦੀਆਂ ਅਲੌਕਿਕ ਸ਼ਕਤੀਆਂ ਤੋਂ ਪ੍ਰਭਾਵਿਤ ਹੋਏ ਤੇ ਉਸਦੇ ਚੇਲੇ ਬਣ ਗਏ। ਉਹ ਉਸ ਪਹਾੜੀ ਤੇ ਹੀ ਮਰੇ ਜਿੱਥੇ ਉਹਨਾਂ

ਦੀਆਂ ਕਬਰਾਂ ਵੱਲ ਅੱਜ ਵੀ ਸੰਕੇਤ ਕਰਕੇ ਦੱਸਿਆ ਜਾਂਦਾ ਹੈ। ਪਿੱਛੋਂ ਫ਼ਰੀਦ ਨੇ ਜੂਨਾਗੜ੍ਹ ਰਿਆਸਤ ਵਿੱਚ ਦਾਤਾਰ ਦੀ ਪਹਾੜੀ ਵੇਖੀ ਤੇ ਉੱਥੇ ਵੀ ਕੁਝ ਸਮਾਂ ਰਿਹਾ। ਉਹ ਸ਼ੱਕਰ ਭਾਈ ਦੇ ਨਾਮ ਨਾਲ ਪ੍ਰਸਿੱਧ ਸੀ। ਉਸ ਦਾ ਚੁੱਲ੍ਹਾ ਅਜੇ ਵੀ ਕਲੰਦਰ ਦੇ ਖੂਹ ਕੋਲ ਵਿਖਾਇਆ ਜਾਂਦਾ ਹੈ ਜਿਸ ਪ੍ਰਤੀ ਯਾਤਰੀ ਸਤਿਕਾਰ ਭਾਵਨਾ ਰੱਖਦੇ ਹਨ। ਹਿੰਦੂ ਕੋੜ੍ਹੀ ਆਪਣੇ ਰੋਗ ਰਾਜ਼ੀ ਕਰਨ ਲਈ ਉਸ ਥਾਂ ਦੀ ਯਾਤਰਾ ਕਰਦੇ ਹਨ ਤੇ ਠੀਕ ਹੋ ਜਾਣ ਤੇ ਮੁਸਲਮਾਨ ਬਣ ਜਾਂਦੇ ਹਨ। ਅਜਿਹੇ ਹੀ ਉਹ ਆਦਮੀ ਪਹਾੜੀ ਦੀ ਢਲਾਨ ਤੇ ਬਣੇ ਮੰਦਰ 'ਚ ਰਹਿੰਦੇ ਹਨ, ਜਿਹਨਾਂ ਨੇ ਮੁਸਲਮਾਨਾਂ ਦੇ ਵਿਸ਼ੇਸ਼ ਚਿੰਨ੍ਹ ਗ੍ਰਹਿਣ ਕਰ ਲਏ ਹਨ।

ਉਸਦੀ ਮਾਂ ਨੇ ਉਹਦੀ ਵਾਪਸੀ ਤੇ ਇਹ ਵੇਖ ਕੇ ਫ਼ਰੀਦ ਵਿੱਚ ਅਜੇ ਵੀ ਘੁਮੰਡ ਪੂਰੀ ਤਰ੍ਹਾਂ ਸਮਾਪਤ ਨਹੀਂ ਹੋਇਆ ਉਸਨੂੰ ਤੀਸਰੀ ਵਾਰ 12 ਸਾਲਾਂ ਲਈ ਤਪ ਕਰਨ ਲਈ ਭੇਜ ਦਿੱਤਾ। ਇਸ ਵਾਰ ਕਿਹਾ ਜਾਂਦਾ ਹੈ ਕਿ ਉਹ ਬਾਰਾਂ ਸਾਲ ਖੂਹ ਵਿੱਚ ਪੁੱਠਾ ਲਟਕਿਆ। ਕਈ ਵਾਰ ਜਦੋਂ ਸਰੀਰ ਉਲਟੀ ਅਵਸਥਾ ਵਿੱਚ ਹੋਣ ਕਰਕੇ ਉਹ ਥੱਕ ਜਾਂਦਾ ਉਹ ਬਾਹਰ ਜਾ ਕੇ ਨਮਾਜ਼ ਪੜ੍ਹਦਾ ਤੇ ਰੱਬੀ ਰਜ਼ਾ ਵਿੱਚ ਸੰਤੁਸ਼ਟਤਾ ਪ੍ਰਗਟ ਕਰਦਾ। ਕਿਹਾ ਜਾਂਦਾ ਹੈ ਕਿ ਪੰਛੀ ਉਹਦੇ ਵਾਲਾਂ ਵਿੱਚ ਆਪਣੇ ਆਲ੍ਹਣੇ ਬਣਾ ਲੈਂਦੇ ਤੇ ਸ਼ਿਕਾਰੀ ਪੰਛੀ ਉਹਦੇ ਮਾਸ ਤੇ ਚੁੰਝਾਂ ਮਾਰਦੇ ਜਾਂ ਖਾ ਲੈਂਦੇ। ਉਸਨੇ ਇਸ ਦਾ ਹਵਾਲਾ ਇਸ ਸਲੋਕ ਵਿੱਚ ਦਿੱਤਾ ਹੈ :

*ਫ਼ਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿਕਾਗ ॥*
*ਅਜੇ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੮੯॥*

*(ਆਦਿ ਗ੍ਰੰਥ ਪੰ: ੧੩੮੨)*

ਇਸ ਸਲੋਕ ਦੀ ਮਗਰੋਂ ਸ਼ੇਖ਼ ਬ੍ਰਹਮ ਵਲੋਂ 90, 91 ਤੇ 92 ਸਲੋਕਾਂ ਵਿੱਚ ਵਿਆਖਿਆ ਕੀਤੀ ਗਈ ਜੋ ਗ੍ਰੰਥ ਸਾਹਿਬ ਵਿੱਚ ਮਿਲਦੇ ਹਨ। ਇਸ ਤਰ੍ਹਾਂ ਕਿਹਾ ਜਾਂਦਾ ਹੈ 12 ਸਾਲ ਗੁਜ਼ਾਰਨ ਪਿੱਛੋਂ ਉਸਨੂੰ ਇੱਕ ਆਵਾਜ਼ ਨੇ ਪੁਕਾਰਿਆ, "ਰੱਬ ਤੇਰੇ ਮਨ ਦੀ ਮੁਰਾਦ ਪੂਰੀ ਕਰੇਗਾ।" ਫ਼ਰੀਦ ਨੇ ਉੱਤਰ ਦਿੱਤਾ ਕਿ ਉਸਨੂੰ ਸਿਰਫ ਮੁਕਤੀ ਹੀ ਚਾਹੀਦੀ ਹੈ।

ਫ਼ਰੀਦ ਨੂੰ ਜਦੋਂ ਇਤਨੀ ਘੋਰ ਤਪੱਸਿਆ ਕਰਨ ਬਾਰੇ ਪੁੱਛਿਆ ਗਿਆ ਤਾਂ ਉਸਨੇ ਕਿਹਾ ਕਿ ਉਹ ਮੁਹੰਮਦ ਦੇ ਪੈਰੋਕਾਰਾਂ ਨੂੰ ਬਚਾਉਣਾ ਚਾਹੁੰਦਾ ਸੀ ਜਿਹਨਾਂ ਨੂੰ ਵੀ ਉਹ ਆਪਣੀ ਗਲਵਕੜੀ 'ਚ ਲੈ ਸਕਦਾ। ਪ੍ਰਸ਼ਨਕਰਤਾ ਨੇ ਪੁੱਛਿਆ, "ਤੂੰ ਆਪਣੀਆਂ ਬਾਹਾਂ 'ਚ ਦੋ ਆਦਮੀ ਵੀ ਨਹੀਂ ਲੈ ਸਕਦਾ।" ਫਿਰ ਫ਼ਰੀਦ ਨੇ ਆਪਣੇ ਹੱਥ ਵਧਾਏ, ਇੱਕ ਉਹਨਾਂ 'ਚੋਂ ਪੂਰਬ ਵੱਲ ਚਲਾ ਗਿਆ ਤੇ ਦੂਸਰਾ ਪੱਛਮ ਵੱਲ ਤੇ ਉਸਨੇ ਕਿਹਾ "ਜੋ ਵਿਅਕਤੀ ਇਹਨਾਂ ਬਾਹਾਂ ਦੇ ਘੇਰੇ ਵਿੱਚ ਆ ਜਾਣਗੇ ਉਹ ਸਭ ਇਸਲਾਮ ਧਰਮ ਅਪਣਾ ਲੈਣਗੇ ਤੇ ਬਚ ਜਾਣਗੇ।" ਉਸ ਨੂੰ ਸੁਆਲ ਕਰਨ ਵਾਲਾ ਸ਼ਰਮਿੰਦਾ ਹੋ ਗਿਆ ਤੇ ਉਸਨੇ ਇਸਲਾਮ ਧਰਮ ਗ੍ਰਹਿਣ ਕਰ ਲਿਆ।

ਗੁਲਸ਼ਨਿ-ਔਲੀਆ ਵਿੱਚ ਵਰਣਨ ਕੀਤਾ ਗਿਆ ਹੈ ਕਿ ਪ੍ਰਭੂ ਦਾ ਫ਼ਰੀਦ ਨਾਲ ਸਮਝੌਤਾ ਸੀ ਕਿ ਉਸਨੂੰ ਉਹ ਜ਼ਿੰਦਗੀ ਦੇ ਤਿੰਨ ਵਾਰ 40-40 ਸਾਲਾਂ ਦਾ ਸਮਾਂ ਜਾਂ ਮਿਆਦ ਦੇਵੇਗਾ। ਪਹਿਲੇ ਚਾਲੀ ਸਾਲਾਂ ਪਿੱਛੋਂ ਪ੍ਰਭੂ ਨੇ ਕਿਹਾ, "ਤੂੰ ਮੇਰੇ ਹੁਕਮ ਦੀ

ਪਾਲਣਾ ਕੀਤੀ ਹੈ।" 40 ਸਾਲ ਦੀ ਤੀਸਰੀ ਅਵਧੀ ਪਿੱਛੋਂ ਪ੍ਰਭੂ ਨੇ ਕਿਹਾ, "ਤੂੰ ਮੇਰਾ ਹੁਕਮ ਮੰਨਿਆ ਹੈ, ਮੈਂ ਤੇਰਾ ਮੰਨਾਂਗਾ।" ਇਸ ਤਰ੍ਹਾਂ ਸਪਸ਼ਟ ਹੁੰਦਾ ਹੈ ਕਿ ਫ਼ਰੀਦ ਪਵਿੱਤਰ ਜੀਵਨ ਗੁਜ਼ਾਰ ਕੇ 120 ਸਾਲ ਦੀ ਉਮਰ ਭੋਗ ਕੇ ਮਰਿਆ। ਦੂਸਰੇ ਲੇਖਕ, ਅਸੀਂ ਅੱਗੇ ਵੇਖਾਂਗੇ, ਫ਼ਰੀਦ ਦੀ ਉਮਰ ਘੱਟ ਨਿਸ਼ਚਿਤ ਕਰਦੇ ਹਨ।

ਫ਼ਰੀਦ ਦੀਆਂ ਅਲੌਕਿਕ ਸ਼ਕਤੀਆਂ ਦੀ ਪ੍ਰਸਿੱਧੀ ਦੂਰ-ਦੂਰ ਤੱਕ ਫੈਲ ਗਈ ਤੇ ਕਈ ਆਦਮੀ ਈਰਖਾ ਕਾਰਨ ਫ਼ਰੀਦ ਦੇ ਵੱਡੇ ਦੁਸ਼ਮਣ ਬਣ ਗਏ। ਦੋ ਦਰਵੇਸ਼ ਉਹਦੀ ਪਾਕੀਗਜ਼ਗੀ ਦੀ ਪ੍ਰਸਿੱਧਤਾ ਤੇ ਅਲੌਕਿਕਤਾ ਅਰ ਜਾਦੂਗਰੀ ਤੋਂ ਨਾਰਾਜ਼ ਹੋ ਕੇ ਉਸਨੂੰ ਬੜੀ ਦੂਰੋਂ ਚੱਲ ਕੇ ਮਾਰਨ ਲਈ ਆਏ। ਫ਼ਰੀਦ ਨੇ ਕਤਲ ਕਰਨ ਦੀ ਇੱਛਾ ਕਰਕੇ ਆਏ ਸੰਭਾਵੀ ਕਾਤਲਾਂ ਨਾਲ ਬੜੇ ਪਿਆਰ ਤੇ ਆਦਰ ਨਾਲ ਗੱਲਬਾਤ ਕੀਤੀ ਜਿਸਦਾ ਸਿੱਟਾ ਇਹ ਹੋਇਆ ਉਹ ਇਸ ਤਸੱਲੀ ਨਾਲ ਗਏ ਕਿ ਉਹ ਇੱਕ ਮਹਾਨ ਦਰਵੇਸ਼ ਹੈ ਤੇ ਉਹਦਾ ਨਿੰਦਿਆਂ ਦੀ ਥਾਂ ਤੇ ਪ੍ਰਸੰਸਾ ਦਾ ਤੇ ਮੌਤ ਦੀ ਥਾਂ ਲੰਮੀ ਉਮਰ ਦਾ ਹੱਕਦਾਰ ਹੈ।

ਉਸ ਪਿੱਛੋਂ ਦੋ ਸੰਤ ਲਿਬਨਾਨ ਪਹਾੜ ਤੋਂ ਇਹ ਨਿਰਣਾ ਕਰਨ ਆਏ ਕਿ ਭਾਰਤ ਦਾ ਰੂਹਾਨੀ ਮਾਲਕ ਕੌਣ ਹੈ। ਫ਼ਰੀਦ ਨਾਲ ਜਾਣ ਪਛਾਣ ਤੇ ਉਹ ਉਹਦੀ ਸੰਤਤਾਈ ਤੇ ਸੁੰਦਰਤਾ ਦੇ ਇਤਨੇ ਫਰੇਫਤਾ ਹੋ ਗਏ ਕਿ ਉਹਨਾਂ ਆਪਣੀ ਰਹਿੰਦੀ ਜ਼ਿੰਦਗੀ ਫ਼ਰੀਦ ਦੀ ਸੇਵਾ ਵਿੱਚ ਹੀ ਗੁਜ਼ਾਰਨ ਦਾ ਫੈਸਲਾ ਕਰ ਲਿਆ। ਉੱਥੋਂ ਹੋਰ ਲੋਕ ਵੀ ਏਸ ਮਨੋਰਥ ਨਾਲ ਆਏ ਤੇ ਕਿਹਾ ਜਾਂਦਾ ਹੈ ਕਿ ਲਿਬਨਾਨ ਮਰਦ ਵਸੋਂ ਤੋਂ ਖਾਲੀ ਹੋ ਗਿਆ। ਫ਼ਰੀਦ ਨੇ ਉਚਿਤ ਸਮੇਂ ਤੇ ਸਭ ਨੂੰ ਇਹ ਕਹਿ ਕੇ ਵਾਪਸ ਭੇਜ ਦਿੱਤਾ ਕਿ ਲਿਬਨਾਨ ਦਰਵੇਸ਼ਾਂ ਦਾ ਘਰ ਹੈ, ਤੇ ਉਸਨੂੰ ਤਿਆਗਣਾ ਨਹੀਂ ਚਾਹੀਦਾ।

ਗਜ਼ਨੀ, ਕਾਬਲ ਤੇ ਪੱਛਮੀ ਇਲਾਕੇ ਦੇ ਹੋਰ ਸ਼ਹਿਰਾਂ ਵੱਲੋਂ ਭਾਰਤ ਵਿੱਚ ਧਰਮ ਪ੍ਰਚਾਰ ਦੇ ਕਾਰਜ ਲਈ ਆਉਣ ਵਾਲੇ ਧਰਮੀ ਪੁਰਸ਼ਾਂ ਦੇ ਕਾਫਲੇ ਵਿੱਚ ਨਿਜ਼ਾਮਉਦੀਨ ਔਲੀਆ ਦਾ ਪਿਤਾ ਬੁਖਾਰਾ ਦਾ ਅਹਿਮਦ ਦਾਨਯਾਲ ਵੀ ਸੀ। ਕੁਝ ਸਮਾਂ ਲਾਹੌਰ ਠਹਿਰਨ ਪਿੱਛੋਂ 1234 ਈ. ਵਿੱਚ ਅਹਿਮਦ ਦਾਨਯਾਲ ਉਸ ਸਮੇਂ ਇਸਲਾਮੀ ਗਿਆਨ ਲਈ ਪ੍ਰਸਿੱਧ ਸ਼ਹਿਰ ਬਦਾਯੂੰ ਵੱਲ ਰਵਾਨਾ ਹੋ ਗਿਆ। ਉੱਥੇ ਪਹੁੰਚਣ ਦੇ ਤਿੰਨ ਸਾਲਾਂ ਪਿੱਛੋਂ ਨਿਜਾਮਉਦੀਨ ਜਿਸਦਾ ਜਮਾਂਦਰੂ ਨਾਮ ਮੁਹੰਮਦ ਸੀ, ਪੈਦਾ ਹੋਇਆ। 5 ਸਾਲ ਦੀ ਆਯੂ ਵਿੱਚ ਨਿਜਾਮਉਦੀਨ ਯਤੀਮ ਹੋ ਗਿਆ। ਉਸ ਦੀ ਮਾਤਾ ਜ਼ੁਲੈਖਾਂ ਨੇ ਉਸਨੂੰ ਬੜੇ ਲਾਡ ਪਿਆਰ ਤੇ ਸੰਜਮ ਨਾਲ ਪਾਲਿਆ ਤੇ ਚੜ੍ਹਦੀ ਜੁਆਨੀ 'ਚ ਹੀ ਉਸਨੇ ਆਪਣੀ ਵਿਸ਼ੇਸ਼ ਬੁੱਧੀ ਦਾ ਪ੍ਰਦਰਸ਼ਨ ਕੀਤਾ ਕਿ ਉਸ ਦੀ ਪ੍ਰਸਿੱਧੀ ਨਿਜਾਮੁਲ ਬਹਸ (ਵਿਵਾਦ ਕਰਨਵਾਲਾ) ਤੇ ਮਹਿਫਲ ਸ਼ਿਕਨ (ਸਭਾ 'ਚ ਜਿੱਤ ਪ੍ਰਾਪਤ ਕਰਨ ਵਾਲਾ) ਵਜੋਂ ਹੋ ਗਈ। ਭਰ ਜਵਾਨੀ ਵਿੱਚ ਹੀ ਬਾਦਸ਼ਾਹ ਵੱਲੋਂ ਉਸਨੂੰ ਦਿੱਲੀ ਦੇ ਕਾਜ਼ੀ ਦੀ ਲੁਭਾਉਣੀ ਪਦਵੀ ਦੀ ਪੇਸ਼ਕਸ਼ ਕੀਤੀ ਗਈ ਪਰ ਕਿਉਂਕਿ ਇਹ ਪਦਵੀ ਸੰਸਾਰੀ ਵਿਵਹਾਰ ਵਾਲੀ ਸੀ ਤੇ ਉਹ ਧਰਮ ਕਰਮ ਦੇ ਜੀਵਨ ਨੂੰ ਤਰਜੀਹ ਦਿੰਦਾ ਸੀ, ਇਸ ਲਈ ਉਹ ਫ਼ਰੀਦ ਦਾ ਚੇਲਾ ਬਣ ਗਿਆ। ਉਸ ਤੋਂ, ਆਇਨ-ਇ-ਅਕਬਰੀ ਦੇ ਲੇਖਕ ਅਬੁਲਫਜਲ ਅਨੁਸਾਰ, ਉਸ ਨੂੰ ਰੂਹਾਨੀ ਪ੍ਰਕਾਸ਼ ਦੇ ਖਜ਼ਾਨੇ ਦੀਆਂ ਚਾਬੀਆਂ ਪ੍ਰਾਪਤ ਹੋਈਆਂ। ਨਿਜ਼ਾਮਉਦੀਨ ਨੇ ਫ਼ਰੀਦ ਦੀ ਬਹੁਤ ਪ੍ਰਸਿੱਧੀ ਸੁਣੀ ਹੋਈ ਸੀ ਤੇ ਉਹ ਉਸਨੂੰ ਮਿਲਣ ਦਾ ਇੱਛਾਵਾਨ ਸੀ ਤੇ ਉਸ ਤੋਂ

ਰੂਹਾਨੀ ਦੀਖਿਆ ਪ੍ਰਾਪਤ ਕਰਨੀ ਚਾਹੁੰਦਾ ਸੀ। ਫ਼ਰੀਦ ਵੀ ਅਜਿਹੇ ਨਿਰਮਲ ਤੇ ਪਾਕੀਜ਼ਾ ਇਨਸਾਨ ਨੂੰ ਮਿਲਣ ਲਈ ਉਤਸੁਕ ਸੀ। ਉਸਨੇ ਕਿਹਾ ਕਿ ਉਸਨੂੰ ਵੀ ਹਿੰਦੁਸਤਾਨ ਦੀ ਰੂਹਾਨੀ ਸਲਤਨਤ ਨਿਜਾਮਉਦੀਨ ਨਾਮ ਦੇ ਵਿਅਕਤੀ ਨੂੰ ਸੌਂਪਣ ਦੀ ਉਤੇਜਨਾ ਹੈ ਤੇ ਜਦੋਂ ਇਸ ਤਰ੍ਹਾਂ ਦੋਵੇਂ ਪਾਕਦਾਮਨ ਵਿਅਕਤੀ ਮਿਲੇ ਫ਼ਰੀਦ ਨੇ ਨਿਜਾਮਉਦੀਨ ਨੂੰ ਪਾਟਾ ਪੁਰਾਣਾ ਚੋਲਾ ਤੇ ਲੱਕੜੀ ਦੀਆਂ ਖੜਾਵਾਂ ਦੇ ਦਿੱਤੀਆਂ ਤੇ ਉਸਨੂੰ ਇਸਲਾਮ ਧਰਮ ਦਾ ਭਾਰਤ ਵਿੱਚ ਮੁਖੀ ਥਾਪ ਦਿੱਤਾ। ਉਸਨੇ ਉਸਨੂੰ ਸਦਾ ਚੜ੍ਹਦੀ ਕਲਾ ਵਿੱਚ ਰਹਿਣ ਲਈ ਆਸ਼ੀਰਵਾਦ ਦਿੱਤਾ ਤੇ ਵਿਦਾ ਕਰਦਿਆਂ ਵਚਨ ਦਿੱਤਾ ਕਿ ਉਹ ਸਦਾ ਹੀ ਉਸਦੀ ਸਹਾਇਤਾ ਕਰੇਗਾ। ਉਸ ਸਮੇਂ ਫ਼ਰੀਦ ਨੇ ਨਿਮਨ ਸਲੋਕ ਰਚਿਆ :

*ਬ੍ਰਿਹਾ ਦੀ ਅੱਗ ਸਾਡਾ ਮਨ ਸਾੜ ਰਹੀ ਹੈ*
*ਤੇ ਪਿਆਰ ਦੀ ਛਹਿਬਰ ਸਾਡਾ ਜੀਵਨ ਤਬਾਹ ਕਰ ਰਹੀ ਹੈ।*

ਇਹ ਸਤਰਾਂ ਨਿਜਾਮਉਦੀਨ ਦੀ ਨਿਜੀ ਸ਼ੁਹਰਤ ਨੂੰ ਸਲਾਹੁਣ ਦੀ ਨਿਯਤ ਨਾਲ ਤੇ ਉਸਦੇ ਸਾਥ ਵਿੱਚ ਪ੍ਰੇਰਕ ਪ੍ਰੇਮ ਨੂੰ ਵਿਅਕਤ ਕਰਨ ਲਈ ਕਹੀਆਂ ਗਈਆਂ ਸਨ।

ਬਾਦਸ਼ਾਹ ਨਾਸਿਰਉਦੀਨ ਦੇ ਸਮੇਂ ਵਿੱਚ ਦਿੱਲੀ ਵਿੱਚ ਅਫਸਾਹ-ਉਦੀਨ ਇੱਕ ਪ੍ਰਸਿੱਧ ਧਰਮ ਪ੍ਰਚਾਰਕ ਸੀ। ਉਹ ਫ਼ਰੀਦ ਨਾਲ ਧਾਰਮਕ ਮੁਬਾਹਸਾ ਕਰਨ ਲਈ ਅਯੋਧਨ ਗਿਆ ਤੇ ਉਸਦਾ ਮੁਕਾਬਲਾ ਫ਼ਰੀਦ ਵੱਲੋਂ ਨਿਯੁਕਤ ਕੀਤੇ ਨਿਜ਼ਾਮਉਦੀਨ ਨਾਲ ਹੋਇਆ। ਨਿਜ਼ਾਮਉਦੀਨ ਨੇ ਅਫਸਾਹ ਉਦੀਨ ਦੀਆਂ ਦਲੀਲਾਂ ਦੇ ਆਸ ਦੇ ਵਿਪਰੀਤ, ਅਜਿਹੇ ਸੰਤੋਸ਼ਜਨਕ ਤੇ ਸੂਝਬੂਝ ਨਾਲ ਉੱਤਰ ਦਿੱਤੇ ਜਿਸ ਤੇ ਉਹ ਦੰਗ ਰਹਿ ਗਿਆ ਤੇ ਜਾਣ ਲੱਗਿਆਂ ਕਹਿਣ ਲੱਗਾ, "ਜੇ ਚੇਲਾ ਐਸਾ ਹੈ ਤਾਂ ਗੁਰੂ (ਸੁਆਮੀ) ਕੈਸਾ ਹੋਵੇਗਾ ?"

ਆਮ ਕਰਕੇ ਫ਼ਰੀਦ ਰੁਪੈ ਦੇ ਰੂਪ ਵਿੱਚ ਭੇਟਾ ਅਸਵੀਕਾਰ ਕਰ ਦਿੰਦਾ ਸੀ। ਇੱਕ ਦਿਨ ਬਾਦਸ਼ਾਹ ਨੇ ਉਸ ਨੂੰ ਸੋਨੇ ਦੇ ਸਿੱਕਿਆਂ (ਮੁਹਰਾਂ) ਦੀਆਂ ਦੋ ਥਾਲੀਆਂ ਭੇਟਾ ਕੀਤੀਆਂ। ਫ਼ਰੀਦ ਨੇ ਸ਼ਾਹੀ ਭੇਟਾ 'ਚੋਂ ਦੋ ਮੁਹਰਾਂ ਉਠਾਈਆਂ। ਇਹ ਵੀ ਉਸਨੇ ਲੰਗਰ ਦੀ ਰਸਦ ਲਈ ਪ੍ਰਵਾਨ ਕੀਤੀਆਂ ਤੇ ਬਾਕੀਆਂ ਲਈ ਉਸਨੇ ਫਕੀਰਾਂ ਵਿੱਚ ਵੰਡ ਦੇਣ ਦਾ ਆਦੇਸ਼ ਦੇ ਦਿੱਤਾ। ਵੰਡਣ ਸਮੇਂ ਦੋ ਮੁਹਰਾਂ ਡਿੱਗ ਪਈਆਂ ਜੋ ਫ਼ਰੀਦ ਦੇ ਚੇਲੇ ਨੇ ਉਠਾ ਲਈਆਂ। ਫ਼ਰੀਦ ਨੇ ਇਹ ਨਾ ਵੇਖੀਆਂ ਪਰ ਜਦੋਂ ਉਹ ਨਮਾਜ ਪੜ੍ਹਣ ਲੱਗਾ ਤਾਂ ਉਹਦਾ ਮਨ ਨਾ ਟਿਕਿਆ। ਉਹ ਸਮਝ ਗਿਆ ਕਿ ਸਭਾ ਵਿੱਚ ਜ਼ਰੂਰ ਕੋਈ ਐਸਾ ਹੈ ਜਿਸਨੂੰ ਦੁਨਿਆਵੀ ਮੈਲ ਦਾ ਮੋਹ ਹੈ। ਕਾਫੀ ਪੜਤਾਲ ਕਰਨ ਪਿੱਛੋਂ ਉਸਨੂੰ ਆਪਣੇ ਚੇਲੇ ਦੀ ਕਰਤੂਤ ਦਾ ਪਤਾ ਲੱਗ ਗਿਆ ਤੇ ਉਸਨੇ ਝੱਟ ਪੱਟ ਹੀ ਉਸਨੂੰ ਉਹ ਸਿੱਕੇ ਸੁੱਟ ਦੇਣ ਦਾ ਹੁਕਮ ਦੇ ਦਿੱਤਾ। ਫਿਰ ਕਿਤੇ ਜਾ ਕੇ ਫ਼ਰੀਦ ਦਾ ਮਨ ਬੰਦਗੀ ਵਿੱਚ ਟਿਕਿਆ।

ਫ਼ਰੀਦ ਦੇ ਸੰਜਮੀ ਸੁਭਾਅ ਦੀ ਉਦਾਹਰਣ ਦੇਣ ਲਈ ਹੇਠ ਲਿਖੇ ਪ੍ਰਸੰਗ ਦਾ ਵਰਣਨ ਕੀਤਾ ਜਾਂਦਾ ਹੈ : ਨਿਜ਼ਾਮਉਦੀਨ ਨੇ ਇੱਕ ਦਿਨ ਮਸਰਾਂ ਦੀ ਖੁਸ਼ਕ ਦਾਲ ਬਣਾਈ ਤੇ ਉਸ ਤੇ ਲੂਣ ਭੁੱਕ ਲਿਆ। ਫ਼ਰੀਦ ਨੇ ਉਸਨੂੰ ਵੰਡ ਦੇਣ ਦਾ ਆਦੇਸ਼ ਦਿੱਤਾ ਤੇ ਫਿਰੇ ਉਹਦਾ ਹਿੱਸਾ ਦੇਣ ਲਈ ਵੀ ਕਿਹਾ। ਜਦੋਂ ਫ਼ਰੀਦ ਨੂੰ ਉਹਦਾ ਹਿੱਸਾ ਦਿੱਤਾ ਗਿਆ ਕਿ ਇਸ ਤੇ ਵਧੇਰੇ ਲੂਣ ਖਰਚਾ ਕੀਤਾ ਗਿਆ ਸੀ। ਨਿਜ਼ਾਮਉਦੀਨ ਨੇ ਮੰਨਿਆ ਕਿ ਉਸਨੇ ਕੁਝ ਲੂਣ ਉਧਾਰ ਲਿਆ ਸੀ ਜਿਸ ਤੇ ਫ਼ਰੀਦ ਨੇ ਕਿਹਾ ਕਿ ਉਸਨੇ ਗਲਤ ਕੰਮ ਕੀਤਾ

ਹੈ। ਇਸ ਤਰ੍ਹਾਂ ਪ੍ਰਾਪਤ ਕੀਤਾ ਭੋਜਨ ਨਹੀਂ ਖਾਣਾ ਚਾਹੀਦਾ। ਇਸ ਪਿੱਛੋਂ ਫ਼ਰੀਦ ਨੇ ਉਹ ਖਾਣਾ ਮੋੜ ਦਿੱਤਾ।

ਫ਼ਰੀਦ ਇੱਕ ਵਾਰ ਆਪਣੀ ਇੱਕ ਹੋਰ ਯਾਤਰਾ ਤੇ ਬਹਾਉ-ਉਦੀਨ ਜ਼ਕਰੀਆ ਨਾਲ ਉਹਦੀ ਬੇਨਤੀ ਤੇ ਕੋਹ ਕਾਫ ਗਿਆ। ਉਸ ਪਹਾੜ ਤੋਂ ਉਤਰਦਿਆਂ ਕਿਹਾ ਜਾਂਦਾ ਹੈ, ਉਹਨਾਂ ਨੇ ਅਗਨੀ ਵੇਸ਼ ਵਿੱਚ, ਇੱਕ ਆਦਮੀ ਭਿਅੰਕਰ ਸ਼ੇਰ ਤੇ ਚੜ੍ਹਿਆ ਆਉਂਦਾ ਵੇਖਿਆ। ਇਸ ਨੂੰ ਇਸਲਾਮ ਦੇ ਪਹਿਲੇ ਪ੍ਰਚਾਰਕਾਂ ਦੇ ਭਖਦੇ ਧਾਰਮਕ ਜੋਸ਼ ਦੇ ਪ੍ਰਗਟਾਵੇ ਦੇ ਰੂਪਕ ਵੱਜੋਂ ਚਿਤਵਿਆ ਗਿਆ। ਉਸ ਆਦਮੀ ਨੇ ਫ਼ਰੀਦ ਨੂੰ ਆਪਣੇ ਮਗਰ ਬਿਠਾ ਲਿਆ ਤੇ ਦੁਨੀਆਂ 'ਚ ਇਸਲਾਮ ਦਾ ਪ੍ਰਚਾਰ ਕਰਨ ਲਈ ਘੋੜੇ ਤੇ ਚਲਦਾ ਬਣਿਆ।

ਫ਼ਰੀਦ ਆਪਣੇ ਪ੍ਰਚਾਰਕ ਦੌਰੇ ਤੋਂ ਜਦੋਂ ਅਯੋਧਨ ਮੁੜਿਆ ਤਾਂ ਉਸਦੀ ਸ਼ੇਖ਼ ਨਾਸਰ-ਉੱਲਾ ਦੀ ਮਾਤਾ, ਜੋ ਵਿਧਵਾ ਸੀ, ਤੇ ਜਿਸਦਾ ਨਾਮ ਬੀਬੀ ਉਲਕੁਲਜ਼ਮ ਸੀ, ਨੇ ਬੜਾ ਸੁਆਗਤ ਤੇ ਖਾਤਰਦਾਰੀ ਕੀਤੀ, ਜਿਸ ਨਾਲ ਪਿੱਛੋਂ ਫ਼ਰੀਦ ਨੇ ਵਿਆਹ ਕਰਵਾ ਲਿਆ। ਉਹ ਆਪਣੇ ਨਾਲ ਸ਼ਹਿਰ ਦੇ ਪੱਛਮ ਵਿੱਚ ਉਹ ਭਵਨ ਉਸਾਰੀ ਲਈ ਬੜੀ ਕੀਮਤੀ ਜ਼ਮੀਨ ਵੀ ਲਿਆਈ ਜਿਸਦੀ ਉਹ ਮਾਲਕ ਸੀ। ਫ਼ਰੀਦ ਨੇ ਨਾਸਿਰ ਉੱਲਾ ਦੀ ਪਰਵਰਿਸ਼ ਕੀਤੀ ਉਸਨੂੰ ਪੜ੍ਹਾਇਆ ਤੇ ਆਪਣੇ ਪੁੱਤਰ ਵਾਂਗ ਹੀ ਪਾਲਿਆ।

ਫ਼ਰੀਦ ਦੇ ਕੋਹ ਕਾਫ ਰਹਿਣ ਦੇ ਸਮੇਂ ਵਿੱਚ ਇੱਕ ਜੋਗੀ ਦੀ ਅਜੋਧਨ ਦੇ ਲੋਕਾਂ ਉਪਰ ਬੜੀ ਧਾਰਮਕ ਪ੍ਰਭੁਤਾ ਹੋ ਗਈ ਤੇ ਉਸਨੇ ਬਹੁਤ ਲੋਕਾਂ ਨੂੰ ਆਪਣੇ ਮੱਤ ਵਿੱਚ ਲੈ ਆਂਦਾ। ਹੌਲੀ-ਹੌਲੀ ਉਹ ਸਭ ਫ਼ਰੀਦ ਦੇ ਪੈਰੋਕਾਰ ਬਣ ਗਏ ਤੇ ਉਸਨੇ ਛੇਤੀ ਹੀ ਕੀਤੀ ਹੋਈ ਸ਼ਰਾਰਤ ਸੁਧਾਰ ਦਿੱਤੀ ਤੇ ਆਪਣੇ ਪੈਰੋਕਾਰਾਂ ਨੂੰ ਪਹਿਲਾਂ ਵਾਂਗ ਹੀ ਧਾਰਮਿਕ ਅਧੀਨਗੀ 'ਚ ਲੈ ਆਂਦਾ।

ਬਾਦਸ਼ਾਹ ਨਾਸਿਰ ਉਦੀਨ ਨੇ ਨਵਾਬ ਅਲਿਫ ਖ਼ਾਂ ਨੂੰ ਬਹੁਤ ਸਾਰਾ ਰੁਪਿਆ ਸੋਨੇ ਦੇ ਰੂਪ ਵਿੱਚ ਤੇ ਚਾਰ ਪਿੰਡਾਂ ਦਾ ਸਥਾਈ ਮਾਲੀਆ ਰਹਿਤ ਅਨੁਦਾਨ ਦੇਣ ਲਈ ਆਪਣਾ ਪ੍ਰਤਿਨਿਧ ਬਣਾ ਕੇ ਭੇਜਿਆ। ਫ਼ਰੀਦ ਨੇ ਰੁਪੈ ਤੇ ਅਨੁਦਾਨ ਦੋਵੇਂ ਲੈਣ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਉਹ ਲੋੜਵੰਦਾਂ ਨੂੰ ਦੇ ਦੇਵੇ। ਜੇ ਉਸਨੇ ਹੀ ਲੈ ਲਏ ਤਾਂ ਉਸਨੂੰ ਕੋਈ ਦਰਵੇਸ਼ ਨਹੀਂ ਕਹੇਗਾ। ਉਸਨੂੰ ਲੋਕ ਸੰਸਾਰੀ ਮੋਹ ਕਾਰਨ ਡਾਂਟਣਗੇ ਤੇ ਫੈਸਲੇ ਦੀ ਘੜੀ ਉਸਨੂੰ ਪ੍ਰਭੂ ਦੇ ਪਿਆਰਿਆਂ ਵਿੱਚ ਆਪਣਾ ਆਸਨ ਗ੍ਰਹਿਣ ਕਰਨ ਦੀ ਆਗਿਆ ਨਹੀਂ ਮਿਲੇਗੀ। ਇਸ ਮੌਕੇ ਤੇ ਫ਼ਰੀਦ ਨੇ ਆਪਣੇ ਗੁਰੂ ਕੁਤਬ-ਉਦੀਨ ਬਖਤਿਆਰ ਉਸ਼ੀ ਦੀਆਂ ਸਿਖਿਆਵਾਂ ਤੇ ਮਿਸਾਲ ਦਾ ਹਵਾਲਾ ਦਿੱਤਾ। ਇੱਕ ਵਾਰ ਬਾਦਸ਼ਾਹ ਸਮਸ-ਉਦੀਨ ਅਲਤਮਿਸ ਨੇ ਉਸ ਨੂੰ ਸੋਨੇ ਤੇ ਚਾਂਦੀ ਦੇ ਸਿੱਕਿਆਂ ਦਾ ਥਾਲ ਤੇ ਛੇ ਪਿੰਡਾਂ ਦਾ ਪਟਾ ਦਿੱਤਾ। ਕੁਤਬ-ਉਦੀਨ ਨੇ ਸਾਹੀ ਭੇਟਾ ਇਹ ਕਹਿ ਕੇ ਅਪ੍ਰਵਾਨ ਕਰ ਦਿੱਤੀ ਕਿ ਉਹਦੇ ਕਿਸੇ ਵੀ ਪੂਰਵਜ ਨੇ ਅਜਿਹੀਆਂ ਵਸਤੂਆਂ ਪ੍ਰਵਾਨ ਨਹੀਂ ਕੀਤੀਆਂ ਤੇ ਜੋ ਇਸ ਤਰ੍ਹਾਂ ਕਰੇਗਾ ਤਦ ਉਹ ਉਹਨਾਂ ਦਾ ਸੱਚਾ ਪੈਰੋਕਾਰ ਨਹੀਂ ਹੋਵੇਗਾ।

ਜਦੋਂ ਨਵਾਬ ਅਲਿਫ ਖ਼ਾਂ ਦਿੱਲੀ ਦੇ ਵਾਪਸੀ ਸਫਰ ਤੇ ਜਾ ਰਿਹਾ ਸੀ ਤਾਂ ਉਸਨੂੰ ਖਿਆਲ ਆਇਆ ਕਿ ਬਾਦਸ਼ਾਹ ਨਾਸਰਉਦੀਨ ਦਾ ਕੋਈ ਵਾਰਿਸ ਨਹੀਂ ਹੈ ਤੇ ਉਸਨੇ ਵਿਚਾਰ ਕੀਤੀ ਕਿ ਜੇ ਉਹ ਫ਼ਰੀਦ ਦੀ ਵਿਚੋਲਗੀ ਪ੍ਰਾਪਤ ਕਰ ਲਵੇ ਤਾਂ ਸ਼ਾਇਦ ਉਹ

ਆਪ ਹੀ ਬਾਦਸ਼ਾਹ ਬਣ ਜਾਵੇ। ਉਹ, ਇਸ ਕਾਰਨ, ਫ਼ਰੀਦ ਕੋਲ ਵਾਪਸ ਮੁੜ ਗਿਆ ਤੇ ਫ਼ਰੀਦ ਨੇ ਉਸਨੂੰ ਇਹ ਸ਼ਲੋਕ ਸੁਣਾਏ :

"ਮਹਾਨ ਫ਼ਰੀਦੁਨ ਕੋਈ ਫਰਿਸ਼ਤਾ ਨਹੀਂ ਸੀ, ਉਹ ਗੁਲਾਬ ਦੇ ਅਰਕ ਤੇ ਮੁਸ਼ਕ ਅੰਬਰ ਤੋਂ ਬਣਿਆ ਹੋਇਆ ਨਹੀਂ ਹੈ। ਉਸਨੇ ਤਾਂ ਵਡਿਆਈ ਆਪਣੇ ਨਿਆਂ ਤੇ ਦਰਿਆਦਿਲੀ ਨਾਲ ਪ੍ਰਾਪਤ ਕੀਤੀ ਹੈ। ਜੇ ਤੁਸੀਂ ਨਿਆਂ ਤੇ ਖੁਲ੍ਹਦਿਲੀ ਵਰਤੋਗੇ ਤਾਂ ਤੁਸੀਂ ਵੀ ਫਰਗੀਦੁਨ ਜਿਹੇ ਮਹਾਨ ਬਣ ਜਾਵੋਗੇ।"

ਅਲਿਫ ਖ਼ਾਂ ਇਹ ਪੰਕਤੀਆਂ ਸੁਣ ਕੇ ਖੁਸ਼ੀ-ਖੁਸ਼ੀ ਦਿੱਲੀ ਮੁੜ ਗਿਆ ਤੇ ਅੰਤ ਨਾਸਿਰਉਦੀਨ ਦੀ ਮੌਤ ਪਿੱਛੋਂ ਉਸ ਨੂੰ ਗਿਆਸਉਦੀਨ ਬਲਬਨ ਦੀ ਉਪਾਧੀ ਹੇਠ ਬਾਦਸ਼ਾਹ ਵਜੋਂ ਤੋਪਾਂ ਦੀ ਸਲਾਮੀ ਤੇ ਸਤਿਕਾਰ ਪ੍ਰਾਪਤ ਹੋਇਆ।

ਫ਼ਰੀਦ ਨਾਸਿਰਉਦੀਨ ਦੇ ਜੀਵਨ ਕਾਲ ਵਿੱਚ ਦਿੱਲੀ ਗਿਆ ਤੇ ਉਸਦਾ ਸਾਹਾਨਾ ਸੁਆਗਤ ਹੋਇਆ। ਬਾਦਸ਼ਾਹ ਨੇ ਆਪਣੀਆਂ ਬੇਗਮਾਂ ਨਾਲ ਤੁਆਰਿਫ ਕਰਵਾਇਆ ਤੇ ਉਸਨੇ ਉਹਨਾਂ ਨੂੰ ਉਹਦੀਆਂ ਚੇਲੀਆਂ ਬਣਾਇਆ। ਜਦੋਂ ਉਹ ਜ਼ਨਾਨਖਾਨੇ ਵਿੱਚ ਸੀ ਤਾਂ ਫ਼ਰੀਦ ਦੀ ਨਜ਼ਰ ਬਾਦਸ਼ਾਹ ਦੀ ਲੜਕੀ ਹਾਜ਼ਾਬਰਾ ਤੇ ਪਈ। ਫ਼ਰੀਦ ਨੇ ਪਹਿਲਾਂ ਉਸ ਵੱਲ ਵੇਖਿਆ ਤੇ ਫਿਰ ਉਸਨੇ ਆਕਾਸ਼ ਵੱਲ ਵੇਖਿਆ। ਉਸਨੇ ਪੁੱਛਿਆ ਕਿ ਉਹ ਕਿਸ ਦੀ ਲੜਕੀ ਹੈ ਤੇ ਪਤਾ ਕਰਨ ਪਿੱਛੋਂ ਉਹ ਵਿਦਾ ਹੋ ਗਿਆ। ਬਾਦਸ਼ਾਹ ਫ਼ਰੀਦ ਦੀ ਇੱਛਾ ਸਮਝ ਗਿਆ ਤੇ ਉਸਨੇ ਆਪਣੇ ਪ੍ਰਧਾਨ ਮੰਤਰੀ ਨੂੰ ਹਾਜ਼ਾਬਰਾ ਦੇ ਵਿਆਹ ਦੀ ਪੇਸ਼ਕਸ਼ ਦੇ ਕੇ ਫ਼ਰੀਦ ਪਾਸ ਭੇਜ ਦਿੱਤਾ। ਫ਼ਰੀਦ ਨੇ, ਜੋ ਪਹਿਲਾਂ ਹੀ ਇਸ ਵਿਸ਼ੇ ਤੇ ਆਪਣਾ ਮਨ ਬਣਾਈ ਬੈਠਾ ਸੀ, ਕਿਹਾ ਕਿ ਅੱਲਾਹ, ਪੈਗੰਬਰ ਤੇ ਚਿਸ਼ਤੀਆਂ ਦੇ ਪੂਰਵਜਾਂ, ਸਭ ਨੇ ਉਸਨੂੰ ਬਾਦਸ਼ਾਹ ਦੀ ਲੜਕੀ ਨਾਲ ਨਿਕਾਹ ਕਰਨ ਦੇ ਆਦੇਸ਼ ਦੇ ਦਿੱਤੇ ਹਨ। ਉਸਨੇ ਦਾਅਵੇ ਨਾਲ ਕਿਹਾ ਕਿ ਉਸ ਨੇ ਹਾਜ਼ਾਬਰਾ ਦੇ ਮੱਥੇ ਤੇ ਨਿਸ਼ਾਨ ਦੇਖਿਆ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਉਸੇ ਲਈ ਨਿਯਤ ਹੈ। ਉਸ ਮੌਕੇ ਫ਼ਰੀਦ ਨੇ ਅੱਲਾਹ ਨੂੰ ਸੰਬੋਧਿਤ ਹੋ ਕੇ ਕਿਹਾ : "ਤੁਸੀਂ ਮੇਰਾ ਮਨ ਆਪਣੇ ਪਿਆਰ ਤੋਂ ਦੂਰ ਕਰ ਕੇ ਇਸਦਾ ਰੁਖ਼ ਹੋਰ ਪਾਸੇ ਮੋੜ ਦਿੱਤਾ ਹੈ।" ਕਿਹਾ ਜਾਂਦਾ ਹੈ ਕਿ ਅੱਲਾਹ ਦਾ ਉੱਤਰ ਸੀ : "ਇਹ ਨਿਕਾਹ ਮੇਰੇ ਮਿੱਤਰ ਪੈਗੰਬਰ ਦੇ ਪ੍ਰੇਮ ਖਾਤਰ ਕਰਵਾ ਲੈ।" ਫ਼ਰੀਦ ਨੇ ਪ੍ਰਮਾਤਮਾ ਅੱਗੇ ਮਾਫ ਕੀਤੇ ਜਾਣ ਦੀ ਪ੍ਰਾਰਥਨਾ ਕੀਤੀ। ਰੱਬ ਨੇ ਮੁੜ ਉੱਤਰ ਦਿੱਤਾ-"ਮੇਰਾ ਵੀ ਇਸ ਵਿੱਚ ਕੁਝ ਮਕਸਦ ਹੈ। ਜਦੋਂ ਤੇਰੇ ਪੁੱਤਰ ਪੈਦਾ ਹੋਣਗੇ ਤਾਂ ਇਹ ਤੁਹਾਡੇ ਲੋਕਾਂ ਦਾ ਭਲਾ ਕਰਨਗੇ ਤੇ ਉਹ ਬਖਸ਼ੇ ਜਾਣਗੇ।" ਫ਼ਰੀਦ ਜੋ ਅਜੇ ਵੀ ਇਸ ਵਿਸ਼ੇ ਤੇ ਚਿੰਤਾਤੁਰ ਸੀ, ਜ਼ੋਰ ਨਾਲ ਕਹਿਣ ਲੱਗਾ, "ਜੇ ਮੇਰੇ ਕਿਸੇ ਉਤਰਾਧਿਕਾਰੀ ਨੇ ਗੁਨਾਹ ਕੀਤਾ, ਤਾਂ ਮੈਨੂੰ ਉਹਦਾ ਲੇਖਾ ਤੇਰੇ ਦਰਬਾਰ ਵਿੱਚ ਦੇਣਾ ਪਵੇਗਾ।" ਅੱਲਾਹ ਨੇ ਉੱਤਰ ਦਿੱਤਾ, "ਚੰਗੇ ਬੱਚੇ ਆਪਣੇ ਪਾਸ ਰੱਖ ਲਵੀਂ ਤੇ ਮਾੜੇ ਮੇਰੇ ਸਪੁਰਦ ਕਰ ਦੇਵੀਂ।"

ਫ਼ਰੀਦ ਤੇ ਬਾਦਸ਼ਾਹ ਦੀ ਲੜਕੀ ਦੀ ਵਿਧੀ ਅਨੁਸਾਰ ਸ਼ਾਦੀ ਹੋ ਗਈ। ਬਾਦਸ਼ਾਹ ਨੇ ਲੜਕੀ ਦੀ ਸੇਵਾ ਲਈ 300 ਦਾਸ-ਦਾਸੀਆਂ ਭੇਜੇ। ਫ਼ਰੀਦ ਨੇ ਉਹਨਾਂ 'ਚੋਂ ਦੋ ਮਰਦ ਤੇ ਦੋ ਇਸਤਰੀ ਨੌਕਰ ਰੱਖਣ ਦੀ ਉਸਨੂੰ ਆਗਿਆ ਦਿੱਤੀ। ਪਹਿਲੇ ਦਿਨ ਉਹ ਅਮੀਰੀ ਕੱਪੜਿਆਂ ਵਿੱਚ ਸਜੀ ਧਜੀ ਸ਼ਾਨਦਾਰ ਪਲੰਘ ਤੇ ਸੁੱਤੀ। ਫ਼ਰੀਦ ਨੇ ਨਮਾਜ਼ ਵਾਲਾ

ਮੁਸੱਲਾ ਲਿਆ ਤੇ ਉਸਦੇ ਕੋਲ ਹੀ ਫਰਸ਼ ਤੇ ਲੇਟ ਗਿਆ। ਅਗਲੇ ਦਿਨ ਉਸਨੇ ਆਪਣੀ ਸੇਵਕ ਨੂੰ ਕਿਹਾ ਕਿ ਫ਼ਰੀਦ ਤਾਂ ਉਸ ਦੇ ਨੇੜੇ ਨਹੀਂ ਆਇਆ। ਸੇਵਕਾ ਨੇ ਫ਼ਰੀਦ ਨਾਲ ਇਸ ਬਾਰੇ ਵਿਰੋਧ ਪ੍ਰਗਟ ਕੀਤਾ। ਉਸਨੇ ਉੱਤਰ ਦਿੱਤਾ ਕਿ ਉਸਨੂੰ ਆਪਣੀ ਇਸਤਰੀ ਦਾ ਸ਼ਾਹਾਨਾ ਠਾਠ ਚੰਗਾ ਨਹੀਂ ਲੱਗਿਆ। ਉਹ ਆਪਣੇ ਗਹਿਣੇ ਤੇ ਕੀਮਤੀ ਵਸਤਰ ਵੇਚ ਦੇਵੇ ਤੇ ਉਹ ਵਟਕ ਅੱਲਾਹ ਦੀ ਸੇਵਾ ਨੂੰ ਸਮਰਪਿਤ ਕਰ ਦੇਵੇ ਤੇ ਇੱਕ ਦਰਵੇਸ਼ ਦੀਆਂ ਆਦਤਾਂ ਗ੍ਰਹਿਣ ਕਰੇ। ਜਦੋਂ ਫ਼ਰੀਦ ਦੀ ਪਤਨੀ ਨੂੰ ਇਹ ਸੰਦੇਸ਼ ਮਿਲਿਆ ਤਾਂ ਉਸਨੇ ਕਿਹਾ ਕਿ ਉਹ ਉਵੇਂ ਹੀ ਕਰੇਗੀ ਜਿਵੇਂ ਉਸਦੇ ਖਾਵੰਦ ਦਾ ਹੁਕਮ ਹੈ। ਇਸ ਅਨੁਸਾਰ ਉਸਨੇ ਗਹਿਣਿਆਂ ਤੇ ਕਪੜਿਆਂ ਦੀ ਵਟਕ ਗਰੀਬਾਂ ਦੀ ਭਲਾਈ ਲਈ ਲਾ ਦਿੱਤੀ। ਫ਼ਰੀਦ ਨੇ ਫਿਰ ਉਹਦੇ ਵਾਸਤੇ ਮੈਲੇ ਭੂਰੇ ਰੰਗ ਦੀ ਕੁੜਤੀ, ਕਾਲੀ ਸਲਵਾਰ, ਹਰੀਆਂ ਕੱਚ ਦੀਆਂ ਚੂੜੀਆਂ, ਤੇ ਜਿਸਤ ਦੀ ਨੱਥ ਮੰਗਵਾਈ। ਬਾਦਸ਼ਾਹ ਇਸ ਗੱਲ ਤੇ ਨਾਖੁਸ਼ ਸੀ ਕਿ ਉਸਦੀ ਬੇਟੀ ਅਜਿਹੇ ਨਿਕੰਮੇ ਪਹਿਰਾਵੇ ਵਿੱਚ ਰਹੇ ਤੇ ਉਸ ਨੇ ਫਿਰ ਉਸਨੂੰ ਉਹੋ ਜਿਹੇ ਨਵੇਂ ਕੱਪੜੇ ਤੇ ਗਹਿਣੇ ਮੰਗਵਾ ਦਿੱਤੇ ਬਾਵਜੂਦ ਇਸ ਤੱਥ ਦੇ ਕਿ ਉਹ ਪਹਿਲਾਂ ਹੀ ਫ਼ਰੀਦ ਦੇ ਕਹਿਣ ਤੇ ਰੱਦ ਕਰਕੇ ਉਤਾਰ ਚੁੱਕੀ ਸੀ। ਉਸਨੇ ਨਵੀਆਂ ਚੀਜ਼ਾਂ ਫਿਰ ਗਰੀਬਾਂ ਨੂੰ ਦੇ ਦਿੱਤੀਆਂ। ਤੀਸਰੀ ਵਾਰ ਫਿਰ ਬਾਦਸ਼ਾਹ ਨੇ ਉਸਨੂੰ ਆਪਣੀ ਇੱਛਾ ਅਨੁਸਾਰ ਢੁਕਵੇਂ ਵਸਤਰ ਤੇ ਗਹਿਣੇ ਭੇਜੇ ਪ੍ਰੰਤੂ ਉਸ ਨੇ ਤੇ ਉਹਦੇ ਪਤੀ ਨੇ ਉਹ ਵੀ ਦੇ ਦਿੱਤੇ। ਬਾਦਸ਼ਾਹ ਉਸਨੂੰ ਤੋਹਫ਼ੇ ਭੇਜਦਾ ਰਿਹਾ ਪ੍ਰੰਤੂ ਉਹ, ਉਸਦੇ ਪਤੀ ਦੇ ਉਹਦੇ ਵਿੱਚ ਭੁਲੇਖਿਆਂ ਤੇ ਮਤਭੇਦ ਦਾ ਕਾਰਨ ਬਣਦੇ ਰਹੇ। ਅੰਤ ਪਤਨੀ ਨੇ ਤਜ਼ਵੀਜ ਕੀਤਾ ਕਿ ਉਹ ਦਿੱਲੀ ਛੱਡ ਕੇ ਪਾਕਪਟਨ ਚਲੇ ਜਾਣ। ਇਸ ਤੇ ਦੋਵੇਂ ਸਹਿਮਤ ਹੋ ਗਏ। ਫ਼ਰੀਦ ਨੇ ਧਾਰਮਕ ਫਰਜ਼ ਅਦਾ ਕਰਨ ਲਈ ਦਿੱਲੀ ਆਪਣੇ ਭਰਾ ਨਜੀਬਉਦੀਨ ਨੂੰ ਛੱਡ ਦਿੱਤਾ। ਇਹ ਵਰਣਨ ਕਰਨਾ ਜ਼ਰੂਰੀ ਹੈ ਕਿ ਦਰਗਾਹ ਦੀਆਂ ਇਸਤਰੀਆਂ ਦਾ ਨਿਕਾਹ ਉਹੋ ਜਿਹਾ ਵਸਤਰ ਪੁਆ ਕੇ ਹੀ ਕੀਤਾ ਜਾਂਦਾ ਹੈ ਜਿਹੋ ਜਿਹੇ ਫ਼ਰੀਦ ਨੇ ਆਪਣੀ ਪਤਨੀ ਲਈ ਪ੍ਰਾਪਤ ਕੀਤੇ ਸਨ। ਮੁਕਲਾਵੇ ਪਿੱਛੋਂ ਉਹੋ ਜਿਹੇ ਵਸਤਰ ਜੋ ਉਹਨਾਂ ਦੀ ਸੰਸਾਰਕ ਪਦਵੀ ਅਨੁਸਾਰ ਢੁਕਵੇਂ ਹੋਣ ਪਹਿਨ ਲਏ ਜਾਂਦੇ ਹਨ।

ਬਾਦਸ਼ਾਹ ਦੀ ਲੜਕੀ ਤੋਂ ਫ਼ਰੀਦ ਦੇ ਪੰਜ ਪੁੱਤਰ ਹੋਏ—ਬਦਰਉਦੀਨ, ਸਹਾਬਉਦੀਨ, ਨਿਜਾਮਉਦੀਨ, ਯਾਕੂਬ ਤੇ ਅਬਦੁੱਲਾ ਸ਼ਾਹ, ਤਿੰਨ ਲੜਕੀਆਂ—ਫਾਤਿਮਾ, ਮਸਤੂਰਾ ਤੇ ਸ਼ਰੀਫਾ ਵੀ ਪੈਦਾ ਹੋਈਆਂ। ਇਤਰਾਤਇ—ਫ਼ਰੀਦੀ ਵਿੱਚ ਇਹ ਵਰਣਨ ਕੀਤਾ ਗਿਆ ਹੈ ਕਿ ਫ਼ਰੀਦ ਦੀ ਇੱਕ ਤੀਸਰੀ ਪਤਨੀ ਵੀ ਸੀ ਜਿਸਦਾ ਨਾਮ ਨਜਬੀ-ਓ-ਨਿਸ਼ਾ ਸੀ ਤੇ ਜੋ ਸ਼ੇਖ਼ ਜ਼ਕਰੀਆ ਦੀ ਭੈਣ ਸੀ ਤੇ ਅੱਗੇ ਅਸੀਂ ਪੜ੍ਹਾਂਗੇ ਕਿ ਉਸਨੇ ਪੰਜਾਬ ਦਿਆਂ ਪਹਾੜਾਂ 'ਚੋਂ ਚੌਥੀ ਪਤਨੀ ਵੀ ਪ੍ਰਾਪਤ ਕੀਤੀ।

ਇੱਕ ਵਾਰ ਫ਼ਰੀਦ ਸਖਤ ਬਿਮਾਰ ਹੋ ਗਿਆ। ਉਸਨੇ ਨਿਜ਼ਾਮ-ਉ-ਦੀਨ ਤੇ ਹੋਰ ਦਰਵੇਸ਼ਾਂ ਨੂੰ ਉਹਦੇ ਲਈ ਪ੍ਰਾਰਥਨਾ ਕਰਨ ਲਈ ਕਬਰਸਿਤਾਨ ਵਿੱਚ ਭੇਜਿਆ। ਵਿਚਾਰ ਇਹ ਸੀ ਕਿ ਅੱਲਾਹ ਪਾਸ ਪਹੁੰਚ ਚੁੱਕਿਆਂ ਦੀ ਹਾਜ਼ਰੀ 'ਚ ਕੀਤੀ ਦੁਆ ਸਫਲ ਤੇ ਕਬੂਲ ਹੁੰਦੀ ਹੈ। ਪ੍ਰੰਤੂ ਦੁਆ ਦਾ ਕੋਈ ਲਾਭ ਨਾ ਹੋਇਆ। ਇਸ ਉਪਰੰਤ ਇੱਕ ਦਰਵੇਸ਼ ਨੇ ਟਿੱਪਣੀ ਕੀਤੀ ਕਿ ਨਿਗੂਣੇ ਲੋਕਾਂ ਦੀ ਦੁਆ ਪੂਰੇ ਲੋਕਾਂ ਲਈ ਬੇਕਾਰ ਹੈ ਜਿਸਦਾ ਭਾਵ

ਸੀ ਕਿ ਆਮ ਆਦਮੀ ਦੀ ਦੁਆ ਫ਼ਰੀਦ ਲਈ ਉਪਯੋਗੀ ਸਿੱਧ ਨਹੀਂ ਹੋ ਸਕਦੀ। ਇੱਕ ਕਥਨ ਪਿੱਛੋਂ ਨਿਜਾਮਉਦੀਨ ਨੇ ਫ਼ਰੀਦ ਪਾਸ ਵੀ ਦੁਹਰਾ ਦਿੱਤਾ। ਫ਼ਰੀਦ ਇਸ ਉਪਮਾ ਨਾਲ ਖੁਸ਼ ਹੋ ਗਿਆ ਤੇ ਨਿਜਾਮਉਦੀਨ ਨੂੰ ਅਲੌਕਿਕ ਸ਼ਕਤੀ ਬਖਸ਼ ਦਿੱਤੀ। ਨਿਜਾਮਉਦੀਨ ਕਬਰਸਿਤਾਨ ਵਿੱਚ ਗਿਆ, ਫ਼ਰੀਦ ਦੀ ਸਿਹਤਯਾਬੀ ਲਈ ਦੁਆ ਕੀਤੀ ਤੇ ਜਦੋਂ ਉਹ ਵਾਪਸ ਆਇਆ ਤੇ ਉਸਨੇ ਵੇਖਿਆ ਕਿ ਫ਼ਰੀਦ ਨੌ ਬਰ ਨੌ ਹੋ ਚੁੱਕਿਆ ਸੀ।

ਪਰਿਵਾਰ ਦੀ ਰੂਹਾਨੀ ਤੇ ਸਮਾਜਕ ਅਜ਼ਮਤ ਦਰਸਾਉਣ ਲਈ ਇਹ ਵਰਣਨ ਕੀਤਾ ਜਾਂਦਾ ਹੈ ਕਿ ਫ਼ਰੀਦ ਆਪਣੇ ਚਚੇਰੇ ਭਰਾ ਨੂੰ 'ਹਜ਼ਰਤ ਗੌਸ ਸ਼ੇਖ਼ ਬਾਬਾ-ਉ-ਦੀਨ ਜ਼ਕਰੀਆ' ਕਹਿ ਕੇ ਸੰਬੋਧਿਤ ਕਰਦੇ ਸਨ। ਉੱਤਰ ਵਿੱਚ ਉਹਦਾ ਚਚੇਰਾ ਭਰਾ ਉਸਨੂੰ "ਮਾਸ਼ੂਕੇ-ਇ-ਖੁਦਾ ਵਾ ਆਸ਼ਿਕ-ਇ-ਜ਼ਾਤ-ਇ-ਕਿਬਰੀਆ ਫ਼ਰੀਦ, ਫਰਦ-ਇ-ਆਲਮ, ਸ਼ਾਹ ਸ਼ੱਕਰਗੰਜ ਅਜੋਧਨ ਚਿਸ਼ਤੀ" (ਰੱਬ ਦਾ ਪ੍ਰੇਮੀ, ਦੁਨੀਆਂ 'ਚ ਬੇਮਿਸਾਲ ਫ਼ਰੀਦ, ਬਾਦਸ਼ਾਹ ਸ਼ੱਕਰਗੰਜ ਤੇ ਅਜੋਧਨ ਦਾ ਚਿਸ਼ਤੀ) ਕਹਿ ਕੇ ਬੁਲਾਉਂਦਾ ਹੁੰਦਾ ਸੀ।

ਸ਼ੇਖ਼ ਬਦਰ-ਉ-ਦੀਨ ਗਜ਼ਨੀ ਦੇ ਸ਼ਾਹੀ ਖਾਨਦਾਨ ਨਾਲ ਸੰਬੰਧ ਰੱਖਦਾ ਸੀ ਤੇ ਉਹ ਦਿੱਲੀ ਦੇ ਕੁਤਬ-ਉਦੀਨ ਦਾ ਸ਼ਾਗਿਰਦ ਸੀ। ਫ਼ਰੀਦ ਜੋ ਬਦਰ-ਉਦੀਨ ਦੀ ਪਵਿੱਤਰਤਾ ਦੀ ਸ਼ੁਹਰਤ ਤੋਂ ਬੜਾ ਪ੍ਰਭਾਵਿਤ ਸੀ, ਇੱਕ ਦਿਨ ਉਸ ਨੂੰ ਮਿਲਣ ਗਿਆ। ਬਦਰ-ਉਦੀਨ ਕੋਲ ਉਸਨੂੰ ਖੁਆਉਣ ਲਈ ਕੁਝ ਵੀ ਨਹੀਂ ਸੀ, ਉਸਨੇ ਆਪਣਾ ਮੋਟਾ ਤੇ ਸਾਧਾਰਨ ਕੰਬਲ ਵੇਚਣ ਲਈ ਭੇਜਿਆ ਤਾਂ ਜੋ ਕੁਝ ਵੱਟਿਆ ਜਾਵੇ ਤੇ ਉਸ ਦੇ ਨਾਲ ਉੱਘੇ ਪ੍ਰਾਹੁਣੇ ਦੇ ਖਾਣੇ ਦਾ ਪ੍ਰਬੰਧ ਹੋ ਸਕੇ। ਮਲਕ-ਨਿਜ਼ਾਮ-ਉਦੀਨ ਜੋ ਨਿਜ਼ਾਮ-ਉਦੀਨ ਔਲੀਆ ਤੋਂ ਭਿੰਨ ਵਿਅਕਤੀ ਸੀ ਤੇ ਜਿਸਦੇ ਨਾਲ ਅੱਗੋਂ ਸਾਡਾ ਸਬੰਧ ਹੈ, ਉਸਨੇ ਸ਼ੇਖ਼ ਬਦਰ-ਉ-ਦੀਨ ਲਈ ਦਰਗਾਹ ਬਣਾਈ ਸੀ ਜਿੱਥੇ ਉਹ ਨਿਵਾਸ ਰੱਖਦੇ ਸਨ ਤੇ ਜੋ ਨਿਜਾਮ-ਉਦੀਨ ਵੱਲੋਂ ਖੁਲ੍ਹੀ ਡੁਲ੍ਹੀ ਮਾਤਰਾ 'ਚ ਰਸਦ-ਰਾਸ਼ਨ ਭੇਜਿਆ ਜਾਂਦਾ ਸੀ, ਉਹ ਗਰੀਬਾਂ ਨੂੰ ਵੀ ਦੇ ਦਿੰਦੇ ਸਨ। ਇਸ ਤਰ੍ਹਾਂ ਹੋਇਆ ਕਿ ਮਗਰੋਂ ਨਿਜਾਮਉਦੀਨ ਨਾਲ ਬਾਦਸ਼ਾਹ ਗੁੱਸੇ ਹੋ ਗਿਆ ਤੇ ਉਸਨੇ ਉਸਨੂੰ ਕੈਦ ਕਰ ਲਿਆ। ਬਦਰ-ਉ-ਦੀਨ ਫ਼ਰੀਦ ਪਾਸ ਗਿਆ ਕਿ ਉਹਦੀ ਰਿਹਾਈ ਲਈ ਅੱਲਾਹ ਪਾਸ ਪ੍ਰਾਰਥਨਾ ਕਰੇ। ਫ਼ਰੀਦ ਨੇ ਇਸ ਕਰਕੇ ਇਨਕਾਰ ਕਰ ਦਿੱਤਾ ਕਿ ਨਿਜਾਮ-ਉਦੀਨ ਨੇ ਦਰਗਾਹ ਆਪਣੀ ਵਡਿਆਈ ਲਈ ਬਣਵਾਈ ਹੈ ਤੇ ਇਹ ਰਸਤਾ ਉਹਦੇ ਪੂਰਵਜਾਂ ਅਨੁਸਾਰ ਨਹੀਂ ਜੋ ਇਕਾਂਤ ਤੇ ਨਿਰਾਦਰ 'ਚ ਯਕੀਨ ਰੱਖਦੇ ਸਨ।

ਇੱਕ ਸਮਸ ਦਾਬੀਰ ਨਾਂ ਦਾ ਧਰਮੀ ਵਿਅਕਤੀ ਸੀ ਜੋ ਬੜੀ ਗਰੀਬੀ ਵਿੱਚ ਸੁਨਾਮ, ਵਰਤਮਾਨ ਪਟਿਆਲਾ ਰਿਆਸਤ ਵਿੱਚ ਰਹਿੰਦਾ ਸੀ। ਉਸਨੇ ਫ਼ਰੀਦ ਦੀ ਪ੍ਰਸ਼ੰਸਾ ਵਿੱਚ ਕੁਝ ਸ਼ਲੋਕ ਲਿਖੇ, ਤੇ ਫ਼ਰੀਦ ਪਾਸ ਸੁਣਾਉਣ ਲਈ ਚਲਾ ਗਿਆ। ਫ਼ਰੀਦ ਨੇ ਇਹ ਉਸਤਤੀ ਸੁਣ ਕੇ ਸ਼ਾਇਰ ਨੂੰ ਪੁੱਛਿਆ ਕਿ ਉਸਨੂੰ ਕੀ ਚਾਹੀਦਾ ਹੈ। ਸਮਸ-ਦਾਬੀਰ ਨੇ ਕਿਹਾ ਕਿ ਉਹ ਗਰੀਬ ਹੈ ਤੇ ਉਸ ਕੋਲ ਆਪਣੀ ਮਾਂ ਦੇ ਨਿਰਬਾਹ ਲਈ ਕੁਝ ਨਹੀਂ ਹੈ। ਫ਼ਰੀਦ ਨੇ ਕਿਹਾ ਕਿ ਉਹ ਰੁਪੈ ਪੈਸੇ ਤਾਂ ਨਹੀਂ ਦਿੰਦਾ ਪਰ ਉਹ ਬੜੇ ਉਤਸ਼ਾਹ ਨਾਲ ਉਹਦੇ ਲਈ ਦੁਆ ਕਰੇਗਾ। ਸਮਸ ਦਾਬੀਰ ਆਖੀਰ ਬਾਦਸ਼ਾਹ ਦੇ ਪ੍ਰਧਾਨਮੰਤਰੀ ਦਾ ਸਕੱਤਰ (ਲਿਖਾਰੀ-ਮੁਨਸ਼ੀ) ਬਣ ਗਿਆ।

ਬਾਦਸ਼ਾਹ ਅਲਾਉਦੀਨ ਮਸੂਦ ਨੇ ਇੱਕ ਵਿਦਵਾਨ ਪੁਰਸ਼ ਹਾਮਿਦ ਨੂੰ ਬੰਗਾਲ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ। ਇੱਕ ਦਿਨ ਜਦੋਂ ਹਾਮਿਦ ਹੱਥ ਜੋੜ ਕੇ ਬਾਦਸ਼ਾਹ ਅੱਗੇ ਖੜਾ ਸੀ ਤਾਂ ਇੱਕ ਰੌਸ਼ਨੀ ਦਾ ਆਕਾਰ ਉਸਨੂੰ ਦਿਖਾਈ ਦਿੱਤਾ ਜਿਸਨੇ ਕਿਹਾ ਕਿ ਉਹ ਮੂਰਖ ਅੱਗੋਂ ਕਿਉਂ ਪ੍ਰਾਰਥਕ ਦੇ ਰੂਪ ਵਿੱਚ ਖੜਾ ਹੈ। ਉਹ ਸੁਆਲ ਹਾਮਿਦ ਨੂੰ ਅਗਲੇ ਦਿਨ ਪੁੱਛਿਆ ਗਿਆ ਤੇ ਫਿਰ ਅਗਲੇ ਦਿਨ ਵੀ। ਇਸ ਤੇ ਉਸਨੇ ਤਿਆਗ ਪੱਤਰ ਦੇ ਦਿੱਤਾ ਤੇ ਉਹ ਅਜੋਧਨ ਚਲਾ ਗਿਆ ਜਿੱਥੇ ਉਹ ਫ਼ਰੀਦ ਦੀ ਰੂਹਾਨੀ ਸ਼ਕਤੀ ਵੱਲ ਖਿਚਿਆ ਗਿਆ। ਉਹ ਫ਼ਰੀਦ ਦੇ ਨਿਵਾਸ ਤੇ ਪਹੁੰਚ ਕੇ ਲੰਮਾ ਪੈ ਗਿਆ ਤੇ ਦਹਿਲੀਜ਼ਾਂ ਚੁੰਮਣ ਲੱਗ ਪਿਆ। ਜਦੋਂ ਫ਼ਰੀਦ ਨੇ ਉਹਦੀ ਕਹਾਣੀ ਸੁਣੀ ਤਾਂ ਉਸਨੇ ਉਸਨੂੰ ਆਪਣਾ ਚੇਲਾ ਬਣਾ ਲਿਆ ਤੇ ਉਸਨੂੰ ਉਸਨੇ ਖਲੀਫਾ ਦਾ ਫੱਟਾ ਪੁਰਾਣਾ ਚੋਲਾ ਦੇ ਦਿੱਤਾ। ਹਾਮਿਦ ਕੁਝ ਸਮਾਂ ਫ਼ਰੀਦ ਕੋਲ ਰਿਹਾ, ਤੇ ਇੱਕ ਬਹੁਤ ਵਧੀਆ ਪ੍ਰਚਾਰਕ ਬਣ ਗਿਆ। ਫ਼ਰੀਦ ਉਸਨੂੰ ਆਮ ਹੀ ਚਮਕਦਾ ਖਾਸ ਸਿਤਾਰਾ ਕਿਹਾ ਕਰਦੇ ਸਨ ਪ੍ਰੰਤੂ ਨਾਲ ਉਹ ਵੀ ਟਿੱਪਣੀ ਕਰਦੇ ਸਨ ਕਿ ਤਾਰਾ ਸੂਰਜ ਸਾਹਮਣੇ ਬਹੁਤਾ ਚਮਕਦਾ ਨਹੀਂ—ਇਹ ਪਰੋਖ ਰੂਪ ਵਿੱਚ ਆਪਣੀ ਵਡਿਆਈ ਸੀ। ਫ਼ਰੀਦ ਨੇ ਸੁਝਾਅ ਦਿੱਤਾ ਕਿ ਉਹ ਅੰਦੀਨਾ ਨਗਰ ਵਿੱਚ ਦਿੱਲੀ ਦੇ ਨੇੜੇ ਚਲਾ ਜਾਵੇ ਪ੍ਰਚਾਰ ਕਰਕੇ ਅੱਲਾਹ ਦੇ ਲੋਕਾਂ ਦਾ ਕਲਿਆਣ ਕਰੇ। ਹਾਮਿਦ ਨੇ ਕਿਹਾ ਕਿ ਉਹਦਾ ਇਰਾਦਾ ਤਾਂ ਮੱਕਾ ਮਦੀਨੇ ਦਾ ਹੱਜ ਕਰਨ ਤੇ ਪੈਗੰਬਰ ਦੇ ਵਾਸ ਨਾਲ ਵਰੋਸਾਏ ਤੇ ਪਵਿੱਤਰ ਸ਼ਹਿਰ ਵੇਖਣ ਦਾ ਹੈ। ਇਸ ਤੇ ਫ਼ਰੀਦ ਨੇ ਉਸਨੂੰ ਜਾਣ ਦੀ ਆਗਿਆ ਦੇ ਦਿੱਤੀ।

ਮੌਲਾਨਾ ਬਦਰ-ਉਦੀਨ ਜੋ ਸੱਯਦ ਮਿਨਹਾਸ-ਉ-ਦੀਨ ਨੱਜਰੀ ਦਾ ਪੁੱਤਰ ਸੀ, ਦਿੱਲੀ ਦੇ ਮੁਸਲਮ ਮਦਰੱਸਾ ਵਿੱਚ ਅਰਬੀ ਦਾ ਪ੍ਰੋਫੈਸਰ ਸੀ। ਧਾਰਮਕ ਅਧਿਐਨ ਦੇ ਦੌਰਾਨ ਉਸਨੂੰ ਕਈ ਉਲਝਣਾਂ ਦਾ ਸਾਹਮਣਾ ਕਰਨਾ ਪਿਆ ਜਿਹਨਾਂ ਦਾ ਸੰਤੋਸ਼ਜਨਕ ਹਲ ਉਸ ਨੂੰ ਆਪਣੇ ਜਾਨਕਾਰ ਧਾਰਮਕ ਵਿਅਕਤੀਆਂ ਤੋਂ ਨਾ ਮਿਲਿਆ। ਫਿਰ ਉਸਨੇ ਉਸ ਜ਼ਮਾਨੇ ਦੇ ਸਭ ਤੋਂ ਵੱਡੇ ਮੁਸਲਮਾਨ ਵਿਦਵਾਨਾਂ ਦੇ ਅਸਥਾਨ ਬੁਖਾਰਾ ਜਾਣ ਦਾ ਇਰਾਦਾ ਕੀਤਾ। ਉਹ ਮੁਲਤਾਨ ਦੇ ਰਸਤੇ ਗਿਆ ਜਿੱਥੋਂ ਦੇ ਵਿਦਵਾਨਾਂ ਨਾਲ ਵੀ ਉਹ ਵਿਚਾਰ ਵਟਾਂਦਰਾ ਕਰਨ ਦਾ ਚਾਹਵਾਨ ਸੀ। ਰਾਹ ਵਿੱਚ ਉਸ ਨੂੰ ਨੇਕ ਦਰਵੇਸ਼ ਮਿਲੇ ਜਿਹਨਾਂ ਵਿੱਚੋਂ ਇੱਕ ਫ਼ਰੀਦ ਦਾ ਚੇਲਾ ਸੀ ਤੇ ਸਦਾ ਹੀ ਫ਼ਰੀਦ ਦਾ ਨਾਮ ਜਪਦਾ ਰਹਿੰਦਾ ਸੀ। ਬਦਰ-ਉ-ਦੀਨ ਨੇ ਉਸ ਨਾਲ ਥੋੜਾ ਸਮਾਂ ਗੱਲਬਾਤ ਕੀਤੀ ਤੇ ਉਸਨੂੰ ਦੱਸਿਆ ਕਿ ਉਹ ਇੰਝ ਕਰਨ ਵਿੱਚ ਆਪਣਾ ਵਕਤ ਕਿਉਂ ਬਰਬਾਦ ਕਰ ਰਿਹਾ ਹੈ। ਚੇਲੇ ਨੇ ਕਿਹਾ ਕਿ ਉਹ ਮਜਬੂਰ ਹੈ ਫ਼ਰੀਦ ਦਾ ਨਾਮ ਆਪ ਮੁਹਾਰਾ ਹੀ ਉਹਦੇ ਬੁੱਲ੍ਹਾਂ ਵਿੱਚੋਂ ਨਿਕਲਦਾ ਰਹਿੰਦਾ। ਫਿਰ ਚੇਲੇ ਤੇ ਉਹਦੇ ਸਾਥੀਆਂ ਨੇ ਬਦਰ-ਉ-ਦੀਨ ਨੂੰ ਸਲਾਹ ਦਿੱਤੀ ਕਿ ਉਹ ਸ਼ੇਖ਼ ਫ਼ਰੀਦ ਦੇ ਦਰਸ਼ਨ ਕਰੇ ਸ਼ਾਇਦ ਉਹ ਉਸਦੀਆਂ ਔਕੜਾਂ ਦਾ ਕੋਈ ਹੱਲ ਦੱਸ ਦੇਣ। ਬਦਰ-ਉ-ਦੀਨ ਨੇ ਕਿਹਾ ਕਿ ਉਹ ਬਹੁਤ ਸਾਰੇ ਸ਼ੇਖ਼ਾਂ ਨੂੰ ਮਿਲ ਚੁੱਕਾ ਹੈ, ਪ੍ਰੰਤੂ ਉਹ ਸਭ ਪਾਖੰਡੀ ਹਨ ਤੇ ਲੋਕ ਉਹਨਾਂ ਨਾਲ ਵਿਚਾਰ ਕਰਕੇ ਵਕਤ ਹੀ ਬਰਬਾਦ ਕਰਦੇ ਹਨ। ਚੇਲੇ ਤੇ ਉਹਦੇ ਮਿੱਤਰਾਂ ਨੇ ਜ਼ੋਰ ਦੇ ਕੇ ਬਦਰ-ਉ-ਦੀਨ ਨੂੰ ਕਿਹਾ ਤੇ ਉਸਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਫ਼ਰੀਦ ਦੀਆਂ ਖੂਬੀਆਂ ਦੀ ਤਦ ਹੀ ਸ਼ਲਾਘਾ ਕਰੇਗਾ ਜੇ ਉਸਨੂੰ

ਇੱਕ ਵਾਰ ਮਿਲ ਲਵੇ। ਅੰਤ ਬਦਰ-ਉਦੀਨ ਮੰਨ ਗਿਆ ਤੇ ਅਚਨਚੇਤ ਬਣਿਆ ਮਿੱਤਰ ਉਸਨੂੰ ਫ਼ਰੀਦ ਪਾਸ ਲੈ ਗਿਆ। ਫ਼ਰੀਦ ਨੇ ਉਹਦੀਆਂ ਪਰਮਾਰਥਕ ਉਲਝਣਾਂ ਦਾ ਸੰਤੋਸ਼ਜਨਕ ਢੰਗ ਨਾਲ ਸਮਾਧਾਨ ਕਰ ਦਿੱਤਾ ਤੇ ਉਸਨੂੰ ਆਪਣਾ ਚੇਲਾ ਬਣਾ ਲਿਆ। ਇਸ ਉਪਰੰਤ ਬਦਰ-ਉਦੀਨ ਨੇ ਬੁਖਾਰਾ ਨਾ ਜਾਣ ਦਾ ਤੇ ਅਜੋਧਨ ਰਹਿਣ ਦਾ ਫੈਸਲਾ ਕਰ ਲਿਆ। ਉਹ ਇਤਨਾ ਨਿਰ-ਅਭਿਮਾਨ ਹੋ ਗਿਆ ਕਿ ਉਹ ਦਰਵੇਸ਼ਾਂ ਦੀ ਟਹਿਲ ਸੇਵਾ ਕਰਦਾ, ਜੰਗਲ 'ਚੋਂ ਲੱਕੜੀ ਕੱਟ ਕੇ ਲਿਆਉਂਦਾ ਤੇ ਇਸ ਨਾਲ ਉਹਨਾਂ ਲਈ ਭੋਜਨ ਪਕਾਉਂਦਾ। ਪ੍ਰੰਤੂ ਇਸਦੇ ਨਾਲ ਹੀ ਭਗਤੀ ਲਈ ਪੂਰਾ ਸੁਚੇਤ ਰਹਿੰਦਾ ਤੇ ਉਹ ਆਪਣੇ ਸਰੀਰ ਨੂੰ ਰੋਜ਼ੇ ਰੱਖ ਕੇ ਮਨ ਮਾਰਨ ਦੀ ਕੋਸ਼ਿਸ਼ ਕਰਦਾ। ਇੱਕ ਵਾਰ ਪਾਕਪਟਨ ਵਿੱਚ ਵਿਆਹ ਸੀ। ਬਦਰ-ਉ-ਦੀਨ ਨੇ ਦੁਲਹਣ ਤੇ ਦੂਲ੍ਹੇ ਦੇ ਰਿਸ਼ਤੇਦਾਰਾਂ ਨੂੰ ਜਦੋਂ ਉਹਨਾਂ ਦੇ ਇਸ਼ਨਾਨ ਲਈ ਪੁਰਾਣੇ ਰਿਵਾਜ ਅਨੁਸਾਰ ਪਾਣੀ ਲਿਆਉਂਦੇ ਵੇਖਿਆ ਤਾਂ ਉਸਨੇ ਸੋਚਿਆ ਕਿ ਜੇ ਉਹ ਆਪਣੇ ਮੁਲਕ ਤੇ ਆਪਣੇ ਲੋਕਾਂ ਵਿੱਚ ਹੁੰਦਾ ਤਾਂ ਉਹਦੀ ਸ਼ਾਦੀ ਦਾ ਜਸ਼ਨ ਵੀ ਇੰਝ ਹੀ ਹੁੰਦਾ।

ਕੁਝ ਸਮੇਂ ਪਿੱਛੋਂ ਬਦਰ-ਉਦੀਨ ਮੱਕਾ-ਮਦੀਨੇ ਦੀ ਹੱਜ ਯਾਤਰਾ ਤੇ ਗਿਆ। ਜਦੋਂ ਉਹ ਮੁੜ ਕੇ ਆਇਆ ਤਾਂ ਫ਼ਰੀਦ ਨੇ ਉਹਨਾਂ ਖਿਆਲਾਂ ਬਾਰੇ ਦੱਸਿਆ ਜੋ ਉਹਦੇ ਮਨ ਵਿੱਚ ਦੂਲ੍ਹਾ ਤੇ ਦੁਲ੍ਹਣ ਨੂੰ ਨਹਾਉਣ ਲਈ ਪਾਣੀ ਲਿਆਉਂਦਿਆਂ ਵੇਖ ਕੇ ਆਏ ਤੇ ਕਿਹਾ ਕਿ ਜਾਂ ਤਾਂ ਉਹ ਸੰਸਾਰੀ ਵਿਆਹ ਰਚਾ ਲਵੇ ਜਾਂ ਸਦੀਵੀ ਵਿਆਹ ਕਰਾ ਲਵੇ ਜਿਹੜਾ ਵੀ ਉਸਨੂੰ ਲਾਭਕਾਰੀ ਜਾਪਦਾ ਹੋਵੇ। ਸਦੀਵੀ ਸ਼ਾਦੀ ਤੋਂ ਫ਼ਰੀਦ ਦਾ ਭਾਵ ਮੌਤ ਤੋਂ ਸੀ ਜਿਵੇਂ ਪੁਰਾਤਨ ਯੂਨਾਨੀ ਵੀ ਕਿਹਾ ਕਰਦੇ ਸਨ ਤੇ ਜੇ ਬਦਰ-ਉਦੀਨ ਇਹਦਾ ਇਛੁੱਕ ਹੈ ਤਾਂ ਉਹਦੀ ਦਰਗਾਹ ਤੇ ਪਾਣੀ ਹੀ ਨਹੀਂ ਸਗੋਂ ਦੁੱਧ ਤੇ ਖੰਡ ਦਾ ਚੜ੍ਹਾਵਾ ਚੜ੍ਹਿਆ ਕਰੇਗਾ ਤੇ ਅਜਿਹਾ ਵਿਆਹ ਦੀ ਪ੍ਰਸਿੱਧੀ ਦੋਹਾਂ ਜਹਾਨਾਂ ਵਿੱਚ ਲੋਕ ਤੇ ਪਰਲੋਕ ਗੂੰਜੇਗੀ।

ਜਵਾਹਰ-ਇ-ਫ਼ਰੀਦੀ ਤੋਂ ਪਤਾ ਲੱਗਦਾ ਹੈ ਕਿ ਬਦਰ-ਉਦੀਨ ਨੇ ਦੋਹਾਂ ਕਿਸਮਾਂ ਦੀ ਸ਼ਾਦੀ ਪ੍ਰਵਾਨ ਕਰ ਲਈ। ਫ਼ਰੀਦ ਨੇ ਉਸ ਨਾਲ ਆਪਣੀ ਬੇਟੀ ਫਾਤਮਾ ਦਾ ਨਿਕਾਹ ਪੜ੍ਹਵਾ ਦਿੱਤਾ। ਫ਼ਰੀਦ ਨੇ ਉਸ ਨੂੰ ਡਿਉਢੀ ਬਰਦਾਰ (ਘਰੋਗੀ ਕੰਮ ਦਾ ਪ੍ਰਬੰਧਕ) ਬਣਾ ਕੇ ਬਦਰ-ਦੀਵਾਨ ਦੀ ਉਪਾਧੀ ਦੇ ਦਿੱਤੀ। ਜਦੋਂ ਵੀ ਫ਼ਰੀਦ ਉਸਨੂੰ ਬਿਸ਼ਪ/ਇਮਾਮ ਦੇ ਬਰਾਬਰ ਦੀ ਪਦਵੀ ਤੇ ਨਿਯੁਕਤੀ ਕਰਨ ਦੇ ਵਿਸ਼ੇ ਤੇ ਗੱਲਬਾਤ ਕਰਦਾ ਤਾਂ ਉਹ ਉੱਤਰ ਦਿੰਦਾ ਕਿ ਉਹ ਸਦਾ ਹੀ ਫ਼ਰੀਦ ਦੇ ਸਾਏ ਹੇਠ ਰਹਿਣ ਦਾ ਇਛੁੱਕ ਹੈ। ਫ਼ਰੀਦ ਨੇ ਉਹਦਾ ਘਰ ਸ਼ਹਿਰ ਦੀ ਵੱਡੀ ਮਸਜਿਦ ਨੇੜੇ ਬਣਵਾ ਦਿੱਤਾ ਤੇ ਉਹ ਉੱਥੇ ਹੀ ਅੱਲਾਹ ਦੀ ਸੇਵਾ ਵਿੱਚ ਲੱਗਾ ਰਹਿੰਦਾ। ਉਹਦੀ ਮੌਤ ਪਿੱਛੋਂ ਉਹਦੀ ਕਬਰ ਤੇ ਮਕਬਰਾ ਬਣਾ ਦਿੱਤਾ ਗਿਆ। ਸ਼ੇਖ਼ ਫ਼ਰੀਦ ਦੇ ਵਚਨ ਅਨੁਸਾਰ ਉਹ ਦੇ ਵਿਆਹ ਦਾ ਜਸ਼ਨ ਸਾਲ ਵਿੱਚ ਇੱਕ ਵਾਰ ਜਮਾਦੀ-ਉਲ-ਸ਼ਾਨੀ ਦੇ ਮਹੀਨੇ ਦੇ ਛੇਵੇਂ ਦਿਨ ਮਨਾਇਆ ਜਾਂਦਾ ਹੈ ਜਦੋਂ ਦਰਗਾਹ ਤੇ ਖੁਲ੍ਹਾ ਡੁਲ੍ਹਾ ਸ਼ਰਬਤ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ।

ਇੱਕ ਦਿਨ ਫ਼ਰੀਦ ਸਮਾਧੀ 'ਚੋਂ ਜਾਗੇ ਤਾਂ ਉਹਨਾਂ ਕਿਹਾ, "ਜੋ ਅੱਖ ਪ੍ਰਭੂ ਵੱਲ ਨਹੀਂ ਵੇਖਦੀ ਉਹ ਅੰਨ੍ਹੀ ਹੀ ਚੰਗੀ, ਜੋ ਜੀਭ ਪ੍ਰਭੂ ਦਾ ਨਾਮ ਨਹੀਂ ਉਚਾਰਦੀ, ਉਹ ਗੂੰਗੀ ਹੀ ਚੰਗੀ, ਜੋ ਕੰਨ ਉਹਦਾ ਨਾਮ ਨਹੀਂ ਸੁਣਦੇ ਬੋਲੇ ਹੀ ਚੰਗੇ ਜੋ ਸਰੀਰ ਪ੍ਰਭੂ ਸੇਵਾ ਨਹੀਂ

ਕਰਦਾ ਉਹ ਮਰਿਆ ਹੀ ਬਿਹਤਰ ਹੈ।" ਇਸ ਪਿੱਛੋਂ ਫ਼ਰੀਦ ਫਿਰ ਸਮਾਧੀ 'ਚ ਲੀਨ ਹੋ ਗਏ।

ਇੱਕ ਵਾਰ ਸੱਤ ਸੌ ਦਰਵੇਸ਼ ਫਕੀਰ ਬੈਠੇ ਹੋਏ ਸਨ। ਇੱਕ ਵਿਅਕਤੀ ਨੇ ਚਾਰ ਪ੍ਰਸ਼ਨ ਪੁੱਛੇ ਤਾਂ ਸਭ ਨੇ ਇੱਕੋ ਜਿਹੇ ਉੱਤਰ ਦਿੱਤੇ :

ਪ੍ਰ: ਸਭ ਤੋਂ ਸਿਆਣਾ ਵਿਅਕਤੀ ਕੌਣ ਹੈ ?

ਉ: ਜੋ ਗੁਨਾਹ ਤੋਂ ਪ੍ਰਹੇਜ ਕਰਦਾ ਹੈ।

ਪ੍ਰ: ਸਭ ਤੋਂ ਬੁੱਧੀਮਾਨ ਕੌਣ ਹੈ ?

ਉ: ਉਹ ਜੋ ਕਿਸੇ ਚੀਜ਼ ਤੇ ਵਿਆਕੁਲ, ਜਾਂ ਅਸ਼ਾਂਤ ਨਹੀਂ ਹੁੰਦਾ।

ਪ੍ਰ: ਸਭ ਤੋਂ ਸੁਤੰਤਰ ਕੌਣ ਹੈ ?

ਉ: ਜੋ ਸੰਤੋਖੀ ਹੈ।

ਪ੍ਰ: ਸਭ ਤੋਂ ਵਧੀਕ ਜ਼ਰੂਰਤਮੰਦ ਕੌਣ ਹੈ ?

ਉ: ਜੋ ਕੋਈ ਅਮਲ ਨਹੀਂ ਕਰਦਾ।

ਫ਼ਰੀਦ ਦੇ ਪ੍ਰਵਚਨਾਂ 'ਚੋਂ ਨਿਮਨ ਪੰਕਤੀਆਂ ਲਈਆਂ ਗਈਆਂ ਹਨ :

"ਪ੍ਰਭੂ ਆਪਣੇ ਪ੍ਰਾਣੀਆਂ ਦਾ ਵਿਰੋਧ ਕਰਦਿਆਂ ਝਿਜਕਦਾ ਹੈ ਦੁਨਿਆਵੀ ਦੌਲਤ ਵੇਖ-ਵੇਖ ਖੁਸ਼ ਨਾ ਹੋ, ਜੇ ਤੇਰੇ ਪਾਸ ਕੁਝ ਵੀ ਨਹੀਂ ਹੈ ਤਾਂ ਨਿਰਾਸ਼ ਨਾ ਹੋ। ਜਿਸ ਦਿਨ ਸਾਡੀ ਇੱਛਾ ਦੀ ਪ੍ਰਾਪਤੀ ਨਾ ਹੋਵੇ ਤਾਂ ਇਹ ਵੀ ਪੈਗੰਬਰ ਦੇ ਸਵਰਗ ਵੱਲ ਉੱਥਾਨ ਦੇ ਵਾਂਗ ਖੁਸ਼ੀ ਭਰਿਆ ਸਮਾਂ ਹੈ।

ਆਦਮੀ ਨੂੰ ਆਪਣੀ ਅਭਿਲਾਸ਼ਾ ਪ੍ਰਤੀ ਦੁਨੀਆ ਦੀ ਟੀਕਾ ਟਿੱਪਣੀ ਤੋਂ ਡਰ ਕੇ ਉਦਾਸੀਨ ਨਹੀਂ ਹੋਣਾ ਚਾਹੀਦਾ। ਜਦੋਂ ਕੋਈ ਦਰਵੇਸ਼ ਵਧੀਆ ਕੱਪੜੇ ਪਹਿਨ ਲੈਂਦਾ ਹੈ ਤਾਂ ਇਹ ਉਹਦਾ ਕਫਨ ਬਣ ਜਾਂਦੇ ਹਨ। ਸਭ ਪ੍ਰਕਾਰ ਦੇ ਮੋਹ ਨਾਲੋਂ ਭਗਤੀ ਦਾ ਮੋਹ ਵਧੀਆ ਹੈ। ਜਿਹੜਾ ਦੂਸਰਿਆਂ ਦੇ ਔਗੁਣਾਂ ਨਾਲੋਂ ਆਪਣੇ ਦੋਸ਼ਾਂ ਤੇ ਝਾਤੀ ਮਾਰਦਾ ਹੈ, ਇਸ ਵਿੱਚ ਉਹਦੀ ਭਲਾਈ ਹੈ।

ਨਿਰਮਲ ਲਈ ਹਰ ਚੀਜ਼ ਨਿਰਮਲ ਤੇ ਪਵਿੱਤਰ ਹੈ। ਉਸਨੂੰ ਕੋਈ ਚੀਜ਼ ਅਪਵਿੱਤਰ ਨਹੀਂ ਕਰ ਸਕਦੀ। ਜੇ ਤੁਸੀਂ ਵਿਛੜ ਚੁੱਕੇ ਮਹਾਂਪੁਰਖਾਂ ਦੀ ਸ਼ੋਭਾ ਪ੍ਰਾਪਤ ਕਰ ਲਵੋ ਤਾਂ ਤੁਹਾਨੂੰ ਬਾਦਸ਼ਾਹਾਂ ਅੱਗੇ ਝੁਕਣ ਦੀ ਕੋਈ ਲੋੜ ਨਹੀਂ। ਵਿਦਵਾਨ ਸਭ ਤੋਂ ਸ੍ਰੇਸ਼ਟ ਹੈ ਤੇ ਸਾਧੂ ਦਰਵੇਸ਼ ਸ੍ਰੇਸ਼ਟ ਪੁਰਖਾਂ ਵਿੱਚ ਕੁਲੀਨ ਹੈ। ਵਿਦਵਾਨ ਵਿੱਚ ਦਰਵੇਸ਼ ਇੰਝ ਹੈ ਜਿਵੇਂ ਤਾਰਿਆਂ ਵਿੱਚ ਚੰਦ। ਸਭ ਤੋਂ ਘ੍ਰਿਣਾ ਯੋਗ ਉਹ ਆਦਮੀ ਹੈ ਜੋ ਸਦਾ ਖਾਣ-ਪਹਿਣਨ ਵਿੱਚ ਹੀ ਰੁੱਝਿਆ ਰਹਿੰਦਾ ਹੈ।

**ਫ਼ਰੀਦ ਲਈ ਇਹਨਾਂ ਪੰਕਤੀਆਂ ਦਾ ਜਾਪ ਰੂਹਾਨੀ ਤਸਕੀਨ ਦੇਣ ਵਾਲਾ ਸੀ :**

ਬੀਤੀ ਰਾਤ ਮੈਨੂੰ ਉਦਾਸੀ ਨੇ ਆ ਘੇਰਿਆ ਪਰ ਮਗਰੋਂ ਮੈਂ ਆਪਣੇ ਸੁਹਣੇ ਮਾਹੀ ਬਾਰੇ ਸੋਚਿਆ, ਮੈਂ ਕਿਹਾ ਕਿ ਮੈਂ ਉਹਦੇ ਦਰ ਤੱਕ ਪਹੁੰਚਣ ਲਈ ਹਰ ਯਤਨ ਕਰਾਂਗੀ, ਮੇਰੇ ਹੰਝੂ ਵਗ ਤੁਰੇ, ਤੇ ਫਿਰ ਮੇਰੇ ਮਾਹੀ ਨੇ ਮੈਨੂੰ ਆ ਕਾ ਬਾਂਹੋਂ ਫੜ ਲਿਆ।

ਇੱਕ ਚੇਲੇ ਨੇ ਫ਼ਰੀਦ ਨੂੰ ਪੁੱਛਿਆ ਕਿ ਕੀ ਗਾਉਣਾ ਸ਼ਰ੍ਹਾ ਅਨੁਸਾਰ ਠੀਕ ਹੈ। ਉਸਨੇ ਉੱਤਰ ਦਿੱਤਾ ਕਿ ਇਸਲਾਮੀ ਸ਼ਰ੍ਹਾ ਅਨੁਸਾਰ ਇਹ ਗੈਰ-ਕਾਨੂੰਨੀ ਹੈ, ਪ੍ਰੰਤੂ ਇਸਦੀ

ਉਚਿੱਤਤਾ ਵਿਚਾਰੇ ਜਾਣ ਯੋਗ ਹੈ। ਨਿਜ਼ਾਮੁਦੀਨ ਔਲੀਆ ਨੇ ਆਪਣੇ ਇੱਕ ਚੇਲੇ ਨਾਸਿਰਉਦੀਨ ਨੂੰ ਕਿਹਾ ਕਿ ਜਦ ਉਹ ਇੱਕ ਦਿਨ ਫ਼ਰੀਦ ਨੂੰ ਮਿਲਣ ਗਿਆ ਤਾਂ ਉਹ ਦਰਵਾਜ਼ੇ ਤੇ ਖੜਾ ਸੀ ਤਦ ਮੈਂ ਉਸਨੂੰ ਨੱਚਦਿਆਂ ਤੇ ਇਹ ਗੁਆਉਂਦਿਆਂ ਸੁਣਿਆ :

ਹੇ ਪ੍ਰਭੂ ਮੈਂ ਸਦਾ ਤੇਰੇ ਰੰਗ ਵਿੱਚ ਜਿਉਣਾ ਚਾਹੁੰਦਾ ਹਾਂ
ਮੈਂ ਤੇਰੇ ਪੈਰਾਂ ਦੀ ਧੂੜ ਬਣ ਕੇ ਵੀ ਰਹਾਂਗਾ।

ਮੈਂ ਤੇਰਾ ਗੁਲਾਮ ਤੇਰੇ ਬਿਨਾਂ ਦੋਹਾਂ ਜਹਾਨਾਂ 'ਚ ਹੋਰ ਕੁਝ ਨਹੀਂ ਚਾਹੁੰਦਾ। ਤੇਰੇ ਲਈ ਮੈਂ ਜੀਵਾਂਗਾ ਤੇਰੇ ਲਈ ਹੀ ਮੈਂ ਮਰਾਂਗਾ।

**ਫ਼ਰੀਦ ਦਾ ਮਨਪਸੰਦ ਸ਼ਲੋਕ ਇਹ ਸੀ :**

*ਹਰ ਦਿਲ ਰੱਬੀ ਪ੍ਰੇਮ ਦਾ ਭੇਤ ਨਹੀਂ ਪਾ ਸਕਦਾ*
*ਹਰ ਸਾਗਰ ਵਿੱਚ ਮੋਤੀ ਨਹੀਂ ਹਨ ਤਾਂ ਨਾ ਹੀ ਹਰ ਖਾਣ ਵਿੱਚ ਸੋਨਾ ਹੈ।*

ਫ਼ਰੀਦ ਦੇ ਮਹਿਬੂਬ ਦੋਸਤਾਂ ਵਿੱਚ ਇੱਕ ਸ਼ੇਖ਼ ਜਮਾਲਉਦੀਨ ਹਾਂਸੀ ਨਿਵਾਸੀ ਸੀ ਜਿਸਨੂੰ ਉਹ ਖ਼ਲੀਫਾ ਕਲਾਂ ਕਿਹਾ ਕਰਦਾ ਸੀ। ਮੁਲਤਾਨ ਦੇ ਹਜ਼ਰਤ ਸ਼ੇਖ਼ ਬਹਾਉਦੀਨ ਨੇ ਉਸਦੀ ਪ੍ਰਸਿੱਧੀ ਸੁਣੀ ਤੇ ਫ਼ਰੀਦ ਨੂੰ ਬੇਨਤੀ ਕੀਤੀ ਕਿ ਉਹ ਉਸਨੂੰ ਸ਼ਰਧਾਲੂਆਂ ਵਿੱਚ ਪ੍ਰਚਾਰ ਲਈ ਦੇ ਦੇਵੇ। ਫ਼ਰੀਦ ਨੇ ਇਨਕਾਰ ਕਰ ਦਿੱਤਾ ਪਰ ਜਦੋਂ ਜਮਾਲਉਦੀਨ ਨੇ ਜ਼ੋਰ ਦੇ ਕੇ ਕਿਹਾ ਜੋ ਬਾਹਾਉਦੀਨ ਦੇ ਅਲੌਕਿਕ ਪ੍ਰਭਾਵ ਕਾਰਨ ਆਕ੍ਰਸ਼ਿਤ ਹੋ ਗਿਆ ਸੀ ਤਾਂ ਉਸਨੇ ਕਿਹਾ, "ਜਾ ਤੇ ਮੂੰਹ ਕਾਲਾ ਕਰ ਲੈ।" ਕਿਹਾ ਜਾਂਦਾ ਹੈ ਕਿ ਇਸ ਨਾਲ ਜਮਾਲਉਦੀਨ ਦਾ ਮੂੰਹ ਕਾਲਾ ਹੋ ਗਿਆ ਤੇ ਉਹ ਮਨੁੱਖੀ ਨਜ਼ਰਾਂ ਤੋਂ ਬਚਣ ਲਈ ਜੰਗਲ ਵਿੱਚ ਲੁਕ ਗਿਆ। ਫ਼ਰੀਦ ਨੇ ਸਭ ਨੂੰ ਉਹਦੀ ਕਿਸੇ ਤਰ੍ਹਾਂ ਸਹਾਇਤਾ ਕਰਨ ਜਾਂ ਉਹਦੀ ਵਿਚੋਲਗੀ ਕਰਨ ਜਾਂ ਮੁਦਾਖਲਤ ਕਰਨ ਤੋਂ ਮਨ੍ਹਾ ਕਰ ਦਿੱਤਾ। ਅਚਾਨਕ ਇਹ ਹੋਇਆ ਕਿ ਆਲਿਮ ਨਾਮ ਦਾ ਵਿਅਕਤੀ ਜੋ ਮੁਲਤਾਨ ਤੋਂ ਅਜੋਧਨ ਜਾ ਰਿਹਾ ਸੀ ਉਹ ਜਮਾਲਉਦੀਨ ਨੂੰ ਰਾਹ ਵਿੱਚ ਮਿਲ ਪਿਆ। ਜਮਾਲਉਦੀਨ ਨੇ ਉਸ ਨੂੰ ਬੇਨਤੀ ਕੀਤੀ ਕਿ ਉਹ ਫ਼ਰੀਦ ਕੋਲ ਉਹਦੇ ਵਾਸਤੇ ਮੁਦਾਖਲਤ ਕਰੇ ਤੇ ਗੱਲਬਾਤ ਨਿਪਟਾ ਦੇਵੇ ਤੇ ਉਸਨੇ ਇਵੇਂ ਹੀ ਕੀਤਾ। ਸਮਾਂ ਗੁਜ਼ਰ ਜਾਣ ਕਰਕੇ ਤੇ ਇਸ ਜਾਚਨਾ ਕਾਰਨ ਫ਼ਰੀਦ ਨਰਮ ਹੋ ਗਿਆ। ਉਸਨੇ ਜਮਾਲ-ਉਦੀਨ ਨੂੰ ਚਾਰ ਪੰਕਤੀਆਂ ਲਿਖੀਆਂ ਤੇ ਫਿਰ ਉਸਨੇ ਕ੍ਰਿਪਾ ਕਰਕੇ ਪਹਿਲਾਂ ਵਾਲੀ ਸਥਿਤੀ ਬਹਾਲ ਕਰ ਦਿੱਤੀ :

*ਦੁਨੀਆ ਦੇ ਚੱਕਰ ਕੱਟ ਤੇ ਚੱਕਰ ਲਾ ਲਾ ਪੈਰੀਂ ਛਾਲੇ ਪਾ*
*ਜੇ ਤੈਨੂੰ ਕੋਈ ਮੇਰੇ ਜਿਹਾ ਮਿਲੇ ਤਾਂ ਮੈਨੂੰ ਤਿਆਗ ਦੇਵੀਂ।*
*ਨਿਰਮਲ ਮਨ ਨਾਲ ਮੇਰੇ ਦਰ ਤੇ ਸਵੇਰ ਸਾਰ ਆਵੀਂ।*
*ਜੇ ਤੇਰੀ ਮੁਰਾਦ ਪੂਰੀ ਨਾ ਹੋਵੇ ਤਾਂ ਗਿਲਾ ਕਰੀਂ।*

ਜਮਾਲਉਦੀਨ ਫ਼ਰੀਦ ਕੋਲ ਮੁੜ ਆਇਆ ਤੇ ਫ਼ਰੀਦ ਦਾ ਪਿਆਰ ਵਿਗਾੜ ਪਿੱਛੋਂ ਹੋਰ ਵੀ ਵਧ ਗਿਆ। ਜਮਾਲਉਦੀਨ, ਕੁਸ਼ਾ ਦੇ ਅਬੂ ਹਨੀਫਾ ਦੀ ਵੰਸ਼ ਵਿੱਚੋਂ ਸੀ।

ਫ਼ਰੀਦ ਨੇ ਮੋਕਲਹਰ ਦੀ ਯਾਤਰਾ ਵੀ ਕੀਤੀ ਜਿਸਨੂੰ ਉਸਦੇ ਸਤਿਕਾਰ ਵਿੱਚ ਫ਼ਰੀਦਕੋਟ ਕਿਹਾ ਜਾਂਦਾ ਹੈ। ਉਸ ਵੇਲੇ ਉੱਥੋਂ ਦਾ ਹਾਕਮ ਮੋਕਲ ਸੀ। ਫ਼ਰੀਦ ਦੇ ਉੱਥੇ ਆਉਣ ਸਮੇਂ ਮੋਕਲ ਆਪਣੀ ਰਾਜਧਾਨੀ ਬਣਵਾ ਰਿਹਾ ਸੀ ਤੇ ਹਰ ਯਾਤਰੀ ਨੂੰ ਉਹ ਕੰਮ

ਤੇ ਦਬਕਾ ਕੇ ਲਾ ਲੈਂਦਾ ਸੀ। ਭਾਵੇਂ ਫ਼ਰੀਦ ਨੇ ਇੱਕ ਦਰਵੇਸ਼ ਦਾ ਫਟਾ ਚੋਲਾ ਪਾਇਆ ਹੋਇਆ ਸੀ ਤਾਂ ਵੀ ਉਸਨੂੰ ਜਬਰਦਸਤੀ ਫੜਕੇ ਕੰਮ ਤੇ ਲਾ ਦਿੱਤਾ ਗਿਆ। ਰਾਜ ਮਿਸਤਰੀ ਤੇ ਮਜ਼ਦੂਰ ਜਦੋਂ ਫ਼ਰੀਦ ਬਾਰੇ ਜਾਣ ਗਏ ਤਾਂ ਉਹਨਾਂ ਨੇ ਉਸਨੂੰ ਨਮਸਕਾਰ ਕੀਤੀ ਤੇ ਉਸ ਅੱਗੇ ਅਰਦਾਸ ਕੀਤੀ ਕਿ ਉਹ ਉਹਨਾਂ ਦੇ ਪਾਪ ਮਾਫ ਕਰ ਦੇਵੇ। ਰਾਜਾ ਵੀ ਉਹਨਾਂ ਮਗਰ ਹੀ ਫ਼ਰੀਦ ਦੇ ਦਰਸ਼ਨ ਕਰਨ ਗਿਆ ਤੇ ਕਈ ਦਿਨ ਨਿਜੀ ਰੂਪ ਵਿੱਚ ਉਹਦੀ ਸੇਵਾ ਵਿੱਚ ਰਿਹਾ। ਫ਼ਰੀਦ ਨੇ ਪੁੱਛਿਆ ਕਿ ਉਹ ਆਪਣੇ ਸ਼ਹਿਰ ਦਾ ਕੀ ਨਾਮ ਰੱਖ ਰਿਹਾ ਹੈ। ਬਾਦਸ਼ਾਹ ਨੇ ਕਿਹਾ, "ਮੋਕਲਹਰ"। ਤਦ ਫ਼ਰੀਦ ਨੇ ਕਿਹਾ, "ਬੇਰੂਨ ਖੈਰ ਵਾ ਅੰਦਰੂਨ ਦਾਰ" ਭਾਵ ਬਾਹਰੋਂ ਤਾਂ ਠੀਕ ਹੈ ਅੰਦਰੋਂ ਖੰਡਰ ਹੈ, ਦਰਵੇਸ਼ ਦਾ ਭਾਵ ਸੀ ਕਿ ਇਹ ਸ਼ਹਿਰ ਕਦੇ ਵੀ ਪੂਰੀ ਤਰ੍ਹਾਂ ਨਹੀਂ ਵੱਸੇਗਾ। ਬਾਦਸ਼ਾਹ ਨੇ ਵੀ ਆਪਣੀ ਬਦਕਿਸਮਤੀ ਫ਼ਰੀਦ ਨੂੰ ਬਿਆਨ ਕੀਤੀ ਤੇ ਕਿਹਾ ਕਿ ਭਾਵੇਂ ਹਜ਼ਾਰਾਂ ਰੁਪੈ ਖਰਚ ਕੀਤੇ ਹਨ ਪਰ ਇੱਥੇ ਵੱਸਣ ਲਈ ਕੋਈ ਨਹੀਂ ਆਇਆ। ਜੇ, ਮਹਾਂਪੁਰਸ਼ੋ, ਆਪ ਹੁਕਮ ਕਰੋ ਤਾਂ ਇਹ ਸ਼ਹਿਰ ਛੇਤੀ ਹੀ ਪੂਰੀ ਤਰ੍ਹਾਂ ਵੱਸ ਜਾਵੇ। ਫ਼ਰੀਦ ਨੇ ਕਿਹਾ ਕਿ ਉਹ ਸ਼ਹਿਰ ਦਾ ਨਾਮ ਬਦਲ ਕੇ ਆਪ ਇਸ ਵਿੱਚ ਵਾਸਾ ਕਰੇ। ਮੋਕਲ ਨੇ ਸ਼ਹਿਰ ਦਾ ਨਾਮ ਆਪਣੇ ਦਰਵੇਸ਼ ਪ੍ਰਾਹੁਣੇ ਦੀ ਵਡਿਆਈ ਵਿੱਚ ਬਦਲ ਕੇ ਫ਼ਰੀਦਕੋਟ ਰੱਖ ਦਿੱਤਾ। ਫ਼ਰੀਦ ਨੇ ਕਿਹਾ, "ਜਾਓ ਸਭ ਤੋਂ ਸ੍ਰੇਸ਼ਟ ਅੱਲਾਹ ਤੈਨੂੰ ਤੇ ਤੇਰੇ ਵਾਰਿਸਾਂ ਨੂੰ ਏਥੇ ਵਸਾਵੇਗਾ।"

ਇੱਕ ਪ੍ਰਸੰਗ ਹੈ ਕਿ ਫ਼ਰੀਦ ਇੱਕ ਵਾਰ ਪੰਜਾਬ ਦੇ ਪਹਾੜਾਂ ਵਿੱਚ ਇੱਕ ਸ਼ਹਿਰ ਦੀ ਯਾਤਰਾ ਤੇ ਗਿਆ। ਇੱਕ ਦਿਨ ਜਦੋਂ ਉਹ ਇਸ਼ਨਾਨ ਕਰ ਰਿਹਾ ਸੀ ਤਾਂ ਅਚਨਚੇਤ ਇੱਕ ਸੁੰਦਰ ਨੌਜੁਆਨ ਇਸਤਰੀ ਨੇ ਉਸ ਨੂੰ ਵੇਖ ਲਿਆ ਤੇ ਮਨ ਵਿੱਚ ਇੱਛਾ ਕੀਤੀ ਕਿ ਉਹ ਉਸ ਕੋਲ ਜਾਵੇ ਕਿਉਂਕਿ ਅਜਿਹੇ ਆਦਮੀ ਦੇ ਸੰਯੋਗ ਨਾਲ ਜੋ ਪੁੱਤਰ ਹੋਵੇਗਾ ਉਹ ਸੁੰਦਰਤਾ ਦੀ ਸਲਤਨਤ ਦਾ ਸ਼ਹਿਨਸ਼ਾਹ ਹੋਵੇਗਾ। ਕਿਹਾ ਜਾਂਦਾ ਹੈ ਕਿ ਜਦੋਂ ਸੁੰਦਰ ਇਸਤਰੀ ਜਮੀਲਾ ਖਾਤੂਨ ਦੇ ਦਿਮਾਗ ਵਿੱਚ ਇਹ ਵਿਚਾਰ ਘੁੰਮ ਰਹੇ ਸਨ, ਉਹ ਗਰਭਵਤੀ ਹੋ ਗਈ। ਫ਼ਰੀਦ ਦੇ ਜਾਣ ਪਿੱਛੋਂ ਜੁਆਨ ਇਸਤਰੀ ਦੀ ਅਵਸਥਾ ਬਾਰੇ ਕਬੀਲੇ ਵਿੱਚ ਬੜੀ ਖਲਬਲੀ ਮਚ ਗਈ। ਉਸਨੇ ਸਹੁੰ ਖਾਕੇ ਆਖਿਆ ਕਿ ਉਸਨੇ ਕੋਈ ਅਸ਼ਲੀਲ ਕੰਮ ਨਹੀਂ ਕੀਤਾ, ਪਰ ਉਹਦੇ ਤੇ ਕੋਈ ਵਿਸ਼ਵਾਸ ਨਹੀਂ ਕਰਦਾ ਸੀ। ਹਰ ਕੋਈ ਇਹੋ ਕਹਿ ਰਿਹਾ ਸੀ ਕਿ ਇਹ ਪ੍ਰਦੇਸੀ ਫ਼ਰੀਦ ਦਾ ਕੰਮ ਹੈ। ਛੇ ਮਹੀਨਿਆਂ ਪਿੱਛੋਂ ਫ਼ਰੀਦ ਨੂੰ ਉਧਰ ਆਉਣ ਦਾ ਫਿਰ ਮੌਕਾ ਲੱਗਿਆ। ਉਸ ਤੇ ਜਵਾਨ ਇਸਤਰੀ ਨੂੰ ਭ੍ਰਸ਼ਟ ਕਰਨ ਦਾ ਦੋਸ਼ ਲਾਇਆ ਗਿਆ ਜੋ ਕਿ ਪਾਪ ਤਾਂ ਹੈ ਹੀ, ਪਰ ਉਸ ਕਬੀਲੇ ਵਿਰੁੱਧ ਵੀ ਇੱਕ ਵੱਡਾ ਅਪਰਾਧ ਹੈ। ਉਸਨੇ ਪੂਰੀ ਗੰਭੀਰਤਾ ਨਾਲ ਦੋਸ਼ ਤੋਂ ਇਨਕਾਰ ਕਰ ਦਿੱਤਾ ਪਰ ਕੋਈ ਉਹਦਾ ਬਿਆਨ ਮੰਨਣ ਨੂੰ ਤਿਆਰ ਨਹੀਂ ਸੀ। ਉਸਨੇ ਦੋਸ਼ ਲਾਉਣ ਵਾਲਿਆਂ ਨੂੰ ਕਿਹਾ ਕਿ ਉਹ ਇਸਤਰੀ ਤੋਂ ਪੁੱਛਣ ਕਿ ਕੀ ਉਸਨੇ ਉਸ ਰਾਹੀਂ ਪੁੱਤਰ ਪ੍ਰਾਪਤੀ ਦੀ ਇੱਛਾ ਕੀਤੀ ਸੀ। ਉਸਨੇ ਇਹ ਪ੍ਰਵਾਨ ਕਰ ਲਿਆਤੇ ਕਿਹਾ ਕਿ ਅਜਿਹੀ ਇੱਛਾ ਉਹਦੇ ਮਨ ਵਿੱਚ ਆਈ ਸੀ। ਇਸ ਤੇ ਫ਼ਰੀਦ ਨੇ ਸ੍ਵੈ-ਰੱਖਿਆ ਲਈ ਈਸਾ ਮਸੀਹ ਦੀ ਪ੍ਰਸਿੱਧ ਮਿਸਾਲ ਦਿੱਤੀ ਜੋ ਬਿਨਾਂ ਮਨੁੱਖੀ ਪਿਤਾ ਦੇ ਪੈਦਾ ਹੋਇਆ ਸੀ ਤੇ ਆਦਮ ਦਾ ਹਵਾਲਾ ਵੀ ਦਿੱਤਾ ਜੋ ਬਿਨਾਂ ਮਾਤਾ ਪਿਤਾ ਦੇ ਪੈਦਾ ਹੋਇਆ ਸੀ ਕਿਉਂਕਿ ਸਰਵ-ਸ਼ਕਤੀਮਾਨ ਪ੍ਰਭੂ ਲਈ

ਕੋਈ ਕਾਰਜ ਵੀ ਅਸੰਭਵ ਨਹੀਂ ਹੈ ਤੇ ਉਸਨੇ ਆਪਣੀ ਦਇਆ ਕਰਕੇ ਕੁਆਰੀ ਨੂੰ ਪੁੱਤਰ ਦੇ ਦਿੱਤਾ ਹੋਵੇ। ਉਸ ਕਬੀਲੇ ਨੇ ਫ਼ਰੀਦ ਦੇ ਬੋਲਾਂ ਦੀ ਕੋਈ ਪ੍ਰਵਾਹ ਨਾ ਕੀਤੀ ਤੇ ਕਿਹਾ ਕਿ ਉਹ ਤਾਂ ਹੀ ਵਿਸ਼ਵਾਸ ਕਰਨਗੇ ਜੇ ਉਹ ਉਹਨਾਂ ਦੇ ਸਾਹਮਣੇ ਕੋਈ ਕਰਾਮਾਤ ਕਰਕੇ ਵਿਖਾਵੇ। ਉਹਨਾਂ ਨੂੰ ਅਜਿਹੇ ਵਿਸ਼ੇ ਦਾ ਸੁਝਾਅ ਦੇਣ ਵਿੱਚ ਕੋਈ ਮੁਸ਼ਕਲ ਵੀ ਪੇਸ਼ ਨਾ ਆਈ। ਉਹਨਾਂ ਨੇ ਉਸਨੂੰ ਕਿਹਾ ਕਿ ਉਹਨਾਂ ਦੇ ਮੁਲਕ ਵਿੱਚ ਗੰਨਾ ਪੈਦਾ ਨਹੀਂ ਹੁੰਦਾ ਜੇ ਉਹ ਉਹਨਾਂ ਨਾਲ ਜੰਗਲ ਵਿੱਚ ਜਾ ਕੇ ਗੰਨਿਆਂ ਦਾ ਮੀਂਹ ਵਰ੍ਹਾ ਦੇਵੇ ਤਾਂ ਉਹ ਜੁਆਨ ਕੁਆਰੀ ਲੜਕੀ ਦੇ ਪਾਕ, ਨਿਹਕਲੰਕ ਗਰਭ ਧਾਰਨ ਦੀ ਕਹਾਣੀ ਪ੍ਰਵਾਨ ਕਰ ਲੈਣਗੇ। ਨਹੀਂ ਤਾਂ ਉਹ ਬਿਲਕੁਲ ਯਕੀਨ ਨਹੀਂ ਕਰਨਗੇ। ਫ਼ਰੀਦ ਨੇ ਫਿਰ ਫਾਰਸੀ ਵਿੱਚ ਕੁਝ ਕਿਹਾ, ਜੋ ਆਮ ਹੀ ਬੋਲਿਆ ਕਰਦਾ ਸੀ :

*"ਚਿ ਅਜਬ ਅਜ਼ ਅਫ਼ਰੀਦਗਾਰ ਕਿ ਜਨ-ਇਬਿਕਰ*
*ਰਾ ਅਜ਼ ਕੁਦਰਤ-ਇ-ਕਾਮਿਲ ਇ ਖ਼ੁਦ ਹਾਮਿਲਾ*
*ਬੇ ਵਾਸਤਾ ਸੋਹਰ ਸਾਖਤ, ਅਜ ਅਸਮਾਨ ਸ਼ੱਕਰ ਨਿਸਾਰ ਫਰਮਾਯਦ।"*

ਕੋਈ ਹੈਰਾਨੀ ਨਹੀਂ ਕਿ ਜੇ ਅੱਲਾਹ ਪਾਕ ਜੋ ਆਪਣੀ ਪੂਰਨ ਸ਼ਕਤੀ ਨਾਲ ਕੁਆਰੀ ਨੂੰ ਗਰਭਵਤੀ ਕਰ ਸਕਦਾ ਹੈ, ਉਹ ਗੰਨਿਆਂ ਦਾ ਮੀਂਹ ਵਰਸਾ ਦੇਵੇ ?

ਕਿਹਾ ਜਾਂਦਾ ਹੈ ਕਿ ਤੱਤ ਫੱਟ ਹੀ ਗੰਨਿਆਂ ਦੀ ਵਰਖਾ ਹੋਣ ਲੱਗੀ ਤੇ ਉਸ ਸਮੇਂ ਤੋਂ ਫ਼ਰੀਦ ਦਾ ਨਾਮ ਸ਼ੱਕਰਗੰਜ ਮਸ਼ਹੂਰ ਹੋ ਗਿਆ, ਜਿਸਦਾ ਭਾਵ ਹੈ ਸ਼ੱਕਰ ਦਾ ਭੰਡਾਰ। ਉਸ ਕਰਾਮਾਤ ਪਿੱਛੋਂ ਕਬੀਲੇ ਦੇ ਸਾਰੇ ਲੋਕ ਉਸ ਦੇ ਚੇਲੇ ਬਣ ਗਏ ਤੇ ਉਸਦਾ ਜਮੀਲਾ ਖਾਤੂਨ ਨਾਲ ਵਿਧੀਪੂਰਵਕ ਵਿਆਹ ਹੋ ਗਿਆ ਤੇ ਛੇਤੀ ਹੀ ਪਿੱਛੋਂ ਉਸਨੇ ਇੱਕ ਲੜਕੇ ਨੂੰ ਜਨਮ ਦਿੱਤਾ। ਫ਼ਰੀਦ ਉੱਥੇ 6 ਮਹੀਨੇ ਲਈ ਰਿਹਾ ਜਿੱਥੇ ਉਸਨੇ ਚਾਲੀ ਦਿਨ ਵਰਤ ਰੱਖਿਆ (ਚਲੀਹਾ ਕੱਟਿਆ)। ਜਿਸ ਘਰ ਵਿੱਚ ਉਹ ਰਹਿੰਦਾ ਸੀ ਉਸਨੇ ਬਾਹਰੋਂ ਉਸਨੂੰ ਜੰਦਰਾ ਇਹ ਕਹਿ ਕੇ ਲੁਆ ਦਿੱਤਾ ਕਿ ਉਸਦਾ ਉਤਰਾਧਿਕਾਰੀ ਹੀ ਉਸਨੂੰ ਖੋਲ੍ਹੇਗਾ ਤੇ ਫਿਰ ਆਜੋਧਨ ਪਰਤ ਗਿਆ।

ਜਦੋਂ ਉਹਦਾ ਉੱਤਰਾਧਿਕਾਰੀ ਦੀਵਾਨ ਤਾਜਉਦੀਨ ਮੱਕਾ ਮਦੀਨੇ ਦੇ ਹੱਜ ਤੋਂ ਮੁੜ ਰਿਹਾ ਸੀ ਉਹ ਵੀ ਮੁਲਕ ਦੇ ਉਸ ਭਾਗ ਵੱਲ ਯਾਤਰਾ ਤੇ ਪਹੁੰਚ ਗਿਆ। ਉਸਨੇ ਲੋਕਾਂ ਨੂੰ ਪੁੱਛਿਆ ਕਿ ਉਹ ਕਿਹੜੇ ਕਬੀਲੇ ਦੇ ਹਨ। ਉਹਨਾਂ ਕਿਹਾ ਕਿ ਕੁਤਬ-ਉਲ-ਆਲਮ ਬਾਬਾ ਫ਼ਰੀਦ ਸ਼ੱਕਰਗੰਜ ਦੇ ਵਾਰਿਸ ਹਨ। ਉਸਨੇ ਪੁੱਛਿਆ ਕਿ ਉਹ ਫ਼ਰੀਦ ਦੇ ਕਿਹੜੇ ਪੁੱਤਰ ਦੀ ਸੰਤਾਨ ਵਿੱਚੋਂ ਹਨ। ਉਹਨਾਂ ਕਿਹਾ ਕਿ ਉਹਨਾਂ ਦਾ ਜਨਮ ਇੰਝ ਨਹੀਂ ਹੋਇਆ ਸਗੋਂ ਉਹ ਤਾਂ ਕਰਾਮਾਤ ਨਾਲ ਪੈਦਾ ਹੋਏ ਹਨ। ਜਦੋਂ ਤਾਜ-ਉ-ਦੀਨ ਨੇ ਸਾਰੀ ਕਹਾਣੀ ਸੁਣੀ ਤਾਂ ਉਸਨੇ ਫ਼ਰੀਦ ਦੀ ਝੁੱਗੀ ਦਾ ਦਰਵਾਜ਼ਾ ਖੋਲ੍ਹਿਆ। ਲੋਕ ਤਾਜ-ਉਦੀਨ ਨੂੰ ਮਿਲ ਕੇ ਖੁਸ਼ ਹੋਏ ਤੇ ਉਹ ਵੱਡੀ ਗਿਣਤੀ 'ਚ ਉਹਦੇ ਪੈਰੋਕਾਰ ਬਣ ਗਏ।

ਫ਼ਰੀਦ ਮੁਹੱਰਮ ਦੇ ਮਹੀਨੇ ਦੇ ਪੰਜਵੇਂ ਦਿਨ 664 ਹਿਜਰੀ (1266 ਈਸਵੀ) ਨੂੰ ਨਮੂਨੀਏ ਨਾਲ ਮਰ ਗਿਆ। ਫ਼ਰੀਦ ਦੀ ਮੌਤ ਦੀ ਤਾਰੀਖ ਤਿਥੀ ਪੱਤਰ (ੳ) ਫ਼ਰੀਦ ਅਸਰੀ (ਅ) ਔਲੀ 'ਯਾਇ ਖ਼ੁਦਾਈ' (ਉਹ ਪ੍ਰਭੂ ਦਾ ਅਦੁੱਤੀ ਸੰਤ ਸੀ) ਵਿੱਚ ਸਮਾਰਕ ਦੇ ਰੂਪ ਸੰਭਾਲੀ ਪਈ ਹੈ। ਫ਼ਰੀਦ ਨੇ ਆਖਰੀ ਸ਼ਬਦ ਅਰਬੀ ਵਿੱਚ ਬੋਲੇ—ਯਾ ਹਾਯੋ, ਯਾ

ਕਾਯੂਮ—ਇਹ ਸਦਾ ਰਹਿਣ ਵਾਲੇ, ਸਦੀਵੀ ਪ੍ਰਮਾਤਮਾ। ਆਖਰੀ ਸ਼ਬਦ ਕਾਯੂਮ ਦੇ ਨਾਲ ਫ਼ਰੀਦ ਦੇ ਸੁਆਸ ਪੂਰੇ ਹੋ ਗਏ।

ਫ਼ਰੀਦ ਨੂੰ ਪਾਕਪਟਨ ਦੇ ਸ਼ਹਿਰ ਦੇ ਬਾਹਰ ਉਸ ਥਾਂ ਤੇ ਦਫਨਾਇਆ ਜਾਣਾ ਸੀ ਜਿਸਨੂੰ ਸ਼ਹੀਦਾਂ ਦਾ ਕਬਰਸਿਤਾਨ ਕਿਹਾ ਜਾਂਦਾ ਸੀ ਜਿੱਥੇ ਉਸਨੇ ਆਪਣੇ ਪਹਿਲੀ ਵਾਰ ਆਉਣ ਤੇ ਉਤਾਰਾ ਕੀਤਾ ਸੀ, ਪ੍ਰੰਤੂ ਉਸਦੇ ਪੁੱਤਰ ਮਖਦੂਮ ਖਵਾਜਾ ਨਿਜਾਮਉਦੀਨ ਦੇ ਐਨ ਮੌਕੇ ਤੇ ਪਹੁੰਚ ਜਾਣ ਕਾਰਨ ਤਜ਼ਵੀਜ ਕੀਤਾ ਪ੍ਰਬੰਧ ਬਦਲਣਾ ਪਿਆ। ਫ਼ਰੀਦ ਦਾ ਇਹ ਪੁੱਤਰ ਬਾਦਸ਼ਾਹ ਦੀ ਫ਼ੌਜ ਵਿੱਚ ਜਰਨੈਲ ਸੀ ਪਰ ਹੁਣ ਇਹ ਫ਼ੌਜ ਛੱਡ ਕੇ ਪਾਟਲੀ ਵਿੱਚ ਇਕਾਂਤ 'ਚ ਰਹਿ ਰਿਹਾ ਸੀ। ਆਪਣੇ ਪਿਤਾ ਦੀ ਮੌਤ ਤੋਂ ਇੱਕ ਰਾਤ ਪਹਿਲਾਂ ਜਦੋਂ ਉਹ ਸੁੱਤਾ ਪਿਆ ਸੀ ਤਾਂ ਉਸਨੂੰ ਲੱਗਿਆ ਜਿਵੇਂ ਉਸਦਾ ਪਿਤਾ ਉਸਨੂੰ ਆਵਾਜ਼ਾਂ ਮਾਰ ਰਿਹਾ ਹੋਵੇ। ਉਹ ਉਠਿਆ ਤੇ ਅਜੋਧਨ ਚਲਾ ਗਿਆ ਪਰ ਕਿਉਂਕਿ ਅਜੋਧਨ ਸ਼ਹਿਰ ਦੇ ਉਸ ਸਮੇਂ ਸਭ ਦਰਵਾਜ਼ੇ ਬੰਦ ਸਨ, ਇਸ ਲਈ ਫ਼ਰੀਦ ਦੇ ਨਿਵਾਸ ਅਸਥਾਨ ਤੇ ਨਾ ਪਹੁੰਚ ਸਕਿਆ। ਫ਼ਰੀਦ ਨੂੰ ਆਪਣੇ ਪੁੱਤਰ ਦੇ ਆਉਣ ਦਾ ਪਤਾ ਤਾਂ ਲੱਗ ਗਿਆ ਸੀ ਪਰ ਉਸਨੂੰ ਮਿਲਣ ਵਿੱਚ ਬਹੁਤ ਦੇਰੀ ਹੋ ਚੁੱਕੀ ਸੀ। ਫ਼ਰੀਦ ਨੇ ਕਿਹਾ, "ਪ੍ਰੰਤੂ ਉਹਦੀ ਸਲਾਹ ਮੇਰੇ ਜਨਾਜ਼ੇ ਤੇ ਕਫਨ ਦਫਨ ਸਬੰਧੀ ਜ਼ਰੂਰ ਲਈ ਜਾਵੇ।" ਪੁੱਤਰ ਨੇ ਸਲਾਹ ਦਿੱਤੀ ਕਿ ਪਰਿਵਾਰ ਦਿੱਲੀ ਤੋਂ ਨਿਜ਼ਾਮਉਦੀਨ ਔਲੀਆ ਨੂੰ ਉਡੀਕ ਲਵੇ ਤੇ ਇਹ ਇੱਛਾ ਵੀ ਪ੍ਰਗਟਾਈ ਕਿ ਆਰਜ਼ੀ ਤੌਰ ਤੇ ਉਸਦੇ ਪਿਤਾ ਨੂੰ ਜਿੱਥੇ ਉਹ ਰਹਿੰਦਾ ਹੈ ਘਰ ਵਿੱਚ ਹੀ ਦਬਾ ਦਿੱਤਾ ਜਾਵੇ ਜਿੱਥੇ ਪਿੱਛੋਂ ਉਸ ਦੇ ਵੱਡੇ ਪੁੱਤਰ ਖਵਾਜਾ ਸਹਾਬ-ਉਦੀਨ ਨੂੰ ਦਫਨਾਇਆ ਗਿਆ।

ਨਜ਼ਾਮ-ਉ-ਦੀਨ ਦੇ ਦਿੱਲੀ ਤੋਂ ਆਉਣ ਤੇ ਉਸਨੇ ਫ਼ਰੀਦ ਲਈ ਮਕਬਰਾ ਬਣਵਾਇਆ। ਉਸਨੇ ਹਦਾਇਤ ਕੀਤੀ ਕਿ ਸਾਫ ਇੱਟਾਂ ਤੇ ਕੁਰਾਨ ਪੜ੍ਹਿਆ ਜਾਵੇ। ਫਿਰ ਵਾਚਕ ਉਹਨਾਂ ਤੇ ਫੂਕ ਮਾਰੇ ਤੇ ਉਹਨਾਂ ਨੂੰ ਫ਼ਰੀਦ ਦੀ ਕਬਰ ਬਣਾਉਣ ਲਈ ਵਰਤੇ। ਇਸ ਹਿਦਾਇਤ ਦੀ ਪਾਲਣਾ ਕੀਤੀ ਗਈ। ਹਾਫਿਜ਼ਾਂ ਤੇ ਖਲੀਫਿਆਂ ਨੇ ਪਵਿੱਤਰ ਕੀਤੀਆਂ ਇੱਟਾਂ ਆਗਿਆ ਅਨੁਸਾਰ ਫ਼ਰੀਦ ਦੀ ਕਬਰ ਲਈ ਵਰਤੀਆਂ। ਪੂਰਬ ਤੇ ਉੱਤਰ ਵਾਲੇ ਪਾਸੇ ਇਸਤਰੀਆਂ ਦੇ ਵੇਖਣ ਲਈ ਖਿੜਕੀਆਂ ਰੱਖ ਕੇ ਤੇ ਦੱਖਣ ਦੀ ਤਰਫ ਆਦਮੀਆਂ ਦੇ ਦਾਖਲ ਹੋਣ ਲਈ ਦਰਵਾਜ਼ਾ ਰੱਖ ਕੇ, ਜਿਸਨੂੰ ਭਿਸ਼ਤੀ ਦਰਵਾਜ਼ਾ ਕਿਹਾ ਗਿਆ ਸੀ, ਮਕਬਰਾ ਬਣਾਇਆ ਗਿਆ। ਫਿਰ ਲਾਸ਼ ਨੂੰ ਆਰਜ਼ੀ ਕਬਰ ਵਿੱਚੋਂ ਬਾਹਰ ਕੱਢਿਆ ਗਿਆ, ਤੇ ਫਿਰ ਉਸ ਨੂੰ ਚੰਗੀ ਤਰ੍ਹਾਂ ਸੁਗੰਧੀ ਲਗਾ ਕੇ ਬਣੇ ਹੋਏ ਮਕਬਰੇ ਵਿੱਚ ਟਿਕਾ ਦਿੱਤਾ। ਕਿਹਾ ਜਾਂਦਾ ਹੈ ਕਿ ਮੁਸਲਮਾਨਾਂ ਦੇ ਪੈਗੰਬਰ ਮੁਹੰਮਦ ਤੇ ਮੁਸਲਮਾਨ ਦਰਵੇਸ਼ਾਂ ਦੀਆਂ ਪਾਕ ਰੂਹਾਂ ਦੀ ਉੱਥੇ ਆਮਦ ਹੋਈ। ਨਿਜ਼ਾਮ-ਉ-ਦੀਨ ਔਲੀਆ ਦੀ ਸਲਾਹ ਤੇ ਪੂਰਬੀ ਬਾਹੀ ਪੱਥਰ ਦੀ ਖਿੜਕੀ ਫ਼ਰੀਦ ਦੇ ਪੁਨਰ-ਦਫਨ ਪਿੱਛੋਂ ਪੈਗੰਬਰ ਤੇ ਉਹਦੇ ਸੰਤਾਂ ਦੀਆਂ ਰੂਹਾਂ ਦੇ ਜਾਣ ਲਈ ਤੋੜ ਦਿੱਤੀ ਗਈ। ਜਿਸ ਅਸਥਾਨ ਤੇ ਪੈਗੰਬਰ ਦੀ ਰੂਹ ਨੇ ਮਕਬਰੇ ਵਿੱਚ ਥਾਂ ਗ੍ਰਹਿਣ ਕੀਤਾ ਸੀ ਉੱਥੇ ਇੱਕ ਹੁਜਰਾ ਬਣਾਇਆ ਗਿਆ ਜਿਸਨੂੰ ਕਦਮ ਰਸੂਲ ਕਿਹਾ ਗਿਆ। ਫਿਰ ਨਿਜ਼ਾਮ-ਉਦੀਨ ਨੇ ਕਿਹਾ ਕਿ ਉਸ ਨੂੰ ਵਿਛੜ ਗਏ ਫ਼ਰੀਦ ਦਾ ਪੈਗਾਮ ਆਇਆ ਹੈ ਕਿ ਪ੍ਰਮਾਤਮਾ ਉਹਨਾਂ ਸਭ ਨੂੰ ਮਾਫ

ਕਰੇਗਾ ਤੇ ਨਰਕਾਂ ਤੋਂ ਬਚਾਵੇਗਾ ਜੋ ਬਹਿਸ਼ਤੀ ਦਰਵਾਜ਼ੇ ਵਿੱਚੋਂ ਗੁਜ਼ਰਨਗੇ। ਇਸਦਾ ਐਲਾਨ ਹਰ ਥਾਂ ਦਿਨ ਚੜ੍ਹੇ ਤੋਂ ਲੈ ਕੇ ਦਿਨ ਛੁਪਦੇ ਤੱਕ ਕੀਤਾ ਗਿਆ। ਕੁਝ ਲੋਕਾਂ ਨੇ ਜਿਹਨਾਂ ਦੀ ਅੰਦਰੂਨੀ ਨੀਝ ਨਹੀਂ ਸੀ, ਇਹ ਵਿਸ਼ਵਾਸ ਕਰਨ ਤੋਂ ਇਨਕਾਰ ਕਰ ਦਿੱਤਾ ਕਿ ਦਰਵਾਜ਼ੇ ਵਿੱਚ ਅਜਿਹੀ ਸ੍ਰੇਸ਼ਟ ਕਾਰਗਰੀ ਹੈ। ਇਸ ਤੇ ਨਿਜ਼ਾਮ-ਉਦੀਨ ਨੇ ਪੈਗੰਬਰ ਨੂੰ ਕਿਹਾ, "ਜੇ ਜਨਤਾ ਤੈਨੂੰ ਵੇਖ ਲਵੇ ਤਾਂ ਉਹਨਾਂ ਦਾ ਰੂਹਾਨੀ ਅੰਧਕਾਰ ਦੂਰ ਹੋ ਜਾਵੇਗਾ।" ਕਿਹਾ ਜਾਂਦਾ ਹੈ ਕਿ ਫਿਰ ਪੈਗੰਬਰ ਜੁੜੇ ਹੋਏ ਹਜੂਮ ਸਾਹਮਣੇ ਪ੍ਰਗਟ ਹੋਇਆ ਤੇ ਕਿਸੇ ਦੇ ਮਨ ਵਿੱਚ ਪਵਿੱਤਰ ਦਰਵਾਜ਼ੇ ਵਿੱਚੋਂ ਲੰਘਣ ਦੇ ਲਾਭਾਂ ਬਾਰੇ ਕਿਣਕਾ ਭਰ ਵੀ ਸ਼ੱਕ ਨਾ ਰਿਹਾ।

ਪਿੱਛੋਂ ਇਹ ਆਦੇਸ਼ ਦਿੱਤਾ ਗਿਆ ਕਿ ਇਸਤਰੀਆਂ ਉੱਤਰ ਵਾਲੇ ਪਾਸੇ ਪੱਥਰ ਦੀ ਖਿੜਕੀ ਵੱਲ ਨਮਾਜ਼ ਪੜ੍ਹ ਲਿਆ ਕਰਨ ਤੇ ਇਹਦੇ ਬਾਹਰਵਾਰ ਹੋਰ ਕੰਧ ਬਣਾ ਦਿੱਤੀ ਜਾਵੇ ਤਾਂ ਜੋ ਪਰਦਾ ਕਾਇਮ ਰਹਿ ਸਕੇ। ਪੂਰਬ ਵੱਲ ਖੁਲ੍ਹਦੇ ਦਰਵਾਜ਼ੇ ਨੂੰ ਰੌਸ਼ਨੀ ਦਾ ਦਰਵਾਜ਼ਾ ਕਿਹਾ ਗਿਆ। ਲੋਕ ਆਮ ਕਰਕੇ ਉਸੇ ਦਰਵਾਜ਼ੇ ਰਾਹੀਂ ਅੰਦਰ ਦਾਖਲ ਹੁੰਦੇਤੇ ਬਾਹਰ ਜਾਂਦੇ ਹਨ।

ਫ਼ਰੀਦ ਦੀ ਮੌਤ ਪਿੱਛੋਂ ਉਹਦਾ ਪੁੱਤਰ ਬਦਰ-ਉਦੀਨ ਸੁਲੇਮਾਨ ਉਸਦੀ ਰੂਹਾਨੀ ਗੱਦੀ ਤੇ ਬਿਰਾਜਮਾਨ ਹੋਇਆ ਤੇ ਸੱਯਦ ਮੌਲਵੀ ਬਦਰ-ਉਦੀਨ ਇਸ਼ਾਕ ਨੇ ਉਹਦੇ ਸੰਸਾਰੀ ਫਰਜ਼ ਸੰਭਾਲੇ। ਈਰਖਾਲੂ ਲੋਕਾਂ ਨੇ ਦੋਹਾਂ ਬਦਰ-ਦੀਨਾ ਵਿੱਚ ਮਤਭੇਦ ਪੁਆ ਦਿੱਤੇ ਜਿਸ ਕਾਰਨ ਨਿਜ਼ਾਮ-ਉਦੀਨ ਔਲੀਆ ਦਿੱਲੀ 'ਚੋਂ ਆਇਆ ਤੇ ਦੋਹਾਂ ਦੀ ਸੁਲਹ ਕਰਵਾਈ।

ਅਸੀਂ "ਰਹਿਤ-ਉਲ-ਕੁਲਬ" ਨੂੰ ਫ਼ਰੀਦ ਦੇ ਜੀਵਨ ਲਈ ਅਧਿਕਾਰ ਪੁਸਤਕ ਵਜੋਂ ਵਰਤਣ ਦਾ ਵਰਣਨ ਕੀਤਾ ਹੈ। ਇਸ ਵਿੱਚ ਪਹਿਲਾ ਅੰਦਰਾਜ ਰਜਬ ਮਹੀਨੇ ਦੀ 11ਵੀਂ ਹਿਜਰੀ ਸੰਮਤ 655 (1254 ਈ.) ਦਾ ਹੈ ਤੇ ਆਖਰੀ ਸਫਰ ਮਹੀਨੇ ਦੀ 25ਵਾਂ ਦਿਨ ਹਿਜਰੀ ਸਨ 656 (1255) ਦਾ ਅੰਦਰਾਜ ਹੈ। ਇਸ ਤਰ੍ਹਾਂ ਇਹ ਫ਼ਰੀਦ ਦੇ ਜੀਵਨ ਦੇ ਗਿਆਰਾਂ ਮਹੀਨਿਆਂ ਦੇ ਕਾਰਜਾਂ ਤੇ ਵਾਰਤਾਲਾਪ ਦਾ ਹੀ ਵੇਰਵਾ ਦਿੰਦੀ ਹੈ। ਅਸੀਂ ਇਸ ਵਿੱਚ ਕੁਝ ਅੰਸ਼ ਦਿੰਦੇ ਹਾਂ।

ਫ਼ਰੀਦ ਦਾ ਖਿਆਲ ਸੀ ਕਿ ਫਕੀਰੀ ਚਾਰ ਚੀਜ਼ਾਂ ਵਿੱਚ ਹੈ—

1. ਮੁਸਲਮਾਨਾਂ ਦੇ ਔਗੁਣਾਂ ਵੱਲੋਂ ਅੱਖਾਂ ਬੰਦ ਕਰ ਲਵੋ।
2. ਨਿੰਦਿਆ ਨਾ ਸੁਣੋ ਭਾਵ ਬੋਲੇ ਬਣੇ ਰਹੋ!
3. ਜਦੋਂ ਮੰਦਾ ਬੋਲਣ ਲਈ ਕਿਹਾ ਜਾਵੇ ਤਾਂ ਗੂੰਗੇ ਬਣ ਜਾਵੋ।
4. ਜਦੋਂ ਭੈੜੀਆਂ ਥਾਵਾਂ ਤੇ ਜਾਣ ਦੀ ਇੱਛਾ ਹੋਵੇਤਾਂ ਲੰਗੜੇ ਲੂਲ੍ਹੇ ਬਣ ਜਾਵੋ।

ਇੱਕ ਵਾਰ ਗਜ਼ਨੀ ਦਾ ਸ਼ੇਖ਼ ਬਦਰਉਦੀਨ, ਹਾਸੀ ਦੇ ਜਮਾਲਉਦੀਨ, ਨਾਭਾ ਦੇ ਸ਼ਰਫਉਦੀਨ ਤੇ ਨਗੌਰ ਦੇ ਕਾਜ਼ੀ ਹਮੀਦ ਉਦੀਨ ਫ਼ਰੀਦ ਦੇ ਘਰ ਮਿਲੇ। ਫ਼ਰੀਦ ਨੇ ਉਹਨਾਂ ਨੂੰ ਪ੍ਰਾਹੁਣਾਚਾਰੀ ਦੇ ਵਸਫ ਵਿਸਤਾਰ ਨਾਲ ਦੱਸੇ ਤੇ ਕਿਹਾ ਕਿ ਮੇਜ਼ਬਾਨ ਲਈ ਉਚਿਤ ਹੈ ਕਿ ਉਹ ਹਰ ਮਹਿਮਾਨ ਨੂੰ ਕੋਈ ਚੀਜ਼ ਭੇਟ ਕਰੇ ਭਾਵੇਂ ਉਸਨੂੰ ਇਹਦੇ ਇਵਜ਼ ਕੁਝ ਮਿਲੇ ਜਾਂ ਨਾ ।

ਫ਼ਰੀਦ ਦੇ ਘਰ ਇਕ ਧਾਰਮਕ ਕਾਨਫਰੰਸ ਵਿੱਚ ਜਿੱਥੇ ਮੌਲਵੀ ਹਮੀਦਉਦੀਨ ਨਗੌਰ, ਸ਼ੇਖ਼ ਸਮਸਉਦੀਨ, ਸ਼ੇਖ਼ ਬੁਰਹਾਨ ਉਦੀਨ ਤੇ ਹੋਰ ਸ਼ੇਖ਼ ਇਕੱਠੇ ਹੋਏ ਸਨ ਤਾਂ ਸ਼ੇਖ਼ ਫ਼ਰੀਦ ਨੇ ਹਦੀਸ਼ ਵਿੱਚੋਂ ਇੱਕ ਕਥਨ ਦਾ ਜ਼ਿਕਰ ਕੀਤਾ (ਪੈਗੰਬਰ ਮੁਹੰਮਦ ਦੇ ਪ੍ਰੇਰਕ ਵਚਨ) ਕਿ ਦੁਨੀਆਂ ਦਾ ਮੋਹ ਸਭ ਬੁਰਾਈਆਂ ਦਾ ਮੂਲ ਹੈ। ਇੱਕ ਸ਼ੇਖ਼ ਅਬਦੁੱਲਾ ਸੁਹੇਲ ਤਾਸਤਰ ਨਾਮ ਦੇ ਆਦਮੀ ਨੇ ਕਿਹਾ ਕਿ ਅੱਲਾਹ ਤੇ ਆਦਮੀ ਸਭ ਇੱਕ ਹਨ। ਉਹਨਾਂ ਵਿੱਚ ਇਸ ਬਾਰੇ ਕੋਈ ਭੇਦ ਨਹੀਂ ਬਸ ਇੱਕ ਹੀ ਫਰਕ ਹੈ ਕਿ ਜਿਤਨਾ ਜ਼ਿਆਦਾ ਆਦਮੀ ਸੰਸਾਰ ਨਾਲ ਮੋਹ 'ਚ ਫਸ ਜਾਂਦਾ ਹੈ, ਉਤਨਾ ਹੀ ਉਹ ਅੱਲਾਹ ਤੋਂ ਦੂਰ ਹੋ ਜਾਂਦਾ ਹੈ। ਫ਼ਰੀਦ ਨੇ ਇਸ ਕਥਨ ਨਾਲ ਸਹਿਮਤੀ ਤੇ ਸੰਮਤੀ ਪ੍ਰਗਟ ਕੀਤੀ ਪਰ ਨਾਲ ਇਹ ਵੀ ਕਿਹਾ ਕਿ ਦਿਲ ਇੱਕ ਸ਼ੀਸ਼ੇ ਵਾਂਗ ਹੈ ਤੇ ਧਨ ਦਾ ਲੋਭ ਇਸ ਉਪਰ ਜ਼ੰਗਾਲ ਵਾਂਗ ਹੈ ਤੇ ਉਸਨੂੰ ਰੱਬੀ ਨਾਮ ਦੀ ਰੇਤੀ ਨਾਲ ਜ਼ੰਗਾਲ ਨੂੰ ਲਾਹੁਣਾ ਚਾਹੀਦਾ ਹੈ। ਜੋ ਜ਼ਮੀਨ, ਭੋਹ, ਲੇਹ ਭਖੜੇ ਨਾਲ ਢਕੀ ਹੋਈ ਹੋਵੇ ਉਹ ਚੰਗੀ ਫਸਲ ਨਹੀਂ ਦਿੰਦੀ ਜਦ ਤੱਕ ਉਹਨਾਂ ਨੂੰ ਉਖਾੜਿਆ ਤੇ ਸਾਫ ਨਾ ਕੀਤਾ ਜਾਵੇ। ਫਕੀਰਾਂ ਨੂੰ ਚਾਹੀਦਾ ਹੈ ਕਿ ਉਹ ਦੁਨੀਆਂ ਤੋਂ ਇੱਕ ਪਾਸੇ ਰਹਿਣ ਤੇ ਬਾਦਸ਼ਾਹ ਤੇ ਅਮੀਰਾਂ ਕੋਲ ਵੀ ਨਾ ਜਾਣ।

ਇੱਕ ਵਾਰ ਜਦੋਂ ਇਰਾਕ ਦਾ ਬਾਦਸ਼ਾਹ ਬਿਮਾਰ ਹੋ ਗਿਆ ਤਾਂ ਉਸਨੇ ਸੁਹੇਲ ਨੂੰ ਆਪਣੇ ਇਲਾਜ ਲਈ ਬੁਲਾਇਆ। ਸੁਹੇਲ ਨੇ ਉਸਨੂੰ ਰਾਜ਼ੀ ਕਰ ਦਿੱਤਾ ਪਰ ਉਸਨੇ ਬਾਦਸ਼ਾਹ ਨੂੰ ਮਿਲਣ ਦੇ ਅਪਰਾਧ ਦੇ ਪਸ਼ਚਾਤਾਪ ਲਈ 7 ਸਾਲ ਇਕਾਂਤ ਵਿੱਚ ਰਹਿਣਾ ਜ਼ਰੂਰੀ ਸਮਝਿਆ। ਉਸ ਦੇ ਵਿਚਾਰ ਵਿੱਚ ਅਮੀਰਾਂ ਦੀ ਦੋਸਤੀ ਦਰਵੇਸ਼ਾਂ ਲਈ ਜ਼ਹਿਰ ਵਾਂਗ ਹੈ। ਜਦੋਂ ਕੋਈ ਪਰਹੇਜ਼ਗਾਰ ਮਨੁੱਖ ਅਜਿਹੇ ਪੁਰਸ਼ਾਂ ਨਾਲ ਮੇਲ ਜੋਲ ਰੱਖਦਾ ਹੈ ਤਾਂ ਉਹਦਾ ਦੂਸਰਿਆਂ ਤੇ ਪ੍ਰਭਾਵ ਦੁਖਦਾਈ ਹੁੰਦਾ ਹੈ। ਅਬਦੁੱਲਾ ਨੇ ਮੁਸਲਮਾਨਾਂ ਦੇ ਧਰਮ ਦੇ ਇੱਕ ਪੜਾਅ 'ਤਰੀਕਤ' ਨੂੰ ਪ੍ਰੀਭਾਸ਼ਿਤ ਕਰਦਿਆਂ ਹੋਇਆਂ ਕਿਹਾ ਕਿ ਇਹ ਦੁਨੀਆਂ ਵੱਲੋਂ ਮੁਕੰਮਲ ਬੇਨਿਆਜ਼ੀ ਤੇ ਬੇਪਰਵਾਹੀ ਹੈ।

ਫ਼ਰੀਦ ਨੇ ਕਿਹਾ ਕਿ ਉਹ ਅਬੂ ਯੂਸਫ ਚਿਸਤੀ ਨਾਲ 10 ਸਾਲ ਰਿਹਾ ਤੇ ਉਸ ਦੌਰਾਨ ਉਹਨੇ ਕਦੇ ਵੀ ਬਾਦਸ਼ਾਹ ਤੇ ਅਮੀਰਾਂ ਵੱਲ ਬਿਨਾਂ ਜੁਮੇ ਦੀ ਨਮਾਜ਼ ਪੜ੍ਹਣ ਦੇ ਸਮੇਂ ਜਾਣ ਦੇ ਇੱਕ ਕਦਮ ਵੀ ਨਹੀਂ ਪੁੱਟਿਆ ਸੀ ਕਿਉਂਕਿ ਅਜਿਹੇ ਵਿਸਰਾਮ-ਕਾਲ ਵਿੱਚ ਨਮਾਜ਼ ਇਕੱਠਿਆਂ ਸਾਂਝੇ ਰੂਪ ਵਿੱਚ ਅਦਾ ਕੀਤੀ ਜਾਣੀ ਚਾਹੀਦੀ ਹੈ। ਉਸ ਦਾ ਵਿਚਾਰ ਸੀ ਕਿ ਜਦੋਂ ਵੀ ਫਕੀਰ ਬਾਦਸ਼ਾਹ ਨੂੰ ਮਿਲ ਕੇ ਆਵੇ, ਉਹਦਾ ਫਟਿਆ ਟਾਕੀਆਂ ਵਾਲਾ ਚੋਲਾ ਤੇ ਟੋਪੀ ਪਿੱਛੋਂ ਜਲਾ ਦੇਣੀ ਚਾਹੀਦੀ ਹੈ ਤਾਂ ਜੋ ਦੌਲਤ ਤੇ ਅਭਿਮਾਨ ਦੀ ਲਾਗ ਦੂਰ ਹੋ ਜਾਵੇ।

ਇਹ ਸੁਣ ਕੇ ਹੈਰਾਨੀ ਨਹੀਂ ਹੋਣੀ ਚਾਹੀਦੀ ਕਿ ਫ਼ਰੀਦ ਦੀ ਪਵਿੱਤਰਤਾ ਤੇ ਚਰਿੱਤਰ ਦੀ ਸ਼ਕਤੀ ਵਾਲੇ ਮਨੁੱਖ ਨੇ, ਜਿੱਥੋਂ ਤੱਕ ਉਹਦੀ ਪਹੁੰਚ ਸੀ, ਬੜੇ ਹਿੰਦੂਆਂ ਨੂੰ ਮੁਸਲਮਾਨ ਬਣਾਇਆ। ਜਿਹੜੇ ਲੋਕਾਂ ਨੂੰ ਉਸਨੇ ਇਸਲਾਮ ਧਰਮ ਕਬੂਲ ਕਰਨ ਲਈ ਪ੍ਰੇਰਿਆ ਉਹਨਾਂ ਵਿੱਚ ਬਾਹਲੀ, ਸਿਰਹੰਗ, ਝਾਕਰ ਤੇ ਅਦਾਕਾਨ ਸ਼ਾਮਿਲ ਸਨ।

ਜਦੋਂ ਫ਼ਰੀਦ ਦਾ ਪੁੱਤਰ ਬਦਰਉਦੀਨ ਸੁਲੇਮਾਨ ਉਹਦਾ ਉਤਰਾਧਿਕਾਰੀ ਥਾਪਿਆ ਗਿਆ ਤਾਂ ਉਸਨੂੰ ਦਸਤਾਰ ਬਖਸ਼ੀ ਗਈ ਜੋ ਫ਼ਰੀਦ ਨੂੰ ਸ਼ੇਖ਼ ਅਬਦੁਲ ਕਾਦਿਰ ਜਿਲਾਣੀ

(ਹਜ਼ਰਤ ਗਉਸ) ਤੋਂ ਮਿਲੀ ਸੀ। ਪਗੜੀ ਦੇ ਤਿੰਨ ਰੰਗ ਸਨ, ਇਕਸਿਰਾ ਕੇਸਰੀ, ਦੂਸਰਾ ਸਿਰਾ ਭੂਰਾ ਤੇ ਵਿਚਕਾਰੋਂ ਸਫੇਦ। ਨਿਜ਼ਾਮ-ਉ-ਦੀਨ ਨੇ ਕਈ ਸਫੇਦ ਪਗੜੀਆਂ ਮੁੱਲ ਖਰੀਦੀਆਂ ਤੇ ਅਬਦੁਲ ਜਿਲਾਨੀ ਦੀ ਪਗੜੀ ਨਾਲ ਉਸੇ ਬਰਤਨ ਵਿੱਚ ਭਿਉਂ ਦਿੱਤੀਆਂ। ਮਨੋਰਥ ਇਹ ਸੀ ਕਿ ਅਬਦੁਲ ਕਾਦਰ ਜਿਲਾਨੀ ਵਾਲੀ ਪਗੜੀ ਦੇ ਵਸਫਾਂ ਦਾ ਦੂਸਰੀਆਂ ਸਫੈਦ ਪਗੜੀਆਂ ਵਿੱਚ ਵੀ ਸੰਚਾਰ ਹੋ ਜਾਵੇ ਤੇ ਦੂਸਰੀਆਂ ਵੀ ਇਸ ਸੰਪਰਕ ਨਾਲ ਫ਼ਰੀਦ ਦੇ ਚੇਲਿਆਂ ਤੇ ਮਿੱਤਰਾਂ ਦੇ ਸਿਰਾਂ ਤੇ ਸਜਾਉਣ ਸਮੇਂ ਕੁਝ ਦੁਆ ਬਰਕਤ ਬਖਸ਼ਿਸ਼ ਕਰਨ। ਜਦੋਂ ਬਦਰਉਦੀਨ ਨੇ ਅਬਦੁਲ ਕਾਦਿਰ ਜਿਲਾਣੀ ਵਾਲੀ ਪਗੜੀ ਪਹਿਨ ਲਈ ਤੇ ਫ਼ਰੀਦ ਦੇ ਚੇਲਿਆਂ ਤੇ ਮਿੱਤਰਾਂ ਨੇ ਸਫੈਦ ਦਸਤਾਰਾਂ ਸਜਾ ਲਈਆਂ ਤੇ ਸਾਰੀ ਮਜਲਸ ਬਹਿਸ਼ਤੀ ਦਰਵਾਜ਼ੇ ਦੇ ਬਾਹਰ ਜਾ ਕੇ ਬੈਠ ਗਈ। ਮਿਠਾਈ ਲਿਆਂਦੀ ਗਈ ਤੇ ਉਹਨਾਂ ਉਪਰ ਮੁੱਲਾਂ ਨੇ ਕੁਰਾਨ ਦਾ ਪਾਠ ਕੀਤਾ। ਫਿਰ ਮਿਠਾਈ ਉਹਨਾਂ ਚਿਸ਼ਤੀ ਖਵਾਜਿਆਂ ਦੀਆਂ ਰੂਹਾਂ ਦੀ ਸ਼ਾਂਤੀ ਲਈ, ਵੰਡ ਦਿੱਤੀ ਗਈ, ਜਿਹਨਾਂ ਦਾ ਫ਼ਰੀਦ ਨਾਲ ਰੂਹਾਨੀ ਸਬੰਧ ਸੀ।

ਫ਼ਰੀਦ ਦੇ ਚੇਲਿਆਂ ਵਿੱਚ ਅਜੇ ਵੀ ਇਹ ਰਿਵਾਜ ਅਪਣਾਇਆ ਜਾਂਦਾ ਹੈ। ਮੁਹੱਰਮ ਦੇ ਮੌਕੇ ਤੇ ਵਡੇਰਿਆਂ ਦੀਆਂ ਰੂਹਾਂ ਦੀ ਸ਼ਾਂਤੀ ਲਈ ਸ਼ਰਬਤ ਦੇ ਜੱਗ ਉਪਰ ਕੁਰਾਨ ਪੜ੍ਹਿਆ ਜਾਂਦਾ ਹੈ ਤੇ ਫਿਰ ਸ਼ਰਧਾਲੂਆਂ ਵਿੱਚ ਵੰਡ ਦਿੱਤਾ ਜਾਂਦਾ ਹੈ। ਜਦੋਂ ਮੁਹੱਰਮ ਸ਼ੁਰੂ ਹੁੰਦਾ ਹੈ ਤਾਂ ਭੱਤਾ ਖਾਣ ਪਿੱਛੋਂ ਗਾਇਣ ਕੀਤਾ ਜਾਂਦਾ ਹੈ ਜਿਸਨੂੰ ਮੁੱਲਾਂ ਆਪਣੀ ਨਮਾਜ਼ ਵਾਲੀ ਦਰੀ ਜਾਂ ਮੁਸੱਲਾ ਉਪਰ ਸੁਣਦਾ ਹੈ। ਫਿਰ ਸਾਰੇ ਸਰੋਤੇ ਉੱਚੀ ਅਵਾਜ਼ 'ਚ ਉੱਲਾਸ ਆਨੰਦ ਕਰਦੇ ਹਨ। ਮੁੱਲਾਂ ਫ਼ਰੀਦ ਵਰਗੀ ਪਗੜੀ ਪਹਿਨਦਾ ਹੈ ਤੇ ਆਪਣੇ ਚੇਲਿਆਂ ਤੇ ਭਰਾਵਾਂ ਦੇ ਸਿਰ ਤੇ ਸਫੈਦ ਪਗੜੀਆਂ ਬਨ੍ਹਾਉਂਦਾ ਹੈ। ਮੁਹੱਰਮ ਦੇ ਪੰਜਵੇਂ ਦਿਨ ਉਹ ਬਹਿਸ਼ਤੀ ਦੁਆਰ ਖੋਲ੍ਹਦਾ ਹੈ ਤੇ ਸਭ ਭੀੜ ਇਸ ਆਸ ਨਾਲ ਇੱਕੋ ਹੱਲੇ 'ਚ ਅੰਦਰ ਦਾਖਲ ਹੁੰਦੀ ਹੈ ਕਿ ਜਦੋਂ ਉਹ ਸੀਮਾ ਲੰਘ ਕੇ ਅੰਦਰ ਜਾਣਗੇ ਤਾਂ ਉਹਨਾਂ ਨੂੰ ਸੱਚਮੁੱਚ ਹੀ ਵਰੋਸਾਏ ਹੋਇਆਂ ਦੀ ਬਖਸ਼ਿਸ਼ ਪ੍ਰਾਪਤ ਹੋਵੇਗੀ।

ਦਰਗਾਹ ਦਾ ਬਹਿਸ਼ਤੀ ਦਰਵਾਜ਼ਾ ਛੋਟਾ ਹੈ ਜੋ ਸਾਲ ਵਿੱਚ ਦੋ ਵਾਰ ਖੋਲ੍ਹਿਆ ਜਾਂਦਾ ਹੈ ਤੇ ਦੋਵੇਂ ਵਾਰ ਹੀ ਰਾਤ ਨੂੰ। ਸਾਡੇ ਜਾਣ ਤੇ ਜਦੋਂ ਹਜੂਮ ਉਤਸ਼ਾਹ ਪ੍ਰਗਟ ਕਰਨ ਲਈ ਹਾਜ਼ੀ 'ਕੁਤਬ ਫ਼ਰੀਦ' ਜਾਂ ਸਿਰਫ 'ਫ਼ਰੀਦ' ਪੁਕਾਰ ਕੇ ਅੰਦਰ ਜਾਂਦਾ ਹੈ ਤਾਂ ਕਈ ਵਾਰ ਉਹਦੀ ਸੰਖਿਆ 30 ਹਜ਼ਾਰ ਤੱਕ ਅਨੁਮਾਨੀ ਗਈ ਹੈ। ਬਹਿਸ਼ਤੀ ਦਰਵਾਜ਼ੇ ਤੱਕ ਪਹੁੰਚਣ ਲਈ ਬਾਹਰਲੇ ਤਿੰਨ ਦਰਵਾਜ਼ਿਆਂ ਨੂੰ ਪਾਰ ਕਰਨਾ ਪੈਂਦਾ ਹੈ। ਭੀੜ ਵਿੱਚ ਸਵਰਗ ਤੱਕ ਘੱਟ ਤੋਂ ਘੱਟ ਸਮੇਂ ਵਿੱਚ ਪਹੁੰਚਣ ਲਈ ਸਖਤ ਮੁਕਾਬਲਾ ਹੁੰਦਾ ਹੈ ਤੇ ਇੱਕ ਮੁਕਾਬਲਾ ਨੇਕ ਕਾਰਜ ਨਾਲ ਨਹੀਂ ਸਗੋਂ ਸਰੀਰਕ ਬਲ ਕਰਕੇ ਹੁੰਦਾ ਹੈ ਤੇ ਕਈ ਵਾਰ ਬਹੁਤ ਸਾਰੇ ਲੋਕ ਲੰਗੜੇ ਹੋ ਜਾਂਦੇ ਹਨ ਤੇ ਬਜ਼ੁਰਗ ਤੇ ਅਪਾਹਜ ਬਹੁਤੀ ਵਾਰ ਮਰ ਜਾਂਦੇ ਹਨ। ਜੇਕਰ ਨਾਲ ਦੇ ਜ਼ਿਲਿਆਂ ਤੋਂ ਸਹਾਇਤਾ ਲਈ ਭਾਰੀ ਪੁਲਿਸ ਪ੍ਰਬੰਧ ਤੇ ਅਨੁਸ਼ਾਸਨ ਲਈ ਨਾ ਮੰਗਵਾਈ ਜਾਵੇ ਤਾਂ ਇਸ ਧਾਰਮਕ ਸਮਾਗਮ ਵਿੱਚ ਵਧੇਰੇ ਜਾਨੀ ਨੁਕਸਾਨ ਹੋਵੇ। ਆਦਮੀਆਂ ਦੀ ਬਹਿਸ਼ਤੀ ਦਰਵਾਜ਼ਾ ਲੰਘ ਜਾਣ ਤੇ ਹੀ ਤਸੱਲੀ ਨਹੀਂ ਹੁੰਦੀ, ਉਹ ਵਾਰ-ਵਾਰ ਆਪਣੀਆਂ ਇਸਤਰੀ ਰਿਸ਼ਤੇਦਾਰਾਂ ਨੂੰ ਬਹਿਸ਼ਤੀ ਦੁਆਰ ਤੱਕ ਦੂਸਰਿਆਂ ਦੀ ਥਾਂ

ਤੇ ਲਿਜਾਂਦੇ ਹਨ ਤੇ ਇਸ ਤਰ੍ਹਾਂ ਬਾਰ-ਬਾਰ ਆਉਣ ਜਾਣ ਨਾਲ ਭੀੜ ਵਧੇਰੇ ਹੋ ਕੇ ਖਲਬਲੀ ਮਚਦੀ ਹੈ ਤੇ ਮਨੁੱਖੀ ਜਾਨ ਲੇਵਾ ਹੁੰਦੀ ਹੈ।

ਮੁਹੱਰਮ ਦੇ ਸਤਵੇਂ ਦਿਨ ਫਿਰ ਰਾਗ ਰੰਗ ਹੁੰਦਾ ਹੈ, ਕੁਰਾਨ ਦਾ ਪਾਠ ਮੁਕੰਮਲ ਹੁੰਦਾ ਹੈ ਤੇ ਬਹਿਸ਼ਤੀ ਦੁਆਰ ਖੋਲ੍ਹ ਦਿੱਤਾ ਜਾਂਦਾ ਹੈ। ਮਹੀਨੇ ਦੇ ਦਸਵੇਂ ਦਿਨ ਮਕਬਰਾ ਧੋ ਕੇ ਸਾਫ ਕਰਕੇ ਅੰਦਰ ਬਾਹਰ ਸੁਗੰਧੀ ਛਿੜਕੀ ਜਾਂਦੀ ਹੈ।

ਰਮਜ਼ਾਨ ਦੇ ਮਹੀਨੇ ਵਿੱਚ ਉਹ ਝੰਡੇ ਜੋ ਅਬਦੁਲ ਕਾਦਰ ਜਿਲਾਨੀ ਨੇ ਮਦੀਨੇ ਤੋਂ ਪ੍ਰਾਪਤ ਕੀਤੇ ਤੇ ਉਸਨੇ ਫ਼ਰੀਦ ਨੂੰ ਦਿੱਤੇ ਉਹ ਬਾਹਰ ਕੱਢੇ ਜਾਂਦੇ ਹਨ ਤੇ ਉਸ ਉਪਰ ਨਵਾਂ ਕੱਪੜਾ ਲਪੇਟਿਆਂ ਜਾਂਦਾ ਹੈ। ਮੁਖੀ ਮੌਲਵੀ ਦੇ ਪੈਰੋਕਾਰ ਉਸਨੂੰ ਇੱਕ ਸਾਧਾਰਨ ਤੇ ਇੱਕ ਥਿਗੜੀਆਂ ਵਾਲਾ ਚੋਲਾ ਭੇਟ ਕਰਦੇ ਹਨ ਜੋ ਸੰਸਾਰੀ ਤੇ ਰੂਹਾਨੀ ਲਿਬਾਸ ਦੇ ਸੰਕੇਤਕ ਹਨ। ਜਦੋਂ ਉਹ ਪਹਿਨ ਲੈਂਦਾ ਹੈ ਤਾਂ ਰਮਜ਼ਾਨ ਦੇ ਅੰਤ ਤੇ ਨਿਸ਼ਚਿਤ ਈਦ ਦੀ ਨਮਾਜ ਪੜ੍ਹੀ ਜਾਂਦੀ ਹੈ। ਫ਼ਰੀਦ ਦਾ ਪਿਆਲਾ, ਛੜੀ ਤੇ ਤਸਬੀ ਲਿਆ ਕੇ ਪ੍ਰਾਰਥਨਾ ਕੀਤੀ ਜਾਂਦੀ ਹੈ। ਮੁੱਖ ਮੁੱਲਾਂ ਇੱਕ ਹੱਥ ਤਸਬੀ ਤੇ ਦੂਸਰੇ ਹੱਥ ਵਿੱਚ ਛੜੀ ਲੈ ਕੇ ਖੈਰਾਤ ਮੰਗਦਾ ਹੈ ਜਿਸ ਕਾਰਨ ਦੂਸਰੇ ਹੱਥ ਵਿੱਚ ਲੈ ਕੇ ਖੈਰਾਤ ਮੰਗਦਾ ਹੈ ਜਿਸ ਕਾਰਨ ਪੈਰੋਕਾਰ ਕੂਜਾ ਮਿਸਰੀ, ਬਦਾਮ ਤੇ ਨਾਰੀਅਲ ਭੇਟਾ ਕਰਦੇ ਹਨ। ਇਹ ਚੜ੍ਹਾਵਾ ਮਗਰੋਂ ਗਰੀਬਾਂ ਵਿੱਚ ਵੰਡ ਦਿੱਤਾ ਜਾਂਦਾ ਹੈ।

ਫ਼ਰੀਦ ਦੇ ਵਿਸ਼ਵਾਸ ਪਾਤਰ ਮਿੱਤਰ ਤੇ ਚੇਲੇ ਅਤੇ "ਰਹਤ ਉਲ ਕੁਲੁਬ" ਦੇ ਲੇਖਕ ਨਿਜਾਮ-ਉਦੀਨ ਔਲੀਆ ਬਾਰੇ ਕੁਝ ਸ਼ਬਦ ਲਿਖਣੇ ਜ਼ਰੂਰੀ ਹਨ। ਉਹ ਵਰਣਨ ਕਰਦਾ ਹੈ ਕਿ ਫ਼ਰੀਦ ਦੇ ਜਿਉਂਦਿਆਂ ਉਸਨੇ ਤਿੰਨ ਵਾਰ ਅਜੋਧਨ ਦੀ ਜ਼ਿਆਰਤ ਕੀਤੀ ਤੇ ਫ਼ਰੀਦ ਨੇ ਉਸਨੂੰ ਆਪਣੇ ਬੱਚਿਆਂ ਦੀ ਤਾਲੀਮ ਦਾ ਕੰਮ ਸੌਂਪਿਆ।

ਪਿੱਛੋਂ ਫ਼ਰੀਦ ਨੇ ਨਿਜ਼ਾਮ-ਉਦੀਨ ਨੂੰ ਹਿੰਦੁਸਤਾਨ ਦਾ ਖਲੀਫਾ (ਹਿੰਦੁਸਤਾਨ ਦਾ ਰੂਹਾਨੀ ਹਾਕਮ) ਬਣਾ ਕੇ ਭੇਜਿਆ ਤੇ ਉਸਨੇ ਬੜੀ ਦੌਲਤ ਜਮ੍ਹਾ ਕਰ ਲਈ ਤੇ ਉਹ "ਜਰ-ਇ-ਜਰ ਬਾਫਤ" (ਸੋਨੇ ਵਿੱਚ ਵਲ੍ਹੇਟਿਆ ਜਾਂ ਨਿਰਾ ਸੋਨਾ) ਕਰਕੇ ਪ੍ਰਸਿੱਧ ਹੋ ਗਿਆ। ਉਸਦਾ ਇਹ ਨਾਮ ਪਾਣੀਪਤ ਦੇ ਧਾਰਮਕ ਵਿਅਕਤੀ ਬੂਅਲੀ ਸ਼ਾਹ ਨੇ ਰੱਖਿਆ।

ਸੰਭਵ ਹੈ ਕਿ ਨਿਜ਼ਾਮਉਦੀਨ ਦੀ ਅਥਾਹ ਦੌਲਤ ਨੇ, ਮੁਬਾਰਕ ਖਿਲਜੀ, ਜੋ ਦਿੱਲੀ ਦੇ ਤਖਤ ਤੇ 1317 ਈ. ਵਿੱਚ ਬੈਠਾ, ਦੇ ਮਨ ਵਿੱਚ ਹਸਦ ਪੈਦਾ ਕਰ ਦਿੱਤਾ। ਉਸਨੇ ਨਿਜਾਮਉਦੀਨ ਦੇ ਲੋਕਾਂ ਉਪਰ ਪਏ ਪ੍ਰਭਾਵ ਦੇ ਟਾਕਰੇ ਲਈ ਮੁਲਤਾਨ ਤੋਂ ਸ਼ੇਖ਼ ਰੁਕਨ-ਉਦੀਨ ਨੂੰ ਬੁਲਾ ਭੇਜਿਆ। ਨਿਜਾਮਉਦੀਨ ਉਸ ਆਦਮੀ ਨੂੰ ਮਿਲਣ ਲਈ ਗਿਆ ਜੋ ਉਹਦਾ ਵਿਰੋਧੀ ਵਜੋਂ ਚੁਣਿਆ ਗਿਆ ਸੀ ਤੇ ਉਸ ਉਪਰ ਬੜਾ ਚੰਗਾ ਪ੍ਰਭਾਵ ਪਾਇਆ। ਜਦੋਂ ਬਾਦਸ਼ਾਹ ਨੇ ਮਗਰੋਂ ਪੁੱਛਿਆ ਕਿ ਉਸਦਾ ਦਿੱਲੀ ਵਿੱਚ ਸੁਆਗਤ ਕਰਨ ਵਾਲਾ ਕਿਹੜਾ ਮੁੱਖ ਵਿਅਕਤੀ ਗਿਆ ਸੀ ਤਾਂ ਰੁਕਨਦੀਨ ਨੇ ਕਿਹਾ, "ਜ਼ਮਾਨੇ ਦਾ ਸਰਵੋਤਮ ਪੁਰਖ" ਜਿਸ ਤੋਂ ਉਹਦਾ ਭਾਵ ਨਿਜ਼ਾਮਉਦੀਨ ਸੀ। ਬਾਦਸ਼ਾਹ ਨੇ ਨਿਜ਼ਾਮਉਦੀਨ ਦੀ ਵਡਿਆਈ ਦੇ ਇਸ ਪ੍ਰਮਾਣ ਪਿੱਛੋਂ ਆਪਣੀ ਵਿਰੋਧਤਾ ਬੰਦ ਕਰ ਦਿੱਤੀ ਤੇ ਉਸਨੂੰ ਸ਼ਾਂਤੀ ਨਾਲ ਰਹਿਣ ਦੀ ਆਗਿਆ ਦੇ ਦਿੱਤੀ।

ਨਿਜ਼ਾਮਉਦੀਨ ਨਾਲ ਇਹ ਸ਼ਾਹੀ ਵਿਰੋਧਤਾ ਮੁਬਾਰਕ ਖਿਲਜੀ ਦੇ ਉੱਤਰਾਧਿਕਾਰੀ ਗਿਆਸਉਦੀਨ ਤੁਗਲਕ ਦੇ ਸਮੇਂ ਵੀ ਰਹੀ। ਜਦੋਂ ਗਿਆਸਉਦੀਨ ਬੰਗਾਲ ਦੀ ਮੁਹਿੰਮ ਤੋਂ ਵਾਪਸ ਆ ਰਿਹਾ ਸੀ ਤਾਂ ਉਹਦੀ ਨਿਜ਼ਾਮਉਦੀਨ ਨੂੰ ਮਿਲਣ ਦੀ ਕੋਈ ਚਾਹ ਨਹੀਂ ਸੀ ਤੇ ਉਸਨੇ ਨਿਜਾਮਉਦੀਨ ਨੂੰ ਉਹਦੇ ਆਉਣ ਤੋਂ ਪਹਿਲਾਂ ਦਿੱਲੀ 'ਚੋਂ ਚਲੇ ਜਾਣ ਦਾ ਹੁਕਮ ਦੇ ਦਿੱਤਾ। ਨਿਜ਼ਾਮਉਦੀਨ ਕੋਲ ਦਿੱਲੀ ਛੱਡ ਦੇਣ ਦੇ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ ਪ੍ਰੰਤੂ ਉਸਨੇ ਆਪਣੀ ਮੌਜ ਨਾਲ ਹੀ ਦਿੱਲੀ ਤੋਂ ਜਾਣ ਦਾ ਫੈਸਲਾ ਕੀਤਾ। ਉਸਨੇ ਆਪਣੇ ਦੋਸਤਾਂ ਨੂੰ ਕਿਹਾ, "ਹਨੂਜ਼ ਦਿਲੀ ਦੂਰ ਅਸਤ" ਜਿਸਦਾ ਭਾਵ ਸੀ ਕਿ ਬਾਦਸ਼ਾਹ ਦਿੱਲੀ ਕਦੇ ਨਹੀਂ ਪਹੁੰਚੇਗਾ। ਬਾਦਸ਼ਾਹ ਨੇ ਦਿੱਲੀ ਵੱਲ ਆਉਂਦਿਆਂ, ਉਹਦੇ ਸੁਆਗਤ ਲਈ ਉਹਦੇ ਪੁੱਤਰ ਅਲਫ ਖ਼ਾਂ ਵੱਲੋਂ ਕਾਹਲੀ-ਕਾਹਲੀ ਅਫਗਾਨਪੁਰ ਵਿੱਚ ਬਣਾਏ ਗਏ ਘਰ ਵਿੱਚ ਉਤਾਰਾ ਕੀਤਾ। ਬਾਦਸ਼ਾਹ ਉਪਰ ਘਰ ਹੀ ਡਿੱਗ ਪਿਆ ਤੇ ਉਹ 1325 ਈਸਵੀ ਵਿੱਚ ਮਰ ਗਿਆ। ਬਾਦਸ਼ਾਹ ਦੀ ਮੌਤ ਉਹਦੀ ਸੰਤ ਫਕੀਰ ਪ੍ਰਤੀ ਮੁਖਾਲਫਤ ਨਾਲ ਮਨਸੂਬ ਕੀਤੀ ਗਈ ਹੈ। ਨਿਜ਼ਾਮਉਦੀਨ ਦਾ ਕਥਨ "ਹਨੋਜ਼ ਦਿਲੀ ਦੂਰ ਅਸ਼ਤ-ਦਿੱਲੀ ਦੂਰ ਹੈ" ਲੋਕੋਕਤੀ ਜਾਂ ਲੋਕ ਕਹਾਵਤ ਦਾ ਦਰਜਾ ਪ੍ਰਾਪਤ ਕਰ ਚੁੱਕਿਆ ਹੈ। ਇਹ ਅੰਗਰੇਜ਼ੀ ਕਹਾਵਤ ਦੇ ਤੁੱਲ ਹੈ ਕਿ : "ਮੂੰਹ ਤੇ ਪਿਆਲੇ ਵਿੱਚ ਬਥੇਰੇ ਅੜਿੱਕੇ ਹਨ।" ਨਿਜ਼ਾਮਉਦੀਨ ਵੀ ਉਸੇ ਸਾਲ ਮਰ ਗਿਆ ਜਿਸ ਸਾਲ ਬਾਦਸ਼ਾਹ ਮਰਿਆ।

ਬਾਵਜੂਦ ਸੰਸਾਰਕ ਸਫਲਤਾ ਦੇ ਨਿਜਾਮਉਦੀਨ ਨੇ ਦਿੱਲੀ, ਬੰਗਾਲ, ਚੰਦੇਰੀ, ਮਾਲਵਾ, ਬਿਹਾਰ, ਉਜੈਨ, ਗੁਜਰਾਤ ਤੇ ਦੱਖਣ ਵਿੱਚ ਬਹੁਤ ਸਾਰੇ ਵਿਅਕਤੀਆਂ ਨੂੰ ਪਵਿੱਤਰਤਾ ਤੇ ਅਧਿਆਤਮਕ ਸਿਖਰਾਂ ਤੇ ਪਹੁੰਚਾਇਆ। ਉਸਨੇ ਖਿਲਾਫਤ ਖਵਾਜਾ ਹਜ਼ਰਤ ਨਾਸਿਰਉਦੀਨ ਚਿਰਾਗ ਨੂੰ ਸੌਂਪ ਦਿੱਤੀ। ਫਿਰ ਉਹ ਵੀ ਰਬੀ-ਉਲ-ਸ਼ਾਨੀ ਦੇ ਅਠਾਰਵੇਂ ਦਿਨ ਹਿਜਰੀ ਸੰਨ 725 (ਈਸਵੀ 1325) ਆਪਣੇ ਮੁਰਸ਼ਦ ਦੀ ਮੌਤ ਤੋਂ 60 ਸਾਲ ਮਗਰੋਂ ਫੌਤ ਹੋ ਗਿਆ। ਉਸਨੂੰ ਗਿਆਸਪੁਰ ਖੇਤਰ ਵਿੱਚ ਦਫਨਾਇਆ ਗਿਆ। ਉਸਨੇ ਫ਼ਰੀਦ ਦੀ ਉਪਮਾ ਵਿੱਚ ਫਾਰਸੀ 'ਚ ਹੇਠ ਲਿਖੀਆਂ ਪੰਕਤੀਆਂ ਲਿਖੀਆਂ :

*ਪੀਰਿ-ਮਨ ਪੀਰਸਤ ਮੌਲਾਨਾ ਫ਼ਰੀਦ।*
*ਹਮਚੂਓ ਦਰ ਸਿਹਰ ਮੌਲਾ ਨਾ ਫ਼ਰੀਦ।*

(ਮੇਰਾ ਮੁਰਸ਼ਦ ਮੁਤਬਰੱਕ ਫ਼ਰੀਦ ਹੈ ਪ੍ਰਮਾਤਮਾ ਨੇ ਉਹਦੇ ਜਿਹਾ ਕੋਈ ਹੋਰ ਪੈਦਾ ਨਹੀਂ ਕੀਤਾ।)

## ਫ਼ਰੀਦ ਦੇ ਸ਼ਬਦ

(ਫ਼ਰੀਦ ਦੇ ਸ਼ਬਦਾਂ ਤੇ ਸਲੋਕਾਂ ਦੀ ਗਿਣਤੀ 116 ਹੈ। ਇਥੇ ਮੂਲ ਪਾਠ ਦੇਣਾ ਸੰਭਵ ਨਹੀਂ। ਮੂਲ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਪੜ੍ਹਿਆ ਜਾਵੇ। ਫ਼ਰੀਦ ਬਾਣੀ ਦੇ ਕੁਝ ਮਹੱਤਵਪੂਰਨ ਤੱਤਾਂ ਤੇ ਅੰਸ਼ਾਂ ਦੇ ਸਮੇਤ ਉਹਨਾਂ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਪੰਨਾ-ਵਾਰ ਵੇਰਵਿਆਂ ਦਾ ਜ਼ਿਕਰ ਕੀਤਾ ਜਾ ਰਿਹਾ ਹੈ। ਗੁਰੂ ਸਾਹਿਬਾਨ ਤੋਂ ਬਿਨਾਂ ਜਿਹੜੇ ਦੋ ਸੰਤਾਂ ਭਗਤਾਂ ਦੀ ਬਾਣੀ ਬੇਹੱਦ ਮਕਬੂਲ ਹੈ, ਉਸ ਵਿੱਚ ਫ਼ਰੀਦ ਤੇ ਕਬੀਰ ਪ੍ਰਮੁੱਖ ਹਨ। ਫ਼ਰੀਦ ਦੀ ਬਾਣੀ ਦੇ ਟਾਕਰੇ ਤੇ ਕਬੀਰ ਦੀ ਬਾਣੀ ਦੀ ਮਾਤਾਰ ਬਹੁਤ ਜ਼ਿਆਦਾ ਹੈ, ਪਰ ਫ਼ਰੀਦ ਦੀ ਬਾਣੀ ਬੜੀ ਸੁਖੈਨ ਤੇ ਆਮ-ਫਹਿਮ ਭਾਸ਼ਾ ਵਿੱਚ ਹੈ।

(ਮੈਕਾਲਿਫ਼ ਵੱਲੋਂ ਫ਼ਰੀਦ ਬਾਰੇ ਵੇਰਵੇ ਵਿੱਚ ਇੱਕ ਭ੍ਰਾਂਤੀ ਹੈ। ਉਹ ਦਿੱਤੀ ਹੋਈ ਬਾਣੀ ਸ਼ੇਖ਼ ਫ਼ਰੀਦ ਦੀ ਥਾਂ ਤੇ ਸ਼ੇਖ਼ ਬ੍ਰਹਮ ਦੀ ਮੰਨਦਾ ਹੈ, ਪਰ ਸਾਰਾ ਜੀਵਨ-ਵੇਰਵਾ ਫ਼ਰੀਦ ਜੀ ਦਾ ਹੀ ਦਿੰਦਾ ਹੈ ਤੇ ਸ਼ੇਖ਼ ਬ੍ਰਹਮ ਬਾਰੇ ਚੁੱਪ ਹੀ ਹੈ। ਅਸਲੀਅਤ ਇਹੋ ਹੈ ਕਿ ਜਿਸ ਫ਼ਰੀਦ ਦਾ ਜੀਵਨ-ਵੇਰਵਾ ਦਿੱਤਾ ਗਿਆ ਹੈ, ਉਸਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਇਹ ਬਾਣੀ ਇੱਕ ਸ਼ਰਈ ਮੁਸਲਮਾਨ ਦੀ ਰਚੀ ਹੋਈ ਹੈ—ਅਨੁਵਾਦਿਕ।)

## ਸ਼ੇਖ਼ ਫ਼ਰੀਦ ਦੇ ਸਲੋਕ

1. ਰਾਗੁ ਆਸਾ (ਦੋ ਸ਼ਬਦ, ਪੰ: ੪੮੮)—ਪਹਿਲੇ ਸ਼ਬਦ ਵਿੱਚ ਸੱਚੇ ਪ੍ਰਭੂ ਪ੍ਰੇਮ ਬਾਰੇ ਉਪਦੇਸ਼ ਦਿੱਤਾ ਗਿਆ ਹੈ :

*ਦਿਲਹੁ ਮਹੁਬਤਿ ਜਿੰਨ੍ਹ ਸੇਈ ਸਚਿਆ॥*
*ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥*

ਦੂਸਰੇ ਸ਼ਬਦ ਵਿੱਚ ਪ੍ਰਭੂ ਦੀ ਆਰਾਧਨਾ ਕਰਨ ਬਾਰੇ ਕਿਹਾ ਗਿਆ ਹੈ :

*ਬੋਲੈ ਸ਼ੇਖ਼ ਫ਼ਰੀਦੁ ਪਿਆਰੇ ਅਲਹ ਲਗੇ॥*
*ਇਹ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥*

2. ਰਾਗੁ ਸੂਹੀ (ਦੋ ਸ਼ਬਦ, ਪੰ: ੭੯੪)—ਪਹਿਲੇ ਸਲੋਕ ਵਿੱਚ ਪ੍ਰਭੂ ਮਿਲਣ ਦੀ ਤਾਂਘ ਹੈ :

*ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥ ਬਾਵਲਿ ਹੋਈ ਸੋ ਸਹੁ ਲੋਰਉ॥*
*ਤੈ ਸਹਿ ਮਨ ਮਹਿ ਕੀਆ ਰੋਸੁ॥ ਮੁਝੁ ਅਵਗਨ ਸਹ ਨਾਹੀ ਦੋਸੁ॥*

ਦੂਸਰੇ ਸ਼ਬਦ ਵਿੱਚ ਵੀ ਵੇਲਾ ਸੰਭਾਲਣ ਲਈ ਕਿਹਾ ਗਿਆ ਹੈ :

*ਬੇੜਾ ਬੰਧ ਨ ਸਕਿਓ ਬੰਧਨ ਕੀ ਵੇਲਾ॥*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥*

3. ਸ਼ਲੋਕ (112, ਪੰ: ੧੩੭੭-੮੪)

ਭਾਵੇਂ ਸਲੋਕਾਂ ਦੀ ਗਿਣਤੀ 130 ਲਿਖੀ ਗਈ ਹੈ, ਪ੍ਰੰਤੂ ਫ਼ਰੀਦ ਜੀ ਦੇ ਰਚੇ ਸ਼ਲੋਕਾਂ ਦੀ ਗਿਣਤੀ 112 ਹੀ ਹੈ। ਬਾਕੀ 18 ਸਲੋਕ ਗੁਰੂ ਸਾਹਿਬਾਨ ਵੱਲੋਂ ਫ਼ਰੀਦ ਦੇ ਸਲੋਕਾਂ ਦੀ ਵਿਆਖਿਆ ਜਾਂ ਗੁਰੂ ਆਸ਼ੇ ਅਨੁਸਾਰ ਸੋਧ ਦੀ ਦ੍ਰਿਸ਼ਟੀ ਨਾਲ ਲਿਖੇ ਗਏ ਹਨ।

# ਕਾਂਡ—95
# ਭਗਤ ਭੀਖਣ

ਭੀਖਣ ਸ਼ਾਇਦ ਕਾਕੋਰ ਦੇ ਰਹਿਣ ਵਾਲਾ ਸ਼ੇਖ਼ ਭੀਖਣ ਸੀ ਜੋ ਅਕਬਰ ਦੇ ਰਾਜਕਾਲ ਦੇ ਆਰੰਭ ਵਿੱਚ ਮਰ ਗਿਆ। ਫਾਰਸੀ ਇਤਿਹਾਸਕਾਰ ਉਹਦੇ ਬਾਰੇ ਨਿਮਨਲਿਖਤ ਵੇਰਵਾ ਦਿੰਦਾ ਹੈ : "ਕਾਕੋਰੀ ਲਖਨਊ ਸਰਕਾਰ ਦਾ ਇੱਕ ਪਰਗਨਾ ਹੈ। ਸ਼ੇਖ਼ ਭੀਖਣ ਆਪਣੇ ਸਮੇਂ ਦੇ ਵਿਦਵਾਨਾਂ ਵਿੱਚੋਂ ਸਿਰਕੱਢ ਵਿਦਵਾਨ ਸੀ। ਉਹ ਪਰਹੇਜ਼ਗਾਰ ਤੇ ਇਸਲਾਮੀ ਸਰ੍ਹਾ ਦਾ ਮਾਹਿਰ ਸੀ ਤੇ ਜਿੱਥੋਂ ਤੱਕ ਪਾਰਸਾਈ ਤੇ ਨੇਕੀ ਦਾ ਸਬੰਧ ਹੈ ਸਭ ਤੋਂ ਸ੍ਰੇਸ਼ਟ ਇਮਾਮ ਅਬੂ ਹਨੀਫਾ ਵੀ ਉਹਦੀ ਤੁਲਨਾ ਨਹੀਂ ਕਰ ਸਕਦਾ। ਬਹੁਤ ਸਾਲ ਉਹ ਲੋਕਾਂ ਨੂੰ ਪੜ੍ਹਾਉਂਦਾ ਰਿਹਾ ਤੇ ਉਪਦੇਸ਼ ਦਿੰਦਾ ਰਿਹਾ। ਉਸਨੂੰ ਸਾਰਾ ਕੁਰਾਨ ਜ਼ਬਾਨੀ ਯਾਦ ਸੀ ਤੇ ਉਹ ਇਸ ਦੇ ਸਾਰੇ ਸੱਤ ਤਰੀਕਿਆਂ ਨਾਲ ਇਹਦਾ ਪਾਠ ਕਰ ਸਕਦਾ ਸੀ। ਉਹ ਇਸ ਉਪਰੰਤ ਉਪਦੇਸ਼ ਵੀ ਦਿਆ ਕਰਦਾ ਸੀ। ਉਹ ਇਰੀਜ ਦੇ ਮੀਰ ਸੱਯਦ ਇਬਰਾਹੀਮ ਨੂੰ ਆਪਣਾ ਅਧਿਆਤਮਕ ਮੁਰਸ਼ਦ ਤੇ ਉਹਦਾ ਉੱਤਰਾਧਿਕਾਰੀ ਮੰਨਦਾ ਸੀ ਜੋ ਖੁਦ ਆਪਣੇ ਸਮੇਂ ਦੇ ਸ੍ਰੇਸ਼ਟ ਵਿਦਵਾਨਾਂ ਵਿੱਚੋਂ ਸਰਬ-ਉੱਚ ਸੀ। ਸ਼ੇਖ਼ ਆਮ ਜਨਤਕ ਇਕੱਠਾਂ ਵਿੱਚ ਸੂਫੀ ਰਮਜ਼ਾਂ ਦਾ ਬਿਆਨ ਨਹੀਂ ਕਰਦਾ ਹੁੰਦਾ ਸੀ, ਪ੍ਰੰਤੂ ਇਕਾਂਤ ਵਿੱਚ ਉਹਨਾਂ ਨਾਲ ਵਿਚਾਰ ਕਰਦਾ ਹੁੰਦਾ ਸੀ, ਜੋ ਉਹਨਾਂ ਦੇ ਭੇਦ ਤੋਂ ਜਾਣੂ ਸਨ। ਉਸਨੇ ਆਪਣੇ ਇੱਕ ਕਥਨ ਵਿੱਚ ਕਿਹਾ ਸੀ, "ਜੇ ਪ੍ਰਭੂ ਦੀ ਏਕਤਾ ਦਾ ਸੂਫੀਆਨਾ ਨਿਸ਼ਚਾ ਜਨਤਕ ਤੌਰ ਤੇ ਦੱਸ ਦਿੱਤਾ ਜਾਵੇ ਤਾਂ ਇਹਦਾ ਲਾਭ ਕੇਵਲ ਦੱਸਣ ਵਾਲੇ ਨੂੰ ਜਾਂ ਕੁਝ ਵਿਦਵਾਨਾਂ ਨੂੰ ਹੀ ਹੁੰਦਾ ਹੈ।" ਉਹ ਗੀਤ ਸੰਗੀਤ ਨਹੀਂ ਸੁਣਦਾ ਸੀ ਤੇ ਪ੍ਰਗਟ ਰੂਪ ਵਿੱਚ ਇਹਦੀ ਨਿੰਦਾ ਕਰਿਆ ਕਰਦਾ ਸੀ। ਉਸਦੇ ਅਨੇਕਾਂ ਬੱਚੇ ਸਨ ਜੋ ਹਰ ਤਰ੍ਹਾਂ ਪੂਰਨ ਸਨ ਤੇ ਉਹ ਈਮਾਨਦਾਰੀ, ਪਵਿੱਤਰਤਾ, ਸੂਝ ਸਿਆਣਪ, ਗਿਆਨੀ ਤੇ ਨੇਕੀ ਨਾਲ ਸਜੇ ਸ਼ਿੰਗਾਰੇ ਹੋਏ ਸਨ।

ਇਹਨਾਂ ਇਤਿਹਾਸਕ ਅੰਸ਼ਾਂ ਦੀ ਚੋਣ ਦੇ ਸੰਗ੍ਰਹਿਕ ਨੂੰ ਸਵਰਗਵਾਸੀ ਹੁਸੈਨ ਖ਼ਾਂ ਦੇ ਨਾਲ ਹੀ ਸ਼ੇਖ਼ ਦੀ ਹਜ਼ੂਰੀ ਵਿੱਚ ਲਖਨਊ ਵਿਖੇ ਸਤਿਕਾਰ ਭੇਟ ਕਰਕੇ ਮਾਨ ਨਾਲ ਨਿਵਾਜਿਆ ਗਿਆ। ਰਮਜ਼ਾਨ ਦੇ ਮਹੀਨੇ ਕੋਈ ਵਿਅਕਤੀ ਸ਼ੇਖ਼ ਪਾਸ ਤਰਕ ਦਾ ਗ੍ਰੰਥ ਲੈ ਕੇ ਆਇਆ ਤੇ ਉਸ ਨੇ ਉਸਨੂੰ ਉਹ ਪੁਸਤਕ ਬਾਰੇ ਪੜ੍ਹਾਉਣ ਲਈ ਕਿਹਾ। ਸ਼ੇਖ਼ ਨੇ ਕਿਹਾ, "ਤੈਨੂੰ ਕੋਈ ਧਰਮ-ਸ਼ਾਸ਼ਤਰ ਦੀ ਪੁਸਤਕ ਪੜ੍ਹਨੀ ਚਾਹੀਦੀ ਹੈ। ਸ਼ੇਖ਼ ਦੀ ਮੌਤ 981 ਹਿਜਰੀ (ਈਸਵੀ 1573-74) ਵਿੱਚ ਹੋਈ।

ਬਦਾਉਨੀ ਲਿਖਦਾ ਹੈ ਕਿ ਮੁਜ਼ੱਫਰ ਖ਼ਾਂ ਨੇ ਅਕਬਰ ਦੇ ਵਿਰੁੱਧ ਵਿਦ੍ਰੋਹ ਕਰ ਦਿੱਤਾ। ਅਕਬਰ ਨੇ ਇੱਕ ਵਾਰ ਆਪਣਾ ਡੇਰਾ ਸ਼ੇਖ਼ ਭੀਖਣ ਦੀ ਕਬਰ ਕੋਲ ਲਾ ਲਿਆ ਜਿਸਦਾ ਮਨੋਰਥ ਨਿਰਸੰਦੇਹ ਆਪਣੀ ਮੁਹਿੰਮ ਦੀ ਸਫਲਤਾ ਲਈ ਸੰਤ ਦੀ ਮੁਦਾਖਲਿਤ ਲਈ

ਅਰਦਾਸ ਕਰਨਾ ਸੀ। ਬਦਾਉਨੀ ਉਸ ਯਾਤਰੀ ਦੀ "ਹਾਜ਼ੀ ਭੀਖਨ ਬਸਵਾਨੀ ਦੇ ਦੋ ਪਵਿੱਤਰ ਅਹਾਤਿਆਂ ਦੀ ਯਾਤਰਾ" ਦਾ ਵਰਣਨ ਵੀ ਕਰਦਾ ਹੈ। ਹੋ ਸਕਦਾ ਹੈ ਕਿ ਇਹ ਵਿਅਕਤੀ ਕਾਕੋਰੀ ਦੇ ਸ਼ੇਖ਼ ਭੀਖਣ ਦੀ ਥਾਂ ਤੇ ਕੋਈ ਹੋਰ ਹੋਵੇ।

ਜਿਸਨੇ ਵੀ ਹੇਠ ਲਿਖਿਆ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ਼ਬਦ ਲਿਖਿਆ ਹੈ ਉਹ ਜ਼ਰੂਰ ਹੀ ਕੋਈ ਅਜਿਹਾ ਧਰਮੀ ਪੁਰਸ਼ ਸੀ ਜੋ ਸ਼ੇਖ਼ ਫ਼ਰੀਦ ਸ਼ਾਨੀ ਨਾਲ ਮਿਲਦਾ ਜੁਲਦਾ ਸੀ ਤੇ ਉਸ ਸਮੇਂ ਦੀ ਧਰਮ ਸੁਧਾਰ ਦੇ ਵਿਚਾਰਾਂ ਦੀ ਲਹਿਰ ਤੋਂ ਪ੍ਰਭਾਵਿਤ ਸੀ। ਇਹ ਅਨੁਮਾਨ ਲਾਇਆ ਜਾ ਸਕਦਾ ਹੈ ਤੇ ਇਸਦੀ ਸੰਭਾਵਨਾ ਵੀ ਹੈ ਕਿ ਭੀਖਨ ਕਬੀਰ ਦਾ ਚੇਲਾ ਸੀ। ਉਸਦੇ ਇੱਕ ਸ਼ਬਦ ਵਿੱਚ ਕਿਹਾ ਗਿਆ ਹੈ ਕਿ ਪ੍ਰਭੂ ਦਾ ਨਾਮ ਹੀ ਬਿਮਾਰ ਮਨ ਤੇ ਸਰੀਰ ਨੂੰ ਸ਼ੁੱਧ ਤੇ ਤੰਦਰੁਸਤ ਕਰ ਸਕਦਾ ਹੈ :

*ਰਾਗੁ ਸੋਰਠਿ (ਸ਼ਬਦ ਦੋ, ਪੰ: ੮੫੯)*

*ਪਹਿਲੇ ਸ਼ਬਦ ਵਿੱਚ ਮਨ ਤੇ ਸਰੀਰ ਦੀ ਸ਼ੁੱਧਤਾ ਬਾਰੇ ਦਸਿਆ ਗਿਆ ਹੈ :*

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬਕਿਆ ਕਰਹਿ ਪਰਾਨੀ॥੧॥*
*ਰਾਮ ਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥੧॥ ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*
*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥*
*ਹਰਿਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹ ਅਉਖਧ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥੩॥੧॥*

ਦੂਸਰੇ ਸ਼ਬਦ ਵਿੱਚ ਭੀਖਣ ਨੂੰ ਭਗਤੀ 'ਚ ਜੋ ਮਿਹਰ ਤੇ ਅਨੰਦ ਮਿਲਦਾ ਹੈ, ਉਸਦਾ ਵਰਣਨ ਹੈ :

*ਐਸਾ ਨਾਮ ਰਤਨ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥੧॥*
*ਹਰਿ ਗੁਨ ਕਹਤੇ ਕਹਨੁ ਨ ਜਾਈ॥*
*ਜੈਸੇ ਗੂੰਗੇ ਕੀ ਮਿਠਿਆਈ॥੧॥ ਰਹਾਉ॥*
*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥*
*ਕਹੁ ਭੀਖਨ ਦੁਇ ਨੈਨ ਸੰਤੋਖੇ ਜਾ ਦੇਖਾਂ ਤਾ ਸੋਈ॥*

# ਕਾਂਡ—96
# ਭਗਤ ਸੂਰਦਾਸ

ਸੂਰਦਾਸ ਜਿਸਦਾ ਇੱਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹੈ, ਉਹਦਾ ਭੁਲੇਖਾ ਉੱਤਰੀ ਭਾਰਤ ਵਿੱਚ ਪ੍ਰਸਿੱਧ ਅੰਨ੍ਹੇ ਕਵੀ ਤੇ 'ਸੂਰ ਸਾਗਰ' ਦੇ ਲੇਖਕ ਨਾਲ ਨਹੀਂ ਪੈਣਾ ਚਾਹੀਦਾ। ਜਿਸ ਸੂਰਦਾਸ ਨਾਲ ਸਾਡਾ ਸੰਬੰਧ ਹੈ, ਉਹ ਇੱਕ ਬ੍ਰਾਹਮਨ ਸੀ ਜੋ 1528 ਈਸਵੀ ਵਿੱਚ ਪੈਦਾ ਹੋਇਆ। ਆਪਣੀ ਸੁੰਦਰਤਾ ਕਾਰਨ ਉਸਨੂੰ 'ਮਦਨ ਮੋਹਨ' ਦੇ ਉਪਨਾਮ ਨਾਲ ਵੀ ਸੱਦਿਆ ਜਾਂਦਾ ਸੀ। ਇਸ ਉਪਨਾਮ ਦਾ ਇਹ ਭਾਵ ਹੈ ਕਿ ਉਹ ਪ੍ਰੇਮ ਦੇ ਦੇਵਤੇ (ਕਾਮਦੇਵ, ਮਦਨਦੇਵ) ਨੂੰ ਵੀ ਮੋਹ ਲੈਂਦਾ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਉਹਦੀਆਂ ਬਾਹਰਲੀਆਂ ਤੇ ਅੰਤ੍ਰੀਵ ਅੱਖਾਂ ਕੰਵਲ ਫੁੱਲ ਵਾਂਗ ਖਿੜੀਆਂ ਹੋਈਆਂ ਸਨ। ਉਹ ਸੰਗੀਤ, ਕਵਿਤਾ ਤੇ ਸੰਬੰਧਿਤ ਕਲਾਵਾਂ ਵਿੱਚ ਪ੍ਰਬੀਨ ਸੀ ਤੇ ਇਸਦੇ ਨਾਲ ਹੀ ਉਹ ਗੁੱਝੇ ਤੇ ਰਹੱਸਮਈ ਦੈਵੀ ਗਿਆਨ ਤੋਂ ਪ੍ਰਾਪਤ ਹੋਣ ਵਾਲੇ ਸਭ ਸੁਖ ਆਨੰਦ ਤੇ ਖ਼ੁਸ਼ੀ ਦਾ ਵੀ ਸੁਆਮੀ ਸੀ। ਉਹ ਪ੍ਰੇਮ ਦੇ ਗੀਤ ਗਾਉਂਦਾ ਸੀ ਜੋ ਦੈਵੀ ਜਜ਼ਬਿਆਂ ਵਿੱਚ ਪ੍ਰਥਮ ਤੇ ਮਹਾਨ ਜਜ਼ਬਾ ਹੈ ਤੇ ਜੋ ਕਵਿਤਾ ਦਾ ਢੁਕਵਾਂ ਵਿਸ਼ਾ ਵਸਤੂ ਹੈ। ਜਿਵੇਂ ਹੀ ਉਸਦੇ ਮੂੰਹ ਵਿੱਚੋਂ ਕੋਈ ਸ਼ਲੋਕ ਨਿਕਲਦਾ ਤਾਂ ਇਹ ਪ੍ਰਸਿੱਧ ਹੋ ਜਾਂਦਾ। ਕਿਹਾ ਜਾਂਦਾ ਹੈ ਕਿ ਉਸ ਭੈੜੇ ਆਵਾਜਾਈ ਦੇ ਸਾਧਨਾਂ ਦੇ ਸਮੇਂ ਵਿੱਚ ਵੀ ਉਹਦੇ ਸ਼ਬਦ ਸਲੋਕ 400 ਮੀਲ ਤੱਕ ਇੱਕ ਦਿਨ ਵਿੱਚ ਹੀ ਪਹੁੰਚ ਜਾਂਦੇ ਸਨ ਜਿਵੇਂ ਉਹਨਾਂ ਨੂੰ ਖੰਭ ਲੱਗ ਜਾਂਦੇ ਹੋਣ।

ਸਮਰਾਟ ਅਕਬਰ ਨੇ ਜੋ ਕਾਵਿਕ ਗੁਣਾਂ ਦਾ ਪ੍ਰਸ਼ੰਸ਼ਕ ਸੀ, ਸੂਰਦਾਸ ਨੂੰ ਸੰਦੀਲਾ ਦੇ ਪ੍ਰਾਂਤ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ। ਇਹਦੀ ਰਾਜਧਾਨੀ ਵਰਤਮਾਨ ਅਵਧ ਵਿੱਚ ਹਰਦੋਈ ਜ਼ਿਲੇ ਵਿੱਚ ਸੀ। ਉਸਦਾ ਪ੍ਰਬੰਧ ਕਿਸੇ ਵੀ ਪੱਖੋਂ ਸਫਲ ਨਾ ਰਿਹਾ। ਸੰਦੀਲਾ ਦਾ ਆਮ ਮਾਮਲਾ 13 ਲੱਖ ਸਾਲਾਨਾ ਸੀ ਤੇ ਸੂਰਦਾਸ ਸਾਰਾ ਹੀ ਸਾਧੂਆਂ ਨੂੰ ਖਿਲਾਉਣ ਵਿੱਚ ਖਰਚ ਕਰ ਦਿੰਦਾ ਸੀ। ਜਦੋਂ ਉਸਨੇ ਆਪਣੇ ਪ੍ਰਾਂਤ ਦੀ ਤੇ ਇਕੱਠੀ ਹੋਈ ਆਮਦਨੀ ਦੀ ਸੰਭਾਵਿਤ ਪੜਤਾਲ ਬਾਰੇ ਸੁਣਿਆ ਤਾਂ ਉਹ ਆਪਣੀ ਦਰਿਆਦਿਲੀ ਤੇ ਸਖਾਵਤ ਦੇ ਪਰਿਣਾਮਾਂ ਤੋਂ ਬਚਣ ਲਈ ਦੌੜ ਗਿਆ। ਜਦੋਂ ਅਧਿਕਾਰੀ ਮਾਮਲਾ ਲੈਣ ਪਹੁੰਚੇ ਤਾਂ ਉਹਨਾਂ ਮੁਹਰਬੰਦ ਖਜ਼ਾਨੇ 'ਚ ਰੁਪਿਆਂ ਦੀ ਥਾਂ ਪੱਥਰ ਵੇਖੇ। ਹਰ ਪੇਟੀ ਉਪਰ ਇੱਕ ਚਿੱਟ ਲੱਗੀ ਹੋਈ ਸੀ ਜਿਸ ਤੇ ਲਿਖਿਆ ਸੀ :

ਸੰਦੀਲਾ ਦਾ ਮਾਮਲ ਤੇਰਾਂ ਲੱਖ ਹੈ।
ਉਹ ਸਭ ਰੱਬ ਦੇ ਭਗਤ ਖਾ ਗਏ ਹਨ।

ਇਸ ਲਈ ਮਦਨ ਮੋਹਨ ਸੂਰਦਾਸ ਅੱਧੀ ਰਾਤ ਨੂੰ ਦੌੜ ਗਿਆ ਹੈ।

ਬਾਦਸ਼ਾਹ ਨੇ ਇਹ ਕਾਵਿ-ਪੰਕਤੀਆਂ ਪੜ੍ਹ ਕੇ ਕਿਹਾ ਕਿ ਖਾ ਪੀ ਜਾਣਾ ਤਾਂ ਵਧੀਆ ਕੰਮ ਹੈ ਪਰ ਭਗੌੜੇ ਹੋਣ ਦੀ ਪ੍ਰਸ਼ੰਸਾ ਨਹੀਂ ਕੀਤੀ ਜਾ ਸਕਦੀ। ਉਹ ਸਗੋਂ ਸੂਰਦਾਸ ਦੀ ਦਰਿਆਦਿਲੀ ਤੇ ਸਾਧਾਂ ਸੰਤਾਂ ਦੀ ਸੇਵਾ ਬਾਰੇ ਜਾਣ ਕੇ ਖੁਸ਼ ਹੋਇਆ ਤੇ ਇਸ ਅਨੁਸਾਰ ਹੀ ਉਸਨੇ ਉਹਦੀ ਗਲਤੀ ਮਾਫ ਕਰਦਿਆਂ ਸਾਧਾਂ ਸੰਤਾਂ ਦੀ ਸੇਵਾ ਤੇ ਤਸੱਲੀ ਪ੍ਰਗਟ ਕੀਤੀ ਪਰ ਨਾਲ ਹੀ ਉਸ ਨੂੰ ਦਰਬਾਰ 'ਚ ਹਾਜ਼ਰ ਹੋਣ ਲਈ ਵੀ ਆਖਿਆ। ਸੂਰਦਾਸ ਨੇ ਕਿਹਾ ਕਿ ਸਾਧਾਂ ਸੰਤਾਂ ਦੇ ਜੋੜੇ ਸਾਫ ਕਰਨੇ, ਕਿਸੇ ਸੂਬੇ ਦਾ ਸੂਬੇਦਾਰ ਹੋਣ ਤੇ ਮਾਮਲਾ ਉਗਰਾਹੁਣ ਨਾਲੋਂ ਹਜ਼ਾਰ ਦਰਜੇ ਚੰਗਾ ਹੈ ਤੇ ਉਸਨੇ ਅਕਬਰ ਦੇ ਦਰਬਾਰ 'ਚ ਹਾਜ਼ਰ ਹੋਣ ਤੋਂ ਨਾਂਹ ਕਰ ਦਿੱਤੀ। ਅਕਬਰ ਦਾ ਪ੍ਰਧਾਨ ਮੰਤਰੀ ਟੋਡਰ ਮੱਲ ਇਹ ਬਰਦਾਸ਼ਤ ਨਾ ਕਰ ਸਕਿਆ। ਉਸਨੇ ਬਾਦਸ਼ਾਹ ਨੂੰ ਕਿਹਾ, "ਜੇ ਅਜਿਹੇ ਲੋਕ ਸਰਕਾਰ ਦਾ ਮਾਮਲਾ ਬਿਨਾ ਡਰ ਭੈ ਦੇ ਖਰਚ ਕੇ ਭਗੌੜੇ ਹੋ ਜਾਣ ਤੇ ਉਹਨਾਂ ਨੂੰ ਮਾਫੀ ਵੀ ਦੇ ਦਿੱਤੀ ਜਾਵੇ ਤਾਂ ਸਰਕਾਰ ਦਾ ਸੱਤਿਆਨਾਸ ਹੋ ਜਾਵੇਗਾ।" ਬਦਲੇ ਹਾਲਾਤ ਅਨੁਸਾਰ ਅਕਬਰ ਨੇ ਆਪਣਾ ਨਿਰਣਾ ਬਦਲ ਕੇ ਕੈਦ ਕਰਨ ਦਾ ਹੁਕਮ ਦੇ ਦਿੱਤਾ। ਕਵੀ ਜਿਸ ਜਿਹਲ ਵਿੱਚ ਸੀ, ਉਸ ਜਿਹਲ ਦੇ ਦਰੋਗੇ ਦਾ ਨਾਮ ਤਿਮਰਦਾਸ ਸੀ । ਸ਼ਬਦ ਤਿਮਿਰ ਦੇ ਅਰਥ ਹਨ ਰਾਤ ਜਾਂ ਹਨੇਰੇ ਦੇ ਤੇ 'ਦਾਸ' ਦਾ ਜੇ ਸੂਰ ਛੋਟਾ ਕਰ ਦਿੱਤਾ ਜਾਵੇ ਇਸਦਾ ਮਤਲਬ 'ਦਸ' ਹੋ ਜਾਂਦਾ ਹੈ। ਕਵੀ ਨੇ ਜਿਹਲ ਵਿੱਚੋਂ ਬਾਦਸ਼ਾਹ ਨੂੰ ਹੇਠ ਲਿਖਿਆ ਦੋਹਾ ਲਿਖ ਕੇ ਭੇਜਿਆ ਜਿਹੜਾ ਮੂਲ ਰੂਪ ਵਿੱਚ ਦਰੋਗੇ ਦੇ ਨਾਮ ਉਪਰ ਵਕ੍ਰੋਕਤੀ ਵਜੋਂ (ਦੋਹਰੇ ਅਰਥਾਂ ਵਿੱਚ) ਵਰਤਿਆ ਗਿਆ ਹੈ।

ਇੱਕ ਰਾਤ ਹਨੇਰ ਲਿਆਉਂਦੀ ਹੈ ਜਿਸਨੂੰ ਛੋਟੇ-ਛੋਟੇ ਦੀਪ ਰੁਸ਼ਨਾ ਦਿੰਦੇ ਹਨ, ਐ ਸੂਰਜ ਰੂਪੀ ਸਮਰਾਟ ਅਕਬਰ, ਤੂੰ ਮੈਨੂੰ ਦਸ ਤਿਮਰ ਤੋਂ ਬਚਾ। ਸੂਰਦਾਸ ਨੂੰ ਝਟ ਹੀ ਜੇਲ੍ਹ ਵਿੱਚੋਂ ਛੱਡ ਦਿੱਤਾ ਗਿਆ ਤੇ ਜਿਹਲ ਦੇ ਦਰੋਗੇ ਦੀ ਅਲ੍ਹ ਜਾਂ ਕੁਨਾਂ 'ਦਸਤਿਮਰ' ਪੈ ਗਿਆ।

ਸੂਰਦਾਸ ਨੇ ਇਸ ਪਿੱਛੋਂ ਇੱਕ ਦੋਹਾ ਲਿਖਿਆ ਜਿਸ ਵਿੱਚ ਉਸਨੇ ਬੇਨਤੀ ਕੀਤੀ ਕਿ ਉਸਨੂੰ ਸੰਤਾਂ ਸਾਧੂਆਂ ਦਾ ਜੋੜਾ ਬਰਦਾਰ ਦੀ ਉਪਾਧੀ ਬਖਸ਼ੀ ਜਾਵੇ। ਇੱਕ ਸੰਤ ਨੇ ਉਹਦੀ ਪ੍ਰੀਖਿਆ ਲੈਣ ਲਈ ਕਿਹਾ ਕਿ ਉਹ ਪ੍ਰਭੂ ਮਦਨ ਮੋਹਨ (ਕ੍ਰਿਸ਼ਨ ਦਾ ਤਖੱਲਸ ਵੀ ਹੈ) ਦੇ ਦਰਸ਼ਨਾਂ ਨੂੰ ਜਾ ਰਿਹਾ ਹੈ ਤੇ ਉਸਨੂੰ ਕਿਹਾ ਕਿ ਉਹ ਉਹਦੇ ਜੋੜੇ ਦੀ ਨਿਗਰਾਨੀ ਰੱਖੇ। ਸੂਰਦਾਸ ਨੇ ਖੁਸ਼ੀ-ਖੁਸ਼ੀ ਮਹਾਤਮਾ ਦਾ ਜੁੱਤਾ ਸੰਭਾਲ ਲਿਆ ਤੇ ਕਿਹਾ, "ਹੁਣ ਤੱਕ ਤਾਂ ਮੇਰੀ ਇੱਛਾ ਵਿਅਕਤ ਹੀ ਹੁੰਦੀ ਰਹੀ, ਪਰ ਹੁਣ ਤਾਂ ਇਹ ਪੂਰੀ ਵੀ ਹੋ ਗਈ ਹੈ। ਪ੍ਰੋਹਤ ਨੇ ਸਾਧੂ ਨਾਲ ਮਿਲਕੇ ਕਈ ਵਾਰ ਸੂਰਦਾਸ ਨੂੰ ਬੁਲਾਉਣ ਲਈ ਭੇਜਿਆ ਜਦੋਂ ਉਸਨੇ ਜੁੱਤੇ ਸੰਭਾਲੇ ਹੋਏ ਸਨ। ਸੂਰਦਾਸ ਨੇ ਉਦੋਂ ਤੱਕ ਜਾਣ ਤੋਂ ਨਾਂਹ ਕਰ ਦਿੱਤੀ ਜਦ ਤੱਕ ਉਹ ਜੁੱਤਿਆਂ ਦੀ ਸੇਵਾ ਤੋਂ ਸੁਰਖਰੂ ਨਹੀਂ ਹੋ ਜਾਂਦਾ। ਪ੍ਰੋਹਤ ਤੇ ਸਾਧੂ ਦੋਵੇਂ ਹੀ ਸੂਰਦਾਸ ਦੀ ਲਗਨ ਤੇ ਸ਼ਰਧਾ ਤੋਂ ਬੜੇ ਪ੍ਰਭਾਵਿਤ ਹੋਏ।

ਸੂਰਦਾਸ ਨੇ ਆਪਣੀ ਬਾਕੀ ਜ਼ਿੰਦਗੀ ਮੁਲਕ ਦੇ ਜੰਗਲੀ ਭਾਗਾਂ ਵਿੱਚ ਸਾਧੂਆਂ ਦੀ ਸੰਗਤ ਵਿੱਚ ਪੂਜਾ ਤੇ ਰੱਬ ਦੀ ਬੰਦਗੀ ਵਿੱਚ ਗੁਜ਼ਾਰੀ। ਉਸਦਾ ਮੰਦਰ ਬਨਾਰਸ ਨੇੜੇ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੂਰਦਾਸ ਦਾ ਹੇਠ ਦਿੱਤਾ ਸ਼ਬਦ ਸਾਰੰਗ ਰਾਗੁ ਵਿੱਚ ਹੈ ਜਿਸ ਵਿੱਚ ਪ੍ਰਭੂ ਨਾਲ ਮਿਲਾਪ ਉਪਰ ਖੁਸ਼ੀ ਦਾ ਜ਼ਿਕਰ ਹੈ :

*ਰਾਗੁ ਸਾਰੰਗ : (ਸ਼ਬਦ ੧, ਪੰ: ੧੨੫੩)*

*ਹਰਕੇ ਸੰਗ ਬਸੇ ਹਰਿਲੋਕ ॥*

*ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਲੋਕ ॥੧॥ਰਹਾਉ॥*

*ਦਰਸਨੁ ਪੇਖਿ ਭਏ ਨਿਰਬਖਈ ਪਾਏ ਹੈ ਸਗਲੇ ਲੋਕ ॥*

*ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥*

*ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥*

*ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥੨॥੧॥*

ਭਾਈ ਬੰਨੋ ਵਾਲੀ ਬੀੜ ਵਿੱਚ ਹੇਠਾਂ ਦਿੱਤਾ ਸੂਰਦਾਸ ਦਾ ਸ਼ਬਦ ਉਸੇ ਰਾਗ ਵਿੱਚ ਦਿੱਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੇਵਲ ਇੱਕੋ ਪੰਕਤੀ ਦਿੱਤੀ ਗਈ ਹੈ। ਇੱਕ ਸ਼ਬਦ ਦਾ ਪਹਿਲਾਂ ਕਰਤਾਰਪੁਰ ਵਾਲੀ ਬੀੜ ਵਿੱਚ ਉਤਾਰਾ ਕੀਤਾ ਗਿਆ ਸੀ, ਪ੍ਰੰਤੂ ਪਿੱਛੋਂ ਇਸਤੇ ਹਲਤ ਮਾਰ ਦਿੱਤੀ ਗਈ ਸੀ ਤੇ ਉਸ ਉਪਰ ਗੰਧਕ ਦਾ ਤੇਜ਼ਾਬ ਪੂਰੀ ਤਰ੍ਹਾਂ ਮਿਟਾਉਣ ਲਈ ਪਾ ਦਿੱਤਾ ਗਿਆ ਸੀ। ਇਸ ਨੂੰ ਮਿਟਾਏ ਜਾਣ ਦਾ ਕਾਰਨ ਨਹੀਂ ਦੱਸਿਆ ਗਿਆ। ਸ਼ਬਦ ਦਾ ਵਿਸ਼ਾ ਪੁਰਾਣਾ ਹੀ ਹੈ—ਭੈੜੀ ਸੰਗਤ ਭਲੇ ਲੋਕਾਂ ਨੂੰ ਵੀ ਵਿਗਾੜ ਦਿੰਦੀ ਹੈ ਜਿਵੇਂ ਯੂਨਾਨੀ ਕਵੀ ਮੈਨੰਦਰ ਨੇ ਵਰਣਨ ਕੀਤਾ ਹੈ :

*ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥* *(ਪੰ: ੧੨੫੩)*

ਬਾਕੀ ਸ਼ਬਦ ਦਾ ਅਗਲਾ ਭਾਗ ਭਾਈ ਬੰਨੋ ਵਾਲੀ ਬੀੜ 'ਚ ਤਾਂ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਛੱਡ ਦਿੱਤਾ ਗਿਆ ਹੈ। (ਬਾਕੀ ਸ਼ਬਦ ਛੱਡਣ ਦਾ ਕਾਰਨ ਸ਼ਾਇਦ ਇਹ ਹੋਵੇ ਕਿ ਇਹ ਉਪਰੋਕਤ ਪੰਕਤੀ ਦੀ ਦ੍ਰਿਸ਼ਟਾਂਤਾਂ ਨਾਲ ਹੀ ਵਿਆਖਿਆ ਕਰਦਾ ਹੈ। ਇਹ ਛੱਡਣਾ ਉੱਚਿਤ ਤਾਂ ਜਾਪਦਾ ਹੈ, ਪਰ ਮੈਕਾਲਿਫ਼ ਨੇ ਦਿੱਤਾ ਹੋਣ ਕਾਰਨ ਉਸਦਾ ਭਾਵ ਪਾਠਕਾਂ ਦੀ ਦਿਲਚਸਪੀ ਲਈ ਹੇਠਾਂ ਦੇ ਰਹੇ ਹਾਂ—(ਅਨਵਾਦਿਕ।)

*ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥*

ਉਹਨਾਂ ਦੀ ਸੰਗਤ ਨਾਲ ਬੁਰੀਆਂ ਲਾਲਸਾਵਾਂ ਪੈਦਾ ਹੁੰਦੀਆਂ ਹਨ ਤੇ ਭਗਤੀ ਵਿੱਚ ਵਿਘਣ ਪੈਂਦਾ ਹੈ।

ਸੱਪ ਨੂੰ ਦੁੱਧ ਪਿਲਾਉਣ ਦਾ ਕੀ ਲਾਭ ? ਇਸ ਨਾਲ ਉਹਦਾ ਜ਼ਹਿਰ ਨਹੀਂ ਘਟੇਗਾ।

ਹਾਥੀ ਨੂੰ ਦਰਿਆ ਵਿੱਚ ਨਹਾਉਣ ਦਾ ਕੋਈ ਲਾਭ ਨਹੀਂ। ਉਹ ਫਿਰ ਪਹਿਲਾਂ ਵਾਂਗ ਮਿੱਟੀ 'ਚ ਲੱਥ ਪੱਥ ਹੋ ਜਾਵੇਗਾ।

ਕਾਂ ਨੂੰ ਕਪੂਰ ਚਖਾਉਣ ਦਾ ਕੀ ਲਾਭ? ਜਾਂ ਕੁੱਤੇ ਨੂੰ ਗੰਗਾ 'ਚ ਇਸ਼ਨਾਨ ਕਰਾਉਣ ਦਾ ਕੋਈ ਲਾਭ ਨਹੀਂ।

ਗਧੇ ਨੂੰ ਸੁਗੰਧੀਆਂ ਤੇ ਅਤਰ ਫੁਲੇਲ ਲਾਉਣ ਜਾਂ ਬਾਂਦਰ ਨੂੰ ਗਹਿਣੇ ਪਾਉਣ ਦਾ ਕੋਈ ਲਾਭ ਨਹੀਂ।

ਪਾਪੀ ਪੱਥਰਾਂ ਵਰਗੇ ਹੁੰਦੇ ਹਨ, ਉਹਨਾਂ ਨੂੰ ਦੈਵੀ ਗਿਆਨ ਦੇ ਤੀਰ ਨਹੀਂ ਪੁੜਦੇ ਭਾਵੇਂ ਉਹਨਾਂ ਤੇ ਭੱਥੇ ਵਿਚਲੇ ਸਾਰੇ ਤੀਰ ਚਲਾ ਦਿੱਤੇ ਜਾਣ।

ਸੂਰਦਾਸ ਕਹਿ ਰਿਹਾ ਹੈ, ਪ੍ਰਭ ਜੀ ਕਾਲੇ ਕੰਬਲ ਨੂੰ ਕਿਹੜਾ ਹੋਰ ਰੰਗ ਚੜ੍ਹਾਇਆ ਜਾ ਸਕਦਾ ਹੈ ?

* * *

ਹੇ ਵਾਹਿਗੁਰੂ ਸਿੱਖਾਂ ਨੂੰ ਸਿੱਖੀ ਦਾਨ, ਗੁਰਮਤਿ ਦਾ ਗਿਆਨ, ਭਰੋਸਾ ਦਾਨ, ਵਿਸਾਹ ਦਾਨ ਤੇ ਗੁਰੂ ਗ੍ਰੰਥ ਸਾਹਿਬ ਦੇ ਪੜ੍ਹਨ ਤੇ ਸਮਝਣ ਦਾ ਦਾਨ ਬਖਸ਼ੀਂ।

---